


੧ ੴ ਸਤਿਗੁਰ ਪ੍ਰਸਾਦਿ ॥

ਗੁਝ ਰਤਨ ਵਿਚਿ ਲੁਕ ਰਹੇ, ਕੋਈ ਗੁਰਮਖਿ ਸੇਵਕੁ ਕਢੈ ਖੋਤਿ ॥

# ਸੰਪ੍ਰਦਾਈ ਟੀਕਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

### ਸੈਂਚੀ ਤੀਸਰੀ

## ਸੰਪੂਰਨ ਗਉੜੀ ਰਾਗ

ਜਿਸ ਵਿਚ ਬਾਵਨ ਅਖਰੀ–ਸ੍ਰੀ ਸੁਖਮਨੀ ਸਾਹਿਬ ਜੀ
ਸਾਖੀਆਂ, ਉਥਾਨਕਾਂ, ਪ੍ਰਮਾਣਾਂ ਸਹਿਤ ਦਰਜ ਹਨ ।


ਟੀਕਾਕਾਰ :—

ਸ੍ਰੀ ਮਾਨ, ਪਰਮ ਪੂਜਯ, ਵਿਦਿਆ ਮਾਰਤੰਡ, ਸ੍ਰੀ ੧੦੮ ਬ੍ਰਹਮ ਗਿਆਨੀ

## ਸੰਤ ਅਮੀਰ ਸਿੰਘ ਜੀ ਦੇ

ਪਰਮ ਸ਼ਿਸ਼

## ਕ੍ਰਿਪਾਲ ਸਿੰਘ (ਗਿਆਨੀ)





ਪ੍ਰਕਾਸ਼ਕ :—

## ਭਾ. ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਫੋਨ 42346–47974

ਚੌਥੀ ਵਾਰ

ਭੇਟਾ ੧੯੦

## ਟੀਕਾਕਾਰ–ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ

ਨਿਮਕ ਮੰਡੀ, ਬਾਜ਼ਾਰ ਸੱਤੋ ਵਾਲਾ, ਅੰਮ੍ਰਿਤਸਰ ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

[ਪੰਨਾ ੯੨੦

ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥
ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥

[ਵਡਹੰਸ ਮਹਲਾ ੫ ਪੰਨਾ ੫੭੭


ਐਡੀਸ਼ਨਾਂ ਦਾ ਵੇਰਵਾ :–

੧੨੦੦ ਪਹਿਲੀ ਵਾਰ– ੧੬.੧੦-੧੯੭੨
੧੦੦੦ ਤੀਸਰੀ ਵਾਰ– ੧੬ ਅਪ੍ਰੈਲ ੧੯੯੧
੧੦੦੦ ਚੌਥੀ ਵਾਰ– ੨੫ ਅਗਸਤ ੧੯੯੩





ਛਾਪਣ ਦੀ ਸੇਵਾ ਕੀਤੀ :–

ਹਰਭਜਨ ਸਿੰਘ

ਪਾਲ ਪ੍ਰਿੰਟਰਜ਼ ਐਂਡ ਪਬਲਿਸ਼ਰਜ਼, ਬਾਜ਼ਾਰ ਧੋਬੀਆਂ

ਨਜ਼ਦੀਕ ਚੌਕ ਘੰਟਾ ਘਰ, ਅੰਮ੍ਰਿਤਸਰ ਫੋਨ : 43478

੧ ਓ ਸਤਿਗੁਰ ਪ੍ਰਸਾਦਿ ॥

# ਗਉੜੀ ਰਾਗ ਦਾ ਸੰਖੇਪ ਤਤਕਰਾ


ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ ੧
ਸਾਖੀ–ਪ੍ਰਮੇਸ਼ਰ ਤੇ ਭਰੋਸਾ ਰਖਣ ਵਾਲੇ ਬੱਚੇ ਦੀ ੭
ਰਾਗੁ ਗਉੜੀ ਮਹਲਾ ੩ ਚਉਪਦੇ ੪੫
ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥ ੭੨
ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ॥ ੧੨੩
ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫ ੨੪੨
ਰਾਗੁ ਗਉੜੀ ਮਹਲਾ ੯ ੩੦੨
ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ ੩੦੮
ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ ੩੪੬
ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ ੩੬੪
ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ ੩੬੯
ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ੩੯੬
ਰਾਗੁ ਗਉੜੀ ਪੂਰਬੀ ਛੰਤ ਮਹਲਾ ੩ ੪੦੩
ਰਾਗੁ ਗਉੜੀ ਛੰਤ ਮਹਲਾ ੫ ੪੧੬
ਗਉੜੀ ਬਾਵਨ ਅਖਰੀ ਮਹਲਾ ੫ ੪੩੩
ਸਾਖੀ–ਪੂਰਨ ਮਹਾਤਮਾ ਨੇ ਜੀਵ ਨੂੰ ਮਨੁੱਖ ਬਨੌਣ ਦੀ ੪੪੨
ਸਾਖੀ–ਲੇਖੈ ਕਤਹਿ ਨ ਛੂਟੀਐ ੪੮੩
ਗਉੜੀ ਸੁਖਮਨੀ ਮ: ੫ ॥ ੪੯੩
ਸਾਖੀ–ਸਾਖੀ ਜੈਤ ਨਾਮੇ ਸੇਠ ਦੀ ੪੯੯
ਸਾਖੀ–ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ੫੦੫
ਸਾਖੀ–ਮੂਰਖ ਰਾਜੇ ਦੀ ੫੦੯
ਸਾਖੀ–ਬਾਣੀਏ ਦੇ ਪੁਤਰ ਦੀ ੫੨੦
ਸਾਖੀ–ਮਹਾਤਮਾ ਤੇ ਸੇਵਕ ਦੀ ੫੩੯
ਸਾਖੀ–ਰਾਜੇ ਬਿਕ੍ਰਮ ਦੀ ੫੪੫
ਸਾਖੀ–ਇਕ ਰਾਜੇ ਦੀ ੫੫੬
ਸਾਖੀ–ਮੁਦਾਦ ਸ਼ਿਲਾ ਦੀ ੫੫੮
ਸਾਖੀ–ਸੰਤ ਕਰਮ ਸਿੰਘ ਜੀ ਦੀ ੫੬੨
ਸਾਖੀ–ਚੋਰ ਦੇ ਪਾਪ ਨਵਿਰਤ ਹੋਣ ਦੀ ੫੬੮
ਸਾਖੀ–ਜੜ ਭਰਥ ਮਹਾਤਮਾ ਦੀ ੫੭੨
ਸਾਖੀ–ਸ਼ਾਹੂਕਾਰ ਦੀ ੫੮੨
ਸਾਖੀ–ਸੁਖੀ ਬਸੈ ਮਸਕੀਨੀਆ ੫੯੦
ਸਾਖੀ–ਰੰਕੇ ਬੰਕੇ ਦੀ ੫੯੪
ਸਾਖੀ–ਸਿਕੰਦਰ ਬਾਦਸ਼ਾਹ ਦੀ ੫੯੮
ਸਾਖੀ–ਲੋਭੀ ਪੁਰਸ਼ ਦੀ ੫੯੯
ਸਾਖੀ–ਸੰਤਾਂ ਦੀ ਕ੍ਰਿਪਾ ਨਾਲ ਨਿੰਦਕਾਂ ਦਾ ਉਧਾਰ ੬੦੮
ਸਾਖੀ–ਚੇਤੋ ਦੇ ਝੂਠ ਬੋਲਣ ਦੀ ੬੧੨
ਸਾਖੀ–ਇਕ ਗਊ ਤੇ ਸ਼ੇਰ ਦੀ ੬੧੭

| | |
|---|---|
| ਸਾਖੀ–ਪਿੰਗਲੇ ਲੜਕੇ ਦੀ | ੬੨੩ |
| ਸਾਖੀ–ਇਕ ਮਾਈ ਦੀ ਵਿਸ਼ਨੂੰ ਅਰਪਣ | ੬੨੭ |
| ਸਾਖੀ–ਨਾਮ ਮਹਾਤਮ ਦੀ | ੬੩੧ |
| ਸਾਖੀ–ਮਿਰਤਕ ਬੱਚੇ ਨੂੰ ਜ਼ਿੰਦਾ ਕਰਨ ਦੀ | ੬੩੨ |
| ਸਾਖੀ–ਸੁਖਮਨੀ ਸਾਹਿਬ ਜੀ ਦੀ ਮਹਿਮਾ | ੬੩੪ |
| ਸਾਖੀ–ਸੰਤਾਂ ਦੇ ਬਚਨ ਮੰਨਣ ਦੀ | ੬੪੦ |
| ਸਾਖੀ–ਰਾਜੇ ਬਿਕ੍ਰਮ ਦੀ | ੬੪੮ |
| ਸਾਖੀ–ਪੂਰਨ ਫਕੀਰ ਦੀ | ੬੫੩ |
| ਸਾਖੀ–ਦੁਖ ਨਵਿਰਤੀ ਦੀ | ੬੬੧ |
| ਸਾਖੀ–ਰਾਧਕਾ ਦੀ | ੬੬੪ |
| ਸਾਖੀ–ਮੋਹਿਨਾ ਸੋਹਿਨਾ ਦੀ | ੬੬੫ |
| ਸਾਖੀ–ਸ੍ਵਾਸ ਸ੍ਵਾਸ ਸਿਮਰਨ ਦੀ ਮਹਿਮਾ | ੬੭੬ |
| ਚਾਰ ਪ੍ਰਕਾਰ ਦੀ ਪਰਲੋ | ੬੮੧ |
| ਸਾਖੀ–ਹਰਨੀ ਦੀ | ੬੮੯ |
| ਸਾਖੀ–ਰਾਜੇ ਪ੍ਰੀਛਤ ਦੀ | ੬੯੦ |
| ਸਾਖੀ–ਚਰਨ ਧੂੜੀ ਦੀ | ੭੦੩ |
| ਸਾਖੀ–ਗੋਪਾਲ ਵੈਰਾਗੀ ਦੀ | ੭੦੮ |
| ਸਾਖੀ–ਸਿੱਖ ਦੇ ਸਚ ਖੰਡ ਜਾਣ ਦੀ | ੭੧੦ |
| ਸਾਖੀ–ਵਜ਼ੀਰ ਖ਼ਾਂ ਦੀ | ੭੧੨ |
| ਸਾਖੀ–ਸ੍ਰੀ ਸੁਖਮਨੀ ਸਾਹਿਬ ਜੀ ਦਾ ਮਹਾਤਮ | ੭੧੪ |
| ਪੂਜਯ ਬਾਬਾ ਉੱਤਮ ਸਿੰਘ ਜੀ ਦੇ ਅਮੋਲਕ ਬਚਨ | ੭੧੬ |
| ਥਿਤੀ ਗਉੜੀ ਮਹਲਾ ੫ ॥ | ੭੧੭ |
| ਗਉੜੀ ਕੀ ਵਾਰ ਮਹਲਾ ੪ | ੭੩੪ |
| ਸਾਖੀ–ਕਵੀ ਕਾਲੀ ਦਾਸ ਦੀ | ੭੫੦ |
| ਗਉੜੀ ਕੀ ਵਾਰ ਮਹਲਾ ੫ | ੮੧੦ |
| ਰਾਗੁ ਗਉੜੀ ਭਗਤਾਂ ਕੀ ਬਾਣੀ | ੮੩੫ |
| ਗਉੜੀ ਗੁਆਰੇਰੀ ਸ੍ਰੀ ਕਬੀਰ ਜੀਓ | ੮੩੫ |
| ਸਾਖੀ–ਗਣੇਸ਼ ਜੀ ਦੀ | ੮੬੮ |
| ਸਾਖੀ–ਰਾਜੇ ਜਸਵੰਤ ਸਿੰਘ ਦੀ | ੮੭੬ |
| ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ | ੯੦੪ |
| ਗਉੜੀ ਭੀ ਸੋਰਠਿ ਭੀ ॥ | ੯੦੬ |
| ਰਾਗੁ ਗਉੜੀ ਚੇਤੀ ॥ | ੯੧੮ |
| ਰਾਗੁ ਗਉੜੀ ਪੂਰਬੀ ਕਬੀਰ ਜੀ | ੯੪੫ |
| ਰਾਗੁ ਗਉੜੀ ਪੂਰਬੀ ਬਾਵਨੀ ਅਖਰੀ ਕਬੀਰ ਜੀਉ ਕੀ | ੯੯੨ |
| ਰਾਗੁ ਗਉੜੀ ਥਿਤੀਂ ਕਬੀਰ ਜੀ ਕੀ | ੧੦੧੩ |
| ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ॥ | ੧੦੨੦ |
| ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ | ੧੦੨੪ |
| ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ | ੧੦੨੭ |




[ਪੰਨਾ ੧੫੧]

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਗਉੜੀ ਗੁਆਰੇਰੀ ਇਸ ਵਾਸਤੇ ਲਿਖਿਆ ਹੈ, ਕਿਉਂਕਿ ਗਉੜੀ ਨੌਂ ਪ੍ਰਕਾਰ ਦੀ ਹੈ :-

| | | |
|---|---|---|
| ੧. ਗਉੜੀ ਗੁਆਰੇਰੀ, | ੨. ਗਉੜੀ ਦੱਖਣੀ, | ੩. ਗਉੜੀ ਚੇਤੀ, |
| ੪. ਗਉੜੀ ਪੂਰਬੀ, | ੫. ਗਉੜੀ ਮਾਝ, | ੬. ਗਉੜੀ ਮਾਲਵਾ, |
| ੭. ਗਉੜੀ ਬੈਰਾਗਣਿ, | ੮. ਗਉੜੀ ਦੀਪਕੀ, | ੯. ਗਉੜੀ ਮਾਲਾ* । |

ਪਹਿਲੇ ਦੋ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੌਡੇ ਰਾਖਸ਼ ਪ੍ਰਤੀ ਉਚਾਰੇ ਹਨ ।

**ਉਥਾਨਕਾ:**—ਜਿਸ ਵੇਲੇ ਗੁਰੂ ਸਾਹਿਬ ਜੀ ਪਰੇਮ ਦੀ ਖਿੱਚ ਦੇ ਖਿੱਚੇ ਹੋਏ ਰਾਜੇ ਸ਼ਿਵਨਾਭ ਨੂੰ ਉਪਦੇਸ਼ ਦੇ ਕੇ "ਸੰਗਲਾ ਦੀਪ" ਤੋਂ ਤੁਰ ਕੇ ਤ੍ਰਿਯਾ ਰਾਜ ਤੋਂ ਲੰਘਦੇ ਹੋਇ, ਅੱਗੇ

---

*(੧) ਸੰਗੀਤ ਰਤਨਾਕਰ ਵਿਚ—

੧. ਸੁਧਾ ਗੀਤ, ੨. ਭਿੰਨਾ ਗੀਤ, ੩.ਗਉੜੀ ਗੀਤ, ੪. ਬੈਸਰਾ ਗੀਤ, ੫. ਸਾਧਾਰਣੀ ਗੀਤ, ਇਨ੍ਹਾਂ ਪੰਜਾਂ ਗੀਤਾਂ ਵਿਚੋਂ ਤੀਜਾ ਗਉੜੀ ਗੀਤ ਹੈ ।

ਗਉੜੀ ਗੀਤ ਦਾ ਰੂਪ ਇਉਂ ਲਿਖਿਆ ਹੈ । ਜਿਥੇ ਰਾਗ ਦੇ ਸੁਰ ਇਕੋ ਜੇਹੇ ਉਚਾਰਨ ਹੋਣ ਤੇ ਮਨ ਨੂੰ ਬੜੇ ਪਿਆਰੇ ਲੱਗਦੇ ਹੋਣ ਅਤੇ ਗੌੜਵ ਦੇਸ਼ ਵਿਚ ਪ੍ਰਸਿੱਧ ਭੀ ਹੋਵਣ ਉਸਨੂੰ ਗੌੜੀ ਗੀਤ ਕਹਿੰਦੇ ਹਨ ।

(੨) ਨਾਦ ਬਿਨੋਦ ਗ੍ਰੰਥ ਵਿਚ ਲਿਖਿਆ ਹੈ, ਗਉੜੀ ਸਿਰੀਰਾਗ ਦੀ ਰਾਗਣੀ ਹੈ ਜਿਵੇਂ ਕਿ ਰਾਗ ਮਾਲਾ ਵਿਚ ਲਿਖਿਆ ਹੈ—

ਬੈਰਾਰੀ ਕਰਨਾਟੀ ਧਰੀ ॥
"ਗਵਰੀ" ਗਾਵਹਿ ਆਸਾਵਰੀ ॥ [ਪੰਨਾ ੧੪੩੦

ਇਹ ਦਿਨ ਦੇ ਤੀਜੇ ਪਹਿਰ ਵਿਚ ਗਾਈ ਜਾਂਦੀ ਹੈ । ਪ੍ਰਭੂ ਦੇ ਸਿਮਰਨ ਨਾਲ ਇਸਦੇ ਗਾਵਣ ਦੀ ਸਫਲਤਾ ਹੈ ।

ਯਥਾ:-ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥ [ਗਉੜੀ ਵਾਰ ਪੰਨਾ ੩੧੧

ਤੁਰੇ ਜਾ ਰਹੇ ਸਨ, ਉਸ ਵੇਲੇ ਰਾਹ ਵਿਚ ਭਾਈ ਮਰਦਾਨੇ ਨੇ ਕਿਹਾ, "ਮੇਰਾ ਮਨ ਬੜਾ ਉਦਾਸ ਹੈ, ਆਪ ਜੀ ਦੀ ਆਗਿਆ ਹੋਵੇ ਤਾਂ ਮੈਂ ਆਪਣੇ ਘਰ ਚਲਿਆ ਜਾਵਾਂ", ਗੁਰੂ ਜੀ ਨੇ ਕਿਹਾ, "ਰਾਹ ਵਿਚ ਬੜੀ ਭਾਰੀ ਬਲਾਅ ਹੈ, ਕਿਧਰੇ ਤੈਨੂੰ ਖਾ ਨਾ ਜਾਵੇ, ਇਸ ਕਰਕੇ ਤੂੰ ਇਥੇ ਹੀ ਰਹੁ।"

ਯਥਾ :–ਦੋਹਰਾ॥ ਸ੍ਰੀ ਗੁਰੂ ਕਹੈਂ ਨ ਜਾਹੁ ਅਬ, ਗੈਲ ਵਿਖੇ ਜਿ ਬਲਾਇ॥
ਕੋ ਭੱਛਨ ਤੁਝ ਕੋ ਕਰੈ, ਰਹਹੁ ਸੰਗ ਸੁਖ ਪਾਇ॥੩੫॥

ਫਿਰ ਗੁਰੂ ਜੀ ਨੇ ਕਿਹਾ, "ਤੇਰਾ ਮਨ ਕਿਉਂ ਉਦਾਸ ਹੋਇਆ ਹੈ? ਸਾਡੇ ਨਾਲ ਰਹਿਣ ਕਰਕੇ ਤੈਨੂੰ ਕੀ ਦੁੱਖ ਹੈ? ਦੇਖ ਤੈਨੂੰ ਸਾਰੀ ਧਰਤੀ ਦੀ ਸੈਲ ਕਰਵਾ ਰਹੇ ਹਾਂ," ਇਸ ਤਰ੍ਹਾਂ ਨਾਲ ਬਹੁਤ ਧੀਰਜਤਾ ਦੇ ਬਚਨ ਕਹਿਣੇ ਪਰ ਭੀ ਜਦ ਮਰਦਾਨਾ ਨਾ ਮੰਨਿਆ ਤਾਂ ਗੁਰੂ ਜੀ ਨੇ ਭਾਈ ਬਾਲੇ ਨੂੰ ਕਿਹਾ, "ਤੂੰ ਇਸ ਨੂੰ ਸਮਝਾ, ਜੇ ਤੇਰੇ ਆਖੇ ਲੱਗ ਜਾਵੇ," ਉਸ ਵੇਲੇ ਭਾਈ ਬਾਲੇ ਨੇ ਬੜਾ ਸਮਝਾਇਆ ਕਿ ਭਾਗਾਂ ਨਾਲ ਤੈਨੂੰ ਪਰਮੇਸ਼ਰ ਦਾ ਸੰਗ ਮਿਲਿਆ ਹੈ, ਇਸ ਪਾਰਸ ਰੂਪ ਸੰਗ ਨੂੰ ਤਿਆਗ ਕੇ ਤੂੰ ਕੱਚ ਦੇ ਖਰੀਦਣ ਵਿਚ ਕਿਉਂ ਪਰੇਮ ਕਰ ਰਿਹਾ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਗ ਅੰਮ੍ਰਿਤ ਵਾਂਗੂ ਸੁਖਦਾਈ ਹੈ, ਤੇ ਘਰ ਦੇ ਸਬੰਧੀਆਂ ਦਾ ਸੰਗ ਵਿਹੁ ਵਾਂਗੂ ਦੁਖਦਾਈ ਹੈ। ਇਤਨੀਆਂ ਗੱਲਾਂ ਸੁਣ ਕੇ ਭੀ ਮਰਦਾਨੇ ਨੇ ਇਕ ਨਾ ਮੰਨੀ, ਗੁਰੂ ਜੀ ਨੂੰ ਛੱਡ ਕੇ ਮਰਦਾਨਾ ਇਕੱਲਾ ਹੀ ਉਠ ਕੇ ਘਰ ਵੱਲ ਤੁਰ ਪਿਆ। ਚਲਦਿਆਂ ਚਲਦਿਆਂ ੧੧ ਕੋਹ ਤੇ ਪਹੁੰਚਿਆ, ਤਾਂ ਕੌਡੇ ਰਾਖਸ਼ ਨੇ ਫੜ ਕੇ ਆਪਣੇ ਪਾਸ ਬਿਠਾ ਲਿਆ, ਤੇ ਤੇਲ ਦਾ ਕੜਾਹਿਆ ਤਪਾਣਾ ਸ਼ੁਰੂ ਕਰ ਦਿੱਤਾ। ਉਸ ਵੇਲੇ ਮਰਦਾਨੇ ਦਾ ਮੂੰਹ ਪੀਲਾ ਹੋ ਗਿਆ ਹੋਠ ਤੇ ਲਬਾਂ ਸੁਕ ਗਈਆਂ। ਥਰ ਥਰ ਕੰਬਣ ਲੱਗ ਪਿਆ ਤੇ ਮਨ ਵਿਚ ਵਿਚਾਰਦਾ ਹੈ। ਗੁਰੂ ਜੀ ਦਾ ਹੁਕਮ ਨਹੀਂ ਮੰਨਿਆ, ਇਸ ਕਰਕੇ ਮੇਰਾ ਇਹ ਹਾਲ ਹੋਇਆ ਹੈ।

ਹੱਛਾ ਜੇਕਰ ਮੇਰੇ ਪਾਸੋਂ ਇਹ ਅਪਰਾਧ ਹੋ ਭੀ ਗਿਆ ਹੈ, ਤਾਂ ਭੀ ਗੁਰੂ ਜੀ ਦਾ ਬਿਰਦ (ਧਰਮ) ਕਿਰਪਾਲੂ ਹੈ ਉਹ ਮੇਰੀ ਸਹਾਇਤਾ ਕਰਨਗੇ। ਯਥਾ :–

ਯੱਦਯਪਿ ਕੀਨੋ ਮੈਂ ਅਪਰਾਧਾ॥ ਅਹੈ ਯਥਾਰਥ ਮੋਕੋ ਬਾਧਾ॥
ਤਦਪਿ ਕ੍ਰਿਪਾਲ ਬਿਰਦ ਤਿਨਕੇਰਾ॥ ਭੈ ਕਾਟਹਿੰਗੇ ਸ੍ਰੀ ਪ੍ਰਭੁ ਮੇਰਾ॥ ੪੭॥
ਅਸ ਵਿਚਾਰ ਕਰਿ ਧਰਿ ਉਰ ਧਯਾਨਾ॥ ਇਸ ਰਾਖਸ਼ ਤੇ ਕਰਹੁ ਮੁਚਾਨਾ॥
ਬਹੁਰ ਨ ਹੋਰੋਂ ਬਚਨ ਤੁਮਾਰਾ॥ ਦੀਨ ਬੰਧੁ ਪ੍ਰਭੁ ਅਭੈ ਦਤਾਰਾ॥੪੮॥

ਜਿਸ ਵੇਲੇ ਮਰਦਾਨੇ ਨੇ ਧਿਆਨ ਧਾਰ ਕੇ ਬੇਨਤੀਆਂ ਕੀਤੀਆਂ, ਉਸੀ ਵੇਲੇ ਗੁਰੂ ਜੀ ਨੇ ਭਾਈ ਬਾਲੇ ਨੂੰ ਕਿਹਾ, "ਮਰਦਾਨੇ ਨੂੰ ਤਾਂ ਰਾਖਸ਼ ਨੇ ਫੜ ਲਿਆ ਹੈ, ਹੁਣ ਉਹ ਤੇਲ ਦਾ ਕੜਾਹਿਆ ਤਪਾ ਕੇ ਉਸ ਵਿਚ ਉਸ ਨੂੰ ਤਲ ਕੇ ਖਾ ਜਾਏਗਾ।" ਭਾਈ ਬਾਲੇ ਨੇ ਕਿਹਾ, "ਗੁਰੂ ਜੀ ਆਪ ਜੀ ਦਾ ਬਚਨ ਕਿਵੇਂ ਨਿਸਫਲ ਹੋ ਸਕਦਾ ਹੈ। ਆਪ ਉਸ ਨੂੰ ਬਤੇਰਾ ਹਟਕ ਰਹੇ ਸੀ ਪਰ ਉਹ ਮੁੜਿਆ ਨਹੀਂ, ਉਸ ਨਾਲ ਏਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ।"

ਯਥਾ :-ਅਫਲ ਬਚਨ ਕਿਉਂ ਹੋਇ ਤੁਮਾਰਾ। ਜਿਹ ਕੇ ਤੀਨ ਲੋਗ ਅਨੁਸਾਰਾ।
ਰਹੇ ਹਟਾਇ ਨ ਮਾਨਹਿ ਮੂਢਾ। ਨਿਜ ਕੁਟੰਬ ਕੇ ਮੋਹ ਅਰੂਢਾ ॥੫੧॥

ਗੁਰੂ ਜੀ ਨੇ ਕਿਹਾ, "ਭਾਈ ਬਾਲਿਆ! ਨਾਲ ਲਏ ਦੀ ਲੱਜਿਆ ਹੈ ਉਸ ਨਾਲ ਸਾਡਾ ਕੰਮ ਭੀ ਹੈ ਚਲ ਉਸ ਨੂੰ ਛੁਡਾ ਲਿਆਈਏ।" ਬਾਲੇ ਨੇ ਪੁੱਛਿਆ, "ਉਹ ਕਿੰਨੀ ਕੁ ਦੂਰ ਹੈ?" ਗੁਰੂ ਜੀ ਨੇ ਕਿਹਾ, "ਏਥੋਂ ਯਾਰਾਂ ਕੋਹ ਹੈ" ਇਸ ਤਰ੍ਹਾਂ ਕਹਿ ਕੇ ਆਪਣੇ ਹੱਥ ਵਿਚ ਉਸ ਦਾ ਹੱਥ ਫੜ ਕੇ ਮਿੰਟਾਂ ਵਿਚ ਓਥੇ ਆ ਪਹੁੰਚੇ। ਆ ਕੇ ਮਰਦਾਨੇ ਨੂੰ ਕਿਹਾ-

"ਕਿਉਂ ਬੈਠੇ ਘਰ ਜਾਤਿ ਨਾਹਿਂ? ਸੁਧ ਨਿਜ ਦੇਹੁ ਬਤਾਇ" ॥੫੬॥

ਇਹ ਗੱਲ ਸੁਣ ਕੇ ਸ਼ਰਮਸਾਰ ਹੋ ਕੇ ਮੂੰਹ ਨੀਵਾਂ ਪਾ ਲਿਆ। ਪਰ ਅੰਦਰੋਂ ਬੜਾ ਖੁਸ਼ ਹੋ ਗਿਆ ਤੇ ਆਖਦਾ ਹੈ, "ਹੁਣ ਮੈਨੂੰ ਬਚਾ ਲੈਣਗੇ।" ਜਿਸ ਵੇਲੇ ਤੇਲ ਅੱਗ ਵਾਂਙੂ ਤਪ ਗਿਆ ਤਾਂ ਉਸ ਵਿਚ ਪਾਣ ਵਾਸਤੇ ਕੌਡੇ ਨੇ ਮਰਦਾਨੇ ਨੂੰ ਚੁੱਕਿਆ ਤਾਂ ਮਰਦਾਨਾ ਘਿਘਿਆ ਕੇ ਬੋਲਿਆ, "ਧੰਨ ਗੁਰੂ ਨਾਨਕ ਦੇਵ ਜੀ ਬਚਾ ਲਓ, ਬਚਾ ਲਓ, ਬਚਾ ਲਓ।"

ਗਰੀਬ ਨਿਵਾਜ ਨੇ ਆਪਣਾ ਬ੍ਰਿਦ ਸੰਭਾਲ ਕੇ ਅਜੇਹੀ ਦ੍ਰਿਸ਼ਟੀ ਪਾਈ ਜੋ ਤੱਤਾ ਕੜਾਹਿਆ ਬਰਫ ਵਾਂਙੂ ਸੀਤਲ (ਠੰਢਾ) ਹੋ ਗਿਆ।

ਯਥਾ:-ਤਪਜੋ ਤੇਲ ਜਬ ਅਗਨਿ ਸਮਾਨਾ ॥ ਖਲ[1] ਨੇ ਗਹਿ ਲੀਨੋ ਮਰਦਾਨਾ ॥
ਬਲ ਕੇ ਸੰਗ ਤੇਲ ਮਹਿਂ ਡਾਰਾ ॥ ਘਿਘਕੈ[2] ਸ੍ਰੀ ਗੁਰੁ ਨਾਮ ਉਚਾਰਾ ॥੬੩॥
ਤ੍ਰਾਹਿ ਤ੍ਰਾਹਿ[3] ਨਿਜ ਬਿਰਦ ਸੰਭਾਰਹੁ ॥ ਪਾਹਿ ਪਾਹਿ[4] ਮੁਝ ਜਰਤਿ[5] ਉਬਾਰਹੁ ॥
ਗੁਨਹਿ ਗੁਨਨ[6] ਕੋ ਅਬ ਨਹਿਂ ਕਾਲਾ॥ ਰੱਛਾ ਕੋ ਇਹ ਸਮਹਿਂ ਕ੍ਰਿਪਾਲਾ ॥

ਦੋਹਰਾ-ਤੇਲ ਭਯੋ ਸੀਤਲ ਤਬਹਿ, ਦੇਹ ਪਰਸ ਕਰ ਸੋਇ ॥
ਪਾਵਕ ਤੇਜ ਨ ਛੁਹਿ ਸਕਾ ਜਿਉਂ ਹਿਮਰੁਤ ਕੋ ਤੋਇ[7] ॥

ਜਿਸ ਵੇਲੇ ਕੜਾਹਿਆ ਸੀਤਲ ਹੋ ਗਿਆ ਤਾਂ ਕੌਡਾ ਹੈਰਾਨ ਹੋ ਕੇ ਇਧਰ ਉਧਰ ਵੇਖਦਾ ਹੈ ਜਦ ਪਿੱਛੇ ਗੁਰੂ ਜੀ ਨੂੰ ਖਲੋਤਾ ਵੇਖਿਆ ਤਾਂ ਕਹਿੰਦਾ ਹੈ :-

'ਕੋ ਹੈਂ ਤੂੰ ਕਿਹ ਤੇ ਚਲ ਆਯੋ?। ਤਪਤ ਕਰਾਹਾ ਜਿਨ ਸਿਤਲਾਯੋ ॥ ੬੫ ॥

[ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੫੦

ਗੁਰੂ ਜੀ ਨੇ ਕਿਹਾ ਕੌਡਿਆ ਇਸ ਦੇ ਖਾਣ ਵਿਚ ਤੂੰ ਕਿਉਂ ਦੇਰ ਲਗਾਈ ਹੈ। ਕੌਡੇ ਨੇ ਕਿਹਾ ਮੈਨੂੰ ਪਰਮੇਸ਼ਰ ਦਾ ਡਰ ਹੈ ਨਹੀਂ ਤਾਂ ਤੁਹਾਨੂੰ ਭੀ ਖਾ ਜਾਣਾ ਸੀ। ਇਹ ਗੱਲ ਸੁਣ ਕੇ ਗੁਰੂ ਜੀ ਨੇ ਸ਼ਬਦ ਉਚਾਰਿਆ :-

---

੧. ਮੂਰਖ ਕੌਡੇ ਰਾਖਸ਼ ਨੇ। ੨. ਭਾਈ ਮਰਦਾਨੇ ਨੇ ਦੀਨਤਾ ਨਾਲ। ੩. ਰੱਖਿਆ ਕਰੋ, ਰੱਖਿਆ ਕਰੋ। ੪. ਬਚਾਓ, ਬਚਾਓ। ੫. ਮੈਨੂੰ ਸੜਦੇ ਹੋਏ ਨੂੰ ਬਚਾ ਲਓ। ੬. ਗੁਨਾਹਾਂ ਨੂੰ ਵਿਚਾਰਨ ਦਾ। ੭. ਜਲ।

## ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥

ਪਰਮਾਤਮਾਂ ਦਾ ਭੈ ਧਾਰਨਾ ਮੁਚੁ=ਬਹੁਤ ਭਾਰੀ ਹੈ, ਅਤੇ ਉਸਦਾ ਤੋਲੁ=ਵਿਚਾਰ ਕਰਨਾ ਵੀ ਬਹੁਤ ਵੱਡਾ ਹੈ। ਜੀਵ ਦੇ ਮਨ ਦੀ ਮਤੀ ਹਉਲੀ=ਤੁੱਛ ਹੈ, ਅਤੇ ਤੁੱਛ ਹੀ ਬੋਲੁ=ਬੋਲਾਂ ਨੂੰ ਬੋਲਦਾ ਹੈ। ਪ੍ਰਸ਼ਨ:-ਇਹ ਜੀਵ ਪਰਮੇਸ਼ਰ ਦਾ ਭੈ, ਫਿਰ ਕਿਵੇਂ ਧਾਰ ਸਕਦਾ ਹੈ? ਗੁਰ ਉੱਤਰ:-

## ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥੧॥

ਪਹਿਲੇ ਕਰਮੀ=ਜੀਵ ਦੇ ਆਪਣੇ ਕਰਮ ਚੰਗੇ ਹੋਣ, ਤਾਂ ਨਦਰੀ=ਪਰਮੇਸ਼ਰ ਦੀ ਕਰਮੀ=ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋਣ ਕਰਕੇ ਗੁਰਾਂ ਦੀ ਪਰਾਪਤੀ ਹੁੰਦੀ ਹੈ। ਜਦ ਨਦਰੀ=ਗੁਰਾਂ ਦੀ ਕਰਮੀ=ਕਿਰਪਾ ਦ੍ਰਿਸ਼ਟੀ ਹੋਈ, ਤਾਂ ਸੱਤ ਅਸੱਤ ਦਾ ਵਿਚਾਰ ਪਰਾਪਤ ਹੁੰਦਾ ਹੈ, ਜਦ ਵੀਚਾਰ ਪਰਾਪਤ ਹੋਇਆ ਤਾਂ ਇਹ ਜੀਵ ਆਪਣੇ ਸਿਰ ਉੱਤੇ ਪਰਮੇਸ਼ਰ ਦੇ ਖੌਫ਼ ਰੂਪੀ ਭਾਰ ਨੂੰ ਧਾਰਕੇ ਸਹਾਰ ਚਲਦਾ ਹੈ ॥੧॥

## ਭੈ ਬਿਨੁ ਕੋਇ ਨ ਲੰਘਸਿ ਪਾਰਿ ॥
## ਭੈ ਭਉ ਰਾਖਿਆ ਭਾਇ ਸਵਾਰਿ ॥੧॥ਰਹਾਉ॥

ਪਰਮੇਸ਼ਰ ਦੇ ਖੌਫ਼ ਤੋਂ ਬਿਨਾਂ ਕੋਈ ਭੀ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਲੰਘ ਸਕਦਾ। ਜਿਨ੍ਹਾਂ ਨੂੰ ਪਰਮੇਸ਼ਰ ਦਾ ਭੈ ਭਉ=ਹੋਇਆ ਹੈ, ਉਨ੍ਹਾਂ ਨੇ ਭਾਇ=ਪਰੇਮ ਨੂੰ ਸਵਾਰ ਰੱਖਿਆ ਹੈ। ਅਥਵਾ:-ਪ੍ਰੇਮ ਪੂਰਬਕ ਅੰਤਹਕਰਣ ਨੂੰ ਸਵਾਰ ਰੱਖਿਆ ਹੈ ॥੧॥ਰਹਾਉ॥

## ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥

ਅਸਥੂਲ ਤਨਿ=ਸਰੀਰ ਕਰਕੇ ਜੇਹੜਾ ਭੈ ਧਾਰਨਾ ਹੈ ਇਹ ਇਕ ਅਗਨੀ ਹੈ, ਮਨ ਦੇ ਨਾਲ ਜੋ ਭੈ ਧਾਰਨਾ ਇਹ ਇਕ ਨਾਲ ਹੈ, ਇਸ ਕਰਕੇ ਸਰੀਰ ਵਿਚ ਜੋ ਭੈ ਰੂਪੀ ਅਗਨੀ ਹੈ, ਉਹ ਭਖੈ=ਪ੍ਰਜੁਲਤ ਹੁੰਦੀ ਹੈ, ਕਿਉਂਕਿ ਮਨ ਵਿਚ ਭੈ ਹੋਵੇ, ਤਾਂ ਹੀ ਸਰੀਰ ਵਿਚ ਡਰ ਰਹਿੰਦਾ ਹੈ। ਪਰਮੇਸ਼ਰ ਦੇ ਭੈ ਭਉ=ਹੋਣ ਕਰਕੇ ਹੀ ਸਬਦਿ=ਬਾਨੀ ਦਾ ਸਵਾਰਨਾ ਘੜਿਆ ਜਾਂਦਾ ਹੈ। ਭਾਵ ਬਾਨੀ ਸਫ਼ਾ ਹੋ ਜਾਂਦੀ ਹੈ, ਅਥਵਾ:-ਸਬਦਿ=ਬ੍ਰਹਮ ਦਾ ਸਵਰਨਾ ਘੜਿਆ ਜਾਂਦਾ ਹੈ, ਅਰਥਾਤ ਉਸ ਬ੍ਰਹਮ ਦੀ ਪਰਾਪਤੀ ਹੁੰਦੀ ਹੈ।

## ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥੨॥

ਪਰਮੇਸ਼ਰ ਦੇ ਭੈ ਤੋਂ ਬਿਨਾਂ ਜੋ ਭੀ ਸੰਸਾਰਕ ਘਾੜਤ, ਵਾ:-ਸ਼ੁਭ ਗੁਣਾਂ ਰੂਪੀ ਘਾੜਤ ਘੜਨੀ ਹੈ, ਉਹ ਨਿ=ਵਿਸ਼ੇਸ਼ ਕਰਕੇ ਕੱਚਿਆਂ ਤੋਂ ਕਚੀ ਹੈ।

ਜਿਸਦਾ ਅੰਤਹਕਰਣ ਰੂਪੀ ਸੰਚਾ ਅੰਧਾ ਹੈ, ਉਸਨੂੰ ਗੁਰਾਂ ਦੀ ਸਿੱਖਿਆ ਰੂਪੀ ਸੱਟ ਭੀ ਅੰਧੀ ਵੱਜਦੀ ਹੈ ਕਿਉਂਕਿ-

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥

ਅੰਧੇ ਏਕ ਨ ਲਾਗਈ ਜਉ ਬਾਂਸੁ ਬਜਾਈਐ ਫੂਕ ॥੧੫੮॥ [ਪੰਨਾ ੧੩੭੨

ਵਾ :-ਜਿਸ ਗੁਰੂ ਦਾ ਆਪਣਾ ਅੰਤਹਕਰਨ ਰੂਪੀ ਸੰਚਾ ਅੰਧਾ ਹੈ, ਉਸਦੀ ਸਿੱਖਿਆ ਰੂਪੀ ਸੱਟ ਵੀ ਅੰਧੀ ਹੈ ॥ ੨ ॥

**ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥**

ਜਿਸ ਪੁਰਸ਼ ਦੀ ਬੁਧੀ ਵਿਚ ਸੰਸਾਰ ਬਾਜੀ ਦਾ ਚਾਉ=ਉਤਸ਼ਾਹ ਉਪਜੈ=ਉਤਪੰਨ (ਪੈਦਾ) ਹੋ ਰਿਹਾ ਹੈ। ਉਸ ਦੇ ਵਾਸਤੇ ਚਾਹੇ ਲੱਖਾਂ ਹਜ਼ਾਰਾਂ ਸਿਆਣਪਾਂ ਭੀ ਕਰੀਏ, ਤਾਂ ਭੀ ਉਹ ਸਾਧਨਾਂ ਰੂਪੀ ਤਾਉ ਵਿਚ ਨਹੀਂ ਪੈਂਦਾ। ਪ੍ਰਸ਼ਨ :-ਇਸ ਜੀਵ ਦਾ ਤਰਨਾ ਕਿਸ ਪ੍ਰਕਾਰ ਹੁੰਦਾ ਹੈ ? ਗੁਰ ਉੱਤਰ :-ਪ੍ਰੇਮ ਦੇ ਕਰਨ ਨਾਲ ਤਰਨਾ ਹੁੰਦਾ ਹੈ। ਪ੍ਰਸ਼ਨ :-ਪ੍ਰੇਮ ਨੂੰ ਬਹੁਤ ਪੁਰਸ਼ ਧਾਰਦੇ ਹੋਣਗੇ ? ਗੁਰ ਉੱਤਰ :-ਬੁਧੀ ਬਾਜੀ ਉਪਜੈ ਚਾਉ ॥ ਬਾਜੀ=ਬਾਜੇ ਬਾਜੇ ਪੁਰਸ਼ ਦੀ ਬੁੱਧੀ ਵਿਚ ਚਾਉ=ਪ੍ਰੇਮ ਪੈਦਾ ਹੁੰਦਾ ਹੈ, ਹਰ ਇਕ ਦੇ ਨਹੀਂ ਹੁੰਦਾ।

ਅਥਵਾ :-ਪ੍ਰੇਮ ਦੁਆਰਾ ਜਿਸ ਦੀ ਬੁੱਧੀ ਵਿਚ ਚਾਉ=ਗਿਆਨ ਉਤਪੰਨ ਹੋਇਆ ਹੈ ਉਸ ਨੇ ਬਾਜੀਗਰ ਦੀ ਬਾਜੀ ਵਾਂਙੂ ਸੰਸਾਰ ਨੂੰ ਮਿਥਿਆ ਰੂਪ ਨਿਸਚੇ ਕੀਤਾ ਹੈ।

ਸਹਸ ਸਿਆਣਪ ਪਵੈ ਤ ਤਾਉ ॥

ਉਸ ਦੇ ਵਾਸਤੇ ਚਾਹੇ ਮਨਮੁੱਖ ਪੁਰਸ਼ ਲੱਖਾਂ ਹਜਾਰਾਂ ਸਿਆਣਪਾਂ ਭੀ ਕਰੇ, ਤਾਂ ਭੀ ਉਹ ਵਿਸ਼ਿਆਂ ਰੂਪੀ, ਅਥਵਾ :-ਚੁਰਾਸੀ ਲੱਖ ਜੂਨ ਭੋਗਣੇ ਰੂਪੀ ਤਾਉ ਵਿਚ ਨਹੀਂ ਪੈਂਦਾ।

**ਨਾਨਕ ਮਨਮੁਖਿ ਬੋਲਣੁ ਵਾਉ ॥ ਅੰਧਾ ਅਖਰੁ ਵਾਉ ਦੁਆਉ ॥੩॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਨਾਮ ਤੋਂ ਬਿਨਾਂ ਮਨਮੁਖਾਂ ਦਾ ਬੋਲਣਾ ਵਾਉ=ਵਿਅਰਥ ਹੈ। ਅੰਧੇ ਅਗਿਆਨੀ ਪੁਰਸ਼ ਦਾ ਅਖਰੁ=ਉਪਦੇਸ਼, ਵਾਉ=ਵਰ, ਦੁਆਉ=ਬਦ ਅਸੀਸ ਦੇਣੀ, ਇਹ ਸਾਰੇ ਨਿਸਫਲ ਹਨ। ਵਾ :-ਜਿਸ ਦਾ ਉਪਦੇਸ਼ ਰੂਪੀ ਅੱਖਰ ਅੰਧਾ=ਅੰਨ੍ਹਾ ਹੈ ਉਸਦੀ ਦੁਆ ਤੇ ਬਦ ਅਸੀਸ ਵਾਉ=ਵਿਅਰਥ ਹੈ ॥ ੩ ॥ ੧ ॥

ਥੂਨੀ ਖੰਡਨ ਨਿਆ ਸੇ ਫਿਰ ਦੂਜਾ ਸ਼ਬਦ ਉਚਾਰ ਕੇ ਕੌਡੇ ਰਾਖਸ਼ ਨੂੰ ਉਪਦੇਸ਼ ਦੇਂਦੇ ਹਨ।

**ਗਉੜੀ ਮਹਲਾ ੧ ॥ ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥**

**ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥**

ਪਰਮੇਸ਼ਰ ਦੇ ਡਰ ਵਿਚ ਘਰੁ=ਸਰੀਰ ਨੂੰ ਰੱਖ, ਅਤੇ ਘਰਿ=ਸਰੀਰ ਵਿਚ ਪਰਮੇਸਰ ਦੇ ਡਰ ਨੂੰ ਰੱਖ, ਤਾਂ ਡਰਿ+ਡਰੁ+ਜਾਇ=ਜਮਾਂ ਦਾ ਡਰ, ਡਰ ਜਾਂਦਾ ਹੈ। ਉਹ ਡਰ ਕਾਹਦਾ ਧਾਰਨਾ ਹੈ, । ਜਿਸ ਡਰ ਕਰਕੇ ਫੇਰ ਜਮਾਂ ਤੋਂ ਡਰ ਪੈਣਾ ਹੋਵੇ। ਅਥਵਾ :-ਏਹ ਤੁਕ ਪ੍ਰਸ਼ਨ ਵਿਚ ਰੱਖਣੀ "ਉਹ ਕਿਹੜਾ ਡਰ ਹੈ, ਜਿਸ ਡਰ ਦੇ ਧਾਰਨ ਨਾਲ ਜਮਾਂ ਦਾ ਡਰ ਦੂਰ ਹੋ ਜਾਵੇ"

ਗੁਰ ਉੱਤਰ :-ਉਹ ਪਰਮੇਸ਼ਰ ਦਾ ਡਰ ਹੈ ਜਿਸ ਡਰ ਦੇ ਧਾਰਨ ਨਾਲ ਜਮਾਂ ਦਾ ਡਰ ਦੂਰ ਹ ਜਾਂਦਾ ਹੈ।

**ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥**

ਹੇ ਪਰਮੇਸ਼ਰ ! ਤੈਥੋਂ (ਆਪ) ਤੋਂ ਬਿਨਾਂ ਹੋਰ ਕੋਈ ਦੂਜੀ ਜਗ੍ਹਾ ਨਹੀਂ। ਜੋ ਕੁਝ ਭੀ ਵਰਤ ਰਿਹਾ ਹੈ ਸਭ ਤੇਰੀ=ਆਪ ਦੀ ਰਜਾਇ=ਆਗਿਆ ਵਿਚ ਹੈ ॥੧॥

**ਡਰੀਐ ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ਰਹਾਉ॥**

ਅਸੀਂ ਜਮਾਂ ਤੋਂ ਤਾਂ ਡਰੀਏ, ਜੇਕਰ ਤੇਰੇ ਬਿਨਾਂ ਕਿਸੇ ਹੋਰ ਦਾ ਡਰ ਸਾਨੂੰ ਹੋਵੇ। ਹੋਰਨਾਂ ਦੇ ਡਰਿ=ਡਰ ਦਾ ਡਰਿ=ਡਰਾਇਆ ਹੋਇਆ ਜੇਹੜਾ ਡਰਨਾ ਹੈ, ਇਹ ਸਭ ਮਨ ਦਾ ਹੀ ਸੋਰੁ=ਸ਼ੋਰ ਸ਼ਰਾਬਾ ਹੈ ॥ ੧ ॥ ਰਹਾਉ ॥

**ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥**

ਆਪਣੇ ਆਪ ਨਾ ਇਹ ਜੀਵ ਡੁੱਬਦਾ ਹੈ, ਨਾ ਹੀ ਮਰਦਾ ਹੈ, ਅਤੇ ਨਾ ਹੀ ਤਰ ਸਕਦਾ ਹੈ। ਜਿਸ ਪਰਮੇਸ਼ਰ ਨੇ ਪਿੱਛੇ ਕੁਝ ਕੀਤਾ ਸੀ, ਓਹੀ ਪ੍ਰਮੇਸ਼ਰ ਹੁਣ ਕੁਝ ਕਰ ਰਿਹਾ ਹੈ। ਅਥਵਾ :-ਜਿਸ ਨੇ ਪਿੱਛੇ ਕੁਝ ਜਪ ਤਪ ਕੀਤਾ ਸੀ, ਓਹੀ ਪੁਰਸ਼ ਹੁਣ ਕੁਝ ਜਪ, ਤਪ, ਕਰਦਾ ਹੈ, ਉਹ ਨਾ=ਪੁਰਸ਼ ਜੀਉ=ਜੀਵਤ ਭਾ ਤੋਂ ਮਰਦਾ ਹੈ, ਨ+ਡੂਬੈ=ਸੰਸਾਰ ਸਮੁੰਦਰ ਵਿਚ ਡੁੱਬਦਾ ਨਹੀਂ, ਸੰਸਾਰ ਤੋਂ ਤਰੈ=ਤਰ ਜਾਂਦਾ ਹੈ।

**ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥੨॥**

ਪਰਮੇਸ਼ਰ ਦੇ ਹੁਕਮ ਵਿਚ ਇਹ ਜੰਮ ਕੇ ਆਉਂਦਾ ਹੈ; ਪਰਮੇਸ਼ਰ ਦੇ ਹੁਕਮ ਵਿਚ ਹੀ ਮਰ ਕੇ ਜਾਂਦਾ ਹੈ। ਆਗੈ+ਪਾਛੈ=ਲੋਕ ਪਰਲੋਕ ਵਿਚ ਭੀ ਉਸ ਹੁਕਮੀ ਦੇ ਹੁਕਮ ਵਿਚ ਸਮਾਉਂਦਾ ਹੈ। ਅਥਵਾ :-ਆਗੈ+ਪਾਛੈ=ਮੱਧ ਕਾਲ ਵਿਚ ਜੇਕਰ ਉਸ ਵਾਹਿਗੁਰੂ ਦੇ ਹੁਕਮ ਮੰਨਣ ਵਿਚ ਸਮਾ ਜਾਵੇ, ਤਾਂ ਮੁਕਤੀ ਨੂੰ ਪਰਾਪਤ ਹੋ ਜਾਵੇ ॥੨॥

**ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈਸਾਨੁ ॥**

ਪਦ ਅਰਥ-ਹੰਸੁ=ਹਿੰਸਿਆ । ਹੇਤੁ=ਮੋਹੁ । ਅਸਮਾਨੁ=ਆਕਾਸ਼,
ਵਾ :-ਅਸ+ਮਾਨੁ=ਮਾਨ (ਵਡਿਆਈ) ਅਸ=ਹੈ । ਭੂਖ=ਤ੍ਰਿਸ਼ਨਾ । ਨੈਸਾਨੁ=ਪਰਗਟ,
ਵਾ :-ਨੈ=ਨਦੀ, ਸਾਨੁ=ਸਦਰਸ਼, ਵਾ :-ਨੈ+ਸਾਨੁ=ਆਕਾਸ਼ ਦੇ ਸਦਰਸ਼ ।

ਅਰਥ :-ਜਿਸ ਦੇ ਹਿਰਦੇ ਵਿਚ ਹਿੰਸਿਆ, ਮੋਹ ਅਤੇ ਪਦਾਰਥਾਂ ਦੀ ਆਸਾ, ਆਕਾਸ਼ ਵਾਂਙੂ ਬਿਅੰਤ ਲੱਗ ਰਹੀ ਹੈ। ਤੇ ਮਾਨੁ=ਵਡਿਆਈ ਭੀ ਹੈ। ਤਿਸਦੇ ਅੰਤਹਕਰਣ ਵਿਚ ਤ੍ਰਿਸ਼ਨਾ ਬਹੁਤ ਲੱਗ ਰਹੀ ਹੈ ਨੈਸਾਨੁ=ਪਰਗਟ, ਵਾ :-ਨਦੀ ਦੇ ਸਦਰਸ਼ ।
ਅਥਵਾ :-ਆਕਾਸ਼ ਦੇ ਸਦਰਸ਼ ।

## ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥

ਆਧਾਰੁ=ਆਸਰਾ ਰੂਪ ਪਰਮਾਤਮਾ ਦੇ ਭੈ ਨੂੰ ਧਾਰ ਕੇ ਖਾਣਾ ਪੀਣਾ ਕਰੇ, ਕਿਉਂਕਿ ਪਰਮੇਸ਼ਰ ਦਾ ਭੈ ਹੋਣ ਕਰਕੇ ਮਾਸ ਸ਼ਰਾਬ ਵਗੈਰਾ ਨਹੀਂ ਖਾਵੇ ਪੀਵੇਗਾ। ਅਥਵਾ :–ਆਸਰਾ ਰੂਪ ਪਰਮਾਤਮਾ ਦੇ ਭਉ=ਡਰ ਨੂੰ ਖਾਣਾ ਪੀਣਾ ਕਰੇ। ਵਿਣੁ+ਖਾਧੇ=ਪਰਮੇਸ਼ਰ ਦੇ ਖੌਫ ਧਾਰੇ ਬਿਨਾਂ ਇਸ ਗਵਾਰ=ਮੂਰਖ ਪੁਰਸ਼ ਦਾ ਨਿਸਫਲ ਮਰਨਾ ਹੁੰਦਾ ਹੈ ॥ ੩ ॥

## ਜਿਸਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥

ਜਿਸ ਕਿਸੀ ਦਾ ਪਰਮੇਸ਼ਰ ਤੋਂ ਬਿਨਾਂ, ਚਾਰੇ ਜੁਗਾਂ ਵਿਚ ਕੋਈ ਨਹੀਂ ਹੈ।

## ੴ ਸਾਖੀ ਪਰਮੇਸ਼ਰ ਤੇ ਭਰੋਸਾ ਰੱਖਣ ਵਾਲੇ ਬੱਚੇ ਦੀ ੴ

ਇਕ ਬ੍ਰਾਹਮਣ ਦੇ ਪੰਜ ਪੁੱਤਰ ਸਨ, ਸਾਰਿਆਂ ਤੋਂ ਛੋਟਾ ਲੜਕਾ ਪਰਮੇਸ਼ਰ ਦਾ ਭਗਤ ਹੋਣ ਕਰਕੇ ਰੋਜ਼ ਸਤਸੰਗਤ ਵਿਚ ਜਾਂਦਾ ਤੇ ਘਰ ਦਾ ਕੋਈ ਕੰਮ ਨਹੀਂ ਸੀ ਕਰਦਾ।

ਉਸ ਨਗਰੀ ਦੇ ਰਾਜਾ ਦੇ ਘਰ ਕੋਈ ਸੰਤਾਨ ਨਹੀਂ ਸੀ, ਸੰਤਾਨ ਦੀ ਉਤਪਤੀ ਵਾਸਤੇ ਉਸ ਨੇ ਕਈ ਵਿਆਹ ਕੀਤੇ, ਅਤੇ ਜਤਨ ਵੀ ਬਹੁਤ ਕੀਤੇ, ਪਰ ਸਾਰੇ ਨਿਸਫਲ ਚਲੇ ਗਏ। ਫਿਰ ਉਸ ਨੇ ਜੋਤਸ਼ੀਆਂ ਪਾਸੋਂ ਪੁੱਛਣਾ ਸ਼ੁਰੂ ਕਰ ਦਿੱਤਾ। ਤਦ ਇਕ ਜੋਤਸ਼ੀ ਨੇ ਕਿਹਾ–ਹੇ ਰਾਜਨ! ਜੇ ਆਪ ਕੋਈ ਲੜਕਾ ਦੇਵੀ ਦੀ ਬਲੀਦਾਨ ਕਰ ਦੇਵੇ, ਤਦ ਅਵੱਸ਼ ਤੁਹਾਡੇ ਘਰ ਲੜਕਾ ਪੈਦਾ ਹੋਵੇਗਾ, ਲੇਕਿਨ ਜ਼ੁਲਮ ਨਾਲ ਕਿਸੇ ਦਾ ਲੜਕਾ ਬਲੀਦਾਨ ਨਹੀਂ ਕਰਨਾ। ਜੇ ਕਿਸੇ ਦੀ ਖੁਸ਼ੀ ਨਾਲ ਯਾਂ ਕਿਸੀ ਮੁੱਲ ਨਾਲ ਤੈਨੂੰ ਮਿਲ ਜਾਵੇ, ਤਾਂ ਉਹ ਬਲੀਦਾਨ ਕਰਨਾ।

ਇਹ ਗੱਲ ਸੁਣ ਕੇ ਰਾਜਾ ਨੇ ਡੌਂਡੀ ਫਿਰਾ ਦਿੱਤੀ, ਕਿ ਜੋ ਕੋਈ ਆਪਣਾ ਲੜਕਾ, ਦੇਵੀ ਨੂੰ ਬਲੀਦਾਨ ਦੇਣ ਵਾਸਤੇ ਰਾਜਾ ਦੇ ਸਪੁਰਦ ਕਰੇਗਾ, ਉਸ ਨੂੰ ਮੂੰਹ ਮੰਗੀ ਮੁਰਾਦ ਪ੍ਰਾਪਤ ਹੋਵੇਗੀ। ਜਿਸ ਵੇਲੇ ਇਹ ਡੌਂਡੀ ਉਸ ਬ੍ਰਾਹਮਣ ਨੇ ਸੁਣੀ, ਤਾਂ ਮਾਇਆ ਦੇ ਲਾਲਚ ਵਿਚ ਆ ਕੇ, ਉਸ ਨੇ ਆਪਣਾ ਛੋਟਾ ਲੜਕਾ ਜੋ ਭਜਨੀਕ ਤੇ ਸਤਸੰਗੀ ਸੀ, ਘਰ ਦਾ ਕੋਈ ਕੰਮ ਨਹੀਂ ਸੀ ਕਰਦਾ, ਉਸ ਨੂੰ ਮੁੱਲ ਦੇ ਦਿੱਤਾ। ਰਾਜਾ ਨੇ ਉਸ ਲੜਕੇ ਨੂੰ ਆਪਣੇ ਪਾਸ ਖੜਾ ਕਰਕੇ ਕਿਹਾ–ਕਿ ਤੈਨੂੰ ਕਲ੍ਹ ਦੇਵੀ ਦੀ ਭੇਟਾ ਕਰ ਦੇਣਾ ਹੈ, ਅੱਜ ਤੂੰ ਜੋ ਕੁਝ ਖਾਣਾ ਹੈ ਉਹ ਖਾ ਲੈ, ਅਤੇ ਉਸ ਦੇ ਇਰਦ ਗਿਰਦ ਪਹਿਰੇਦਾਰ ਖੜੇ ਕਰ ਦਿੱਤੇ। ਉਸ ਵੇਲੇ ਲੜਕੇ ਨੇ ਚਾਰ ਢੇਰੀਆਂ ਬਣਾਈਆਂ।

(੧) ਇਕ ਢੇਰੀ ਮਾਤਾ ਪਿਤਾ ਦੀ। (੨) ਦੂਜੀ ਢੇਰੀ ਰਾਜਾ ਦੀ।
(੩) ਤੀਜੀ ਢੇਰੀ ਦੇਵੀ ਦੇਵਤਿਆਂ ਦੀ। (੪) ਚੌਥੀ ਢੇਰੀ ਗੁਰੂ ਪਰਮੇਸ਼ਰ ਦੀ।



(੧) ਪਹਿਲੇ ਉਹ ਮਾਤਾ ਪਿਤਾ ਵਾਲੀ ਢੇਰੀ ਦੇ ਆਲੇ ਦੁਆਲੇ ਫਿਰਦਾ ਰਿਹਾ, "ਕਿਉਂਕਿ-ਮਾਤਾ ਪਿਤਾ ਬੱਚੇ ਦੇ ਰੱਖਯਕ ਹੁੰਦੇ ਹਨ, ਫਿਰ ਉਸ ਨੇ ਸੋਚਿਆ ਮਾਤਾ ਪਿਤਾ ਮੇਰੇ ਰੱਖਯਕ ਕਿਸਤਰ੍ਹਾਂ ਹੋ ਸਕਦੇ ਹਨ, ਉਨ੍ਹਾਂ ਨੇ ਤਾਂ ਮਾਇਆ ਦੇ ਲਾਲਚ ਵਿਚ ਆਕੇ, ਮੈਨੂੰ ਵੇਚ ਦਿੱਤਾ ਹੈ ਇਹ ਗੱਲ ਸੋਚ ਕੇ" ਉਸ ਨੇ ਮਾਤਾ ਪਿਤਾ ਵਾਲੀ ਢੇਰੀ ਢਾਹ ਦਿੱਤੀ।

(੨) ਫੇਰ ਦੂਜੀ ਰਾਜੇ ਵਾਲੀ ਢੇਰੀ ਦੇ ਆਲੇ ਦੁਆਲੇ ਫਿਰਨਾ ਸ਼ੁਰੂ ਕਰ ਦਿੱਤਾ, "ਕਿਉਂਕਿ ਰਾਜਾ ਲੋਕ ਪਰਜਾ ਦੇ ਰੱਖਯਕ ਹੁੰਦੇ ਹਨ। ਪੁਨਾ-ਉਸ ਨੇ ਸੋਚਿਆ, ਕਿ-ਰਾਜਾ ਨੇ ਮੇਰੀ ਰੱਖਿਆ ਕੀ ਕਰਨੀ ਹੈ, ਉਸ ਨੇ ਤਾਂ ਬਲੀਦਾਨ ਵਾਸਤੇ, ਮੈਨੂੰ ਮੁੱਲ ਲੈ ਲਿਆ ਹੈ ਇਹ ਗੱਲ ਵਿਚਾਰ ਕੇ ਉਸ ਨੇ" ਦੂਜੀ ਰਾਜੇ ਵਾਲੀ ਢੇਰੀ ਵੀ ਢਾਹ ਦਿੱਤੀ।

(੩) ਫੇਰ ਉਸ ਨੇ ਤੀਜੀ ਢੇਰੀ (ਦੇਵੀ ਦੇਵਤਿਆਂ ਵਾਲੀ) ਦੇ ਆਲੇ ਦੁਆਲੇ ਪਰਕਰਮਾ ਕਰਣੀ ਸ਼ੁਰੂ ਕਰ ਦਿੱਤੀ, ਕਿਉਂਕਿ-ਦੇਵੀ ਦੇਵਤੇ ਵੀ ਪੁਰਸ਼ ਦੇ ਰੱਖਯਕ ਹੁੰਦੇ ਹਨ, "ਪੁਨਾ-ਉਸ ਨੇ ਸੋਚਿਆ-ਕਿ ਦੇਵੀ ਦੇਵਤੇ ਮੇਰੇ ਕਾਹਦੇ ਰੱਖਯਕ ਹਨ, ਦੇਵੀ ਨੇ ਤਾਂ ਮੈਨੂੰ ਸਵੇਰੇ ਬਲੀਦਾਨ ਲੈ ਲੈਣਾ ਹੈ, ਇਹ ਗੱਲ ਵਿਚਾਰ ਕੇ ਉਸਨੇ" ਤੀਜੀ ਢੇਰੀ ਵੀ ਢਾਹ ਦਿੱਤੀ।

(੪) ਫਿਰ ਚੌਥੀ ਜੋ ਗੁਰੂ ਪਰਮੇਸ਼ਰ ਵਾਲੀ ਢੇਰੀ ਸੀ ਉਸ ਨੂੰ ਮੱਥਾ ਟੇਕ ਕੇ ਪਰਕਰਮਾਂ ਕਰਣੀਆਂ ਸ਼ੁਰੂ ਕਰ ਦਿੱਤੀਆਂ, ਤੇ ਆਖਦਾ ਹੈ :-

ਅਵਰ ਓਟ ਮੈ ਸਗਲੀ ਦੇਖੀ, ਇਕ ਤੇਰੀ ਓਟ ਰਹਾਈਐ ॥ ੩ ॥ [ਪੰਨਾ ੬੨੪

ਇਤਿਆਦਿਕ ਬਹੁਤ ਸਾਰੀਆਂ ਬੇਨਤੀਆਂ ਕਰਨ ਨਾਲ ਜਦ ਭਗਵਾਨ ਜੀ ਪ੍ਰਸੰਨ ਹੋਏ, ਤਾਂ ਗਰੁੜ ਭੇਜ ਕੇ ਲੜਕੇ ਨੂੰ ਆਪਣੇ ਪਾਸ ਸੱਦ ਲਿਆ ਚੌਂਕੀਦਾਰ ਮੂੰਹ ਚੁੱਕ ਕੇ ਦੇਖਦੇ ਹੀ ਰਹਿ ਗਏ।

ਇਸ ਸਾਖੀ ਅਨੁਸਾਰ ਹੁਣ ਅੱਖਰ ਲਗਾਓ :-

ਨਾ ਕੋਈ ਮਾਂ ਪਿਉ ਰੱਖਯਕ ਹੈ, ਨਾ ਕੋਈ ਰਾਜਾ ਰੱਖਯਕ ਹੈ, ਨਾ ਕੋਈ ਦੇਵੀ ਦੇਵਤਾ ਰੱਖਯਕ ਹੈ, ਫਿਰ ਕੋਇ=ਕੌਣ ਰੱਖਯਕ ਹੈ ? ਕਿ--ਇਕ ਗੁਰੂ ਪਰਮੇਸ਼ਰ ਹੀ ਰੱਖਯਕ ਹੈ।

ਅਥਵਾ :-ਅੱਵਲ ਤਾਂ ਕੋਈ ਕਿਸੀ ਦਾ ਰੱਖਯਕ ਨਹੀਂ ਹੈ, ਜੇ ਕਿਸੀ ਦਾ ਕੋਈ ਹੈ, ਤਾਂ ਕਹੋ ਕੌਣ ਕੋਈ ਹੈ, ਕਿੰਤੂ ਕੋਈ ਨਹੀਂ। ਹੇ ਪਰਮੇਸ਼ਰ ਸਭ ਕੋਈ ਤੇਰਾ ਦਾਸ ਹੈ, ਤੇ ਤੂੰ ਸਾਰਿਆਂ ਦਾ ਮਾਲਕ ਹੈਂ।

**ਜਾਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥**

ਜਿਸ ਪਰਮਾਤਮਾ ਦੇ ਸੂਖਮ ਅਸਥੂਲ ਜੀਅ ਜੰਤ, ਧੰਨਤਾ ਜੋਗ ਮਾਲ ਹੈ। ਵਾ :--ਸਾਰਿਆਂ ਜੀਆਂ ਜੰਤਾਂ ਨੂੰ ਜਿਸ ਪਰਮੇਸ਼ਰ ਦਾ ਧਨ ਮਾਲ ਦਿੱਤਾ ਹੋਇਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਉਸ ਵਾਹਿਗੁਰੂ ਦੇ ਆਖਣ ਦਾ ਵੀਚਾਰ ਬਹੁਤ ਬਿਖਮੁ=ਕਠਨ ਹੈ ॥੪॥੨॥

ਇਨ੍ਹਾਂ ਸ਼ਬਦਾਂ ਨੂੰ ਸੁਣ ਕੇ ਅਤੇ ਆਪਣਾ ਨਾਂ 'ਕੌੜਾ' ਸੁਣ ਕੇ ਬੜਾ ਹੈਰਾਨ ਹੋ ਕੇ ਵਿਚਾਰਦਾ ਹੈ--ਅਗੇ ਇਨ੍ਹਾਂ ਦਾ ਤੇ ਮੇਰਾ ਆਪਸ ਵਿਚ ਕਦੇ ਮਿਲਾਪ ਨਹੀਂ ਹੋਇਆ ਇਹ

ਮੇਰਾ ਨਾਂ ਕਿਵੇਂ ਜਾਣਦੇ ਹਨ, ਇਸ ਤਰ੍ਹਾਂ ਵਿਚਾਰਦਿਆਂ ਕੌਡੇ ਨੂੰ ਪਿਛਲਾ ਗਿਆਨ ਹੋ ਗਿਆ ਤੇ ਸ਼ੀਸ਼ਾ ਲਿਆ ਕੇ ਗੁਰੂ ਜੀ ਅੱਗੇ ਰੱਖ ਕੇ ਨਿਸਚੇ ਕਰ ਲਿਆ ਕਿ ਇਹ ਤਾਂ ਈਸ਼੍ਵਰ ਅਵਤਾਰ ਹਨ, ਗੁਰੂ ਜੀ ਦੀ ਪ੍ਰਸੰਨਤਾ ਲੈਣ ਵਾਸਤੇ ਉਸੀ ਵੇਲੇ ਕੌਡੇ ਨੇ ਬੜੇ ਸੁੰਦਰ ਸ੍ਵਾਦੀਕ ਮਿਠੇ ਮਿਠੇ ਫਲ ਲਿਆ ਕੇ ਗੁਰੂ ਜੀ ਅੱਗੇ ਰਖੇ। ਗੁਰੂ ਜੀ ਨੇ ਕਿਹਾ ਤੇਰਾ ਗੁਰੂ ਮਰਦਾਨਾ ਹੈ ਤੂੰ ਇਸ ਦੇ ਅੱਗੇ ਫਲ ਰਖ ਕੇ ਮੱਥਾ ਟੇਕਨਾ ਕਰ। ਇਸ ਦੀ ਪੂਜਾ ਕਰਨ ਨਾਲ ਹੀ ਤੇਰਾ ਉਧਾਰ ਹੋਵੇਗਾ।

ਕੌਡੇ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਚਰਨਾਂ ਪਰ ਮੱਥਾ ਟੇਕ ਕੇ ਮਰਦਾਨੇ ਨੂੰ ਆਪਣਾ ਗੁਰੂ ਥਾਪ ਲਿਆ। ਫਿਰ ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਬਾਲਾ ਜੀ ਨੇ ਸਭ ਤੋਂ ਚੰਗੇ ਫਲ ਗੁਰੂ ਜੀ ਅੱਗੇ ਰਖ ਕੇ ਕੁਝ ਮਰਦਾਨੇ ਨੂੰ ਦੇ ਕੇ ਤੇ ਕੁਝ ਆਪ ਲੈ ਲੀਤੇ।

ਗੁਰੂ ਜੀ ਨੇ ਆਪਣੇ ਅਗੋਂ ਫਲ ਚੁੱਕ ਕੇ ਕੌਡੇ ਨੂੰ ਦੇ ਦਿੱਤੇ, ਉਨ੍ਹਾਂ ਫਲਾਂ ਦੇ ਖਾਂਦਿਆਂ ਸਾਰ ਹੀ ਕੌਡੇ ਦੀ ਰਾਖਸ਼ ਦੇਹ ਪਲਟ ਗਈ ਤੇ ਦਿਬਯ ਸਰੂਪ ਹੋ ਕੇ ਗੁਰੂ ਜੀ ਦੀ ਉਸਤਤੀ ਕਰਦਾ ਹੋਇਆ। ਫਿਰ ਗੁਰੂ ਜੀ ਨੇ ਕਿਹਾ ਤੈਨੇ ਇਹ ਰਾਖਸ਼ ਜੂਨ ਕਿਵੇਂ ਪਾਈ ਹੈ? ਕੌਡੇ ਨੇ ਕਿਹਾ ਆਪ ਤਾਂ ਅੰਤਰਜਾਮੀ ਹੋ ਪਰ ਆਪ ਜੀ ਦੇ ਹੁਕਮ ਅਨੁਸਾਰ ਮੈਂ ਆਪਣੀ ਗੱਲ ਸੁਣਾਂਦਾ ਹਾਂ।

ਪਹਿਲਾ ਜਨਮ ਮੇਰਾ ਬ੍ਰਾਹਮਣ ਦਾ ਸੀ, ਵਿਦਿਆ ਦੇ ਪੜ੍ਹਨ ਕਰ ਕੇ ਮੈਨੂੰ ਬੜਾ ਹੰਕਾਰ ਹੋ ਗਿਆ।ਇਕ ਦਿਨ ਮੇਰੇ ਵਿਦਿਆ ਗੁਰੂ ਮੇਰੇ ਘਰ ਆ ਗਏ ਮੈਨੇ ਅੱਗੋਂ ਉਠ ਕੇ ਉਨ੍ਹਾਂ ਦਾ ਸਤਿਕਾਰ ਨ ਕੀਤਾ, ਆਪਣੀ ਗਰੂਰੀ ਵਿਚ ਮਸਤ ਰਿਹਾ, ਤਾਂ ਉਨ੍ਹਾਂ ਨੇ ਗੁੱਸੇ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਤੈਨੇ ਜਗਤ ਮਰਯਾਦਾ ਤੋਂ ਉਲਟ ਗੱਲ ਕੀਤੀ ਹੈ ਇਸ ਤੇ ਤੂੰ ਰਾਖਸ਼ ਦੇਹੀ ਨੂੰ ਪਾਣਾ ਕਰ।

ਯਥਾ :–ਅਸ ਵਿੱਪ੍ਰੀਤਿ ਜੁ ਤੈਂ ਮਨ ਠਾਨੀ ॥ ਕਛੂ ਨ ਬਿਗਰਹਿ ਮੁਝ-ਹੇ ਮਾਨੀ ॥
ਯਾਂਕੋ ਫਲ ਜੇ ਤੂੰ ਨਹਿੰ ਪਾਵੇਂ ॥ ਤੌ ਸੁਭ ਰੀਤਿ ਜਗਤ ਮਿਟ ਜਾਵੈ ॥੯੬॥
ਤਾਂਤੇ ਤੂੰ ਰਾਖਸ਼ ਤਨ ਪਾਈ ॥ ਕਰਹੁ ਕੁਕਰਮ ਧਰਮ ਬਿਸਰਾਈ ॥
ਅਸ ਪ੍ਰਕਾਰ ਸੁਨਿ ਗੁਰੁ ਕੋ ਸ੍ਰਾਪਾ ॥ ਮੈਂ ਭੈ ਭੀਤਿ ਭਯੋ ਬਹੁ ਕਾਂਪਾ ॥੯੭॥

ਦੋ ਹੱਥ ਜੋੜ ਕੇ ਬੜੀ ਨਿੰਮ੍ਰਤਾ ਸਹਿਤ ਬੇਨਤੀ ਕੀਤੀ ਮੈਂਨੇ ਆਪਣੇ ਕੀਤੇ ਅਪ੍ਰਾਧ ਅਨੁਸਾਰ ਰਾਖਸ਼ ਦੇਹੀ ਤਾਂ ਪਾ ਲਈ ਹੈ ਪਰ ਏਹ ਨਵਿਰਤ ਕਿਵੇਂ ਹੋਵੇਗੀ?

ਤਾਂ ਗੁਰੂ ਜੀ ਨੇ ਕਿਹਾ– ਏਕੰਕਾਰ ਧਰੈ ਅਵਤਾਰਾ ॥ ਤਿਨਕੇ ਮਿਲੇ ਹੋਇ ਨਿਸਤਾਰਾ ॥੯੯॥

ਫਿਰ ਪੁੱਛਿਆ ਮੈਂ ਉਨ੍ਹਾਂ ਨੂੰ ਕਿਵੇਂ ਪਛਾਣਾਂਗਾ। ਤਾਂ ਉਨ੍ਹਾਂ ਨੇ ਇਕ ਸ਼ੀਸ਼ਾ ਦੇ ਕੇ ਕਿਹਾ ਇਸ ਨੂੰ ਅੱਗੇ ਰੱਖ ਕੇ ਪਛਾਣ ਲਵੀਂ ਇਸ ਸ਼ੀਸ਼ੇ ਵਿਚ ਉਨ੍ਹਾਂ ਦਾ ਪ੍ਰਤਿਬਿੰਬ ਮਨੁਖ ਜੈਸਾ ਨਿਗਾਹ ਆਵੇਗਾ ਤੇ ਬਾਕੀਆਂ ਦਾ ਮੂੰਹ ਮਨੁਖ ਵਰਗਾ ਨਹੀਂ ਦਿਸੇਗਾ।

ਯਥਾ–ਯਾਮੈ ਪਰ ਪ੍ਰਤਿਬਿੰਬ ਸੁ ਜਾਕੋ। ਪੁਨ ਮਾਨੁਖ ਮੁਖ ਦੀਸਹਿ ਤਾਂਕੋ।
ਸੋ ਜਾਨਹੁ ਇਹੁ ਹੈ ਅਵਤਾਰਾ। ਤਿਸਤੇ ਤੇਰੋ ਹੋਇ ਉਧਾਰਾ ॥੯੧॥

ਅਨਿਕ ਜਨਮ ਜਿਹ ਨਰ ਜਗ ਪਾਏ। ਨਾਨਾ ਜੋਨਿ ਵਿਖੈ ਜੋ ਆਏ।
ਤਿਨਕੇ ਮੁਖ ਇਸ ਦਰਪਨ ਮਾਂਹੀ। ਮਾਨੁਖ ਕੇ ਦੀਸਹਿ ਕਬਿ ਨਾਹੀ ॥੯੨॥
ਗੁਰ ਤੇ ਲੇਕਰ ਮੁਕਰ ਸੁ ਆਵਾ। ਤਬਕੋ ਮੈਂ ਇਹ ਥਾਨ ਰਹਾਵਾ।
ਗਹਿ ਕਰਿ ਆਨੇ ਮਨੁਜ ਘਨੇਰੇ। ਮੁਕਰ ਵਿਖੇ ਪ੍ਰਤਿਬਿੰਬ ਸੁ ਹੇਰੇ ॥ ੯੩ ॥
ਸੂਕਰ ਕੂਕਰ ਖਰ ਖਗ ਸ਼ੇਰਾ। ਇਤਯਾਦਿਕ ਸਭਿ ਕੋ ਮੁਖ ਹੇਰਾ।
ਤੁਮਰਾ ਮਾਨੁਖ ਬਦਨ ਦਿਸਾਨਾ। ਜਿਨ ਕੇ ਪਰਸੇ ਸ੍ਰਾਪ ਮਿਟਾਨਾ ॥੯੪॥
[ਨਾਨਕ ਪ੍ਰਕਾਸ਼ ਪੂਰਬਾਰਧ ਧਿਆ ੫੦

ਉਨ੍ਹਾਂ ਬਚਨਾਂ ਅਨੁਸਾਰ ਆਪ ਜੀ ਦਾ ਮਨੁਖੀ ਸਰੂਪ ਵੇਖ ਕੇ ਮੈਨੂੰ ਆਪ ਜੀ ਉਤੇ ਭਰੋਸਾ ਆ ਗਿਆ ਹੈ ਹੁਣ ਆਗਿਆ ਦਿਓ ਮੈਂ ਸੁਰਲੋਕ ਵਿਖੇ ਜਾਵਾਂ, ਹਜ਼ੂਰ ਦੇ ਕਹੇ ਅਨੁਸਾਰ ਕੌਡਾ ਰਾਖਸ਼ ਮੁਕਤ ਹੋ ਕੇ ਸੁਰਲੋਕ ਵਿਚ ਚਲਾ ਗਿਆ।

## ਗਉੜੀ ਮਹਲਾ ੧ ॥

**ਉਥਾਨਕਾ** :--ਇਹ ਸ਼ਬਦ ਸਤਿਗੁਰੂ ਜੀ ਨੇ ਆਪਣੇ ਸੱਸ ਸਹੁਰੇ ਪ੍ਰਤੀ ਉਚਾਰਿਆ ਹੈ।

ਸਤਿਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਦਾ ਚੱਕਰ ਲਾਉਂਦੇ ਹੋਏ ਜਿਸ ਵੇਲੇ "ਪੱਖੋ ਕੇ ਰੰਧਾਵੇ" ਪਹੁੰਚੇ ਹਨ, ਉਸ ਵੇਲੇ ਗੁਰੂ ਸਾਹਿਬ ਜੀ ਦੇ ਸਰੀਰ ਪਰ ਸਾਧੂਆਂ ਵਾਲਾ ਬਾਣਾ ਸ਼ਸ਼ੋਭਤ ਹੋ ਰਿਹਾ ਸੀ। ਜਿਸ ਵੇਲੇ ਆਪ ਜੀ ਦੀ ਸੱਸ **ਚੰਦੋ ਰਾਣੀ** ਨੇ ਆਪ ਜੀ ਦੇ ਸਰੀਰ ਪਰ ਭਗਵੇਂ ਕਪੜੇ ਪਾਏ ਦੇਖੇ, ਤਾਂ ਬਹੁਤ ਗੁਸਾ ਚੜ੍ਹ ਗਿਆ ਤੇ ਵੱਧ ਘੱਟ ਸ਼ਬਦ ਬੋਲਣ ਲੱਗ ਪਈ। ਯਥਾ :-ਚੰਦੋ ਰਾਣੀ ਕੜਕੀ ਫੇਰ ॥ ਤੇ ਕਹਿਣ ਲੱਗੀ ਆਪ ਜੀ ਨੇ ਤਾਂ ਸਾਡੀ ਕੁਲ ਹੀ ਡੋਬ ਦਿੱਤੀ ਹੈ, ਨਾ ਆਪ ਜੀ ਨੇ ਮਾਤਾ ਪਿਤਾ ਦੀ ਸ਼ਰਮ ਰੱਖੀ ਹੈ, ਨਾ ਹੀ ਸਾਡੀ, ਉਸ ਵੇਲੇ ਸਤਿਗੁਰੂ ਜੀ ਨੇ ਕਿਹਾ-ਅਸੀਂ ਹੋਰ ਹੀ ਮਾਤਾ ਪਿਤਾ ਤੇ ਸੱਸ ਸਹੁਰਾ ਬਣਾ ਲਏ ਹਨ। ਤਾਂ ਆਪ ਜੀ ਦੀ ਸੱਸ ਨੇ ਕਿਹਾ-ਕਿ-ਦੱਸੋ ਤਾਂ ਸਹੀ ਕੇਹੜੇ ਮਾਤਾ ਪਿਤਾ ਤੇ ਸੱਸ ਸਹੁਰਾ ਬਣਾਏ ਹਨ, ਤਾਂ ਗੁਰੂ ਜੀ ਨੇ ਅੰਤਰੀਵ ਭਾਵ ਨਾਲ ਕਿਹਾ-

**ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖੁ ॥੧॥**

ਆਤਮ ਵਿਛੇਣੀ ਬੁੱਧੀ ਇਹ ਸਾਡੀ ਮਾਂ ਹੈ, ਸੰਤੋਖ ਸਾਡਾ ਪਿਉ ਹੈ। ਸੱਚ ਦਾ ਬੋਲਣਾ ਇਹ ਪਿਤਾ ਜੀ ਦਾ ਭਾਈ-ਭਰਾ ਵਿਸ਼ੇਸ਼ ਕਰਕੇ ਚਾਚਾ 'ਲਾਲੂ ਜੀ" ਹਨ। ਕਿਉਂਕਿ ਗੁਰੂ ਸਾਹਿਬ ਜੀ ਦਾ ਆਪਣਾ ਭਰਾ ਕੋਈ ਨਹੀਂ ਸੀ ॥ ੧ ॥

**(ਪੰਨਾ ੧੫੨) ਕਹਣਾ ਹੈ ਕਿਛੁ ਕਹਣੁ ਨ ਜਾਇ ॥**
**ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ਰਹਾਉ॥**

ਤੁਹਾਨੂੰ ਕੁੱਝ ਯੋਗ ਅਯੋਗ ਕਹਿਣਾ ਸੀ, ਪਰ ਕਿਹਾ ਨਹੀਂ ਜਾਂਦਾ, "ਕਿਉਂਕਿ ਤੁਸੀਂ

ਮਾਤਾ ਪਿਤਾ ਦੇ ਤੁੱਲ ਹੋ" । ਅਥਵਾ :-ਹੇ ਪਰਮੇਸ਼ਰ ! ਆਪ ਜੀ ਦਾ ਜਸ ਕਹਿੰਦੇ ਤਾਂ ਹਾਂ, ਪਰ ਸਾਥੋਂ ਕੁਝ ਕਿਹਾ ਨਹੀਂ ਜਾਂਦਾ । ਸਾਡੇ ਪਾਸੋਂ ਤਾਂ ਤਉ=ਤੁਹਾਡੀ ਸ਼ਕਤੀ ਦੀ ਕੀਮਤ ਭੀ ਨਹੀਂ ਪਾਈ ਜਾਂਦੀ ॥ ੧ ॥ ਰਹਾਉ ॥

**ਸਰਮ ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥੨॥**

ਸਰਮ=ਵੈਰਾਗ, ਸੁਰਤਿ=ਗਿਆਤ, ਵਾ:-ਸੁ+ਰਤਿ=ਸਰੇਸ਼ਟ ਪ੍ਰੀਤੀ, ਇਹ ਦੋਵੇਂ ਸਾਡੇ ਸੱਸ ਸਹੁਰਾ ਹੋਏ ਹਨ। ਮਨ=ਸ਼ਰੋਮਣ ਨਿਸ਼ਕਾਮ ਕਰਮਾਂ ਦੀ ਕਰਨੀ ਰੂਪੀ ਕਾਮਣਿ= ਇਸਤਰੀ ਅਸਾਂ ਨੇ ਕਰ ਲਈ ਹੈ। ਵਾ:-ਅਸਾਡੇ ਮਨ ਨੇ ਨਿਸ਼ਕਾਮ ਕਰਮਾਂ ਦੀ ਕਰਨੀ ਰੂਪੀ ਇਸਤਰੀ ਕਰ ਲਈ ਹੈ ॥ ੨ ॥

**ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥**

ਜੇਹੜਾ ਗੁਰਾਂ ਦਾ ਸੰਜੋਗ ਹੋਇਆ ਹੈ ਇਹ ਸਾਹਾ ਸੁਧਾਇਆ ਹੈ, ਅਤੇ ਜੇਹੜਾ ਪਦਾਰਥਾਂ ਦਾ ਵਿਜੋਗ ਹੋਇਆ ਹੈ ਇਹ ਵਿਆਹ ਕੀਤਾ ਹੈ। ਵਾ :-ਅੰਨਵੇ ਕਰਨਾ-ਪਦਾਰਥਾਂ ਦਾ ਜੇਹੜਾ ਵਿਜੋਗ ਹੋਇਆ ਹੈ, ਇਹ ਸਾਹਾ ਸੁਧਾਇਆ ਹੈ, ਅਤੇ ਜੇਹੜਾ ਗੁਰਾਂ ਦਾ ਸੰਜੋਗ ਹੋਇਆ ਹੈ, ਇਹ ਵਿਆਹ ਕੀਤਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ--ਸੱਚ ਸਰੂਪ ਦੀ ਪ੍ਰਾਪਤੀ ਕਰਨ ਵਾਲਾ ਜੋ ਬ੍ਰਹਮ ਗਿਆਨ ਹੈ, ਏਹੀ ਸੰਤਤਿ=ਸੰਤਾਨ ਅਰਥਾਤ ਪੁੱਤਰ ਪੈਦਾ ਹੋਇਆ ਹੈ, ਜੋ ਹਰ ਤਰ੍ਹਾਂ ਕਰਕੇ ਜੋਗੁ=ਲਾਇਕ ਹੈ ॥੩॥੩॥

## ਗਉੜੀ ਮਹਲਾ ੧ ॥

**ਉਥਾਨਕਾ :**-ਇਕ ਪੰਡਿਤ ਗੁਰੂ ਸਾਹਿਬ ਜੀ ਦੇ ਪਾਸ ਗਿਆਨ ਦੀਆਂ ਗੱਲਾਂ ਬਹੁਤ ਕਰਦਾ ਹੁੰਦਾ ਸੀ, ਅਤੇ ਆਪਣੇ ਆਪ ਨੂੰ ਗਿਆਨੀ ਸਦਾਉਂਦਾ ਸੀ। ਸਮੇਂ ਦੇ ਚੱਕਰ ਅਨੁਸਾਰ ਇਕ ਦਿਨ ਉਸ ਦਾ ਪੁੱਤਰ ਮਰ ਗਿਆ, ਮੋਹ ਵਿਚ ਗਲਤਾਨ ਹੋਣ ਕਰਕੇ ਰੋਂਦਾ ਰੋਂਦਾ ਬੱਸ ਨਾ ਕਰੇ, ਉਸ ਦੇ ਮੋਹ ਨੂੰ ਦੂਰ ਕਰਨ ਵਾਸਤੇ ਗੁਰੂ ਸਾਹਿਬ ਜੀ ਉਪਦੇਸ਼ ਕਥਨ ਕਰਦੇ ਹਨ... ... ...

ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥ ਹੇ ਗਿਆਨੀ ! ਤੂੰ ਬੁੱਝਣਾ ਕਰ, ਇਨ੍ਹਾਂ ਵਿਚੋਂ ਕੌਣ ਮਰਿਆ ਹੈ ? ਜੇ ਤੂੰ ਕਵ੍ਹੇਂ ਜੀਵ ਆਤਮਾ ਮਰਿਆ ਹੈ, ਤਾਂ ਉਹ ਕਦੇ ਮਰਦਾ ਨਹੀਂ- ਕਿਉਂਕਿ... ਮਰਣਹਾਰੁ ਇਹੁ ਜੀਅਰਾ ਨਾਹੀ ॥ ੩ ॥ [ਗਉੜੀ ਮਹਲਾ ੫ ਪੰਨਾ੧੮੮

ਜੇ ਕਵ੍ਹੇਂ ਸਰੀਰ ਮਰਿਆ ਹੈ, ਤਾਂ ਇਹ ਸਰੀਰ-

**ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥**

ਪੌਣ ਪਾਣੀ ਅਗਨੀ ਦਾ ਮਿਲਾਪ ਰੂਪ ਹੈ, ਭਾਵ-ਇਨ੍ਹਾਂ ਤਿੰਨ ਤੱਤਾਂ ਤੋਂ ਸਰੀਰ ਬਣਿਆ ਹੈ "ਕਿਉਂਕਿ ਕਈ ਲੋਕ ਤਿੰਨ ਤੱਤ ਵੀ ਮੰਨਦੇ ਹ.5 (ਉਪਨਿਸ਼ਦ ਵਿਚ ਵੀ ਤਿੰਨ

ਤੱਤ ਕਹੇ ਹਨ। ਵਾ:–ਪੌਣ, ਪਾਣੀ, ਅਗਨੀ ਆਦਿਕ ਪੰਜ ਤੱਤਾਂ ਦਾ ਇਹ ਮਿਲਾਪ ਰੂਪ ਸਰੀਰ ਹੈ, ਅਰਥਾਤ ਇਨ੍ਹਾਂ ਪੰਜਾਂ ਤੱਤਾਂ ਕਰਕੇ ਸਰੀਰ ਰਚਿਆ ਹੋਇਆ ਹੈ। ਚੰਚਲ ਜੋ ਸੰਸਾਰ ਹੈ, ਇਹ ਚਪਲ=ਚੰਚਲ ਬੁੱਧੀ ਦਾ ਹੀ ਖੇਲ ਹੈ, ਅਰਥਾਤ ਮਨ ਦਾ ਰਚਿਆ ਹੋਇਆ ਹੈ।

**ਨਉ ਦਰਵਾਜੇ ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥**

ਇਸ ਸਰੀਰ ਦੇ ਗੋਲਕਾਂ ਰੂਪ ਨੌਂ ਦਰਵਾਜ਼ੇ ਖੁਲ੍ਹੇ ਰੱਖੇ ਹਨ, ਅਤੇ ਦਸਵਾਂ ਦਰਵਾਜ਼ਾ ਗੁਪਤ ਅਰਥਾਤ ਬੰਦ ਰਖਿਆ ਹੈ। ਗਿਆਨੀ ਦੇ ਨਾਲ ਮਿਲਕੇ, ਹੇ ਗਿਆਨੀ! ਇਸ ਵਿਚਾਰ ਨੂੰ ਤੂੰ ਬੁਝੁ=ਸਮਝਣਾ ਕਰ ॥੧॥

**ਕਥਤਾ ਬਕਤਾ ਸੁਨਤਾ ਸੋਈ ॥**
**ਆਪੁ ਬੀਚਾਰੇ ਸੁ ਗਿਆਨੀ ਹੋਈ ॥ ੧ ॥ ਰਹਾਉ ॥**

ਉਹ ਪਰਮੇਸ਼ਰ ਆਪ ਹੀ ਬਕਤਾ ਹੋ ਕੇ ਕਥਤਾ=ਕਥਨ ਕਰਦਾ ਹੈ, ਅਤੇ ਉਹ ਪਰਮੇਸ਼ਰ ਆਪ ਹੀ ਸਰੋਤਾ ਹੋ ਕੇ ਸੁਨਤਾ=ਸੁਣਦਾ ਹੈ। ਜੋ ਆਪਣੇ ਸਰੂਪ ਦਾ ਵੀਚਾਰ ਕਰਦਾ ਹੈ ਉਹ ਅਸਲ ਗਿਆਨੀ ਹੁੰਦਾ ਹੈ ॥ ੧ ॥ ਰਹਾਉ ॥

ਜੇ ਕਰ ਪੰਡਿਤ ਆਖੇ ਕਿ–ਦੇਹ ਮਰੀ ਹੈ, ਤਾਂ ਗੁਰੂ ਜੀ ਆਖਦੇ ਹਨ।

**ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥**

ਹੇ ਪੰਡਿਤ ਜੀ! ਦੇਹ ਤਾਂ ਅੱਗੇ ਮਿੱਟੀ ਦਾ ਕਾਰਜ ਹੋਣ ਕਰਕੇ ਜੜ੍ਹ ਹੈ, ਇਸ ਵਿਚ ਪਉਣ ਸੰਬੰਧੀ ਜੀਵ ਬੋਲ ਰਿਹਾ ਹੈ। ਅਥਵਾ :–ਪਉਣੁ=ਵਾਕ ਇੰਦ੍ਰੀਆਂ ਬੋਲ ਰਿਹਾ ਹੈ। ਹੇ ਗਿਆਨੀ ਤੂੰ ਬੁੱਝਣਾ ਕਰ ਮੂਆ=ਮਰਿਆ ਕੌਣ ਹੈ? ਗਿਆਨੀ ਨੇ ਕਿਹਾ–ਕਿ–ਆਪ ਹੀ ਕਿਰਪਾ ਕਰਕੇ ਦੱਸੋ, ਕੌਣ ਮਰਿਆ ਹੈ। ਗੁਰ ਉੱਤਰ :–

**ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥੨॥**

ਜਿਸ ਸੂਰਤ ਦਾ ਬਾਦੁ=ਵਿਅਰਥ ਹੰਕਾਰ ਕਰਦਾ ਸੀ, ਉਹ ਮਰ ਗਈ।

ਵਾ :–ਬਾਦ=ਝਗੜੇ ਅਤੇ ਅਹੰਕਾਰ ਦੇ ਸਹਿਤ ਸੂਰਤ ਮਰ ਗਈ।

ਜੋ ਚੇਤਨ ਦੇਖਣ ਵਾਲਾ ਹੈ, ਉਹ ਨਹੀਂ ਮਰਦਾ ॥ ੨ ॥

**ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥**

ਜਿਸ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ, ਇਹ ਜੀਵ ਤੀਰਥਾਂ ਦੇ ਤਟਿ=ਕਿਨਾਰਿਆਂ ਪਰ ਜਾ ਕੇ ਬੈਠਦਾ ਹੈ। ਉਹ ਰਤਨ ਪਦਾਰਥ ਰੂਪ ਪਰਮਾਤਮਾ ਘਟ=ਹਿਰਦੇ ਵਿਚ ਹੀ ਹੈ।

ਫਿਰ ਪੰਡਿਤ ਨੇ ਕਿਹਾ–ਸਾਸਤਰ ਵੇਤਾ ਪੰਡਿਤ ਲੋਕ ਉਸ ਰਤਨ ਪਦਾਰਥ ਰੂਪ ਪਰਮਾਤਮਾ ਨੂੰ ਕਿਉਂ ਨਹੀਂ ਜਾਣਦੇ? ਗੁਰ ਉੱਤਰ :–

## ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥੩॥

ਪੰਡਿਤ ਲੋਕ ਪੜ੍ਹ ਪੜ੍ਹਾ ਕੇ ਅਥਵਾ :-ਪੜਿ+ਪੜਿ=ਪੜ੍ਹ ਪੜ੍ਹ ਕੇ ਬਾਦੁ=ਝਗੜਿਆਂ ਨੂੰ ਹੀ ਕਥਨ ਕਰਦੇ ਹਨ । ਅੰਤਹਕਰਨ ਵਿਚ, ਜੋ ਆਤਮ ਵਸਤੂ ਹੁੰਦੀ ਹੈ, ਉਸ ਨੂੰ ਜਾਣਦੇ ਨਹੀਂ ॥ ੩ ॥ ਫਿਰ ਪੰਡਿਤ ਨੇ ਕਿਹਾ-ਆਪ ਭੀ ਤਾਂ ਮਿਰਤੂ ਹੋਵੋਗੇ ? ਇਸ ਪਰ ਗੁਰੂ ਸਾਹਿਬ ਜੀ ਕਹਿੰਦੇ ਹਨ :-

## ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥

ਹਉ=ਅਸਾਂ ਨੇ ਨਹੀਂ ਮਰਨਾ, ਕਿਉਂਕਿ ਮੇਰੀ ਅਵਿੱਦਿਆ ਰੂਪ ਬਲਾ ਜੋ ਮਰ ਗਈ ਹੈ । ਉਹ ਪਰਮਾਤਮਾ ਕਦੇ ਨਹੀਂ ਮਰਦਾ, ਜੋ ਸਾਰਿਆਂ ਵਿਚ ਸਮਾ ਰਿਹਾ ਹੈ ।

## ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
## ਮਰਤਾ ਜਾਤਾ ਨਦਰਿ ਨ ਆਇਆ ॥੪॥੪॥

ਗੁਰੂ ਜੀ ਕਥਨ ਕਰਦੇ ਹਨ-ਧੰਨ ਗੁਰੂ ਸਾਹਿਬ ਜੀ ਹਨ, ਜਿਨ੍ਹਾਂ ਨੇ ਬ੍ਰਹਮ ਨੂੰ ਆਪਣਾ ਸਰੂਪ ਕਰ ਕੇ ਵਿਖਾਇਆ ਹੈ । ਜਿਨ੍ਹਾਂ ਨੂੰ ਆਪਣਾ ਸਰੂਪ ਕਰਕੇ ਵਿਖਾਇਆ ਹੈ, ਉਨ੍ਹਾਂ ਨੂੰ ਮਰਦਾ ਜਾਂਦਾ ਕੁਝ ਨਿਗਾਹ ਨਹੀਂ ਆਇਆ ॥੪॥੪॥

ਯਥਾ :-ਨਹ ਕਿਛੁ ਜਨਮੈ ਨਹ ਕਿਛੁ ਮਰੈ ॥
ਆਪਨ ਚਲਿਤੁ ਆਪ ਹੀ ਕਰੈ ॥ [ਗਉੜੀ ਸੁਖਮਨੀ ਮ: ੫ ਪੰਨਾ ੨੮੧

## ਗਉੜੀ ਮਹਲਾ ੧ ਦਖਣੀ ॥

(ਦੱਖਣੀ, ਗਉੜੀ ਦੀ ਇਕ ਜ਼ਾਤੀ ਹੈ, ਕਿਉਂਕਿ ਗਉੜੀ ਨੌਂ ਪ੍ਰਕਾਰ ਦੀ ਕਹੀ ਹੈ) ।

## ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾਕੈ ਸਦ ਬਲਿਹਾਰੈ ਜਾਉ ॥

ਜੋ ਮਨੁੱਖ ਗੁਰਾਂ ਤੋਂ ਬੂਝੈ=ਪੁੱਛਕੇ ਸੁਣਿ=ਕੰਨਾਂ ਦੁਆਰੇ ਸੁਣਿ=ਸੁਣਕੇ (ਸ੍ਰਵਣ ਕਰਕੇ) ਨਾਮ ਨੂੰ ਮੰਨਣ ਕਰਦਾ ਹੈ । ਮੈਂ ਤਿਨ੍ਹਾਂ ਉਪਰੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ।

## ਆਪਿ ਭੁਲਾਏ ਠਉਰ ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥੧॥

ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪ ਭੁਲਾਉਂਦਾ ਹੈਂ, ਉਸ ਨੂੰ ਠਹਿਰਨ ਵਾਸਤੇ ਠਾਉ=ਜਗ੍ਹਾ ਨਹੀਂ । ਗੁਰਾਂ ਦੇ ਮੇਲ ਨਾਲ ਮਿਲਾ ਕੇ ਜਿਸ ਨੂੰ ਤੂੰ ਸਮਝਾਵਹਿ=ਸਮਝਾਉਂਦਾ ਹੈਂ, ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ॥ ੧ ॥

## ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥੧॥ਰਹਾਉ॥

ਹੇ ਪਰਮੇਸ਼ਰ ! ਮੈਨੂੰ ਆਪ ਜੀ ਦਾ ਨਾਮ ਮਿਲੇ, ਜੋ ਅੰਤ ਨੂੰ ਮੇਰੇ ਨਾਲ ਚਲਣਾ ਕਰੇ । ਕਿਉਂਕਿ ਨਾਮ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਕਾਲਿ=ਜਮਕਾਲ ਨੇ ਬਾਧੀ=ਬੱਧੀ (ਬੰਨ੍ਹੀ) ਹੋਈ ਹੈ ॥੧॥ਰਹਾਉ॥ ਪ੍ਰਸ਼ਨ :-ਜੀਵ ਤਰਦਾ ਕਿਉਂ ਨਹੀਂ ? ਗੁਰ ਉੱਤਰ :-

## ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨੁ ਬੀਜ ਕੀ ਪੋਟ ॥

ਨਾਵੈ=ਨਾਮ ਰੂਪ ਪਰਪੰਚ ਦੀ ਓਟ ਲੈ ਕੇ, ਖੇਤੀਆਂ ਅਤੇ ਵਣਜ ਵਾਪਾਰ ਕਰ ਰਿਹਾ ਹੈ। ਜਨਮ ਮਰਨ ਰੂਪੀ ਅੰਗੂਰ ਦੀ ਉਤਪਤੀ ਕਰਨ ਵਾਲਾ ਜੋ ਪਾਪਾਂ ਪੁੰਨਾਂ ਰੂਪ ਬੀਜ ਹੈ, ਉਸ ਦੀ ਅੰਤਸ਼ਕਰਨ ਰੂਪੀ ਕੱਪੜੇ ਵਿਚ ਪੋਟ=ਪੰਡ ਬੱਧੀ ਹੋਈ ਹੈ।

## ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥

ਕਾਮ ਕਰੋਧ ਆਦਿ ਸ਼ੱਤ੍ਰ ਜੀਅ ਵਿਚ ਸੱਟਾਂ ਮਾਰ ਰਹੇ ਹਨ, ਅਰਥਾਤ-ਵਿਸ਼ਿਆਂ ਦੀ ਤਰਫ ਲਗਾ ਕੇ, ਦੁੱਖ ਦੇ ਰਹੇ ਹਨ। ਇਸ ਵਾਸਤੇ ਵਾਹਿਗੁਰੂ ਨਾਮ ਨੂੰ ਭੁਲਾ ਕੇ ਮਨ ਦੀਆਂ ਖੋਟਤਾਈਆਂ ਵਿਚ ਚਲ ਰਹੇ ਹਨ ॥ ੨ ॥ ਪੁਨਾ-ਪ੍ਰਸ਼ਨ :-ਇਹ ਜੀਵ ਤਰ ਕਿਵੇਂ ਸਕਦਾ ਹੈ ? ਗੁਰ ਉੱਤਰ :- ਖੇਤੀ ਵਣਜੁ ਨਾਵੈ ਕੀ ਓਟ ॥ :- ਸੱਚੇ ਸਤਿਗੁਰਾਂ ਦੀ ਓਟ ਲੈ ਕੇ ਨਾਮ ਰੂਪੀ=ਵਣਜੁ ਅਤੇ ਸ਼ੁਭ ਗੁਣਾਂ ਰੂਪੀ ਖੇਤੀ ਕਰੇ। ਜਿਸ ਨੇ ਇਹ ਖੇਤੀ ਕੀਤੀ ਹੈ। ਉਸ ਨੇ ਜਨਮ ਮਰਨ ਰੂਪੀ ਅੰਗੂਰ ਦੇ ਪੈਦਾ ਕਰਨ ਵਾਲੇ। ਪਾਪੁ ਪੁੰਨੁ ਬੀਜ ਕੀ ਪੋਟ ।:-
ਪਾਪਾਂ ਪੁੰਨਾਂ ਰੂਪੀ ਬੀਜ ਦੀ ਗਿਆਨ ਰੂਪੀ ਕਪੜੇ ਵਿਚ ਪੋਟ-ਪੰਡ ਬੰਨ੍ਹ ਦਿੱਤੀ ਹੈ।

ਕਿਉਂ ਕਿ--ਪੰਡ ਵਿਚ ਬੱਧਾ ਹੋਇਆ ਦਾਨਾ ਫਿਰ ਉਦੇ ਨਹੀਂ ਹੁੰਦਾ।

ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਜੀਅ ਦੇ ਵਿਚ ਜੋ ਕਾਮ ਕ੍ਰੋਧ ਆਦਿਕ ਸ਼ਤ੍ਰੂ ਸਨ, ਉਨ੍ਹਾਂ ਨੂੰ ਚੋਟ=ਸੱਟਾਂ ਮਾਰ ਕੇ ਬਾਹਰ ਕੱਢ ਦਿੱਤਾ ਹੈ।

ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥ ਮਨ ਦੀਆਂ ਖੋਟਤਾਈਆਂ ਨੂੰ ਵਿਸਾਰਿ=ਭੁਲਾ ਕੇ ਨਾਮੀ ਪਰਮੇਸ਼ਰ ਦੀ ਤਰਫ਼, ਵਾ:--ਨਾਮ ਦੀ ਤਰਫ ਚੱਲੇ ਹਨ, ਭਾਵ ਸੁਾਸ ਸੁਾਸ ਉਸ ਅਕਾਲ ਪੁਰਖ ਦਾ ਸਿਮਰਨ ਕਰਨ ਲੱਗ ਪਏ ਹਨ ॥ ੨ ॥

## ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥

ਸੱਚੇ ਗੁਰਾਂ ਦੀ ਸੱਚੀ ਸਿੱਖਿਆ ਦੁਆਰੇ, ਸਚ ਨਾਮ ਨੂੰ, ਅੰਤਸ਼ਕਰਨ ਵਿਚ ਪਰੀਖ=ਪਰੋਸੇ, ਵਾ :--ਆਪਣੇ ਸਰੂਪ ਨੂੰ ਸਾਚੁ=ਸੱਤ ਚਿੱਤ ਆਨੰਦ ਸਰੂਪ ਪਰੀਖ=ਪਰਖਣਾ ਕਰੇ ਤਾਂ ਤਨ ਮਨ ਸੀਤਲੁ=ਠੰਢਾ ਹੁੰਦਾ ਹੈ।

## ਜਲ ਪੁਰਾਇਨਿ ਰਸ ਕਮਲ ਪਰੀਖ॥ ਸਬਦਿ ਰਤੇ ਮੀਠੇ ਰਸ ਈਖ ॥੩॥

ਜਿਵੇਂ ਜਲ ਵਿਚ ਪੁਰਾਇਨਿ=ਚੋਪੱਤੀ ਨਿਰਲੇਪ, ਅਤੇ ਰਸ=ਜਲ ਵਿਚ ਕਮਲ ਫੁੱਲ ਦੀ ਪ੍ਰੀਖਿਆ ਹੁੰਦੀ ਹੈ, ਏਸੇ ਤਰ੍ਹਾਂ ਗੁਰਮੁਖ ਪਦਾਰਥਾਂ ਰੂਪੀ ਜਲ ਤੋਂ ਅਸੰਗ ਰਹਿੰਦੇ ਹਨ ਜੋ ਈਖ=ਗੰਨੇ ਦੇ ਰਸ ਵਾਂਙੂ ਮਿੱਠੇ ਗੁਰਸ਼ਬਦ ਵਿਚ ਰਤੇ=ਤਦਾਕਾਰ ਹੋਏ ਹਨ।

ਵਾ:--ਜੋ ਗੁਰ ਸ਼ਬਦ ਰੂਪੀ ਮਿੱਠੇ ਰਸ ਵਿਚ ਤਦਾਕਾਰ ਹੋ ਕੇ (ਸੁਤ, ਵਿਤ, ਲੋਕ ਈਖਨਾ ਤੀਨੋ) ਇਸ ਪ੍ਰਕਾਰ ਦੀਆਂ ਤਿੰਨ ਈਖ=ਇੱਛਾ ਤੋਂ ਰਹਿਤ ਹੋਏ ਹਨ ॥ ੩ ॥

ਪ੍ਰਸ਼ਨ :--ਜੀਵ ਇਸ ਸਰੀਰ ਦਾ ਸੰਜੋਗੀ ਕਿਵੇਂ ਹੋ ਰਿਹਾ ਹੈ ? ਗੁਰ ਉੱਤਰ :--

## ਹੁਕਮਿ ਸੰਜੋਗੀ ਗੜਿ ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ ॥

(੧) ਦਸਾਂ ਦੁਆਰਿਆਂ ਵਾਲਾ ਜੋ ਸਰੀਰ ਰੂਪੀ ਗੜਿ--ਕਿਲ੍ਹਾ ਹੈ, ਸਰੇਸ਼ਟ ਕਰਮਾਂ ਅਤੇ ਪਰਮੇਸ਼ਰ ਦੇ ਹੁਕਮ ਨਾਲ ਇਹ ਜੀਵ ਉਸ ਦਾ ਸੰਜੋਗੀ ਹੋ ਰਿਹਾ ਹੈ।

ਅਪਾਰ ਰੂਪ ਪਰਮਾਤਮਾ ਦੀ ਜੋਤਿ=ਸੱਤਾ ਨਾਲ ਮਿਲ ਕੇ ਪੰਜ ਤੱਤ ਇਸ ਦੇ ਵਿਚ ਵਸ ਰਹੇ ਹਨ। ਅਥਵਾ :--ਇਹ ਸਰੀਰ ਸਫਲਾ ਕਿਵੇਂ ਹੋਵੇ ? ਗੁਰ ਉੱਤਰ ;--ਸਤਿਸੰਗ ਦੁਆਰੇ ਇਹ ਸਰੀਰ ਸਫਲਾ ਹੁੰਦਾ ਹੈ। ਪ੍ਰਸ਼ਨ :--ਸਤਿਸੰਗ ਕੈਸਾ ਹੈ ? ਗੁਰ ਉੱਤਰ :--

(੨) ਹੁਕਮਿ ਸੰਜੋਗੀ ਗੜਿ ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ ॥

ਜੋ ਸਤਿਸੰਗ ਰੂਪੀ ਗੜਿ=ਕਿਲਾ ਦਸਾਂ ਦੀ ਪ੍ਰਾਪਤੀ* ਅਤੇ ਦਸਾਂ ਦੀ ਨਵਿਰਤੀ† ਦਾ ਦੁਆਰ=ਦਰਵਾਜ਼ਾ ਹੈ। ਤਿਸ ਸਤਿਸੰਗ ਵਿਚ ਅਪਾਰ=ਪਰਮਾਤਮਾ ਦੀ ਜੋਤਿ=ਗਿਆਤ ਨਾਲ ਮਿਲ ਕੇ ਪੰਚ=ਸਰੇਸ਼ਟ ਮਹਾਤਮਾ ਵਸਦੇ ਹਨ। ਪੁਨਾ--ਉਹ ਮਹਾਤਮਾ ਕੈਸੇ ਹਨ ? ਗੁਰ ਉੱਤਰ :-- ਹੁਕਮਿ ਸੰਜੋਗੀ=ਪਰਮੇਸ਼ਰ ਦੇ ਹੁਕਮ ਦੇ ਸੰਜੋਗੀ ਹਨ।

ਅਥਵਾ :--ਪ੍ਰਸ਼ਨ--ਜੀਵ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ? ਉਹ ਉੱਤਰ :--

(੩) ਹੁਕਮਿ ਸੰਜੋਗੀ=ਮਹਾਤਮਾ ਦੇ ਹੁਕਮ ਦਾ ਸੰਜੋਗੀ ਹੋ ਕੇ ਨੌਂ ਗੋਲਕਾਂ ਰੂਪ ਦੁਆਰਿਆਂ ਵਿਚ, ਦਸਾਂ ਇੰਦ੍ਰੀਆਂ ਨੂੰ ਗੜਿ=ਦਮਨ ਕਰੇ ਤਾਂ ਹੀ ਪੰਜ ਕਾਮ ਕ੍ਰੋਧ ਆਦਿਕ ਵਸੀਕਾਰ ਹੁੰਦੇ ਹਨ। ਵਾ :--ਪੰਜਾਂ ਵਿਸ਼ਿਆਂ ਦੀ ਨਵਿਰਤੀ ਵਸਦੀ ਹੈ। ਵਾ :--ਪੰਜ-ਸੱਤ ਸੰਤੋਖ ਆਦਿਕ ਸ਼ੁਭ ਗੁਣ। ਅਥਵਾ :--ਪੰਜਾਂ ਤੱਤਾਂ ਦੀ ਰਹਿਣੀ ਆ ਕੇ ਵਸਦੀ ਹੈ, ਤਾਂ ਫਿਰ ਅਪਾਰ ਰੂਪ ਪਰਮੇਸ਼ਰ ਦੀ ਜੋਤ ਨਾਲ ਮਿਲਾਪ ਹੁੰਦਾ ਹੈ।

ਪ੍ਰਸ਼ਨ--ਜਿਸ ਦਾ ਅਪਾਰ ਰੂਪ ਪਰਮੇਸ਼ਰ ਦੀ ਗਿਆਤ ਨਾਲ ਮਿਲਾਪ ਹੋਇਆ ਹੈ ਉਹ ਫਿਰ ਨਿਸਚੇ ਕੀ ਕਰਦਾ ਹੈ ? ਗੁਰ ਉੱਤਰ :-- ਚੌਥਾ ਅਰਥ :--

(੪) ਹੁਕਮਿ ਸੰਜੋਗੀ ਗੜਿ ਦਸ ਦੁਆਰ :--ਹੁਕਮ ਦੇ ਕਰਨ ਵਾਲਾ ਜੋ ਪਰਮੇਸ਼ਰ ਹੈ ਦਸਾਂ ਦੁਆਰਿਆਂ ਵਿਚ ਪੂਰਨ, ਉਸ ਨੂੰ ਸੰਸਾਰ ਰੂਪੀ ਗੜਿ=ਕਿਲੇ ਦਾ ਸੰਜੋਗੀ ਨਿਸਚੇ ਕਰਦਾ ਹੈ। ਯਥਾ :--ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥ [ਬਿਲਾਵਲ ਵਾਰ ਪੰਨਾ ੮੫੧

## ਆਪਿ ਤੁਲੇ ਆਪੇ ਵਣਜਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੫॥

ਫਿਰ ਐਸੇ ਨਿਸਚੇ ਕਰਦਾ ਹੈ-ਕਿ-ਉਹ-ਪਰਮੇਸ਼ਰ ਆਪ ਹੀ ਤੁਲੈ=ਤੋਲਣ ਵਾਲਾ

---

* ਪੰਜ-ਸਤ, ਸੰਤੋਖ, ਧੀਰਜ, ਧਰਮ, ਵੀਚਾਰ। ਅਤੇ ਪੰਜਾਂ ਤੱਤਾਂ ਦੀ ਰਹਿਣੀ-ਅਸੰਗਤਾ, ਸਮਤਾ, ਪ੍ਰਕਾਸ਼ਤਾ, ਸੀਤਲਤਾ, ਖਿਮਾਂ, ਇਹਨਾਂ ਦਸਾਂ ਦੀ ਪ੍ਰਾਪਤੀ।

† ਪੰਜ- ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਅਤੇ ਪੰਜ ਵਿਸ਼ੇ-ਸ਼ਬਦ, ਸਪਰਸ,ਰੂਪ, ਰਸ ਗੰਧ। ਇਹਨਾਂ ਦਸਾਂ ਦੀ ਨਵਿਤਰੀ।

ਗੁਰੂ ਰੂਪ ਹੈ, ਅਤੇ ਆਪ ਹੀ ਜਗਿਆਸੂ ਰੂਪ ਵਣਜਾਰਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਆਪ ਹੀ ਉਹ ਨਾਮੀ ਪਰਮਾਤਮਾ ਸਾਰਿਆਂ ਦੇ ਸਵਾਰਣ ਵਾਲਾ ਹੈ ॥ ੪ ॥ ੫ ॥

## ਗਉੜੀ ਮਹਲਾ ੧॥

ਸਤਿਗੁਰੂ ਜੀ ਦੇ ਪਾਸ ਇਕ ਜਗਿਆਸੂ ਚਲਕੇ ਆਇਆ, ਉਸ ਨੇ ਆ ਕੇ ਸੱਤ ਪ੍ਰਸ਼ਨ ਕੀਤੇ- ਪਹਿਲੀਆਂ ਚਾਰ ਪੰਗਤੀਆਂ ਵਿਚ ਸੱਤ ਪ੍ਰਸ਼ਨ ਹਨ। ਫਿਰ ਦੋ ਪੰਗਤੀਆਂ ਵਿਚ ਸੱਤਾਂ ਪ੍ਰਸ਼ਨਾਂ ਦਾ ਸਮੁੱਚਾ ਹੀ ਉੱਤਰ ਹੈ, ਪਰ ਜਗਿਆਸੂ ਦੇ ਕਹਿਣ ਤੇ ਸਤਿਗੁਰੂ ਜੀ ਨੇ ਵੱਖਰੇ ਵੱਖਰੇ ਭੀ ਉੱਤਰ ਦਿੱਤੇ। ਹੁਣ ਪਹਿਲੇ ਜਗਿਆਸੂ ਪ੍ਰਸ਼ਨ ਕਰਦਾ ਹੈ:-ਕਿ ਹੇ ਸਤਿਗੁਰੋ-

**ਜਾਤੋ ਜਾਇ ਕਹਾ ਤੇ ਆਵੈ ॥ ਕਹ ਉਪਜੈ ਕਹ ਜਾਇ ਸਮਾਵੈ ॥**

੧. ਜਾਨਿਆ ਜਾਵੇ ਇਹ ਜੀਵ ਕਿਸ ਪ੍ਰਕਾਰ ਆਉਂਦਾ ਹੈ? ੨. ਅਤੇ ਕਿਸ ਪ੍ਰਕਾਰ ਜਾਂਦਾ ਹੈ? ੩. ਇਹ ਜਗਤ ਕਹ ਉਪਜੈ=ਕਿਥੋਂ ਉਤਪੰਨ ਹੁੰਦਾ ਹੈ? ੪. ਅਤੇ ਕਿਸ ਵਿਚ ਜਾ ਕੇ ਸਮਾਉਂਦਾ ਹੈ?

**ਕਿਉ ਬਾਧਿਓ ਕਿਉ ਮੁਕਤੀ ਪਾਵੈ ॥ ਕਿਉ ਅਬਿਨਾਸੀ ਸਹਜਿ ਸਮਾਵੈ ॥੧॥**

੫. ਇਹ ਜੀਵ ਕਿਸ ਵਜ੍ਹਾ ਨਾਲ ਬਾਧਿਓ=ਬੰਨਿਆ ਜਾਂਦਾ ਹੈ? ੬. ਕਿਸ ਵਜ੍ਹਾ ਨਾਲ ਮੁਕਤੀ ਪਾਉਂਦਾ ਹੈ? ੭. ਕਿਸ ਵਜ੍ਹਾ ਨਾਲ ਸਹਜੇ, ਅਬਿਨਾਸੀ ਪਦ ਵਿਚ ਸਮਾਉਂਦਾ ਹੈ? ਵਾ:-ਨਾਸ਼ ਤੋਂ ਰਹਿਤ ਸਹਜ ਪਦ ਵਿਚ ਕਿਸ ਵਜ੍ਹਾ ਨਾਲ ਸਮਾਉਂਦਾ ਹੈ? ॥ ੧ ॥

ਪਹਿਲੇ ਗੁਰੂ ਸਾਹਿਬ ਜੀ ਸੱਤਾਂ ਪ੍ਰਸ਼ਨਾਂ ਦਾ ਸਮੁੱਚਾ ਹੀ ਉੱਤਰ ਦੇਂਦੇ ਹਨ-ਕਿ-ਹੇ ਪੁਰਖਾ-

**ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥**
**ਨਰਹਰ ਨਾਮੁ ਨਰਹਰ ਨਿਹਕਾਮੁ ॥੧॥ਰਹਾਉ॥**

ਹਿਰਦੇ ਵਿਚ ਨਾਮ ਅੰਮ੍ਰਿਤ ਨੂੰ ਧਾਰਨ ਕਰ, ਅਤੇ ਮੂੰਹ ਤੋਂ ਵੀ ਨਾਮ ਅੰਮ੍ਰਿਤ ਨੂੰ ਉਚਾਰਨਾ ਕਰ। ਕਿਉਂਕਿ-ਨਰਹਰ=ਪਰਮਾਤਮਾ ਦਾ ਨਾਮ ਹਰ ਏਕ ਨਰ=ਪੁਰਸ਼ ਨੂੰ ਨਿਹਕਾਮੁ-ਨਿਸ਼ਕਾਮ (ਕਾਮਨਾ ਤੋਂ ਰਹਿਤ) ਕਰਨ ਵਾਲਾ ਹੈ॥ ੧ ॥ ਰਹਾਉ ॥

ਜਗਿਆਸੂ ਦੇ ਕਹਿਣ ਮੁਤਾਬਕ ਭਿੰਨ ਭਿੰਨ ਉੱਤਰ ਦੇਂਦੇ ਹਨ-

**ਸਹਜੇ ਆਵੈ ਸਹਜੇ ਜਾਇ ॥ ਮਨ ਤੇ ਉਪਜੈ ਮਨ ਮਾਹਿ ਸਮਾਇ ॥**

੧. ਇਹ ਜੀਵ ਸੁਤੇ ਹੀ ਕਰਮਾਂ ਅਨੁਸਾਰ ਆਉਂਦਾ ਹੈ, ੨. ਅਤੇ ਸੁਤੇ ਹੀ ਕਰਮਾਂ ਅਨੁਸਾਰ ਜਾਂਦਾ ਹੈ। ੩. ਮਨ=ਸ਼ਰੋਮਣੀ ਪਰਮਾਤਮਾ ਤੋਂ ਇਹ ਜਗਤ ਉਤਪੰਨ ਹੁੰਦਾ ਹੈ, ੪. ਅਤੇ ਮਨ+ਮਾਹਿ=ਸ਼ਰੋਮਣੀ ਪਰਮਾਤਮਾ ਦੇ ਵਿਚ ਹੀ ਸਮਾਇ=ਲੀਨ ਹੁੰਦਾ ਹੈ। ਯਥਾ :--ਜਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥

ਅਥਵਾ:-ਮਨ ਦੇ ਸੰਕਲਪ ਤੋਂ ਉਤਪੰਨ ਹੁੰਦਾ ਹੈ, ਮਨ ਦੇ ਸੰਕਲਪ ਨਾਸ ਹੋਣ ਕਰਕੇ ਸਮਾਇ=ਅਭਾਵ ਹੋ ਜਾਂਦਾ ਹੈ।

**ਗੁਰਮੁਖਿ ਮੁਕਤੋ ਬੰਧੁਨ ਪਾਇ ॥ ਸਬਦੁ ਬੀਚਾਰਿ ਛੂਟੈ ਹਰਿ ਨਾਇ ॥੨॥**

ਗੁਰਮੁਖ, ਗੁਰਮੁੱਖਤਾ ਕਰਕੇ ਮੁਕਤੀ ਪਾਉਂਦਾ ਹੈ, ਮਨਮੁਖ, ਮਨਮੁੱਖਤਾ ਕਰਕੇ ਬੰਧਨਾਂ ਨੂੰ ਪਾਉਂਦਾ ਹੈ। ਸਬਦੁ+ਬੀਚਾਰਿ=ਗੁਰਉਪਦੇਸ਼ ਨੂੰ ਵਿਚਾਰ ਕੇ ਹਰੀ ਨਾਮ ਨੂੰ ਜਪੇ, ਤਾਂ ਸੰਸਾਰਕ ਬੰਧਨਾਂ ਤੋਂ ਛੁੱਟ ਕੇ, ਅਬਿਨਾਸੀ ਸਹਜਪਦ ਵਿਚ ਸਮਾਉਂਦਾ ਹੈ ॥੨॥

**ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥**

ਜਿਵੇਂ ਬਹੁਤ ਹੀ ਪੰਛੀ, ਰਾਤ ਨੂੰ ਤਰਵਰ=ਬ੍ਰਿਛ ਉੱਪਰ ਆ ਕੇ ਵਾਸਾ ਕਰਦੇ ਹਨ। ਮਨ ਦੇ ਮੋਹ ਕਰਕੇ ਕੋਈ ਪੰਛੀ ਸੁਖ ਵਿਚ, ਕੋਈ ਦੁਖ ਵਿਚ ਨਾਸ ਹੁੰਦਾ ਹੈ।

ਅਥਵਾ:-ਮਨ ਦੇ ਮੋਹ ਕਰਕੇ ਕੋਈ ਪੰਛੀ ਸੁਖ ਵਿਚ, ਕੋਈ ਪੰਛੀ ਦੁੱਖ ਵ੍ਰਿਚ ਰਾਤ ਨੂੰ ਵਿਣਾਸੁ=ਬਤੀਤ ਕਰਦਾ ਹੈ।

**ਸਾਝ ਬਿਹਾਗ ਤਕਹਿ ਆਗਾਸੁ ॥**
**ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥**

(ਦ੍ਰਿਸ਼ਟਾਂਤ) ਸਾਝ+ਬਿਹਾਗ=ਰਾਤ ਬੀਤਨੇ ਪਰ ਜਦ ਬਿਹਾਗ=ਦਿਨ ਚੜ੍ਹਦਾ ਹੈ, ਤਦ ਉਹ ਪੰਛੀ ਆਕਾਸ਼ ਵਲ ਤੱਕਦੇ ਹਨ। ਤੇ ਲਿਖਿਆਸੁ=ਕਰਮਾਂ ਦੇ ਲਿਖੇ ਅਨੁਸਾਰ ਦਸੋ ਦਿਸਾਂ ਵਲ ਦੌੜਦੇ ਹਨ। ਹੁਣ ਦਾ ਦ੍ਰਿਸ਼ਟਾਂਤ ਸੁਣੋ। ਏਸੇ ਤਰ੍ਹਾਂ :-

ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥

ਅਵਸਥਾ ਰੂਪੀ ਰਾਤ ਵਿਚ, ਸੰਸਾਰ ਰੂਪ ਬ੍ਰਿਛ ਪਰ ਆ ਕੇ ਬਹੁਤ ਜੀਵਾਂ ਰੂਪ ਪੰਛੀ ਵਾਸਾ ਕਰਦੇ ਹਨ। ਅਤੇ ਮਨ ਦੇ ਮੋਹ ਕਰਕੇ ਕੋਈ ਸੁੱਖ, ਕੋਈ ਦੁਖ ਵਿਚ ਅਵਸਥਾ ਰੂਪੀ ਰਾਤ ਨੂੰ ਬਤੀਤ ਕਰਦੇ ਹਨ।

ਸਾਝ ਬਿਹਾਗ ਤਕਹਿ ਆਗਾਸੁ ॥ ਦਹਦਿਸਿ ਧਾਵਹਿ ਕਰਮਿ ਲਿਖਿਆਸੁ ॥੩॥

ਜਿਸ ਵੇਲੇ ਅਵਸਥਾ ਰੂਪੀ ਸਾਝ=ਰਾਤ ਬਤੀਤ ਹੁੰਦੀ ਹੈ, ਅਤੇ ਕਾਲ ਰੂਪ ਬਿਹਾਗ=ਦਿਨ ਚੜ੍ਹਦਾ ਹੈ, ਤਾਂ ਜੀਵਾਂ ਰੂਪੀ ਪੰਛੀ ਨਰਕ ਸੁਰਗ ਰੂਪ ਅਕਾਸ਼ ਨੂੰ ਤੱਕਦੇ ਹਨ, ਅਰਥਾਤ-ਪੁੰਨੀ ਲੋਕ ਸੁਰਗ ਨੂੰ, ਅਤੇ ਪਾਪੀ ਲੋਕ ਨਰਕਾਂ ਨੂੰ ਤੱਕਦੇ ਹਨ। ਆਪੋ ਆਪਣੇ ਕਰਮਾਂ ਦੇ ਲਿਖੇ ਅਨੁਸਾਰ ਦਸੋ ਦਿਸਾਂ ਵਲ ਧਾਵਹਿ=ਦੌੜਦੇ ਹਨ ॥੩॥

**(ਪੰਨਾ ੧੫੩)**

ਪ੍ਰਸ਼ਨ :-ਜੀਵ ਤਰਦਾ ਕਿਉਂ ਨਹੀਂ ? ਗੁਰ ਉੱਤਰ :-

**ਨਾਮੁ ਸੰਜੋਗੀ ਗੋਇਲਿ ਥਾਟੁ ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥**

ਜੋ ਪ੍ਰਪੰਚ ਗੋਇਲਿ ਥਾਟੁ=ਅਸਥਾਨ ਵਾਂਙੂ ਮਿਥਿਆ ਹੈ, ਉਸ ਨਾਮ ਰੂਪ ਪਰਪੰਚ

ਦਾ ਸੰਜੋਗੀ ਹੋ ਰਿਹਾ ਹੈ। ਕਾਮ ਕਰੋਧ ਆਦਿਕ ਵਿਸ਼ਿਆਂ ਵਿਚ ਲੱਗ ਕੇ ਸਰੀਰ ਰੂਪੀ ਮੱਟਾ ਫੁੱਟ ਰਿਹਾ ਹੈ।

**ਬਿਨੁ ਵਖਰ ਸੂਨੇ ਘਰੁ ਹਾਟੁ ॥ ਗੁਰ ਮਿਲਿ ਖੋਲੇ ਬਜਰ ਕਪਾਟ ॥੪॥**

ਨਾਮ ਰੂਪ ਵਖਰ—ਸੌਦੇ ਤੋਂ ਬਿਨਾਂ ਹੋਣ ਕਰਕੇ ਘਰੁ—ਸਰੀਰ, ਵਾ:-ਹਿਰਦਾ ਹਾਟੁ=ਇੰਦ੍ਰੀਏ, ਸੂਨੇ=ਖਾਲੀ ਹਨ, ਇਸ ਕਰਕੇ ਜੀਵ ਤਰਦਾ ਨਹੀਂ ਹੈ। ਪੁਨਾ—ਸਿਖ ਨੇ ਕਿਹਾ "ਇਹ ਜੀਵ ਕਿਵੇਂ ਤਰ ਸਕਦਾ ਹੈ ?" ਗੁਰ ਉੱਤਰ :— "ਜੋ ਪਰਮੇਸ਼ਰ ਨਾਮ ਦਾ ਸੰਜੋਗੀ ਹੋਇਆ ਹੈ, ਉਸ ਨੇ ਸੰਸਾਰ ਨੂੰ ਗੋਇਲ ਅਸਥਾਨ ਵਾਂਗੂ ਮਿਥਿਆ ਰੂਪ ਨਿਸਚੇ ਕੀਤਾ ਹੈ। ਉਸ ਦੇ ਕਾਮ ਕ੍ਰੋਧ ਆਦਿਕ ਮੱਟੇ ਜੋ ਵਿਸ਼ਿਆਂ ਰੂਪੀ ਜਲ ਨਾਲ ਭਰੇ ਹੋਏ ਸਨ ਉਹ ਫੁੱਟ ਗਏ। ਪਦਾਰਥਾਂ ਰੂਪ ਵਖਰ ਤੋਂ ਬਿਨਾਂ ਹੋਣ ਕਰਕੇ ਘਰੁ—ਹਿਰਦਾ, ਹਾਟੁ—ਇੰਦ੍ਰੀਏ ਸੂਨੇ=ਖਾਲੀ ਹੋ ਗਏ। ਪੂਰਨ ਗੁਰਾਂ ਨਾਲ ਮਿਲ ਕੇ ਬੱਜਰ ਵਾਂਗੂ ਪੰਜਾਂ ਕੋਸ਼ਾਂ ਰੂਪੀ ਕਪਾਟ=ਤਖਤੇ ਖੋਲ੍ਹ ਦਿੱਤੇ। ਉਹ ਜੀਵ ਤਰਦੇ ਹਨ।

**ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥**

ਪੂਰਬਲੇ ਸ਼ੁਭ ਕਰਮਾਂ ਦੇ ਸੰਜੋਗ ਕਰਕੇ ਪੂਰਨ ਸੰਤ ਮਿਲਦੇ ਹਨ। ਜੋ ਹਰੀ ਦੇ ਪੂਰਨ ਮਹਾਤਮਾਂ ਲੋਕ ਸਚ ਨਾਮ ਨੂੰ ਜਪ ਕੇ ਹਰ ਵੇਲੇ ਰਹਸੇ—ਅਨੰਦ ਰਹਿੰਦੇ ਹਨ।

**ਮਨੁ ਤਨੁ ਦੇ ਲੈ ਸਹਜਿ ਸੁਭਾਇ ॥ ਨਾਨਕ ਤਿਨ ਕੈ ਲਾਗਉ ਪਾਇ ॥੫॥੬॥**

ਜਿਨ੍ਹਾਂ ਨੇ ਐਸੇ ਗੁਰਾਂ ਨੂੰ ਤਨ ਮਨ ਦਿੱਤਾ ਹੈ, ਉਨ੍ਹਾਂ ਨੇ ਸੁਭਾਵਕ ਹੀ ਸ਼ਾਂਤੀ ਸੁਭਾ ਪਾ ਲੀਤਾ ਹੈ। ਗੁਰੂ ਜੀ ਕਥਨ ਕਰਦੇ ਹਨ "ਅਸੀਂ ਉਨ੍ਹਾਂ ਦੇ ਪਾਇ=ਚਰਨੀਂ ਲੱਗਦੇ ਹਾਂ" ॥੫॥੬॥

## ਗਉੜੀ ਮਹਲਾ ੧ ॥

**ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ ਜਾਗੈ ਹਿਤ ਚੀਤੁ ॥**

ਇਸ ਮਨੁਖ ਦਾ ਕਾਮ ਕ੍ਰੋਧ ਤੇ ਮਾਇਆ ਵਿਚ ਚਿੱਤ ਲਗ ਰਿਹਾ ਹੈ। ਚਿੱਤ ਦੇ ਹਿਤ—ਪ੍ਰੇਮ ਕਰਕੇ ਝੂਠਿਆਂ ਵਿਕਾਰਾਂ ਵਿਚ ਜਾਗ ਰਿਹਾ ਹੈ। ਅਥਵਾ :-ਵਿਕਾਰੀ ਪੁਰਸ਼ ਦਾ ਚਿੱਤ ਝੂਠ ਦੇ ਹਿਤ ਵਿਚ ਜਾਗ ਰਿਹਾ ਹੈ।

**ਪੂੰਜੀ ਪਾਪ ਲੋਭ ਕੀ ਕੀਤੁ ॥ ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥**

ਪਾਪ ਤੇ ਲੋਭ ਦੀ ਪੂੰਜੀ ਇਕੱਠੀ ਕੀਤੀ ਹੋਈ ਹੈ, ਅਥਵਾ :—ਪਾਪ ਦਾ ਬਾਪ ਜੋ ਲੋਭ ਹੈ, ਉਹ ਲੋਭ ਰੂਪੀ ਪੂੰਜੀ ਇਕੱਠੀ ਕੀਤੀ ਹੋਈ ਹੈ। ਹੇ ਭਾਈ ਸੁ×ਚੀਤੁ=ਸਰੇਸ਼ਟ ਚਿੱਤ ਵਿਚ ਨਾਮ ਮੰਨਣ ਕਰਨੇ ਰੂਪ ਤਾਰੀ=ਨੌਕਾ ਲੈਕੇ ਆਸਾ ਤ੍ਰਿਸ਼ਨਾ ਰੂਪ ਨਦੀ ਤੋਂ ਤਰਨਾ ਕਰ ॥੧॥

**ਵਾਹੁ ਵਾਹੁ ਸਾਚੇ ਮੈ ਤੇਰੀ ਟੇਕ॥ ਹਉ ਪਾਪੀ ਤੂੰ ਨਿਰਮਲੁ ਏਕ ॥੧॥ਰਹਾਉ॥**

ਹੇ ਸਚੇ ਤੂੰ ਵਾਹੁ×ਵਾਹੁ=ਧੰਨ ਹੈਂ ਧੰਨ, ਮੈਨੂੰ ਇਕ ਤੇਰੀ ਓਟ ਹੈ। ਮੈਂ ਪਾਪੀ ਹਾਂ, ਤੂੰ ਹੀ ਇਕ ਆਪ ਨਿਰਮਲ ਹੈਂ, ਤੇ ਸੇਵਕਾਂ ਨੂੰ ਪਵਿੱਤਰ ਕਰਨ ਵਾਲਾ ਹੈਂ ॥੧॥

**ਅਗਨਿ ਪਾਨੀ ਬੋਲੈ ਭੜਵਾਉ ॥ ਜਿਹਵਾ ਇੰਦ੍ਰੀ ਏਕੁ ਸੁਆਉ ॥**

ਅੱਗ ਪਾਣੀ ਆਦਿਕ ਪੰਜ ਤੱਤਾਂ ਰਚਿਤ ਜੋ ਸਰੀਰ ਹੈ, ਇਸ ਵਿਚ ਜੀਵ ਭੜਵਾਉ=ਭੜ ਭੜ ਕਰਕੇ ਬੋਲ ਰਿਹਾ ਹੈ। ਅਥਵਾ:–ਵਾਉ=ਵਾਕ ਇੰਦ੍ਰੀਆ ਭੜ ਭੜ ਕਰਕੇ ਬੋਲ ਰਿਹਾ ਹੈ। ਅਥਵਾ :–ਅੱਗ, ਪਾਣੀ, ਵਾਉ=ਹਵਾ ਆਦਿਕ ਸਾਰੇ ਤੱਤ ਸਰੀਰ ਵਿਚ ਬੋਲ ਰਹੇ ਹਨ, ਤੇ ਭੱਠ ਦੇ ਸਮਾਨ ਤਪ ਰਹੇ ਹਨ। ਜੀਭ ਆਦਿ ਇੰਦ੍ਰੀਆਂ ਆਪੋ ਆਪਣੇ ਇਕ ਇਕ ਵਿਸ਼ੇ ਦੇ ਸੁਆਦ ਨੂੰ ਲੈ ਰਹੀਆਂ ਹਨ, ਅਥਵਾ:–ਇਹ ਜੀਵ ਜੀਭ ਤੇ ਇੰਦ੍ਰੀਏ ਦੁਆਰਾ ਇਕ ਵਿਸ਼ੇ ਦੇ ਸੁਆਦ ਨੂੰ ਲੈ ਰਿਹਾ ਹੈ।

**ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਾਏ ਨਾਉ ॥੨॥**

ਵਿਕਾਰਾਂ ਵਲ ਨਿਗਾਹ ਹੋਣ ਕਰਕੇ, ਅਥਵਾ:–ਵਿਕਾਰਾਂ ਵਾਲੀ ਦ੍ਰਿਸ਼ਟੀ ਹੋਣ ਕਰਕੇ ਪਰਮੇਸ਼ਰ ਦਾ ਭਉ=ਡਰ ਤੇ ਭਾਉ=ਪ੍ਰੇਮ ਨਹੀਂ ਹੁੰਦਾ। ਅਥਵਾ:–ਪਰਮੇਸ਼ਰ ਦਾ ਡਰ ਤੇ ਪ੍ਰੇਮ ਹੋਣ ਕਰਕੇ ਵਿਕਾਰਾਂ ਵਲ ਨਿਗਾਹ ਨਹੀਂ ਹੁੰਦੀ। ਅਤੇ ਜੀਭ ਇੰਦ੍ਰੀਏ ਦੁਆਰਾ ਇਕ ਨਾਮ ਦੇ ਸੁਆਦ ਨੂੰ ਲੈਂਦਾ ਹੈ। ਆਪਾ ਭਾ ਹੰਕਾਰ ਨੂੰ ਮਾਰੇ ਤਾਂ ਪ੍ਰਮੇਸ਼ਰ ਦੇ ਨਾਮ ਨੂੰ ਪਾਂਵਦਾ ਹੈ ॥੨॥

**ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਕਿਉ ਪੂਰਾ ਹੋਇ ॥**

ਗੁਰ ਉਪਦੇਸ਼ ਦੁਆਰਾ ਜੀਵਤਭਾ ਤੋਂ ਮਰੇ ਤਾਂ ਮੁੜਕੇ ਮਰਣਾ ਨਹੀਂ ਹੁੰਦਾ।
ਜੀਵਤ ਭਾ ਦੇ ਮੋਏ ਤੋਂ ਬਿਨਾਂ ਪੂਰਾ ਗਿਆਨ ਕਿਵੇਂ ਪਰਾਪਤ ਹੋ ਸਕਦਾ ਹੈ।

**ਪਰਪੰਚਿ ਵਿਆਪਿ ਰਹਿਆ ਮਨੁ ਦੋਇ॥**

**ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥**

ਜਿੰਨਾ ਚਿਰ ਜੀਵ ਦਾ ਮਨ ਪਰਪੰਚਿ=ਸੰਸਾਰ, ਵਾ--ਵਲ ਛਲ ਵਿਚ ਵਿਆਪ ਰਿਹਾ ਹੈ ਓਨਾਂ ਚਿਰ ਦੋ ਜਨਮ ਮਰਨ ਬਣੇ ਰਹਿੰਦੇ ਹਨ। ਇਸਥਿਤ ਰੂਪ ਪਰਮਾਤਮਾ ਜੋ ਭੀ ਕਰਦਾ ਹੈ ਓਹੀ ਗੱਲ ਹੁੰਦੀ ਹੈ ॥੩॥

**ਬੋਹਿਥਿ ਚੜਉ ਜਾ ਆਵੈ ਵਾਰੁ॥ ਠਾਕੇ ਬੋਹਿਥ ਦਰਗਹ ਮਾਰ ॥**

ਹੇ ਭਾਈ! ਜਦ ਮਨੁੱਖਾ ਦੇਹ ਰੂਪੀ ਵਾਰੁ=ਸਮਾ ਹੱਥ ਆਵੇ ਤਾਂ ਨਾਮ ਗਿਆਨ ਰੂਪੀ ਜਹਾਜ਼ ਉੱਤੇ ਜ਼ਰੂਰ ਚੜ੍ਹ ਜਾਵੋ। ਜੇ ਇਸ ਜਹਾਜ਼ ਉੱਤੇ ਚੜ੍ਹਨ ਤੋਂ ਠਾਕੇ=ਰੁਕੇ ਰਹੋਗੇ ਤਾਂ ਪ੍ਰਲੋਕ ਦਰਗਾਹ ਵਿਚ ਮਾਰ ਪਵੇਗੀ।

## ਸਚੁ ਸਾਲਾਹੀ ਧੰਨੁ ਗੁਰਦੁਆਰੁ ॥ ਨਾਨਕ ਦਰਿ ਘਰਿ ਏਕੰਕਾਰੁ ॥੪॥੭॥

ਉਹ ਧੰਨ ਹਨ, ਜੋ ਗੁਰਾਂ ਦੁਆਰੇ ਸਚ ਨੂੰ ਸਲਾਹੁੰਦੇ ਹਨ, ਉਨ੍ਹਾਂ ਨੇ ਹਿਰਦੇ ਰੂਪ ਘਰ ਅੰਦਰ ਇਕ ਓਅੰਕਾਰ ਨੂੰ ਪਾ ਲਿਆ ਹੈ। ਅਥਵਾ :–ਗੁਰਾਂ ਦੁਆਰੇ ਧੰਨਤਾ ਜੋਗ ਸੱਚੇ ਨੂੰ ਸਲਾਹੇ। ਗੁਰੂ ਜੀ ਕਥਨ ਕਰਦੇ ਹਨ ਸਾਰਿਆਂ ਘਰਾਂ ਦੇ ਅੰਦਰ ਏਕੰਕਾਰ ਪ੍ਰਭੂ ਨੂੰ ਨਿਸਚ ਕਰੇ ॥੪॥੭॥

## ਗਉੜੀ ਮਹਲਾ ੧ ॥

## ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥

ਜਿਸ ਵੇਲੇ ਬ੍ਰਹਮ ਦੀ ਪਰਾਪਤੀ ਵਾਸਤੇ ਪ੍ਰਾਣਾਂ ਦੇ ਚਾੜ੍ਹਨ, ਠਹਿਰਾਵਣ ਤੇ ਉਤਾਰਨ ਦਾ ਵਿਚਾਰ ਕੀਤਾ ਤੇ ਹਿਰਦਾ ਕੌਲ ਉਲਟਿਆ ਤਾਂ ਗਗਨ ਜੋ ਦਸਮ ਦੁਆਰ ਹੈ, ਉਸ ਵਿਚੋਂ ਜੋਗਾਨੰਦ ਰੂਪੀ ਅੰਮ੍ਰਿਤਧਾਰਾ ਚੋ ਆਈ। ਅਥਵਾ :–ਬ੍ਰਹਮ ਦੀ ਵਿਚਾਰ ਪਰਾਪਤ ਹੋਣ ਨਾਲ ਜਿਸ ਵੇਲੇ ਸੰਸਾਰ ਵੱਲੋਂ ਹਿਰਦਾ ਕਵਲ ਉਲਟਿਆ, ਤਿਸ ਵੇਲੇ ਦਸਾਂ ਦੁਆਰਿਆਂ ਵਿਚ ਪੂਰਨ ਜੋ ਗਗਨਿ=ਚੇਤਨ ਦੇਵ ਹੈ, ਤਿਸਦੀ ਬ੍ਰਹਮਾਨੰਦ ਰੂਪੀ ਅੰਮ੍ਰਿਤਧਾਰਾ ਚੋ ਆਈ। ਤਾਂ ਇਹ ਨਿਸਚੇ ਹੋ ਗਿਆ ਕਿ–

## ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥ ੧ ॥

ਆਪ ਮੁਰਾਰੀ=ਪਰਮਾਤਮਾਂ ਤਿੰਨਾਂ ਲੋਕਾਂ ਵਿਚ ਬੇਧਿਆ=ਤਦਾਕਾਰ ਭਾਵ ਮਿਲ ਰਿਹਾ ਹੈ ॥੧॥

## ਰੇ ਮਨ ਮੇਰੇ ਭਰਮੁ ਨ ਕੀਜੈ ॥

## ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ਰਹਾਉ॥

ਹੇ ਮੇਰੇ ਪਿਆਰੇ, ਤੂੰ ਚਿੱਤ ਵਿਚ ਕੋਈ ਭਰਮ ਨ ਕਰ। ਗੁਰਾਂ ਦੇ ਮਨਿ=ਮੰਤਰ ਨੂੰ ਮੰਨ ਕੇ ਨਾਮ ਰੂਪੀ ਅੰਮ੍ਰਿਤ ਰਸ ਨੂੰ ਪੀਜੈ=ਪੀਣਾ ਕਰ ॥੧॥

## ਜਨਮੁ ਜੀਤਿ ਮਰਣਿ ਮਨੁ ਮਾਨਿਆ ॥ ਆਪਿ ਮੂਆ ਮਨੁ ਮਨ ਤੇ ਜਾਨਿਆ ॥

ਜਿਸ ਨੇ ਗੁਰਾਂ ਦੇ ਮਨੁ=ਮੰਤ੍ਰ ਨੂੰ ਮਨ ਵਿਚ ਜਾਨਿਆ ਹੈ ਤੇ ਆਪਾ ਭਾ ਹੰਕਾਰ ਤੋਂ ਮਰ ਗਿਆ ਹੈ, ਅਤੇ ਜੀਵਤਭਾ ਦੇ ਮਰਨ ਉਪਰ ਮਨ ਮੰਨਿਆ ਗਿਆ ਹੈ ਉਸ ਨੇ ਮਨੁੱਖਾ ਜਨਮ ਨੂੰ ਜਿੱਤ ਲਿਆ ਹੈ।

## ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥

ਗੁਰਾਂ ਦੀ ਨਜਰਿ=ਕਿਰਪਾ ਦ੍ਰਿਸ਼ਟੀ ਹੋਈ ਤਾਂ ਘਰੁ=ਹਿਰਦੇ ਵਿਚ ਘਰ=ਸਰੂਪ ਨੂੰ ਜਾਨਣਾ ਕੀਤਾ ॥੨॥

**ਜਤੁ ਸਤੁ ਤੀਰਥੁ ਮਜਨੁ ਨਾਮਿ ॥ ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥**

ਜਤ, ਸਤ ਆਦਿਕ ਸਾਧਨ ਅਤੇ ਤੀਰਥਾਂ ਦੇ ਮਜਨੁ=ਇਸ਼ਨਾਨ ਨਾਮ ਜਪਣ ਕਰਕੇ ਸਾਰੇ ਸਫਲ ਹੁੰਦੇ ਹਨ। ਨਾਮ ਤੋਂ ਬਿਨਾਂ ਅਧਿਕ=ਬਹੁਤੇ ਕਰਮਾਂ ਦਾ ਵਿਸਥਾਰ ਕਰਨਾ ਕਿਸ ਕੰਮ ਹੈ।

**ਨਰ ਨਾਰਾਇਣ ਅੰਤਰਜਾਮਿ ॥੩॥**

ਉਹ ਨਰਾਇਣ ਪਰਮਾਤਮਾਂ ਸਾਰਿਆਂ ਨਰ=ਮਨੁੱਖਾਂ ਦੇ ਹਿਰਦੇ ਦੀ ਜਾਨਣੇ ਨੂੰ ਅੰਤਰਜਾਮੀ ਹੈ ॥੩॥

**ਆਨ ਮਨਉ ਤਉ ਪਰ ਘਰ ਜਾਉ ॥ ਕਿਸੁ ਜਾਚਉ ਨਾਹੀ ਕੋ ਥਾਉ ॥**

ਉਸ ਪਰਮੇਸ਼ਰ ਤੋਂ ਬਿਨਾਂ ਜੇ ਆਨ=ਹੋਰ ਕਿਸੇ ਨੂੰ ਮੰਨਦੇ ਹੋ, ਤਾਂ ਬੇਸ਼ਕ ਪਰ × ਘਰ=ਦੂਜੇ ਘਰ ਵਿਚ ਜਾਓ। ਜਦ ਉਸ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ, ਤਾਂ ਉਸ ਨੂੰ ਛੱਡ ਕੇ ਕਿਸ ਪਾਸੋਂ ਜਾਚਉ=ਮੰਗਦੇ ਹੋ? ਅਥਵਾ :-ਗੁਰੂ ਸਾਹਿਬ ਜੀ ਆਪਣੇ ਵਲੋਂ ਆਖਦੇ ਹਨ:- ਜੇ ਅਸੀਂ ਹੋਰ ਕਿਸੇ ਨੂੰ ਮੰਨਦੇ ਹੋਈਏ ਤਾਂ ਪਰਾਏ ਘਰਾਂ ਵਿਚ ਜਾਈਏ। ਉਸ ਨੂੰ ਛੱਡ ਕੇ ਅਸੀਂ ਕਿਸ ਪਾਸੋਂ ਮੰਗੀਏ ਉਸ ਤੋਂ ਬਿਨਾਂ ਸਾਡਾ ਹੋਰ ਕੋਈ ਥਾਂ ਨਹੀਂ ਹੈ।

**ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥**

ਗੁਰੂ ਜੀ ਕਥਨ ਕਰਦੇ ਹਨ ਗੁਰ ਸਿੱਖਿਆ ਦੁਆਰੇ ਨਾਮ ਦੀ ਕਮਾਈ ਕਰਕੇ ਸਹਜ ਪਦ ਵਿਚ ਸਮਾਨਾ ਕਰੋ ॥੪॥੮॥

**ਗਉੜੀ ਮਹਲਾ ੧ ॥ ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥**
**ਮਰਣ ਰਹਣ ਰਸੁ ਅੰਤਰਿ ਭਾਏ ॥ ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥**

ਅੰਨਵੇ ਅੱਖਰਾਂ ਵਲ ਧਿਆਨ ਰੱਖਣਾ :-ਜੇਹੜੇ ਗੁਰੂ ਆਪ ਸੰਸਾਰ ਵਲੋਂ ਮਰੇ ਰਹਿੰਦੇ ਹਨ, ਅਤੇ ਜਿਨ੍ਹਾਂ ਗੁਰਾਂ ਦੇ ਹਿਰਦੇ ਅੰਦਰ ਪਰਮੇਸ਼ਰ ਦਾ ਰਸੁ=ਪ੍ਰੇਮ ਭਾਂਵਦਾ ਹੈ। ਅਜੇਹੇ ਸਤਿਗੁਰੂ ਮਿਲਣ ਤਾਂ ਸਿੱਖ ਨੂੰ ਜੀਵਤਭਾ ਤੋਂ ਮਰਨਾ ਵਿਖਾਂਦੇ ਹਨ, ਜਿਸ ਨੂੰ ਜੀਵਤਭਾ ਤੋਂ ਮਰਨਾ ਵਿਖਾਂਦੇ ਹਨ, ਉਹ ਸਿੱਖ ਗਰਬੁ=ਹੰਕਾਰ ਨੂੰ ਨਵਿਰਤ ਕਰਕੇ ਪੂਰੁ=ਪੂਰਨ ਗਗਨ=ਚੇਤਨਦੇਵ ਨੂੰ ਪਾਂਵਦਾ ਹੈ ॥੧॥

**ਮਰਣੁ ਲਿਖਾਇ ਆਏ ਨਹੀ ਰਹਣਾ ॥**
**ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ਰਹਾਉ॥**

ਸਰੀਰ ਕਰਕੇ ਤਾਂ ਸਾਰੇ ਮਨੁੱਖ ਮਰਨਾ ਲਿਖਾ ਕੇ ਆਏ ਹਨ। ਕਿਸੇ ਦਾ ਭੀ ਸਰੀਰ ਥਿਰ ਨਹੀਂ ਰਹਿਣਾ। ਇਸ ਗੱਲ ਦਾ ਨਿਸਚਾ ਉਨ੍ਹਾਂ ਨੂੰ ਹੋਇਆ ਹੈ, ਜਿਨ੍ਹਾਂ ਨੇ ਹਰੀ ਸਰੂਪ

ਗੁਰਾਂ ਦੀ ਸ਼ਰਨ ਵਿਚ ਰਹਿ ਕੇ ਹਰੀ ਨਾਮ ਜਪ ਨੂੰ ਜਪਿਆ ਹੈ ॥੧॥

**ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥**

**ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥**

ਸਚੇ ਸਤਿਗੁਰੂ ਮਿਲਣ ਤਾਂ ਦਵੈਤ ਨਾਸ ਹੋ ਜਾਂਦੀ ਹੈ ਤੇ ਮਨ ਹਰੀ ਪ੍ਰਭੂ ਦੀ ਪਰਾਪਤੀ ਦੇ ਸਾਧਨ ਵਿਚ ਲਗ ਜਾਂਦਾ ਹੈ, ਜਿਸ ਤੇ ਹਿਰਦਾ ਕੌਲ ਬਿਗਾਸਿ=ਖਿੜ ਜਾਂਦਾ ਹੈ।

**ਜੀਵਤੁ ਮਰੈ ਮਹਾ ਰਸੁ ਆਗੈ ॥੨॥**

ਜੀਵਤਭਾ ਤੋਂ ਮਰੇ, ਤਾਂ ਮਹਾ+ਰਸੁ=ਆਤਮ ਰਸ ਅੱਗੇ ਆ ਕੇ ਪਰਾਪਤ ਹੁੰਦਾ ਹੈ ਅਥਵਾ :-ਮਹਾ×ਰਸੁ=ਬੜਾ ਅਨੰਦ ਰੂਪ ਪਰਮਾਤਮਾ ਆਗੈ=ਅਗ੍ਰ ਭਾਗ ਅਰਥਾਤ ਸਨਮੁਖ ਆ ਕੇ ਪਰਾਪਤ ਹੁੰਦਾ ਹੈ ॥੨॥

**ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥ ਗੁਰ ਕੀ ਪਉੜੀ ਊਚੋ ਊਚਾ ॥**

ਸਚੇ ਸਤਿਗੁਰਾਂ ਨਾਲ ਮਿਲ ਕੇ ਸਚ+ਸੰਜਮਿ=ਨਿਸ਼ਕਪਟ ਇੰਦ੍ਰੀਆਂ ਦਾ ਦਮਨ ਕਰੇ ਤਾਂ ਮਨ ਸੂਚਾ=ਪਵਿੱਤਰ ਹੁੰਦਾ ਹੈ। ਗੁਰਾਂ ਦੀ ਬਖਸ਼ੀ ਹੋਈ ਭਗਤੀ ਰੂਪ ਪੌੜੀ ਉੱਤੇ ਚੜ੍ਹਨ ਨਾਲ ਉਚੇ ਜੋ ਬ੍ਰਹਮਾਂ ਆਦਿਕ ਹਨ, ਉਨ੍ਹਾਂ ਤੋਂ ਭੀ ਉੱਚਾ ਹੋ ਜਾਂਦਾ ਹੈ।

**ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥**

ਗੁਰਾਂ ਦਾ, ਤੇ ਪਰਮੇਸ਼ਰ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ ਜਮਾਂ ਦਾ ਡਰ ਮੂਚਾ=ਕੱਟਿਆ ਜਾਂਦਾ ਹੈ ॥੩॥

**ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥**

**ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥**

ਗੁਰ ਉਪਦੇਸ਼ ਨਾਲ ਮਿਲ ਕੇ ਜੋ ਨਾਮ ਸਿਮਰਣ ਵਿਚ ਮਿਲਿਆ ਹੈ, ਉਹ ਅੰਕਿ=ਸਰੂਪ ਵਿਚ ਸਮਾਇਆ ਹੈ। ਗੁਰਾਂ ਨੇ ਕਿਰਪਾ ਕਰਕੇ ਉਸ ਨੂੰ ਸਰੀਰ ਘਰ ਦੇ ਵਿਚ ਹੀ ਮਹਲੁ=ਸਰੂਪ ਵਿਖਾ ਦਿੱਤਾ ਹੈ।

**ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥**

ਗੁਰੂ ਜੀ ਕਥਨ ਕਰਦੇ ਹਨ ਜਿਸ ਨੇ ਹਉਮੈ ਨੂੰ ਮਾਰਿਆ ਹੈ ਉਸ ਨੂੰ ਵਾਹਿਗੁਰੂ ਨੇ ਆਪਣੇ ਨਾਲ ਮਿਲਾਇਆ ਹੈ ॥੪॥੯॥

# (ਪੰਨਾ ੧੫੪)

## ਗਉੜੀ ਮਹਲਾ ੧ ॥

**ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥**

ਕੀਤੇ ਹੋਏ ਕਰਮਾਂ ਦਾ ਜੋ ਲੇਖ ਮੱਥੇ ਤੇ ਪਿਆ ਹੈ, ਉਸ ਨੂੰ ਭੋਗੇ ਤੋਂ ਬਗੈਰ ਕੋਈ ਮੇਟ ਨਹੀਂ ਸਕਦਾ। ਕੀ ਜਾਣੀਏ, ਅੱਗੇ ਗਿਆਂ ਕੀ ਹਾਲ ਹੋਵੇਗਾ!

**ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥**

ਜੋ ਉਸ ਪਰਮਾਤਮਾਂ ਦਾ ਹੁਕਮ ਹੈ, ਓਹੀ ਕੁਝ ਹੁੰਦਾ ਹੈ। ਉਸ ਤੋਂ ਬਿਨਾਂ ਹੋਰ ਕੋਈ ਦੂਜਾ ਕੁਝ ਕਰਨ ਵਾਲਾ ਨਹੀਂ ਹੈ ॥੧॥

**ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥**

**ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ਰਹਾਉ॥**

ਮੈਂ ਨਹੀਂ ਜਾਣਦਾ, ਆਪ ਦਾ ਕਰਮ= ਅਨੁਗ੍ਰਹੁ ਕੇਡਾ ਕੁ ਹੈ, ਅਤੇ ਤੇਰੀ ਦਾਤ ਕੇਡੀ ਕੁ ਹੈ। ਕਰਮ ਵੀ, ਧਰਮ ਵੀ, ਅਤੇ ਜ਼ਾਤੀ ਭੀ, ਮੈਂਨੇ ਸਭ ਕੁਝ ਤੇਰੇ ਨਾਮ ਦੀ ਪ੍ਰੀਤੀ ਨੂੰ ਜਾਣਿਆ ਹੈ ॥੧॥ਰਹਾਉ॥

**ਤੂ ਏਵਡੁ ਦਾਤਾ ਦੇਵਣਹਾਰੁ ॥ ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥**

ਹੇ ਦੇਵਣਹਾਰੁ ਪ੍ਰਭੂ, ਤੂੰ ਏਡਾ ਵੱਡਾ ਦਾਤਾ ਹੈਂ, ਜੋ ਮੈਂ ਬਿਆਨ,ਨਹੀਂ ਕਰ ਸਕਦਾ।
ਤੇਰੀ ਭਗਤੀ ਦੇ ਭੰਡਾਰਿਆਂ ਦਾ ਕੁਝ ਘਾਟਾ ਨਹੀਂ ਆਉਂਦਾ।

**ਕੀਆ ਗਰਬੁ ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥**

ਮਨੁੱਖ ਦਾ ਹੰਕਾਰ ਕੀਤਾ ਹੋਇਆ ਤੇਰੇ ਨਾਲ ਰਾਸਿ=ਸੂਤ ਨਹੀਂ ਆਉਂਦਾ।
ਮੇਰਾ ਤਾਂ ਜੀਅ ਪਿੰਡ ਧਨ ਆਦਿਕ ਸਭ ਕੁਝ ਆਪ ਜੀ ਦੇ ਪਾਸ ਅਰਪਨ ਹੈ ॥੨॥

**ਤੂੰ ਮਾਰਿ ਜੀਵਾਲਹਿ ਬਖਸਿ ਮਿਲਾਇ ॥**

**ਜਿਉ ਭਾਵੀ ਤਿਉ ਨਾਮੁ ਜਪਾਇ ॥**

ਤੂੰਹੀਂ ਮਾਰਦਾ ਹੈਂ, ਤੂੰਹੀ ਜੀਵਾਉਂਦਾ ਹੈਂ, ਤੂੰਹੀ ਬਖਸ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈਂ। ਜਿਵੇਂ ਭਾਂਵਦਾ ਹੈ ਤਿਵੇਂ ਮੇਰੇ ਪਾਸੋਂ ਆਪਣਾ ਨਾਮ ਜਪਵਾ ਲੈ।

**ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ ਭਰੋਸੈ ਤੇਰੈ ॥੩ ॥**

ਤੂੰਹੀ ਦਾਨਾ=ਦਨਾਅ ਹੈਂ, ਤੇ ਬੀਨਾ=ਦ੍ਰਿਸ਼ਟਾ ਹੈਂ, ਅਤੇ ਮੇਰੇ ਸਿਰ ਤੇ ਸੱਚਾ ਸਾਹਿਬ ਹੈਂ। ਮੈਨੂੰ ਗੁਰ ਸਿਖਿਆ ਦਿਓ, ਮੈਂ ਤਾਂ ਆਪ ਜੀ ਦੇ ਹੀ ਭਰੋਸੇ ਜਿਊਂਦਾ ਹਾਂ ॥੩॥

**ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥ ਗੁਰਬਚਨੀ ਸਚੁ ਸਬਦਿ ਪਛਾਤਾ ॥**

ਆਪ ਜੀ ਦੇ ਪ੍ਰੇਮ ਵਿਚ ਮਨ ਦੇ ਤਦਾਕਾਰ ਹੋਣ ਕਰਕੇ, ਤਨ ਵਿਚ ਪਾਪਾਂ ਰੂਪੀ ਮੈਲ ਨਹੀਂ ਹੈ। ਗੁਰਾਂ ਦੇ ਬਚਨਾਂ ਦੁਆਰੇ ਸਬਦਿ=ਸੰਸਾਰ ਵਿਚ ਹੇ ਸਚੇ ਬ੍ਰਹਮ, ਆਪ ਜੀ ਨੂੰ ਹੀ ਪਛਾਣਿਆ ਹੈ।

**ਤੇਰਾ ਤਾਣੁ ਨਾਮ ਕੀ ਵਡਿਆਈ ॥**
**ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥**

ਸਾਨੂੰ ਤੇਰਾ ਤਾਣੁ=ਬਲ ਹੈ, ਅਤੇ ਆਪ ਜੀ ਦੇ ਨਾਮ ਦੀ ਵਡਿਆਈ ਪਰਾਪਤ ਹੈ। ਗੁਰੂ ਜੀ ਕਥਨ ਕਰਦੇ ਹਨ ਅਸੀਂ ਤੁਹਾਡੀ ਭਗਤੀ ਦੀ, ਵਾ :-ਭਗਤਾਂ ਦੀ ਸ਼ਰਨ ਵਿਚ ਰਹਿਣਾ ਕਰਦੇ ਹਾਂ। ਅਥਵਾ :-ਜਿਨ੍ਹਾਂ ਨੂੰ ਤੇਰਾ ਬਲ ਅਤੇ ਨਾਮ ਦੀ ਵਡਿਆਈ ਪਰਾਪਤ ਹੈ, ਉਨ੍ਹਾਂ ਨੇ ਗੁਰਸ਼ਰਣ ਵਿਚ ਆ ਕੇ ਭਗਤੀ ਵਿਚ ਰਹਿਣਾ ਕੀਤਾ ਹੈ ॥੪॥੧੦॥

**ਗਉੜੀ ਮਹਲਾ ੧ ॥**
**ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥**
**ਅਨ ਭੈ ਵਿਸਰੇ ਨਾਮਿ ਸਮਾਇਆ ॥ ੧ ॥**

ਜਿਸ ਨੇ ਅਕੱਥ ਰੂਪ ਪਰਮੇਸ਼ਰ ਦੇ ਜਸ ਨੂੰ ਆਪ ਕਿਹਾ ਹੈ, ਤੇ ਹੋਰਨਾਂ ਪਾਸੋਂ ਕਹਾਇਆ ਹੈ, ਆਪ ਨਾਮ ਅੰਮ੍ਰਿਤ ਪੀਤਾ ਹੈ ਤੇ ਹੋਰਨਾਂ ਨੂੰ ਪਿਲਾਇਆ ਹੈ। ਉਸ ਦੇ ਅਨ=ਹੋਰ ਸਾਰੇ ਭੈ=ਡਰ ਵਿਸਰ ਗਏ ਹਨ, ਅਤੇ ਉਹ ਨਾਮੀ ਪਰਮਾਤਮਾਂ ਵਿਚ ਅਭੇਦ ਹੋਇਆ ਹੈ।

**ਕਿਆ ਡਰੀਐ ਡਰੁ ਡਰਹਿ ਸਮਾਨਾ ॥**
**ਪੂਰੇ ਗੁਰ ਕੈ ਸਬਦਿ ਪਛਾਨਾ ॥੧॥ਰਹਾਉ॥**

ਹੁਣ ਕਿਸੇ ਤੋਂ ਕੀ ਡਰਨਾ ਹੈ, ਜਦ ਕਿ ਪਰਮੇਸ਼ਰ ਦੇ ਡਰ ਕਰਕੇ ਜਮਾਂ ਦਾ ਡਰ ਸਮਾਨਾ=ਨਾਸ ਹੋ ਗਿਆ ਹੈ। ਕਿਉਂਕਿ ਪਰਿਆਂ ਗੁਰਾਂ ਦੇ ਸ਼ਬਦਿ=ਉਪਦੇਸ਼ ਕਰਕੇ ਬ੍ਰਹਮ ਨੂੰ ਪਛਾਣ ਲਿਆ ਹੈ ॥੧॥ਰਹਾਉ॥

**ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥ ਸਹਜਿ ਸੁਭਾਇ ਮਿਲੇ ਸਾਬਾਸਿ ॥੨॥**

ਜਿਸ ਮਨੁੱਖ ਦੇ ਹਿਰਦੇ ਵਿਚ ਹਰੀ ਰਾਮ ਰਾਸਿ=ਸੱਚਾ ਹੈ, ਅਥਵਾ :-ਜਿਸ ਮਨੁੱਖ ਦੇ ਹਿਰਦੇ ਵਿਚ ਰਾਮੁ=ਵਿਆਪਕ ਹਰੀ ਦੀ ਸ਼ਰਧਾ ਰੂਪ ਰਾਸਿ=ਪੂੰਜੀ ਹੈ।

ਉਸਨੂੰ ਸਹਜਿ ਸੁਭਾਇ=ਸੁਤੇ ਸਿੱਧ ਦਰਗਾਹ ਵਿਚ ਸਾਬਾਸਿ=ਧੰਨਤਾ ਮਿਲਦੀ ਹੈ ॥੨॥

**ਜਾਹਿ ਸਵਾਰੇ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥੩॥**

ਜਿਨ੍ਹਾਂ ਨੂੰ ਸਾਝ+ਬਿਆਲ=ਰਾਤ ਦਿਨ, ਅਥਵਾ :-ਰਾਤ ਤੋਂ ਲੈ ਕੇ ਦਿਨ ਚੜ੍ਹਦੇ

ਤਕ ਪ੍ਰਤੱਖ ਨੀਂਦ ਵਿਚ ਅਥਵਾ :–ਅਵਿੱਦਿਆ ਰੂਪ ਨੀਂਦ ਵਿਚ ਸੁਆ ਛੱਡਿਆ ਹੈ ਉਹ ਮਨਮੁਖ ਕਾਲ ਦੇ ਬੱਧੇ ਹੋਏ ਇਤ+ਉਤ=ਲੋਕ ਪ੍ਰਲੋਕ ਵਿਚ ਧੱਕੇ ਖਾਂਦੇ ਹਨ ॥ ੩ ॥

ਅਥਵਾ :–ਅਵਿੱਦਿਆ ਰੂਪ ਰਾਤ ਦੀ ਨਵਿਰਤੀ ਲਈ ਗਿਆਨ ਰੂਪ ਬਿਆਲ=ਦਿਨ ਚੜ੍ਹਾ ਕੇ ਜਿਨ੍ਹਾਂ ਦੇ ਅੰਤਹਕਰਨ ਨੂੰ ਸਵਾਰਦਾ ਹੈ, ਉਹ ਗੁਰਮੁਖ ਇਤ=ਇਸ ਮਨ ਕਰਕੇ, ਉਤ=ਉਸ ਮੂੰਹ ਕਰਕੇ ਕਾਲ ਨੂੰ ਬਾਧੇ=ਨਾਸ ਕਰਦਾ ਹੈ ॥ ੩ ॥

**ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥**

ਪੂਰੇ ਭਰੋਸੇ ਨਾਲ ਜੋ ਦਿਨ ਰਾਤ ਹਿਰਦੇ ਵਿਚ ਰਾਮ ਨਾਮ ਜਪਦੇ ਹਨ, ਉਹ ਸ਼ੁਭ ਗੁਣਾਂ ਕਰਕੇ ਪੂਰਨ ਹਨ। ਗੁਰੂ ਜੀ ਕਥਨ ਕਰਦੇ ਹਨ–"ਭਰਮ ਦੇ ਦੂਰ ਹੋਣ ਕਰਕੇ, ਉਹ ਰਾਮ ਨਾਮ ਨਾਲ ਮਿਲ ਜਾਂਦੇ ਹਨ" ॥੪॥੧੧॥

## ਗਉੜੀ ਮਹਲਾ ੧ ॥

**ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥**

ਜੋ ਤ੍ਰਿਗੁਣ ਆਤਮਕ ਮਾਇਆ, ਵਾ :–ਸੰਸਾਰ ਨਾਲ ਪਰੇਮ ਕਰਦਾ ਹੈ, ਉਹ ਜੰਮਦਾ ਮਰਦਾ ਹੈ। ਭਾਵੇਂ ਉਹ ਸੋਹਣਾ ਅਕਾਰ ਬਣਾ ਕੇ ਚਾਰੇ ਬੇਦਾਂ ਨੂੰ ਕਥਨ ਕਰ ਲਵੇ।

ਅਥਵਾ :–ਚਾਰੇ ਬੇਦ ਭੀ ਏਹੋ ਆਖਦੇ ਹਨ ਕਿ ਤ੍ਰਿਗੁਣ ਆਤਮਕ ਮਾਇਆ ਨਾਲ ਪਰੇਮ ਕਰਨ ਵਾਲਾ ਮਨੁੱਖ ਆਕਾਰੁ=ਸਰੀਰਾਂ ਨੂੰ ਧਾਰਦਾ ਹੈ।

**ਤੀਨਿ ਅਵਸਥਾ ਕਹਹਿ ਵਖਿਆਨੁ ॥**
**ਤੁਰੀ ਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥**

ਜਾਗ੍ਰਤ, ਸੁਪਨ, ਸਖੋਪਤ ਰੂਪ ਤਿੰਨ ਅਵੱਸਥਾ ਦਾ ਵਖਿਆਨ=ਪ੍ਰਸੰਗ ਬੇਦ ਕਥਨ ਕਰਦੇ ਹਨ। ਪਰ ਹਰੀ ਦੇ ਗਿਆਨ ਸਰੂਪ ਤੁਰੀਆ ਅਵਸਥਾ, ਚੌਥੀ ਭੂਮਿਕਾ ਸਤਿਗੁਰਾਂ ਤੋਂ ਜਾਣੀ ਜਾਂਦੀ ਹੈ ॥ ੧ ॥

**ਰਾਮ ਭਗਤਿ ਗੁਰ ਸੇਵਾ ਤਰਣਾ ॥**
**ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ਰਹਾਉ॥**

ਗੁਰ ਸੇਵਾ ਦੁਆਰੇ ਰਾਮ ਦੀ ਭਗਤੀ ਕਰਕੇ, ਜੋ ਸੰਸਾਰ ਸਮੁੰਦਰ ਤੋਂ ਤਰਨਾ ਕਰਦਾ ਹੈ, ਮੁੜਕੇ ਉਸ ਦਾ ਜਨਮ ਮਰਨ ਨਹੀਂ ਹੁੰਦਾ ॥੧॥ਰਹਾਉ॥

**ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥**

ਸਭ ਕੋਈ ਕਹਿੰਦਾ ਹੈ, ਮੈਨੂੰ ਧਰਮ ਅਰਥ ਕਾਮ ਮੋਖ ਰੂਪ ਚਾਰੇ ਪਦਾਰਥ ਮਿਲ ਜਾਣ। ਸਤਾਈ ਸਿੰਮ੍ਰਤੀਆਂ ਛੇ ਸਾਸ਼ਤ੍ਰਾਂ ਦੇ ਪੜ੍ਹਨ ਵਾਲੇ, ਜੋ ਪੰਡਿਤ ਹਨ, ਉਹ ਭੀ ਮੂੰਹੋਂ ਕਹਿੰਦੇ

ਹਨ, "ਸਾਨੂੰ ਚਾਰ ਪਦਾਰਥ ਮਿਲਣ"। ਪਰ :-

**ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥**

**ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥**

ਪੂਰਨ ਗੁਰਾਂ ਤੋਂ ਬਿਨਾਂ ਅਰਥੁ=ਸਿਧਾਂਤ ਦਾ ਵਿਚਾਰ ਕਿਸੇ ਨੇ ਨਹੀਂ ਪਾਇਆ।

ਗੁਰਮੁਖਾਂ ਨੇ ਹਰੀ ਦੀ ਭਗਤੀ ਕਰਕੇ ਮੁਕਤ ਰੂਪ ਪਦਾਰਥ ਨੂੰ ਪਾਇਆ ਹੈ ॥੨॥

**ਜਾਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥**

ਅੰਨਵੇ ਅੱਖਰ :- ਗੁਰਮੁਖ=ਗੁਰਾਂ ਦੁਆਰੇ ਜਿਸ ਦੇ ਹਿਰਦੇ ਵਿਚ ਭਗਤੀ ਪਰਾਪਤ ਹੋਈ ਹੈ। ਉਸੇ ਦੇ ਹਿਰਦੇ ਵਿਚ ਹਰੀ ਵਸਿਆ=ਸਾਖਿਆਤਕਾਰ ਹੋਇਆ ਹੈ।

**ਹਰਿ ਕੀ ਭਗਤਿ ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥੩॥**

ਹਰੀ ਦੀ ਭਗਤੀ ਕਰਕੇ ਹੀ ਮੁਕਤੀ ਅਨੰਦ ਮਿਲਦਾ ਹੈ।

ਗੁਰ ਸਿੱਖਿਆ ਵਾਲੇ ਨੇ ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਪਾਇਆ ਹੈ ॥ ੩ ॥

**ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥**

**ਆਸਾ ਮਾਹਿ ਨਿਰਾਸੁ ਬੁਝਾਇਆ ॥**

ਜਿਨ੍ਹਾਂ ਗੁਰਾਂ ਨੇ ਆਪ ਪਰਮੇਸ਼ਰ ਨੂੰ ਪਾਇਆ ਹੈ, ਉਨ੍ਹਾਂ ਨੇ ਦੇਖਿ=ਗਿਆਨ ਦ੍ਰਿਸ਼ਟੀ ਨੂੰ ਵਿਖਾਇਆ ਹੈ। ਅਥਵਾ :-ਜਿਸ ਨੇ ਵੀ ਪਾਇਆ ਹੈ, ਉਸ ਨੂੰ ਗੁਰਾਂ ਨੇ ਵਿਖਾਇਆ ਹੈ ਤਾਂਹੀ ਉਸ ਨੇ ਵੇਖਿਆ ਹੈ। ਕਿਉਂਕਿ-ਗੁਰਾਂ ਨੇ ਆਸਾ ਰੂਪ ਸੰਸਾਰ ਵਿਚ, ਵਾ:-ਪਦਾਰਥਾਂ ਦੀ ਆਸਾ ਦੇ ਵਿਚ ਹੀ ਨਿਰਾਸਤਾਈ ਨੂੰ ਸਮਝਾ ਦਿੱਤਾ ਹੈ।

**ਦੀਨਾ ਨਾਥੁ ਸਰਬ ਸੁਖਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥**

ਜੋ ਗਰੀਬਾਂ ਦਾ ਸੁਆਮੀ ਹੈ ਤੇ ਸਾਰਿਆਂ ਸੁਖਾਂ ਦਾ ਦਾਤਾ ਹੈ। ਗੁਰੂ ਜੀ ਕਥਨ ਕਰਦੇ ਹਨ-- ਉਸ ਹਰੀ ਦੇ ਚਰਨਾਂ ਨਾਲ ਉਸ ਮਨੁੱਖ ਦਾ ਮਨ ਰਾਤਾ=ਰੰਗਿਆ ਗਿਆ ਹੈ ॥੪॥੧੨।

**ਗਉੜੀ ਚੇਤੀ ਮਹਲਾ ੧ ॥**

ਇਸ ਸ਼ਬਦ ਵਿਚ ਜੀਵ ਤੇ ਦੇਹ ਦਾ ਸੰਬਾਦ ਗੁਰੂ ਸਾਹਿਬ ਜੀ ਆਪ ਤਟੱਸਥੀ ਰੂਪ ਹੋ ਕੇ ਵਰਣਨ ਕਰਦੇ ਹਨ। ਜੀਵ ਨੇ ਕਿਹਾ-

**ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥**

ਹੇ ਕਾਇਆ=ਦੇਹ ! ਤੂੰ ਆਪਣੇ ਆਪ ਨੂੰ ਅੰਮ੍ਰਿਤ-ਅੱਮਿਰਤੂ ਜਾਣ ਕੇ ਸੁਖਾਂ ਵਿਚ ਬੈਠੀ ਰਹਿੰਦੀ ਹੈਂ, ਪਰ ਇਹ ਸੰਸਾਰ ਤਾਂ ਬਾਜ਼ੀਗਰ ਦੀ ਬਾਜ਼ੀ ਅਰਥਾਤ ਮਦਾਰੀ ਦੀ ਖੇਡ ਵਾਂਗੂ ਮਿਥਿਆ ਹੈ।

## ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥

ਦੇਹ ਆਖਦੀ ਹੈ :- ਹੇ ਜੀਵ ! ਤੂੰ ਪਦਾਰਥਾਂ ਦੇ ਖਾਣ ਦਾ ਲਬ ਤੇ ਪਦਾਰਥਾਂ ਦੇ ਇਕੱਠਿਆਂ ਕਰਨ ਦਾ ਲੋਭ ਅਤੇ ਮੁਚੁ=ਬਹੁਤੇ ਝੂਠ ਨੂੰ ਕਮਾਉਂਦਾ ਹੈਂ ਇਸ ਕਰਕੇ ਤੂੰ ਬਹੁਤ ਹੀ ਪਾਪਾਂ ਦਾ ਭਾਰ ਉਠਾ ਰਿਹਾ ਹੈਂ ।

## ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਊਪਰਿ ਛਾਰੋ ॥ ੧ ॥

ਜੀਵ ਆਖਦਾ ਹੈ :-- ਹੇ ਕਾਇਆਂ ਤੂੰ ਕਿਹੜੀ ਗੱਲ ਦਾ ਮਾਣ ਕਰਦੀ ਹੈਂ, ਮੈਂ ਤੈਨੂੰ ਇਸ ਤਰ੍ਹਾਂ ਰੁਲਦਿਆਂ ਵੇਖਿਆ ਹੈ, ਜਿਵੇਂ ਧਰਤੀ ਉੱਤੇ ਛਾਰੋ=ਖੇਹ ਰੁਲਦੀ ਹੈ ॥ ੧ ॥

## ਸੁਣਿ ਸੁਣਿ ਸਿਖ ਹਮਾਰੀ ॥

## ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ਰਹਾਉ॥

ਦੇਹ ਆਖਦੀ ਹੈ :-ਹੇ ਜੀਵ ! ਤੂੰ ਸੁਣਿ=ਕੰਨ ਦੇ ਕੇ ਮੇਰੀ ਸਿੱਖਿਆ ਸੁਣ ਲੈ, ਹੇ ਮੇਰੇ ਪਿਆਰੇ ਜੀਵ ! ਸੁਕ੍ਰਿਤ=ਪੁੰਨ ਕਰਮ ਕੀਤਾ ਹੋਇਆ ਹੀ ਤੇਰੇ ਨਾਲ ਰਹੇਗਾ, ਇਹ ਯਾਦ ਰੱਖ ਲੈ ਮਨੁੱਖਾ ਜਨਮ ਦੇ ਮਿਲਣ ਦੀ ਵਾਰੀ ਫਿਰ ਨਹੀਂ ਆਵੇਗੀ ॥੧॥ਰਹਾਉ॥

## (ਪੰਨਾ ੧੫੫)

## ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥

ਜੀਵ ਆਖਦਾ ਹੈ :-ਹੇ ਮੇਰੀ ਕਾਇਆਂ, ਮੈਂ ਤੈਨੂੰ ਆਖਦਾ ਹਾਂ, ਤੂੰ ਮੇਰੀ ਸਿੱਖਿਆ ਸੁਣ ਲੈ ।

## ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇ ਤਬਾਰੀ ॥

ਤੂੰ ਜੋ ਪਰਾਈ ਨਿੰਦਿਆ ਤੇ ਚਿੰਦਾ=ਉਸਤਤੀ ਕਰਦੀ ਹੈਂ, ਅਤੇ ਝੂਠੀ ਤਬਾਰੀ=ਚੁਗਲੀ ਲਗਾਂਦੀ ਹੈਂ ਇਹ ਤੂੰ ਛੱਡ ਦੇ, ਇਸ ਦਾ ਫਲ ਤੈਨੂੰ ਦੁੱਖ ਭੋਗਣਾ ਪਏਗਾ ।

## ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥

ਦੇਹ ਆਖਦੀ ਹੈ :-ਹੇ ਜੀਵ "ਤੂੰ ਕਿਹੜਾ ਭਲਾਮਾਨਸ ਹੈਂ ! ਤੂੰ ਤਾਂ ਪਰਾਈਆਂ ਵੇਲਿ=ਇਸਤ੍ਰੀਆਂ ਵਲ ਖੋਟੀ ਨਿਗਾਹ ਕਰਕੇ ਵੇਖਦਾ ਹੈਂ, ਅਤੇ ਚੋਰੀ ਆਦਿਕ ਬੁਰਿਆਈਆਂ ਕਰਦਾ ਹੈਂ ।"

## ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥

ਜੀਵ ਆਖਦਾ ਹੈ :-"ਹੇ ਕਾਇਆਂ, ਜਿਸ ਵੇਲੇ ਮੈਂ ਹੰਸੁ=ਜੀਵ ਚਲਿਆ ਗਿਆ, ਤਾਂ ਤੂੰ ਪਿੱਛੇ ਇਸ ਤਰ੍ਹਾਂ ਰਹੇਂਗੀ, ਜਿਵੇਂ ਛੁੱਟੜ ਇਸਤ੍ਰੀ ਹੁੰਦੀ ਹੈਂ" ॥ ੨ ॥

**ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥**

ਹੇ ਕਾਇਆਂ ! ਤੂੰ ਤਾਂ ਸੰਸਾਰ-ਸੁਪਨੇ ਅੰਦਰ ਇਸਥਿਤ ਹੋ ਰਹੀ ਹੈਂ,
ਦੇਹ ਨੇ ਕਿਹਾ :–"ਹੇ ਜੀਵ ਤੂੰ ਕਿਹੜਾ ਚੰਗਾ ਕਰਮ ਕਮਾਇਆ ਹੈ ?"

**ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥**

ਜੀਵ ਆਖਦਾ ਹੈ :–"ਹੇ ਕਾਇਆ, ਜਦ ਮੈਂ ਚੋਰੀ ਕਰਕੇ ਤੇਰੇ ਖਾਣ ਪੀਣ ਵਾਸਤੇ ਕੁਝ ਲਿਆਂਦਾ "ਤਾਂਹੀਂ ਤੇਰੇ ਮਨ ਵਿਚ ਮੈਂ ਚੰਗਾ ਲੱਗਾ।" ਅੱਗੋਂ ਗੁਰੂ ਜੀ ਆਖਦੇ ਹਨ–ਜਿਸ ਘਰ ਵਿਚ ਇਸ ਤਰ੍ਹਾਂ ਇਸਤਰੀ ਪਤੀ ਦਾ ਝਗੜਾ ਹੁੰਦਾ ਰਹਿੰਦਾ ਹੈ :–

**ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥**

ਉਨ੍ਹਾਂ ਦੀ ਇਸ ਹਲਤਿ=ਲੋਕ ਵਿਚ ਸੋਭਾ ਨਹੀਂ ਹੁੰਦੀ, ਅਤੇ ਪਲਤਿ=ਪ੍ਰਲੋਕ ਵਿਚ ਭੀ ਢੋਈ=ਜਗ੍ਹਾ ਨਹੀਂ ਮਿਲਦੀ, ਉਨ੍ਹਾਂ ਨੇ ਸੁੰਦਰ ਮਨੁੱਖਾ ਜਨਮ ਅਹਿਲਾ=ਨਿਸਫਲ ਗੁਆ ਦਿੱਤਾ ਹੈ ॥ ੩ ॥

**ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ,**
**ਮੇਰੀ ਬਾਤ ਨ ਪੁਛੈ ਕੋਈ ॥੧॥ਰਹਾਉ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਦੇਹ ਆਖਦੀ ਹੈ "ਹੇ ਜੀਵ ਤੇਰੇ ਬਿਨਾਂ ਮੈਂ ਚੰਗੀ ਦੁਹੇਲੀ=ਦੁਖੀ ਹੋ ਰਹੀ ਹਾਂ, ਹੁਣ ਤਾਂ ਮੇਰੀ ਕੋਈ ਗੱਲ ਭੀ ਨਹੀਂ ਪੁੱਛਦਾ ॥੧॥ਰਹਾਉ॥
ਹੁਣ ਗੁਰੂ ਜੀ ਆਪਣੇ ਵਲੋਂ ਸੁਭ ਸਿੱਖਿਆ ਦੇਂਦੇ ਹਨ–

**ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥**

ਤੁਰਕਾਨ ਦੇਸ ਦੇ ਤਾਜੀ=ਘੋੜੇ, ਸੁਇਨਾ=ਸੋਨਾ, ਰੁਪਾ=ਚਾਂਦੀ ਅਤੇ ਕਪੜਿਆਂ ਦੇ ਭਾਰ।

**ਕਿਸਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥**

ਇਤਆਦਿਕ ਸਾਰੇ ਪਦਾਰਥ ਅੱਜ ਤੱਕ ਕਿਸੇ ਦੇ ਨਾਲ ਨਹੀਂ ਚੱਲੇ, ਗੁਰੂ ਜੀ ਕਥਨ ਕਰਦੇ ਹਨ–ਮੂਰਖ ਪੁਰਸ਼ ਐਵੇਂ ਹੀ ਇਨ੍ਹਾਂ ਪਰ ਝੜਿ×ਝੜਿ ਡਿਗ ਡਿਗ ਪੈਂਦੇ ਹਨ।

**ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥ ੪ ॥**

ਮਿਸਰੀ ਦੇ ਕੂਜਾ–ਕੁੱਜੇ ਅਥਵਾ :–ਕੂ+ਜਾ=ਪ੍ਰਿਥਵੀ ਦੇ ਜਾਏ ਹੋਏ ਅਰਥਾਤ ਪੈਦਾ ਕੀਤੇ ਹੋਇ ਫਲ ਵਗੈਰਾ, ਮੇਵਾ=ਸੌਗੀ ਪਿਸਤੇ, ਬਦਾਮ, ਖਰੋਟ, ਵਗੈਰਾ ਮੈਂ ਸਭ ਕੁਝ ਚਾਖਿਆ=ਖਾਧਾ ਹੈ, ਪਰ ਇਨ੍ਹਾਂ ਸਾਰਿਆਂ ਨਾਲੋਂ ਇਕ ਆਪ ਜੀ ਦਾ ਨਾਮ ਅੰਮ੍ਰਿਤ ਹੀ ਮਿੱਠਾ ਲੱਗਾ ਹੈ ॥ ੪ ॥

## ਦੇ ਦੇ ਨੀਵ ਦਿਵਾਲ ਉਸਾਰੀ ਭਸ ਮੰਦਰ ਕੀ ਢੇਰੀ ॥

ਜੋ ਨੀਹਾਂ ਦੇ ਦੇ ਕੇ ਦਿਵਾਲ=ਕੰਧ ਉਸਾਰੀ ਹੈ, ਉਹ ਮੰਦਰ ਭਸ=ਸਵਾਹ ਦੀ ਢੇਰੀ ਹੈ। ਏਸੇ ਤਰ੍ਹਾਂ ਮਨ ਲਗਾ ਕੇ ਚੰਗੇ ਪਦਾਰਥ ਖੁਆ ਕੇ, ਜੋ ਸਰੀਰ ਦੀ ਪਾਲਣਾ ਕੀਤੀ ਹੈ, ਇਸ ਸਰੀਰ ਮੰਦਰ ਨੇ ਸਵਾਹ ਦੀ ਢੇਰੀ ਹੋ ਜਾਣਾ ਹੈ।

## ਸੰਚੇ ਸੰਚਿ ਨ ਦੇਈ ਕਿਸਹੀ ਅੰਧੁ ਜਾਣੈ ਸਭ ਮੇਰੀ ॥

ਸੰਚਿ=ਪਦਾਰਥਾਂ ਨੂੰ ਸੰਚੇ=ਇਕੱਠਾ ਕਰੀ ਜਾਂਦਾ ਹੈ, ਅਥਵਾ :-ਪਦਾਰਥ ਇਕੱਠੇ ਹੀ ਇਕੱਠੇ ਕਰੀ ਜਾਂਦਾ ਹੈ, ਕਿਸੇ ਨੂੰ ਦੇਂਦਾ ਨਹੀਂ ਕਿਉਂਕਿ ਇਹ ਅੰਨ੍ਹਾਂ ਜਾਣਦਾ ਹੈ। "ਇਹ ਸਾਰੀ ਦੌਲਤ ਮੇਰੀ ਹੈ"।

## ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥ ੫ ॥

ਜਿਸ ਰਾਵਨ ਦੀ ਲੰਕਾ ਸੋਨੇ ਦੀ ਸੀ, ਮਾੜੀ=ਅਟਾਰੀ ਭੀ ਸੋਨੇ ਦੀ ਸੀ, ਜੇਕਰ ਉਹ ਰਾਵਨ ਆਪਣੇ ਨਾਲ ਕੁਝ ਨਹੀਂ ਲੈ ਗਿਆ ਤਾਂ ਹੋਰ ਕੌਣ ਲਿਜਾ ਸਕਦਾ ਹੈ। ਨਿਯਮ ਸਮਝ ਲਓ ਇਹ ਸੰਪਦਾ ਕਿਸੇ ਦੀ ਭੀ ਨਹੀਂ ॥ ੫ ॥

## ਸੁਣਿ ਮੂਰਖ ਮੰਨਿ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ਰਹਾਉ॥

ਹੇ ਅਜਾਣਾ=ਬੇਸਮਝ ਮੂਰਖ ਮਨ ਸੁਣ ! ਉਸ ਪਰਮੇਸ਼ਰ ਦੇ ਭਾਣੇ ਅਨੁਸਾਰ ਹੀ ਸਭ ਕੁਝ ਹੁੰਦਾ ਹੈ ॥੧॥ਰਹਾਉ॥

## ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥

ਉਹ ਸਾਡਾ ਮਾਲਕ ਵੱਡਾ ਸ਼ਾਹ ਹੈ, ਅਤੇ ਅਸੀਂ ਸਾਰੇ ਉਸ ਦੇ ਵਣਜਾਰੇ ਹਾਂ।

## ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥

ਸਾਡਾ ਜੀਅ ਪਿੰਡੁ=ਸਰੀਰ ਆਦਿਕ ਸਾਰੀ ਮੂੜੀ ਉਸੇ ਦੀ ਦਿੱਤੀ ਹੋਈ ਹੈ, ਉਹ ਆਪ ਹੀ ਮਾਰਦਾ ਤੇ ਜਿਵਾਉਂਦਾ ਹੈ ॥ ੬॥੧॥੧੩॥

## ਗਉੜੀ ਚੇਤੀ ਮਹਲਾ ੧ ॥

## ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥

ਹੇ ਮਨਾ=ਪਿਆਰੇ ਅਵਰਿ=ਹੋਰ ਕਾਮ ਆਦਿਕ ਪੰਜ ਵੈਰੀ ਹਨ, 'ਹਮ ਏਕ ਜਨਾ'=ਮੈਂ ਇਕੱਲਾ ਮਨੁੱਖ ਹਾਂ ਉਨ੍ਹਾਂ ਪੰਜਾਂ ਵੈਰੀਆਂ ਤੋਂ ਮੈਂ ਆਪਣੇ ਘਰ=ਸਰੀਰ ਤੇ ਬਾਰੁ=ਇੰਦ੍ਰੀਆਂ ਨੂੰ ਕਿਵੇਂ ਸਾਂਭ ਕੇ ਰੱਖਾਂ ?

## ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥

ਇਹ ਨਿੱਤ ਹੀ ਮਾਰਦੇ ਹਨ ਅਰਥਾਤ ਬਦੋਬਦੀ ਵਿਸ਼ਿਆਂ ਵਲ ਲਗਾਂਦੇ ਹਨ।

ਅਥਵਾ :-ਇਨ੍ਹਾਂ ਦਾ ਮਾਰਨਾ ਏਹੋ ਹੈ, ਜਿਹੜਾ ਜਨਮ ਮਰਨ ਦੇਂਦੇ ਰਹਿੰਦੇ ਹਨ, ਅਤੇ ਨਿੱਤ ਹੀ ਸ਼ੁਭ ਗੁਣਾਂ ਰੂਪੀ ਧਨ ਨੂੰ ਲੁਟਦੇ ਹਨ। ਮੈਂ ਕਿਸ ਪੁਰਸ਼ ਦੇ ਅੱਗੇ ਜਾ ਕੇ ਪੁਕਾਰ ਕਰਾਂ ? ॥ ੧ ॥

ਗੁਰ ਉੱਤਰ :-

**ਸ੍ਰੀ ਰਾਮ ਨਾਮਾ ਉਚਰੁ ਮਨਾ ॥**

**ਆਗੈ ਜਮ ਦਲੁ ਬਿਖਮੁ ਘਨਾ ॥੧॥ਰਹਾਉ॥**

ਹੇ ਪਿਆਰੇ ! ਤੂੰ ਸ੍ਰੀ ਰਾਮ ਨਾਮ ਨੂੰ ਉਚਾਰਨਾ ਕਰ ਤਾਂ ਤੇਰਾ ਬਚਾਉ ਹੋਵੇਗਾ। ਕਿਉਂਕਿ ਅੱਗੇ ਪ੍ਰਲੋਕ ਰਸਤੇ ਵਿਚ ਵੀ ਜਮਾਂ ਦਾ ਬੜਾ ਕਠਨ ਦਲ ਹੈ।

**ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ ॥**

ਪਰਮੇਸ਼ਰ ਨੇ ਦੇਹ ਰੂਪੀ ਮੜੋਲੀ=ਕੋਠੀ ਉਸਾਰ ਕੇ ਨੌਂ ਗੋਲਕਾਂ ਰੂਪੀ ਨੌਂ ਦਰਵਾਜ਼ੇ ਰੱਖੇ ਹਨ, ਜਿਸ ਦੇਹ ਰੂਪੀ ਕੋਠੀ ਵਿਚ ਜੀਵ ਰੂਪੀ ਸਾਧਨਾ=ਇਸਤ੍ਰੀ ਬੈਠੀ ਹੈ।

**ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥**

ਇਹ ਜੀਵ ਰੂਪੀ ਇਸਤ੍ਰੀ, ਆਪ ਨੂੰ ਅੰਮ੍ਰਿਤ=ਅਮਰ ਜਾਣ ਕੇ ਨਿਤਾਪ੍ਰਤੀ ਕੇਲ=ਖੁਸ਼ੀਆਂ ਕਰਦੀ ਹੈ। ਅਵਰਿ=ਹੋਰ ਜੇਹੜੇ ਪੰਜ ਪੁਰਸ਼ ਪੰਜ ਕਾਮ ਆਦਿਕ ਹਨ, ਉਹ ਗਿਆਨ ਇੰਦ੍ਰੀਆਂ ਨਾਲ ਮਿਲ ਕੇ ਇਸ ਜਨਾ=ਇਸਤ੍ਰੀ ਨੂੰ ਲੁੱਟੀ ਜਾਂਦੇ ਹਨ ॥੨॥

**ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ ॥**

ਜਿਸ ਵੇਲੇ ਜਮਾਂ ਨੇ ਅਸਥੂਲ ਦੇਹ ਰੂਪੀ ਮੜੋਲੀ=ਕੋਠੀ ਢਾਹ ਕੇ ਦੇਹੁਰਾ=ਸੂਖਮ ਸਰੀਰ ਲੁੱਟ ਲਿਆ ਤਿਸ ਵੇਲੇ ਜਨਾ=ਜਮਦੂਤਾਂ ਨੇ ਇਕ ਜੀਵ ਰੂਪੀ ਸਾਧਨ=ਇਸਤ੍ਰੀ ਨੂੰ ਫੜ ਲਿਆ।

**ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥**

ਜਿਸ ਵੇਲੇ ਜਮਾਂ ਦਾ ਡੰਡਾ ਸਿਰ ਤੇ ਵਜਾ ਤੇ ਗਲ ਵਿਚ ਸੰਗਲ ਪੈ ਗਿਆ, ਉਸ ਵੇਲੇ ਉਹ ਪੰਚ ਜਨਾ= ਪੰਜ ਕਾਮ ਆਦਿਕ ਭੱਜ ਜਾਂਦੇ ਹਨ ॥ ੧ ॥

**ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥**

ਕਾਮਣਿ=ਇਸਤ੍ਰੀ ਤਾਂ ਪੁਰਸ਼ ਪਾਸੋਂ ਸੋਨੇ ਦੇ ਗਹਿਣਿਆਂ ਨੂੰ ਤੇ ਰੁਪਾ=ਚਾਂਦੀ ਦੇ ਭਾਂਡਿਆਂ ਨੂੰ ਲੋੜੈ=ਚਾਹੁੰਦੀ ਹੈ, ਅਤੇ ਮਿੱਤਰ-ਪੁਰਸ਼ ਇਸ ਦੇ ਪਾਸੋਂ ਚੰਗੇ ਚੰਗੇ ਪਦਾਰਥ ਖਾਣਾ ਚਾਹੁੰਦੇ ਹਨ।

**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥**

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਦੇ ਵਾਸਤੇ ਇਹ ਜੀਵ ਪਾਪ ਕਰਮਾਂ ਨੂੰ ਕਰਦਾ ਹੈ,

ਇਸ ਲਈ ਅੰਤ ਨੂੰ ਜਮਾਂ ਦਾ ਬੱਧਾ ਹੋਇਆ ਜਮਪੁਰੀ ਵਿਚ ਜਾਂਦਾ ਹੈ ॥ ੪ ॥ ੨ ॥ ੧੪ ॥

## ਗਉੜੀ ਚੇਤੀ ਮਹਲਾ ੧ ॥

ਨੌਂ ਪ੍ਰਕਾਰ ਦੀ ਗਉੜੀ ਵਿਚੋਂ 'ਚੇਤੀ' ਭੀ ਇਕ ਗਉੜੀ ਦੀ ਜ਼ਾਤੀ ਹੈ।

**ਉਥਾਨਕਾ :**—ਇਕ ਜੋਗੀ ਨੇ ਆ ਕੇ ਕਿਹਾ, "ਮੈਨੂੰ ਜੋਗ ਵਿਚੋਂ ਬੜਾ ਅਨੰਦ ਪ੍ਰਾਪਤ ਹੋਇਆ ਹੈ ਆਪ ਭੀ ਜੋਗ ਭੇਖ ਨੂੰ ਧਾਰਨ ਕਰੋ" ਗੁਰੂ ਜੀ ਨੇ ਕਿਹਾ, "ਅਸਾਂ ਨੇ ਅੱਗੇ ਹੀ ਅੰਤ੍ਰੀਵ ਜੋਗ ਭੇਖ ਧਾਰਿਆ ਹੋਇਆ ਹੈ ਤੂੰ ਭੀ ਇਸ ਤਰ੍ਹਾਂ ਦਾ ਜੋਗ ਭੇਖ ਧਾਰਨਾ ਕਰ।" ਉਸਨੇ ਕਿਹਾ "ਆਪ ਸੁਣਾਓ ਜਿਹੜਾ ਭੇਖ ਤੁਸਾਂ ਨੇ ਧਾਰਿਆ ਹੋਇਆ ਹੈ ?" ਗੁਰ ਉੱਤਰ :—

## ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥

ਜੋਗੀ ਤਾਂ ਪ੍ਰਤੱਖ ਮੁੰਦਰਾਂ ਪਾਉਂਦੇ ਹਨ, ਸਾਡੀਆਂ ਉਹ ਮੁੰਦਰਾਂ ਹਨ, ਜੋ ਘਟ ਨੂੰ ਭੀਤਰ ਸੇ ਮੰਦ ਵਾਸ਼ਨਾਂ ਵੱਲੋਂ ਮੁੰਦ੍ਰਾ=ਬੰਦ ਕੀਤਾ ਹੈ। ਅਤੇ ਕਾਇਆਂ ਨੂੰ ਜਿਹੜਾ ਵਿਸ਼ਿਆਂ ਤੋਂ ਰਹਿਤ ਕੀਤਾ ਹੈ, ਅਥਵਾ :—ਕਾਇਆ=ਬੁੱਧੀ ਨੂੰ ਜਿਹੜਾ ਪਰਮੇਸ਼ਰ ਪ੍ਰਾਇਣ ਕੀਤਾ ਹੈ ਇਹ ਅਸਾਂ ਨੇ ਖਿੰਥਾ ਪਹਿਰੀ ਹੈ।

## ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥ ੧ ॥

ਹੇ ਰਾਵਲ—ਜੋਗੀ ਜੀ ! ਪੰਜ ਗਿਆਨ ਇੰਦ੍ਰੀਆਂ ਨੂੰ, ਵਾ :—ਪੰਜ ਕਾਮ ਆਦਿਕਾਂ ਨੂੰ ਜਿਹੜਾ ਵਸੀਕਾਰ ਕੀਤਾ ਹੈ, ਇਹ ਸਾਡੇ ਪੰਜ ਚੇਲੇ ਹਨ। ਇਸ ਮਨ ਨੂੰ ਜਿਹੜਾ ਪਰਮੇਸ਼ਰ ਪ੍ਰਾਇਣ ਕੀਤਾ ਹੈ, ਅਥਵਾ :—ਇਸ ਮਨ ਨੂੰ ਜਿਹੜਾ ਤੀਰ ਵਾਂਙੂ ਸਿੱਧਾ ਕੀਤਾ ਹੈ ਏਹੋ ਅਸਾਂ ਨੇ ਡੰਡਾ ਫੜਿਆ ਹੈ ॥ ੧ ॥

## ਜੋਗ ਜੁਗਤਿ ਇਵ ਪਾਵਸਿਤਾ

ਇਸ ਪ੍ਰਕਾਰ ਦੇ ਜੋਗ ਵਿਚ ਅਸਾਂ ਨੇ ਜੁਗਤਿ=ਜੁੜਨਾ ਪਾਉਣਾ ਕੀਤਾ ਹੈ।

ਅਥਵਾ :—ਹੇ ਜੋਗੀ ! ਇਸ ਪ੍ਰਕਾਰ ਜੋਗ ਦੀ ਜੁਗਤੀ ਪਾਈ ਜਾਂਦੀ ਹੈ।

## ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ਰਹਾਉ॥

ਇਕ ਸਬਦੁ—ਬ੍ਰਹਮ ਹੀ ਇਸਥਿਤ ਹੈ, ਹੋਰ ਦੂਜਾ ਸੰਸਾਰ ਨਾਸਤਿ=ਨਾਸ ਰੂਪ ਹੈ, ਇਸ ਤਰ੍ਹਾਂ ਦਾ ਜੋ ਦ੍ਰਿੜ ਨਿਸਚਾ ਹੈ, ਏਹੀ ਕੰਦ ਮੂਲ ਦੇ ਖਾਣੇ ਵਿਚ ਮਨ ਨੂੰ ਲਗਾਉਣਾ ਕੀਤਾ ਹੈ। ਅਥਵਾ :—ਇਕ ਬ੍ਰਹਮ ਨੂੰ ਸਚਾ ਨਿਸਚੇ ਕਰਨਾ, ਇਹ ਕੰਦ ਦੇ ਖਾਣ ਵਿਚ ਮਨ ਨੂੰ ਲਗਾਇਆ ਹੈ, ਹੋਰ ਦੂਜਾ ਸੰਸਾਰ ਨੂੰ ਨਾਸ ਰੂਪ ਨਿਸਚੇ ਕਰਨਾ; ਇਹ ਮੂਲ ਦੇ ਖਾਣ ਵਿਚ ਮਨ ਨੂੰ ਲਗਾਇਆ ਹੈ, ਨੋਟ :—ਜੋ ਬ੍ਰਿੱਛਾਂ ਨਾਲ ਫਲ ਲਗਦਾ ਹੈ ਉਸ ਨੂੰ ਕੰਦ ਆਖਦੇ ਹਨ, ਜੋ ਜ਼ਮੀਨ ਦੇ ਵਿਚ ਹੁੰਦਾ ਹੈ ਉਸ ਨੂੰ ਮੂਲ ਆਖਦੇ ਹਨ।

**ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥**

ਜੇ ਮੂੰਡਿ+ਮੁੰਡਾਇਐ=ਸਿਰ ਦੇ ਮੁੰਨਾਇਆਂ ਹੀ ਗੁਰੂ, ਵਾ :-ਚੇਤਨ ਪਰਮੇਸ਼ਰ ਪਾ ਲਿਆ ਜਾਵੇ ਤਦ ਤਾਂ ਹਮ=ਸਭਨਾਂ ਨੇ ਗੰਗਾ ਨੂੰ ਗੁਰੂ ਕੀਤਾ ਹੈ, ਕਿਉਂਕਿ ਸਾਰੇ ਲੋਕੀ ਗੰਗਾ ਤੇ ਜਾ ਕੇ ਸਿਰ ਮੂੰਹ ਮੁਨਾਉਂਦੇ ਹਨ, ਪਰ ਇਸ ਤਰ੍ਹਾਂ ਕਰਨ ਨਾਲ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ, ਨਾਹੀ ਚੇਲਾ ਪੁਣਾ ਸਿੱਧ ਹੋ ਸਕਦਾ ਹੈ।

**ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥**

ਜੋ ਸੁਆਮੀ ਤਿੰਨਾਂ ਲੋਕਾਂ ਨੂੰ ਤਾਰਨ ਵਾਲਾ ਹੈ, ਉਸ ਇਕ ਨੂੰ ਇਹ ਅੰਨ੍ਹਾ ਮਨੁੱਖ ਚੇਤੇ ਹੀ ਨਹੀਂ ਕਰਦਾ।

**ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥**

ਪਟੰਬੁ=ਪਖੰਡ, ਵਾ :-ਠੱਗੀ ਕਰਕੇ ਗੱਲਾਂ ਵਿਚ ਹੀ ਮਨ ਨੂੰ ਲਾਉਂਦਾ ਹੈ, ਇਸ ਤਰ੍ਹਾਂ ਕਰਨ ਨਾਲ ਮੂਲਿ=ਕਦੇ ਭੀ ਸੰਸਾ ਨਹੀਂ ਜਾਵੇਗਾ।

**(ਪੰਨਾ ੧੫੬)**

**ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥ ੩ ॥**

ਜੇਕਰ ਇਕ ਵਾਹਿਗੁਰੂ ਦੇ ਚਰਨਾਂ ਵਿਚ ਚਿਤ ਬਿਰਤੀ ਨੂੰ ਲਗਾਣਾ ਕਰੇ, ਤਾਂ ਪਦਾਰਥਾਂ ਦੇ ਖਾਣ ਦੇ ਲਬ ਵਿਚ, ਅਤੇ ਪਦਾਰਥਾਂ ਦੇ ਇਕੱਤ੍ਰ ਕਰਨ ਦੇ ਲੋਭ ਵਿਚ ਕੀ ਦੌੜਦਾ ਹੈ ਅਰਥਾਤ ਨਹੀਂ ਦੌੜਦਾ ॥ ੩॥

**ਜਪਸਿ ਨਿਰੰਜਨੁ ਰਚਸਿ ਮਨਾ ॥**
**ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ਰਹਾਉ॥**

ਹੇ ਜੋਗੀ ! ਜੋ ਤੂੰ ਆਖਦਾ ਹੈਂ ਕਿ ਆਪਣੇ ਮਨ ਨੂੰ ਰਚਸਿ=ਜੋੜਕੇ ਨਿਰੰਜਨ ਨੂੰ ਜਪਿਆ ਹੈ, ਇਸ ਤਰ੍ਹਾਂ ਦੀਆਂ ਘਨਾ=ਬਹੁਤ ਕਪਟ ਵਾਲੀਆਂ ਗੱਲਾਂ ਤੂੰ ਕੀ ਬੋਲਦਾ ਹੈਂ ॥ ੧ ॥

**ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥**

ਕਾਇਆ=ਦੇਹ ਕਮਲੀ=ਸ਼ੁਦੈਣ ਅਰਥਾਤ ਜੜ੍ਹ ਹੈ, ਅਤੇ ਹੰਸੁ=ਜੀਵ ਇਆਣਾ= ਅਗਿਆਤ (ਬੇਸਮਝ) ਹੈ, ਦੋਵੇਂ ਇਕੋ ਜਿਹੇ ਮਿਲ ਗਏ ਹਨ, ਇਸ ਕਰਕੇ ਮੇਰੀ ਭੂਮੀ, ਮੇਰੀ ਮਾਇਆ, ਇਸ ਤਰ੍ਹਾਂ ਕਰਦਿਆਂ ਹੋਇਆਂ ਸਾਰੀ ਉਮਰਾ ਬਿਹਾਣੀਤਾ = ਬੀਤ ਜਾਂਦੀ ਹੈ।

**ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥**

ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ-ਜਿਸ ਵੇਲੇ ਦੇਹ ਨਾਗੀ × ਦਾਝੈ=ਨੰਗੀ ਸੜੇਗੀ, ਅਥਵਾ :-ਪ੍ਰਲੋਕ ਵਿਚ ਜਾ ਕੇ ਨਾਗੀ=ਸੱਪਾਂ ਕਰਕੇ ਸੜੇਗੀ ਤਾਂ ਫਿਰ ਪਿੱਛੋਂ ਜੀਵ ਭੀ

ਪਸਚਾਤਾਪ ਕਰੇਗਾ, ਕਿ ਇਸ ਦੇ ਨਾਲ ਮਿਲ ਕੇ ਮੈਂ ਆਪਣਾ ਆਪ ਕਿਉਂ ਨ ਸਵਾਰਿਆ। ੪ ॥ ੩ ॥ ੧੫ ॥

## ਗਉੜੀ ਚੇਤੀ ਮਹਲਾ ੧ ॥

**ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥**

ਪ੍ਰਤੱਖ ਰੋਗ, ਵਾ :–ਅਗਿਆਨ ਰੂਪੀ ਰੋਗ ਦੇ ਦੂਰ ਕਰਨ ਨੂੰ ਇਕ ਪਰਮੇਸ਼ਰ ਦਾ ਨਾਮ ਅਉਖਧ=ਦਵਾਈ ਰੂਪ ਹੈ।

ਪ੍ਰਤੱਖ ਸੱਪਾਂ ਦੀ ਵਿਹੁ, ਵਾ :–ਕਾਮ ਆਦਿਕ ਸੱਪਾਂ ਦੀ ਵਿਸ਼ਿਆਂ ਰੂਪੀ ਵਿਹੁ ਦੇ ਦੂਰ ਕਰਨ ਨੂੰ ਇਕ ਪਰਮੇਸ਼ਰ ਦਾ ਨਾਮ ਮੰਤ੍ਰ ਰੂਪ ਹੈ।

ਪ੍ਰਤੱਖ ਫੋੜੇ ਫਿੰਨਸੀਆਂ ਦੇ, ਵਾ :–ਰਾਗ ਦ੍ਵੈਸ਼, ਹਰਖ ਸੋਗ, ਆਸਾ ਤ੍ਰਿਸ਼ਨਾ, ਈਰਖਾ ਬਖ਼ੀਲੀ ਰੂਪ ਫੋੜੇ ਫਿੰਨਸੀਆਂ ਦੇ ਦੂਰ ਕਰਨ ਨੂੰ ਇਕ ਪਰਮੇਸ਼ਰ ਦਾ ਨਾਮ ਮੂਲੁ=ਜੜੀ ਬੂਟੀ ਵਾਂਗ ਹੈ, ਪਰ ਇਹ ਨਾਮ ਤਾਂ ਪਰਾਪਤ ਹੁੰਦਾ ਹੈ, ਜੇ ਕਰ ਤੂੰ ਆਪਣੇ ਚਿਤ ਨੂੰ ਦ੍ਰਿੜ=ਪੱਕਾ ਕਰ ਲਵੇਂ। ਅਰਥਾਤ ਜੇਕਰ ਚਿਤ ਨੂੰ ਟਿਕਾ ਲਵੇਂ।

**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥ ੧ ॥**

ਜਨਮਾਂ ਜਨਮਾਂਤਰਾਂ ਦੇ ਜੋ ਪਾਪ ਕਰਮ ਹਨ, ਉਨ੍ਹਾਂ ਪਾਪਾਂ ਦੇ ਕਟਣ ਵਾਲਾ ਜੋ ਨਾਮ ਹੈ, ਉਸ ਨੂੰ ਲੈਣਾ ਕਰ ॥ ੧ ॥

**ਮਨ ਏਕੋ ਸਾਹਿਬੁ ਭਾਈ ਰੇ ॥**

ਹੇ ਭਾਈ! ਤੂੰ ਇਕ ਸਾਹਿਬ ਪਰਮੇਸ਼ਰ ਨੂੰ ਮੰਨਣ ਕਰ, ਅਥਵਾ :–ਹੇ ਭਾਈ! ਉਹ ਇਕ ਸਾਹਿਬ ਤੇਰੇ ਮਨ ਵਿਚ ਹੀ ਹੈ। ਪਰ ਤੈਨੂੰ ਮਿਲਦਾ ਇਸ ਕਰਕੇ ਨਹੀਂ :–

**ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ**
**ਅਲਖੁ ਨ ਲਖਣਾ ਜਾਈ ਰੇ ॥੧॥ਰਹਾਉ॥**

ਤੇਰੇ ਮਨ, ਬਾਣੀ, ਸਰੀਰ ਤ੍ਰਿਗੁਣ ਸੰਸਾਰ ਵਿਚ ਸਮਾ ਰਹੇ ਹਨ, ਇਸ ਕਰਕੇ ਅਲਖੁ= ਪਰਮਾਤਮਾ ਜਾਣਿਆਂ ਨਹੀਂ ਜਾਂਦਾ। ਅਥਵਾ :–ਹੇ ਪਰਮੇਸ਼ਰ! ਤੇਰੇ ਤਿੰਨੇ ਗੁਣ ਰਜੋ ਸਤੋ ਤਮੋ ਸੰਸਾਰ ਵਿਚ ਸਮਾ ਰਹੇ ਹਨ, ਇਸ ਕਰਕੇ ਹੇ ਅਲਖ ਪ੍ਰਭੂ, ਤੂੰ ਜਾਣਿਆਂ ਨਹੀਂ ਜਾਂਦਾ ॥ ੧ ॥

**ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥**

ਸ਼ੱਕਰ ਤੇ ਖੰਡ ਤਨਿ=ਨਾਲੋਂ ਭੀ ਤਨ ਵਿਚ ਮਾਇਆ ਮਿੱਠੀ ਲੱਗ ਰਹੀ ਹੈ, ਇਸ ਕਰ ਕੇ ਹਮ ਤਉ=ਤਮਾਮ ਜੀਵਾਂ ਨੇ ਸਿਰ ਪਰ ਮਾਇਆ ਰੂਪੀ ਪੰਡ ਚੁੱਕੀ ਹੋਈ ਹੈ।

ਅਥਵਾ :–ਹਮ ਤਉ=ਮੈਂ ਤੂੰ ਦੀ ਪੰਡ ਸਿਰ ਤੇ ਚੁੱਕੀ ਹੋਈ ਹੈ।

**ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥**

ਉਮਰ ਰੂਪੀ ਰਾਤ ਪਾਪਾਂ ਕਰ ਕੇ ਹਨੇਰੀ ਹੈ, ਇਸ ਕਰਕੇ ਜੀਵ ਨੂੰ ਭਲਾ ਬੁਰਾ ਕੁਝ ਸੁਝਦਾ ਨਹੀਂ ਹੈ। ਅਥਵਾ :-ਅਵਿੱਦਿਆ ਰੂਪ ਹਨੇਰੀ ਰਾਤ ਵਿਚ ਇਸ ਜੀਵ ਨੂੰ ਕੁਝ ਸੁਝਦਾ ਨਹੀਂ ਹੈ। ਅਤੇ ਹੇ ਭਾਈ! ਉਮਰ ਰੂਪੀ ਲੱਜ ਨੂੰ ਰਾਤ ਦਿਨ ਰੂਪੀ ਚੂਹੀ ਚੂਹਾ ਟੁਕੀ ਜਾ ਰਹੇ ਹਨ, ਅਰਥਾਤ ਰਾਤ ਦਿਨ ਦੇ ਚਵੀ ਹਜ਼ਾਰ ਸ੍ਵਾਸ ਨਿਕਲਦੇ ਜਾ ਰਹੇ ਹਨ।

**ਮਨਮੁਖਿ ਕਰਹਿ ਤੇਤਾ ਦੂਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥**

ਮਨਮੁਖ ਪੁਰਸ਼ ਜਿੰਨੇ ਬਹੁਤੇ ਕਰਮ ਕਰਦਾ ਹੈ ਉਤਨਾ ਹੀ ਬਹੁਤਾ ਦੁਖ ਲਗਦਾ ਹੈ, ਨਾਮ ਜਪਣ ਵਾਲੇ ਗੁਰਮੁਖਾਂ ਨੂੰ ਹਮੇਸ਼ਾਂ ਵਡਿਆਈ ਮਿਲਦੀ ਹੈ।

**ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥ ੩ ॥**

ਉਨ੍ਹਾਂ ਮਨਮੁਖ ਜੀਵਾਂ ਨੇ ਜੋ ਪਿਛੇ ਕਰਮ ਕੀਤਾ ਸੀ, ਓਸੇ ਦਾ ਫਲ ਹੁਣ ਆ ਕੇ ਪ੍ਰਾਪਤ ਹੋਇਆ ਹੈ, ਕਿਉਂਕਿ ਕੀਤਾ ਹੋਇਆ ਕਰਮ ਫਲ ਭੋਗੇ ਤੋਂ ਬਿਨਾਂ ਮੇਟਿਆ ਨਹੀਂ ਜਾਂਦਾ ॥ ੩ ॥

**ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥**

ਜੋ ਗੁਰਮੁਖ ਰੰਗੁ=ਪ੍ਰੇਮ ਲਗਾ ਕੇ ਸਿਮਰਨ ਵਿਚ ਰਾਤੇ=ਮਸਤ ਹੋਏ ਹਨ, ਉਹ ਇਸ ਤਰ੍ਹਾਂ ਸ਼ੁਭ ਗੁਣਾਂ ਨਾਲ ਸੁਭਰ=ਨਕੋ-ਨੱਕ ਭਰੇ ਹੋਏ ਹਨ, ਜੋ ਕਦੇ ਭੀ ਊਣੇ=ਖਾਲੀ ਨਹੀਂ ਹੁੰਦੇ।

**ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥**

ਗੁਰੂ ਜੀ ਕਥਨ ਕਰਦੇ ਹਨ ਜੇਕਰ ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦੀ ਪੰਕ=ਧੂੜੀ ਪਰਾਪਤ ਹੋ ਜਾਵੇ। ਤਦ ਇਹ ਮੂਰਖ ਜੀਵ ਭੀ ਕੁਝ ਨਾ ਕੁਝ ਭਗਤੀ ਗਿਆਨ ਆਦਿਕਾਂ ਨੂੰ ਪਾ ਲਵੇਗਾ ॥ ੪ ॥ ੪ ॥ ੧੬ ॥

## ਗਉੜੀ ਚੇਤੀ ਮਹਲਾ ੧ ॥

ਇਸ ਸ਼ਬਦ ਦੁਆਰਾ ਵੈਰਾਗ ਮਈ ਉਪਦੇਸ਼ ਦੇਂਦੇ ਹਨ, ਕਿ ਹੇ ਭਾਈ! ਵਿਚਾਰ ਕੇ ਵੇਖੋ :-

**ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥**

ਮਾਂ ਕਿਸ ਦੀ ਹੈ? ਪਿਉ ਕਿਸ ਦਾ ਹੈ? ਅਤੇ ਅਸੀਂ ਸਾਰੇ ਜੀਵ ਕਿਸ ਜਗ੍ਹਾ-ਤੋਂ ਆਏ ਹਾਂ?

**ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥**

ਅੱਗ ਤੇ ਜਲ ਆਦਿਕ ਪੰਜਾਂ ਤੱਤਾਂ ਦੇ ਵਿਚ ਸਾਰੇ ਜੀਵ ਬਿੰਬ=ਬੁਲਬੁਲੇ ਰੂਪ ਨਿਪਜੇ= ਪੈਦਾ ਹੋਏ ਹਨ। ਅਥਵਾ :-ਮਾਂ ਦੀ ਜਠਰ ਅਗਨੀ ਦੇ ਭੀਤਰਿ=ਵਿਚ ਮਾਤਾ ਪਿਤਾ ਦੇ ਰਕਤ ਬਿੰਦ ਰੂਪ ਜਲ ਦੇ ਬਿੰਬ=ਬੁਲਬੁਲੇ ਤੋਂ ਸਾਰੇ ਪੈਦਾ ਹੋਏ ਹਨ, ਪਰਮੇਸ਼ਰ ਨੇ ਕਿਸ ਕੰਮ

ਵਾਸਤੇ ਪੈਦਾ ਕੀਤੇ ਸਨ ਤੇ ਇਨ੍ਹਾਂ ਜੀਵਾਂ ਨੇ ਪੈਦਾ ਹੋ ਕੇ ਕੀ ਕੰਮ ਕੀਤੇ ਹਨ ? ਅਰਥਾਤ ਉਲਟ ਕੰਮ ਹੀ ਕੀਤੇ ਹਨ ॥ ੧ ॥

**ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥**
**ਕਹੇ ਨ ਜਾਨੀ ਅਉਗਣ ਮੇਰੇ ॥੧॥ਰਹਾਉ॥**

ਹੇ ਮੇਰੇ ਮਾਲਕਾ ! ਤੇਰੇ ਗੁਣਾਂ ਨੂੰ ਕੌਣ ਜਾਣ ਸਕਦਾ ਹੈ ? ਅਤੇ ਮੇਰੇ ਔਗੁਣ ਭੀ ਨਹੀਂ ਕਹੇ ਜਾਂਦੇ । ਅਰਥਾਤ ਜਿਵੇਂ ਆਪ ਜੀ ਦੇ ਗੁਣ ਅਨੇਕਾਂ ਹਨ, ਏਸੇ ਤਰ੍ਹਾਂ ਮੇਰੇ ਔਗੁਣ ਬੇਅੰਤ ਹਨ ॥ ੧ ॥

**ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥**

ਕਿਤਨੇ ਜਨਮਾਂ ਵਿਚ ਅਸਾਂ ਨੇ ਆਪਣੇ ਆਪ ਨੂੰ ਜੰਗਲੀ ਰੁੱਖਾਂ ਵਿਚ ਤੇ ਬਾਗਾਂ ਦੇ ਬ੍ਰਿਛਾਂ ਵਿਚ ਪੈਦਾ ਹੋਣਾ ਜਾਣਿਆ ਹੈ ਅਤੇ ਕਿਤਨੇ ਵਾਰੀ ਪਸ਼ੂ ਜੂਨ ਵਿਚ ਪੈਦਾ ਕੀਤੇ ਗਏ ਸਾਂ ।

**ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥ ੨ ॥**

ਕਿਤਨੇ ਵਾਰੀ ਨਾਗ=ਸੱਪਾਂ ਦੀ ਕੁਲ ਵਿਚ ਜਨਮ ਪਾ ਕੇ ਆਏ ਸੀ ਤੇ ਕਿਤਨੇ ਜਨਮ ਖੰਭਾਂ ਨਾਲ ਅਸਾਂ ਨੇ ਆਪਣੇ ਆਪ ਨੂੰ ਉਡਾਇਆ ॥ ੨ ॥

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥**

ਇਹ ਮਨੁੱਖ ਚੋਰੀ ਕਰਨ ਵਾਲਾ ਹੋ ਕੇ :-ਪਟਣ=ਸ਼ਹਿਰ ਵਿਚ ਜਾ ਕੇ ਹੱਟਾਂ ਨੂੰ ਤੇ ਬਿਜ=ਪੱਕੇ ਮੰਦਰਾਂ ਨੂੰ ਭੰਨਦਾ ਹੈ, ਅਰਥਾਤ ਸੰਨ੍ਹ ਲਾਉਂਦਾ ਹੈ, ਫਿਰ ਉਨ੍ਹਾਂ ਵਿਚੋਂ ਪਦਾਰਥ ਚੋਰੀ ਕਰਕੇ ਆਪਣੇ ਘਰ ਆਉਂਦਾ ਹੈ ।

**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥**

ਕਦੇ ਅੱਗੇ ਨੂੰ ਵੇਖਦਾ ਹੈ, ਕਦੇ ਪਿਛੇ ਨੂੰ ਵੇਖਦਾ ਹੈ ਕਿ ਮੈਨੂੰ ਕੋਈ ਤੱਕਦਾ ਤਾਂ ਨਹੀਂ ਪਿਆ । ਪਰ ਹੇ ਪ੍ਰਭੂ ! ਤੇਰੇ ਪਾਸੋਂ ਕਿਥੇ ਲੁਕਾਵੇਗਾ ॥ ੩ ॥

**ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥**

ਤੀਰਥਾਂ ਦੇ ਤਟ=ਕਿਨਾਰੇ, ਅਤੇ ਨੌ ਖੰਡ ਅਸਾਂ ਨੇ ਵੇਖੇ ਹਨ, ਅਤੇ ਹੱਟਾਂ ਨੂੰ ਪਟਣ=ਸ਼ਹਿਰਾਂ ਨੂੰ ਤੇ ਬਜ਼ਾਰਾਂ ਨੂੰ ਭੀ ਵੇਖਿਆ ਹੈ ।

**ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥**

ਜਿਸ ਵੇਲੇ ਇਹ ਜੀਵ ਹੱਥ ਵਿਚ ਤੱਕੜੀ ਵੱਟਾ ਲੈ ਕੇ ਸੌਦਾ ਤੋਲਣ ਲਗਦਾ ਹੈ ਤਾਂ ਇਹ ਵਣਜਾਰਾ=ਜੀਵ ਘਟ ਹੀ ਤੋਲਦਾ ਹੈ। ਏਸੇ ਕਰਕੇ ਇਹ ਜੀਵ ਘਾਟੇ ਵਿਚ ਹੀ ਰਹਿੰਦਾ ਹੈ, ਵਧਦਾ ਫੁਲਦਾ ਨਹੀਂ । ਅਥਵਾ :-ਜਿਸ ਵੇਲੇ ਬੁੱਧੀ ਰੂਪ ਤਕੜੀ ਤੇ ਵਿਚਾਰ ਰੂਪ

ਵਟਾ ਲੈ ਕੇ ਪ੍ਰਭੂ ਦਾ ਤਲਾਣ=ਵਿਚਾਰ ਕਰਨ ਲਗਾ ਤਾਂ ਇਸ ਵਣਜਾਰੇ ਜੀਵ ਨੇ ਘਟ=ਅੰਤਹਕਰਨ ਦੇ ਵਿਚ ਹੀ ਪਰਮਾਤਮਾ ਨੂੰ ਨਿਸਚੇ ਕਰ ਲਿਆ। ਜੀਵ ਨੂੰ ਚਾਹੀਦਾ ਹੈ ਪਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੇ :-

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**

ਸਮੁੰਦੁ ਤੇ ਸਾਗਰੁ ਦੋ ਸ਼ਬਦ ਵਿਚ ਹਨ, ਪੰਜ ਉਪਰੋਂ ਹੋਰ ਲੈ ਕੇ ਸਤ ਬਣਾਓ :- ਸੱਤਾਂ ਸਮੁੰਦਰਾਂ ਵਿਚ ਜਿੰਨਾ ਕੁ ਜਲ ਭਰਿਆ ਹੋਇਆ ਹੈ, ਓਨੇ ਹੀ ਔਗੁਣ ਸਾਡੇ ਵਿਚ ਹਨ। ਅਥਵਾ :-ਸਾ×ਗਰੁ=ਸ਼ਹਿਤ ਗਰਲਤਾ ਦੇ ਜੋ ਸਮੁੰਦ੍ਰ ਹੈ, ਉਹ ਜਿੰਨਾ ਕੁ ਜਲ ਨਾਲ ਭਰਿਆ ਹੋਇਆ ਹੈ। ਅਥਵਾ :-ਈਸ਼ਰ ਰਚਿਤ ਜੋ ਸਮੁੰਦ੍ਰ ਹੈ, ਅਤੇ ਸਗਰ ਰਾਜੇ ਦੇ ਪੁੱਤ੍ਰਾਂ ਦਾ ਰਚਿਆ ਹੋਇਆ, ਜੋ ਸੌ ਜੋਜਨ ਦਾ ਸਾਗਰ ਹੈ, ਉਹ ਜਿੰਨਾ ਕੁ ਜਲ ਨਾਲ ਭਰਿਆ ਹੋਇਆ ਹੈ, ਓਨੇ ਹੀ ਔਗੁਣ ਸਾਡੇ ਵਿਚ ਹਨ।

**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥**

ਹੇ ਦਇਆ ਦੇ ਕਰਨ ਵਾਲੇ ਪ੍ਰਭੂ! ਤੁਸਾਂ ਨੇ ਕਈ ਵਾਰੀ ਡੁਬਦੇ ਪੱਥਰ ਤਾਰੇ ਹਨ, ਵਾ:-ਬੜੇ ਬੜੇ ਪਾਪੀ ਤਾਰੇ ਹਨ, ਹੁਣ ਵੀ ਆਪਣੇ ਮਨ ਵਿਚ ਕੁਝ ਮਿਹਰ ਦੀ ਦ੍ਰਿਸ਼ਟੀ ਪੈਦਾ ਕਰਕੇ, ਅਸੀਂ ਜੋ ਪੱਥਰਾਂ ਵਾਂਗ ਡੁਬ ਰਹੇ ਹਾਂ ਸਾਨੂੰ ਭੀ ਤਾਰਨਾ ਕਰੋ ॥ ੫ ॥

**ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥**

ਇਹ ਜੀਵ ਅੱਗ ਵਾਂਗ ਤਪ ਰਿਹਾ ਹੈ ਅਤੇ ਇਸ ਦੇ ਹਿਰਦੇ ਵਿਚ ਈਰਖਾ ਰੂਪੀ ਕਾਤੀ=ਛੁਰੀ ਵਗੈ=ਚਲ ਰਹੀ ਹੈ।

**ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਆਪ ਐਸੀ ਕਿਰਪਾ ਕਰੋ ਕਿ ਜੀਵ ਤੁਹਾਡੇ ਹੁਕਮ ਨੂੰ ਪਛਾਣ ਲਵੇ, ਜਿਸ ਕਰਕੇ ਇਸ ਨੂੰ ਦਿਨ ਰਾਤ ਸੁਖ ਪਰਾਪਤ ਹੋਵੇ ॥ ੬ ॥ ੫ ॥ ੧੭ ॥

**ਗਉੜੀ ਬੈਰਾਗਣਿ ਮਹਲਾ ੧ ॥**

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**

ਹੇ ਪੁਰਸ਼ਾ, ਤੂੰ ਸਾਰੀ ਰਾਤ ਸੌਂ ਕੇ ਗੁਆ ਦਿੱਤੀ ਹੈ ਅਤੇ ਦਿਨ ਖਾਣ ਪੀਣ ਵਿਚ ਗੁਆ ਦਿੱਤਾ ਹੈ।

**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥**

ਹੀਰੇ ਵਰਗਾ ਇਹ ਮਨੁੱਖਾ ਜਨਮ ਅਮੋਲਕ ਹੈ। ਕਉਡੀ=ਮਾਇਆ, ਵਾ:-ਵਿਸ਼ੇ ਵਿਕਾਰਾਂ ਦੇ ਬਦਲੇ=ਵੱਟੇ ਨਿਸਫਲ ਜਾ ਰਿਹਾ ਹੈ ॥ ੧ ॥

## ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ਰਹਾਉ॥

ਤੂੰ ਰਾਮ ਨਾਮ ਦਾ ਸਿਮਰਨ ਕਰਨਾ ਨਹੀਂ ਜਾਣਿਆ। ਹੇ ਮੂਰਖਾ ! ਫਿਰ ਮਗਰੋਂ ਪਛਤਾਉਂਦਾ ਰਹੇਂਗਾ ॥੧॥

## ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥

ਪਹਿਲਾ ਅਰਥ- ਅਨਤਾ=ਬੇਅੰਤ ਧਨ ਧਰਤੀ ਵਿਚ ਧਰਿਆ ਭਾਵ ਦਬਿਆ ਹੋਇਆ ਹੈ, ਫਿਰ ਭੀ ਅਨਤ=ਹੋਰ ਬਿਅੰਤ ਧਨ ਦੀ ਇੱਛਾ ਦਿਲ ਵਿਚੋਂ ਜਾਂਦੀ ਨਹੀਂ।

## ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥

ਹੋਰ ਬੇਅੰਤ ਧਨ ਨੂੰ ਚਾਹਨ ਵਾਸਤੇ ਜੋ ਪ੍ਰਦੇਸ਼ਾਂ ਵਿਚ ਗਏ ਹਨ, ਜਾਂ ਸਮੁੰਦਰ ਦੇ ਕਿਨਾਰੇ ਜਾਕੇ ਸਮੁੰਦ੍ਰ ਵਿਚ ਟੁਭੀਆਂ ਮਰਵਾਈਆਂ ਹਨ, ਉਹ ਸਗੋਂ ਆਪਣਾ ਬੇਅੰਤ ਧਨ ਗੁਆਕੇ ਆਏ ਹਨ। ਕਿਉਂਕਿ ਰੁਪਏ ਦੇ ਕੇ ਟੁਭੀਆਂ ਮਰਵਾਈਆਂ ਸਨ, ਪਰ ਮੋਤੀ ਨ ਨਿਕਲੇ ਘੋਗੇ ਹੀ ਨਿਕਲੇ।

—ਦੂਜਾ ਅਰਥ—

ਅਨਤਾ ਧਨੁ ਧਰਣੀ ਧਰੇ :- ਬੇਅੰਤ ਪਰਮਾਤਮਾ ਰੂਪੀ ਧਨ ਬੁੱਧੀ ਰੂਪ ਧਰਤੀ ਵਿਚ ਧਰਿਆ ਹੋਇਆ ਹੈ।

ਅਨਤ ਨ ਚਾਹਿਆ ਜਾਇ :- ਉਸ ਬੇਅੰਤ ਪਰਮਾਤਮਾ ਰੂਪੀ ਧਨ ਦੀ ਚਾਹਿਆ= ਇੱਛਾ ਪੈਦਾ ਹੀ ਨਹੀਂ ਹੁੰਦੀ।

ਅਨਤ ਕਉ ਚਾਹਨ ਜੋ ਗਏ :- ਜੋ ਪੁਰਸ਼ ਬੇਅੰਤ ਪਰਮਾਤਮਾ ਰੂਪੀ ਧਨ ਨੂੰ ਪਰਗਟ ਕਰਨ ਵਾਸਤੇ ਬਾਹਰ ਜੰਗਲਾਂ ਵਿਚ, ਜਾਂ ਤੀਰਥਾਂ ਪਰ ਗਏ।

ਸੇ ਆਏ ਅਨਤ ਗਵਾਇ :- ਉਹ ਸਗੋਂ ਅਨਤ=ਬੇਅੰਤ ਪਰਮਾਤਮਾ ਰੂਪੀ ਧਨ ਨੂੰ ਗੁਆਕੇ ਆਏ ਹਨ ਕਿਉਂਕਿ ਆਪਣੇ ਅਸਥਾਨ ਪਰ ਬੈਠਿਆਂ ਜਿਹੜੀ ਬਿਰਤੀ (ਸਮਾਧੀ) ਵਿਚ ਜੁੜਦੀ ਸੀ ਬਾਹਰ ਭਟਕਣ ਕਰਕੇ ਉਹ ਇਕਾਗਰਤਾ ਵਾਲੀ ਬਿਰਤੀ ਫਿਰ ਨਹੀਂ ਰਹਿੰਦੀ।

—ਤੀਜਾ ਅਰਥ—

ਅਨਤਾ ਧਨੁ ਧਰਣੀ ਧਰੇ :- ਪ੍ਰਤੱਖ ਬੇਅੰਤ ਧਨ ਧਰਤੀ ਵਿਚ ਧਰਿਆ ਭਾਵ ਦਬਿਆ ਹੋਇਆ ਹੈ।

ਅਨਤ ਨ ਚਾਹਿਆ ਜਾਇ :- ਇਸ ਕਰਕੇ ਬੇਅੰਤ ਪਰਮਾਤਮਾ ਰੂਪ ਧਨ ਦੀ ਇੱਛਾ ਪੈਦਾ ਨਹੀਂ ਹੁੰਦੀ।

ਅਨਤ ਕਉ ਚਾਹਨ ਜੋ ਗਏ :- ਜੋ ਪ੍ਰਤੱਖ ਬੇਅੰਤ, ਧਨ ਨੂੰ ਚਾਹੁਣ ਵਾਸਤੇ ਬਾਹਰ ਪ੍ਰਦੇਸਾਂ 'ਚ ਗਏ।

ਸੇ ਆਏ ਅਨਤ ਗਵਾਇ ॥੨॥ ਉਹ ਸਗੋਂ ਬੇਅੰਤ ਪਰਮਾਤਮਾ ਰੂਪੀ ਧਨ ਨੂੰ ਗੁਆ ਕੇ ਆਏ ਹਨ ।

## (ਪੰਨਾ ੧੫੭) ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥

ਜੇ ਆਪਣੇਂ ਲਿਆਂ ਪ੍ਰਤਖ ਧਨ ਮਿਲ ਸਕਦਾ ਹੋਵੇ ਤਾਂ ਸਭ ਕੋਈ ਭਾਗਠੁ=ਦੌਲਤਮੰਦ ਹੋ ਜਾਵੇ । ਅਥਵਾ –ਗੁਰਾਂ ਤੋਂ ਬਗੈਰ ਅੰਤ੍ਰੀਵ ਆਤਮਾਂ ਰੂਪੀ ਧਨ ਜੇਕਰ ਅਪਣਾ ਲਿਆਂ ਮਿਲ ਸਕਦਾ ਹੋਵੇ ਤਾਂ ਸਭ ਕੋਈ ਭਾਗਠੁ=ਭਾਗਾਂ ਵਾਲਾ ਵਾ :–ਧਨਾਢ ਹੋ ਜਾਵੇ ।

## ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥

ਕਰਮਾਂ ਉਤੇ ਨਿਬੜੈ=ਫੈਸਲਾ ਹੁੰਦਾ ਹੈ, ਜੇ ਕੋਈ ਲੋਚੈ=ਚਾਹਵੇ ਕਿ ਮੈਨੂੰ ਸਭ ਕੁਝ ਮਿਲ ਜਾਂਵ ਤਾਂ ਕਰਮਾਂ ਤੋਂ ਬਗੈਰ ਕਿਵੇਂ ਮਿਲ ਸਕਦਾ ਹੈ ॥੩॥

## ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥

ਗੁਰੂ ਜੀ ਕਥਨ ਕਰਦੇ ਹਨ, ਜਿਸ ਪਰਮੇਸ਼ਰ ਨੇ ਕਰਣਾ=ਪ੍ਰਪੰਚ ਪੈਦਾ ਕੀਤਾ ਹੈ, ਓਹੀ ਸਾਰਿਆਂ ਨੂੰ ਖਾਣ ਪਾਣ ਦੇਣ ਦੀ ਸਾਰ=ਸੰਭਾਲ ਕਰਦਾ ਹੈ ।

## ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥੧੮॥

ਮਾਲਕ ਦਾ ਹੁਕਮ ਨਹੀਂ ਜਾਣਿਆ ਜਾਂਦਾ, ਇਹ ਭੀ ਪਤਾ ਨਹੀਂ ਪਰਮਾਤਮਾ ਕਿਸ ਨੂੰ ਵਡਿਆਈ ਦੇਂਦਾ ਹੈ । ਅਥਵਾ :–ਇਹ ਜੀਵ ਮਾਲਕ ਦਾ ਹੁਕਮ ਮੰਨਣਾ ਨਹੀਂ ਜਾਣਦਾ, ਇਸ ਲਈ ਉਹ ਪਰਮਾਤਮਾ ਇਸ ਨੂੰ ਕਿਸ ਤਰ੍ਹਾਂ ਵਡਿਆਈ ਦੇਵੇਗਾ ॥੪॥੧॥੧੮॥

## ਗਉੜੀ ਬੈਰਾਗਣਿ ਮਹਲਾ ੧ ॥

**ਉਥਾਨਕਾ :–** ਸਿੱਖ ਨੇ ਬੇਨਤੀ ਕੀਤੀ, ਹੇ ਗੁਰੂ ! ਸੰਸਾਰ ਤੋਂ ਤਰਨਾ ਕਿਵੇਂ ਹੁੰਦਾ ਹੈ ?

ਉੱਤਰ :–ਉਸ ਪ੍ਰਭੂ ਅੱਗੇ ਬੇਨਤੀਆਂ ਕਰ । ਪਹਿਲਾ ਅਰਥ :–

## ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥

ਹੇ ਵਾਹਿਗੁਰੂ ! ਇਹ ਕਿਰਪਾ ਕਰ ਸੰਸਾਰਕ ਧੰਦਿਆਂ ਨੂੰ ਛਡ ਕੇ ਮੈਂ ਹਰਣੀ ਹੋਵਾ=ਬਾਨ ਪ੍ਰਸਤੀ ਹੋ ਕੇ ਜੰਗਲ ਵਿਚ ਵੱਸਾਂ, ਅਤੇ (ਕੰਦ ਮੂਲ) ਫਲ ਫੁਲ ਚੁਣ ਕੇ ਖਾਵਾਂ; ਅਰਥਾਤ ਦੁਨੀਆਂ ਦੇ ਚਟਕੀਲੇ ਪਦਾਰਥਾਂ ਦੇ ਖਾਣ ਦੀ ਇੱਛਾ ਨਾ ਕਰਾਂ ।

## ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥

ਗੁਰਾਂ ਦੀ ਕਿਰਪਾ ਨਾਲ ਮੇਰਾ ਜੋ (ਸਹੁ) ਕੂਟੱਸਥ (ਮਾਲਕ) ਹੈ,, ਉਹ ਮੈਨੂੰ ਮਿਲੇ, ਅਰਥਾਤ

ਪਹਿਲੇ ਸਰੂਪ ਗਿਆਨ ਹੋਵੇ, ਮੈਂ ਆਪ ਜੀ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦੀ ਹਾਂ ॥੧॥

**ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ਰਹਾਉ॥**

ਹੇ ਰਾਮ ! ਮੈਂ ਆਪ ਜੀ ਦੀ ਵਣਜਾਰਨ ਹਾਂ, ਹੇ ਮਹਾਰਾਜ ਜੀ, ਆਪ ਜੀ ਦਾ ਜੋ ਨਾਮ (ਵਖਰੁ) ਸੌਦਾ ਹੈ, ਉਸ ਦਾ ਮੈਂ ਵਾਪਾਰ ਕਰਦੀ ਹਾਂ ॥੧॥ ਫਿਰ ਅਜਿਹੀ ਕਿਰਪਾ ਕਰੋ-

**ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥**

ਕੋਇਲ ਵਾਂਗ ਮਿੱਠੇ ਬਚਨਾਂ ਦੇ ਉਚਾਰਨ ਵਾਲੀ ਹੋ ਕੇ ਸੰਤਾਂ ਰੂਪੀ ਅੰਬਾਂ ਦੇ ਬਾਗ ਵਿਚ ਵਸਣਾ ਕਰਾਂ, ਅਤੇ ਸੁਤੇ ਸਿਧ ਗੁਰ ਸ਼ਬਦ ਦੀ ਵਿਚਾਰ ਕਰਾਂ ।

**ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥**

ਸਹਜਿ ਸੁਭਾਇ=ਸੁਤੇ ਸਿਧ ਮੇਰਾ ਸਹੁ ਪਤੀ (ਕੂਟੱਸਥ) ਮੈਨੂੰ ਮਿਲ ਜਾਵੇ, ਭਾਵ ਸਰੂਪ ਦਾ ਗਿਆਨ ਹੋ ਜਾਵੇ, ਅਤੇ ਹੇ ਅਪਾਰ ਰੂਪ ਪਰਮਾਤਮਾ ! ਆਪ ਜੀ ਦਾ ਦਰਸ਼ਨ ਹੋ ਜਾਵੇ ।

ਅਥਵਾ :-ਜਿਨ੍ਹਾਂ ਸੰਤਾਂ ਨੂੰ ਹੇ ਅਪਾਰ ਰੂਪ ਪਰਮਾਤਮਾ ! ਆਪ ਜੀ ਦਾ ਦਰਸ਼ਨ ਹੋਇਆ ਹੈ, ਉਨ੍ਹਾਂ ਸੰਤਾਂ ਦੁਆਰੇ ਮੇਰਾ ਪਤੀ-ਕੂਟੱਸਥ ਮੈਨੂੰ ਸੁੱਤੇ ਸਿਧ ਮਿਲ ਜਾਵੇ ॥੨॥

ਅਤੇ ਇਹ ਭੀ ਕਿਰਪਾ ਕਰਨੀ-

**ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥**
**ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥**

ਮਛੀ ਵਾਂਗ ਪ੍ਰੇਮਣ ਹੋ ਕੇ ਨਾਮ-ਜਲ ਵਿਚ ਵਸਾਂ ਤੇ ਉਰਵਾਰਿ ਪਾਰਿ=ਲੋਕ ਪ੍ਰਲੋਕ ਵਿਚ ਵਸਣ ਵਾਲੇ ਜੋ ਜੀਆ ਜੰਤ ਹਨ, ਉਨ੍ਹਾਂ ਸਾਰਿਆਂ ਦੀ (ਸਾਰਿ) ਸੰਭਾਲ ਕਰਨ ਵਾਲੇ ਹੇ ਪ੍ਰਭੂ ! ਮੇਰਾ ਸਹੁ ਵਸੈ=ਮੇਰਾ ਪਤੀ ਵਸਦਾ ਤਾਂ ਅੰਤਹਕਰਨ ਦੇ ਵਿਚ ਹੈ, ਪਰ ਜਿਸ ਵੇਲੇ ਆਪ ਜੀ ਦੀ ਕਿਰਪਾ ਹੋ ਗਈ ਤਾਂ ਹਉ ਮਿਲਉਗੀ ਬਾਹ ਪਸਾਰਿ=ਮੈਂ ਬੁਧੀ ਰੂਪ ਬਾਂਹ ਨੂੰ (ਪਸਾਰਿ) ਫੈਲਾ ਕੇ ਭਾਵ ਬੁਧੀ ਉਸ ਵਿਚ ਜੋੜਕੇ ਉਸ ਪਤੀ ਨਾਲ ਮਿਲ ਜਾਵਾਂਗੀ ।

**ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥**
**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥**

ਨਾਗਨਿ=ਸਮਾਧਨ ਭਾਵ ਸਮਾਧੀ ਲਗਾਉਣ ਵਾਲੀ ਹੋ ਕੇ ਮੈਂ ਧਰਤੀ ਤੇ ਵਸਾਂ । ਕੇਵਲ ਧਰਤੀ ਪਰ ਹੀ ਨ ਨਿਵਾਸ ਰਖਾਂ, ਅੰਦਰ ਗੁਰੂ ਦਾ ਸ਼ਬਦ ਭੀ ਵਸੇ ਜਿਸ ਕਰਕੇ ਜਮਾਂ ਦਾ ਭਉ ਜਾਇ-ਡਰ ਦੂਰ ਹੋ ਜਾਵੇ । ਗੁਰੂ ਜੀ ਕਥਨ ਕਰਦੇ ਹਨ-ਇਸ ਤਰ੍ਹਾਂ ਬੇਨਤੀ ਕਰਕੇ ਪਤੀ ਦੀ ਪ੍ਰਾਪਤੀ ਕਰੇ, ਜਿਨ੍ਹਾਂ ਨੇ ਜੋਤੀ ਪ੍ਰਭੂ ਨਾਲ ਆਪਣੀ ਜੋਤ ਮਿਲਾਈ ਹੈ, ਉਹ ਇਸਤ੍ਰੀਆਂ ਸਦਾ ਲਈ ਸੁਹਾਗਣਾਂ ਹਨ ॥੪॥

ਜਗਿਆਸੂ ਦਾ ਅਥਾਹ ਪ੍ਰੇਮ ਵਿਖਾਂਦੇ ਹੋਇ ਦੂਜਾ ਅਰਥ ਕਰਦੇ ਹਨ-

ਜਗਿਆਸੂ ਪਰਮਾਤਮਾ ਅੱਗੇ ਬੇਨਤੀ ਕਰਦਾ ਹੈ ਕਿ ਕਰਮਾਂ ਅਨੁਸਾਰ ਚਾਹੇ ਮੈਂ ਕਿਸੇ ਜੂਨ ਵਿਚ ਚਲਿਆ ਜਾਵਾਂ ਪਰ ਆਪ ਜੀ ਦਾ ਨਾਮ ਨਾ ਭੁਲੇ ।

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥**

ਹੇ ਪਰਮੇਸ਼ਰ ਕਰਮਾਂ ਅਨੁਸਾਰ ਚਾਹੇ ਮੈਂ ਹਰਣੀ ਹੋ ਕੇ ਜੰਗਲ ਵਿਚ ਵਸ ਕੇ (ਕੰਦ ਮੂਲ) ਫਲ ਫੁੱਲ ਆਦਿਕਾਂ ਨੂੰ ਚੁਣ ਚੁਣ ਕੇ ਖਾਂਵਾਂ ।

**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥**

ਪਰ ਉਸ ਜੂਨ ਵਿਚ ਭੀ ਗੁਰਾਂ ਦੀ ਕਿਰਪਾ ਨਾਲ ਮੇਰਾ ਪਤੀ ਮੈਨੂੰ ਮਿਲਿਆ ਰਹੇ ਮੈਂ ਵਾਰ ਵਾਰ ਆਪ ਜੀ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦੀ ਹਾਂ ।

ਜਿਵੇਂ ਕਾਗ ਭਸੁੰਡ ਨੂੰ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਯਾਦ ਰਿਹਾ ਸੀ, ਤੇ ਰੋਜ਼ਾਨਾ ਸਾਰਿਆਂ ਪੰਛੀਆਂ ਨੂੰ ਕਥਾ ਦੁਆਰੇ ਹਰੀ ਜਸ ਸੁਣਾਉਂਦਾ ਰਹਿੰਦਾ ਸੀ ।

**ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ਰਹਾਉ॥**

ਹੇ ਰਾਮ ! ਮੈਂ ਆਪ ਦੀ ਵਪਾਰਨ ਹਾਂ, ਹੇ ਮਹਾਰਾਜ ਜੀ ! ਆਪ ਜੀ ਦੇ ਨਾਮ ਰੂਪੀ ਵਖਰੁ=ਸੌਦੇ ਦਾ ਮੈਂ ਵਾਪਾਰ ਕਰਦੀ ਹਾਂ ।

**ਕੋਕਿਲ ਹੋਵਾਂ ਅੰਬਿ ਬਸਾ ਸਹਜਿ ਸਬਦ ਬੀਚਾਰੁ ॥**

ਚਾਹੇ ਕਰਮਾਂ ਅਨੁਸਾਰ ਮੈਂ ਕੋਕਿਲ ਹੋ ਕੇ ਅੰਬਾਂ ਦੇ ਬਾਗ ਵਿਚ ਵਸਾਂ । ਪਰ ਇਹ ਕਿਰਪਾ ਕਰਨੀ ਕਿ ਓਸੇ ਜੂਨ ਵਿਚ ਮੈਂ ਸਹਜੇ ਸ਼ਬਦ ਦੀ ਵਿਚਾਰ ਕਰਦੀ ਰਹਾਂ ।

**ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥**

ਅਤੇ ਹੇ ਅਪਾਰ ਰੂਪ ਮੇਰੇ ਸਹੁ=ਪਤੀ ਆਪ ਜੀ ਦਾ ਸੁਤੇ ਸਿਧ ਦਰਸ਼ਨ ਮਿਲਦਾ ਰਹੇ ॥੨॥

**ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥**

ਹੇ ਸਭ ਜੀਆ ਜੰਤਾਂ ਦੀ ਸੰਭਾਲ ਵਾਲੇ ਪ੍ਰਮਾਤਮਾ ! ਚਾਹੇ ਮੈਂ ਕਰਮਾਂ ਅਨੁਸਾਰ ਮੱਛੀ ਹੋ ਕੇ ਜਲ ਵਿਚ ਵਸਾਂ ।

**ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥**

ਪਰ ਮੇਰਾ ਨਿਸਚਾ ਇਤਨਾ ਹੈ ਕਿ ਹੇ ਮੇਰੇ ਪਤੀ ਲੋਕ ਪ੍ਰਲੋਕ ਵਿਚ ਵਸਣ ਵਾਲੇ, ਮੈਂ ਉਸੇ ਜੂਨ ਵਿਚ ਆਪ ਜੀ ਨੂੰ ਬੁਧੀ ਰੂਪ ਬਾਂਹ ਫੈਲਾ ਕੇ ਮਿਲਾਂ ॥੩॥

**ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥**

**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥**

ਚਾਹੇ ਕਰਮਾਂ ਅਨੁਸਾਰ ਮੈਂ ਨਾਗਨਿ=ਸੱਪਣੀ ਹੋ ਕੇ ਧਰਤੀ ਵਿਚ ਵਸਣਾ ਕਰਾਂ, ਪਰ ਇਹ

ਕਿਰਪਾ ਕਰਨੀ ਕਿ ਮੇਰੇ ਅੰਦਰ ਗੁਰੂ ਦਾ ਸ਼ਬਦ ਵਸਦਾ ਰਹੇ, ਜਿਸ ਕਰਕੇ ਜਮਾਂ ਦਾ ਡਰ ਦੂਰ ਹੋ ਜਾਵੇ। ਹੇ ਜੋਤੀ ਪਰਮਾਤਮਾ! ਜਿਨ੍ਹਾਂ ਦੀ ਜੋਤ ਤੂੰ ਆਪਣੇ ਨਾਲ ਸਮਾਇ=ਮੇਲੀ ਹੈ, ਉਹ ਸਦਾ ਸੁਹਾਗਣਾਂ ਹਨ ॥ ੪ ॥

ਤੀਜਾ ਅਰਥ–

ਸਿੱਖ ਨੇ ਬੇਨਤੀ ਕੀਤੀ–ਕਿਸ ਆਸ਼ਰਮ ਵਿਚ ਰਹਿਣ ਕਰਕੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ?

ਉੱਤਰ .–ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥ :–
ਬਾਨ ਪ੍ਰਸਤੀ ਹੋ ਕੇ ਚਾਹੇ ਜੰਗਲ ਵਿਚ ਵੀ ਵਸੇ, ਚਾਹੇ ਕੰਦ ਮੂਲ=ਫਲ ਫੁੱਲ ਨੂੰ ਚੁਣ ਚੁਣ ਕੇ ਖਾਵੇ। ਇਸ ਤਰ੍ਹਾਂ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

ਜਿਵੇਂ :–ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥ ੧ ॥
[ਬਿਲਾਵਲੁ ਕਬੀਰ, ਪੰਨਾ ੮੫੫

ਪ੍ਰਸ਼ਨ :-ਉਸ ਦੀ ਪ੍ਰਾਪਤੀ ਕਿਵੇਂ ਹੋਵੇ ?

ਉਤਰ :–ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥
ਗੁਰੂ ਦੀ ਕਿਰਪਾ ਨਾਲ ਮੇਰਾ ਪਤੀ ਪ੍ਰਮਾਤਮਾ ਮਿਲਦਾ ਹੈ। ਇਸੀ ਤੇ ਮੈਂ ਆਪਣੇ ਗੁਰੂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ। ਜਿਵੇਂ– ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ [ਪੰਨਾ ੪੬੨

ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥ ੧ ॥

ਹੇ ਰਾਮ ! ਮੈਂ ਆਪ ਜੀ ਦੀ ਵਪਾਰਨ ਹਾਂ, ਤੇ ਆਪ ਜੀ ਦੇ ਨਾਮ ਰੂਪ ਸੌਦੇ ਦਾ ਵਾਪਾਰ ਕਰਦੀ ਹਾਂ।

ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥

ਚਾਹੇ ਬ੍ਰਹਮਚਾਰੀ ਹੋ ਕੇ ਅੰਬਾਂ ਦੇ ਬਾਗ ਵਿਚ ਵਸੇ ਤਾਂ ਭੀ ਉਸਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ :–ਉਸ ਦੀ ਪ੍ਰਾਪਤੀ ਕਿਵੇਂ ਹੋਵੇ ? ਗੁਰ ਉਤਰ :–

ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥ ੨ ॥ ਅਰਥਾਤ–
ਸਹਜੇ ਹੀ ਗੁਰ ਸ਼ਬਦ ਦਾ ਵਿਚਾਰ ਕਰੇ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ।
ਗੁਰ ਸ਼ਬਦ ਦਾ ਵਿਚਾਰ ਕਰਨ ਨਾਲ ਮੇਰਾ ਪਤੀ ਸੁਤੇਸਿਧ ਮਿਲਦਾ ਹੈ, ਅਤੇ ਅਪਾਰ ਰੂਪ ਪਰਮੇਸ਼ਰ ਦਾ ਸਾਖਿਆਤ ਦਰਸ਼ਨ ਹੁੰਦਾ ਹੈ। ਮਛੁਲੀ ਹੋਵਾ ਜਲਿ ਬਸਾ,
ਗ੍ਰਿਹਸਤੀ ਹੋ ਕੇ ਚਾਹੇ ਪਦਾਰਥਾਂ ਰੂਪ ਜਲ ਵਿਚ ਵਸਣਾ ਕਰੇ।

ਜੀਅ ਜੰਤ ਸਭਿ ਸਾਰਿ ।

ਅਤੇ ਸਾਰਿਆਂ ਜੀਆਂ ਜੰਤਾਂ ਦੀ ਸੰਭਾਲ ਵੀ ਕਰੇ, ਭਾਵ ਲੋੜਵੰਦਾਂ ਨੂੰ ਲੋੜ ਅਨੁਸਾਰ ਦਾਨ ਪੁੰਨ ਦੇ ਕੇ ਤ੍ਰਿਪਤ ਭੀ ਕਰੇ। ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਨਾਮ ਨਹੀਂ ਜਪਦਾ।

ਪ੍ਰਸ਼ਨ–ਉਸ ਦੀ ਪ੍ਰਾਪਤੀ ਕਿਵੇਂ ਹੋਵੇ ?

ਗੁਰ ਉਤਰ :–ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥
ਬਾਹਵਾਂ ਫੈਲਾ ਕੇ ਗੁਰਾਂ ਪਾਸ ਪੁਕਾਰ ਕਰੇ। ਜਿਵੇਂ :–

ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥
[ਸੂਹੀ ਕਬੀਰ, ਪੰਨਾ ੭੯੩

ਤਾਂ ਹਉ ਗੀ=ਹੰਗਤਾ ਚਲੀ ਗਈ ਜਾਂ ਹੰਗਤਾ ਗਈ ਤਾਂ ਮੇਰਾ ਪਤੀ ਜੋ ਲੋਕ ਪ੍ਰਲੋਕ ਵਿਚ ਵਸਦਾ ਹੈ ਉਹ ਮਿਲ ਜਾਂਦਾ ਹੈ ॥ ੩ ॥

ਨਾਗਨਿ ਹੋਵਾ ਧਰ ਵਸਾ

ਚਾਹੇ ਸੰਨਿਆਸਣ ਹੋ ਕੇ ਧਰਤੀ ਵਿਚ ਵਸਨਾ ਕਰੇ ਤਾਂ ਭੀ ਉਸ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਭੇਖਾਂ ਦੇ ਧਾਰਨ ਨਾਲ ਉਸ ਦੀ ਪ੍ਰਾਪਤੀ ਨਹੀਂ ਹੈ। ਜਿਵੇਂ ਗੁਰੂ ਕਲਗੀਧਰ ਜੀ ਨੇ ਕਿਹਾ ਹੈ– ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥ ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥੫੬॥

ਪ੍ਰਸ਼ਨ :–ਉਸ ਦੀ ਪ੍ਰਾਪਤੀ ਕਿਵੇਂ ਹੋਵੇ ? [ਦਸਮ ਗ੍ਰੰਥ, ਪੰਨਾ ੫੮

ਉਤਰ :–ਸਬਦੁ ਵਸੈ ਭਉ ਜਾਇ ॥

ਗੁਰ ਉਪਦੇਸ਼ ਅੰਦਰ ਵਸ ਜਾਵੇ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ, ਉਸ ਦੀ ਪ੍ਰਾਪਤੀ ਹੋਣ ਕਰ ਕੇ ਹੀ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ।

ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥

ਗੁਰੂ ਜੀ ਕਥਨ ਕਰਦੇ ਹਨ–ਪ੍ਰਭੂ ਨੇ ਜਿਨ੍ਹਾਂ ਦੀ ਜੋਤ ਆਪਣੇ ਨਾਲ ਮੇਲੀ ਹੈ, ਉਹ ਸਦਾ ਸੁਹਾਗਣ ਹੈ ॥ ੪ ॥

## ਗਉੜੀ ਪੂਰਬੀ ਦੀਪਕੀ ਮਹਲਾ ੧ ੧ ੴ ਸਤਿਗੁਰ ਪ੍ਰਸਾਦਿ ॥

**ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥**

ਹੇ ਪੁਰਖਾ ! ! ਜੈ ਘਰਿ=ਜਿਸ ਸਤਿਸੰਗ ਘਰ ਵਿਚ ਪਰਮੇਸ਼ਰ ਦੀ ਕੀਰਤੀ ਆਖੀਦੀ ਹੈ ਅਤੇ ਕਰਤੇ ਅਕਾਲ ਪੁਰਖ ਦੀ ਪ੍ਰਾਪਤੀ ਦਾ, ਵਾ:–ਸਤ ਅਸਤ ਦੇ ਨਿਰਣੇ ਦਾ ਵਿਚਾਰ ਹੁੰਦਾ ਹੈ।

**ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥ ੧ ॥**

ਬਾਣੀ ਦੁਆਰਾ ਉਸ ਸਤਿਸੰਗ ਘਰ ਵਿਚ ਤੁਸੀਂ ਪ੍ਰਭੂ ਦਾ ਸੋਹਿਲਾ=ਜਸ ਗਾਵਣਾ ਕਰੋ ਅਤੇ ਮਨ ਕਰਕੇ ਸਿਰਜਣਹਾਰ ਦਾ ਸਿਵਰਹੁ=ਸਿਮਰਨ ਕਰੋ ॥ ੧ ॥

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**

ਹੇ ਭਾਈ ! ਤੁਸੀਂ ਮੇਰੇ ਨਿਰਭਉ=ਪਰਮਾਤਮਾ ਦਾ ਸੋਹਿਲਾ=ਜਸ ਗਾਉਣਾ ਕਰੋ।

**ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**

ਅਸੀਂ ਸਦਕੇ ਜਾਂਦੇ ਹਾਂ, ਜਿਸ ਸੋਹਿਲੇ ਸਾਹਿਬ ਦੇ ਪੜ੍ਹਨ ਕਰਕੇ, ਵਾ:–ਜਸ ਦੇ ਗਾਉਣ ਕਰਕੇ ਸਦਾ=ਹਰ ਸਮੇਂ ਜੀਵ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਪੁਨਾ ਬੇਨਤੀ ਕੀਤੀ–ਜੇ ਅਸੀਂ ਹਰ ਵੇਲੇ ਨਾਮ ਜਪਣ ਵਿਚ ਲੱਗ ਜਾਈਏ ਤਾਂ ਅਸਾਡੇ ਪ੍ਰਵਾਰ ਦੀ ਪਾਲਣਾ ਕਿਵੇਂ ਹੋਵੇਗੀ ? ਗੁਰ ਉੱਤਰ–

## ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥

ਜੋ ਪਰਮਾਤਮਾ ਨਿਤਾਪ੍ਰਤੀ ਸਾਰਿਆਂ ਜੀਵਾਂ ਦੀ ਸਾਰ ਸੰਭਾਲ ਕਰਦਾ ਹੈ, ਉਹ ਦੇਵਣਹਾਰੁ ਪਰਮਾਤਮਾ ਤੇਰੀ ਤਰਫ ਵੀ ਵੇਖੇਗਾ, ਤੂੰ ਚਿੰਤਾ ਨਾ ਕਰ।

ਪੁਨਾ ਬੇਨਤੀ ਕੀਤੀ–ਉਸ ਦੇ ਸਿਮਰਨ ਕਰਨ ਨਾਲ ਕੀ ਫਲ ਹੁੰਦਾ ਹੈ ? ਗੁਰ ਉੱਤਰ :– ਹੇ ਜੀਵ ! ਜੇ ਤੂੰ ਨਿਤਾਪ੍ਰਤੀ ਉਸ ਨੂੰ ਸੰਭਾਲੇਂਗਾ ਭਾਵ ਉਸ ਦਾ ਭਜਨ ਸਿਮਰਨ ਕਰੇਂਗਾ ਤਾਂ (ਦੇਵਣਹਾਰੁ) ਪਰਮਾਤਮਾ ਨੂੰ ਤੂੰ ਆਪਣਾ ਸਰੂਪ ਕਰਕੇ ਵੇਖ ਲਵੇਂਗਾ।

## ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥

ਹੇ ਪੁਰਸ਼ਾ ! ਤੇਰੇ ਪਾਸੋਂ ਉਸਦੇ ਦਾਨੈ=ਖਜ਼ਾਨਿਆਂ ਦੀ, ਵਾ–ਦਾਤਾਂ ਦੀ ਕੀਮਤ ਨਹੀਂ ਪੈ ਸਕਦੀ। ਅਥਵਾ :–ਉਸ ਦੇ ਦਾਨੈ=ਮਸਤਾਨੇ ਜੋ ਮਹਾਤਮਾ ਹਨ, ਉਨ੍ਹਾਂ ਦੀ ਕੀਮਤ ਨਹੀਂ ਪੈ ਸਕਦੀ। ਅਥਵਾ :–ਉਸ ਦੀ ਦਾਨੈ=ਦਨਾਈ ਦੀ ਕੀਮਤ ਨਹੀਂ ਪੈ ਸਕਦੀ ਤੇ ਉਸ ਦਾਤੇ ਦੀ ਸੁਮਾਰੁ=ਗਿਣਤੀ ਭਲਾ ਕੌਣ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ ॥ ੨ ॥

ਇਸ ਜੀਵ ਰੂਪ ਲੜਕੀ ਦੇ ਦੋ ਲਾੜੇ ਹਨ– ਇਕ ਪਰਮੇਸ਼ਰ, ਦੂਜਾ ਕਾਲ,

ਜੇਕਰ ਅੰਮ੍ਰਿਤ ਵੇਲੇ ਉਠ ਕੇ ਉਸ ਦਾ ਭਜਨ ਸਿਮਰਨ ਕਰੇਗੀ ਤਾਂ ਇਸ ਦਾ ਪਰਮੇਸ਼ਰ-ਪਤੀ ਨਾਲ ਵਿਆਹ ਹੋਵੇਗਾ। ਜੇ ਪਰਮੇਸ਼ਰ ਤੋਂ ਬੇਮੁਖ ਰਹੇਗੀ, ਫਿਰ ਕਾਲ ਰੂਪੀ ਲਾੜਾ ਇਸ ਨੂੰ ਜ਼ਰੂਰ ਵਿਆਹ ਕੇ ਲੈ ਜਾਏਗਾ। ਜਿਵੇਂ–

ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥ [ਸਲੋਕ ਸ਼ੇਖ ਫਰੀਦ, ਪੰਨਾ ੧੩੭੭

ਜਿਸ ਤਰ੍ਹਾਂ ਰੁਕਮਣੀ ਦੇ ਪਿਤਾ ਅਤੇ ਭਰਾ ਰੁਕਮਣੀ ਦਾ ਵਿਆਹ ਚੰਬੇਲੀ ਦੇ ਰਾਜੇ ਸਿਸਪਾਲ ਨਾਲ ਕਰਣ ਲੱਗੇ ਸਨ, ਉਸ ਵੇਲੇ ਰੁਕਮਣੀ ਨੇ ਆਪਣੀ ਪ੍ਰੇਮ ਭਰੀ ਚਿੱਠੀ ਲਿਖ ਕੇ ਕ੍ਰਿਸ਼ਨ ਜੀ ਵੱਲ ਭੇਜੀ ਕਿ ਆਪ ਛੇਤੀ ਆ ਕੇ ਮੈਨੂੰ ਵਿਆਹ ਕੇ ਲੈ ਜਾਓ, ਨਹੀਂ ਤਾਂ ਮੇਰਾ ਵਿਆਹ ਹੋਰ ਥਾਂ ਕਰਨ ਲੱਗੇ ਹਨ।

ਕੁਝ ਕੁ ਦਿਨਾਂ ਨੂੰ ਰਾਜਾ ਸਿਸਪਾਲ ਲਾੜਾ ਬਣ ਕੇ ਜਨੇਤ ਸਮੇਤ ਆ ਭੀ ਗਿਆ, ਵਿਆਹ ਦਾ ਸਾਰਾ ਸਾਜੋ ਸਮਾਨ ਤਿਆਰ ਹੋ ਗਿਆ, ਪਰ ਰੁਕਮਣੀ ਅੰਦਰੋਂ ਬਹੁਤ ਘਬਰਾਈ ਜਾਵੇ। ਉਨ੍ਹਾਂ ਦੀ ਕੁਲ ਵਿਚ ਇਕ ਰਿਵਾਜ਼ ਹੈ, ਜੋ ਲਾਵਾਂ ਲੈਣ ਤੋਂ ਪਹਿਲਾਂ ਦੇਵੀ ਮੰਦਰ ਲਿਜਾ ਕੇ ਲੜਕੀ ਨੂੰ ਮੱਥਾ ਟਿਕਾਉਂਦੇ ਹਨ।

ਜਿਸ ਵੇਲੇ ਰੁਕਮਣੀ ਨੂੰ ਦੇਵੀ ਮੰਦਰ ਵਿਚ ਮੱਥਾ ਟਿਕਾਣ ਲੈ ਗਏ ਅਤੇ ਮੱਥਾ ਟੇਕ ਕੇ ਵਾਪਸ ਆ ਰਹੇ ਸਨ, ਇਤਨੇ ਨੂੰ ਕ੍ਰਿਸ਼ਨ ਜੀ ਜਾ ਪਹੁੰਚੇ, ਰਾਹ ਵਿਚੋਂ ਹੀ ਸਭ ਦੇ ਵੇਖਦਿਆਂ ਵੇਖਦਿਆਂ ਰੁਕਮਣੀ ਨੂੰ ਲੈ ਕੇ ਆਪਣੇ ਘਰ ਆ ਗਏ।

ਏਸੇ ਤਰ੍ਹਾਂ ਜੀਵ-ਲੜਕੀ ਜੇਕਰ ਪ੍ਰੇਮ ਰੂਪ ਚਿੱਠੀ ਲਿਖ ਕੇ ਪਰਮੇਸ਼ਰ ਵੱਲ ਭੇਜੇ ਤਾਂ ਪਰਮੇਸ਼ਰ-ਪਤੀ ਆਪ ਆ ਕੇ ਇਸ ਨੂੰ ਵਿਆਹ ਕੇ ਲੈ ਜਾਏਗਾ, ਨਹੀਂ ਤਾਂ ਕਾਲ ਰੂਪ ਲਾੜੇ ਨੇ ਵਿਆਹ ਕੇ ਲੈ ਜ਼ਾਣਾ ਹੈ, ਇਸ ਪਰ ਦ੍ਰਿਸ਼ਟਾਂਤ ਸੁਣੋ–

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**

ਜਿਸ ਤਰ੍ਹਾਂ ਲੜਕੀ ਦੇ ਵਿਆਹ ਵਾਸਤੇ ਸੰਬਤਿ=ਬਰਸਾਂ ਅਨੁਸਾਰ ਸਾਹਾ ਲਿਖਿਆ ਜਾਂਦਾ ਹੈ ਕਿ ਫਲਾਣੇ ਮਹੀਨੇ ਫਲਾਣੇ ਦਿਨ ਵਿਆਹ ਹੋਵੇਗਾ । ਜਿਸ ਵੇਲੇ ਸਾਹਾ ਲਿਖ ਕੇ ਆਦਮੀ ਘਰ ਜਾਂਦੇ ਹਨ ਤਾਂ ਸੁਹਾਗਣ ਔਰਤਾਂ ਮਿਲ ਕੇ ਘਰ ਦੀ ਦਲੀਜ਼ ਉਪਰ ਤੇਲ ਚੁਆਂਵਦੀਆਂ ਹਨ ।

**ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਫਿਰ ਉਹ ਲੜਕੀ ਨਾਲ ਦੀਆਂ ਪਿਆਰ ਵਾਲੀਆਂ ਸਖੀਆਂ ਨੂੰ ਆਖਦੀ ਹੈ ਹੇ ਸਜਣੀਓ ! ਤੁਸੀਂ ਮੈਨੂੰ ਅਸੀਸਾਂ ਦਿਓ, ਜਿਸ ਤਰ੍ਹਾਂ ਮੇਰਾ ਚੰਗੇ ਤਰੀਕੇ ਨਾਲ ਸਾਹਿਬ=ਪਤੀ ਨਾਲ ਮਿਲਾਪ ਹੋ ਜਾਵੇ ।

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**

ਫਿਰ ਹਰੇਕ ਘਰ ਵਿਚ ਇਹ ਗੱਲ ਪਹੁੰਚ ਜਾਂਦੀ ਹੈ, ਕਿ ਫਲਾਣੇ ਆਦਮੀ ਦੀ ਲੜਕੀ ਦਾ ਵਿਆਹ ਹੈ । ਅਥਵਾ :-ਘਰਾਂ ਘਰਾਂ ਵਿਚ ਮੱਠੀਆਂ, ਵਾ:-ਕੁੱਜੇ ਪਹੁੰਚ ਜਾਂਦੇ ਹਨ । ਅਥਵਾ :-ਹਰੇਕ ਘਰ ਵਿਚ ਇਹੋ ਗੱਲ ਹੁੰਦੀ ਹੈ ਕਿ ਵਿਆਹ ਵਾਲੇ ਘਰ ਪਹੁੰਚੀਏ ਕਿਉਂਕਿ ਚਿੱਠੀਆਂ ਭੇਜ ਕੇ ਨਿਤਾਪ੍ਰਤੀ ਸੱਦੇ ਪੈ ਜਾਂਦੇ ਹਨ ।

**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥ ੨੦ ॥**

ਸੱਦਣ ਵਾਲਾ ਜੋ ਲੜਕਾ ਹੈ, ਉਸ ਨੂੰ ਸਿਮਰੀਐ=ਯਾਦ ਕਰਦਿਆਂ ਕਰਦਿਆਂ ਉਹ ਵਿਆਹ ਵਾਲੇ ਦਿਨ ਆ ਜਾਂਦੇ ਹਨ ।

-ਦੂਜਾ ਅਰਥ-

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥

ਜੀਵ ਰੂਪ ਇਸਤ੍ਰੀ ਦਾ ਕਾਲ ਰੂਪ ਲਾੜੇ ਨਾਲ ਸੰਬਤਿ=ਬਰਸਾਂ ਅਨੁਸਾਰ ਸਾਹਾ ਲਿਖਿਆ ਗਿਆ ਹੈ ਕਿ ਇਤਨੇ ਸਾਲ, ਇਤਨੇ ਮਹੀਨੇ, ਇਤਨੇ ਦਿਨ, ਇਸ ਨੇ ਜੀਊਣਾ ਹੈ, ਫਿਰ ਅੰਤ ਨੂੰ ਕਾਲ ਨੇ ਮਾਰ ਕੇ ਲੈ ਜਾਣਾ ਹੈ ।

ਇਸ ਵਾਸਤੇ ਜੀਵ ਰੂਪ ਲੜਕੀ ਨੂੰ ਚਾਹੀਦਾ ਹੈ-ਮਹਾਤਮਾ ਰੂਪ ਸਹੇਲੀਆਂ ਨਾਲ ਮਿਲ ਕੇ ਪ੍ਰੇਮ ਰੂਪੀ ਤੇਲ ਪਾਵੇ । ਅਤੇ ਮਹਾਤਮਾ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੇ :-

ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥

ਹੇ ਮਹਾਤਮਾ ਰੂਪ ਸਹੇਲੀਓ ! ਤੁਸੀਂ ਮੈਨੂੰ ਅਜੇਹੀਆਂ ਅਸੀਸਾਂ ਦਿਓ ਜਿਸ ਕਰਕੇ ਮੇਰਾ ਸਾਹਿਬ=ਧਰਮ ਰਾਜ ਨਾਲ ਸੁੱਖੀ ਸਾਂਦੀ ਮੇਲ ਹੋ ਜਾਵੇ ।

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

ਜਿਸ ਵੇਲੇ ਕੋਈ ਮਰ ਜਾਂਦਾ ਹੈ ਤਾਂ ਹਰ ਘਰ ਵਿਚ ਇਹ ਗੱਲ ਪਹੁੰਚ ਜਾਂਦੀ ਹੈ ਕਿ ਫਲਾਣਾ ਮਰ ਗਿਆ ਹੈ, ਓਥੇ ਤੁਸੀਂ ਪਹੁੰਚੋ, ਨਿਤਾਪ੍ਰਤੀ ਨੈਣਾਂ ਤੇ ਨਾਈਆਂ ਦੇ ਅਤੇ ਸੰਤਾਂ

ਵਿਚ ਕੁਟਵਾਲਾਂ ਦੇ ਸੱਦੇ ਪੈਂਦੇ ਹਨ।

ਸਦਣਹਾਰ੍ਹਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥

ਸਦਣ ਵਾਲਾ ਜੋ ਕਾਲ ਹੈ, ਉਸ ਨੂੰ ਸਿਮਰਦਿਆਂ ਸਿਮਰਦਿਆਂ ਗੁਰੂ ਜੀ ਕਥਨ ਕਰਦੇ ਹਨ ਉਹ ਕਾਲ ਵਾਲੇ ਅਰਥਾਤ ਮੌਤ ਵਾਲੇ ਦਿਨ ਆ ਜਾਂਦੇ ਹਨ ॥੪॥੧॥

–ਤੀਜਾ ਅਰਥ–

ਜੀਵ ਰੂਪ ਲੜਕੀ ਦਾ ਪਰਮੇਸ਼ਰ-ਪਤੀ ਨਾਲ ਵਿਆਹ ਕਿਸ ਜੁਗਤੀ ਨਾਲ ਹੁੰਦਾ ਹੈ ?

ਗੁਰ ਉੱਤਰ :– ਸੰਬਤਿ ਸਾਹਾ ਲਿਖਿਆ

ਵੇਦਾਂ ਸ਼ਾਸਤ੍ਰਾਂ ਵਿਚ ਇਹ ਲਿਖਿਆ ਹੋਇਆ ਹੈ ਕਿ ਸਾਹਾ=ਪਾਤਿਸ਼ਾਹ ਪਰਮੇਸ਼ਰ ਨਾਲ ਵਿਆਹ ਸੰਬਤਿ=ਬ੍ਰਹਮ ਗਿਆਨ ਕਰਕੇ ਹੁੰਦਾ ਹੈ।

ਪ੍ਰਸ਼ਨ :–ਬ੍ਰਹਮ ਗਿਆਨ ਦੀ ਪਰਾਪਤੀ ਕਿਸ ਤਰ੍ਹਾਂ ਹੁੰਦੀ ਹੈ ?

ਗੁਰ ਉਤਰ :–ਮਿਲਿ ਕਰਿ ਪਾਵਹੁ ਤੇਲੁ ॥

ਮਹਾਤਮਾਂ ਰੂਪ ਸਹੇਲੀਆਂ ਨਾਲ ਮਿਲ ਕੇ ਵੈਰਾਗ ਰੂਪੀ ਤੇਲ ਨੂੰ ਪਾਵੋ। ਤਾਂ ਬ੍ਰਹਮ ਗਿਆਨ ਦੀ ਪਰਾਪਤੀ ਹੁੰਦੀ ਹੈ।

ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਹੇ ਮਹਾਤਮਾਂ ਰੂਪ ਸਜਣੀਓਂ ! ਮੈਨੂੰ ਇਸ ਤਰ੍ਹਾਂ ਦੀਆਂ ਅਸੀਸਾਂ ਦਿਓ। ਜਿਸ ਕਰਕੇ ਮੇਰਾ ਸਾਹਿਬ=ਅਕਾਲ ਪੁਰਖ ਨਾਲ ਮਿਲਾਪ ਹੋ ਜਾਵੇ।

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

ਘਰਿ ਘਰਿ=ਹਰੇਕ ਸ਼ਾਸਤ੍ਰ ਇਹ ਗੱਲ ਆਖਦਾ ਹੈ, ਅਮੋਲਕ ਮਨੁੱਖਾ ਜਨਮ ਨੂੰ ਪਾ ਕੇ ਪਰਮੇਸ਼ਰ ਪਾਸ ਪਹੁੰਚੋ। ਅਤੇ ਗੁਰਾਂ ਦੇ ਸਦੜੇ=ਉਪਦੇਸ਼ ਵੀ ਨਿਤਾਪ੍ਰਤੀ ਪੈ ਰਹੇ ਹਨ, ਕਿ–ਅੰਮ੍ਰਿਤ ਵੇਲੇ ਉਠ ਕੇ ਭਜਨ-ਸਿਮਰਨ ਕਰਕੇ ਜ਼ਿੰਦਗੀ ਦਾ ਲਾਭ ਲਵੋ।

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥੨੦॥

ਵੇਦਾਂ ਸ਼ਾਸਤਰਾਂ ਦੁਆਰੇ ਸਦਣ ਵਾਲਾ ਜੋ ਪਰਮੇਸ਼ਰ ਹੈ, ਉਸ ਨੂੰ ਹਮੇਸ਼ਾਂ ਯਾਦ ਕਰੀਏ। ਤਾਂਹੀ ਉਹ ਗਿਆਨਵਾਨਾਂ ਵਾਲੇ ਦਿਹ=ਦਿਨ ਆਕੇ ਪ੍ਰਾਪਤ ਹੁੰਦੇ ਹਨ ॥੪॥੧॥

## ਰਾਗੁ ਗਉੜੀ ਗੁਆਰੇਰੀ ਮਹਲਾ ੩ ਚਉਪਦੇ ॥ ੧ ੳ ਸਤਿਗੁਰ ਪ੍ਰਸਾਦਿ ॥

**ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥**

ਗੁਰੂ ਦੇ ਮਿਲਿਆਂ ਹੀ ਹਰੀ ਨਾਲ ਮਿਲਾਪ ਹੁੰਦਾ ਹੈ। ਪਰ ਜਿਸ ਨੂੰ ਪਰਮੇਸ਼ਰ ਆਪ ਗੁਰੂ ਨਾਲ ਮਿਲਾਉਂਦਾ ਹੈ, ਓਹੀ ਗੁਰੂ ਨਾਲ ਮਿਲਦਾ ਹੈ।

**ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥੧॥**

ਮੇਰਾ ਪ੍ਰਭੂ ਪਰਮਾਤਮਾ ਸਾਰੀਆਂ ਵਿਧੀਆਂ ਨੂੰ ਆਪ ਹੀ ਜਾਣਦਾ ਹੈ। ਆਪਣੇ ਹੁਕਮ ਕਰਕੇ ਜਿਸ ਨੂੰ ਗੁਰੂ ਨਾਲ ਮੇਲਦਾ ਹੈ, ਓਹੀ ਗੁਰ ਉਪਦੇਸ਼ ਨੂੰ ਪਛਾਣਦਾ ਹੈ ॥੧॥

**ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥**
**ਭੈ ਰਾਚੈ ਸਚ ਰੰਗਿ ਸਮਾਇ ॥੧॥ਰਹਾਉ॥**

ਸਤਿਗੁਰਾਂ ਦੇ ਭਇ=ਡਰ ਵਿਚ ਰਹਿਣ ਕਰਕੇ ਭਰਮ ਤੇ ਜਮਾਂ ਦਾ ਡਰ ਮਿਟ ਜਾਂਦਾ ਹੈ। ਗੁਰਾਂ ਦੇ ਡਰ ਵਿਚ ਰਾਚੈ—ਰਚਣ ਨਾਲ ਸਚੇ ਰੰਗਿ=ਅਨੰਦ ਵਿਚ ਸਮਾਉਂਦਾ ਹੈ ॥੧॥

**ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥**
**ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥**

ਗੁਰੂ ਦੇ ਮਿਲਣ ਕਰਕੇ ਸੁਭਾਵਕ ਹੀ ਹਰੀ ਮਨ ਵਿਚ ਵਸ ਜਾਂਦਾ ਹੈ। ਮੇਰਾ ਪ੍ਰਭੂ ਸਾਰਿਆਂ ਤੋਂ ਭਾਰਾ—ਵੱਡਾ ਹੈ, ਉਸ ਦੇ ਗੁਣਾਂ ਦੀ ਕੀਮਤ ਨਹੀਂ ਪਾਈ ਜਾਂਦੀ।

**ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥**
**ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥ ੨ ॥**

ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ, ਜੋ ਉਸ ਨੂੰ ਗੁਰੂ ਦੇ ਉਪਦੇਸ਼ ਦੁਆਰਾ ਸਲਾਹੁੰਦਾ ਹੈ, ਮੇਰਾ (ਬਖਸਣਹਾਰੁ) ਪ੍ਰਭੂ ਉਸ ਨੂੰ ਬਖਸ਼ ਲੈਂਦਾ ਹੈ ॥੨॥

**(ਪੰਨਾ ੧੫੮)**

**ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥ ਮਨਿ ਨਿਰਮਲਿ ਵਸੈ ਸਚੁ ਸੋਇ ॥**

ਗੁਰਾਂ ਦੇ ਮਿਲਣ ਕਰਕੇ ਬੁਧੀ ਵਿਚ ਸਾਰੀ ਸ਼ੁਭ ਸਿਖਿਆ ਪਰਾਪਤ ਹੁੰਦੀ ਹੈ। ਅਥਵਾ :—ਗੁਰਾਂ ਦੇ ਮਿਲਣ ਕਰਕੇ ਮਨ, ਬੁਧ, ਚਿਤ, ਹੰਕਾਰ ਰੂਪ ਚਾਰੇ ਅੰਤਹ ਕਰਨ ਸ਼ੁੱਧ ਹੋ ਜਾਂਦੇ ਹਨ। ਅਤੇ ਮਨ ਦੇ ਨਿਰਮਲ ਹੁੰਦਿਆਂ ਹੀ ਉਹ ਸੱਚਾ ਪ੍ਰਭੂ ਮਨ ਵਿਚ ਆ ਵਸਦਾ ਹੈ।

**ਸਾਚਿ ਵਸਿਐ ਸਾਚੀ ਸਭ ਕਾਰ ॥ ਊਤਮ ਕਰਣੀ ਸਬਦ ਬੀਚਾਰ ॥੩॥**

ਹਿਰਦੇ ਵਿਚ ਸਚ ਦੇ ਵਸਦਿਆਂ ਹੀ ਸਾਰੀ ਕਾਰ ਸੱਚੀ ਹੋ ਜਾਂਦੀ ਹੈ। ਗੁਰੂ ਉਪਦੇਸ਼ ਦੀ ਵਿਚਾਰ ਹੀ ਸਭ ਤੋਂ ਉਤਮ ਕਰਨੀ ਹੈ। ਅਥਵਾ:—ਗੁਰੂ ਉਪਦੇਸ਼ ਦੇ ਵਿਚਾਰਨ ਤੇ ਭਗਤੀ ਰੂਪ ਉਤਮ ਕਰਨੀ ਪਰਾਪਤ ਹੁੰਦੀ ਹੈ ॥੩॥

**ਗੁਰ ਤੇ ਸਾਚੀ ਸੇਵਾ ਹੋਇ ॥ ਗੁਰਮੁਖਿ ਨਾਮੁ ਪਛਾਣੈ ਕੋਇ ॥**

ਗੁਰ-ਪ੍ਰਸੰਨਤਾ ਤੇ ਸੇਵਾ ਕੀਤੀ ਹੋਈ ਸਾਚੀ–ਸਫਲ ਹੁੰਦੀ ਹੈ।

ਪਰ ਗੁਰਾਂ ਦੁਆਰੇ ਕੋਈ ਵਿਰਲਾ ਹੀ ਨਾਮ ਨੂੰ ਪਛਾਨਦਾ ਹੈ।

**ਜੀਵੈ ਦਾਤਾ ਦੇਵਣਹਾਰੁ॥ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥**

ਸਾਰਿਆਂ ਨੂੰ ਖਾਣ ਪਾਣ ਦੇਣ ਵਾਲਾ ਦਾਤਾ ਪਰਮੇਸ਼ਰ ਸਦਾ ਜੀਊਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ–ਉਸ ਦੀ ਕਿਰਪਾ ਹੋਣ ਕਰਕੇ ਹਰੀ ਨਾਮ ਜਪਣ ਵਿਚ ਪਿਆਰ ਲਗਦਾ ਹੈ ॥੪॥੧॥੨੧॥

## ਗਉੜੀ ਗੁਆਰੇਰੀ ਮਹਲਾ ੩ ॥

**ਗੁਰ ਤੇ ਗਿਆਨੁ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥**

ਕੋਈ ਵਿਰਲਾ ਪੁਰਸ਼ ਹੀ ਗੁਰੂ ਪਾਸੋਂ ਗਿਆਨ ਪਾਉਂਦਾ ਹੈ। ਜੋ ਗੁਰੂ ਪਾਸੋਂ ਬੁਝਦਾ ਹੈ, ਉਹ ਸੀਝੈ–ਮੁਕਤ ਹੁੰਦਾ ਹੈ।

**ਗੁਰ ਤੇ ਸਹਜੁ ਸਾਚੁ ਬੀਚਾਰੁ ॥ ਗੁਰ ਤੇ ਪਾਏ ਮੁਕਤਿ ਦੁਆਰੁ ॥੧॥**

ਗੁਰੂ ਪਾਸੋਂ ਸਹਜੁ–ਗਿਆਨ ਪ੍ਰਾਪਤੀ ਦਾ ਸੱਚਾ ਵਿਚਾਰ ਮਿਲਦਾ ਹੈ।

ਗੁਰੂ ਪਾਸੋਂ ਹੀ ਮੁਕਤੀ ਦਾ ਦਰਵਾਜ਼ਾ ਗਿਆਨ ਪਾਂਵਦਾ ਹੈ ॥੧॥

**ਪੂਰੈ ਭਾਗਿ ਮਿਲੈ ਗੁਰੁ ਆਇ॥ਸਾਚੈ ਸਹਜਿ ਸਾਚਿ ਸਮਾਇ ॥੧॥ਰਹਾਉ॥**

ਜਿਸ ਦੇ ਪੂਰੇ ਭਾਗ ਹੁੰਦੇ ਹਨ, ਓਹੀ ਗੁਰਾਂ ਨੂੰ ਆ ਮਿਲਦਾ ਹੈ।

ਉਹ ਸਚੇ ਸਹਜਿ–ਗਿਆਨ ਕਰਕੇ ਸੱਚ ਵਿਚ ਸਮਾ ਜਾਂਦਾ ਹੈ ॥੧॥

**ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਏ॥**

ਗੁਰੂ ਦੇ ਮਿਲਿਆਂ ਹੀ ਤ੍ਰਿਸ਼ਨਾ ਰੂਪ ਅੱਗ ਬੁਝ ਜਾਂਦੀ ਹੈ। ਅਤੇ ਗੁਰੂ ਪਾਸੋਂ ਹੀ ਮਨ ਵਿਚ ਸ਼ਾਂਤੀ ਆ ਕੇ ਵਸਦੀ ਹੈ।

**ਗੁਰ ਤੇ ਪਵਿਤ ਪਾਵਨ ਸੁਚਿ ਹੋਇ॥ ਗੁਰ ਤੇ ਸਬਦਿ ਮਿਲਾਵਾ ਹੋਇ॥੨॥**

ਗੁਰੂ ਦੇ ਉਪਦੇਸ਼ ਨਾਲ ਮਨ ਪਵਿੱਤ੍ਰ, ਬਾਣੀ ਪਾਵਨ–ਸ਼ੁੱਧ ਤੇ ਤਨ ਵੀ ਸੁਚਿ–ਸਵੱਛ ਹੁੰਦਾ ਹੈ। ਅਥਵਾ :–ਗੁਰੂ ਦੇ ਪਵਿੱਤ੍ਰ ਉਪਦੇਸ਼ ਪਾਉਣ ਨਾਲ ਮਨ ਸੁਚਿ–ਪਵਿੱਤ੍ਰ ਹੁੰਦਾ ਹੈ। ਗੁਰੂ ਦੇ ਉਪਦੇਸ਼ ਕਰਕੇ ਸਬਦਿ–ਬ੍ਰਹਮ ਨਾਲ ਮਿਲਾਪ ਹੁੰਦਾ ਹੈ ॥੨॥

**ਬਾਝੁ ਗੁਰੂ ਸਭ ਭਰਮਿ ਭੁਲਾਈ ॥ ਬਿਨੁ ਨਾਵੈ ਬਹੁਤਾ ਦੁਖੁ ਪਾਈ ॥**

ਗੁਰੂ ਤੋਂ ਬਿਨਾਂ ਸਾਰੀ ਦੁਨੀਆਂ ਭਰਮ ਵਿਚ ਭੁੱਲੀ ਹੋਈ ਹੈ। ਵਾਹਿਗੁਰੂ ਨਾਮ ਤੋਂ ਬਿਨਾਂ ਇਹ ਦੁਨੀਆਂ ਬਹੁਤ ਸਾਰਾ ਦੁੱਖ ਪਾਉਂਦੀ ਹੈ।

**ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥ ਦਰਸਨਿ ਸਚੈ ਸਚੀ ਪਤਿ ਹੋਈ ॥੩॥**

ਜੋ ਗੁਰਮੁਖ ਹੋ ਕੇ ਗੁਰਾਂ ਦੇ ਸਨਮੁਖ ਹੁੰਦਾ ਹੈ ਉਹ ਨਾਮ ਨੂੰ ਧਿਆਉਂਦਾ ਹੈ। ਸਚੇ ਪ੍ਰਭੂ ਦੇ ਦਰਸ਼ਨ ਹੋਣ ਕਰਕੇ ਉਸਦੀ ਸਚੀ ਇੱਜਤ ਹੁੰਦੀ ਹੈ ॥੩॥

**ਕਿਸ ਨੋ ਕਹੀਐ ਦਾਤਾ ਇਕੁ ਸੋਈ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥**

ਹੋਰ ਕਿਸ ਨੂੰ ਜਾ ਕੇ ਕਹੀਏ, ਦਾਤਾ ਤਾਂ ਇਕ ਓਹੀ ਹੈ। ਜਿਸ ਉਤੇ ਕਿਰਪਾ ਕਰਦਾ ਹੈ, ਉਸਦਾ ਗੁਰ ਉਪਦੇਸ਼ ਨਾਲ ਮਿਲਾਪ ਹੁੰਦਾ ਹੈ।

**ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਿ ਸਮਾਵਾ॥੪॥੨॥੨੨॥**

ਗੁਰੂ ਨਾਲ ਮਿਲਕੇ ਸਚੇ (ਪ੍ਰੀਤਮ) ਪਰਮਾਤਮਾ ਦੇ ਗੁਣਾਂ ਨੂੰ ਗਾਉਣਾ ਕਰੇ। ਗੁਰੂ ਜੀ ਕਥਨ ਕਰਦੇ ਹਨ–ਤਾਂ ਸਚੇ ਨਾਮ ਕਰਕੇ ਸਚ ਸਰੂਪ ਵਿਚ ਸਮਾ ਜਾਂਦਾ ਹੈ ॥੪॥੨॥੨੨॥

## ਗਉੜੀ ਗੁਆਰੇਰੀ ਮਹਲਾ ੩ ॥

**ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ ਸਚੁ ਸੋਇ ॥**

ਸੁ ਥਾਉ=ਸਰੇਸ਼ਟ ਅਸਥਾਨ ਸਤਸੰਗ ਵਿਚ ਸਚੁ=ਨਿਸਚਾ ਕਰੇ ਤਾਂ ਮਨ ਸ਼ੁੱਧ ਹੁੰਦਾ ਹੈ। ਸਚ ਨਾਮ ਜਪਣ ਵਾਲਾ ਮਨੁਖ ਉਸ ਸਚੇ ਪ੍ਰਭੂ ਵਿਚ ਨਿਵਾਸ ਕਰਦਾ ਹੈ।

**ਸਚੀ ਬਾਨੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥੧॥**

ਸਚੀ ਨਾਮ ਬਾਨੀ ਕਰਕੇ ਚਾਰਿਆਂ ਜੁਗਾਂ ਵਿਚ ਪਰਗਟ ਜਾਪੈ=ਜਾਨਿਆਂ ਜਾਂਦਾ ਹੈ। ਭਾਵ ਵਾਹਿਗੁਰੂ ਦੀ ਯਾਦ ਵਿਚ ਜੁੜਨ ਕਰਕੇ ਮਨੁੱਖ ਦੀ ਚਾਰੇ ਜੁੱਗਾਂ ਵਿਚ ਮਸ਼ਹੂਰੀ ਹੋ ਜਾਂਦੀ ਹੈ। ਅਤੇ ਉਹ ਇਹ ਨਿਸਚੇ ਕਰਦਾ ਹੈ ਕਿ ਸਚਾ ਪ੍ਰਭੂ ਆਪੇ ਆਪ ਸਭ ਕੁਝ ਹੋ ਰਿਹਾ ਹੈ ॥੧॥

**ਕਰਮੁ ਹੋਵੈ ਸਤਸੰਗਿ ਮਿਲਾਏ ॥ ਹਰਿ ਗੁਣ ਗਾਵੈ ਬੈਸਿ ਸੁ ਥਾਏ॥੧॥ਰਹਾਉ॥**

ਜਿਸਦਾ ਕਰਮ ਚੰਗਾ ਹੁੰਦਾ ਹੈ, ਉਸਨੂੰ ਸਤਸੰਗਤ ਵਿਚ ਮਿਲਾਂਦਾ ਹੈ। ਓਹੀ ਗੁਰਮੁਖ ਸਰੇਸ਼ਟ ਅਸਥਾਨ ਸਤਸੰਗ ਵਿਚ ਬੈਠਕੇ ਹਰੀ ਗੁਣਾਂ ਨੂੰ ਗਾਉਂਦਾ ਹੈ ॥੧॥

**ਜਲਉ ਇਹ ਜਿਹਵਾ ਦੂਜੈ ਭਾਇ ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥**

ਇਹ ਜੀਭ ਸੜ ਜਾਵੇ, ਜੋ ਦ੍ਵੈਤ ਭਾ ਵਿਚ ਲਗਕੇ, ਹਰੀ ਨਾਮ-ਰਸ ਨੂੰ ਨਹੀਂ ਚਖਦੀ ਤੇ ਫਿਕਾ ਆਲਾਇ=ਬੋਲਦੀ ਹੈ।

**ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ॥੨॥**

ਬੂਝੇ=ਸਮਝੇ ਅਰਥਾਤ ਵਿਚਾਰੇ ਤੋਂ ਬਿਨਾਂ ਇਸਦਾ ਤਨ ਮਨ ਫਿਕਾ ਹੋ ਰਿਹਾ ਹੈ। ਨਾਮ ਤੋਂ ਬਿਨਾਂ ਹੋਣ ਕਰਕੇ ਇਹ ਜੀਵ ਦੁਖੀ ਹੋ ਕੇ ਰੋਂਦਾ ਚਲਿਆ ਜਾਂਦਾ ਹੈ ॥੨॥

**ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ॥ਗੁਰ ਕਿਰਪਾ ਤੇ ਸਚਿ ਸਮਾਇ ॥**

ਗੁਰਾਂ ਦੀ ਕਿਰਪਾ ਹੋਣ ਤੇ ਜਿਨ੍ਹਾਂ ਨੇ ਰਸਨਾ ਨਾਲ ਹਰੀ ਨਾਮ ਨੂੰ ਚਖਿਆ ਹੈ ਉਹ

ਸਹਜਿ ਸੁਭਾਇ=ਸੁਤੇ ਸਿਧ ਸਚ ਸਰੂਪ ਵਿਚ ਸਮਾ ਗਏ ਹਨ।

**ਸਾਚੇ ਰਾਤੀ ਗੁਰ ਸਬਦੁ ਵੀਚਾਰ ॥ ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥**

ਜੋ ਜੀਭਾ ਸਚੇ ਗੁਰਾਂ ਦੇ ਸ਼ਬਦ ਵਿਚਾਰਨ ਵਿਚ ਰਤੀ ਹੋਈ ਹੈ, ਉਹ ਜੀਭਾ ਨਾਮ ਅੰਮ੍ਰਿਤ ਦੀ ਨਿਰਮਲ ਧਾਰਾ ਨੂੰ ਪੀਂਦੀ ਹੈ ॥੩॥

**ਨਾਮਿ ਸਮਾਵੈ ਜੋ ਭਾਡਾ ਹੋਇ ॥ ਊਂਧੈ ਭਾਂਡੈ ਟਿਕੈ ਨ ਕੋਇ ॥**

ਜੋ ਅੰਤਹ ਕਰਨ ਰੂਪੀ ਭਾਂਡਾ ਸਿਧਾ ਹੁੰਦਾ ਹੈ ਉਸ ਵਿਚ ਨਾਮੀ ਪ੍ਰਭੂ ਆ ਕੇ ਸਮਾਂਵਦਾ ਹੈ। ਜੋ ਮਨਰੂਪੀ ਭਾਂਡਾ ਊਂਧੈ=ਮੂਧਾ ਹੈ, ਉਸ ਵਿਚ ਕੋਈ ਸ਼ੁਭਗੁਣ ਨਹੀਂ ਟਿਕਦਾ।

**ਗੁਰ ਸਬਦੀ ਮਨਿ ਨਾਮਿ ਨਿਵਾਸੁ ॥**
**ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥**

ਗੁਰ ਸ਼ਬਦੀਆਂ ਦੇ ਮਨ ਵਿਚ ਨਾਮੀ ਪਰਮਾਤਮਾ ਦਾ ਨਿਵਾਸ ਹੈ। ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਗੁਰ ਸ਼ਬਦ ਦੀ ਪਿਆਸ=ਤਰੇਹ ਹੈ, ਓਹੀ ਮਨ ਰੂਪੀ ਭਾਂਡਾ ਸੱਚਾ ਹੈ ॥੪॥੩॥੨੩॥

**ਗਉੜੀ ਗੁਆਰੇਰੀ ਮਹਲਾ ੩ ॥**
**ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥**
**ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥**

ਇਕ ਰਾਗੀ ਰਾਗ ਵਿਚ ਗਾਉਂਦੇ ਤਾਂ ਰਹਿੰਦੇ ਹਨ, ਪਰ ਮਨ ਵਿਚ ਉਸ ਦਾ ਸੁਆਦ ਨਹੀਂ ਪਾਉਂਦੇ। ਕਿਉਂਕਿ ਹਉਮੈ ਵਿਚ ਹੋ ਕੇ ਗਾਉਂਦੇ ਹਨ। ਇਸ ਲਈ ਉਨ੍ਹਾਂ ਦਾ ਗਾਉਣਾ ਬਿਰਥਾ=ਨਿਸਫਲ ਜਾਂਦਾ ਹੈ।

**ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥੧॥**

ਉਨ੍ਹਾਂ ਗਾਉਣ ਵਾਲਿਆਂ ਦਾ ਗਾਉਣਾ ਸਫਲ ਹੈ, ਜਿਨ੍ਹਾਂ ਦਾ ਨਾਮ ਵਿਚ ਪ੍ਰੇਮ ਹੈ। ਅਤੇ ਜੋ ਸੱਚੀ ਉਪਦੇਸ਼ ਬਾਨੀ ਦਾ ਵਿਚਾਰ ਕਰਦੇ ਹਨ ॥ ੧ ॥

**ਗਾਵਤ ਰਹੈ ਜੇ ਸਤਿਗੁਰ ਭਾਵੈ॥ ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ਰਹਾਉ॥**

ਉਹ ਹਮੇਸ਼ਾਂ ਗਾਉਂਦੇ ਰਹਿੰਦੇ ਹਨ, ਜੇਹੜੇ ਸਤਿਗੁਰਾਂ ਨੂੰ ਭਾਉਂਦੇ ਹਨ। ਨਾਮੀ ਵਿਚ ਰਾਤਾ=ਤਦਾਕਾਰ ਹੋਣ ਕਰਕੇ ਮਨ ਤਨ ਸੁਹਾਵੈ=ਸੋਭਾ ਵਾਲਾ ਹੁੰਦਾ ਹੈ ॥੧॥

**ਇਕਿ ਗਾਵਹਿ ਇਕਿ ਭਗਤਿ ਕਰੇਹਿ ॥ ਨਾਮੁ ਨ ਪਾਵਹਿ ਬਿਨੁ ਅਸਨੇਹ ॥**

ਇਕ ਪੁਰਸ਼ ਰਾਗ ਨੂੰ ਗਾਉਂਦੇ ਹਨ, ਇਕ ਮਨੁੱਖ ਭਗਤੀ ਕਰਦੇ ਹਨ। ਪਰ ਅਸਨੇਹ=ਪ੍ਰੇਮ ਤੋਂ ਬਿਨਾਂ ਹੋਣ ਕਰਕੇ ਨਾਮ ਨੂੰ ਨਹੀਂ ਪਾ ਸਕਦੇ।

**ਸਚੀ ਭਗਤਿ ਗੁਰ ਸਬਦ ਪਿਆਰਿ ॥**
**ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥ ੨ ॥**

ਉਨ੍ਹਾਂ ਗੁਰਮੁਖਾਂ ਦੀ ਭਗਤੀ ਸੱਚੀ ਹੈ, ਜਿਨ੍ਹਾਂ ਨੇ ਗੁਰ ਉਪਦੇਸ਼ ਵਿਚ ਪਿਆਰ ਕਰਕੇ ਆਪਣੇ ਪਿਰੁ=ਪਤੀ-ਪਰਮਾਤਮਾ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਧਾਰ ਰਖਿਆ ਹੈ ॥ ੨॥

**(ਪੰਨਾ ੧੫੯) ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥**
**ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥**

ਜੋ ਮੂਰਖ ਭਗਤੀ ਕਰਦੇ ਹੋਏ ਆਪਣਾ ਆਪ ਜਣਾਉਂਦੇ ਹਨ ਅਤੇ ਵਾਰੰ ਵਾਰ ਨੱਚਦੇ ਟੱਪਦੇ ਹਨ, ਉਹ ਨੱਚਣ ਵਾਲੇ ਇਸ ਲੋਕ ਵਿਚ ਬਹੁਤ ਹੀ ਦੁੱਖ ਪਾਉਂਦੇ ਹਨ ਅਤੇ ਅੱਗੇ ਪ੍ਰਲੋਕ ਵਿਚ ਜਾ ਕੇ ਭੀ ਦੁੱਖ ਪਾਉਣਗੇ।

**ਨਚਿਐ ਟਪਿਐ ਭਗਤਿ ਨ ਹੋਇ ॥**
**ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥**

ਕਿਉਂਕਿ ਨੱਚਿਆਂ ਟੱਪਿਆਂ ਪ੍ਰਭੂ ਦੀ ਭਗਤੀ ਨਹੀਂ ਹੁੰਦੀ। ਜੋ ਗੁਰ ਸ਼ਬਦ ਕਰਕੇ ਜੀਵਤ ਭਾਵ ਤੋਂ ਮਰਦਾ ਹੈ, ਉਹ ਪੁਰਸ਼ ਭਗਤੀ ਪਾਉਂਦਾ ਹੈ ॥ ੩ ॥

**ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥**

ਭਗਤਾਂ ਦਾ ਪਿਆਰਾ ਪ੍ਰਭੂ ਜਿਸ ਦੇ ਪਾਸੋਂ ਭਗਤੀ ਕਰਾਉਂਦਾ ਹੈ, ਓਹੀ ਪੁਰਸ਼ ਸਚੀ ਭਗਤੀ ਕਰਕੇ ਹਿਰਦੇ ਵਿਚੋਂ (ਆਪੁ) ਹੰਕਾਰ ਨੂੰ ਖੋਇ=ਨਾਸ ਕਰਦਾ ਹੈ।

**ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥**
**ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥**

ਮੇਰਾ ਸਚਾ ਪ੍ਰਭੂ ਸਾਰੀਆਂ ਵਿਧੀਆਂ ਨੂੰ ਆਪ ਜਾਣਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਜਿਸ ਨੂੰ ਪਰਮਾਤਮਾ ਬਖਸ਼ਦਾ ਹੈ, ਓਹੀ ਨਾਮ ਨੂੰ ਪਛਾਣਦਾ ਹੈ ॥੪॥੪॥੨੪॥

## ਗਉੜੀ ਗੁਆਰੇਰੀ ਮਹਲਾ ੩ ॥

**ਮਨੁ ਮਾਰੇ ਧਾਤੁ ਮਰਿ ਜਾਇ ॥ ਬਿਨੁ ਮੂਏ ਕੈਸੇ ਹਰਿ ਪਾਇ ॥**

ਇਹ ਜੀਵ ਮਨ ਦੇ ਸੰਕਲਪਾਂ ਕਰਕੇ ਹੀ ਦੌੜਿਆ ਫਿਰਦਾ ਹੈ:-ਜੇਕਰ ਮਨ ਨੂੰ ਮਾਰ ਲਵੇ ਤਾਂ ਪ੍ਰਤੱਖ ਦੌੜਨਾ, ਵਾ:-ਚੁਰਾਸੀ ਲਖ ਜੂਨਾਂ 'ਚ ਦੌੜਨਾ ਮਰ ਜਾਂਦਾ ਹੈ।

ਵਾ :-ਮਨ ਦੇ ਮਾਰਨ ਕਰਕੇ ਧਾਤੂ=ਮਾਇਆ ਦੀ ਇੱਛਾ ਮਰ ਜਾਂਦੀ ਹੈ। ਮਨ ਦੇ ਮਰੇ ਤੋਂ ਬਿਨਾਂ ਹਰੀ ਨੂੰ ਕਿਵੇਂ ਪਾ ਸਕਦਾ ਹੈ।

**ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥**

ਜਿਸ ਨਾਲ ਮਨ ਮਰਦਾ ਹੈ, ਉਸ ਦਾਰੂ ਨੂੰ ਕੋਈ ਵਿਰਲਾ ਹੀ ਜਾਣਦਾ ਹੈ। ਜਿਸ ਨੇ ਮਨ ਨੂੰ ਗੁਰ ਉਪਦੇਸ਼ ਦੁਆਰਾ ਮਾਰ ਲਿਆ ਹੈ, ਉਹੀ ਪੁਰਸ਼ ਹਰੀ ਨੂੰ ਬੁਝ ਲੈਂਦਾ ਹੈ ॥ ੧ ॥

**ਜਿਸ ਨੋ ਬਖਸੇ ਦੇ ਵਡਿਆਈ ॥**
**ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥ ੧ ॥ ਰਹਾਉ ॥**

ਜਿਸ ਨੂੰ ਨਾਮ ਦੀ ਵਡਿਆਈ ਬਖਸ਼ ਦੇਂਦਾ ਹੈ। ਗੁਰੂ ਦੀ ਕਿਰਪਾ ਨਾਲ ਉਸ ਦੇ ਮਨ ਵਿਚ ਹਰੀ ਆ ਵਸਦਾ ਹੈ ॥ ੧ ॥ ਰਹਾਉ ॥

**ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥**

ਗੁਰੂ ਦੁਆਰੇ ਨਿਸ਼ਕਾਮ ਕਰਮਾਂ ਦੀ ਕਰਣੀ ਰੂਪੀ (ਕਾਰ) ਟਹਿਲ ਕਮਾਵੇ, ਤਾਂ ਹੀ ਇਸ ਮਨ ਦੇ ਮਾਰਨ ਦੀ ਸੋਝੀ=ਗਿਆਤ ਪਾਉਂਦਾ ਹੈ।

**ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥**

ਹੰਗਤਾ ਮਮਤਾ ਰੂਪੀ ਮੈ=ਸ਼ਰਾਬ ਨਾਲ ਮੈਗਲ ਮਿਕਦਾਰਾ=ਹਾਥੀ ਵਾਂਗ ਇਹ ਮਨ ਮਤੁ=ਮਸਤ ਹੋ ਰਿਹਾ ਹੈ। ਗੁਰੂ ਰੂਪ ਮਹਾਵਤ ਗਿਆਨ ਰੂਪ ਅੰਕਸੁ=ਕੁੰਡਾ ਮਾਰ ਕੇ ਪਰਮੇਸ਼ਰ ਵਲ ਜਿਵਾਉਣ ਵਾਲੇ ਹਨ, ਭਾਵ ਪਰਮੇਸ਼ਰ ਦੀ ਸੁਰਤ ਵਿਚ ਲਿਆਣ ਵਾਲੇ ਹਨ ॥ ੨ ॥

**ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥**

ਇਹ ਮਨ ਆਸਾਧ ਹੈ, ਸੁਧਰਨ ਵਾਲਾ ਨਹੀਂ ਹੈ, ਪਰ ਕੋਈ ਵਿਰਲਾ ਪੁਰਸ਼ ਹੀ ਇਸ ਨੂੰ ਸੁਧਾਰਦਾ ਹੈ। ਅਚਰੁ=ਨਾ ਕਾਬੂ ਆਉਣ ਵਾਲੇ ਕਾਮ ਆਦਿਕਾਂ ਨੂੰ ਚਰੈ=ਕਾਬੂ ਕਰੇ ਤਾਂ ਹੀ ਮਨ ਸ਼ੁੱਧ ਹੁੰਦਾ ਹੈ।

**ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥**

ਗੁਰਮੁਖਾਂ ਨੇ ਇਸ ਮਨ ਨੂੰ ਸਵਾਰ ਲਿਆ ਹੈ। ਅਤੇ ਹਿਰਦੇ ਵਿਚੋਂ ਹੰਗਤਾ ਮਮਤਾ ਆਦਿਕ ਵਿਕਾਰ ਤਜੇ=ਤਿਆਗ ਦਿਤੇ ਹਨ ॥ ੩ ॥

**ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥**

ਜੋ ਪੁਰਸ਼ ਪਰਮੇਸ਼ਰ ਨੇ ਸ਼ੁਰੂ ਤੋਂ ਹੀ ਸਤਿਸੰਗ ਦੇ ਮੇਲ ਵਿਚ ਮਿਲਾ ਰਖੇ ਹਨ। ਉਹ ਫਿਰ ਕਦੇ ਨਹੀਂ ਵਿਛੜਦੇ ਸਬਦਿ ਸਮਾਇ=ਬ੍ਰਹਮ ਦੇ ਵਿਚ ਹੀ ਸਮਾ ਜਾਂਦੇ ਹਨ।

**ਆਪਣੀ ਕਲਾ ਆਪੇ ਹੀ ਜਾਣੈ ॥**
**ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥**

ਜੋ ਆਪਣੀ ਕਲਾ=ਸ਼ਕਤੀ ਅਰਥਾਤ ਤਾਕਤ ਨੂੰ ਆਪ ਹੀ ਪਛਾਣਦਾ ਹੈ।
ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨ ਉਸ ਦੇ ਨਾਮ ਨੂੰ ਪਛਾਣਦੇ ਹਨ ॥੪॥੫॥੨੫॥

**ਗਉੜੀ ਗੁਆਰੇਰੀ ਮਹਲਾ ੩ ॥**

**ਹਉਮੈ ਵਿਚਿ ਸਭੁ ਜਗੁ ਬਉਰਾਨਾ ॥ ਦੂਜੈ ਭਾਇ ਭਰਮਿ ਭੁਲਾਨਾ ॥**

ਹੰਗਤਾ ਮਮਤਾ ਵਿਚ ਫਸ ਕੇ ਸਾਰਾ ਸੰਸਾਰ ਬਉਰਾਨਾ=ਝੱਲਾ ਹੋ ਰਿਹਾ ਹੈ।
ਅਤੇ ਅਦ੍ਵੈਤ ਭਾ ਕਰ ਕੇ ਭਰੰਮ ਵਿਚ ਭੁਲਿਆ ਫਿਰਦਾ ਹੈ।

**ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ ਅਨਦਿਨੁ ਵਿਹਾਨਾ॥੧**

ਬਹੁਤੀ ਚਿੰਤਾ ਸੋਚਦਾ ਰਹਿੰਦਾ ਹੈ ਅਤੇ ਆਪਣੇ ਸਰੂਪ ਨੂੰ ਨਹੀਂ ਪਛਾਣਦਾ।
ਧੰਦੇ ਕਰਦਿਆਂ ਹੀ ਅਨਦਿਨੁ=ਰਾਤ ਦਿਨ ਵਿਹਾਨਾ=ਬਤੀਤ ਹੁੰਦਾ ਜਾ ਰਿਹਾ ਹੈ ॥੧॥

**ਹਿਰਦੈ ਰਾਮੁ ਰਮਹੁ ਮੇਰੇ ਭਾਈ ॥**
**ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ਰਹਾਉ॥**

ਹੇ ਮੇਰੇ ਭਾਈ! ਉਨ੍ਹਾਂ ਗੁਰਮੁਖਾਂ ਦੁਆਰੇ ਹਿਰਦੇ ਵਿਚ ਰਾਮ ਨਾਮ ਨੂੰ ਰਮਹੁ=ਉਚਾਰਨਾ ਕਰੋ। ਜਿਨ੍ਹਾਂ ਗੁਰਮੁਖਾਂ ਨੇ ਆਪਣੀ ਰਸਨਾ ਨੂੰ ਹਰੀ ਨਾਮ-ਰਸ ਵਿਚ ਰਸਾਣਾ ਕੀਤਾ ਹੈ।
ਅਥਵਾ :—ਜਿਨ੍ਹਾਂ ਗੁਰਮੁਖਾਂ ਨੇ ਰਸਨਾ ਹਰਿ=ਤਮਾਮ ਰਸਾਂ ਵਿਚ ਰਸਨ ਨਹੀਂ ਰਸਾਈ ॥੧॥

**ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥**
**ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਹਿਰਦੇ ਵਿਚ ਰਾਮ ਨੂੰ ਪਛਾਣਿਆ ਹੈ। ਅਤੇ ਜਗਜੀਵਨੁ=ਪਰਮਾਤਮਾ ਨੂੰ ਸੇਵਿਆ ਹੈ, ਉਹ ਚੌਹਾਂ ਜੁਗਾਂ ਵਿਚ ਪ੍ਰਗਟ ਜਾਣਿਆ ਜਾਂਦਾ ਹੈ।

**ਹਉਮੈ ਮਾਰਿ ਗੁਰ ਸਬਦਿ ਪਛਾਤਾ ॥**
**ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥ ੨ ॥**

ਉਸ ਨੇ ਗੁਰ ਉਪਦੇਸ਼ ਦੁਆਰਾ ਹਉਮੈ ਨੂੰ ਮਾਰਨਾ ਪਛਾਣਿਆ ਹੈ। ਜਿਸ ਉਤੇ ਕਰਮ ਬਿਧਾਤਾ=ਫਲ ਬਰ ਦਾਤਾ ਪ੍ਰਭੂ ਕਿਰਪਾ ਕਰਦਾ ਹੈ ॥ ੨ ॥

**ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ ਠਾਕਿ ਰਹਾਏ ॥**

ਉਹ ਪੁਰਸ਼ ਸਚੇ ਹਨ, ਜੋ ਗੁਰੂ ਨੇ ਆਪਣੇ ਉਪਦੇਸ਼ ਵਿਚ ਮਿਲਾ ਲਏ ਹਨ।

ਉਨ੍ਹਾਂ ਨੇ ਵਿਕਾਰਾਂ ਵਲ ਧਾਵਤ=ਦੌੜਦੇ ਹੋਏ ਗਿਆਨ ਇੰਦ੍ਰੀਏ ਵਰਜੇ=ਰਕੇ ਹਨ, ਅਤੇ ਸੰਕਲਪਾਂ ਵੱਲ ਜਾਂਦੇ ਹੋਏ ਮਨ ਨੂੰ ਭੀ ਠਾਕਿ ਰਹਾਏ=ਰੋਕ ਰਖਿਆ ਹੈ।

**ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ॥੩॥**

ਨਾਮ ਰੂਪ ਨੌ ਨਿਧੀ ਗੁਰਾਂ ਤੋਂ ਪਾਈ ਜਾਂਦੀ ਹੈ। ਅਤੇ ਹਰੀ ਦੀ ਕਿਰਪਾ ਨਾਲ ਹਰੀ ਨਾਮ ਮਨ ਵਿਚ ਆ ਕੇ ਵਸਦਾ ਹੈ।

**ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥**
**ਅੰਤਰਿ ਵਸੈ ਨ ਲਾਗੈ ਜਮ ਪੀਰ ॥**

ਰਾਮ ਰਾਮ ਉਚਾਰਨ ਕਰਦਿਆਂ ਸਰੀਰ ਨੂੰ ਸੁਖ ਤੇ ਸ਼ਾਂਤੀ ਹੁੰਦੀ ਹੈ। ਹਿਰਦੇ ਅੰਦਰ ਨਾਮ ਦੇ ਵਸਣ ਕਰਕੇ ਜਮਾਂ ਦਾ ਪੀਰ—ਦੁਖ ਨਹੀਂ ਲਗਦਾ ।

**ਆਪੇ ਸਾਹਿਬੁ ਆਪਿ ਵਜੀਰ ॥**
**ਨਾਨਕ ਸੇਵ ਸਦਾ ਹਰਿ ਗੁਣੀ ਗਹੀਰ ॥੪॥੬॥੨੬॥**

ਉਹ ਪਰਮੇਸ਼ਰ ਆਪ ਹੀ ਸਾਹਿਬ ਰੂਪ ਹੈ ਆਪ ਹੀ ਵਜ਼ੀਰ ਰੂਪ ਹੈ। ਅਥਵਾ :-ਆਪ ਹੀ ਗੁਰੂ ਰੂਪ ਸਾਹਿਬ ਹੈ ਆਪ ਹੀ ਮਹਾਤਮਾ ਰੂਪ ਵਜ਼ੀਰ ਹੈ। ਗੁਰੂ ਜੀ ਕਥਨ ਕਰਦੇ ਹਨ-ਜੋ ਹਰੀ ਸ਼ੁਭ ਗੁਣਾਂ ਦਾ ਗਹੀਰ=ਸਮੁੰਦ੍ਰ ਹੈ, ਉਸ ਹਰੀ ਦੀ ਤੂੰ ਸਦਾ ਸੇਵਾ ਕਰ ॥ ੪ ॥ ੬ ॥ ੨੬ ॥

**ਗਉੜੀ ਗੁਆਰੇਰੀ ਮਹਲਾ ੩ ॥**
**ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥**
**ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥**

ਉਹ ਪਰਮੇਸ਼ਰ ਮੈਨੂੰ ਕਿਵੇਂ ਭੁੱਲ ਸਕਦਾ ਹੈ, ਜਿਸ ਦੇ ਜੀਅ ਨੂੰ ਪ੍ਰਾਣ ਆਦਿਕ ਦਿੱਤੇ ਹੋਏ ਹਨ। ਉਹ ਪਰਮੇਸ਼ਰ ਮੈਨੂੰ ਕਿਵੇਂ ਭੁੱਲ ਸਕਦਾ ਹੈ, ਜੋ ਸਾਰਿਆਂ ਵਿਚ ਸਮਾਇਆ ਹੋਇਆ ਹੈ।

**ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥ ੧ ॥**

ਜਿਸ ਪ੍ਰਭੂ ਦੀ ਸੇਵਾ ਕੀਤਿਆਂ ਪ੍ਰਲੋਕ ਦਰਗਾਹ ਵਿਚ ਇੱਜ਼ਤ ਪ੍ਰਵਾਨ ਹੁੰਦੀ ਹੈ ॥ ੧ ॥

**ਹਰਿ ਕੇ ਨਾਮ ਵਿਟਹੁ ਬਲਿ ਜਾਉ ॥**
**ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ਰਹਾਉ॥**

ਹੇ ਹਰੀ ! ਮੈਂ ਆਪ ਜੀ ਦੇ ਨਾਮ ਤੋਂ ਬਲਿਹਾਰ ਜਾਂਦਾ ਹਾਂ, ਜਿਸ ਵੇਲੇ ਤੂੰ ਵਿਸਰਹਿ=ਭੁੱਲੇਂਗਾ, ਮੈਂ ਤਾਂ ਉਸੀ ਵੇਲੇ ਮਰ ਜਾਵਾਂਗਾ ॥ ੧ ॥ ਰਹਾਉ ॥

## (ਪੰਨਾ ੧੬੦)

**ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥**
**ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥**

ਉਨ੍ਹਾਂ ਨੂੰ ਤੂੰ ਭੁਲਿਆ ਹੋਇਆ ਹੈਂ, ਜਿਨ੍ਹਾਂ ਨੂੰ ਤੁਸੀਂ ਆਪਣੇ ਵਲੋਂ ਭੁਲਾਇਆ ਹੈ।
ਉਨ੍ਹਾਂ ਨੂੰ ਤੂੰ ਭੁਲਿਆ ਹੋਇਆ ਹੈਂ, ਜਿਹੜੇ ਦਵੈਤ ਭਾਵ ਵਿਚ ਲਗੇ ਹੋਏ ਹਨ।

**ਮਨਮੁਖ ਅਗਿਆਨੀ ਜੋਨੀ ਪਾਏ ॥ ੨ ॥**

ਮਨਮੁਖ, ਜੋ ਅਗਿਆਨੀ ਹਨ, ਉਹ ਤੂੰ ਮੁੜ ਮੁੜ ਕੇ ਜੂਨੀਆਂ ਵਿਚ ਪਾਏ ਹਨ ॥ ੨ ॥

**ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥**

ਇਕ ਮਨਿ=ਇਕ ਸ਼ਰੋਮਣੀ ਪਰਮੇਸ਼ਰ ਜਿਨ੍ਹਾਂ ਉਤੇ ਤੁਠਾ=ਪ੍ਰਸੰਨ ਹੋਇਆ ਹੈ, ਉਨ੍ਹਾਂ ਨੂੰ ਸਤਿਗੁਰਾਂ ਦੀ ਸੇਵਾ ਵਿਚ ਲਗਾਇਆ ਹੈ।

**ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥**
**ਗੁਰਮਤੀ ਹਰਿ ਨਾਮਿ ਸਮਾਏ ॥ ੩ ॥**

ਇਕ ਮਨਿ=ਇਕ ਸ਼ਰੋਮਣੀ ਪਰਮੇਸ਼ਰ ਜਿਨ੍ਹਾਂ ਉਤੇ ਤੁਠਾ=ਪ੍ਰਸੰਨ ਹੋਇਆ ਹੈ, ਉਨ੍ਹਾਂ ਨੇ ਮਨ ਵਿਚ ਹਰੀ ਨੂੰ ਵਸਾਇਆ ਹੈ।

ਗੁਰਮਤੀਏ ਗੁਰ ਸਿਖਿਆ ਕਰਕੇ ਹਰਿ ਹਰਿ ਨਾਮੀ ਵਿਚ ਸਮਾਏ ਹਨ ॥ ੩ ॥

**ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥**
**ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥**

ਜਿਨ੍ਹਾਂ ਦੇ ਪੋਤੈ=ਪੱਲੇ ਵਿਚ, ਵਾ :-ਅੰਤਹਕਰਨ ਰੂਪੀ ਪੋਤੈ-ਖਜ਼ਾਨੇ ਵਿਚ ਪੁੰਨ ਕਰਮ ਹਨ, ਉਹ ਸਰੂਪ ਗਿਆਨ ਦਾ ਵਿਚਾਰ ਕਰਦੇ ਹਨ। ਜਿਨ੍ਹਾਂ ਦੇ ਅੰਤਹਕਰਨ ਰੂਪੀ ਪੋਤੈ=ਖਜ਼ਾਨੇ ਵਿਚ ਪੁੰਨ ਹਨ ਉਨ੍ਹਾਂ ਨੇ ਹੰਗਤਾ ਮਮਤਾ ਮਾਰ ਦਿੱਤੀ ਹੈ।

**ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥੪॥੭॥੨੭॥**

ਗੁਰੂ ਜੀ ਕਥਨ ਕਰਦੇ ਹਨ-ਜੋ (ਨਾਮਿ) ਨਾਮ ਵਿਚ ਲੀਨ ਹੋਏ ਹਨ, ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ ॥ ੪ ॥ ੭ ॥ ੨੭ ॥

**ਗਉੜੀ ਗੁਆਰੇਰੀ ਮਹਲਾ ੩ ॥**

**ਤੂੰ ਅਕਥੁ ਕਿਉ ਕਥਿਆ ਜਾਹਿ ॥**

## ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥

ਹੇ ਪ੍ਰਭੂ ! ਤੂੰ ਅਕਥ ਹੈਂ, ਕਿਵੇਂ ਕਥਿਆ ਜਾ ਸਕਦਾ ਹੈਂ। ਜਿਸ ਨੇ ਗੁਰ ਉਪਦੇਸ਼ ਦੁਆਰਾ ਮਨ ਨੂੰ ਮਾਰਨਾ ਕੀਤਾ ਹੈ, ਉਹ ਤੇਰੇ ਵਿਚ ਸਮਾਏ ਹਨ।

ਅਥਵਾ :-ਗੁਰ ਉਪਦੇਸ਼ ਰੂਪੀ ਮਾਰਣੁ=ਮਸਾਲਾ ਜਿਸ ਨੂੰ ਪ੍ਰਾਪਤ ਹੋਇਆ ਹੈ, ਉਸ ਦੇ ਮਨ ਵਿਚ ਸਮਾਹਿ=ਸਮਾਹੜਾ (ਅਨੰਦ) ਪਰਾਪਤ ਹੋਇਆ ਹੈ।

## ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥ ੧ ॥

ਆਪ ਜੀ ਦੇ ਅਨੇਕਾਂ ਗੁਣ ਹਨ, ਸਾਥੋਂ ਉਨ੍ਹਾਂ ਗੁਣਾਂ ਦੀ ਕੀਮਤਿ ਨਹੀਂ ਪਾਈ ਜਾਂਦੀ ॥੧॥

## ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥
## ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ਰਹਾਉ॥

ਜਿਸ ਆਪ ਦੀ ਇਹ ਬਾਣੀ=ਬਨਾਵਟ ਹੈ, ਅੰਤ ਨੂੰ ਤਿਸ ਆਪ ਜੀ ਦੇ ਵਿਚ ਹੀ ਸਮਾ ਜਾਂਦੀ ਹੈ। ਹੇ ਪ੍ਰਭੂ ! ਆਪ ਜੀ ਦੀ ਕਥਾ ਅਕੱਥ ਹੈ, ਪਰ ਗੁਰੂ ਦੇ ਉਪਦੇਸ਼ ਦੁਆਰਾ ਆਖੀ ਜਾ ਸਕਦੀ ਹੈ ॥ ੧ ॥

## ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥
## ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥

ਜਿਥੇ ਸਤਿਗੁਰੂ ਹਨ, ਉਥੇ ਹੀ ਉਨ੍ਹਾਂ ਨੇ ਸਤਸੰਗਤ ਬਣਾਈ ਹੈ। ਜਿਥੇ ਸਤਿਗੁਰੂ ਹਨ ਓਥੇ ਸੁਭਾਵਕ ਹੀ ਹਰੀ ਦੇ ਗੁਣ ਗਾਏ ਜਾਂਦੇ ਹਨ।

## ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥ ੨ ॥

ਜਿਥੇ ਸਤਿਗੁਰੂ ਹਨ, ਉਥੇ ਜਾ ਕੇ ਉਨ੍ਹਾਂ ਦੇ ਉਪਦੇਸ਼ ਦੁਆਰਾ ਹੰਗਤਾ ਮਮਤਾ ਜਲਾਈ=ਸਾੜੀ ਜਾਂਦੀ ਹੈ ॥੨॥

## ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥
## ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥

ਗੁਰਮੁਖ ਮਹਲੀ=ਜਗਿਆਸੂ ਮੁੱਖ ਗੁਰਾਂ ਦੀ ਸੇਵਾ ਕਰਕੇ ਸਰੂਪ ਥਾਂ ਨੂੰ ਪਾਉਂਦੇ ਹਨ।

ਗੁਰਮੁਖ ਜਗਿਆਸੂ ਗੁਰਾਂ ਦੁਆਰੇ ਹਿਰਦੇ ਅੰਦਰ ਹਰੀ ਨਾਮ ਨੂੰ ਵਸਾਉਂਦੇ ਹਨ।

## ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥ ੩ ॥

ਗੁਰਮੁਖ ਜਗਿਆਸੂ ਮੁੱਖ ਗੁਰਾਂ ਦੀ ਸੇਵਾ ਰੂਪੀ ਭਗਤੀ ਕਰਕੇ ਹਰੀ ਨਾਮੀ ਵਿਚ ਸਮਾਏ ਹਨ ॥ ੩ ॥

## ਆਪੇ ਦਾਤਿ ਕਰੇ ਦਾਤਾਰੁ ॥ ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥

(ਦਾਤਾਰੁ) ਪ੍ਰਭੂ ਜਿਸ ਵੇਲੇ ਆਪ ਕਿਰਪਾ ਦੀ ਦਾਤ ਕਰਦਾ ਹੈ, ਤਾਂ ਹੀ ਪੂਰਿਆਂ ਸਤਿਗੁਰਾਂ ਨਾਲ ਇਸ ਜਗਿਆਸੂ ਦਾ ਪਿਆਰ ਲਗਦਾ ਹੈ।

## ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥

ਗੁਰੂ ਜੀ ਕਥਨ ਕਰਦੇ ਹਨ-ਜੋ ਨਾਮੀ ਦੇ ਨਾਮ ਵਿਚ ਰਚੇ ਹਨ, ਅਸੀਂ ਉਨ੍ਹਾਂ ਨੂੰ ਜੈਕਾਰੁ=ਨਮਸ਼ਕਾਰ ਕਰਦੇ ਹਾਂ ॥੪॥੮॥੨੮॥

## ਗਉੜੀ ਗੁਆਰੇਰੀ ਮਹਲਾ ੩ ॥

## ਏਕਸੁ ਤੇ ਸਭਿ ਰੂਪ ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥

ਇਹ ਸਾਰੇ ਰੂਪ ਰੰਗ ਇਕ ਪ੍ਰਭੂ ਤੋਂ ਹੀ ਬਣੇ ਹਨ। ਹਵਾ, ਪਾਣੀ ਤੇ ਬੈਸੰਤਰੁ=ਅੱਗ ਇਨ੍ਹਾਂ ਸਾਰਿਆਂ ਦੇ ਸਹ=ਨਾਲ ਲੰਗਾ=ਲੱਗ ਰਿਹਾ ਹੈ। ਅਥਵਾ :-ਇਨ੍ਹਾਂ ਸਾਰਿਆਂ ਨੂੰ ਸਹਲੰਗਾ=ਇਕੱਠਾ ਕਰ ਕੇ ਸੰਸਾਰ ਬਨਾਉਣਾ ਕੀਤਾ ਹੈ।

## ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥ ੧ ॥

ਭਿੰਨ ਭਿੰਨ ਰੰਗਾ=ਵੱਖੋ ਵਖ ਰੰਗਾਂ ਵਾਲੀ ਦੁਨੀਆਂ ਨੂੰ ਹਰੀ ਪ੍ਰਭੂ ਆਪ ਹੀ ਵੇਖੈ=ਵੇਖਦਾ ਹੈ ॥ ੧ ॥

## ਏਕੁ ਅਚਰਜੁ ਏਕੋ ਹੈ ਸੋਈ ॥ ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ਰਹਾਉ॥

ਇਕ ਅਸਚਰਜ ਗੱਲ ਤਾਂ ਇਹ ਹੈ, ਕਿ ਉਹ ਪਰਮਾਤਮਾ ਹੀ ਸਾਰਿਆਂ ਵਿਚ ਵਿਆਪਕ ਹੈ। ਕੋਈ ਵਿਰਲਾ ਗੁਰਮੁਖ ਹੀ ਉਸ ਪਰਮਾਤਮਾ ਨੂੰ ਵਿਚਾਰਦਾ ਹੈ ॥ ੧ ॥

## ਸਹਜਿ ਭਵੈ ਪ੍ਰਭੁ ਸਭਨੀ ਥਾਈ॥ ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ॥

ਉਹ ਪ੍ਰਭੂ ਸਹਜਿ=ਸੁਭਾਵਕ ਹੀ ਸਾਰੀਆਂ ਜਗ੍ਹਾਂ ਪਰ ਭਵੈ=ਫਿਰ ਆਉਂਦਾ ਹੈ। ਕਿਤੇ ਗੁਪਤ ਰੂਪ ਹੈ, ਕਿਤੇ ਪ੍ਰਗਟ ਰੂਪ ਹੈ, ਪ੍ਰਭੂ ਨੇ ਆਪਣੀ ਬਣਤ ਇਸ ਤਰ੍ਹਾਂ ਦੀ ਬਣਾਈ ਹੋਈ ਹੈ।

ਅਥਵਾ:-ਜਿਸ ਪ੍ਰਭੂ ਨੇ ਸੰਸਾਰ ਦੀ ਬਣਤ=ਬਨਾਵਟ ਬਣਾਈ ਹੈ, ਉਹ ਪ੍ਰਭੂ ਕਿਸੀ ਜਗ੍ਹਾ ਮਨਮੁਖਾਂ ਨੂੰ ਗੁਪਤ ਰੂਪ ਹੈ, ਅਤੇ ਕਿਸੀ ਜਗ੍ਹਾ ਗੁਰਮੁਖਾਂ ਨੂੰ ਪ੍ਰਗਟ ਰੂਪ ਹੈ।

## ਆਪੇ ਸੁਤਿਆ ਦੇਇ ਜਗਾਈ ॥ ੨ ॥

ਆਪ ਹੀ ਕਿਰਪਾ ਕਰਕੇ ਅਵਿੱਦਿਆ ਦੀ ਨੀਂਦ ਵਿਚ ਸੁੱਤਿਆਂ ਹੋਇਆਂ ਨੂੰ ਆਪਣਾ ਗਿਆਨ ਦੇ ਕੇ ਜਗਾ ਦੇਂਦਾ ਹੈ ॥ ੨ ॥

**ਤਿਸ ਕੀ ਕੀਮਤਿ ਕਿਨੈ ਨ ਹੋਈ ॥ ਕਹਿ ਕਹਿ ਕਥਨੁ ਕਹੈ ਸਭੁ ਕੋਈ ॥**

(ਅਸਲ ਸੋਚਿਆਂ ਜਾਵੇ ਤਾਂ) ਉਸਦੀ ਕੀਮਤ ਕਿਸੇ ਪਾਸੋਂ ਨਹੀਂ ਹੋ ਸਕੀ। ਉਂਜ ਤਾਂ ਸਭ ਕੋਈ ਕਹਿਣੇ ਵਾਲਾ ਹੋ ਕੇ ਕਹਿ ਕਹਿ ਕੇ ਗੁਣਾਂ ਨੂੰ ਆਖਦਾ ਹੈ।

**ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥**

ਜਿਹੜਾ ਗੁਰ ਉਪਦੇਸ਼ ਵਿਚ ਸਮਾਉਂਦਾ ਹੈ, ਉਹ ਹਰੀ ਨੂੰ ਬੁੱਝ ਲੈਂਦਾ ਹੈ ॥੩॥

**ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥**

ਆਪਣੇ ਆਪ ਨੂੰ ਗੁਰੂ ਨਾਲ ਮਿਲਾਕੇ ਗੁਰ ਉਪਦੇਸ਼ ਨੂੰ ਸੁਣਿ ਸੁਣਿ=ਕੰਨਾਂ ਨਾਲ ਸੁਣੇ ਤਾਂ ਸਾਰੇ ਸਬਦਿ=ਸੰਸਾਰ ਵਿਚ ਪਰਮੇਸ਼ਰ ਨੂੰ ਵਿਆਪਕ ਵੇਖਦਾ ਹੈ। ਅਤੇ ਗੁਰੂ ਦੀ ਸੇਵਾ ਕਰਕੇ ਵਡੀ ਵਡਿਆਈ ਨੂੰ ਪਾਉਂਦਾ ਹੈ।

**ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥**

ਗੁਰੂ ਜੀ ਕਥਨ ਕਰਦੇ ਹਨ--ਜੋ ਨਾਮ ਸਿਮਰਨ ਵਿਚ ਰਤੇ=ਜੁੜੇ ਹਨ, ਉਹ (ਨਾਮਿ) ਹਰੀ ਵਿਚ ਸਮਾਏ=ਅਭੇਦ ਹੋਏ ਹਨ ॥੪॥੯॥੨੯॥

**ਗਉੜੀ ਗੁਆਰੇਰੀ ਮਹਲਾ ੩ ॥**

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**

ਮਨਮੁਖ ਪੁਰਸ਼ ਮਾਇਆ ਦੇ ਮੋਹ ਵਿਚ ਪਿਆਰ ਪਾ ਕੇ ਅਵਿੱਦਿਆ ਦੀ ਨੀਂਦ ਵਿਚ ਸੁੱਤ ਪਿਆ ਹੈ।

ਅਥਵਾ :--ਮਨਮੁਖ ਮਾਇਆ ਨਾਲ ਪਿਆਰ ਪਾ ਕੇ ਮੋਹ ਦੀ ਨੀਂਦ ਵਿਚ ਸੁੱਤਾ ਪਿਆ ਹੈ। ਗੁਰਮੁਖ ਗਿਆਨ ਆਦਿਕ ਗੁਣਾਂ ਦੇ ਵਿਚਾਰਨ ਵਿਚ ਜਾਗ ਰਹੇ ਹਨ।

ਅਥਵਾ :--ਗੁਰਮੁਖ ਸ਼ੁਭ ਗੁਣਾਂ ਨੂੰ ਵਿਚਾਰ ਕੇ ਗਿਆਨ ਜਾਗ੍ਰਤ ਵਿਚ ਜਾਗ ਰਹੇ ਹਨ।

**ਸੇ ਜਨ ਜਾਗੇ ਜਿਨ ਨਾਮਿ ਪਿਆਰਿ ॥੧॥**

ਜਿਨ੍ਹਾਂ ਨੇ ਨਾਮ ਨਾਲ ਪਿਆਰ ਕੀਤਾ ਹੈ ਉਹ ਪੁਰਸ਼ ਮੋਹ ਦੀ ਨੀਂਦ ਵਲੋਂ ਜਾਗੇ ਹਨ ॥੧॥

**ਸਹਜੇ ਜਾਗੈ ਸਵੈ ਨ ਕੋਇ ॥ ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ਰਹਾਉ॥**

ਜਿਹੜਾ ਕੋਈ ਸਹਜੇ=ਗਿਆਨ ਜਾਗ੍ਰਤ ਵਿਚ ਜਾਗਦਾ ਹੈ ਉਹ ਕੋਈ ਮੋਹ, ਵਾ :--ਅਵਿੱਦਿਆ ਦੀ ਨੀਂਦ ਵਿਚ ਨਹੀਂ ਸੌਂਦਾ। ਪਰ ਪੂਰਿਆਂ ਗੁਰਾਂ ਦੁਆਰੇ ਇਸ ਭੇਦ ਨੂੰ ਕੋਈ ਵਿਰਲਾ ਪੁਰਸ਼ ਸਮਝਦਾ ਹੈ ॥੧॥ਰਹਾਉ॥

**ਅਸੰਤੁ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**

ਨਾਮ ਦੇ ਨ ਜਪਣ ਵਾਲਾ ਜੋ ਅਸੰਤੁ, ਅਨਾੜੀ=ਮੂਰਖ ਹੈ, ਜਾਂ ਅਨਾੜੀ=ਹਠੀਆ (ਜਿਦੀਆ) ਹੈ ਉਹ ਇਸ ਭੇਦ ਨੂੰ ਕਦੇ ਨਹੀਂ ਸਮਝਦਾ। ਉਹ ਵਿਖਾਵੇ ਦੀਆਂ ਕਥਨੀਆਂ ਕਥਨ ਕਰਦਾ ਹੈ, ਅਤੇ ਮਾਇਆ ਲੈਣ ਵਾਸਤੇ ਜੀਵਾਂ ਨਾਲ ਲੂਝੈ=ਝਗੜਦਾ ਹੈ।

**ਅੰਧੁ ਅਗਿਆਨੀ ਕਦੇ ਨ ਸੀਝੈ ॥ ੨ ॥**

ਉਹ ਅੰਨ੍ਹਾ ਅਗਿਆਨੀ ਕਦੇ ਭੀ ਸੀਝੈ=ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ ॥੨॥

**ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥**
**ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥**

ਇਸ ਕਲਜੁਗ ਵਿਚ ਤਾਂ ਰਾਮ ਨਾਮ ਜਪਣ ਕਰਕੇ ਹੀ ਨਿਸਤਾਰਾ=ਤਰਨਾ ਹੁੰਦਾ ਹੈ। ਕੋਈ ਵਿਰਲਾ ਗੁਰਮੁਖ ਹੀ ਗੁਰ ਉਪਦੇਸ਼ ਨੂੰ ਵਿਚਾਰਕੇ ਨਾਮ ਸਿਮਰਨ ਨੂੰ ਪਾਂਦਾ ਹੈ।

**ਆਪਿ ਤਰੈ ਸਗਲੇ ਕੁਲ ਉਧਾਰਾ ॥ ੩ ॥**

ਉਹ ਆਪ ਤਰਦਾ ਹੈ ਅਤੇ ਅਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਦੇਂਦਾ ਹੈ ॥੩॥

**(ਪੰਨਾ ੧੬੧)**

**ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥**
**ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥**

ਇਸ ਕਲਜੁਗ ਵਿਚ ਜੀਵਾਂ ਪਾਸੋਂ ਕੋਈ ਸਰੇਸ਼ਟ ਕਰਮ ਧਰਮ ਨਹੀਂ ਹੋ ਸਕਦਾ ਕਿਉਂਕਿ :- ਕਲਜੁਗ ਦਾ ਜਨਮ ਸੂਦਰ ਦੇ ਘਰ ਵਿਚ ਹੋਣਾ ਸੀ, ਪਰ ਚੰਡਾਲ ਦੇ ਘਰ ਵਿਚ ਹੋ ਗਿਆ ਹੈ। ਏਸੇ ਕਾਰਨ ਕਰਕੇ ਭਰਿਸ਼ਟਾਚਾਰ ਵਧ ਗਿਆ ਹੈ ਸ਼ੁਭ ਕਰਮ ਕੋਈ ਨਹੀਂ ਕਰਦਾ। ਸਤਜੁਗ ਦਾ ਜਨਮ ਬ੍ਰਾਹਮਣ ਦੇ ਘਰ ਦਾ ਸੀ, ਤਰੇਤੇ ਜੁਗ ਦਾ ਜਨਮ ਖਤਰੀ ਦੇ ਘਰ ਦਾ ਸੀ। ਦੁਆਪਰ ਜੁਗ ਦਾ ਜਨਮ ਵੈਸ਼ ਦੇ ਘਰ ਦਾ ਸੀ, ਇਸ ਹਿਸਾਬ ਅਨੁਸਾਰ ਕਲਜੁਗ ਦਾ ਜਨਮ ਸੂਦਰ ਦੇ ਘਰ ਹੋਣਾ ਸੀ ਪਰ ਨ ਹੋਣ ਕਰਕੇ ਚੰਡਾਲ ਦੇ ਘਰ ਹੋਗਿਆ ਹੈ।

ਅਥਵਾ :--ਕਲਜੁਗੀ ਜੀਵਾਂ ਦਾ ਜਨਮ ਚੰਡਾਲ=ਕਰੋਧ ਦੇ ਘਰ ਵਿਚ ਹੋ ਰਿਹਾ ਹੈ।

**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥**

ਗੁਰੂ ਜੀ ਕਥਨ ਕਰਦੇ ਹਨ, ਕਲਜੁਗ ਵਿਚ ਨਾਮ ਜਪੇ ਤੋਂ ਬਿਨਾਂ ਕੋਈ ਭੀ ਮੁਕਤ ਨਹੀਂ ਹੋਵੇਗਾ ॥੪॥੧੦॥੩੦॥

## ਗਉੜੀ ਮਹਲਾ ੩ ਗੁਆਰੇਰੀ ॥

**ਸਚਾ ਅਮਰੁ ਸਚਾ ਪਾਤਿਸਾਹੁ ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥**

ਉਹ ਪਾਤਸ਼ਾਹ ਪਰਮੇਸ਼ਰ ਆਪ ਸੱਚਾ ਹੈ, ਉਸਦਾ ਅਮਰੁ=ਹੁਕਮ ਭੀ ਸੱਚਾ ਹੈ।

ਜੋ ਮਨ ਕਰਕੇ ਸਚੇ ਹਰੀ ਵਿਚ ਰਤੇ ਹਨ ਉਹ ਬੇ ਪਰਵਾਹ ਹਨ।

**ਸਚੈ ਮਹਲਿ ਸਚਿ ਨਾਮਿ ਸਮਾਹੁ ॥ ੧ ॥**

ਸਚੈ ਮਹਲਿ=ਸਰੂਪ ਦੇ ਪਰਾਪਤ ਹੋਣ ਕਰਕੇ ਜਗਿਆਸੂ ਨੂੰ ਸਚੇ ਨਾਮੀ ਦਾ ਸਮਾਹੁ= ਸਮਾਹੜਾ ਅਰਥਾਤ ਅਨੰਦ ਪਰਾਪਤ ਹੁੰਦਾ ਹੈ ॥੧॥

**ਸੁਣਿ ਮਨ ਮੇਰੇ ਸਬਦੁ ਵੀਚਾਰਿ ॥**
**ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ਰਹਾਉ॥**

ਹੇ ਮੇਰੇ ਮਨ ! ਗੁਰ ਉਪਦੇਸ਼ ਨੂੰ ਸੁਣਕੇ ਉਸ ਦੀ ਵਿਚਾਰ ਕਰ। ਇਹ ਨਿਯਮ ਹੈ :--ਰਾਮ ਨਾਮ ਨੂੰ ਜਪੋਗੇ ਤਾਂ ਭਵਜਲੁ=ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਓਗੇ ॥੧॥ਰਹਾਉ॥

**ਭਰਮੇ ਆਵੈ ਭਰਮੇ ਜਾਇ ॥ ਇਹੁ ਜਗੁ ਜਨਮਿਆ ਦੂਜੈ ਭਾਇ ॥**

ਇਹ ਜੀਵ ਭਰਮ ਕਰਕੇ ਆਉਂਦਾ ਹੈ, ਭਰਮ ਕਰਕੇ ਹੀ ਜਾਂਦਾ ਹੈ। ਦਵੈਤ ਭਾ ਕਰਕੇ ਹੀ ਇਹ ਸਾਰਾ ਜਗਤ ਜੰਮਿਆ ਹੈ।

**ਮਨਮੁਖਿ ਨ ਚੇਤੈ ਆਵੈ ਜਾਇ ॥ ੨ ॥**

ਮਨਮੁਖ ਪੁਰਸ਼ ਨਾਮ ਨਹੀਂ ਜਪਦਾ ਇਸ ਕਰਕੇ ਆਵੈ ਜਾਇ=ਜੰਮਦਾ ਮਰਦਾ ਹੈ ॥੨॥

**ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥**
**ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥**

ਪ੍ਰਸ਼ਨ :--ਸਿਮਰਨ ਵਲੋਂ ਜੀਵ ਆਪੇ ਭੁੱਲਾ ਹੈ, ਕਿ ਪ੍ਰਭੂ ਨੇ ਆਪ ਇਸ ਨੂੰ ਭੁਲਾ ਦਿੱਤਾ ਹੈ ? ਉੱਤਰ :--ਉਪਰੋਂ ਦੇਣਾ। ਜੇ ਆਪ ਭੁਲਾ ਹੈ ਤੋਂ ਭੀ ਕਰਮਾਂ ਅਨੁਸਾਰ, ਜੇਕਰ ਪ੍ਰਭੂ ਨੇ ਭੁਲਾਇਆ ਹੈ ਤੋਂ ਭੀ ਕਰਮਾਂ ਅਨੁਸਾਰ।

ਜੇ ਉੱਤਰ ਉਪਰੋਂ ਨ ਦੇਣਾ ਹੋਵੇ ਤਾਂ ਅਗਲੀ ਪੰਕਤੀ ਉੱਤਰ ਦੀ ਹੈ:--

ਇਸ ਜੀਵ ਨੇ ਆਪਣੇ ਮਾਲਕ ਪਰਮਾਤਮਾਂ ਨੂੰ ਛਡਕੇ ਵਿਡਾਣੀ=ਪਰਾਈ ਅਰਥਾਤ ਹੋਰਨਾਂ ਦੀ ਚਾਕਰੀ=ਸੇਵਾ ਵਿਚ ਆਪਣਾ ਮਨ ਲਗਾਇਆ ਹੋਇਆ ਹੈ।

ਇਸ ਲਈ ਭੁਲਿਆ ਫਿਰਦਾ ਹੈ--ਅਤੇ ਏਸੇ ਕਾਰਨ ਕਰਕੇ ਹੀ--

**ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥**

ਬੜੇ ਭਾਰੀ ਦੁਖਾਂ ਨੂੰ ਖਟੇ=ਪਰਾਪਤ ਕਰਦਾ ਹੈ, ਅਤੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗੁਆ ਲਿਆ ਹੈ ॥੨॥

**ਕਿਰਪਾ ਕਰਿ ਸਤਿਗੁਰੂ ਮਿਲਾਏ ॥**
**ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥**

ਜੇਕਰ ਜੀਵ ! ਆਪਣੇ ਉਤੇ ਆਪਣੀ ਕਿਰਪਾ ਕਰਕੇ ਸਤਿਗੁਰਾਂ ਨਾਲ ਮਿਲਾ ਲਵੇ, ਅਤੇ ਹਿਰਦੇ ਵਿਚੋਂ ਭਰਮ ਨੂੰ ਚੁਕਾਏ=ਦੂਰ ਕਰਕੇ ਇਕ ਨਾਮ ਦਾ ਚਿੰਤਨ ਕਰੇ ।

**ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥੪॥੧੧॥੩੧॥**

ਗੁਰੂ ਜੀ ਕਥਨ ਕਰਦੇ ਹਨ ਇਸਤਰ੍ਹਾਂ ਨਾਮ ਜਪਣ ਕਰਕੇ ਨੌਂ ਨਿਧੀਆਂ ਦੇ ਦੇਣ ਵਾਲੇ ਨਾਮੀ ਪਰਮਾਤਮਾਂ ਨੂੰ ਪਾ ਲੈਂਦਾ ਹੈ ॥੪॥੧੧॥੩੧॥

**ਗਉੜੀ ਗੁਆਰੇਰੀ ਮਹਲਾ ੩ ॥**
**ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥**
**ਗੁਰ ਸੇਵਾ ਤੇ ਮਨੁ ਪਤੀਆਇ ॥**

ਜਿਨ੍ਹਾਂ ਗੁਰਮੁਖਾਂ ਨੇ ਨਾਮ ਧਿਆਉਣਾ ਕੀਤਾ ਹੈ ਉਨ੍ਹਾਂ ਪਾਸ ਜਾ ਕੇ ਸਿਮਰਨ ਦਾ ਅਨੰਦ ਪੁਛਣਾ ਕਰੋ, ਅਤੇ ਗੁਰਾਂ ਦੀ ਸੇਵਾ ਕਰਨ ਨਾਲ ਮਨ ਪਤੀਆਇ=ਭਰੋਸੇ ਵਾਲਾ ਹੁੰਦਾ ਹੈ ।

**ਸੇ ਧਨਵੰਤ ਹਰਿ ਨਾਮੁ ਕਮਾਇ ॥ ਪੂਰੇ ਗੁਰ ਤੇ ਸੋਝੀ ਪਾਇ ॥੧॥**

ਉਹ ਅਸਲ ਧਨ ਵਾਲੇ ਸ਼ਾਹੂਕਾਰ ਹਨ, ਜੋ ਹਰੀ ਨਾਮ ਦੀ ਕਮਾਈ ਕਰਦੇ ਹਨ ।
ਪਰ ਪੂਰਿਆਂ ਗੁਰਾਂ ਪਾਸੋਂ ਹੀ ਹਰੀ ਨਾਮ ਦੀ ਗਿਆਤ ਪਰਾਪਤ ਹੁੰਦੀ ਹੈ ॥੧॥

**ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥**
**ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ਰਹਾਉ॥**

ਹੇ ਮੇਰੇ ਭਾਈ ! ਹਰਿ ਹਰਿ ਨਾਮ ਨੂੰ ਜਪਣਾ ਕਰੋ । ਅਤੇ ਮੁੱਖ ਗੁਰਾਂ ਦੀ ਸੇਵਾ ਕਰੋ, ਕਿਉਂਕਿ ਹਰੀ ਇਸ ਘਾਲ=ਕਮਾਈ ਨੂੰ ਥਾਂ ਪਾਂਦਾ ਭਾਵ ਸਫਲ ਕਰਦਾ ਹੈ ।

ਅਥਵਾ :--ਗੁਰਮੁਖਾਂ ਦੀ ਸੇਵਾ ਘਾਲ=ਕੀਤੀ ਹੋਈ ਹਰੀ ਥਾਂ ਪਾਂਦਾ ਹੈ ॥੧॥ਰਹਾਉ॥

**ਆਪੁ ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ ਸੋਇ ॥**

ਨਿਰਮਲ ਮਨ ਹੋਣ ਨਾਲ ਜੋ ਆਪਣੇ ਸਰੂਪ ਨੂੰ ਪਛਾਣਦਾ ਹੈ, ਉਹ ਜੀਵਨ ਮੁਕਤ ਅਵੱਸਥਾ ਵਾਲਾ ਮਨੁਖ ਹਰੀ ਨੂੰ ਪਾਉਂਦਾ ਹੈ ।

**ਹਰਿ ਗੁਣ ਗਾਵੈ ਮਤਿ ਊਤਮ ਹੋਇ ॥ ਸਹਜੇ ਸਹਜਿ ਸਮਾਵੈ ਸੋਇ ॥੨॥**

ਜੋ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ, ਉਸਦੀ ਬੁੱਧੀ ਉਤਮ ਹੁੰਦੀ ਹੈ। ਉਹ ਸੁਭਾਵਕ ਹੀ ਗਿਆਨ ਦੁਆਰਾ ਸਹਜ ਪਦ ਵਿਚ ਸਮਾਵੈ=ਅਭੇਦ ਹੁੰਦਾ ਹੈ ॥੨॥

**ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ ਮਹਾ ਬਿਖੁ ਖਾਇ ॥**

ਦ੍ਵੈਤ ਭਾ ਕਰਕੇ ਹਰੀ ਸੇਵਿਆ ਨਹੀਂ ਜਾਂਦਾ । ਮਾਇਆ ਦੀ ਹੰਗਤਾ ਮਮਤਾ ਕਰਕੇ ਮਹਾ=ਬੜੀ ਵਿਸ਼ਿਆਂ ਰੂਪੀ ਵਿਹੁ ਨੂੰ ਖਾ ਰਿਹਾ ਹੈ ।

**ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ ਆਵੈ ਜਾਇ ॥੩॥**

ਪੁਤਰ, ਕੁਟੰਬਿ=ਇਸਤ੍ਰੀ, ਗ੍ਰਿਹਿ=ਘਰ ਅਤੇ ਮਾਇਆ ਦੇ ਜੰਜਾਲਾਂ ਵਿਚ ਮੋਹਿਆ ਗਿਆ ਹੈ। ਇਸ ਕਰਕੇ ਅੰਨ੍ਹਾ ਮਨਮੁਖ ਆਵੈ ਜਾਇ=ਜੰਮਦਾ ਮਰਦਾ ਹੈ ॥੩॥

**ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥ ਅਨਦਿਨੁ ਭਗਤਿ ਗੁਰ ਸਬਦੀ ਹੋਇ ॥**

ਉਹ ਗੁਰੂ ਸਾਹਿਬ ਜੀ ਜਿਸ ਪੁਰਸ਼ ਨੂੰ ਹਰਿ ਹਰਿ ਨਾਮ ਦੇਂਦੇ ਹਨ ।

ਉਸ ਗੁਰ ਸ਼ਬਦੀਏ ਪਾਸੋਂ ਰਾਤ ਦਿਨ ਪਰਮੇਸ਼ਰ ਦੀ ਭਗਤੀ ਹੁੰਦੀ ਹੈ ।

**ਗੁਰਮਤਿ ਵਿਰਲਾ ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥**

ਜਿਹੜਾ ਕੋਈ ਵਿਰਲਾ ਗੁਰ ਸਿਖਿਆ ਨੂੰ ਸਮਝਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਨਾਮਿ=ਨਾਮੀ ਪਰਮਾਤਮਾਂ ਵਿਚ ਸਮਾਂਵਦਾ ਹੈ ॥੪॥੧੨॥੩੨॥

## ਗਉੜੀ ਗੁਆਰੇਰੀ ਮਹਲਾ ੩॥

**ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥**

ਚੌਹਾਂ ਜੁਗਾਂ ਵਿਚ ਗੁਰ ਸੇਵਾ ਹੋ ਰਹੀ ਹੈ । ਪਰ ਕੋਈ ਪੂਰਾ ਪੁਰਸ਼ ਹੀ ਗੁਰਾਂ ਦੀ ਸੇਵਾ ਰੂਪੀ ਕਾਰ ਨੂੰ ਕਮਾਉਂਦਾ ਹੈ ।

**ਅਖੁਟੁ ਨਾਮੁ ਧਨੁ ਹਰਿ ਤੋਟਿ ਨ ਹੋਈ ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ॥੧॥**

ਹਰੀ ਨਾਮ ਧਨ ਅਖੁੱਟ ਹੈ ਜਿਸ ਦੀ ਕਦੇ ਤੋਟ ਨਹੀਂ ਹੋਈ । ਜਿਸਨੂੰ ਨਾਮ ਧਨ ਪ੍ਰਾਪਤ ਹੋਇਆ ਹੈ, ਉਸਨੂੰ ਐਥੈ=ਇਸ ਲੋਕ ਵਿਚ ਸਦਾ ਸੁਖ ਹੁੰਦਾ ਹੈ, ਅਤੇ ਪ੍ਰਲੋਕ ਦਰਬਾਰ ਵਿਚ ਵੀ ਸੋਭਾ ਹੁੰਦੀ ਹੈ ॥੧॥

**ਏ ਮਨ ਮੇਰੇ ਭਰਮੁ ਨ ਕੀਜੈ ॥**
**ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ਰਹਾਉ॥**

ਹੇ ਮੇਰੇ ਮਨ ! ਚਿਤ ਵਿਚ ਭਰਮ ਨ ਕਰ, ਮੁਖ ਗੁਰਾਂ ਦੀ ਸੇਵਾ ਕਰਨੇ ਰੂਪ ਅੰਮ੍ਰਿਤ

ਰਸ ਨੂੰ ਪੀਣਾ ਕਰ ॥੧॥ਰਹਾਉ॥

**ਸਤਿਗੁਰੁ ਸੇਵਹਿ ਸੇ ਮਹਾ ਪੁਰਖ ਸੰਸਾਰੇ ॥**
**ਆਪਿ ਉਧਰੇ ਕੁਲ ਸਗਲ ਨਿਸਤਾਰੇ ॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਸੰਸਾਰ ਵਿਚ ਬੜੇ ਮਹਾਪੁਰਖ ਭਾਵ ਉਤਮ ਪੁਰਖ ਹਨ। ਉਹ ਸੇਵਾ ਦੇ ਪ੍ਰਤਾਪ ਕਰਕੇ ਆਪ ਤਰ ਜਾਂਦੇ ਹਨ, ਤੇ ਸਾਰੀਆਂ ਕੁਲਾਂ ਨੂੰ ਨਿਸਤਾਰੇ—ਤਾਰ ਦੇਂਦੇ ਹਨ।

**ਹਰਿ ਕਾ ਨਾਮੁ ਰਖਹਿ ਉਰ ਧਾਰੇ ॥ ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥**

ਉਹ ਹਮੇਸ਼ਾਂ ਹਿਰਦੇ ਵਿਚ ਹਰੀ ਨਾਮ ਨੂੰ ਧਾਰੀ ਰਖਦੇ ਹਨ।
ਉਹ ਨਾਮੀ ਪ੍ਰਮਾਤਮਾ ਵਿਚ ਰਤੇ ਹੋਏ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ ॥੨॥

**ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ ਕਮਲੁ ਪਰਗਾਸਾ ॥**

ਜੋ ਮਨ ਵਿਚ ਦਾਸਾ ਭਾਵ ਧਾਰਕੇ, ਅਤੇ ਹੰਗਤਾ ਮਮਤਾ ਨੂੰ ਮਾਰਕੇ ਸਦਾ ਹੀ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਨ੍ਹਾਂ ਦਾ ਹਿਰਦਾ ਕਮਲ ਪਰਗਾਸਾ=ਖਿੜ ਪੈਂਦਾ ਹੈ।

**ਅਨਹਦੁ ਵਾਜੈ ਨਿਜ ਘਰਿ ਵਾਸਾ ॥ ਨਾਮਿ ਰਤੇ ਘਰ ਮਾਹਿ ਉਦਾਸਾ ॥੩॥**

ਅਨਹਦੁ ਵਾਜੈ=ਇਕ ਰਸ ਨਾਮਾਂ ਰੂਪੀ ਵਾਜਿਆਂ ਦੇ ਵੱਜਣ ਕਰਕੇ ਉਨ੍ਹਾਂ ਦਾ ਸਰੂਪ ਰੂਪੀ ਘਰ ਵਿਚ ਨਿਵਾਸ ਹੋਇਆ ਹੈ। ਨਾਮਿ×ਰਤੇ—ਨਾਮੀ ਪਰਮਾਤਮਾ ਨਾਲ ਮਿਲਣ ਕਰਕੇ ਘਰ ਵਿਚ ਰਹਿੰਦੇ ਹੋਏ ਭੀ ਵਿਰੱਕਤ ਮਹਾਤਮਾਂ ਵਾਂਗ ਉਦਾਸ ਰਹਿੰਦੇ ਹਨ ॥੩॥

**ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ॥**

ਜੋ ਸ਼ਰਧਾ ਭਾਵ ਨਾਲ ਪੂਰਿਆਂ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੀ ਬਾਣੀ ਸਚੀ ਹੈ। ਉਨ੍ਹਾਂ ਦੀ ਬਾਣੀ ਜੁਗਾਂ ਜੁਗਾਂ ਵਿਚ ਭਗਤਾਂ ਨੇ ਆਖਕੇ ਵਖਾਣੀ—ਕਥਨ ਕੀਤੀ ਹੈ।

**(ਪੰਨਾ ੧੬੨)**

**ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥**
**ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥**

ਜਿਸ ਦੇ ਪਾਣੀ=ਹਥ ਵਿਚ ਸਾਰੰਗ ਨਾਮਾ ਧਨਖ ਫੜਿਆ ਹੋਇਆ ਹੈ ਉਸ ਹਰੀ ਨੂੰ ਜੋ ਰਾਤ ਦਿਨ ਇਸ ਤਰ੍ਹਾਂ ਜਪਦੇ ਹਨ ਜਿਵੇਂ ਸਾਰੰਗ=ਪਪੀਹਾ ਸ੍ਵਾਂਤੀ ਬੂੰਦ ਲਈ ਰਟ ਲਗਾਂਦਾ ਅਰਥਾਤ ਪੁਕਾਰ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਨਾਮੀ ਵਿਚ ਰਤੇ ਹੋਏ ਨਿਹਕੇਵਲ=ਸ਼ੁੱਧ ਤੇ ਨਿਰਬਾਣੀ=ਨਿਰਬੰਧ ਭਾਵ ਬੰਧਨਾਂ ਤੋਂ ਰਹਿਤ ਹੋਏ ਹਨ ॥੪॥੧੩॥੨੩॥

## ਗਉੜੀ ਗੁਆਰੇਰੀ ਮਹਲਾ ੩ ॥

**ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ॥੧॥**

ਜਿਸ ਵਡਭਾਗੀ ਨੂੰ ਭਾਗਾਂ ਦੇ ਸੰਜੋਗ ਕਰਕੇ ਸਤਿਗੁਰੂ ਮਿਲੇ ਹਨ।
ਉਹ ਹਿਰਦੇ ਵਿਚ ਨਿਤਾਪ੍ਰਤੀ ਹਰੀ ਨਾਮ ਰਸ ਨੂੰ ਭੋਗਦਾ ਹੈ ॥੧॥

**ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥**
**ਜਨਮੁ ਜੀਤਿ ਲਾਹਾ ਨਾਮੁ ਪਾਇ ॥ ੧ ॥ ਰਹਾਉ ॥**

ਹੇ ਪ੍ਰਾਣੀ ! ਤੂੰ ਗੁਰਮੁਖਿ=ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਣਾ ਕਰ।
ਨਾਮ ਦੇ ਲਾਭ ਨੂੰ ਪਾਕੇ ਮਨੁੱਖਾ ਜਨਮ ਨੂੰ ਜਿਤ ਲੈਣਾ ਕਰ ॥੧॥ਰਹਾਉ॥

**ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥**
**ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥**

ਜਿਸਨੂੰ ਗੁਰਾਂ ਦਾ ਉਪਦੇਸ਼ ਮੀਠਾ—ਪਿਆਰਾ ਲਗਾ ਹੈ ਉਸ ਨੂੰ ਗਿਆਨ ਧਿਆਨ ਦੀ ਪ੍ਰਾਪਤੀ ਹੋਈ ਹੈ, ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਗਿਆਨ ਧਿਆਨ ਦਾ ਰਸ ਚੱਖ ਵੇਖਿਆ ਹੈ ॥੨॥

**ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥**

ਨਾਮ ਤੋਂ ਬਿਨਾਂ ਹੋ ਕੇ ਜੋ ਪੁਰਸ਼ ਕਰਮ ਕਾਂਡ ਦੇ ਬਹੁਤੇ ਅਚਾਰ—ਕਰਤੱਬਾਂ ਨੂੰ ਕਰਦੇ ਹਨ, ਉਨ੍ਹਾਂ ਕਰਮਾਂ ਨੂੰ ਧ੍ਰਿਗਾਕਾਰ ਹੈ ਅਤੇ ਕਰਮਾਂ ਦੇ ਹੰਕਾਰ ਨੂੰ ਭੀ ਧ੍ਰਿਗਾਕਾਰ ਹੈ ॥੩॥

**ਬੰਧਨਿ ਬਾਧਿਓ ਮਾਇਆ ਫਾਸ ॥**
**ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥**

ਸੰਸਾਰਕ ਬੰਧਨਾਂ ਵਿਚ ਬੱਧਾ ਹੋਇਆ ਮਾਇਆ ਦੀ ਫਾਹੀ ਵਿਚ ਫਸ ਰਿਹਾ ਹੈ।
ਅਥਵਾ :—ਮਾਇਆ ਰੂਪ ਫਾਹੀ ਦੇ ਬੰਧਨਾਂ ਵਿਚ ਬੱਧਾ ਹੋਇਆ ਹੈ।
ਗੁਰੂ ਜੀ ਕਥਨ ਕਰਦੇ ਹਨ ਗੁਰਾਂ ਦੁਆਰੇ ਜਿਸਨੂੰ ਪਰਗਾਸ=ਗਿਆਨ ਹੁੰਦਾ ਹੈ ਉਹ ਪੁਰਸ਼ ਬੰਧਨਾਂ ਤੋਂ ਛੁਟ ਜਾਂਦਾ ਹੈ ॥੪॥੧੪॥੩੪॥

## ਮਹਲਾ ੩ ਗਉੜੀ ਬੈਰਾਗਣਿ ॥

ਅਕਬਰ ਬਾਦਸ਼ਾਹ ਦੀ ਬੇਨਤੀ ਕਰਨ ਪਰ, ਅਤੇ ਸਰੇਸ਼ਟਾਚਾਰ ਲਈ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਤੀਰਥ ਯਾਤਰਾ ਕਰਦੇ ਹੋਏ ਹਰਿਦੁਆਰ ਪਹੁੰਚ ਤਾਂ ਪੰਡਿਤਾਂ ਨੇ ਪਾਸ ਆਕੇ ਕਿਹਾ—ਜਦ ਕਿ ਅਗੇ ਸੰਸਕ੍ਰਿਤ ਬਾਣੀ ਵਿਚ ਬੇਦ ਸ਼ਾਸਤ੍ਰ ਆਦਿ ਗਰੰਥ ਰਚੇ

ਹੋਏ ਸਨ ਤਾਂ ਆਪ ਜੀ ਦੇ ਬਜ਼ੁਰਗਾਂ ਨੇ ਗੁਰਮੁਖੀ ਅਖਰ ਬਣਾਕੇ ਬਾਣੀ ਕਿਉਂ ਉਚਾਰੀ ਹੈ ? ਕੀ ਇਹ ਸੰਸਕ੍ਰਿਤ ਬਾਣੀ ਮੋਖ ਨਹੀਂ ਕਰ ਸਕਦੀ? ਇਹ ਗੱਲ ਸੁਣ ਕੇ ਗੁਰੂ ਜੀ ਆਖਦੇ ਹਨ,

ਬਾਬਾ ਤੂੰ ਐਸੇ ਭਰਮੁ ਚੁਕਾਹੀ ॥

ਅਸਾਡੇ ਬਾਬੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੀ ਉਚਾਰੀ ਹੋਈ ਬਾਣੀ ਵਿਚ ਇਸ ਤਰ੍ਹਾਂ ਜਾਣਕੇ ਤੁਸੀਂ ਭਰਮ ਨੂੰ ਦੂਰ ਕਰ ਦਿਓ ।

**ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ॥**

ਜੈਸੀ ਇਹ ਰੀਤੀ ਹੈ, ਜਿਸ ਵੇਲੇ ਧਰਤੀ ਉਤੇ ਬੱਦਲ ਵਸਦਾ ਹੈ ਤਾਂ ਸਾਰੇ ਲੋਕ ਅਨੰਦ ਹੁੰਦੇ ਹਨ, ਅਸੀਂ ਤੁਹਾਡੇ ਪਾਸੋਂ ਪੁਛਦੇ ਹਾਂ ਕੀ ਧਰਤੀ ਵਿਚ ਪਾਣੀ ਨਹੀਂ ਹੈ ? ਭਾਵ ਪ੍ਰਿਥਵੀ ਵਿਚ ਪਾਣੀ ਹੈ ਤਾਂ ਸਹੀ ਪਰ ਉਹ ਪੂਰੀ ਹਰੀਆਵਲਤਾ ਨਹੀਂ ਦੇਂਦਾ ।

**ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥**

ਜਿਸ ਤਰ੍ਹਾਂ ਧਰਤੀ ਵਿਚ ਪਾਣੀ ਹੈ ਤਾਂ ਪਰਗਟ, ਪਰ ਉਹ ਪਾਣੀ ਪੈਰਾਂ ਤੋਂ ਬਿਨਾਂ ਹੈ ਕਿਉਂਕਿ ਧਰਤੀ ਵਿਚੋਂ ਆਪਣੇ ਆਪ ਨਹੀਂ ਨਿਕਲ ਸਕਦਾ ਉਸ ਪਾਣੀ ਵਾਸਤੇ ਬੜੇ ਜਤਨ ਕਰਨੇ ਪੈਂਦੇ ਹਨ । ਪਹਿਲੇ ਖੂਹਾ ਖੋਦਣਾ ਪੈਂਦਾ ਹੈ, ਫੇਰ ਹਰਟ ਦਾ ਸਾਰਾ ਸਮਾਨ ਤਿਆਰ ਕਰਕੇ ਜੋੜਨਾ ਪੈਂਦਾ ਹੈ ਅਤੇ ਗਾਧੀ ਪਰ ਬੈਠਕੇ ਬਲਦਾਂ ਨੂੰ ਹੱਕਣਾ ਪੈਂਦਾ ਹੈ ਤਾਂ ਉਹ ਪਾਣੀ ਨਿਕਲਦਾ ਹੈ, ਫਿਰ ਉਸ ਜਲ ਨਾਲ ਇਤਨੀ ਹਰੀਆਵਲਤਾ ਨਹੀਂ ਹੁੰਦੀ ਜਿੰਨੀ ਕੁ ਬੱਦਲਾਂ ਦੇ ਪਾਣੀ ਨਾਲ ਹੁੰਦੀ ਹੈ, ਅਤੇ ਬੱਦਲ ਸਾਰੀਆਂ ਜਗ੍ਹਾਂ ਪਰ ਜਲ ਵਰਸਾਂਦੇ ਫਿਰਦੇ ਹਨ ।

ਏਸੇ ਤਰ੍ਹਾਂ ਜੋ ਸੰਸਕ੍ਰਿਤ ਬਾਣੀ ਹੈ, ਉਹ ਧਰਤੀ ਦੇ ਜਲ ਵਾਂਙੂ ਪਰਾਪਤ ਕਰਨੀ ਬੜੀ ਮੁਸ਼ਕਲ ਹੈ ਕਿਉਂਕਿ ਪਹਿਲੇ ੧੨ ਸਾਲ ਵਿਆਕਰਨ ਆਦਿਕ ਗ੍ਰੰਥਾਂ ਨੂੰ ਪੜ੍ਹੇ ਤਾਂ ਸੰਸਕ੍ਰਿਤ ਬਾਣੀ ਜੋ ਬੇਦ ਹੈ ਉਸ ਤੋਂ ਲਾਭ ਪਰਾਪਤ ਕਰ ਸਕਦਾ ਹੈ । ਇਸ ਲਈ ਸੰਸਕ੍ਰਿਤ ਬਾਣੀ ਨੂੰ ਪੈਰਾਂ ਤੋਂ ਬਿਨਾਂ ਕਿਹਾ ਹੈ ।

ਅਸਾਡੇ ਬਾਬਿਆਂ ਨੇ ਗੁਰਮੁਖੀ ਅਖਰ ਰਚਕੇ ਜੋ ਬਾਣੀ ਉਚਾਰੀ ਹੈ ਉਹ ਬਦਲਾਂ ਦੇ ਜਲ ਵਾਂਗੂ ਸੁਖੈਣ ਹੈ, ਜਿਥੇ ਕੋਈ ਬੈਠਾ ਹੈ, ਓਥੇ ਹੀ ਇਸ ਬਾਣੀ ਨੂੰ ਪੜ੍ਹ ਕੇ ਅਨੰਦਦਾਇਕ ਲਾਭ ਪ੍ਰਾਪਤ ਕਰ ਸਕਦਾ ਹੈ ।

ਅਤੇ ਬੱਦਲਾਂ ਦੇ ਜਲ ਵਾਂਗੂ ਸ਼ੁਭ ਗੁਣਾਂ ਰੂਪੀ ਹਰੀਆਵਲਤਾ ਦੇ ਦੇਣ ਵਾਲੀ ਹੈ ।

ਯਥਾ :-ਸੰਸਕ੍ਰਿਤ ਕੋ ਪਢ ਨਹਿ ਜਾਨਹਿ ॥ ਕਿਹ ਬਿਧ ਮਹਿਮਾ ਨਾਮ ਪਛਾਣਹਿ ॥
ਤਾਂਤੇ ਸਤਿਗੁਰ ਸ੍ਰੀ ਮੁਖ ਬਾਣੀ ॥ ਰਚ ਦੀਨੀ ਲੋਕਨ ਗਤਿ ਦਾਨੀ ॥

**ਬਾਬਾ ਤੂੰ ਐਸੇ ਭਰਮੁ ਚੁਕਾਹੀ ॥**

ਹੇ ਪੰਡਿਤ ਜੀ ! ਸਾਡੇ ਬਾਬੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੀ ਬਾਣੀ ਨੂੰ

ਇਸ ਤਰ੍ਹਾਂ ਨਿਸਚੇ ਕਰਕੇ ਭਾਵ ਬੱਦਲਾਂ ਦੇ ਜਲ ਵਾਂਗੂ ਸੁਖੈਣ ਸਮਝਕੇ ਭਰਮ ਨੂੰ ਦੂਰ ਕਰ ਦਿਓ।

ਫਿਰ ਪੰਡਿਤ ਨੇ ਕਿਹਾ :-ਬੇਦ ਬਾਣੀ ਈਸ਼੍ਵਰ ਰਚਿਤ ਹੈ, ਇਹ ਗੁਰਮੁਖੀ ਬਾਣੀ ਮਨੁਖ ਰਚਿਤ ਹੈ। ਗੁਰ ਉੱਤਰ :-

**ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ਰਹਾਉ॥**

ਜਿਸ ਪਰਮੇਸ਼ਰ ਨੇ ਕੁਝ ਬੇਦ ਬਾਣੀ ਨੂੰ ਰਚਨਾ ਕੀਤਾ ਹੈ, ਸੋਈ ਕੋਈ ਹੈ ਰੇ=ਉਹ ਕੋਈ ਪਰਮੇਸ਼ਰ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ ਹੈ, ਪਰਮੇਸ਼ਰ ਨੇ ਹੀ ਗੁਰੂ ਨਾਨਕ ਅਵਤਾਰ ਹੋ ਕੇ ਇਹ ਗੁਰਮੁਖੀ ਬਾਣੀ ਉਚਾਰੀ ਹੈ।

ਜਿਸ ਬੇਦ ਬਾਣੀ ਉਚਾਰਨ ਕਰਕੇ ਪਰਮੇਸ਼ਰ ਵਿਚ ਜਾ ਸਮਾਉਂਦਾ ਹੈ, ਤਿਵੇਂ ਗੁਰਮੁਖੀ ਬਾਣੀ ਦੇ ਪੜ੍ਹਨ ਕਰਕੇ ਪਰਮੇਸ਼ਰ ਵਿਚ ਜਾ ਸਮਾਉਂਦਾ ਹੈ ॥ ੧ ॥

ਫਿਰ ਪੰਡਿਤ ਨੇ ਕਿਹਾ-ਜਦ ਕਿ ਪਰਮੇਸ਼ਰ ਸਾਰੇ ਪਰੀਪੂਰਨ ਹੈ ਤਾਂ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕਿਉਂ ਹੋਇਆ ਹੈ ?

ਗੁਰ ਉੱਤਰ :- ਬਾਬਾ ਤੂੰ ਐਸੇ ਭਰਮੁ ਚੁਕਾਹੀ ॥

ਅਸਾਡੇ ਬਾਬੇ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੇ ਅਵਤਾਰ ਹੋਣ ਵਿਚ ਇਸਤਰ੍ਹਾਂ ਜਾਣਕੇ ਤੁਸੀਂ ਭਰਮ ਨੂੰ ਚੁਕਾਹੀ=ਦੂਰ ਕਰ ਦਿਓ।

ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥

ਜੈਸੇ ਇਹ ਗੱਲ ਹੈ-ਕਿ ਧਰਤੀ ਉਤੇ ਮੇਘੁਲਾ-ਬੱਦਲ ਵਰਖਾ ਕਰਦਾ ਫਿਰਦਾ ਹੈ, ਕੀ ਧਰਤੀ ਵਿਚ ਪਾਣੀ ਨਹੀਂ ਹੈ ? ਅਰਥਾਤ ਧਰਤੀ ਵਿਚ ਪਾਣੀ ਤਾਂ ਹੈ ਪਰ ਜਿੰਨੀ ਕੁ ਹਰੀਆਵਲਤਾ ਬੱਦਲਾਂ ਦਾ ਪਾਣੀ ਦੇਂਦਾ ਹੈ ਉਤਨੀ ਹਰਿਆਵਲਤਾ ਧਰਤੀ ਦਾ ਪਾਣੀ ਨਹੀਂ ਦੇਂਦਾ।

ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥

ਜਿਵੇਂ ਧਰਤੀ ਵਿਚ ਪਾਣੀ ਪਰਗਟ ਹੈ ਪਰ ਉਹ ਪਾਣੀ ਪੈਰਾਂ ਤੋਂ ਬਿਨਾਂ ਹੈ। ਤੇ ਬੱਦਲ ਭਾਵੇਂ ਪੈਰਾਂ ਤੋਂ ਬਿਨਾਂ ਹਨ ਫਿਰ ਵੀ ਸਾਰੇ ਵਰਖਾ ਕਰਦੇ ਫਿਰਦੇ ਹਨ। ਏਸੇ ਤਰ੍ਹਾਂ ਪਰਮੇਸ਼ਰ ਭਾਵੇਂ ਸਾਰੇ ਵਿਆਪਕ ਹੈ, ਪਰ ਉਹ ਪਰਗਟ ਹੋ ਕੇ ਅਨੰਦ ਨਹੀਂ ਦੇਂਦਾ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਪਰਗਟ ਹੋ ਕੇ ਉਪਦੇਸ਼ ਜਲ ਦੀ ਵਰਖਾ ਹਰ ਜਗ੍ਹਾ ਕਰਦੇ ਫਿਰਦੇ ਹਨ ਅਰਥਾਤ ਹਰ ਇਕ ਜਗ੍ਹਾ ਆਪ ਜਾ ਕੇ ਆਪਣੇ ਉਪਦੇਸ਼ ਦੁਆਰਾ ਸਾਰਿਆਂ ਨੂੰ ਨਿਹਾਲ ਕਰਦੇ ਹਨ।

ਇਸ ਕਾਰਨ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਣਾ ਸਫਲ ਹੈ।

ਪੰਡਿਤ ਨੇ ਕਿਹਾ :- ਸ੍ਰੀ ਗੁਰੂ ਨਾਨਕ ਦੇਵ ਜੀ ਦੇਵੀ ਦੇਵਤੇ ਦਾ ਅਵਤਾਰ ਹਨ ਯਾਂ ਕਿ ਕਿਸੇ ਹੋਰ ਦਾ ? ਗੁਰ ਉੱਤਰ :-

ਜੋ ਕੁਛ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥ ੧ ॥ ਰਹਾਉ ॥

ਜੋ ਪਰਮੇਸ਼ਰ ਕੁਝ ਸੰਸਾਰ ਨੂੰ ਪੈਦਾ ਕਰਦਾ ਹੈ, ਓਹੀ ਕੋਈ ਪਰਮੇਸ਼ਰ ਸ੍ਰੀ ਗੁਰੂ ਨਾਨਕ ਦੇਵ ਰੂਪ ਹੋਇਆ ਹੈ। ਜਿਵੇਂ ਪਰਮੇਸ਼ਰ ਦੀ ਉਪਾਸ਼ਨਾ ਕਰਨ ਨਾਲ ਜੀਵ ਉਸ ਵਿਚ ਅਭੇਦ ਹੁੰਦਾ ਹੈ, ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਾਸ਼ਨਾ ਕਰਨ ਨਾਲ ਇਹ ਜੀਵ ਪਰਮੇਸ਼ਰ ਵਿਚ ਸਮਾ ਜਾਂਦਾ ਹੈ ॥ ੧ ॥

ਅਗੋਂ ਪ੍ਰਸੰਗ ਪਹਿਲੇ ਅਰਥ ਦੇ ਅਨੁਸਾਰ ਚਲੇਗਾ, ਪ੍ਰਸ਼ਨ :--ਬਾਣੀ ਵਿਚ ਕੀ ਕਥਨ ਕੀਤਾ ਹੈ ?

ਗੁਰ ਉੱਤਰ :- ਇਸ ਬਾਣੀ ਵਿਚ ਪਰਮੇਸ਼ਰ ਦੀ ਸਮਰੱਥਾ ਕਥਨ ਕੀਤੀ ਹੈ :-

## ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥

ਇਸਤ੍ਰੀ ਪੁਰਸ਼ ਆਪਸ ਵਿਚ ਇਕੱਠੇ ਹੋ ਕੇ ਕੀ ਉਹ ਬੱਚੇ ਬੱਚੀਆਂ ਦੇ ਪੈਦਾ ਕਰਨੇ ਰੂਪ ਕਰਮ ਕਮਾ ਸਕਦੇ ਹਨ ? ਕਿਤੂੰ ਨਹੀਂ । ਇਹ ਪਰਮੇਸ਼ਰ ਦੀ ਆਪਣੀ ਹੀ ਤਾਕਤ ਹੈ ਜੋ ਰਕਤ ਬਿੰਦ ਦੇ ਮਿਲਾਪ ਤੋਂ ਬੱਚੇ ਬੱਚੀਆਂ ਦੇ ਸੁੰਦਰ ਸਰੀਰ ਬਣਾ ਦੇਂਦਾ ਹੈ।

## ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥ ੨ ॥

ਹੇ ਪਰਮੇਸ਼ਰ, ਸੰਸਾਰ ਵਿਚ ਨਾਨਾ ਪ੍ਰਕਾਰ ਦੇ ਰੂਪ ਸਦਾ ਤੇਰੇ ਹੀ ਰਚੇ ਹੋਏ ਹਨ, ਫਿਰ ਅੰਤ ਨੂੰ ਮਹਾਂ ਪਰਲੋ ਵੇਲੇ ਤੇਰੇ ਵਿਚ ਹੀ ਸਮਾ ਜਾਂਦੇ ਹਨ ॥ ੨ ॥

ਇਤਿਆਦਿਕ ਬਚਨ ਸੁਣਦਿਆਂ ਸਾਰ ਪੰਡਿਤਾਂ ਨੂੰ ਸ਼ਰਧਾ ਆ ਗਈ, ਤੇ ਹੱਥ ਜੋੜ ਕੇ ਆਖਦੇ ਹਨ-

## ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥

ਇਤਨੇ ਜਨਮ ਅਰਥਾਤ ਕਿਤਨੇ ਹੀ ਜਨਮ ਤਾਂ ਅਸੀਂ ਭੂਲ ਵਿਚ ਹੀ ਪਏ ਹੋਏ ਸਾਂ ਜੋ ਬਾਬਿਆਂ ਦੀ ਬਾਣੀ ਵਿਚ ਨਿਸਫਲਤਾ ਆਦਿਕ ਦੋਸ਼ ਅਰੋਪਦੇ ਰਹੇ।

ਜਾਂ ਆਪ ਜੀ ਪਾਸੋਂ ਸ਼ੁਭ ਬਚਨ ਸੁਨਣਾ ਪਾਇਆ, ਤਾਂ ਇਹ ਭੇਦ ਪਾ ਲਿਆ,

ਜਾਂ ਆਪ ਜੀ ਦਾ ਦਰਸ਼ਨ ਪਾਇਆ, ਤਾਂ ਹੁਣ ਅਸੀਂ ਨਹੀਂ ਭੁਲਾਂਗੇ।

## ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥ ੩ ॥

ਜਿਸ ਪਰਮੇਸ਼ਰ ਦਾ ਰਚਿਆ ਹੋਇਆ ਇਹ ਕਾਰਜ ਰੂਪ ਸੰਸਾਰ ਹੈ, ਉਸ ਪਰਮੇਸ਼ਰ ਨੂੰ ਪਰ—ਭਲੀ ਪ੍ਰਕਾਰ ਤਾਂ ਹੀ ਜਾਣਦਾ ਹੈ, ਜੇ ਗੁਰਾਂ ਦੇ ਉਪਦੇਸ਼ ਵਿਚ ਸਮਾ ਜਾਵੇ ॥ ੩ ॥

## ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾ ਹੀ ॥

ਹੇ ਪਰਮੇਸ਼ਰ, ਇਹ ਸਬਦੁ=ਸੰਸਾਰ ਤੇਰਾ ਬਣਾਇਆ ਹੋਇਆ ਹੈ, ਅਤੇ ਤੂੰ ਆਪੇ ਹੀ ਸੰਸਾਰ ਰੂਪ ਹੈਂ, ਅਥਵਾ:—ਤੂੰ ਆਪੇ ਇਸ ਵਿਚ ਇਸਥਿਤ ਹੋ ਰਿਹਾ ਹੈਂ ਇਸ ਵਿਚ ਕਾਹਦਾ ਭਰਮ ਹੈ, ਅਰਥਾਤ ਕੋਈ ਭਰਮ ਨਹੀਂ ।

**ਨਾਨਕ ਤਤੁ ਤਤ ਸਿਉ ਮਿਲਿਆ**

**ਪੁਨਰਪਿ ਜਨਮਿ ਨ ਆਹੀ ॥ ੪ ॥ ੧ ॥ ੧੫ ॥ ੩੫ ॥**

ਗੁਰੂ ਜੀ ਕਥਨ ਕਰਦੇ ਹਨ ਜੋ ਤਤੁ=ਲਖ ਸਰੂਪ ਹੋ ਕੇ ਤਤੁ×ਸਿਉ=ਸਿਧਾਂਤ ਰੂਪ ਪਰਮੇਸ਼ਰ ਨਾਲ ਮਿਲਿਆ ਹੈ, ਉਹ ਪੁਨਰਪਿ=ਮੁੜ ਕੇ ਫੇਰ ਜਨਮ ਮਰਨ ਵਿਚ ਨਹੀਂ ਆਉਂਦਾ ॥ ੪ ॥ ੧ ॥ ੧੫ ॥ ੩੫ ॥

ਇਹ ਸ਼ਬਦ ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੪੬ ਵਿਚ ਭੀ ਲਿਖਿਆ ਹੋਇਆ ਹੈ।

## ਗਉੜੀ ਬੈਰਾਗਣਿ ਮਹਲਾ ੩ ॥

**ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ ॥**

ਸਾਰਾ ਜਗਤ ਦ੍ਵੈਤ ਭਾ ਵਿਚ ਬੱਧਾ ਹੋਇਆ ਨਾਮ ਨਹੀਂ ਜਪਦਾ ਇਸ ਲਈ ਕਾਲ ਦੇ ਵੱਸ ਵਿਚ ਹੈ।

**ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥ ੧ ॥**

ਜੋ ਹੰਗਤਾ ਮਮਤਾ ਵਿਚ ਲਗ ਕੇ ਸ਼ਕਾਮ ਕਰਮਾਂ ਨੂੰ ਕਰਦੇ ਹਨ, ਉਨ੍ਹਾਂ ਮਨਮੁਖਾਂ ਨੂੰ ਬੜੀ ਭਾਰੀ ਸਜ਼ਾ ਮਿਲਦੀ ਹੈ ॥੧॥

**ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥**

ਹੇ ਮੇਰੇ ਪਿਆਰੇ ! ਤੂੰ ਗੁਰਾਂ ਦੇ ਚਰਣਾਂ ਨਾਲ ਚਿਤ ਬਿਰਤੀ ਨੂੰ ਲਗਾਣਾ ਕਰ।

**ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥੧॥ਰਹਾਉ॥**

ਗੁਰਾਂ ਪਾਸੋਂ ਨਾਮ ਰੂਪੀ ਨਿਧਾਨੁ=ਖਜ਼ਾਨਾ ਲੈਣਾ ਕਰ, ਉਹ ਤੈਨੂੰ ਪ੍ਰਲੋਕ ਦਰਗਾਹ ਵਿਚ ਜਮਾਂ ਤੋਂ ਛੁਡਾ ਲਵੇਗਾ ॥ ੧ ॥

**ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥**

ਮਨ ਦੇ ਹਠੀਏ ਮਨਮੁਖ ਪੁਰਸ਼ ਚੁਰਾਸੀ ਲਖ ਜੂਨਾਂ ਵਿਚ ਭੌਂਦੇ ਹੋਏ ਜੰਮਦੇ ਮਰਦੇ ਹਨ।

**ਗੁਰ ਕਾ ਸਬਦੁ ਨ ਚੀਨਿਓ ਫਿਰਿ ਫਿਰਿ ਜੋਨੀ ਪਾਇ ॥ ੨ ॥**

ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਨ ਚੀਨਿਓ=ਨਹੀਂ ਜਾਣਿਆ, ਉਹ ਮੁੜ ਮੁੜ ਕੇ ਜੂਨਾਂ ਵਿਚ ਪਾਏ ਜਾਂਦੇ ਹਨ ॥ ੨ ॥

**ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਗੁਰਾਂ ਦੁਆਰੇ ਹਰੀ ਨਾਮ ਆ ਵਸਿਆ ਹੈ, ਉਨ੍ਹਾਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ।

## ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥ ੩ ॥

ਜੋ ਰਾਤ ਦਿਨ ਭਗਤੀ ਵਿਚ ਰਤੇ ਰਹਿੰਦੇ ਹਨ, ਉਹ ਹਰੀ ਨਾਮ ਜਪ ਕੇ ਆਤਮ ਸੁਖ ਵਿਚ ਸਮਾਂਦੇ ਹਨ, ਅਥਵਾ :–ਸੁਖ ਸਰੂਪ ਹਰੀ ਨਾਮੀ ਵਿਚ ਸਮਾਏ—ਅਭੇਦ ਹੁੰਦੇ ਹਨ ॥੩॥

## ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥

ਗੁਰ ਉਪਦੇਸ਼ ਵਿਚ ਪਰਤੀਤਿ ਹੋਇ—ਭਰੋਸਾ ਹੋਣ ਨਾਲ ਮਨ ਜੀਵਤ ਭਾ ਤੋਂ ਮਰ ਜਾਵੇ, ਤਾਂ ਹਉਮੈ ਆਦਿਕ ਵਿਕਾਰਾਂ ਨੂੰ ਤਜੇ—ਤਿਆਗ ਦੇਂਦਾ ਹੈ।

## ਜਨ ਨਾਨਕ ਕਰਮੀ ਪਾਈਅਨਿ
## ਹਰਿ ਨਾਮਾ ਭਗਤਿ ਭੰਡਾਰ ॥ ੪ ॥ ੨ ॥ ੧੬ ॥ ੩੬ ॥

ਗੁਰੂ ਜੀ ਕਥਨ ਕਰਦੇ ਹਨ—ਪੂਰਬਲੇ ਸਰੇਸ਼ਟ ਕਰਮਾਂ ਅਨੁਸਾਰ,

ਅਥਵਾ :--ਪ੍ਰਭੂ ਦੀ ਕਰਮੀ=ਕਿਰਪਾ ਨਾਲ ਇਹ ਜੀਵ ਗੁਰਾਂ ਪਾਸੋਂ ਹਰੀ ਨਾਮ ਭਗਤੀ ਦੇ ਭੰਡਾਰੇ ਨੂੰ ਪਾ ਲੈਂਦਾ ਹੈ ॥ ੪ ॥ ੨ ॥ ੧੬ ॥ ੩੬ ॥

## ਗਉੜੀ ਬੈਰਾਗਣਿ ਮਹਲਾ ੩ ॥

## ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥

ਹਰ ਇਕ ਦੇ ਮੱਥੇ ਪਰ ਹਰੀ ਨੇ ਇਹ ਲੇਖ ਲਿਖ ਪਾਇਆ ਹੈ।

ਅਥਵਾ :--ਹਰੀ ਨੇ ਹਰਿ=ਬ੍ਰਹਮਾਂ ਦੁਆਰੇ ਇਹ ਲੇਖ ਲਿਖ ਪਾਇਆ ਹੈ, ਕਿ--ਮਾਤਲੋਕ ਰੂਪੀ ਪੇਕੇ ਘਰ ਵਿਚ ਜੀਵ ਰੂਪ ਲੜਕੀ ਦਾ ਚਾਰ ਦਿਨ ਰਹਿਣਾ ਹੈ।

## ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥

ਉਹ ਇਸਤ੍ਰੀ ਸੋਭਾ ਵਾਲੀ ਹੈ, ਜਿਸ ਨੇ ਗੁਰਾਂ ਦੁਆਰੇ ਹਰੀ ਦੇ ਗੁਣਾਂ ਨੂੰ ਗਾਇਆ ਹੈ।

## ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥

ਜੋ ਜੀਵ ਰੂਪ ਲੜਕੀ ਮਾਤਲੋਕ ਰੂਪੀ ਪੇਕੇ ਘਰ ਵਿਚ ਹਰੀ ਦੇ ਗੁਣਾਂ ਨੂੰ ਸੰਭਾਲਦੀ ਹੈ, ਉਸ ਨੇ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਸੁਖ ਦਾ ਵਾਸਾ ਪਾਇਆ ਹੈ।

## ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ ॥੧॥

ਉਹ ਗੁਰਮੁਖ ਇਸਤ੍ਰੀਆਂ ਸਹਜਪਦ ਵਿਚ ਸਮਾਈਆਂ ਹਨ, ਜਿਨ੍ਹਾਂ ਦੇ ਮਨ ਵਿਚ ਹਰਿ ਹਰਿ ਨਾਮ ਭਾਇਆ—ਚੰਗਾ ਲਗਾ ਹੈ ॥ ੧ ॥

## ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥

ਸਸ਼ੁਰੈ=ਪ੍ਰਲੋਕ, ਵਿਚ ਤੇ ਪੇਈਐ=ਇਸ ਲੋਕ ਵਿਚ ਜੋ ਪਤੀ ਪਰਮੇਸ਼ਰ ਵਸ ਰਿਹਾ ਹੈ

ਕਹੋ ਖਾਂ ਉਸ ਨੂੰ ਕਿਸ ਵਿਧੀ ਨਾਲ ਪਾਵਣਾ ਕਰੀਏ ? ਗੁਰ ਉੱਤਰ :-

## (ਪੰਨਾ ੧੬੩)

**ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥ ੧ ॥ ਰਹਾਉ ॥**

ਉਹ ਪਰਮਾਤਮਾ ਆਪ ਨਿਰੰਜਨੁ=ਮਾਇਆ ਮਲ ਤੋਂ ਰਹਿਤ ਹੈ, ਤੇ ਅਲਖ ਸਰੂਪ ਹੈ, ਜੇਕਰ ਉਹ ਆਪੇ ਮਿਲਾਵੇ ਤਾਂ ਉਸ ਨੂੰ ਮਿਲ ਸਕੀਦਾ ਹੈ ॥ ੧ ॥

**ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥**

ਪ੍ਰਭੂ ਆਪ ਹੀ ਸੁਮੱਤੀ ਦੇਵੇ ਤਾਂ ਹਰੀ ਨਾਮ ਦਾ ਧਿਆਉਣਾ ਹੁੰਦਾ ਹੈ।

**ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥**

ਵਡਿਆਂ ਭਾਗਾਂ ਨਾਲ ਸਤਿਗੁਰੂ ਮਿਲ ਜਾਣ ਤਾਂ ਮੂੰਹ ਵਿਚ ਨਾਮ ਅੰਮ੍ਰਿਤ ਪਾਈਦਾ ਹੈ।

**ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ ॥**

ਹੰਗਤਾ ਮਮਤਾ ਤੇ ਦੁਬਿਧਾ ਆਦਿਕ ਵਿਕਾਰ ਬਿਨਸ ਜਾਵਣ, ਤਾਂ ਸਹਿਜੇ ਹੀ ਸੁਖ ਸਰੂਪ ਪਰਮਾਤਮਾ ਵਿਚ ਸਮਾਈ ਹੁੰਦੀ ਹੈ।

**ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥ ੨ ॥**

ਸਾਰਿਆਂ ਵਿਚ ਪ੍ਰਭੂ ਆਪੇ ਆਪ ਵਰਤ ਰਿਹਾ ਹੈ, ਅਤੇ ਆਪ ਹੀ ਸੇਵਕਾਂ ਨੂੰ ਨਾਮ ਸਿਮਰਨ ਵਿਚ ਲਗਾਂਦਾ ਹੈ ॥੨ ॥

**ਮਨਮੁਖਿ ਗਰਬਿ ਨ ਪਾਇਓ ਅਗਿਆਨੁ ਇਆਣੇ ॥**

ਹੰਕਾਰੀ ਮਨਮੁਖਾਂ ਨੇ ਹੰਕਾਰ ਦੇ ਵਸ ਹੋ ਕੇ ਨਾਮ ਨੂੰ ਨਹੀਂ ਪਾਇਆ, ਕਿਉਂਕਿ ਉਹ ਅਗਿਆਨ ਕਰਕੇ ਇਆਣੇ=ਅਗਿਆਤ ਭਾਵ ਬੇਸਮਝ ਹਨ।

**ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥**

ਹੁਣ ਤਾਂ ਉਹ ਸਤਿਗੁਰਾਂ ਦੀ ਸੇਵਾ ਨਹੀਂ ਕਰਦੇ, ਪਰ ਮੁੜ ਕੇ ਫਿਰ ਪਸ਼ਚਾਤਾਪ ਕਰਨਗੇ।

**ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥**

ਉਹ ਮਾਂ ਦੀ ਗਰਭ ਜੂਨੀ ਵਿਚ ਨਿਵਾਸ ਪਾਂਦੇ ਹਨ, ਅਤੇ ਮਾਂ ਦੇ ਗਰਭ ਵਿਚ ਹੀ ਗਲ ਜਾਣਗੇ।

**ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥ ੩ ॥**

ਮੇਰੇ ਕਰਤੇ ਪੁਰਖ ਪਰਮਾਤਮਾ ਨੂੰ ਏਹੋ ਭਾਉਂਦਾ ਹੈ, ਕਿ ਮਨਮੁਖ ਪੁਰਸ਼ ਜੂਨਾਂ ਵਿਚ ਹੀਂ ਭੁਆਏ ਜਾਣ ॥ ੩ ॥

**ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥**

ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ ਹੀ ਮੇਰੇ ਹਰੀ ਪ੍ਰਭੂ ਨੇ ਬ੍ਰਹਮਾਂ ਪਾਸੋਂ ਪੂਰਾ ਲੇਖ ਲਿਖਾਇਆ ਹੈ।

**ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥**

ਉਨ੍ਹਾਂ ਨੂੰ ਸੂਰਬੀਰ ਪੂਰਾ ਗੁਰੂ ਭੇਟਿਆ=ਮਿਲਿਆ ਹੈ, ਅਤੇ ਉਨ੍ਹਾਂ ਨੇ ਹੀ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ।

**ਮੇਰਾ ਪਿਤਾ ਮਾਤਾ ਹਰਿ ਨਾਮੁ ਹੈ ਹਰਿ ਬੰਧਪੁ ਬੀਰਾ ॥**

ਹਰੀ ਨਾਮ ਹੀ ਮੇਰਾ ਮਾਂ ਪਿਉ ਹੈ, ਅਤੇ ਹਰੀ ਨਾਮ ਹੀ ਮੇਰਾ ਸਬੰਧੀ ਤੇ ਬੀਰਾ=ਭਰਾ ਹੈ।

**ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ ॥੪॥੩॥੧੭॥੩੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਆਪ ਜੀ ਦਾ ਕੀਰਾ=ਕੀਟ (ਦਾਸ) ਹਾਂ,
ਮੈਨੂੰ ਹਰਿ ਹਰਿ ਨਾਮ ਬਖਸ਼ ਕੇ ਆਪਣੇ ਨਾਲ ਮਿਲਾ ਲਓ ॥ ੪ ॥ ੩ ॥ ੧੭ ॥ ੩੭ ॥

**ਗਉੜੀ ਬੈਰਾਗਣਿ ਮਹਲਾ ੩ ॥**

**ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥**

ਸਤਿਗੁਰਾਂ ਪਾਸੋਂ ਗਿਆਨ ਪਾਇਆ ਤਾਂ ਤਤੂ=ਸਿਧਾਂਤ ਰੂਪ ਹਰੀ ਨੂੰ ਵਿਚਾਰਨਾ ਕੀਤਾ। ਅਥਵਾ :–ਸਤਿਗੁਰਾਂ ਪਾਸੋਂ ਤਤੁ="ਤਤੁ-ਤੂੰ" ਦਾ ਸ਼ੁਭ ਵਿਚਾਰ ਪਾਇਆ, ਤਾਂ ਹਰੀ ਦਾ ਗਿਆਨ ਹੋਇਆ।

**ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥**

ਮੁਰਾਰੀ ਦਾ ਨਾਮ ਜਪਿਆ, ਤਾਂ ਮਲੀਣ ਮਤੀ ਦੂਰ ਹੋਣ ਤੇ ਸ਼ੁਭਮਤੀ ਪਰਗਟ ਹੋ ਗਈ।

ਅਥਵਾ :--ਜਿਸ ਵੇਲੇ ਮਤੀ ਦੀ ਮਲੀਣਤਾ ਪ੍ਰਗਟ ਹੋ ਗਈ ਤਾਂ ਮਲੀਣਤਾ ਨੂੰ ਦੂਰ ਕਰਨ ਲਈ ਮੁਰਾਰੀ ਦਾ ਨਾਮ ਜਪਿਆ।

**ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥**

ਸ਼ਿਵ ਅਤੇ ਸਕਤਿ=ਪਾਰਬਤੀ ਆਦਿਕ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੂਰ ਕਰ ਦਿਤੀ. ਅਥਵਾ :--ਸਿਵਿ=ਕਲਿਆਣ ਸਰੂਪ ਦੇ ਸਿਮਰਨ ਨੇ ਜਾਂ ਵਿਖੇਪ ਸ਼ਕਤੀ ਰੂਪ ਮਲੀਣਤਾ ਦੂਰ ਕੀਤੀ ਤਾਂ ਅਗਿਆਨ ਰੂਪ ਹਨੇਰਾ ਦੂਰ=ਦੂਰ ਹੋ ਗਿਆ।

**ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥ ੧ ॥**

ਧੁਰ ਤੋਂ ਮੱਥੇ ਪਰ ਲਿਖੇ ਹੋਏ ਲੇਖ ਦਾ ਫਲ ਜਿਸ ਨੂੰ ਪਰਾਪਤ ਹੋਇਆ ਹੈ, ਉਸ ਨੂੰ ਹਰੀ ਨਾਮ ਪਿਆਰਾ ਲੱਗਾ ਹੈ ॥ ੧ ॥

## ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥

ਹੇ ਸੰਤ ਜਨੋ ! ਉਹ ਹਰੀ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ ? ਜਿਸਨੂੰ ਵੇਖ ਕੇ ਮੈਂ ਜਿਉਂਦੀ ਰਹਾਂ।

## ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥੧॥ਰਹਾਉ॥

ਮੈਂ ਹਰੀ ਤੋਂ ਬਿਨਾਂ ਅਰਥਾਤ ਵਾਹਿਗੁਰੂ ਤੋਂ ਵਿਛੜ ਕੇ ਇਕ ਚਸਾ ਭਰ ਵੀ ਜਿਉਂਦੀ ਨਹੀਂ ਹਾਂ, ਹੇ ਗੁਰੋ ! ਮੈਨੂੰ ਹਰੀ ਨਾਲ ਮੇਲੋ, ਤਾਂ ਕਿ ਉਸ ਦਾ ਆਤਮ ਰਸ ਪੀਣਾਂ ਕਰਾਂ ॥ ੧ ॥

## ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥

ਅੰਨਵੇਂ ਅੱਖਰਾਂ ਵਲ ਧਿਆਨ ਰਖਣਾ :--ਹਰੀ ਨੇ ਹਰੀ ਨਾਮ ਜਪਣ ਵਾਲਿਆਂ ਦੀ ਮੁਕਤੀ ਕੀਤੀ ਹੈ, ਇਸ ਲਈ ਮੈਂ ਹਰੀ ਦੇ ਗੁਣ ਗਾਉਂਦਾ ਹਾਂ, ਨਿਤਾਪ੍ਰਤੀ ਹਰੀ ਜਸ ਨੂੰ ਸੁਣਦਾ ਹਾਂ।

## ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥

ਇਹ ਹਰੀ ਨਾਮ ਰਸ, ਮੈਂ ਗੁਰਾਂ ਪਾਸੋਂ ਪਾਇਆ ਹੈ, ਹੁਣ ਤਾਂ ਮੇਰਾ ਮਨ ਤਨ ਹਰੀ ਸਿਮਰਨ ਵਿਚ ਲੀਣ ਹੋ ਰਿਹਾ ਹੈ।

## ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥

ਸਚਾ ਪੁਰਖ, ਜੋ ਪਰਮੇਸ਼ਰ ਹੈ, ਉਸ ਦੇ ਸਰੂਪ ਗੁਰੂ ਸਾਹਿਬ ਜੀ ਧਨੁ ਧਨੁ=ਧੰਨਤਾ ਦੇ ਜੋਗ ਹਨ, ਜਿਨ੍ਹਾਂ ਗੁਰਾਂ ਨੇ ਮੈਨੂੰ ਹਰੀ ਦੀ ਭਗਤੀ ਦਿੱਤੀ ਹੈ।

## ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥ ੨ ॥

ਜਿਸ ਗੁਰੂ ਪਾਸੋਂ ਗੁਰਮੁਖਾਂ ਨੇ ਹਰੀ ਨੂੰ ਪਾਇਆ ਹੈ, ਉਸੇ ਗੁਰੂ ਉਤੇ ਅਸਾਂ ਨੇ ਸ਼ਰਧਾ ਕੀਤੀ ਹੈ। ਅਥਵਾ :--ਜਿਸ ਗੁਰੂ ਪਾਸੋਂ ਹਰੀ ਨਾਮ ਪਾਇਆ ਹੈ ਉਸੇ ਗੁਰੂ ਦੀ ਸੇਵਾ ਅਸਾਂ ਨੇ ਕੀਤੀ ਹੈ ॥ ੨ ॥

## ਗੁਣ ਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥

ਹਰੀ ਰਾਜਾ ਸ਼ੁਭ ਗੁਣਾਂ ਦਾ ਦਾਤਾ ਹੈ, ਅਰਥਾਤ ਸ਼ੁਭਗੁਣਾਂ ਦੇ ਬਖਸ਼ਣੇ ਵਾਲਾ ਹੈ, ਅਤੇ ਅਸੀਂ ਔਗੁਣਾਂ ਵਾਲੇ ਅਰਥਾਤ ਔਗੁਣਾਂ ਦੇ ਆਲੇ—ਘਰ ਹਾਂ।

## ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥

ਅਸੀਂ ਪਾਪੀ ਪਥਰਾਂ ਵਾਂਗੂੰ ਸੰਸਾਰ ਸਮੁੰਦਰ ਵਿਚ ਡੁੱਬਦੇ ਜਾਂਦੇ ਸਾਂ, ਹਰੀ ਨੇ ਸਾਨੂੰ ਗੁਰਮਤਿ ਗੁਰਸਿਖਿਆ ਦੇ ਕੇ ਤਾਰ ਲਿਆ ਹੈ।

## ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥

ਹੇ ਸ਼ੁਭ ਗੁਣਾਂ ਦੇ ਦਾਤੇ ਪ੍ਰਭੂ ! ਆਪ ਪਵਿਤਰ ਰੂਪ ਹੋ, ਤੇ ਅਸੀਂ ਔਗੁਣਾਂ ਵਾਲੇ ਹੋਣ ਕਰਕੇ ਸਭ ਮਲੀਨ ਹਾਂ।

**ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥੩॥**

ਹੇ ਹਰੀ ! ਆਪ ਜੀ ਦੀ ਸ਼ਰਨ ਵਿਚ ਆਏ ਹਾਂ ਆਪ ਸਾਨੂੰ ਰਖ ਲਓ, ਕਿਉਂਕਿ ਤੁਸਾਂ ਨੇ ਸਾਡੇ ਵਰਗੇ ਕਿੰਨੇ ਹੀ ਮੂੜ×ਮੁਗਧ=ਬੜੇ ਮੂਰਖ ਜੜ੍ਹ ਤਾਰੇ ਹਨ ॥੩॥

**ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥**

ਜਿਸਨੇ ਗੁਰ ਸਿਖਿਆ ਲੈ ਕੇ ਮਨ ਵਿਚ ਹਰਿ ਹਰਿ ਨਾਮ ਧਿਆਇਆ ਹੈ ਉਸ ਨੂੰ ਸਦਾ ਹੀ ਸਹਜੁ×ਅਨੰਦੁ=ਗਿਆਨਾ ਨੰਦ ਪ੍ਰਾਪਤ ਹੋਇਆ ਹੈ ।

**ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥**

ਜਿਸ ਨੇ ਸਤਸੰਗਿ ਘਰ ਵਿਚ ਬੈਠ ਕੇ ਹਰੀ ਦਾ ਸੋਹਿਲਾ—ਜਸ ਗਾਇਆ ਹੈ, ਉਸ ਨੇ ਸਜਣੁ ਪ੍ਰਭੂ ਨੂੰ ਪਾਇਆ ਹੈ ।

**ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥**

ਹੇ ਪ੍ਰਭੂ ! ਮੇਰੀ ਏਹੋ ਬੇਨਤੀ ਹੈ, ਦਾਸ ਉਤੇ ਹਰ ਤਰ੍ਹਾਂ ਦਇਆ ਧਾਰ ਕੇ ਮੇਰੇ ਪਾਸੋਂ ਹਰਿ ਹਰਿ ਨਾਮ ਦਾ ਚੇਤਾਇਆ—ਚਿੰਤਨ ਕਰਾਓ ।

**ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥**

ਗੁਰੂ ਜੀ ਕਥਨ ਕਰਦੇ ਹਨ-ਅਸੀਂ ਉਨ੍ਹਾਂ ਗੁਰਮੁਖਾਂ ਦੀ ਚਰਨ ਧੂੜੀ ਮੰਗਦੇ ਹਾਂ, ਜਿਨ੍ਹਾਂ ਨੇ ਸਤਿਗੁਰਾਂ ਦਾ ਦਰਸ਼ਨ ਪਾਇਆ ਹੈ, ਅਥਵਾ :—ਜਿਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਧਨ ਪਾਇਆ ਹੈ ॥ ੪ ॥ ੪ ॥ ੧੮ ॥ ੩੮ ॥

## ਗਉੜੀ ਗੁਆਰੇਰੀ ਮਹਲਾ ੪ ਚਉਪਦੇ ॥

## ੧ ਓ ਸਤਿਗੁਰ ਪ੍ਰਸਾਦਿ ॥

**ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥**

ਹੇ ਪ੍ਰਭੂ ! ਪੰਡਿਤ ਲੋਕਾਂ ਨੇ ਛੇ ਸ਼ਾਸਤ੍ਰ ਤੇ ਸਤਾਈ ਸਿੰਮ੍ਰਿਤੀਆਂ ਆਦਿਕ ਗ੍ਰੰਥਾਂ ਨੂੰ ਪੜ੍ਹਨਾ ਕੀਤਾ ਹੈ, ਤੇ ਜੋਗੀ ਨੇ ਗੋਰਖ ਗੋਰਖ ਸ਼ਬਦ ਹੀ ਉਚਾਰਨ ਕੀਤਾ ਹੈ ।

**ਮੈ ਮੂਰਖ ਹਰਿ ਹਰਿ ਜਪੁ ਪੜਿਆ ॥ ੧ ॥**

ਪਰ ਮੈਂ ਮੂਰਖ ਨੇ ਮੂੰਹ ਆਦਿਕ ਇੰਦ੍ਰੀਆਂ ਨੂੰ ਰਖ=ਰੋਕ ਕੇ ਹਰਿ ਹਰਿ ਦੇ ਜਪ ਨੂੰ ਪੜ੍ਹਿਆ ਹੈ ॥੧॥

**ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥**

ਮੈਂ ਨਹੀਂ ਜਾਣਦਾ, ਜੋ ਹੇ ਰਾਮ ਮੇਰੀ ਕੀ ਗਤੀ ਹੋਵੇਗੀ ।

ਆਪਣੇ ਮਨ ਨੂੰ ਮੈਂ ਇਸ ਤਰ੍ਹਾਂ ਸਮਝਾਂਦਾ ਹਾਂ, ਕਿ

**ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹਰੀ ਦਾ ਸਿਮਰਨ ਕਰ, ਅਤੇ ਭਗਤੀ ਰੂਪ ਤਾਰੀ=ਨੌਕਾ ਲੈ ਕੇ ਤੂੰ ਸੰਸਾਰ ਸਮੁੰਦਰ ਤੋਂ ਤਰਨਾ ਕਰ ॥ ੧ ॥ ਰਹਾਉ ॥

**(ਪੰਨਾ ੧੬੪)**

**ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥**

**ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥**

ਸੰਨਿਆਸ ਮੱਤ ਵਾਲੇ ਸੰਨਿਆਸੀ ਦੇਹ ਉਤੇ ਚੰਗੀ ਤਰ੍ਹਾਂ ਸਵਾਰਕੇ ਬਿਭੂਤੀ ਮਲਦੇ ਹਨ । ਅਤੇ ਬ੍ਰਹਮਚਾਰੀ ਨੇ ਪਰ ਇਸਤ੍ਰੀ ਤਿਆਗ ਕੇ ਬ੍ਰਹਮਚਰਜ ਨੂੰ ਅਰਥਾਤ ਜਤ ਸਤ ਨੂੰ ਧਾਰਨਾ ਕੀਤਾ ਹੈ ।

**ਮੈ ਮੂਰਖ ਹਰਿ ਆਸ ਤੁਮਾਰੀ ॥ ੨ ॥**

ਹੇ ਹਰੀ ! ਮੈਂ ਮੂਰਖ ਨੂੰ ਕੇਵਲ ਆਪ ਜੀ ਦੀ ਆਸਾ ਹੈ ।

ਅਥਵਾ–ਮੈਨੇ ਮੂੰਹ ਆਦਿਕ ਇੰਦ੍ਰੀਆਂ ਨੂੰ ਰੋਕਕੇ ਹੇ ਹਰੀ ! ਆਪ ਜੀ ਦੀ ਆਸਾ ਧਾਰੀ ਹੈ ॥੨॥

**ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥**

ਖਤਰੀ ਸੂਰਬੀਰ ਤਾਈ ਦੇ ਪਾਵਣ ਵਾਲੇ ਕਰਮਾਂ ਨੂੰ ਕਰਦਾ ਹੈ । ਸ਼ੂਦਰ ਆਪਣੇ ਵਰਨ ਅਨੁਸਾਰ ਪਰਾਈ ਕਿਰਤ ਨੂੰ ਕਮਾਂਵਦਾ ਹੈ, ਅਤੇ ਵੈਸ਼ ਖੇਤੀ ਬਾੜੀ ਦੇ ਕਰਮਾਂ ਨੂੰ ਕਰਦਾ ਹੈ ।

**ਮੈ ਮੂਰਖ ਹਰਿ ਨਾਮੁ ਛਡਾਵੈ ॥ ੩ ॥**

ਮੈਂ ਮੂਰਖ ਨੇ ਏਹੋ ਨਿਸਚੇ ਕੀਤਾ ਹੈ ਕਿ ਹਰੀ ਨਾਮ ਹੀ ਬੰਧਨਾਂ ਤੋਂ ਛੁਡਾਣ ਵਾਲਾ ਹੈ ॥੩॥

**ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥**

**ਗੁਰਮੁਖਿ ਨਾਨਕ ਦੇ ਵਡਿਆਈ ॥**

ਹੇ ਪ੍ਰਭੂ ! ਇਹ ਸਾਰੀ ਸ੍ਰਿਸ਼ਟੀ ਤੇਰੀ ਹੈ, ਤੂੰ ਆਪ ਹੀ ਸਾਰਿਆਂ ਵਿਚ ਸਮਾਈ ਕਰ ਰਿਹਾ ਹੈਂ । ਗੁਰੂ ਜੀ ਕਥਨ ਕਰਦੇ ਹਨ ਤੂੰ ਆਪ ਹੀ ਗੁਰਮੁਖਾਂ ਨੂੰ ਵਡਿਆਈ ਦੇਂਦਾ ਹੈਂ ।

**ਮੈ ਅੰਧੁਲੇ ਹਰਿ ਟੇਕ ਟਿਕਾਈ ॥ ੪ ॥ ੧ ॥ ੩੯ ॥**

ਮੈਂ ਅੰਨ੍ਹੇ ਮੂਰਖ ਨੇ ਹੇ ਹਰੀ ! ਆਪ ਜੀ ਦੀ ਓਟ ਟਿਕਾਈ=ਗ੍ਰਹਿਣ ਕਰ ਰਖੀ ਹੈ ॥੪॥੧॥੩੯॥

**ਗਉੜੀ ਗੁਆਰੇਰੀ ਮਹਲਾ ੪ ॥**

**ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥**

ਨਿਰ×ਗੁਣ–ਹੇ ਸ਼ੁਭ ਗੁਣਾਂ ਤੋਂ ਰਹਿਤ- ਮਨਮੁਖ ਪੁਰਸ਼ਾ! ਤਮਾਮ ਕਥਾ ਵਿਚੋਂ ਹਰੀ

ਦੀ ਕਥਾ ਸਰੇਸ਼ਟ ਹੈ। ਅਥਵਾ :-ਹਰੀ ਦੀ ਕਥਾ ਵਿਚੋਂ ਨਿਰਗੁਣ ਬ੍ਰਹਮ ਦੀ ਕਥਾ ਸਰੇਸ਼ਟ ਹੈ। ਸਾਧੂਆਂ ਜਨਾਂ ਦੀ ਸਤਸੰਗਤਿ ਵਿਚ ਮਿਲਕੇ ਉਸ ਕਥਾ ਨੂੰ ਭਜੁ=ਸੁਨਣਾ ਕਰ।

**ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥ ੧ ॥**

ਅਕਥ ਹਰੀ ਦੀ ਕਥਾ ਨੂੰ ਸੁਣ, ਤਾਂ ਸੰਸਾਰ ਸਮੁੰਦਰ ਤੋਂ ਤਰ ਜਾਏਂਗਾ ॥੧॥

**ਗੋਬਿੰਦ ਸਤਸੰਗਤਿ ਮੇਲਾਇ ॥**
**ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ਰਹਾਉ॥**

ਗੋਬਿੰਦ ਦੀ ਸਤਸੰਗਤ ਵਿਚ ਆਪਣੇ ਆਪ ਨੂੰ ਮਿਲਾ ਕੇ, ਹਰੀ ਰਾਮ ਦੇ ਗੁਣ ਗਾਵਨੇ ਵਿਚ ਰਸਨਾ=ਜੀਭ ਨੂੰ ਰਸੁ=ਰਸਾਵਨਾ ਕਰ ॥੧॥ਰਹਾਉ॥

ਤੇ ਵਾਹਿਗੁਰੂ ਅੱਗੇ ਬੇਨਤੀ ਕਰ :-

**ਜੋ ਜਨ ਧਿਆਵਹਿ ਹਰਿ ਹਰਿ ਨਾਮਾ॥ਤਿਨ ਦਾਸਨਿ ਦਾਸ ਕਰਹੁ ਹਮ ਰਾਮਾ॥**

ਜੋ ਗੁਰਮੁਖ ਜਨ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ, ਹੇ ਰਾਮ! ਮੈਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਕਰ ਦੇਹੁ ॥ ਕਿਉਂਕਿ-

**ਜਨ ਕੀ ਸੇਵਾ ਊਤਮ ਕਾਮਾ ॥੨॥**

ਗੁਰਮੁਖ ਜਨਾਂ ਦੀ ਜਿਹੜੀ ਸੇਵਾ ਕਰਨੀ ਹੈ ਇਹ ਸਭ ਤੋਂ ਉੱਤਮ ਕੰਮ ਹੈ ॥੨॥

**ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥**

ਜੋ ਗੁਰਮੁਖ ਜਨ ਹਰਿ ਹਰਿ ਦੀ ਕਥਾ ਸੁਣਾਂਦਾ ਹੈ।
ਉਹ ਗੁਰਮੁਖ ਜਨ ਮੇਰੇ ਮਨ ਚਿਤ ਵਿਚ ਭਾਵੈ=ਚੰਗਾ ਲਗਦਾ ਹੈ।

**ਜਨ ਪਗ ਰੇਣੁ ਵਡਭਾਗੀ ਪਾਵੈ ॥੩॥**

ਗੁਰਮੁਖ ਪੁਰਸ਼ ਦੇ ਚਰਨਾਂ ਦੀ ਧੂੜ ਕੋਈ ਵਡਭਾਗੀ ਪੁਰਸ਼ ਹੀ ਪਾਉਂਦਾ ਹੈ ॥੩॥

**ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥**
**ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥**

ਗੁਰਮੁਖ ਸੰਤ ਜਨਾਂ ਨਾਲ ਉਨ੍ਹਾਂ ਦੀ ਪ੍ਰੀਤੀ ਬਣਿਆਈ ਹੈ।
ਜਿਨ੍ਹਾਂ ਦੇ ਮੱਥੇ ਪਰ ਧੁਰੋਂ ਪ੍ਰਭੂ ਨੇ ਸ਼ੁਭ ਕਰਮਾਂ ਦਾ ਲੇਖ ਲਿਖ ਪਾਇਆ ਹੈ।

**ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥**

ਗੁਰੂ ਜੀ ਕਥਨ ਕਰਦੇ ਹਨ ਉਹ ਗੁਰਮੁਖ ਜਨ ਨਾਮਿ=ਪਰਮੇਸ਼ਰ ਵਿਚ ਸਮਾਈ=ਅਭੇਦ ਹੋਂਦੇ ਹਨ ॥੪॥੨॥੪੦॥

## ਗਉੜੀ ਗੁਆਰੇਰੀ ਮਹਲਾ ੪ ॥

**ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥**

ਜਿਵੇਂ ਮਾਂ ਪੁੱਤਰ ਦੇ ਖੁਆਣ ਵਿਚ ਪ੍ਰੀਤੀ ਕਰਦੀ ਹੈ । ਅਤੇ ਜਲ ਵਿਚ ਇਸ਼ਨਾਨ ਕਰਨ ਨਾਲ ਮੀਨੇ—ਮਛੀ ਦੀ ਪ੍ਰੀਤੀ ਹੋ ਰਹੀ ਹੈ ।

**ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥**

ਤਿਵੇਂ ਸਤਿਗੁਰਾਂ ਦੀ ਗੁਰਸਿਖਾਂ ਦੇ ਮੂੰਹ ਵਿਚ ਪਦਾਰਥ ਪਾਣ ਦੀ ਪ੍ਰੀਤੀ ਹੈ ॥੧॥

ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਆਪ ਤਾਂ ਅਲੂਣਾ ਘੋਘਾ ਖਾਂਦੇ ਸਨ ਅਤੇ ਗੁਰਮੁਖਾਂ ਨੂੰ ਰੋਜ਼ਾਨਾ ਖੀਰ ਤੇ ਕੜਾਹ ਆਦਿਕ ਚੰਗੇ ਚੰਗੇ ਪਦਾਰਥ ਖੁਆਂਦੇ ਸਨ ।

**ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥**

**ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ਰਹਾਉ॥**

ਹੇ ਹਰੀ ! ਮੈਨੂੰ ਉਨ੍ਹਾਂ ਪਿਆਰੇ ਹਰੀ ਜਨਾਂ ਨਾਲ ਮੇਲੋ, ਜਿਨ੍ਹਾਂ ਨਾਲ ਮਿਲਿਆਂ ਸਾਡੇ ਸਾਰੇ ਦੁਖ ਮਿਟ ਜਾਵਣ ॥੧॥ਰਹਾਉ॥

**ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥**

**ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥**

ਜਿਸ ਤਰ੍ਹਾਂ ਵੱਛੇ ਨਾਲ ਮਿਲਕੇ ਗਊ ਪ੍ਰੀਤੀ ਲਗਾਂਵਦੀ ਹੈ,

ਜਾਂ ਪ੍ਰਦੇਸ ਗਿਆ ਹੋਇਆ ਪਤੀ ਘਰ ਆ ਪਹੁੰਚੇ ਤਾਂ ਇਸਤ੍ਰੀ ਉਸ ਨਾਲ ਪ੍ਰੀਤੀ ਕਰਦੀ ਹੈ ।

**ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥**

ਤਿਵੇਂ ਹਰੀਜਨਾਂ ਦੀ ਪ੍ਰੀਤੀ ਹਰੀ ਨਾਲ ਹੈ, ਜਾਂ ਹਰੀ ਦਾ ਜਸ ਗਾਵਣ ਤਾਂ ਹੀ ਉਹ ਪ੍ਰਸੰਨ ਹੁੰਦੇ ਹਨ ॥੨॥

**ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥**

**ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥**

ਜਿਵੇਂ ਜਲ ਧਾਰਾ=ਸ੍ਵਾਂਤੀ ਬੂੰਦ ਦੇ ਵਸਣ ਨਾਲ ਸਾਰਿੰਗ=ਪਪੀਹੇ ਦੀ ਪ੍ਰੀਤੀ ਹੈ ।

ਜਿਵੇਂ ਮਇਆਵਕੀ ਪਸਾਰਿਆਂ ਦੇ ਦੇਖਣ ਵਿਚ ਨਰਪਤਿ=ਰਾਜੇ ਦੀ ਪ੍ਰੀਤੀ ਹੁੰਦੀ ਹੈ ।

**ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥੩॥**

ਤਿਵੇਂ ਨਿਰੰਕਾਰ ਦੇ ਜਪਣ ਵਿਚ ਹਰੀ ਦੇ ਸੰਤ ਜਨਾਂ ਦੀ ਪ੍ਰੀਤੀ ਹੈ ॥੩॥

**ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥**
**ਗੁਰਸਿਖ ਪ੍ਰੀਤਿ ਗੁਰੁ ਮਿਲੇ ਗਲਾਟੇ ॥**

ਜਿਸ ਤਰ੍ਹਾਂ ਪ੍ਰਾਣਧਾਰੀ ਪੁਰਸ਼ਾਂ ਦੀ ਮਾਇਆ—ਛਲ ਰੂਪ ਧਨ ਦੇ ਖੱਟਣ ਵਿਚ ਪ੍ਰੀਤੀ ਹੈ, ਅਥਵਾ:—ਜਿਵੇਂ ਪੁਰਸ਼ਾਂ ਦੀ ਪ੍ਰਾਣੀ—ਪ੍ਰਾਣਾਂ ਤਕ ਧਨ ਮਾਲ ਦੇ ਖੱਟਣ ਵਿਚ ਪ੍ਰੀਤੀ ਹੈ। ਏਸੇ ਤਰ੍ਹਾਂ ਗੁਰੂ ਨੂੰ ਗੁਰਸਿਖਾਂ ਦੇ ਗਲਾਟੇ—ਗਲ ਨਾਲ ਮਿਲਣ ਦੀ ਪ੍ਰੀਤੀ ਹੈ। ਅਥਵਾ:—ਗੁਰਸਿਖਾਂ ਦੀ ਪ੍ਰੀਤੀ ਹੈ ਕਿ ਗੁਰਾਂ ਦਾ ਉਪਦੇਸ਼ ਸਾਡੇ ਗਲ ਵਿਚ ਮਿਲ ਜਾਵੇ।

**ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੧॥**

ਗੁਰੂ ਜੀ ਕਥਨ ਕਰਦੇ ਹਨ ਸੰਤਾਂ ਦੇ ਚਰਨ ਚੱਟਣ ਨਾਲ ਮੈਂ ਜਨ ਦੀ ਪ੍ਰੀਤੀ ਹੈ ॥੪॥੩॥੪੧॥

## ਗਉੜੀ ਗੁਆਰੇਰੀ ਮਹਲਾ ੪ ॥

**ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥**

ਜੇਕਰ ਪ੍ਰਭੂ—ਘਰ ਦਾ ਮਾਲਕ ਭਿਖਿਆ ਪਾਵੇ ਤਾਂ ਭੀਖਕ—ਮੰਗਤੇ ਦੀ ਉਸ ਨਾਲ ਪ੍ਰੀਤੀ ਹੁੰਦੀ ਹੈ। ਜਿਵੇਂ ਭੁਖੇ ਪੁਰਸ਼ ਦੀ ਅੰਨ ਖਾਣ ਵਿਚ ਪ੍ਰੀਤੀ ਹੁੰਦੀ ਹੈ।

**ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥ ੧ ॥**

ਤਿਵੇਂ ਗੁਰਸਿਖ ਦੀ ਪ੍ਰੀਤੀ ਹੈ ਗੁਰੂ ਨਾਲ ਮਿਲਣ ਦੀ, ਕਿਉਂਕਿ ਗੁਰੂ ਨਾਲ ਮਿਲਣ ਕਰਕੇ ਗੁਰਸਿਖ ਦਾ ਮਨ ਆਘਾਇ—ਰਜ ਜਾਂਦਾ ਹੈ ॥੧॥

**ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥**
**ਕਰਿ ਕਿਰਪਾ ਲੋਚ ਪੂਰਿ ਹਮਾਰੀ ॥ ੧ ॥ ਰਹਾਉ ॥**

ਹੇ ਹਰੀ! ਆਪਣਾ ਦਰਸ਼ਨ ਦਿਓ, ਸਾਨੂੰ ਹੇ ਹਰੀ! ਹਰ ਵੇਲੇ ਤੁਹਾਡੀ ਆਸਾ ਲਗ ਰਹੀ ਹੈ, ਆਪ ਕਿਰਪਾ ਕਰਕੇ ਅਸਾਡੀ ਲੋਚ—ਇੱਛਾ ਨੂੰ ਪੂਰਨ ਕਰੋ ॥੧॥ਰਹਾਉ॥

**ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥**

ਜਿਵੇਂ ਸੂਰਜ ਦੇ ਮੂੰਹ ਲਗਣ ਨਾਲ ਚਕਵੀ ਦੀ ਪ੍ਰੀਤੀ ਹੈ। ਕਿਉਂਕਿ ਜਿਸ ਵੇਲੇ ਸੂਰਜ ਚੜ੍ਹਦਾ ਹੈ ਤਾਂ ਉਹ ਚਕਵੀ ਆਪਣੇ ਪਿਆਰੇ ਚਕਵੇ ਨਾਲ ਮਿਲਕੇ ਸਾਰਿਆਂ ਦੁਖਾਂ ਨੂੰ ਤਿਆਗੈ—ਦੂਰ ਕਰ ਲੈਂਦੀ ਹੈ।

**ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥ ੨ ॥**

ਏਸੇ ਤਰ੍ਹਾਂ ਗੁਰਸਿਖ ਦੀ ਪ੍ਰੀਤੀ ਹੈ ਗੁਰਾਂ ਦੇ ਮੂੰਹ ਲਗਣ ਨਾਲ, ਅਰਥਾਤ ਗੁਰੂ ਦਾ

ਦਰਸ਼ਨ ਕਰਕੇ ਗੁਰੂ ਦਾ ਸਿਖ ਪ੍ਰਸੰਨ ਹੁੰਦਾ ਹੈ ॥ ੨ ॥

**ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ ॥**

ਜਿਵੇਂ ਮੂੰਹ ਵਿਚ ਖੀਰ ਦੇ ਖਾਣ ਨਾਲ ਅਰਥਾਤ ਥਣ ਦਾ ਦੁੱਧ ਚੁੰਘਣ ਨਾਲ ਵੱਛੇ ਦੀ ਪ੍ਰੀਤੀ ਹੈ, ਅਤੇ ਆਪਣੀ ਮਾਇ=ਮਾਂ ਗਊ ਨੂੰ ਵੇਖ ਕੇ ਹਿਰਦੇ ਵਿਚ ਬਿਗਸੈ=ਪ੍ਰਸੰਨ ਹੁੰਦਾ ਹੈ ।

**ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥ ੩ ॥**

ਏਸੇ ਤਰ੍ਹਾਂ ਗੁਰਸਿਖ ਦੀ ਗੁਰਾਂ ਨਾਲ ਪ੍ਰੀਤੀ ਹੈ ਕਿ ਗੁਰੂ ਆਪਣੇ ਮੂੰਹ ਨਾਲ ਲਾਵਣ, ਅਰਥਾਤ ਮੇਰੇ ਨਾਲ ਗੁਰੂ ਗਲਬਾਤ ਕਰਨ ॥ ੩ ॥

**ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥**

ਮਾਇਆ ਦੇ ਮੋਹ ਹੋਣ ਕਰਕੇ ਹੋਰ ਸਾਰੀਆਂ ਪ੍ਰੀਤੀਆਂ ਦਾ ਸਾਜੋ ਸਮਾਜ ਕੱਚਾ ਹੈ । ਕਿਉਂਕਿ ਸੰਸਾਰ ਦੇ ਕੂੜੇ ਪਦਾਰਥਾਂ ਦਾ ਕੱਚਾ ਪਾਜ ਸਾਰਾ ਨਾਸ ਹੋ ਜਾਣ ਵਾਲਾ ਹੈ ।

**ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥ ੪ ॥ ੪ ॥ ੪੨ ॥**

ਗੁਰੂ ਜੀ ਕਥਨ ਕਰਦੇ ਹਨ--ਸਿੱਖ ਦੇ ਮਨ ਨੂੰ ਸੰਸਾਰਕ ਪਦਾਰਥਾਂ ਵਲੋਂ ਤ੍ਰਿਪਤ ਕਰਨ ਵਾਲੇ ਜੋ ਸੱਚੇ ਗੁਰੂ ਹਨ ਗੁਰਮੁਖ ਜਨਾਂ ਦੀ ਉਨ੍ਹਾਂ ਨਾਲ ਪਰੀਤੀ ਹੈ ॥ ੪ ॥ ੪ ॥ ੪੨ ॥

**(ਪੰਨਾ ੧੬੫)**

**ਗਉੜੀ ਗੁਆਰੇਰੀ ਮਹਲਾ ੪ ॥**

**ਸਤਿਗੁਰ ਸੇਵਾ ਸਫਲ ਹੈ ਬਣੀ ॥**

**ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ ॥**

ਸਾਰੀਆਂ ਸੇਵਾ ਨਾਲੋਂ ਸਤਿਗੁਰਾਂ ਦੀ ਸੇਵਾ ਸਫਲ=ਸਹਿਤ ਫਲਾਂ ਦੇ ਬਣ ਰਹੀ ਹੈ । ਜਿਸ ਗੁਰ ਸੇਵਾ ਦੇ ਮਿਲਦਿਆਂ ਸਾਰ ਗੁਰਮੁਖਾਂ ਨੇ ਹਰੀ ਮਾਲਕ ਦੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ ।

**ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥ ੧ ॥**

ਜਿਸ ਨੇ ਹਰੀ ਨਾਮ ਜਪਿਆ ਹੈ, ਉਸ ਦੇ ਮਗਰ ਤੁਰਨ ਵਾਲੀ ਘਣੀ=ਬਹੁਤੀ ਦੁਨੀਆਂ ਬੰਧਨਾਂ ਤੋਂ ਛੁਟ ਗਈ ਹੈ ॥ ੧ ॥

**ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥**

**ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ਰਹਾਉ॥**

ਹੇ ਮੇਰੇ ਭਾਈ ਗੁਰਸਿਖੋ ! ਗੁਰਸਿਖਿਆ ਲੈ ਕੇ ਹਰੀ ਨਾਮ ਨੂੰ ਜਪੋ, ਹਰੀ ਨਾਮ ਜਪਦਿਆਂ

ਸਾਰੇ ਪਾਪ ਲਹਿ ਜਾਈ=ਦੂਰ ਹੋ ਜਾਂਦੇ ਹਨ ॥੧॥ਰਹਾਉ॥

**ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥**
**ਧਾਵਤ ਪੰਚ ਰਹੇ ਹਰਿ ਧਿਆਇਆ ॥**

ਜਦ ਤੋਂ ਪੂਰਨ ਗੁਰੂ ਮਿਲਿਆ ਤੇ ਹਰੀ ਨਾਮ ਨੂੰ ਧਿਆਉਣਾ ਕੀਤਾ, ਤਦ ਤੋਂ ਇਹ ਚੰਚਲ ਮਨ ਵਸ ਵਿਚ ਆ ਗਿਆ ਹੈ, ਅਤੇ ਪੰਜ ਗਿਆਨ ਇੰਦ੍ਰੀਏ ਵੀ ਵਿਸ਼ਿਆਂ ਵਲ ਦੌੜਨ ਤੋਂ ਰਹਿ ਗਏ ਹਨ।

**ਅਨਦਿਨੁ ਨਗਰੀ ਹਰਿ ਗੁਣ ਗਾਇਆ ॥੨॥**

ਰਾਤ ਦਿਨ ਸਰੀਰ ਵਾ:—ਸਤਸੰਗ ਰੂਪ ਨਗਰੀ ਵਿਚ ਹਰੀ ਗੁਣਾਂ ਨੂੰ ਗਾਵਣਾ ਕੀਤਾ ॥ ੨ ॥

**ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥**
**ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥**

ਜਿਨ੍ਹਾਂ ਗੁਰਸਿਖਾਂ ਨੇ ਆਪਣੇ ਮੂੰਹ ਨਾਲ ਸਤਿਗੁਰਾਂ ਦੇ ਚਰਨਾਂ ਦੀ ਧੂੜ ਲਗਾਈ ਹੈ, ਉਨ੍ਹਾਂ ਨੇ ਕੂੜ—ਝੂਠੇ ਸੰਕਲਪ ਤਿਆਗ ਕੇ ਹਰੀ ਨਾਮ ਜਪਣ ਵਿਚ ਬਿਰਤੀ ਲਗਾਈ ਹੈ।

**ਤੇ ਹਰਿ ਦਰਗਹ ਮੁਖ ਊਜਲ ਭਾਈ ॥ ੩ ॥**

ਹੇ ਭਾਈ ! ਹਰੀ ਦੀ ਦਰਗਾਹ ਵਿਚ ਉਨ੍ਹਾਂ ਦੇ ਮੂੰਹ ਉਜਲੇ ਹਨ ॥ ੩ ॥

**ਗੁਰ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥**

ਗੁਰਾਂ ਦੀ ਸੇਵਾ ਕਰਨੀ ਹਰੀ ਨੂੰ ਆਪ ਭਾਵੈ=ਚੰਗੀ ਲਗਦੀ ਹੈ। ਏਸੇ ਕਰਕੇ ਕ੍ਰਿਸ਼ਨ ਜੀ ਅਤੇ ਬਲਭੱਦ੍ਰ ਦੋਵੇਂ ਜਣੇ ਆਪਣੇ ਗੁਰੂ 'ਦੁਰਬਾਸ਼ਾ' ਰਿਖੀ ਜੀ ਦੇ ਚਰਨੀਂ ਲਗ ਕੇ ਸੇਵਾ ਕਰਕੇ ਹਰੀ ਨਾਮ ਨੂੰ ਧਿਆਉਂਦੇ ਰਹੇ।

**ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥**

ਗੁਰੂ ਜੀ ਕਥਨ ਕਰਦੇ ਹਨ—ਜੋ ਗੁਰਮੁਖ ਹੋ ਕੇ ਗੁਰਾਂ ਦੀ ਸੇਵਾ ਕਰਦੇ ਹਨ ਉਨ੍ਹਾਂ ਨੂੰ ਹਰੀ ਆਪ ਤਾਰ ਲੈਂਦਾ ਹੈ ॥੪॥੫॥੪੩॥

## ਗਉੜੀ ਗੁਆਰੇਰੀ ਮਹਲਾ ੪ ॥

**ਹਰਿ ਆਪੇ ਜੋਗੀ ਡੰਡਾ ਧਾਰੀ ॥ ਹਰਿ ਆਪੇ ਰਵਿ ਰਹਿਆ ਬਨਵਾਰੀ ॥**

ਹਰੀ ਆਪ ਹੀ ਜੋਗੀ ਰੂਪ ਹੋ ਰਿਹਾ ਹੈ, ਹਰੀ ਆਪ ਹੀ ਡੰਡਾ×ਧਾਰੀ—ਤ੍ਰਿਦੰਡ ਦੇ ਧਾਰਨ ਵਾਲਾ ਸੰਨਿਆਸੀ ਰੂਪ ਹੋ ਰਿਹਾ ਹੈ। ਬਨਵਾਰੀ=ਸੰਸਾਰ ਬਨ ਦਾ ਮਾਲਕ ਹਰੀ ਆਪ ਹੀ ਸਾਰੇ ਰਵਿ×ਰਹਿਆ—ਵਿਆਪਕ ਹੋ ਰਿਹਾ ਹੈ।

**ਹਰਿ ਆਪੇ ਤਪੁ ਤਾਪੇ ਲਾਇ ਤਾਰੀ ॥ ੧ ॥**

ਹਰੀ ਆਪ ਹੀ ਤਾਰੀ=ਸਮਾਧੀ ਲਾ ਕੇ ਤਪ ਨੂੰ ਤਾਪੈ=ਤਪ ਰਿਹਾ ਭਾਵ ਕਰ ਰਿਹਾ ਹੈ ॥ ੧ ॥

**ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥**
**ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ਰਹਾਉ॥**

ਮੇਰਾ ਰਾਮ ਇਸ ਤਰ੍ਹਾਂ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ ।

ਸਾਰਿਆਂ ਦੇ ਨੇੜੇ ਵਸ ਰਿਹਾ ਹੈ, ਹਰੀ ਕਿਸੇ ਤੋਂ ਭੀ ਦੂਰ ਨਹੀਂ ਹੈ ॥੧॥ਰਹਾਉ॥

**ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥ ਹਰਿ ਆਪੇ ਵੇਖੈ ਵਿਗਸੈ ਆਪੇ ॥**

ਹਰੀ ਆਪ ਹੀ ਸਬਦੁ=ਉਪਦੇਸ਼ ਰੂਪ ਹੈ, ਆਪ ਹੀ ਸੁਰਤਿ=ਗਿਆਤ;
ਵਾ :-ਸਰੇਸ਼ਟ ਪ੍ਰੀਤੀ ਰੂਪ ਹੈ, ਆਪ ਹੀ ਸ਼ਬਦ ਦੇ ਧੁਨਿ=ਉਚਾਰਨ ਵਾਲਾ ਹੈ ।
ਅਥਵਾ :--ਹਰੀ ਆਪ ਹੀ ਸਬਦੁ=ਬ੍ਰਹਮ ਰੂਪ ਹੈ, ਆਪ ਹੀ ਸੁਰਤਿ=ਬੇਦ ਰੂਪ ਹੈ, ਆਪ ਹੀ ਬੇਦ ਦੇ ਧੁਨਿ=ਉਚਾਰਨ ਵਾਲਾ ਹੈ ।

ਹਰੀ ਆਪ ਹੀ ਆਪਣੀ ਰਚਨਾ ਨੂੰ ਵੇਖਦਾ ਹੈ, ਅਤੇ ਆਪ ਹੀ ਵਿਗਸੈ=ਪ੍ਰਸੰਨ ਹੁੰਦਾ ਹੈ ।

**ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥ ੨ ॥**

ਹਰੀ ਆਪ ਹੀ ਗੁਰੂ ਰੂਪ ਹੋ ਕੇ ਨਾਮ ਜਪਾਉਂਦਾ ਹੈ, ਅਤੇ ਹਰੀ ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਜਪਦਾ ਹੈ ॥ ੨ ॥

**ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥ ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥**

ਹਰੀ ਆਪ ਹੀ ਜਗਿਆਸੂ ਰੂਪ ਸਾਰਿੰਗ=ਪਪੀਹਾ ਹੈ, ਹਰੀ ਆਪ ਹੀ ਨਾਮ ਰੂਪ ਅੰਮ੍ਰਿਤਧਾਰਾ=ਸ੍ਵਾਤੀ ਬੂੰਦ ਹੈ । ਹਰੀ ਆਪ ਹੀ ਨਾਮ ਰੂਪ ਅੰਮ੍ਰਿਤੁ=ਸ੍ਵਾਂਤੀ ਬੂੰਦ ਨੂੰ ਪੀਆਣ ਵਾਲਾ ਗੁਰੂ ਰੂਪ ਬੱਦਲ ਹੈ ।

**ਹਰਿ ਆਪਿ ਕਰੇ ਆਪੇ ਨਿਸਤਾਰਾ ॥ ੩ ॥**

ਹਰੀ ਆਪ ਹੀ ਬੰਧਨਾਂ ਨੂੰ ਪਾਂਦਾ ਹੈ, ਅਤੇ ਆਪ ਹੀ ਬੰਧਨਾਂ ਤੋਂ ਨਿਸਤਾਰਾ=ਛਡਾਂਦਾ ਹੈ ਭਾਵ ਮੁਕਤ ਕਰਦਾ ਹੈ ॥ ੩ ॥

**ਹਰਿ ਆਪੇ ਬੇੜੀ ਤੁਲਹਾ ਤਾਰਾ ॥ ਹਰਿ ਆਪੇ ਗੁਰਮਤੀ ਨਿਸਤਾਰਾ ॥**

ਹਰੀ ਆਪ ਹੀ ਆਸਾ ਤ੍ਰਿਸ਼ਨਾ ਰੂਪੀ ਨਦੀ ਤੋਂ ਪਾਰ ਕਰਨ ਨੂੰ ਭਗਤੀ ਰੂਪ ਬੇੜੀ ਹੈ,
ਹਰੀ ਆਪ ਹੀ ਸੰਕਲਪਾਂ ਵਿਕਲਪਾਂ ਰੂਪੀ ਨਾਲਿਆਂ ਤੋਂ ਪਾਰ ਲੰਘਾਣ ਵਾਸਤੇ ਪ੍ਰੇਮ,
ਵਾ :-ਅਦ੍ਵੈਤ ਨਿਸਚਾ ਰੂਪ ਤੁਲਹਾ ਹੈ ।
ਹਰੀ ਆਪ ਹੀ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਕਰਨ ਨੂੰ ਨਾਮ ਗਿਆਨ ਰੂਪੀ ਤਾਰਾ=ਜਹਾਜ਼ ਹੈ

ਹਰੀ ਆਪ ਹੀ ਗੁਰਮਤੀਆਂ ਨੂੰ ਗੁਰ ਸਿਖਿਆ ਦੁਆਰੇ ਤਾਰ ਦੇਂਦਾ ਹੈ।

**ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥੪੪॥**

ਗੁਰੂ ਜੀ ਕਥਨ ਕਰਦੇ ਹਨ--ਹਰੀ ਆਪ ਹੀ ਜਗਿਆਸੂ ਰੂਪ ਹੋ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋਣਾ ਪਾਂਦਾ ਹੈ। ਅਥਵਾ :--ਹਰੀ ਆਪ ਹੀ ਜਗਿਆਸੂ ਰੂਪ ਹੋ ਕੇ ਪਾਰਲਾ ਕੰਢਾ ਜੋ ਸਰੂਪ ਹੈ ਉਸ ਨੂੰ ਪਾਂਦਾ ਹੈ ॥ ੪ ॥ ੬ ॥ ੪੪ ॥

## ਗਉੜੀ ਬੈਰਾਗਣਿ ਮਹਲਾ ੪ ॥

**ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥**

ਹੇ ਧਣੀ=ਮਾਲਕ ਵਾਹਿਗੁਰੂ ! ਤੂੰ ਸਾਡਾ ਸ਼ਾਹ ਹੈਂ, ਜਿਸ ਤਰ੍ਹਾਂ ਦੀ ਤੂੰ ਰਾਸਿ=ਪੂੰਜੀ (ਮੂੜੀ) ਦੇਂਦਾ ਹੈਂ, ਅਸੀਂ ਉਸੇ ਤਰ੍ਹਾਂ ਦੀ ਲੈਂਦੇ ਹਾਂ।

**ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥੧॥**

ਹੇ ਹਰੀ ! ਜੇ ਤੂੰ ਆਪ ਦਿਆਲੂ ਹੋ ਕੇ ਦੇਵੇਂ ਤਾਂ ਰੰਗ×ਸਿਉ=ਪ੍ਰੇਮ ਦੀ ਕੀਮਤ ਨਾਲ ਅਸੀਂ ਨਾਮ ਰੂਪੀ ਸੌਦੇ ਨੂੰ ਵਣੰਜਹ=ਖ਼ਰੀਦ ਲਵਾਂਗੇ ॥੧॥

**ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ਰਹਾਉ॥**

ਹੇ ਭਾਈ ! ਅਸੀਂ ਰਾਮ ਦੇ ਵਣਜਾਰੇ=ਗੁਮਾਸਤੇ ਜਾਂ ਖ਼ਰੀਦਦਾਰ ਹਾਂ। ਹਰੀ ਸਾਨੂੰ ਸੁਆਸਾਂ ਰੂਪੀ ਰਾਸਿ=ਪੂੰਜੀ ਦੇ ਕੇ ਸਾਰੇ ਵਿਹਾਰਾਂ ਰੂਪੀ ਵਣਜੁ=ਸੌਦੇ ਕਰਾਉਂਦਾ ਹੈ ॥ ੧ ॥ ਰਹਾਉ ॥

**ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥**

ਜਿਸ ਨੇ ਹਰੀ ਦੀ ਭਗਤੀ ਧਨ ਦਾ ਲਾਹਾ=ਲਾਭ ਅਰਥਾਤ ਨਫ਼ਾ ਖੱਟਿਆ ਹੈ,
ਉਹ ਵਪਾਰੀ ਸੱਚੇ ਸ਼ਾਹ ਹਰੀ ਦੇ ਮਨ ਨੂੰ ਭਾਇਆ=ਚੰਗਾ ਲੱਗਾ ਹੈ।

**ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥੨॥**

ਜਿਸ ਨੇ ਹਰਿ ਹਰਿ ਦੇ ਜਪਿ=ਸਿਮਰਨ ਰੂਪੀ ਵਖਰੁ=ਸੌਦੇ ਨੂੰ ਲੱਦਿਆ ਹੈ,
ਜਮ ਜੋ ਜਾਗਾਤੀ=ਮਸੂਲੀਆ ਹੈ ਉਹ ਉਸਦੇ ਨੇੜੇ ਨਹੀਂ ਆਉਂਦਾ ॥ ੨ ॥

**ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ ॥**

ਹੋਰ ਜਿਹੜੇ ਮਨਮੁਖ ਵਾਪਾਰੀ ਅਨੇਕ ਤਰੰਗਾਂ ਵਾਲੀ ਮਾਇਆ ਦਾ ਵਣਜ ਕਰਦੇ ਹਨ ਉਹ ਪ੍ਰਲੋਕ ਵਿਚ ਦੁੱਖ ਪਾਂਦੇ ਹਨ।

**ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥ ੩ ॥**

ਉਨ੍ਹਾਂ ਨੂੰ ਜਿਸ ਤਰ੍ਹਾਂ ਦੇ ਵਣਜ ਵਿਚ ਹਰੀ ਨੇ ਲਗਾਇਆ ਹੈ, ਉਨ੍ਹਾਂ ਨੇ ਉਸੇ ਤਰ੍ਹਾਂ ਦਾ ਹੀ ਫਲ ਪਾਇਆ ਹੈ ॥ ੩ ॥

**ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥**

ਹਰਿ ਹਰਿ ਦੇ ਨਾਮ ਜਪਣੇ ਰੂਪੀ ਵਣਜ ਨੂੰ ਉਹ ਪੁਰਸ਼ ਕਰਦਾ ਹੈ, ਜਿਸ ਨੂੰ ਪ੍ਰਭੂ ਕਿਰਪਾਲੂ ਹੋ ਕੇ ਦੇਂਦਾ ਹੈ।

**ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਪੁਰਸ਼ ਨੇ ਹਰੀ ਰੂਪੀ ਸ਼ਾਹ ਨੂੰ ਸਿਮਰਿਆ ਹੈ ਉਸ ਪਾਸੋਂ ਧਰਮਰਾਜਾ ਫਿਰ ਮੂਲਿ=ਕਦੇ ਭੀ ਹਿਸਾਬ ਨਹੀਂ ਲੈਂਦਾ ॥੪॥੧॥੭॥੪੫॥

## ਗਉੜੀ ਬੈਰਾਗਣਿ ਮਹਲਾ ੪ ॥

**ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥**

ਜਿਸ ਤਰ੍ਹਾਂ ਜਨਨੀ=ਮਾਂ ਪੁਤ੍ਰ ਦੀ ਆਸਾ ਕਰਕੇ ਗਰਭ ਨੂੰ ਪਾਲਦੀ ਹੈ।

**ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥**

ਅਤੇ ਮਨ ਵਿਚ ਵਿਚਾਰਦੀ ਹੈ ਕਿ ਪੁਤ੍ਰ ਵੱਡਾ ਹੋ ਕੇ ਧਨ ਖਟਕੇ ਸਾਨੂੰ ਦੇਵੇਗਾ, ਜਿਸ ਧਨ ਨਾਲ ਅਸੀਂ ਭੋਗ ਬਿਲਾਸ ਕਰਾਂਗੇ।

**ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥੧॥**

ਤਿਵੇਂ ਹਰੀ ਦਾ ਸੇਵਕ ਜਨ ਹਰੀ ਵਿਚ ਪ੍ਰੀਤੀ ਕਰਕੇ ਆਸ ਰਖਦਾ ਹੈ ਕਿ ਹਰੀ ਆਪਣਾ ਹਥਾਸਾ=ਹੱਥ ਦੇ ਕੇ ਦੁੱਖਾਂ ਤੋਂ ਜ਼ਰੂਰ ਬਚਾ ਰੱਖੇਗਾ।

ਅਥਵਾ :-ਜਿਸ ਪੁਰਸ਼ ਦੀ ਹਰਿ ਹਰਿ ਨਾਲ ਪ੍ਰੀਤੀ ਹੈ, ਉਸ ਪੁਰਸ਼ ਨੂੰ ਤਿਉ=ਤਦ ਵਾਂਗੂ ਗੁਰੂ ਆਪ ਕਿਰਪਾ ਰੂਪੀ ਹੱਥ ਦੇ ਕੇ ਰਖਦਾ ਹੈ ॥ ੧ ॥

## (ਪੰਨਾ ੧੬੬)

**ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥**
**ਜਨ ਕੀ ਉਪਮਾ ਤੁਝਹਿ ਵਡਈਆ ॥੧॥ਰਹਾਉ॥**

ਹੇ ਮੇਰੇ ਰਾਮ, ਹੇ ਮੇਰੇ ਹਰੀ, ਹੇ ਮੇਰੇ ਗੁਸਾਂਈਂ ਮੈਂ ਮੂਰਖ ਨੂੰ ਰਖਣਾ ਕਰੋ।

ਅਥਵਾ :-ਹੇ ਮੇਰੇ ਰਾਮ ਮੈਂ ਮੂਰਖ ਹਾਂ, ਹੇ ਹਰੀ ਤੂੰ ਮੈਨੂੰ ਰਖ ਲੈ, ਕਿਉਂਕਿ ਆਪ ਮੇਰੇ ਗੁਸਈਆ=ਮਾਲਕ ਹੋ। ਹੇ ਹਰੀ! ਤੇਰੇ ਸੇਵਕ ਜਨ ਦੀ ਜਿਹੜੀ ਉਪਮਾ ਹੋਣੀ ਹੈ ਇਹ ਤੇਰੀ ਹੀ ਵਡਈਆ=ਵਡਿਆਈ ਹੈ ॥੧॥ਰਹਾਉ॥

**ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥**

ਉਸ ਸਰੀਰ ਘਰ ਦੇ ਮੰਦਰਿ=ਅੰਦਰ ਹਰੀ ਦਾ ਅਨੰਦ ਮੰਗਲਾਚਾਰ ਹੈ,

ਜਿਸਦੇ ਮਨ ਵਿਚ ਹਰੀ ਦਾ ਜਸ ਕਰਨਾ ਭਾਵੈ=ਚੰਗਾ ਲਗਦਾ ਹੈ।

**ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥**

ਉਸ ਵੇਲੇ ਸਾਰੇ ਮਿੱਠੇ ਰਸ ਮਖਿ×ਲਗਹਿ=ਪਰਾਪਤ ਹੁੰਦੇ ਹਨ, ਜਿਸ ਵੇਲੇ ਹਰੀ ਦੇ ਗੁਣਾਂ ਨੂੰ ਗਾਂਵਦਾ ਹੈ।

**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥**

ਹਰੀ ਦਾ ਸੇਵਕ ਜਨ ਆਪਣੇ ਪ੍ਰਤੱਖ ਪ੍ਰਵਾਰ ਨੂੰ ਸੁਧਾਰ ਲੈਂਦਾ ਹੈ, ਅਤੇ ਸਾਰੇ ਜਗਤ ਵਿਚੋਂ ਸਤ ਨਾਨਕੇ, ਸਤ ਦਾਦਕੇ, ਸਤ ਸਾਹੁਰੇ ਇਨ੍ਹਾਂ ਇੱਕੀ ਕੁਲਾਂ ਨੂੰ ਦੁੱਖਾਂ ਤੋਂ ਛੁਡਾ ਲੈਂਦਾ ਹੈ।

ਅਥਵਾ :-ਹਰੀ ਦਾ ਸੇਵਕ ਜਨ ਆਪਣੇ ਪ੍ਰਵਾਰ ਨੂੰ ਸੁਧਾਰ ਲੈਂਦਾ ਹੈ, ਅਤੇ ਉਹ ਇਕੀਹ=ਇਕ ਆਪ ਹੀ ਸਾਰੇ ਜਗਤ ਦੇ ਕੁਲੀ=ਕੁਲ ਜੀਵਾਂ ਨੂੰ ਦੁੱਖਾਂ ਤੋਂ ਛੁਡਾ ਦੇਂਦਾ ਹੈ।

ਅਥਵਾ :-ਇਕੀਹ=ਇੱਕੀ ਵਿਸਵੇ ਜੋ ਸਤਸੰਗ ਹੈ ਉਸ ਵਿਚ ਕੁਲ ਦੇ ਜਿਤਨੇ ਕੁ ਜੀਵ ਆ ਕੇ ਹਰੀ ਦਾ ਸਿਮਰਨ ਕਰਦੇ ਹਨ ਉਨ੍ਹਾਂ ਸਾਰਿਆਂ ਜੀਵਾਂ ਨੂੰ ਉਹ ਛੁਡਾ ਦੇਂਦਾ ਹੈ ॥੨॥

**ਜੋ ਕਿਛੁ ਕੀਆ ਸੁ ਹਰਿ ਕੀਆ ਹਰਿ ਕੀ ਵਡਿਆਈ ॥**

ਜੋ ਕੁਝ ਕੀਤਾ ਹੈ ਉਹ ਹਰੀ ਨੇ ਹੀ ਕੀਤਾ ਹੈ, ਹਰੀ ਦੀ ਵਡਿਆਈ=ਇਛਾ ਅਨੁਸਾਰ ਹੀ ਸਭ ਕੁਝ ਹੁੰਦਾ ਹੈ।

**ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥**

ਹੇ ਹਰੀ! ਸਾਰੇ ਜੀਵ ਤੇਰੇ ਹਨ ਤੂੰ ਹੀ ਇਨ੍ਹਾਂ ਵਿਚ ਵਰਤ ਰਿਹਾ ਹੈਂ,
ਹੇ ਹਰੀ! ਤੂੰ ਆਪ ਹੀ ਇਨ੍ਹਾਂ ਨੂੰ ਪ੍ਰੇਰ ਕੇ ਆਪਣੀ ਪੂਜਾ ਕਰਵਾਂਦਾ ਹੈਂ।

**ਹਰਿ ਭਗਤ ਭੰਡਾਰ ਲਹਾਇਦਾ ਆਪੇ ਵਰਤਾਈ ॥੩॥**

ਹੇ ਹਰੀ! ਤੂੰ ਆਪ ਹੀ ਭਗਤੀ ਰੂਪ ਭੰਡਾਰਾ ਲਹਾਇਦਾ=ਲਭਵਾਂਦਾ ਹੈਂ
ਅਤੇ ਆਪ ਹੀ ਗੁਰੂ ਰੂਪ ਹੋ ਕੇ ਭੰਡਾਰੇ ਨੂੰ ਵਰਤਾਂਦਾ ਹੈਂ ॥੩॥

**ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥**

ਹੇ ਹਰੀ! ਮੈਂ ਲਾਲਾ=ਦਾਸ ਆਪ ਜੀ ਦੀ ਸਤਸੰਗਤ ਰੂਪ ਹੱਟੀ ਦਾ ਵਿਹਾਝਿਆ=ਖਰੀਦਿਆ ਹੋਇਆ ਹਾਂ, ਉਸ ਵਿਚ ਮੇਰੀ ਕੀ ਚਤੁਰਾਈ ਹੈ।

**ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿਨਾਮੁ ਕਢਾਈ ॥**

ਹੇ ਹਰੀ! ਜੇਕਰ ਪ੍ਰਤੱਖ ਰਾਜ ਸਿੰਘਾਸਣ ਤੇ ਬਹਾ ਦੇਵੇਂ ਤਾਂ ਭੀ ਮੈਂ ਆਪ ਜੀ ਦਾ ਗੁਲਾਮੁ=ਦਾਸ ਹਾਂ। ਜੇਕਰ ਘਾਹ ਖੋਦਣ ਨੂੰ ਲਗਾ ਦਿਓ ਤਾਂ ਭੀ ਮੈਂ ਹੇ ਹਰੀ ਆਪ ਜੀ ਦਾ ਨਾਮ ਉਚਾਰਾਂਗਾ। ਅਥਵਾ :-ਜੇਕਰ ਸਰੂਪ ਰੂਪੀ ਰਾਜ ਸਿੰਘਾਸਣ ਤੇ ਬਿਠਾ ਦਿਓ ਤਾਂ ਭੀ

ਮੈਂ ਆਪ ਜੀ ਦਾ ਦਾਸ ਹਾਂ, ਜੇਕਰ ਘਾਸੀ=ਚੁਰਾਸੀ ਲੱਖ ਜੂਨ ਵਿਚ ਫੇਰੋਗੇ ਤਾਂ ਭੀ ਮੈਂ ਆਪ ਜੀ ਦਾ ਨਾਮ ਕਢਾਈ=ਉਚਾਰਾਂਗਾ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥**

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ ! ਮੈਂ ਜਨ ਆਪ ਜੀ ਦਾ ਦਾਸ ਹਾਂ, ਇਸ ਕਰਕੇ ਹੇ ਹਰੀ ਮੈਂ ਆਪ ਜੀ ਦੀ ਵਡਿਆਈ ਕਰਦਾ ਹਾਂ ॥੪॥੨॥੮॥੪੬॥

**ਗਉੜੀ ਗੁਆਰੇਰੀ ਮਹਲਾ ੪ ॥**

**ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥**

ਜਿਵੇਂ ਕਿਰਸਾਣੁ=ਜ਼ਿਮੀਂਦਾਰ ਜੀਉ×ਲਾਇ=ਦਿਲ ਲਗਾ ਕੇ ਕਿਰਸਾਣੀ=ਖੇਤੀ ਕਰਦਾ ਹੈ ਅਤੇ ਮਨ ਵਿਚ ਉਸ ਦਾ ਫਲ ਲੋਚੈ=ਚਾਹੁੰਦਾ ਹੈ।

**ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥**

ਪਹਿਲੇ ਹਲ ਵਾਹੁੰਦਾ ਹੈ ਫਿਰ ਖੂਹ ਜੋਂਦਾ ਹੈ, ਅਤੇ ਰਾਖੀ ਆਦਿਕ ਕਈ ਤਰ੍ਹਾਂ ਦੇ ਉਦਮ ਕਰਦਾ ਹੈ, ਅਤੇ ਇੱਛਾ ਰਖਦਾ ਹੈ ਕਿ ਜੋ ਅੰਨ ਪੈਦਾ ਹੋਵੇਗਾ ਉਸ ਨੂੰ ਮੇਰਾ ਧੀ-ਪੁਤਰ ਖਾਵੇਗਾ।

**ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥**

ਤਿਵੇਂ ਹਰੀ ਦਾ ਸੇਵਕ ਜਨ ਹਰਿ ਹਰਿ ਦਾ ਸਿਮਰਨ ਕਰਦਾ ਹੈ, ਤੇ ਮਨ ਵਿਚ ਆਸ ਰਖਦਾ ਹੈ ਕਿ ਹਰੀ ਅੰਤਮ ਸਮੇਂ ਮੈਨੂੰ ਜਮਾਂ ਤੋਂ ਛੁਡਾ ਲਵੇਗਾ ॥ ੧ ॥

**ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥**

ਹੇ ਮੇਰੇ ਰਾਮ ! ਮੈਂ ਮੂਰਖ ਦੀ ਗਤਿ=ਮੁਕਤੀ ਕਰੋ।

**ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ਰਹਾਉ॥**

ਹੇ ਹਰੀ ! ਗੁਰ=ਪੂਜਨੀਕ ਸਤਿਗੁਰਾਂ ਦੀ ਸੇਵਾ ਰੂਪ ਕੰਮ ਵਿਚ ਸਾਨੂੰ ਲਗਾਣਾ ਕਰ ॥੧॥ਰਹਾਉ॥

**ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥**

ਜਿਵੇਂ ਸੌਦਾਗਰ ਤੁਰੇ=ਘੋੜੇ ਲੈ ਕੇ ਸੌਦਾਗਰੀ ਕਰਨ ਵਾਸਤੇ ਧਾਵੈ=ਦੌੜਦਾ ਹੈ।

**ਧਨੁ ਖਟੈ ਆਸਾ ਕਰੇ ਮਾਇਆ ਮੋਹੁ ਵਧਾਵੈ ॥**

ਧਨ ਦੇ ਖੱਟਣ ਦੀ ਆਸਾ ਕਰਦਾ ਹੈ, ਅਤੇ ਮਨ ਵਿਚ ਮਾਇਆ ਦੇ ਮੋਹ ਨੂੰ ਵਧਾਂਦਾ ਹੈ।

**ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥੨॥**

ਤਿਵੇਂ ਹਰੀ ਦਾ ਸੇਵਕ ਜਨ ਹਰਿ ਹਰਿ ਨਾਮ ਨੂੰ ਉਚਾਰਦਾ ਹੈ, ਅਤੇ ਹਰੀ ਨਾਮ ਨੂੰ

ਜਪ ਕੇ ਸੁਖ ਪਾਂਦਾ ਹੈ ॥੨॥

**ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥**

ਜਿਵੇਂ ਹਟਵਾਣੀਆ=ਹੱਟੀ ਵਾਲਾ (ਦੁਕਾਨਦਾਰ) ਹੱਟੀ ਉਤੇ ਬਹਿ ਕੇ ਕਮਾਇ = ਕਮਾਈ ਕਰਦਾ ਹੈ ਅਤੇ ਬਿਖੁ×ਸੰਚੈ=ਮਾਇਆ ਇਕੱਠੀ ਕਰਦਾ ਹੈ।

**ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥**

ਮੋਹ, ਵਾ:-ਅਗਿਆਨ ਝੂਠਾ ਹੈ, ਪਸਾਰਾ ਵੀ ਝੂਠਾ ਹੈ ਉਸ ਵਿਚ ਝੂਠੇ ਪੁਰਸ਼ ਹੀ ਲੰਪਟ ਹੋ ਰਹੇ ਹਨ। ਅਥਵਾ :--ਝੂਠੇ ਪਸਾਰੇ ਦਾ ਝੂਠਾ ਮੋਹ ਕਰਕੇ ਝੂਠੇ ਧੰਧਿਆਂ ਵਿਚ ਫਸਿਆ ਹੋਇਆ ਹੈ।

**ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥**

ਤਿਵੇਂ ਹਰੀ ਦੇ ਸੇਵਕ ਜਨਾਂ ਨੇ ਹਰੀ ਨਾਮ ਧਨ ਨੂੰ ਸੰਚਿਆ=ਇਕੱਠਾ ਕੀਤਾ ਹੈ, ਅਤੇ ਹਰੀ ਸਿਮਰਨ ਰੂਪ ਖਰਚ ਨੂੰ ਲੈ ਕੇ ਪ੍ਰਲੋਕ ਵਿਚ ਜਾਂਦੇ ਹਨ ॥੩॥

**ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥**

ਮਾਇਆ ਅਤੇ ਕੁਟੰਬ ਦਾ ਜੋ ਮੋਹ ਹੈ ਏਹੋ ਦ੍ਵੈਤ ਭਾਵ ਦੀ ਫਾਹੀ ਹੈ। ਅਥਵਾ :--ਮਾਇਆ ਦੇ ਮੋਹ ਵਾਲੇ ਜੋ ਜੀਵ ਹੈਂ ਇਹ ਦ੍ਵੈਤ ਭਾ ਕਰਕੇ ਕੁਟੰਬ ਵਿਚ ਫਸ ਰਹੇ ਹਨ।

**ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥**

ਗੁਰਾਂ ਦੀ ਸਿਖਿਆ ਲੈ ਕੇ ਜੋ ਦਾਸਾਂ ਦਾ ਦਾਸ ਹੁੰਦਾ ਹੈ ਉਹ ਪੁਰਸ਼ ਤਰ ਜਾਂਦਾ ਹੈ।

**ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥੪॥੩॥੯॥੪੭॥**

ਗੁਰੂ ਜੀ ਕਥਨ ਕਰਦੇ ਹਨ--ਜਿਨ੍ਹਾਂ ਨੇ ਨਾਮ ਨੂੰ ਧਿਆਇਆ ਹੈ ਉਨ੍ਹਾਂ ਗੁਰਮੁਖਾਂ ਨੂੰ ਪਰਮੇਸ਼ਰ ਦਾ ਪਰਗਾਸ=ਗਿਆਨ ਹੋਇਆ ਹੈ ॥੪॥੩॥੯॥੪੭॥

**ਗਉੜੀ ਬੈਰਾਗਣਿ ਮਹਲਾ ੪ ॥**

**ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥**

ਇਹ ਜੀਵ ਨਿਤ=ਹਮੇਸ਼ਾ ਦਿਨ ਰਾਤ ਖਾਣ ਪੀਣ ਦਾ ਲਾਲਚ ਕਰਦਾ ਹੈ, ਤੇ ਮਾਇਆ ਦਾ ਭਰਮਾਇਆ ਹੋਇਆ ਭਰਮ ਰਿਹਾ ਹੈ।

**ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥**

ਇਹ ਜੀਵ ਵੇਗਾਰੀਆਂ ਦੀ ਨਿਆਂਈਂ ਵੇਗਾਰ ਵਾਲੇ ਕੰਮ ਕਰਦਾ ਫਿਰਦਾ ਹੈ। ਅਤੇ ਸਿਰ ਉੱਤੇ ਪਾਪਾਂ ਦੇ ਭਾਰ ਨੂੰ ਚੁੱਕੀ ਜਾਂਦਾ ਹੈ।

**ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥ ੧ ॥**

ਪਰ ਜੋ ਪੁਰਸ਼ ਗੁਰਾਂ ਦੀ ਸੇਵਾ ਕਰਦਾ ਹੈ, ਉਸ ਨੂੰ ਹਰੀ ਨੇ ਸਰੂਪ ਰੂਪੀ ਘਰ ਦੀ ਪ੍ਰਾਪਤੀ ਦੇ ਕੰਮ ਵਿਚ ਲਗਾਇਆ ਹੋਇਆ ਹੈ ॥੧॥

**ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥**

ਹੇ ਮੇਰੇ ਰਾਮ ! ਮੇਰੇ ਗਲ ਚੋਂ ਮਾਇਆ ਦੇ ਬੰਧਨ ਤੋੜਕੇ ਮੈਨੂੰ ਭੀ ਸਰੂਪ ਰੂਪੀ ਘਰ ਦੇ ਕੰਮ ਵਿਚ ਲਗਾਓ ।

**ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥ ੧ ॥ ਰਹਾਉ ॥**

ਜੋ ਨਿਤਾਪ੍ਰਤੀ ਹਰੀ ਗੁਣਾਂ ਨੂੰ ਗਾਉਂਦੇ ਹਨ ਉਹ ਹਰੀ ਨਾਮੀ ਵਿਚ ਸਮਾਇ=ਅਭੇਦ ਹੁੰਦੇ ਹਨ ॥ ੧ ॥ ਰਹਾਉ ॥

**ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥**

ਇਹ ਪ੍ਰਾਣਧਾਰੀ ਮਨੁੱਖ ਨਰਪਤਿ=ਨਰਾਂ ਦੇ ਪਤੀ ਜੋ ਰਾਜੇ ਹਨ ਮਾਇਆ ਦੀ ਪਰਾਪਤੀ ਅਰਥਿ=ਵਾਸਤੇ ਉਨ੍ਹਾਂ ਦੀ ਸਭ ਤਰ੍ਹਾਂ ਕਰਕੇ ਚਾਕਰੀ ਕਰਦਾ ਹੈ ।

ਅਥਵਾ:-ਇਹ ਪੁਰਸ਼ ਆਪਣੇ ਅਰਥਿ=ਮਤਲਬ ਵਾਸਤੇ ਪ੍ਰਾਣਾਂ ਤਕ ਨਰਾਂ ਦੇ ਪਤੀ ਰਾਜਿਆਂ ਦੀ ਚਾਕਰੀ ਕਰਦਾ ਹੈ, ਪਰ ਉਹ ਸਾਰੀ ਮਾਇਆ ਰਾਜੇ ਦੇ ਕੋਲ ਹੀ ਰਹਿੰਦੀ ਹੈ । ਕਿਉਂਕਿ:-

**ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥**

ਕੈ=ਜਾਂ ਤਾਂ ਰਾਜਾ ਕਿਸੇ ਗੁਨਾਹ ਕਰਕੇ ਬੰਧੈ=ਬੰਨ੍ਹ ਲੈਂਦਾ ਭਾਵ ਕੈਦ ਕਰ ਲੈਂਦਾ ਹੈ,

ਕੈ=ਜਾਂ ਰਾਜਾ ਕਿਸੇ ਤਰ੍ਹਾਂ ਦਾ ਡੰਨ ਲਾ ਕੇ ਨੌਕਰ ਪਾਸੋਂ ਧਨ ਖੋਹ ਲੈਂਦਾ ਹੈ,

ਕੈ=ਜਾਂ ਰਾਜਾ ਮਰ ਜਾਂਦਾ ਹੈ, ਤੇ ਤਨਖਾਹ ਮਿਲਦੀ ਹੀ ਨਹੀਂ ।

**ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ**
**ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥ ੨ ॥**

ਧੰਨੁ ਧਨੁ=ਧੰਨਤਾ ਜੋਗ ਸਤਿਗੁਰਾਂ ਦੀ ਸੇਵਾ ਸਫਲ ਹੈ, ਜਿਤੁ=ਜਿਸ ਸੇਵਾ ਕਰਕੇ ਗੁਰਮੁਖਾਂ ਨੇ ਹਰਿ ਹਰਿ ਨਾਮ ਨੂੰ ਜਪਕੇ ਹਰ ਤਰ੍ਹਾਂ ਦਾ ਸੁਖ ਪਾਇਆ ਹੈ ॥੨॥

**ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥**

ਇਹ ਜੀਵ ਮਾਇਆ ਦੀ ਪਰਾਪਤੀ ਦੇ ਤਾਈ=ਵਾਸਤੇ ਨਿਤ=ਹਮੇਸ਼ਾਂ ਬਹੁ×ਭਾਤਿ ਕਰਿ=ਬਹੁਤ ਤਰ੍ਹਾਂ ਦਾ ਸੌਦਾ ਕਰਦਾ ਹੈ, ਅਤੇ ਵਿਆਜੀ ਰੁਪੈ ਦੇ ਕੇ ਨਿਤ ਹੀ ਸੂਦੁ=ਵਿਆਜ ਇਕੱਠਾ ਕਰਦਾ ਹੈ ।

**ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥**

ਜੇਕਰ ਉਹ ਸੌਦਾ ਲਾਹਾ=ਲਾਭ ਅਰਥਾਤ ਨਫਾ ਦੇਵੇ ਤਦ ਤਾਂ ਸੁਖ ਮੰਨਦਾ ਹੈ, ਜੇ ਤੋਟੈ=ਘਾਟਾ ਪੈ ਜਾਵੇ ਤਾਂ ਮਰ ਹੀ ਜਾਂਦਾ ਹੈ।

**ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥**

ਪਰ ਜੋ ਪੁਰਸ਼ ਸ਼ੁਭ ਗੁਣਾਂ ਦੀ ਸਾਂਝੀ=ਭਾਈਵਾਲੀ ਗੁਰਾਂ ਨਾਲ ਕਰਦਾ ਹੈ ਉਹ ਨਿਤਾ ਪ੍ਰਤੀ=ਹਮੇਸ਼ਾਂ ਹੀ ਸੁਖ ਪਾਂਦਾ ਹੈ ॥੩॥

**(ਪੰਨਾ ੧੬੭)**

**ਜਿਤਨੀ ਭੂਖ ਅਨਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥**

ਜਿਤਨੀ=ਜਿੰਨੀ ਕੁ ਹੋਰ ਰਸਾਂ ਦੇ ਸੁਆਦ ਦੀ ਇਸ ਨੂੰ ਭੂਖ=ਚਾਹ ਲਗ ਰਹੀ ਹੈ,
ਉਨ੍ਹਾਂ ਦੇ ਸੁਆਦ ਲੈਣ ਮਗਰੋਂ ਭੀ ਓਨੀ ਭੁੱਖ ਫਿਰ ਲਗ ਜਾਂਦੀ ਹੈ।
ਕਿਉਂਕਿ ਸੰਤੋਖ ਤੋਂ ਬਿਨਾਂ ਇਸ ਨੂੰ ਰੱਜ ਨਹੀਂ ਆਉਂਦਾ।

**ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥**

ਪਰ ਜਿਸ ਉਤੇ ਹਰੀ ਆਪਣੀ ਕਿਰਪਾ ਕਰਦਾ ਹੈ, ਉਹ ਪੁਰਸ਼ ਗੁਰਾਂ ਅੱਗੇ ਆਪਣਾ ਸਿਰ ਵੇਚ ਦੇਂਦਾ ਹੈ। ਅਰਥਾਤ ਸੇਵਾ ਕਰਦਾ ਹੋਇਆ ਹੰਕਾਰ ਨਹੀਂ ਕਰਦਾ।

**ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥**

ਗੁਰੂ ਜੀ ਕਥਨ ਕਰਦੇ ਹਨ ਉਹ ਗੁਰਮੁਖ ਜਨ ਹਰੀ ਨਾਮ ਰਸ ਕਰਕੇ ਤ੍ਰਿਪਤ ਹੋਇਆ ਹੈ ਉਸ ਨੂੰ ਮੁੜ ਕੇ ਕਦੇ ਭੀ ਭੁਖ ਨਹੀਂ ਲਗਦੀ ॥੪॥੪॥੧੦॥੪੮॥

**ਗਉੜੀ ਬੈਰਾਗਣਿ ਮਹਲਾ ੪ ॥**

**ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥**

ਹੇ ਹਰੀ! ਸਾਡੇ ਮਨ ਤੇ ਚਿਤ ਵਿਚ ਹਰ ਵੇਲੇ ਨਿਤ ਹੀ ਇਹ ਆਸਾ ਲੱਗੀ ਰਹਿੰਦੀ ਹੈ, ਕਿ ਹੇ ਹਰੀ! ਮੈਂ ਆਪ ਜੀ ਦਾ ਕਿਵੇਂ ਦਰਸ਼ਨ ਵੇਖਣਾ ਕਰਾਂ?

**ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥**

ਜਿਸ ਨੇ ਪ੍ਰੀਤੀ ਲਗਾਈ ਹੈ ਓਹੀ ਇਸ ਦੁੱਖ ਨੂੰ ਜਾਣਦਾ ਹੈ, ਹੇ ਹਰੀ! ਸਾਡੇ ਮਨ ਚਿਤ ਵਿਚ ਤੂੰ ਬਹੁਤ ਹੀ ਪਿਆਰਾ ਲਗ ਰਿਹਾ ਹੈਂ।

**ਹਉ ਕੁਰਬਾਨੀ ਗੁਰ ਆਪਣੇ**
**ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਣਹਾਰਾ ॥੧॥**

ਮੈਂ ਆਪਣੇ ਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਸ ਗੁਰੂ ਨੇ ਵਿਛੜਿਆ

ਹੋਇਆ ਮੇਰਾ ਸਿਰਜਨਹਾਰ ਪ੍ਰਭੂ ਮੈਨੂੰ ਮੇਲਿਆ ਹੈ ॥੧॥

**ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥**

ਹੇ ਮੇਰੇ ਰਾਮ ਹਰੀ ! ਅਸੀਂ ਪਾਪੀ ਹਰ ਵੇਲੇ ਆਪ ਜੀ ਦੇ ਸਤਸੰਗ ਦੁਆਰੇ ਦੀ ਸ਼ਰਨ ਵਿਚ ਡਿੱਗੇ ਪਏ ਹਾਂ। ਤੇ ਆਸ ਰਖਦੇ ਹਾਂ-

**ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ਰਹਾਉ॥**

ਮਤਾਂ ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ ਅਸਾਂ ਗੁਣ ਹੀਣਿਆਂ ਨੂੰ ਕਿਸੇ ਵੇਲੇ ਆਪਣੇ ਨਾਲ ਮੇਲ ਲਵੇ ॥ ੧ ॥ ਰਹਾਉ ॥

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**

ਹੇ ਹਰੀ ! ਸਾਡੇ ਵਿਚ ਬਹੁਤ ਵਾਰੀ ਮੁੜ ਮੁੜ ਕੇ ਕੀਤੇ ਹੋਏ ਔਗੁਣ ਬਹੁਤ ਤੋਂ ਬਹੁਤ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਆ ਸਕਦੀ।

**ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥**

ਹੇ ਹਰੀ ! ਤੂੰ ਸ਼ੁਭ ਗੁਣਾਂ ਵਾਲਾ ਹੈਂ, ਹੇ ਹਰੀ ! ਤੂੰ ਦਿਆਲੂ ਸੁਭਾ ਵਾਲਾ ਹੈਂ, ਪਰ ਜਿਨ੍ਹਾਂ ਨੂੰ ਹਰਿ ਹਰਿ ਦਾ ਸਿਮਰਨ ਭਾਂਵਦਾ ਹੈ ਹੇ ਹਰੀ ! ਉਨ੍ਹਾਂ ਨੂੰ ਤੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ।

**ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥**

ਅਸਾਂ ਅਪਰਾਧੀ=ਪਾਪੀਆਂ ਨੂੰ ਗੁਰਾਂ ਦੀ ਸੰਗਤ ਵਿਚ ਮਿਲਾ ਕੇ ਤੁਸਾਂ ਨੇ ਰੱਖ ਲਿਆ ਹੈ, ਅਤੇ ਜਮਾਂ ਤੋਂ ਛੁਡਾਣ ਵਾਲਾ ਜੋ ਹਰੀ ਨਾਮ ਹੈ ਉਸ ਹਰੀ ਨਾਮ ਦਾ ਉਪਦੇਸ਼ ਗੁਰਾਂ ਨੇ ਮੈਨੂੰ ਦਿੱਤਾ ਹੈ ॥ ੨ ॥

**ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ**
**ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥**

ਹੇ ਮੇਰੇ ਸਤਿਗੁਰੋ ਮੈਂ ਤੁਹਾਡੇ ਕੇਹੜੇ ਕੇਹੜੇ ਗੁਣ-ਉਪਕਾਰ ਕਹਾਂ, ਜਿਸ ਵੇਲੇ ਆਪ ਬੁਲਾਂਦੇ ਹੋ ਉਸ ਵੇਲੇ ਮੇਰਾ ਮਨ ਗੁਰ=ਵੱਡਾ, ਬਿਸਮੁ=ਅਸਚਰਜ, ਅਰਥਾਤ ਹੈਰਾਨ ਹੋ ਜਾਂਦਾ ਹੈ। ਕਿ ਮੇਰੇ ਵਰਗੇ ਨੀਚ ਉਤੇ ਆਪ ਜੀ ਦੀ ਏਡੀ ਕਿਰਪਾ ਹੈ

**ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ**
**ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥**

ਅਸਾਂ ਵਰਗਿਆਂ ਪਾਪੀਆਂ ਨੂੰ ਹੋਰ ਭੀ ਕੋਈ ਰਖ ਸਕਦਾ ਹੈ ?
ਜਿਸ ਤਰ੍ਹਾਂ ਮੈਨੂੰ ਸਤਿਗੁਰਾਂ ਨੇ ਆਪਣੀ ਸ਼ਰਨ ਵਿਚ ਰਖ ਕੇ ਦੁਖਾਂ ਤੋਂ ਛੁਡਾ ਲੀਤਾ ਹੈ।

**ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥**

ਹੇ ਗੁਰੂ ! ਤੂੰ ਮੇਰਾ ਪਿਉ ਹੈਂ, ਹੇ ਗੁਰੂ ! ਤੂੰਹੀ ਮੇਰੀ ਮਾਂ ਹੈਂ, ਹੇ ਗੁਰੂ ! ਤੂੰਹੀ ਮੇਰਾ ਬੰਧਪੁ=ਸਨਬੰਧੀ ਹੈਂ, ਹੇ ਗੁਰੂ ! ਤੂੰਹੀ ਸਖਾਇ=ਸਹਾਇਤਾ ਕਰਨ ਵਾਲਾ ਮੇਰਾ ਸਖਾ=ਮਿਤਰ ਹੈਂ ॥ ੩ ॥

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**

ਹੇ ਮੇਰੇ ਸਤਿਗੁਰੋ ! ਜੋ ਸਾਡੀ ਬਿਧਿ=ਹਾਲਤ ਹੁੰਦੀ ਸੀ, ਸਾ×ਬਿਧਿ=ਉਸ ਹਾਲਤ ਨੂੰ ਆਪ ਹਰ ਤਰ੍ਹਾਂ ਕਰਕੇ ਜਾਣਦੇ ਹੋ ।

**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**

ਅਸੀਂ ਰੁਲਦੇ ਫਿਰਦੇ ਸਾਂ ਸਾਡੀ ਗਲ ਕੋਈ ਭੀ ਪੁਛਦਾ ਨਹੀਂ ਸੀ, ਗੁਰ=ਪੂਜਨੀਕ ਸਤਿਗੁਰਾਂ ਨੇ ਆਪਣੇ ਨਾਲ ਮਿਲਾ ਕੇ ਮੈਂ ਕੀਰੇ=ਕੀੜੇ (ਦਾਸ) ਨੂੰ ਗੁਰ×ਥਾਪੇ=ਵੱਡਾ ਬਣਾ ਦਿਤਾ ਹੈ ।

**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥**

ਜਨ×ਕੇਰਾ=ਮੈਂ ਦਾਸ ਦਾ ਗੁਰੂ ਨਾਨਕ ਧਨਤਾ ਦੇ ਜੋਗ ਹੈ,
ਜਿਸ ਨੂੰ ਮਿਲਦਿਆਂ ਹੀ ਸਾਰੇ ਸੋਗ ਸੰਤਾਪ ਚੂਕੇ=ਦੂਰ ਹੋ ਗਏ ਹਨ ॥੪॥੫॥੧੧॥੪੯॥

## ਗਉੜੀ ਬੈਰਾਗਣਿ ਮਹਲਾ ੪ ॥

ਪਰਮੇਸ਼ਰ ਅਗੇ ਇਸ ਤਰ੍ਹਾਂ ਬੇਨਤੀਆਂ ਕਰੋ :-

**ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥**

ਸਾਡਾ ਜੀਅ ਕੰਚਨ=ਸੋਨੇ ਦੇ ਗਹਿਣਿਆਂ ਤੇ ਇਸਤ੍ਰੀ ਵਿਚ ਲੁਭਾਇਮਾਨ ਹੋ ਰਿਹਾ ਹੈ, ਅਤੇ ਮਾਇਆ ਦਾ ਮੋਹ ਮਿੱਠਾ ਲਗ ਰਿਹਾ ਹੈ ।

**ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥**

ਫਿਰ ਘਰ, ਮੰਦਰ, ਘੋੜੇ ਅਤੇ ਅਨਰਸਿ=ਹੋਰਨਾਂ ਰਸਾਂ ਦੀ ਖੁਸ਼ੀ ਵਿਚ ਆਪਣੇ ਮਨ ਨੂੰ ਲਗਾਇਆ ਹੋਇਆ ਹੈ ।

**ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥੧॥**

ਹੇ ਹਰੀ ਪ੍ਰਭੂ ! ਤੂੰ ਚਿਤ ਵਿਚ ਚੇਤੇ ਆਉਂਦਾ ਨਹੀਂ ਹੈਂ, ਹੇ ਮੇਰੇ ਹਰੀ ਰਾਜੇ ਮੈਂ ਸੰਸਾਰ ਤੋਂ ਕਿਵੇਂ ਛੁਟਾਂਗਾ ? ॥੧॥

**ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥**

ਹੇ ਮੇਰੇ ਹਰੀ ਰਾਮ ! ਹਰ ਤਰ੍ਹਾਂ ਦੇ ਜੋ ਨੀਚ ਕਰਮ ਹਨ ਇਹ ਮੇਰੇ ਵਿਚ ਹੀ ਹਨ।

**ਗੁਣਵੰਤਾ ਹਰਿ ਹਰਿ ਦਇਆਲੁ**

**ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥੧॥ਰਹਾਉ॥**

ਹੇ ਹਰੀ ! ਤੂੰ ਸ਼ੁਭ ਗੁਣਾਂ ਵਾਲਾ ਹੈਂ, ਪੁਨਾ ਹੇ ਹਰੀ ਤੂੰ ਦਿਆਲੂ ਕਿਰਪਾਲੂ ਹੈਂ, ਤੂੰਹੀ ਕਿਰਪਾ ਕਰਕੇ ਮੇਰੇ ਸਾਰੇ ਔਗੁਣਾਂ ਨੂੰ ਬਖਸ਼ ਦੇ ॥ ੧ ॥ ਰਹਾਉ ॥

**ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥**

ਮੇਰਾ ਕੁਝ ਰੂਪ ਭੀ ਸੋਹਣਾ ਨਹੀਂ ਹੈ, ਕੁਝ ਜਾਤੀ ਭੀ ਉੱਚੀ ਨਹੀਂ ਹੈ, ਨਾਹੀ ਕੁਝ ਮੇਰਾ ਚੰਗਾ ਚੱਜ ਆਚਾਰ ਹੈ।

ਅਥਵਾ :–ਕੁਝ ਸਫਾਈ ਰੂਪੀ ਸੁੰਦਰ ਰੂਪ ਨਹੀਂ ਹੈ, ਨਾਹੀ ਕੁਝ ਸਰੇਸ਼ਟ ਜਾਤੀ ਹੈ, ਨਾਹੀ ਕੁਝ ਮੇਰਾ ਜਪ ਤਪ ਕਰਨ ਦਾ ਢੰਗੁ=ਸਬੱਬ (ਤਰੀਕਾ) ਹੈ।

**ਕਿਆ ਮੂਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ ॥**

ਸ਼ੁਭ ਗੁਣਾਂ ਤੋਂ ਹੀਣੀ ਹਾਂ, ਤੇਰਾ ਨਾਮ ਭੀ ਨਹੀਂ ਜਪਿਆ, ਫਿਰ ਮੈਂ ਕਿਹੜਾ ਮੂੰਹ ਲੈ ਕੇ ਤੇਰੇ ਸਾਹਮਣੇ ਬੋਲਾਂ, ਅਰਥਾਤ ਤੇਰੇ ਨਾਲ ਗੱਲ ਬਾਤ ਕਰਾਂ।

**ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ ॥੨॥**

ਅਸੀਂ ਪਾਪੀ ਗੁਰਾਂ ਨਾਲ ਮਿਲਕੇ ਤਰ ਗਏ ਹਾਂ, ਇਹ ਸਾਰਾ ਸਤਿਗੁਰਾਂ ਦਾ ਹੀ ਪੁੰਨ ਪਰਤਾਪ ਹੈ ॥ ੨ ॥

**ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥**

ਸਾਰਿਆਂ ਜੀਵਾਂ ਨੂੰ ਪਿੰਡੁ=ਸਰੀਰ ਤੇ ਨੱਕ, ਮੂੰਹ ਦਿੱਤਾ ਹੈ ਅਤੇ ਵਰਤਣ ਵਾਸਤੇ ਪਾਣੀ ਭੀ ਦਿੱਤਾ ਹੈ।

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥**

ਖਾਣ ਵਾਸਤੇ ਅੰਨ, ਪੈਨ੍ਹਣ ਵਾਸਤੇ ਕਪੜੇ, ਅਤੇ ਅਨਿ=ਹੋਰ ਚੰਗੇ ਚੰਗੇ ਰਸ ਭੀ ਭੋਗਣ ਵਾਸਤੇ ਦਿੱਤੇ ਹਨ।

**ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥**

ਜਿਸ ਪ੍ਰਭੂ ਨੇ ਇਹ ਪਦਾਰਥ ਦਿਤੇ ਹਨ ਉਹ ਤਾਂ ਚੇਤੇ ਹੀ ਨਹੀਂ ਆਉਂਦਾ ਇਹ ਪਸੂ=ਅਗਿਆਤ ਜੀਵ ਉਨ੍ਹਾਂ ਪਦਾਰਥਾਂ ਨੂੰ 'ਹਉ ਕਰਿ ਜਾਣੀ'=ਆਪਣੇ ਕਰਕੇ ਜਾਣਦਾ ਹੈ ॥੩ ॥

## ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥

ਹੇ ਪ੍ਰਭੂ ਤੇਰਾ ਕੀਤਾ ਹੋਇਆ ਸਭ ਕੁਝ ਵਰਤ ਰਿਹਾ ਹੈ, ਤੂੰਹੀ ਅੰਤਰਜਾਮੀ ਹੈਂ ਅਰਥਾਤ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈਂ।

## ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥

ਅਸੀਂ ਵਿਚਾਰੇ ਜੀਵ ਕੀ ਕਰ ਸਕਦੇ ਹਾਂ, ਹੇ ਸੁਆਮੀ ਇਹ ਸਾਰਾ ਤੇਰਾ ਆਪਣਾ ਹੀ ਖੇਲ ਹੈ।

## ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥

ਗੁਰੂ ਜੀ ਕਥਨ ਕਰਦੇ ਹਨ ਮੈਂ ਜਨ ਆਪ ਜੀ ਦੀ ਸਤਿਸੰਗ ਰੂਪੀ ਹੱਟੀ ਦਾ ਵਿਹਾਝਿਆ= ਖਰੀਦਿਆ ਹੋਇਆ ਹਾਂ, ਹੇ ਹਰੀ ਮੈਂ ਆਪ ਜੀ ਦੇ ਗੁਲਮ×ਗੁਲਾਮੀ=ਦਾਸਾਂ ਦਾ ਦਾਸ ਹਾਂ॥੪॥੬॥੧੨॥੫੦॥

## (ਪੰਨਾ ੧੬੮)

## ਗਉੜੀ ਬੈਰਾਗਣਿ ਮਹਲਾ ੪ ॥

## ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥

ਜਿਵੇਂ ਜਨਨੀ=ਮਾਂ ਪੁਤ੍ਰ ਨੂੰ ਜਣਿ=ਜੰਮਕੇ ਫਿਰ ਉਸਨੂੰ ਪਾਲਦੀ ਹੈ, ਅਤੇ ਹਰ ਵੇਲੇ ਆਪਣੀ ਨਦਰਿ×ਮਝਾਰਿ=ਨਿਗਾਹ ਵਿਚ ਭਾਵ ਅੱਖਾਂ ਦੇ ਸਾਹਮਣੇ ਰਖਦੀ ਹੈ।

## ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥

ਘਰ ਦੇ ਅੰਦਰ ਬਾਹਰ ਜਾਂਦੀ ਹੋਈ ਉਸਦੇ ਮੂੰਹ ਵਿਚ ਗ੍ਰਾਸ ਦੇਂਦੀ ਹੈ, ਭਾਵ ਆਪਣੇ ਥਣਾਂ ਦਾ ਦੁੱਧ ਪਿਲਾਂਦੀ ਹੈ, ਅਤੇ ਖਿਨ ਖਿਨ ਕਾਲ ਵਿਚ ਉਸਨੂੰ ਪੋਚਾਰਿ=ਲਡਾਂਦੀ ਹੈ।

ਯਥਾ:-ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥

[ਨਾਮਦੇਵ ਪੰਨਾ ੯੭੨

## ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥ ੧ ॥

ਜਿਸ ਗੁਰਸਿਖ ਦੀ ਪਿਆਰੇ ਹਰੀ ਨਾਲ ਪ੍ਰੀਤੀ ਹੈ ਤਿਸ ਗੁਰਸਿਖ ਨੂੰ ਤਦ ਵਤ ਸਤਿਗੁਰਦੇਵ ਜੀ ਰਖਦੇ ਹਨ। ਅਥਵਾ:-ਜਿਸ ਗੁਰਸਿਖ ਦੀ ਪਿਆਰੇ ਸਤਿਗੁਰਾਂ ਨਾਲ ਪ੍ਰੀਤੀ ਹੈ ਉਸ ਨੂੰ ਹਰੀ ਤਿਸ ਵਾਂਗੂ ਭਾਵ ਮਾਂ ਵਾਂਗੂ ਰਖਦਾ ਹੈ। ਅਥਵਾ:-ਤਿਵੇਂ ਸਤਿਗੁਰਦੇਵ ਜੀ ਗੁਰ=ਬੜੇ ਪਿਆਰ ਨਾਲ ਸਿਖ ਨੂੰ ਰਖਦੇ ਹਨ, ਅਤੇ ਹਰੀ ਦੀ ਪ੍ਰੀਤੀ ਰੂਪ ਭੋਜਨ ਖਾਣ ਨੂੰ ਦੇਂਦੇ ਹਨ॥੧॥

## ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥

ਹੇ ਮੇਰੇ ਰਾਮ=ਭਾਈ! ਅਸੀਂ ਹਰੀ ਪ੍ਰਭੂ ਦੇ ਇਆਣੇ ਬਾਲਕੇ ਹਾਂ।

**ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ**
**ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥ ੧ ॥ ਰਹਾਉ ॥**

ਗੁ × ਰੂ—ਅਗਿਆਨ ਰੂਪ ਹਨੇਰੇ ਵਿਚ ਪ੍ਰਕਾਸ਼ ਕਰਨ ਵਾਲੇ ਗੁਰੂ—ਪੂਜਨੀਕ ਸਤਿਗੁਰਦੇਵ ਜੀ ਧੰਨਤਾ ਦੇ ਜੋਗ ਹਨ, ਅਥਵਾ :—ਸਾਰਿਆਂ ਤੋਂ ਗੁਰ=ਵੱਡੇ, ਗੁਰੂ—ਚੇਤਨ ਦਾ ਸਰੂਪ ਸਤਿਗੁਰਦੇਵ ਜੀ ਜੋ ਪਾਧਾ—ਪੱਧਤੀ (ਰਾਹ) ਦੇ ਦੱਸਣ ਵਾਲੇ ਹਨ ਉਹ ਧੰਨੁ ਧੰਨੁ—ਧੰਨਤਾ ਦੇ ਜੋਗ ਹਨ, ਜਿਨ੍ਹਾਂ ਗੁਰਾਂ ਨੇ ਹਰੀ ਦੀ ਪ੍ਰਾਪਤੀ ਦਾ ਉਪਦੇਸ਼ ਦੇ ਕੇ ਸਾਨੂੰ ਸਿਆਣਾ ਕਰ ਦਿੱਤਾ ਹੈ।

ਅਥਵਾ :—ਗੁਰੂ ਨਾਨਕ ਦੇਵ ਜੀ ਧੰਨ ਹਨ, ਗੁਰੂ ਅੰਗਦ ਦੇਵ ਜੀ ਧੰਨ ਹਨ,

ਮੇਰਾ ਪਾਧਾ—ਮੈਨੂੰ ਉਪਦੇਸ਼ ਦੇਣ ਵਾਲਾ ਗੁਰੂ ਅਮਰਦਾਸ ਭੀ ਧੰਨ ਹੈ, ਜਿਨ੍ਹਾਂ ਨੇ ਹਰੀ ਨਾਮ ਦਾ ਉਪਦੇਸ਼ ਦੇ ਕੇ ਮੈਨੂੰ ਸਿਆਣਾ ਕਰ ਦਿੱਤਾ ਹੈ ॥੧॥ਰਹਾਉ॥

**ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**

ਜਿਸ ਤਰ੍ਹਾਂ ਬਾਗੇ—ਚਿੱਟੇ ਕਪੜਿਆਂ (ਖੰਭਾਂ) ਵਾਲੀ ਕੂੰਜ ਗਗਨਿ—ਅਕਾਸ਼ ਵਿਚ ਉੱਡਦੀ ਫਿਰਦੀ ਹੋਈ ਭੀ-

**ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥**

ਉਹ ਚਿਤ ਨੂੰ ਪਿੱਛੇ ਬੱਚਿਆਂ ਵਿਚ ਰਖਦੀ ਹੈ, ਤੇ ਨਿਤ ਹੀ ਆਪਣੇ ਹਿਰਦੇ ਵਿਚ ਬੱਚਿਆਂ ਦੀ ਸਾਰ ਸੰਭਾਲ ਰਖਦੀ ਹੈ।

ਅਰਥਾਤ ਬੱਚਿਆਂ ਦੀ ਸਾਰਿ—ਯਾਦ ਨੂੰ ਸੰਭਾਲਦੀ ਰਹਿੰਦੀ ਹੈ।

ਯਥਾ :—ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥
[ਗੂਜਰੀ ਮਹਲਾ ੫ ਪੰਨਾ ੪੯੫

**ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁਸਿਖ ਰਖੈ ਜੀਅ ਨਾਲੀ ॥੨॥**

ਜਿਸ ਗੁਰਸਿਖ ਦੀ ਹਰਿ ਹਰਿ ਦੇ ਨਾਲ ਪ੍ਰੀਤੀ ਹੈ, ਉਸ ਸਿਖ ਨੂੰ ਸਤਿਗੁਰ ਦੇਵ ਜੀ ਤਿਉ=ਉਸ ਕੂੰਜ ਦੀ ਨਿਆਈਂ ਆਪਣੇ ਜੀਅ ਦੇ ਨਾਲ ਯਾਦ ਰਖਦੇ ਹਨ ॥੨॥

**ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸੁ ਰਤੁ ਕੇਰੀ ॥**

ਜਿਵੇਂ ਦੰਦਾਂ ਦੀ ਕਾਤੀ=ਕੈਂਚੀ ਕਿਸੇ ਦੀ ਤੀਹਾਂ ਦੀ ਤੇ ਕਿਸੇ ਦੀ ਬੱਤੀਹਾਂ ਦੀ ਹੈ, ਪਰ ਉਸ ਕੈਂਚੀ ਦੇ ਵਿਚ ਮਾਸ ਤੇ ਰਤੁ × ਕੇਰੀ=ਲਹੂ ਦੀ ਜੀਭ ਨੂੰ ਪਰਮੇਸ਼ਰ ਨੇ ਆਪ ਰਖਿਆ ਹੋਇਆ ਹੈ।

**ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥**

ਕੋਈ ਵਿਚਾਰ ਕੇ ਜਾਨਣਾ ਕਰੋ :— ਮਾਸ ਦੀ ਜੋ ਜੀਭ ਹੈ ਉਸ ਦੇ ਵੱਸ ਵਿਚ

ਕੁਝ ਹੈ ? ਜੋ ਆਖੇ ਮੈਂ ਆਪਣੇ ਬਲ ਕਰਕੇ ਦੰਦਾਂ ਦੀ ਕੈਂਚੀ ਤੋਂ ਬਚ ਰਹੀ ਹਾਂ,

ਜਾਂ ਦੰਦਾਂ ਦੀ ਕੈਂਚੀ ਦੇ ਹੱਥ ਕੁਝ ਹੈ, ਜੇ ਉਹ ਆਖੇ ਕਿ ਮੈਂ ਦਇਆ ਕਰਕੇ ਜੀਭ ਨੂੰ ਨਹੀਂ ਕਟਦੀ, ਪਰ ਇਹ ਸਾਰੀ ਗੱਲ ਤਾਂ ਹਰੀ ਦੇ ਹੀ ਵਸਗਤਿ=ਵਸ ਵਿਚ ਹੈ।

ਅਥਵਾ :-ਸਾਰੇ ਇੰਦ੍ਰੀਏ ਹਰੀ ਦੇ ਵਸ ਵਿਚ ਹਨ ਜਿਵੇਂ ਉਹ ਰੱਖਦਾ ਹੈ ਤਿਵੇਂ ਰਹਿੰਦੇ ਹਨ ਇਨ੍ਹਾਂ ਇੰਦ੍ਰੀਆਂ ਦੇ ਆਪਣੇ ਅਧੀਨ ਕੁਝ ਨਹੀਂ।

**ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥**

ਤਿਵੇਂ ਜੇ ਕੋਈ ਪੁਰਸ਼ ਸੰਤ ਜਨਾਂ ਦੀ ਨਿੰਦਿਆ ਕਰੇ, ਤਾਂ ਹਰੀ ਆਪਣਿਆਂ ਸੇਵਕ ਜਨਾਂ ਦੀ ਪਤਆਬਰੋ (ਇਜ਼ਤ) ਆਪ ਹੀ ਰਖਦਾ ਹੈ ॥ ੩ ॥

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥**

ਹੇ ਭਾਈ ! ਇਹ ਮਤਾਂ ਕੋਈ ਸਮਝਣਾ ਕਰੋ, ਜੋ ਕਿਸੇ ਦੇ ਹੱਥ ਵਿਚ ਕੁਝ ਹੈ, ਕਿਉਂਕਿ ਸਾਰੇ ਜੀਵ ਤਾਂ ਪਰਮੇਸ਼ਰ ਦਾ ਕਰਾਇਆ ਹੀ ਕਰਦੇ ਹਨ।

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥**

ਜਰਾ=ਬੁਢੇਪਾ, ਮਰਾ=ਮਰਨਾ (ਮੌਤ) ਤਾਪੁ=ਬੁਖਾਰ,
ਅਥਵਾ :-ਆਧ ਬਿਆਧ ਉਪਾਧ ਰੂਪ ਤਿੰਨੇ ਤਾਪ,
ਸਿਰਤਿ=ਸਿਰ ਦਰਦ, ਵਾ :-ਛਿਲਤਰ ਚੁਭਣੀ,
ਸਾਪੁ=ਸਰਾਪ ਮਿਲਣਾ, ਵਾ :-ਸਪ ਲੜ ਜਾਣਾ ਇਤਿਆਦਿਕ ਸਾਰੇ ਦੁਖ ਹਰੀ ਦੇ ਵੱਸ ਵਿਚ ਹਨ, ਹਰੀ ਦੇ ਲਾਏ ਤੋਂ ਬਿਨਾਂ ਆਪਣੇ ਆਪ ਕੋਈ ਨਹੀਂ ਲਗ ਸਕਦਾ।

**ਐਸਾ ਹਰਿਨਾਮੁ ਮਨਿ ਚਿਤਿ ਨਿਤਿ ਧਿਆਵਹੁ**
**ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥**

ਗੁਰੂ ਜੀ ਕਥਨ ਕਰਦੇ ਹਨ--ਇਸ ਤਰ੍ਹਾਂ ਦਾ ਜੋ ਹਰੀ ਹੈ ਉਸ ਦੇ ਨਾਮ ਨੂੰ ਮਨ ਚਿਤ ਵਿਚ ਸਦਾ ਧਿਆਉਣਾ ਕਰੋ, ਜੋ ਅੰਤ ਦੇ ਅਉਸਰਿ=ਸਮੇਂ ਜਮਾ ਤੋਂ ਛੁਡਾ ਲੈਂਦਾ ਹੈ ॥੪॥੭॥੧੩॥੫੧॥

**ਗਉੜੀ ਬੈਰਾਗਣਿ ਮਹਲਾ ੪ ॥**

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**

ਜਿਸ ਨਾਲ ਮਿਲਣ ਕਰਕੇ ਮਨ ਵਿਚ ਅਨੰਦ ਹੋਵੇ ਓਹੀ ਅਸਲ ਸਤਿਗੁਰੂ ਕਹੀਂਦੇ ਹਨ।

**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ ॥੧॥**

ਮਨ ਦੀ ਦ੍ਵੈਤ ਭਾਵਨਾ ਨਾਸ ਹੋ ਜਾਵੇ, ਤਾਂ ਹੀ ਪਰਮਪਦ ਰੂਪ ਹਰੀ ਲਈਦਾ ਹੈ ॥ ੧ ॥

**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**

ਮੇਰਾ ਪਿਆਰਾ ਸਤਿਗੁਰੂ ਕਿਤੁ ਬਿਧਿ=ਕਿਸ ਤਰ੍ਹਾਂ ਮਿਲੇਗਾ ?

**ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ਰਹਾਉ॥**

ਹਉ=ਮੈਂ ਖਿਨ ਖਿਨ ਕਾਲ ਨਮਸ਼ਕਾਰ ਕਰਦਾ ਹਾਂ, ਕਿ ਮੇਰਾ ਪੂਰਾ ਗੁਰੂ ਕਿਸੇ ਤਰੀਕੇ ਨਾਲ ਮੈਨੂੰ ਮਿਲ ਪਵੇ ॥੧॥ਰਹਾਉ॥

**ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥**

ਹਰੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਮੇਰਾ ਪੂਰਾ ਸਤਿਗੁਰੂ ਮੈਨੂੰ ਮੇਲ ਦਿੱਤਾ ਹੈ ।

**ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥**

ਸਤਿਗੁਰਾਂ ਦੀ ਚਰਨ ਧੂੜੀ ਲੈਂਦਿਆਂ ਹੀ ਦਾਸ ਦੀਆਂ ਇੱਛਾ ਪੁੰਨੀ=ਪੂਰੀਆਂ ਹੋ ਗਈਆਂ ਹਨ ॥ ੨ ॥

**ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥**

ਜੋ ਹਰੀ ਦੀ ਭਗਤੀ ਦਾ ਉਪਦੇਸ਼ ਦ੍ਰਿੜਾਂਵਦੇ ਹਨ, ਤੇ ਹਰੀ ਭਗਤੀ ਸਬੰਧੀ ਬਚਨ ਸੁਣਦੇ ਹਨ, ਉਸ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ ।

**ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥**

ਲਾਭਦਾਇਕ ਹਰੀ ਨਾਮ ਨੂੰ ਨਿਤਾ ਪ੍ਰਤੀ ਦ੍ਰਿੜ ਕਰੀਏ, ਤਾਂ ਮੂਲਿ=ਕਦਾਚਿਤ ਤੋਟਾ=ਘਾਟਾ ਨਹੀਂ ਆਉਂਦਾ ॥੩॥

**ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥**

ਜਿਸ ਗੁਰੂ ਨੂੰ ਹਿਰਦੇ ਵਿਚ ਪ੍ਰਭੂ ਦਾ ਵਿਗਾਸੁ=ਪ੍ਰਕਾਸ਼ ਭਾਵ ਗਿਆਨ ਹੈ,

ਅਥਵਾ :-ਵਿਗਾਸੁ=ਅਨੰਦ ਹੈ, ਅਤੇ ਭਾਉ×ਦੂਜਾ ਦ੍ਵੈਤ ਭਾ ਨਹੀਂ ਹੈ ।

**ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥੪॥੮॥੧੪॥੫੨॥**

ਗੁਰੂ ਜੀ ਕਥਨ ਕਰਦੇ ਹਨ-ਉਸ ਗੁਰੂ ਨਾਲ ਮਿਲ ਕੇ ਹਰੀ ਗੁਣਾਂ ਨੂੰ ਗਾਵਾਹੀ=ਗਾਇਣ ਕਰੇ ਤਾਂ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ ॥੪॥੮॥੧੪॥੫੨॥

## ਮਹਲਾ ੪ ਗਉੜੀ ਪੂਰਬੀ

**ਹਰਿ ਦਇਆਲ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥**

ਹਰੀ ਪ੍ਰਭੂ ਦਿਆਲੂ ਨੇ ਦਇਆ ਕੀਤੀ ਤਾਂ ਮੇਰੇ ਮਨ ਵਿਚ, ਤਨ ਵਿਚ, ਮੂੰਹ ਵਿਚ ਹਰੀ ਦੀ ਬੋਲੀ ਪ੍ਰਵੇਸ਼ ਹੋ ਗਈ । ਭਾਵ ਹਰਿ ਹਰਿ ਦਾ ਉਚਾਰਨ ਹੋ ਗਿਆ ॥

ਅਥਵਾ :–ਜਿਸ ਵੇਲੇ ਦਿਆਲੂ ਹਰੀ ਨੇ ਦਇਆ ਕੀਤੀ ਤਾਂ ਮੇਰੇ ਮਨ ਵਿਚ ਪ੍ਰਭੂ ਦਾ ਗਿਆਨ, ਤਨ ਵਿਚ ਪ੍ਰਭੂ ਦੀ ਭਗਤੀ ਅਤੇ ਮੂੰਹ ਵਿਚੋਂ ਹਰਿ×ਬੋਲੀ=ਹਰੀ ਨਾਮ ਦਾ ਉਚਾਰਨ ਸ਼ੁਰੂ ਹੋ ਗਿਆ।

**ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥**

ਗੁਰਮੁਖਿ=ਗੁਰਾਂ ਦੁਆਰੇ ਅਤਿ=ਬੜਾ ਗੂੜਾ ਰੰਗ ਪਰਾਪਤ ਹੋਇਆ, ਅਤੇ ਉਸ ਹਰੀ ਰੰਗ ਵਿਚ ਮੇਰੀ ਬੁੱਧੀ ਰੂਪੀ ਚੋਲੀ ਭੀਨੀ=ਭਿਜ ਗਈ ਭਾਵ ਰੰਗੀ ਗਈ ਹੈ ॥੧॥

**ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥**

ਹਉ=ਮੈਂ ਆਪਣੇ ਹਰੀ ਪ੍ਰਭੂ ਦੀ ਗੋਲੀ=ਦਾਸੀ ਹਾਂ।

**ਜਬ ਹਮ ਹਰਿ ਸੇਤੀ ਮਨੁ ਮਾਨਿਆ**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥ ੧ ॥ ਰਹਾਉ ॥**

ਜਿਸ ਵੇਲੇ ਮੇਰਾ ਮਨ ਹਰੀ ਨਾਲ ਮੰਨਿਆ ਗਿਆ, ਤਾਂ ਹਰੀ ਨੇ ਸਾਰਾ ਜਗਤ ਹੀ ਮੇਰਾ ਅਮੋਲੀ=ਅਨਮੁੱਲਾ ਗੋਲ=ਗੋਲਾ ਅਰਥਾਤ ਦਾਸ ਕਰ ਦਿੱਤਾ ॥੧॥ਰਹਾਉ॥

**ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥**

ਹੇ ਭਾਈ ! ਸੰਤ ਜਨਾਂ ਨਾਲ ਮਿਲ ਕੇ ਬਿਬੇਕੁ=ਵਿਚਾਰ ਕਰੋ, ਅਤੇ ਜਿਸ ਪ੍ਰਮਾਤਮਾ ਨੂੰ ਬਾਹਰ ਜੰਗਲਾਂ, ਤੀਰਥਾਂ, ਪਹਾੜਾਂ ਦੀਆਂ ਗੁਫ਼ਾਂ ਆਦਿਕਾਂ ਵਿਚ ਖੋਜਦੇ ਹੋ ਉਸ ਨੂੰ ਹਿਰਦੇ ਵਿਚ ਹੀ ਢੂੰਡ ਕੇ ਵੇਖੋ।

**ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥੨॥**

ਸਾਰੇ ਰੂਪ ਹਰੀ ਦੇ ਹਨ, ਕਿਉਂਕਿ ਸਾਰਿਆਂ ਵਿਚ ਹਰੀ ਦੀ ਜੋਤ ਆ ਰਹੀ ਹੈ, ਹਰਿ ਹਰਿ "ਨਿਕਟਿ ਕੋਲੀ"=ਨੇੜੇ ਤੋਂ ਨੇੜੇ ਵਸ ਰਿਹਾ ਹੈ।

ਅਥਵਾ :–ਜਿਸ ਹਰੀ ਨੇ ਕੋਲੀ=ਬਰਾਹ (ਸੂਰ) ਅਵਤਾਰ ਧਾਰਿਆ ਹੈ ਉਹ ਹਰੀ ਨਿਕਟ ਹੀ ਵਸ ਰਿਹਾ ਹੈ।

ਅਥਵਾ :–ਉਹ ਹਰੀ ਨਿਕਟਿ=ਨੇੜੇ ਵਸ ਰਿਹਾ ਹੈ, ਪ੍ਰਸ਼ਨ :–ਕਿੰਨੇ ਕੁ ਨੇੜੇ ਵਸ ਰਿਹਾ ਹੈ ?
ਉੱਤਰ :–ਸਾਡੇ ਕੋਲ ਹੀ ਵਸ ਰਿਹਾ ਹੈ ॥ ੨ ॥

**(ਪੰਨਾ ੧੬੯)**

**ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥**

ਉਹ ਹਰਿ ਹਰਿ ਸਾਰੇ ਜਗਤ ਦੇ ਨੇੜੇ ਵਸ ਰਿਹਾ ਹੈ, ਪੁਨਾ ਉਹ ਅਕਾਲ ਪੁਰਖ ਅਪਰੰਪਰ=ਸੰਸਾਰ ਤੋਂ ਪਰਾ ਰੂਪ ਹੈ, ਅਤੇ ਅਤੋਲੀ=ਤੋਲਣੇ ਤੋਂ ਰਹਿਤ ਹੈ,
ਅਥਵਾ ;–ਵਿਚਾਰ ਤੋਂ ਰਹਿਤ ਹੈ।

**ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਪੋਲੀ ॥੩॥**

ਜਿਸ ਵਿਲੇ ਗੁਰਾਂ ਪਾਸ ਸਿਰ ਨੂੰ ਮੁਲ ਵੇਚ ਦਿੱਤਾ, ਤਾਂ ਪੂਰਿਆਂ ਗੁਰਾਂ ਨੇ ਹਰਿ ਹਰਿ ਨੂੰ ਪਰਗਟ ਕਰਕੇ ਵਿਖਾ ਦਿੱਤਾ ॥੩॥

**ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ॥**

ਹੇ ਹਰਿ ਜੀ ! ਆਪ ਅੰਦਰ ਬਾਹਰ ਸਾਰੇ ਪੂਰਨ ਹੋ, ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਆਪ ਵੱਡਿਆਂ ਤੋਂ ਵੱਡੇ ਪੁਰਖ ਹੋ ।

**ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ**
**ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥੫੩॥**

ਗੁਰੂ ਜੀ ਕਥਨ ਕਰਦੇ ਹਨ-ਵਿਚੋਲੇ ਜੋ ਗੁਰੂ ਹਨ ਉਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਮੈਂ ਰਾਤ ਦਿਨ ਹਰੀ ਦੇ ਗੁਣ ਗਾਉਂਦਾ ਹਾਂ ॥੪॥੧॥੧੫॥੫੩॥

## ਗਉੜੀ ਪੂਰਬੀ ਮਹਲਾ ੪ ॥

**ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥**

ਹੇ ਜਗਤ ਨੂੰ ਜੀਵਨ ਪਦਵੀ ਦੇਣ ਵਾਲੇ ਅਪਰੰਪਰ=ਸੰਸਾਰ ਤੋਂ ਪਰਾ ਰੂਪ ਸੁਆਮੀ, ਸਾਰੇ ਜਗਤ ਦੇ ਮਾਲਕ, ਆਪ ਪੁਰਖ ਬਿਧਾਤੇ=ਫਲ ਬਰਦਾਤੇ ਪੁਰਖ ਹੋ ।

**ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥**

ਹੇ ਸੁਆਮੀ ! ਜਿਸ ਰਸਤੇ ਤੁਰਨ ਵਾਸਤੇ ਤੁਸੀਂ ਪ੍ਰੇਰਦੇ ਹੋ ਉਸੇ ਰਸਤੇ ਪਰ ਅਸੀਂ ਜਾਂਦੇ ਹਾਂ ।

**ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥**

ਹੇ ਰਾਮ ! ਮੇਰਾ ਮਨ ਹਰੀ ਨਾਮ ਨਾਲ ਰਾਤੇ=ਤਦਾਕਾਰ ਹੈ ।

**ਸਤਸੰਗਤਿ ਮਿਲਿ ਰਾਮੁ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ਰਹਾਉ॥**

ਸਤਸੰਗਤ ਨਾਲ ਮਿਲ ਕੇ ਮੈਨੇ ਰਾਮ ਰਸ ਨੂੰ ਪਾਇਆ ਹੈ, ਇਸ ਕਰਕੇ ਹਰੀ ਰਾਮ ਦੇ ਨਾਮ ਵਿਚ ਸਮਾ ਗਏ ਹਾਂ ॥੧॥ਰਹਾਉ॥

**ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ ॥**

(੧) ਪਿੱਛੇ ਵੀ ਹਰਿ ਹਰਿ ਦਾ ਨਾਮ ਜਗਤ ਵਿਚ ਔਸ਼ਧੀ ਰੂਪ ਸੀ, ਹੁਣ ਵੀ ਹਰਿ ਹਰਿ ਦਾ ਨਾਮ ਜਗਤ ਵਿਚ ਔਸ਼ਧੀ ਰੂਪ ਹੈ, ਅੱਗੇ ਵੀ ਸਤਿਸਰੂਪ ਹਰੀ ਦਾ ਹਰਿ ਹਰਿ ਨਾਮ ਔਸ਼ਧੀ ਰੂਪ ਹੋਵੇਗਾ । ਔਸ਼ਧੀ ਦਾ ਅਰਥ ਦਵਾਈ ਹੈ ।

(੨) ਅਥਵਾ :-ਜਗਤ ਵਿਚ ਜੋ ਹਰਿ=ਤਮਾਮ ਜੀਵਾਂ ਨੂੰ ਜੋ ਹਰ ਇਕ ਤਰ੍ਹਾਂ ਦੇ ਰੋਗ ਹਨ

ਉਨ੍ਹਾਂ ਰਗਾਂ ਨੂੰ ਹਰਿ=ਨਾਸ ਕਰਕੇ ਹਰਿਆਂ ਕਰਨ ਵਾਲਾ ਜੋ ਹਰੀ ਹੈ ਉਸ ਹਰਿ ਹਰਿ ਦਾ ਜੋ ਸਤਿਨਾਮੁ ਮੰਤ੍ਰ ਹੈ ਇਹ ਔਸ਼ਧੀ=ਦਵਾਈ ਰੂਪ ਹੈ।

(੩) ਅਥਵਾ :-ਹਰਿ=ਤੰਦੂਏ ਨੇ ਹਰਿ=ਹਾਥੀ ਨੂੰ ਹੇਠਾਂ ਜਲ ਵਿਚ ਹਰਿਆ ਤੇ ਹਾਥੀ ਨੇ ਹਰਿ=ਕੌਲ ਫੁੱਲ ਦੀ ਭੇਟਾ ਦਿੱਤੀ ਤਾਂ ਜਿਸ ਹਰੀ ਨੇ ਆਪਣੇ ਸੁਦਰਸ਼ਨ ਚੱਕ੍ਰ ਨਾਲ ਤੰਦੂਏ ਦੀਆਂ ਤਾਰਾਂ ਕੱਟ ਕੇ ਹਾਥੀ ਦੇ ਦੁੱਖਾਂ ਨੂੰ ਹਰਿਆ ਹੈ ਉਸ ਹਰਿ ਹਰਿ ਦਾ ਸਤਿਨਾਮੁ ਸਾਤੇ=ਨਿਸਚੇ ਕਰਕੇ ਜਗਤ ਵਿਚ ਔਸ਼ਧੀ=ਦਾਰੂ ਰੂਪ ਹੈ।

**ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥**

ਉਨ੍ਹਾਂ ਦੇ ਦੁੱਖ ਪਾਪ ਸਾਰੇ ਨਾਸ ਹੋ ਗਏ ਹਨ, ਜੋ ਗੁਰ ਉਪਦੇਸ਼ ਨੂੰ ਲੈ ਕੇ ਰਾਮ ਰਸ ਨੂੰ ਖਾਤੇ=ਛਕਦੇ (ਖਾਂਦੇ) ਹਨ ॥ ੨ ॥

**ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥**

ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ ਸ਼ੁਭ ਲੇਖਾਂ ਦਾ ਲੇਖ ਲਿਖਿਆ ਹੋਇਆ ਹੈ, ਉਹ ਪੁਰਸ਼ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਸਰੋਵਰ ਜੋ ਗੁਰੂ ਹਨ ਉਨ੍ਹਾਂ ਵਿਚ ਨਾਤੇ=ਇਸ਼ਨਾਨ ਕਰਦੇ ਹਨ।

**ਦੁਰਮਤਿ ਮੈਲੁ ਗਈ ਸਭ ਤਿਨਕੀ ਜੋ ਰਾਮ ਨਾਮ ਰੰਗਿ ਰਾਤੇ ॥੩॥**

ਜੋ ਰਾਮ ਨਾਮ ਦੇ ਰੰਗਿ=ਅਨੰਦ ਵਿਚ ਰਤੇ ਹਨ ਉਨ੍ਹਾਂ ਦੇ ਅੰਦਰੋਂ ਦੁਰ×ਮਤਿ=ਖੋਟੀ ਸਿਖਿਆ ਰੂਪੀ ਮੈਲ ਸਾਰੀ ਨਿਕਲ ਗਈ ਹੈ ॥ ੩ ॥

**ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥**

ਹੇ ਰਾਮ ਪ੍ਰਭੂ ! ਤੁਸੀਂ ਪਿੱਛੇ ਵੀ ਆਪ ਠਾਕੁਰ ਸੀ, ਹੁਣ ਵੀ ਆਪ ਠਾਕੁਰ ਹੋ, ਅੱਗੇ ਵੀ ਆਪ ਸਾਰਿਆਂ ਦੇ ਠਾਕੁਰ=ਸੁਆਮੀ ਹੋਵੋਗੇ, ਤੁਹਾਡੇ ਜੇਡਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ।

**ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ॥੪॥੨॥੧੬॥੫੪॥**

ਗੁਰੂ ਜੀ ਕਥਨ ਕਰਦੇ ਹਨ-ਸੇਵਕ ਜਨ ਨਾਮ ਲਵੇ ਤਾਂ ਹੀ ਜਿਊਂਦਾ ਹੈ, ਹੇ ਹਰੀ ! ਆਪ ਜੀ ਦੀ ਕਿਰਪਾ ਨਾਲ ਹੀ ਹਰੀ ਨਾਮ ਜਪਿਆ ਜਾਂਦਾ ਹੈ ॥੪॥੨॥੧੬॥੫੪॥

## ਗਉੜੀ ਪੂਰਬੀ ਮਹਲਾ ੪ ॥

**ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥**

ਹੇ ਜਗਜੀਵਨ ਦਾਤੇ ਪ੍ਰਭੂ ਆਪ ਕਿਰਪਾ ਦ੍ਰਿਸ਼ਟੀ ਕਰੋ ਜੋ ਮੇਰਾ ਮਨ ਹਰੀ ਨਾਮ ਨਾਲ ਰਚ ਮਿਚ ਜਾਵੇ।

**ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ॥੧॥**

ਜਦ ਕਾਲ ਤੋਂ ਸਤਿਗੁਰਾਂ ਨੇ ਅਤਿ×ਨਿਰਮਲੁ=ਵੱਡਾ ਪਵਿਤਰ ਬਚਨੁ=ਉਪਦੇਸ਼

ਦਿੱਤਾ ਹੈ, ਤਦ ਕਾਲ ਤੋਂ ਹੀ ਹਰੀ ਜੋ ਹਰ ਇਕ ਜੀਵਾਂ ਦੇ ਹਰਿਆਂ ਕਰਨ ਵਾਲਾ ਹੈ, ਉਸ ਦੇ ਸਿਮਰਨ ਵਿਚ ਮੇਰਾ ਮਨ ਮਾਚੇ=ਤਦਾਕਾਰ ਹੋਇਆ ਹੈ ॥੧॥

**ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥**

ਹੇ ਸਚੇ ਰਾਮ ! ਤੇਰੇ ਹਰੀ ਨਾਮ ਨੇ ਮੇਰੇ ਮਨ ਤਨ ਨੂੰ ਆਪਣੇ ਵਿਚ ਬੇਧਿ=ਵਿੰਨ ਲਿਆ ਹੈ।

**ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ**
**ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥੧॥ਰਹਾਉ॥**

ਜਿਸ ਕਾਲ ਦੇ ਮੂੰਹ ਵਿਚ ਸਾਰਾ ਜਗਤ ਗ੍ਰਸਿਆ ਹੋਇਆ ਹੈ, ਗੁਰ=ਪੂਜਨੀਕ ਸਤਿਗੁਰਾਂ ਦੇ ਬਚਨਿ=ਉਪਦੇਸ਼ ਦੁਆਰਾ ਹਰੀ ਨਾਮ ਨੂੰ ਜਪ ਕੇ ਅਸੀਂ ਉਸ ਕਾਲ ਤੋਂ ਹਰ ਤਰ੍ਹਾਂ ਕਰਕੇ ਬਚ ਗਏ ਹਾਂ ॥੧॥ਰਹਾਉ॥

**ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥**

ਜਿਨ੍ਹਾਂ ਨੂੰ ਹਰੀ ਨਾਲ ਪ੍ਰੀਤੀ ਨਹੀਂ ਹੈ ਉਹ ਸਾਕਤ ਮੂਰਖ ਕੱਚੇ ਪੁਰਸ਼ ਹਨ।

**ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ ॥੨॥**

ਉਨ੍ਹਾਂ ਨੂੰ ਜਨਮ ਮਰਨ ਦਾ ਅਤਿ=ਵੱਡਾ ਭਾਰੀ ਦੁਖ ਲੱਗਾ ਹੋਇਆ ਹੈ, ਉਹ ਮਰ ਮਰ ਕੇ ਗ਼ੰਦਗੀ ਵਿਚ ਪਾਚੇ=ਖਰਾਬ ਹੁੰਦੇ ਹਨ, ਅਥਵਾ :–ਸੜਦੇ ਹਨ ॥੨॥

**ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋਕਉ ਦੀਜੈ ਦਾਨੁ ਹਰਿ ਹਮ ਜਾਚੇ ॥**

ਹੇ ਹਰੀ ! ਆਪ ਦਿਆਲੂ ਸੁਭਾ ਵਾਲੇ ਹੋ, ਸ਼ਰਨ ਆਇਆਂ ਦੀ ਪਾਲਣਾ ਕਰਨ ਵਾਲੇ ਹੋ, ਹੇ ਹਰੀ ! ਅਸੀਂ ਆਪ ਜੀ ਤੋਂ ਦਾਨ ਜਾਚੇ=ਮੰਗਦੇ ਹਾਂ ਆਪ ਸਾਨੂੰ ਦੇਣਾ ਕਰੋ।

**ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ ॥੩॥**

ਹੇ ਹਰੀ ! ਸਾਨੂੰ ਆਪਣੇ ਦਾਸਾਂ ਦਾ ਦਾਸ ਕਰ ਲਵੋ, ਮਨ ਕਰਕੇ ਜੋ ਸੱਤ ਅਸੱਤ ਦਾ ਨਿਰਣਾ ਕਰਨਾ ਹੈ ਏਹੀ ਨਾਚੈ=ਨਚਣਾ ਕਰੀਏ ॥੩॥

**ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾਚੇ ॥**

ਹੇ ਪ੍ਰਭੂ ਸੁਆਮੀ ! ਤੁਸੀਂ ਆਪ ਹੀ ਸਾਰਿਆਂ ਤੋਂ ਵੱਡੇ ਸ਼ਾਹ ਹੋ, ਅਸੀਂ ਤਾਚੇ=ਆਪ ਜੀ ਦੇ ਵਣਜਾਰੇ ਹਾਂ।

**ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ**
**ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥**

ਹੇ ਪ੍ਰਭੂ ! ਮੇਰਾ ਮਨ, ਤਨ ਤੇ ਜੀਉ ਆਦਿਕ ਸਾਰੀ ਰਾਸਿ=ਮੂੜੀ ਆਪ ਜੀ ਦੀ ਦਿੱਤੀ ਹੋਈ ਹੈ,

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ ਮੈਂ ਸੇਵਕ ਜਨ ਦੇ ਆਪ ਸੱਚੇ ਸ਼ਾਹ ਹੋ ॥੪॥੩॥੧੭॥੫੫॥

## ਗਉੜੀ ਪੂਰਬੀ ਮਹਲਾ ੪ ॥

**ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥**

ਹੇ ਸਾਰਿਆਂ ਦੁਖਾਂ ਦੇ ਨਾਸ ਕਰਨ ਵਾਲੇ ਦਿਆਲੂ ਜੀ ਮੇਰੀ ਇਕ ਬੇਨਤੀ ਤੁਸੀਂ ਕਾਨੇ=ਕੰਨ ਦੇ ਕੇ ਸੁਣੋ।

**ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥**

ਹੇ ਹਰੀ ਸੁਾਮੀ ! ਜਿਸ ਗੁਰੂ ਦੀ ਰਾਹੀਂ ਆਪ ਜਾਣੇ ਜਾਂਦੇ ਹੋ, ਉਹ ਸਤਿਗੁਰੂ ਹੀ ਮੇਰੇ ਪ੍ਰਾਣ ਰੂਪ ਹਨ ਮੈਨੂੰ ਉਨ੍ਹਾਂ ਨਾਲ ਮਿਲਾ ਦਿਉ ॥੧॥

**ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**

ਹੇ ਰਾਮ ! ਅਸਾਂ ਨੇ ਸਤਿਗੁਰਾਂ ਨੂੰ ਪਾਰਬ੍ਰਹਮ ਰੂਪ ਕਰਕੇ ਮੰਨਿਆਂ ਹੈ।

**ਹਮ ਮੂੜ ਮੁਗਧ ਅਸੁਧ ਮਤਿ ਹੋਤੇ**
**ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ਰਹਾਉ॥**

ਅਸੀਂ ਮੂਰਖਾਂ ਤੋਂ ਮੂਰਖ ਅਸੁਧ×ਮਤਿ=ਅਪਵਿਤ੍ਰ ਯਾਨੇ ਮੰਦ ਅਕਲ ਵਾਲੇ ਹੁੰਦੇ ਸਾਂ, ਪਰ ਗੁਰ=ਪੂਜਨੀਕ ਸਤਿਗੁਰਾਂ ਦੇ ਉਪਦੇਸ਼ ਦੁਆਰਾ ਅਸਾਂ ਨੇ ਹਰੀ ਨੂੰ ਜਾਣ ਲਿਆ ਹੈ ॥੧॥

**ਜਿਤਨੇ ਰਸ ਅਨਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥**

ਜਿੰਨੇ ਕੁ ਅਸਲ ਰਸ ਤੇ ਅਨ ਰਸ=ਮਿਸ੍ਰਤ ਰਸ ਅਸਾਂ ਨੇ ਵੇਖੇ ਹਨ, ਉਤਨੇ ਸਾਰੇ ਹੀ ਫੀਕ×ਫੀਕਾਨੇ=ਫਿਕਿਆਂ ਤੋਂ ਫਿੱਕੇ ਹਨ।

ਅਥਵਾ :—ਰਸ ਵੀ ਫਿੱਕੇ ਹਨ ਤੇ ਅਨਰਸ=ਮਿਸ੍ਰਤ ਰਸ ਵੀ ਫਿੱਕੇ ਹਨ।

ਅਥਵਾ :—ਅਸਾਂ ਨੇ ਫਿੱਕੇ ਜਾਣ ਕੇ ਫੀਕਾਨੇ=ਫੈਂਕ ਦਿੱਤੇ ਹਨ।

(ਪੰਨਾ ੧੭੦)

**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥੨॥**

ਸਤਿਗੁਰਾਂ ਨਾਲ ਮਿਲ ਕੇ ਜੋ ਅਸਾਂ ਨੇ ਹਰੀ ਦਾ ਨਾਮ ਅੰਮ੍ਰਿਤ ਰਸ ਚਖਿਆ ਹੈ, ਉਹ ਗਾਨੇ=ਗੰਨੇ ਦੇ ਰਸ ਨਾਲੋਂ ਭੀ ਮਿੱਠਾ ਹੈ।

ਅਥਵਾ :—ਉਸ ਮਿੱਠੇ ਰਸ ਨੂੰ ਅਸਾਂ ਨੇ ਸਤਿਗੁਰਾਂ ਨਾਲ ਮਿਲ ਕੇ ਗਾਨੇ=ਗਾਇਣ ਕੀਤਾ ਹੈ।੨।

**ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥**

ਜਿਨ੍ਹਾਂ ਨੂੰ ਗੁਰੂ=ਪੂਜਨੀਕ ਸਤਿਗੁਰੂ ਨਹੀਂ ਮਿਲਿਆ ਉਹ ਸਾਕਤ ਮੂਰਖ ਦਿਵਾਨੇ=ਝੱਲੇ ਹਨ।

**ਤਿਨ ਕੇ ਕਰਮ ਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥੩॥**

ਉਨ੍ਹਾਂ ਦੇ ਕਰਮ ਧੁਰ ਤੋਂ ਹੀ ਹੀਨ=ਨਿਊਣ ਪਾਏ ਹਨ, ਇਸ ਲਈ ਉਹ ਕੁਟੰਬ ਰੂਪ ਦੀਵੇ ਨੂੰ ਵੇਖ ਕੇ ਮੋਹ ਦੀ ਲਾਟ ਪਰ ਪਤੰਗੇ ਵਾਂਙ ਪਚਾਨੇ=ਸੜ ਰਹੇ ਹਨ ॥੩॥

**ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥**

ਹੇ ਹਰੀ ਜਿਨ੍ਹਾਂ ਨੂੰ ਆਪ ਦਇਆ ਦ੍ਰਿਸ਼ਟੀ ਕਰਕੇ ਗੁਰਾਂ ਨਾਲ ਮੇਲਦੇ ਹੋ, ਉਹ ਹਰਿ ਹਰਿ ਦੀ ਸੇਵਾ ਵਿਚ ਲਗ ਜਾਂਦੇ ਹਨ।

**ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ**
**ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥**

ਗੁਰੂ ਜੀ ਕਥਨ ਕਰਦੇ ਹਨ ! ਜੋ ਮਤੀ ਵਿਚ ਗੁਰ ਸਿਖਿਆ ਲੈ ਕੇ ਨਾਮ ਜਪਣ ਵਿਚ ਸਮਾਏ ਹਨ ਉਨ੍ਹਾਂ ਸੇਵਕ ਜਨਾਂ ਨੂੰ ਹਰੀ ਜੋ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ ਉਹ ਪ੍ਰਗਟ ਹੋਇਆ ਹੈ। ਅਥਵਾ :-ਜਿਸ ਹਰਿ ਹਰਿ ਨਾਮ ਨੂੰ ਜਪ ਕੇ ਭਗਤ ਜਨ ਸੰਸਾਰ ਵਿਚ ਪ੍ਰਗਟ ਹੋਏ ਹਨ, ਉਸ ਹਰੀ ਨਾਮ ਵਿਚ ਮੇਰੀ ਬੁੱਧੀ ਗੁਰਾਂ ਦੀ ਸਿਖਿਆ ਦੁਆਰੇ ਸਮਾ ਗਈ ਹੈ।

**ਗਉੜੀ ਪੂਰਬੀ ਮਹਲਾ ੪ ॥**

**ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ॥**

ਹੇ ਮੇਰੇ ਮਨ ! ਉਹ ਪ੍ਰਭੂ ਸੁਆਮੀ ਸਦਾ ਹੀ ਨਾਲ ਰਹਿੰਦਾ ਹੈ, ਕਹੋ ਖਾਂ ਉਸ ਹਰੀ ਦੇ ਪਹੁ=ਪਾਸੋਂ ਨਸ ਕੇ ਕਿੱਥੇ ਜਾਈਏ।

**ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਇ ਛੁਟੀਐ ॥੧॥**

ਹਰੀ ਪ੍ਰਭੂ ਸੱਚਾ ਆਪੇ ਬਖ਼ਸ਼ ਲਵੇ, ਤਾਂ ਬਖ਼ਸ਼ੇ ਜਾ ਸਕਦੇ ਹਾਂ, ਅਤੇ ਹਰੀ ਆਪ ਜਮਾਂ ਤੋਂ ਛੁਡਾਵੇ ਤਾਂ ਛੁਟ ਸਕੀਦਾ ਹੈ ॥੧॥

**ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥**

ਹੇ ਮੇਰੇ ਮਨ=ਪਿਆਰੇ ! ਜੋ ਹਰੀ ਹਰਏਕ ਜੀਵਾਂ ਦੇ ਹਰਿਆਂ ਕਰਨ ਵਾਲਾ ਹੈ ਉਸ ਦੇ ਜਪ ਨੂੰ ਮਨ ਵਿਚ ਜਪੀਏ।

**ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ**
**ਗੁਰ ਸਤਿਗੁਰ ਪੀਛੈ ਛੁਟੀਐ ॥੧॥ਰਹਾਉ॥**

ਹੇ ਮੇਰੇ ਪਿਆਰੇ ! ਦੌੜ ਕੇ ਸਤਿਗੁਰਾਂ ਦੀ ਸ਼ਰਨ ਵਿਚ ਜਾ ਪਉ, ਕਿਉਂਕਿ ਗੁਰ=ਪੂਜਨੀਕ ਸਤਿਗੁਰਾਂ ਦੇ ਪਿੱਛੇ ਲੱਗਿਆਂ ਹੀ ਛੁਟਕਾਰਾ ਹੁੰਦਾ ਹੈ ॥੧॥ਰਹਾਉ॥

**ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ ॥**

ਹੇ ਮੇਰੇ ਪਿਆਰੇ ! ਉਸ ਸਰਬ ਸੁਖਦਾਤੇ ਪ੍ਰਭੂ ਨੂੰ ਸੇਵਨਾ ਕਰ, ਜਿਸ ਦੀ ਸੇਵਾ ਕਰਨ ਕਰਕੇ ਆਪਣੇ ਸਰੂਪ ਰੂਪੀ ਘਰ ਵਿਚ ਵਸੀਦਾ ਹੈ ।

**ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥੨॥**

ਗੁਰਮੁਖਿ×ਜਾਇ=ਮੁਖ ਗੁਰਾਂ ਪਾਸ ਜਾਕੇ ਹਰੀ ਜਸ ਦੇ ਘਸੀਐ=ਉਚਾਰਨੇ ਰੂਪੀ ਚੰਦਨ ਨੂੰ ਘਸਾਉ ਤਾਂ ਆਪਣੇ ਸਰੂਪ ਰੂਪੀ ਘਰ ਦੀ ਜਾਇ=ਜਗ੍ਹਾ ਨੂੰ ਪਾ ਲਵੋਗੇ ॥੨॥

**ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ**
**ਲੈ ਲਾਹਾ ਹਰਿ ਮਨਿ ਹਸੀਐ ॥**

ਹੇ ਮੇਰੇ ਮਨ=ਪਿਆਰੇ ! ਜੋ ਹਰੀ ਹਰਏਕ ਪਾਪਾਂ ਨੂੰ ਹਰਿ=ਨਾਸ ਕਰਕੇ ਸ਼ੁਭ ਗੁਣਾਂ ਨਾਲ ਹਰਿਆ ਕਰਨ ਵਾਲਾ ਹੈ, ਉਸ ਹਰਿ ਹਰਿ ਦਾ ਜਸ ਕਰਨੇ ਰੂਪੀ ਉੱਤਮ ਲਾਭ ਲੈ ਕੇ ਮਨ ਵਿਚ ਹਸੀਐ=ਪ੍ਰਸੰਨ ਹੋਈਏ ।

ਅਥਵਾ :-ਹੇ ਮੇਰੇ ਮਨ ! ਮਨ ਕਰਕੇ ਹਰਿ ਹਰਿ ਦੇ ਜਸ ਕਰਨੇ ਰੂਪੀ ਉਤਮ ਲਾਭ ਨੂੰ ਲੈ ਕੇ ਪ੍ਰਸੰਨ ਹੋਈਏ, ਬਾਣੀ ਦੁਆਰਾ ਭੀ ਹਰਿ ਹਰਿ ਦੇ ਉਤਮ ਜਸ ਕਰਨੇ ਰੂਪੀ ਲਾਭ ਨੂੰ ਲੈ ਕੇ ਪ੍ਰਸੰਨ ਹੋਈਏ, ਤਨ ਕਰਕੇ ਭੀ ਹਰਿ ਹਰਿ ਦੇ ਜਸ ਕਰਨੇ ਰੂਪੀ ਉਤਮ ਲਾਭ ਨੂੰ ਲੈ ਕੇ ਹਸੀਐ=ਪ੍ਰਸੰਨ ਹੋਈਏ ।

**ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥**

ਆਪ ਹਰਿ ਹਰਿ ਦਇਆ ਦ੍ਰਿਸ਼ਟੀ ਕਰਕੇ ਦੇਵੇ ਤਾਂ ਹੀ ਹਰੀ ਨਾਮ ਅੰਮ੍ਰਿਤ ਰਸ ਚੱਖ ਸਕੀਦਾ ਹੈ

**ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥**

ਹੇ ਮੇਰੇ ਮਨ ! ਜੋ ਪੁਰਸ਼ ਨਾਮ ਤੋਂ ਬਿਨਾਂ ਦੂਜੇ ਕੰਮਾਂ ਵਿਚ ਲੱਗੇ ਹੋਏ ਹਨ ਉਨ੍ਹਾਂ ਸਾਕਤ ਪੁਰਸ਼ਾਂ ਨੂੰ ਜਮਾਂ ਨੇ ਚੰਗੀ ਤਰ੍ਹਾਂ ਘੁਟੀਐ=ਨਪੀੜਨਾ ਹੈ ।

**ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ॥੪॥**

ਜਿਨ੍ਹਾਂ ਸਾਕਤਾਂ ਨੇ ਹਰੀ ਨਾਮ ਭੁਲਾ ਦਿੱਤਾ ਹੈ ਉਹ ਚੋਰ ਹਨ, ਹੇ ਮਨ ਉਨ੍ਹਾਂ ਦੇ ਨੇੜੇ ਛੋਹਣਾ ਨ ਕਰੀਏ ॥੪॥

**ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥**

ਹੇ ਮੇਰੇ ਮਨ ! ਅਲਖ ਨਿਰੰਜਨ ਨਰਹਰਿ ਨੂੰ ਸੇਵਨਾ ਕਰੋ, ਜਿਸ ਦੀ ਸੇਵਾ ਭਾਵ ਜਿਸ ਦਾ ਸਿਮਰਨ ਕੀਤਿਆਂ ਜਮਾਂ ਦਾ ਲੇਖਾ=ਹਿਸਾਬ ਛੁੱਟ ਜਾਂਦਾ ਹੈ ।

**ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ**

**ਖਿਨ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥**

ਗੁਰੂ ਜੀ ਕਥਨ ਕਰਦੇ ਹਨ ਜਿਸ ਪੁਰਸ਼ ਨੂੰ ਹਰੀ ਪ੍ਰਭੂ ਨੇ ਪੂਰੇ ਵਿਚਾਰ ਵਾਲਾ ਕੀਤਾ ਹੈ ਮਾਸੇ ਦਾ ਖਿਨ ਭਰ ਵੀ ਉਸਦਾ ਤੋਲੁ=ਵਿਚਾਰ ਘਟਦਾ ਨਹੀਂ ਹੈ ॥੫॥੫॥੧੯॥੫੭॥

**ਗਉੜੀ ਪੂਰਬੀ ਮਹਲਾ ੪ ॥**

**ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥**

ਹੇ ਪ੍ਰਭੂ ! ਅਸਾਡੇ ਪ੍ਰਾਨ ਆਪ ਜੀ ਦੇ ਵਸਗਤਿ=ਵਸ ਵਿਚ ਹਨ, ਅਤੇ ਮੇਰਾ ਜੀਅ ਤੇ ਪਿੰਡੁ=ਸਰੀਰ ਆਦਿਕ ਸਾਰੀ ਰਾਸ ਤੇਰੀ ਹੀ ਦਿੱਤੀ ਹੋਈ ਹੈ ।

**ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥**

ਹੇ ਹਰੀ ! ਦਇਆ ਦ੍ਰਿਸ਼ਟੀ ਕਰਕੇ ਮੈਨੂੰ ਆਪਣਾ ਦਰਸ਼ਨ ਵਿਖਾਓ, ਮੇਰੇ ਮਨ ਤਨ ਵਿਚ ਤੁਹਾਡੇ ਦਰਸ਼ਨਾਂ ਦੀ ਬਹੁਤ ਸਾਰੀ ਲੋਚ=ਚਾਹ (ਸਿੱਕ) ਲਗ ਰਹੀ ਹੈ ॥੧॥

**ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥**

ਹੇ ਰਾਮ ! ਮੇਰੇ ਮਨ ਤਨ ਵਿਚ ਹਰੀ ਦੇ ਮਿਲਣ ਦੀ ਲੋਚ=ਚਾਹ (ਸਿੱਕ) ਲਗ ਰਹੀ ਹੈ ।

**ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ**

**ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ਰਹਾਉ॥**

ਗੁਰ=ਪੂਜਨੀਕ ਕ੍ਰਿਪਾਲੂ ਗੁਰਾਂ ਨੇ ਜਦ ਕਿੰਚਤ=ਥੋੜ੍ਹੀ ਜਿੰਨੀ ਭੀ ਕਿਰਪਾ ਕਰ ਦਿੱਤੀ, ਤਾਂ ਮੇਰੀ ਸ਼ਰਧਾ ਵੇਖਕੇ ਹਰੀ ਪ੍ਰਭੂ ਮੈਨੂੰ ਆਕੇ ਮਿਲ ਪਿਆ ॥੧॥ਰਹਾਉ॥

**ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥**

ਹੇ ਸੁਆਮੀ ! ਸਾਡੇ ਮਨ ਚਿਤ ਵਿਚ ਜੋ ਭੀ ਗੱਲ ਬਾਤ ਹੈ, ਹੇ ਹਰੀ ਮੇਰੀ ਉਸ ਵਿਧੀ ਨੂੰ ਆਪ ਹੀ ਜਾਣਦੇ ਹੋ ।

**ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥੨॥**

ਰਾਤ ਦਿਨ ਹਰੀ ਨਾਮ ਨੂੰ ਜਪਦਾ ਰਹਾਂ ਤਾਂਹੀ ਸੁਖ ਪਾਂਵਦਾ ਹਾਂ, ਹੇ ਹਰੀ ਤੇਰੀ ਆਸ ਉੱਤੇ ਹੀ ਸਦਾ ਜਿਊਂਦਾ ਹਾਂ ॥੨॥

**ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥**

ਗੁਰਿ=ਪੂਜਨੀਕ ਨਾਮ ਦਾਤੇ ਸਤਿਗੁਰਾਂ ਨੇ ਮੈਨੂੰ ਪ੍ਰਭੂ ਦੀ ਪਰਾਪਤੀ ਦਾ ਗਿਆਨ

ਭਗਤੀ ਰੂਪੀ ਪੰਥੁ× ਬਤਾਇਆ=ਰਸਤਾ ਦਸਿਆ ਹੈ, ਉਸ ਰਸਤੇ ਪਰ ਤੁਰਨ ਕਰਕੇ ਮੇਰੀ=ਮੇਲੀ ਹਰੀ ਪ੍ਰਭੂ ਮੈਨੂੰ ਆਕੇ ਮਿਲਿਆ ਹੈ।

**ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ ॥੩॥**

ਹੁਣ ਮੈਂ ਵਡਭਾਗੀ ਨੂੰ ਰਾਤ ਦਿਨ ਅਨੰਦ ਪ੍ਰਾਪਤ ਹੋਇਆ ਹੈ, ਕਿਉਂਕਿ ਮੈਂ ਸੇਵਕ ਜਨ ਦੀ ਸਭ ਆਸਾ ਪੁਜੀ=ਪੂਰਨ ਹੋ ਗਈ ਹੈ ॥੩॥

**ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥**

ਹੇ ਜਗਤ ਦੇ ਮਾਲਕ, ਹੇ ਜਗਤ ਦੇ ਈਸ਼ਰ, ਹੇ ਕਰਤੇ ਪੁਰਖ ਹਰੀ ਸਾਰਿਆਂ ਦੀ ਗਤੀ ਆਪ ਜੀ ਦੇ ਵਸ ਵਿਚ ਹੈ।

**ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ** ॥੪॥੬॥੨੦॥੫੮॥

ਗੁਰੂ ਜੀ ਕਥਨ ਕਰਦੇ ਹਨ! ਮੈਂ ਜਨ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਹੇ ਹਰੀ! ਮੈਂ ਸੇਵਕ ਜਨ ਦੀ ਪਤ ਆਬਰੋ=ਇਜ਼ਤ ਆਪ ਰਖਣਾ ਕਰੋ ॥੪॥੬॥੨੦॥੫੮॥

## (ਪੰਨਾ ੧੭੧)

## ਗਉੜੀ ਪੂਰਬੀ ਮਹਲਾ ੪ ॥

**ਇਹੁ ਮਨੂਆ ਖਿਨੁ ਨ ਟਿਕੈ ਬਹੁਰੰਗੀ ਦਹ ਦਹਦਿਸਿ ਚਲਿ ਚਲਿ ਹਾਢੇ ॥**

ਇਹ ਬਹੁਰੰਗੀ ਮਨ ਇਕ ਖਿਨ ਮਾਤ੍ਰ ਵੀ ਟਿਕਦਾ ਨਹੀਂ ਹੈ, ਤ੍ਰਿਸ਼ਨਾ ਰੂਪੀ ਅਗਨੀ ਦਾ ਦਹ=ਦਗਧ ਕੀਤਾ ਹੋਇਆ, ਚਲਿ=ਭੰਬੀਰੀ ਵਾਂਗੂ ਚੰਚਲ ਹੋ ਕੇ ਦਹ ਦਿਸਿ× ਹਾਢੇ=ਦਸੋ ਦਿਸਾਂ ਵਿਚ ਫਿਰਦਾ ਹੈ।

**ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥**

ਜਦ ਵਡਿਆਂ ਭਾਗਾਂ ਨਾਲ ਪੂਰਾ ਗੁਰੂ ਪਾਇਆ, ਤੇ ਉਨ੍ਹਾਂ ਨੇ ਹਰੀ ਨਾਮ ਮੰਤ੍ਰ ਦਿੱਤਾ ਤਾਂ ਇਹ ਚੰਚਲ ਮਨ ਠਾਢੇ=ਟਿਕ ਗਿਆ ॥੧॥

**ਰਾਮ ਹਮ ਸਤਿਗੁਰ ਲਾਲੇ ਕਾਂਢੇ ॥ ੧ ॥ ਰਹਾਉ ॥**

ਰਾਮ=ਹੇ ਭਾਈ! ਅਸੀਂ ਸਤਿਗੁਰਾਂ ਦੇ ਲਾਲੇ×ਕਾਂਢੇ=ਦਾਸ ਕਹਾਉਂਦੇ ਹਾਂ ॥੧॥ਰਹਾਉ॥

**ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥**

ਸਾਡੇ ਮੱਥੇ ਪਰ ਪ੍ਰੇਮ ਰੂਪੀ ਦਾਗੁ=ਨਿਸ਼ਾਨ ਦਗਾਨਾ=ਲਗਾ ਹੋਇਆ ਹੈ, ਕਿਉਂਕਿ ਅਸਾਂ ਨੇ ਗੁਰਾਂ ਦਾ ਕਰਜਾ ਬਹੁਤ ਹੀ ਸਾਢੇ=ਭਰਨਾ, ਅਰਥਾਤ ਦੇਣਾ ਹੈ।

**ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥੨॥**

ਗੁਰਾਂ ਨੇ ਸਾਡੇ ਉਤੇ ਬਹੁਤ ਹੀ ਪਰਉਪਕਾਰ ਰੂਪੀ [illegible] ਕੀਤਾ [illegible], ਜਿਹੜਾ ਭੈ ਦਾਇਕ

ਦੁਤਰੁ=ਕਠਨ ਸੰਸਾਰ ਸਮੁੰਦਰ ਤੋਂ ਤਾਰਕੇ ਪਰਾਢੇ=ਪਾਰ ਕਰ ਦਿੱਤਾ ਹੈ ॥੨॥

**ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥**

ਜਿਨ੍ਹਾਂ ਨੂੰ ਹਿਰਦੇ ਵਿਚ ਹਰੀ ਦੀ ਪ੍ਰੀਤੀ ਪ੍ਰਾਪਤ ਨਹੀਂ ਹੋਈ, ਉਨ੍ਹਾਂ ਨੇ ਝੂਠੇ ਹੀ ਗਾਢਨ ਗਾਢੇ=ਜੋੜ ਜੋੜੇ ਹਨ ।

**ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ ॥੩॥**

ਜਿਵੇਂ ਪਾਣੀ ਵਿਚ ਪੈਕੇ ਕਾਗਦ ਨਾਸ ਹੋ ਜਾਂਦਾ ਹੈ ਭਾਵ ਗਲ ਜਾਂਦਾ ਹੈ ।

ਤਿਵੇਂ ਮਨਮੁਖ ਪੁਰਸ਼ ਮਾਂ ਦੇ ਗਰਭ ਵਿਚ ਗਲਾਢੇ=ਗਲ ਜਾਂਦੇ ਹਨ ॥੩॥

**ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥**

ਨਾ ਹੀ ਅਸਾਂ ਨੇ ਪਿਛੇ ਕੁਝ ਜਾਨਿਆ ਸੀ, ਨਾ ਹੀ ਕੁਝ ਅਗੇ ਜਾਣ ਸਕਾਂਗੇ, ਜਿਵੇਂ ਹਰੀ ਰਖਦਾ ਹੈ ਤਿਵੇਂ ਠਾਢੇ=ਖੜੇ ਰਹਿੰਦੇ ਹਾਂ ।

**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ**
**ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਗੁਰੋ! ਅਸੀਂ ਭੁਲਣੇ ਚੁਕਣੇ ਵਾਲੇ ਹਾਂ, ਆਪ ਸਾਡੇ ਪਰ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ, ਅਸੀਂ ਆਪ ਜੀ ਦੇ ਦਰ ਦੇ ਕੁਤਰੇ=ਕਤੂਰੇ ਭਾਵ ਕੂਕਰ ਕਾਢੇ=ਕਹਾਉਂਦੇ ਹਾਂ ।

ਅਥਵਾ :–ਆਪ ਜੀ ਵਿਖੇ ਕੁਤਰੇ=ਕੁਤੱਰਕਾਂ ਕਰਨ ਵਾਲੇ ਕਥਨ ਕਰੀਂਦੇ ਹਾਂ ।

ਅਥਵਾ :–ਕੁਤਰੇ=ਕੁਤਾਰੂ ਹਾਂ ਆਪ ਕਿਰਪਾ ਕਰਕੇ ਕੱਢ ਲਵੋ ।

ਅਥਵਾ :–ਕੁ Xਤਰੇ=ਪ੍ਰਿਥਵੀ ਦੇ ਤਲੇ ਭਾਵ ਨਰਕਾਂ ਵਿਚ ਜਾਂਦੇ ਹਾਂ ਆਪ ਕਢ ਲੈਣਾ ਕਰੋ ।

ਅਥਵਾ :--ਜਿਵੇਂ ਮੋਠਾਂ ਨੂੰ ਕੁਤਰਾ ਲਗ ਜਾਂਦਾ ਹੈ, ਤੇ ਉਹ ਦਾਣਾ ਵਿਚੋਂ ਪੋਲਾ ਹੋ ਜਾਂਦਾ ਹੈ । ਤਿਵੇਂ ਕਾਮ ਆਦਿਕਾਂ ਰੂਪੀ ਕੁਤਰਾ ਲਗ ਰਿਹਾ ਹੈ ਜਿਸਤੇ ਅਸੀਂ ਪੋਲੇ ਹੁੰਦੇ ਜਾਂਦੇ ਹਾਂ ਸਾਡੇ ਸਰੀਰ ਵਿਚੋਂ ਇਨ੍ਹਾਂ ਕਾਮ ਆਦਿਕਾਂ ਰੂਪੀ ਕੁਤਰੇ ਨੂੰ ਕੱਢ ਦਿਓ ॥੪॥੭॥੨੧॥੫੯॥

ਉਥਾਨਕ --ਪਹਿਲੀ ਪੋਥੀ ਕੀਰਤਨ ਸੋਹਿਲੇ ਚੋਂ ਪੜ੍ਹ ਵੇਖੋ ।

**ਗਉੜੀ ਪੂਰਬੀ ਮਹਲਾ ੪ ॥**

**ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥**

ਸਰੀਰ ਰੂਪੀ ਨਗਰ ਕਾਮ ਕ੍ਰੋਧ ਆਦਿਕਾਂ ਕਰਕੇ ਬਹੁਤ ਭਰਿਆ ਹੋਇਆ ਹੈ, ਹੇ ਭਾਈ ਸਾਧੂਆਂ ਨਾਲ ਮਿਲਕੇ ਇਨ੍ਹਾਂ ਕਾਮ ਆਦਿਕਾਂ ਨੂੰ ਖੰਡਲ ਖੰਡਾ=ਟੁਕੜੇ ਟੁਕੜੇ ਕਰ ਦੇਹ

ਵਾ :-ਗਿਆਨ ਰੂਪੀ ਖੰਡਾ ਲੈ ਕੇ ਇਨ੍ਹਾਂ ਨੂੰ ਖੰਡਲ=ਨਾਸ ਕਰ ਦੇਹ ।

ਵਾ :--ਖੰਡਲ=ਸਮੂਹ ਕਾਮ ਆਦਿਕਾਂ ਨੂੰ ਖੰਡਾ—ਨਾਸ ਕਰ ਦੇਹ ।

**ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**

ਜਿਸਨੇ ਭੀ ਗੁਰਾਂ ਨੂੰ ਪਾਇਆ ਹੈ ਉਸ ਨੇ ਪੂਰਬਲੇ ਕਰਮਾਂ ਦੀ ਲਿਖਤ ਦੇ ਲਿਖੇ ਅਨੁਸਾਰ ਪਾਇਆ ਹੈ, ਗੁਰਮੁਖਾਂ ਨੇ ਆਪਣੇ ਮਨ ਰੂਪੀ ਬਸਤ੍ਰ (ਕਪੜੇ) ਨੂੰ ਹਰੀ ਦੀ ਲਿਵ ਰੂਪੀ ਮੰਡਲ=ਮੱਟੀ ਵਿਚ ਮੰਡਾ ਹੇ=ਰੰਗਣਾ ਕੀਤਾ ਹੈ ॥੧॥

ਅਥਵਾ:-ਸਤਿਸੰਗ ਰੂਪ ਮੱਟੀ ਵਿਚ ਨਾਮ ਜਲ ਤੇ ਭਗਤੀ ਰੂਪ ਰੰਗ ਪਾ ਕੇ ਕਾਮ ਆਦਿਕ ਲੱਕੜਾਂ ਨੂੰ ਜਪ ਤਪ ਰੂਪ ਅੱਗ ਨਾਲ ਸਾੜਕੇ ਭਾਵ ਜਪ ਤਪ ਰੂਪ ਅੱਗ ਦਾ ਸੇਕ ਦੇ ਕੇ ਗੁਰੂ ਰੂਪ ਲਿਲਾਰੀ ਦੁਆਰੇ ਮਨ ਰੂਪ ਬਸਤ੍ਰ ਨੂੰ ਰੰਗਣਾ ਕੀਤਾ ਹੈ।

**ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ॥੧॥ਰਹਾਉ॥**

ਸਾਧੂਆਂ ਅੱਗੇ ਅੰਜੁਲੀ=ਹੱਥ ਜੋੜਨ ਕਰਕੇ ਵੱਡੇ ਪੁੰਨ ਦੀ ਪ੍ਰਾਪਤੀ ਹੁੰਦੀ ਹੈ।

ਅਤੇ ਡੰਡਉਤ=ਡੰਡੇ ਵਾਂਗੂ ਸਿੱਧਾ ਲੰਮਾ ਪੈ ਕੇ ਨਮਸ਼ਕਾਰ ਕਰਨ ਨਾਲ ਉਸ ਤੋਂ ਭੀ ਵੱਡੇ ਪੁੰਨ ਦੀ ਪਰਾਪਤੀ ਹੁੰਦੀ ਹੈ ॥੧॥ਰਹਾਉ॥

**ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**

ਸ਼ਕਤੀ ਦੇ ਉਪਾਸ਼ਕ ਜੋ ਸਾਕਤ ਪੁਰਸ਼ ਹਨ ਉਨ੍ਹਾਂ ਨੇ ਹਰੀ ਨਾਮ ਰਸ ਦੇ ਸੁਆਦ ਨੂੰ ਨਹੀਂ ਜਾਣਿਆ, ਕਿਉਂਕਿ ਉਨ੍ਹਾਂ ਦੇ ਮਨ ਰੂਪੀ ਪੈਰ ਵਿਚ ਹਉਮੈ ਰੂਪੀ ਕੰਡਾ ਚੁਭਿਆ ਹੋਇਆ ਹੈ।

**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**

ਜਿਉਂ ਜਿਉਂ ਕਾਰ ਵਿਹਾਰ ਦੇ ਕਰਨ ਵਲ ਚਲਦੇ ਹਨ ਤਿਉਂ ਤਿਉਂ ਹਉਮੈ ਰੂਪੀ ਕੰਡਾ ਚੁਭਦਾ ਹੈ ਤੇ ਦੁਖ ਪਾਂਦੇ ਹਨ। ਅਥਵਾ:-ਜਿਉਂ ਜਿਉਂ ਗੁਰਮੁਖਾਂ ਦਾ ਤੇਜ ਪ੍ਰਤਾਪ ਚਲਹਿ= ਵਧਦਾ ਹੈ ਤਿਉਂ ਤਿਉਂ ਈਰਖਾ ਰੂਪੀ ਕੰਡਾ ਚੁਭਦਾ ਹੈ ਤੇ ਦੁਖ ਪਾਂਦੇ ਹਨ। ਅੰਤ ਨੂੰ ਉਹ ਆਪਣੇ ਸਿਰ ਉਤੇ ਜਮ ਕਾਲ ਦੇ ਡੰਡੇ ਨੂੰ ਸਹਾਰਦੇ ਹਨ ॥੨॥

**ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥**

ਹਰੀ ਦੇ ਸੇਵਕ ਜਨ ਹਰਿ ਹਰਿ ਦੇ ਨਾਮ ਜਪਣ ਵਿਚ ਸਮਾਏ ਰਹਿੰਦੇ ਹਨ, ਉਨ੍ਹਾਂ ਨੇ ਭਵ=ਸੰਸਾਰ ਵਿਚ ਜਨਮ ਮਰਨ ਦੇ ਦੁਖ ਨੂੰ ਖੰਡ ਦਿੱਤਾ ਹੈ।

ਵਾ:-ਜਨਮ ਮਰਨ ਦੇ ਦੁਖ ਨੂੰ ਖੰਡਕੇ ਭਵ=ਕਲਿਆਣ ਸਰੂਪ ਹੋਏ ਹਨ।

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥**

ਉਨ੍ਹਾਂ ਨੇ ਅਬਿਨਾਸੀ ਪੁਰਖ ਜੋ ਪਰਮਾਤਮਾ ਹੈ ਉਸਨੂੰ ਪਾ ਲਿਆ ਹੈ,
ਇਸ ਕਰਕੇ ਖੰਡਾਂ ਬ੍ਰਹਿਮੰਡਾਂ ਵਿਚ ਉਨ੍ਹਾਂ ਦੀ ਬਹੁਤ ਸੋਭਾ ਹੁੰਦੀ ਹੈ ॥੩॥

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥**

ਹੇ ਪ੍ਰਭੂ! ਅਸੀਂ ਤੇਰੇ ਗਰੀਬ ਤੋਂ ਗਰੀਬ ਦਾਸ ਹਾਂ,

ਵਾ :–ਅਸੀਂ ਭਾਵੇਂ ਗਰੀਬ ਤੇ ਮਸਕੀਨ=ਕੰਗਾਲ ਹਾਂ ਪਰ ਤੇਰੇ ਹੀ ਹਾਂ।
ਹੇ ਵੱਡਿਆਂ ਤੋਂ ਵੱਡੇ ਹਰੀ ਤੂੰ ਸਾਨੂੰ ਰੱਖ ਲੈ ਰੱਖ ਲੈ।

ਵਾ:–ਜਿਨ੍ਹਾਂ ਨੂੰ ਤੂੰ ਰਖਿਆ ਹੈ ਉਨ੍ਹਾਂ ਦੇ ਸਦਕੇ ਸਾਨੂੰ ਭੀ ਰੱਖ ਲੈ।

ਵਾ:–ਸਤਿਨਾਮੁ ਰੂਪੀ ਰਖਿਆ ਦੇ ਕੇ ਰੱਖ ਲੈ।

ਅਥਵਾ ;–ਰਾਖ ਰੂਪ ਕਰਨ ਵਾਲੇ ਜੋ ਵਿਸ਼ੇ ਹਨ ਇਨ੍ਹਾਂ ਵਲੋਂ ਰੱਖ ਲੈ।

ਅਥਵਾ :–ਚਰਨਾਂ ਦੀ ਰਾਖੁ=ਧੂੜੀ ਦੇ ਕੇ ਸਾਨੂੰ ਰੱਖ ਲੈ।

ਅਥਵਾ :–ਰਾਖੁ ਆਦਿਕ ਪੰਜਾਂ ਤੱਤਾਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ ਇਸ ਦੇ ਅਧਿਆਸ ਵਲੋਂ ਰੱਖ ਲੈ।

**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ**॥੪॥੮॥੨੨॥੬੦॥

ਗੁਰੂ ਜੀ ਕਥਨ ਕਰਦੇ ਹਨ–ਹੇ ਅਧਾਰੁ=ਆਸਰਾ ਰੂਪ ਪ੍ਰਭੂ ਮੈਂ ਜਨ ਨੂੰ ਤੇਰੇ ਨਾਮ ਦੀ ਟੇਕ=ਓਟ ਹੈ,ਅਤੇ ਸੁਖ ਸਰੂਪ ਹਰੀ ਨਾਮ ਸਿਮਰਨ ਵਿਚ ਹੀ ਮੈਂ ਨੇ ਆਪਣੇ ਮਨ ਨੂੰ ਮੰਡਾ=ਤਦਾਕਾਰ ਕੀਤਾ ਹੋਇਆ ਹੈ ॥੪॥੮॥੨੨॥੬੦॥

(ਇਸ ਸ਼ਬਦ ਦੀ ਉਥਾਨਕਾ ਅਮੀਰ ਭੰਡਾਰ ਦੇ ੪੯੩ ਪੰਨੇ ਪਰ ਵੇਖਣੀ)

## ਗਉੜੀ ਪੂਰਬੀ ਮਹਲਾ ੪ ॥

**ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥**

ਇਸ ਸਰੀਰ ਰੂਪੀ ਗੜ=ਕਿਲੇ ਵਿਚ ਹਰੀ ਰਾਮ ਰਾਜਾ ਹੈ, ਪਰ ਧੀਠਾ=ਕਠੋਰ ਪੁਰਸ਼ ਉਸਦਾ ਕੁਝ ਸਾਦੁ=ਅਨੰਦ ਨਹੀਂ ਪਾ ਸਕਦਾ।

**ਹਰਿ ਦੀਨ ਦਇਆਲ ਅਨੁਗ੍ਰਹੁ ਕੀਆ ਹਰਿ ਗੁਰਸਬਦੀ ਚਖਿ ਡੀਠਾ ॥੧॥**

ਜਿਸ ਵੇਲੇ ਦੀਨ ਦਿਆਲ ਪ੍ਰਮਾਤਮਾ ਨੇ ਕਿਰਪਾ ਦਾ ਹੱਥ ਰਖਣਾ ਕੀਤਾ, ਤਾਂ ਗੁਰ ਉਪਦੇਸ਼ ਦੁਆਰਾ ਹਰੀ ਰਸ ਨੂੰ ਚੱਖ ਵੇਖਿਆ ॥੧॥

**ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ਰਹਾਉ॥**

ਰਾਮ=ਹੇ ਭਾਈ ! ਗੁਰ ਚਰਨਾਂ ਵਿਚ ਲਿਵ ਲਗਾਣ ਕਰਕੇ ਹਰੀ ਦਾ ਕੀਰਤਨ ਮਿਠਾ ਲੱਗਾ ਹੈ।

**ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥**

ਬਸੀਠਾ=ਵਕੀਲ ਅਰਥਾਤ ਵਿਚੋਲਾ ਪਣ ਕਰਨ ਵਾਲੇ ਸਤਿਗੁਰਾਂ ਦੇ ਚਰਣੀ ਲਗੇ ਤਾਂ ਅਗਮ ਅਗੋਚਰ ਪਾਰਬ੍ਰਹਮ ਹਰੀ ਮਿਲ ਪਿਆ।

**ਜਿਨ ਗੁਰ ਬਚਨ ਸੁਖਾਨੇ ਹੀਅਰੈ ਤਿਨ ਆਗੈ ਆਣਿ ਪਰੀਠਾ ॥੨॥**

ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਦੇ ਬਚਨ ਸੁਖਾਨੇ=ਸੁਖਾਏ ਭਾਵ ਚੰਗੇ ਲੱਗੇ ਹਨ ਉਨ੍ਹਾਂ ਦੇ ਅੱਗੇ ਗੁਰਾਂ ਨੇ ਗਿਆਨ ਰੂਪੀ ਭੋਜਨ ਲਿਆਕੇ ਪਰੀਠਾ=ਪਰੋਸਿਆ ਹੈ ॥ ੨ ॥

**ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥**

ਮਨਮੁਖ ਪੁਰਸ਼ਾਂ ਦਾ ਹਿਰਦਾ ਅਤਿ×ਕਠੋਰੁ=ਬੜਾ ਕਰੜਾ ਹੈ, ਅਤੇ ਉਨ੍ਹਾਂ ਦਾ ਅੰਤਰਿ=ਅੰਤਹਕਰਣ ਵੀ ਕਾਰ×ਕਰੀਠਾ=ਕਾਲਾ ਕਿੱਟ ਹੈ।

**ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥੩॥**

ਜੇਕਰ ਬਿਸੀਅਰ=ਸੱਪ ਨੂੰ ਬਹੁਤ ਦੁਧ ਵੀ ਪਿਆਈਏ, ਤੇ ਉਸ ਦੀ ਫੋਲ ਨੂੰ ਫੋਲੀਏ ਤਾਂ ਵਿਹੁ ਹੀ ਨਿਕਲਦੀ ਹੈ। ਯਥਾ :-ਸਪੈ ਦੁਧ ਪਿਲਾਈਐ ਅੰਦਰ ਵਿਸ ਨਿਕੋਰ ॥

ਏਸੇ ਤਰ੍ਹਾਂ ਮਨਮੁਖ ਰੂਪੀ ਸੱਪ ਨੂੰ ਨਿਸ਼ਕਾਮ ਕਰਮਾਂ ਰੂਪੀ ਦੁਧ ਵੀ ਪਿਲਾਈਏ ਤੇ ਉਸ ਦੀ ਫੋਲ ਨੂੰ ਫੋਲੀਏ ਭਾਵ ਗੱਲ ਬਾਤ ਕਰੀਏ ਤਾਂ ਵਿਹੁ ਹੀ ਨਿਕਲਦੀ ਹੈ ਭਾਵ ਦੁਖ-ਦਾਇਕ ਬਚਨ ਆਖਦਾ ਹੈ ॥੩॥

**ਹਰਿ ਪ੍ਰਭੁ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥**

ਹੇ ਹਰੀ ਪ੍ਰਭੂ ! ਸਾਧੂ=ਸਰੇਸ਼ਟ ਗੁਰੂ ਲਿਆ ਕੇ ਮਿਲਾਓ, ਤਾਂ ਕਿ ਉਨ੍ਹਾਂ ਪਾਸੋਂ ਗਾਰੜੂ ਮੰਤ੍ਰ ਪ੍ਰਾਪਤ ਹੋਵੇ। ਮੂੰਹ ਤੋਂ ਜੇਹੜਾ ਸ਼ਬਦ ਲੀਠਾ=ਲੈਣਾ ਹੈ ਏਹੀ ਗਾਰੜੂ ਮੰਤ੍ਰ ਦਾ ਘਸਿ=ਉਚਾਰਨਾ ਹੈ, ਇਸ ਕਰਕੇ ਕਾਮ ਆਦਿਕ ਸੱਪਾਂ ਦੀ ਵਿਸ਼ਿਆਂ ਰੂਪੀ ਵਿਹੁ ਨਵਿਰਤ ਹੋ ਜਾਂਦੀ ਹੈ।

**ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ** ॥੪॥੯॥੨੩॥੬੧

ਗੁਰੂ ਜੀ ਕਥਨ ਕਰਦੇ ਹਨ--ਗੁਰਾਂ ਦੇ ਜੋ ਦਾਸਾਂ ਦੇ ਦਾਸ ਹਨ ਉਨ੍ਹਾਂ ਦੀ ਸੰਗਤ ਨਾਲ ਲਗ ਕੇ ਮੈਂ ਭੀ ਕੌੜੇ ਤੋਂ ਮਿੱਠਾ ਹੋ ਗਿਆ ਹਾਂ। ਅਥਵਾ :-ਮੈਂ ਜਨ ਗੁਰਾਂ ਦੇ ਦਾਸਾਂ ਦਾ ਦਾਸ ਹਾਂ, ਉਨ੍ਹਾਂ ਦੀ ਸਤਸੰਗਤਿ ਨਾਲ ਲਗਿ=ਮਿਲਣ ਕਰਕੇ ਜੋ ਸਤ ਸੰਤੋਖ ਆਦਿਕ ਸ਼ੁਭ ਗੁਣ ਕੌੜੇ ਲਗਦੇ ਸਨ, ਉਹ ਤਾਂ ਮਿਠੇ ਲਗਣ ਲਗ ਪਏ, ਅਤੇ ਜੋ ਕਾਮ ਕ੍ਰੋਧ ਆਦਿਕ ਮਿਠੇ ਲਗ ਰਹੇ ਸਨ ਉਹ ਕੌੜੇ ਸਮਝਕੇ ਤਿਆਗ ਦਿੱਤੇ ॥੪॥੯॥੨੩॥੬੧॥

## ਗਉੜੀ ਪੂਰਬੀ ਮਹਲਾ ੪ ॥

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥**

ਹਰਿ ਹਰਿ ਪ੍ਰਭੂ ਦੀ ਪ੍ਰਾਪਤੀ ਦੇ ਅਰਥਿ=ਵਾਸਤੇ ਪੂਰਿਆਂ ਗੁਰਾਂ ਦੇ ਅੱਗੇ ਅਸਾਂ ਨੇ ਸਰੀਰ ਵੇਚ ਦਿੱਤਾ ਹੈ।

**ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥**

ਸੁਖ ਦਾਤੇ ਸਤਿਗੁਰਾਂ ਨੇ ਸਾਨੂੰ ਨਾਮ ਦ੍ਰਿੜਾਇਆ ਹੈ, ਮੱਥੇ ਦੇ ਮੁਖੀ ਭਾਗਾਂ ਕਰਕੇ ਹੁਣ ਅਸੀਂ ਸਭਾਗੇ ਹੋ ਗਏ ਹਾਂ ॥੧॥

## (ਪੰਨਾ ੧੭੨)

**ਰਾਮ ਗੁਰਮਤਿ ਹਰਿ ਲਿਵਲਾਗੇ ॥੧॥ਰਹਾਉ॥**

ਗੁਰਾਂ ਦੀ ਸਿਖਿਆ ਦੁਆਰੇ ਹਰੀ ਰਾਮ ਦੀ ਲਿਵ ਵਿਚ ਲਗ ਗਏ ਹਾਂ ॥੧॥ਰਹਾਉ॥

**ਘਟਿ ਘਟਿ ਰਮਈਆ ਰਮਤ ਰਾਮਰਾਇ ਗੁਰ ਸਬਦਿ ਗੁਰੂ ਲਿਵਲਾਗੇ ॥**

ਜੋ ਰਮਈਆ ਰਾਮ ਰਾਜਾ ਸਾਰਿਆਂ ਘਟਾਂ ਘਟਾਂ ਵਿਚ ਰਮਤ=ਵਿਆਪਕ ਹੈ,
ਗੁਰ=ਪੂਜਨੀਕ ਗੁਰਾਂ ਦੇ ਉਪਦੇਸ਼ ਦੁਆਰਾ ਉਸ ਦੀ ਲਿਵ ਵਿਚ ਲਗ ਗਏ ਹਾਂ।

**ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰਬਚਨੀ ਭਾਗੋ॥੨॥**

ਹਉ=ਮੈਂ ਆਪਣਾ ਮਨ ਤਨ ਗੁਰਾਂ ਨੂੰ ਕੱਟ ਕੇ ਦੇਂਦਾ ਹਾਂ, ਤਾਂਕਿ ਗੁਰ ਉਪਦੇਸ਼ ਦੁਆਰਾ ਮੇਰਾ ਭਰਮ ਤੇ ਡਰ ਭਾਗੇ=ਭਜ ਜਾਵੇ ॥੨॥

**ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥**

ਗੁਰਾਂ ਨੇ ਮੇਰੇ ਅਗਿਆਨ ਦੇ ਹਨੇਰੇ ਵਾਲੇ ਹਿਰਦੇ ਵਿਚ "ਗੁਰ ਗਿਆਨਿ"=ਅਪ੍ਰੱਖ ਗਿਆਨ ਰੂਪੀ ਦੀਵੇ ਨੂੰ "ਆਨਿ × ਜਲਾਏ"=ਲਿਆ ਕੇ ਜਗਾਇਆ ਹੈ, ਜਿਸ ਕਰਕੇ ਗੁਰੂ=ਚੇਤਨ ਪ੍ਰਭੂ ਵਿਚ ਬਿਰਤੀ ਲਗ ਗਈ ਹੈ।

**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥**

ਅਗਿਆਨ ਰੂਪੀ ਹਨੇਰਾ ਬਿਨਸਿ=ਸ਼ੀਘਰ ਹੀ ਨਾਸ ਹੋ ਗਿਆ ਹੈ, ਅਤੇ ਮਨ ਨੇ ਗਿਆਨ ਜਾਗ੍ਰਤ ਵਿਚ ਜਾਗ ਕੇ ਘਰ ਵਿਚੋਂ ਆਤਮ ਵਸਤੂ ਲਭ ਲਈ ਹੈ ॥ ੩।

**ਸਾਕਤ ਬਧਿਕ ਮਾਇਆ ਧਾਰੀ ਤਿਨ ਜਮ ਜੋਹਨਿ ਲਾਗੇ ॥**

ਮਾਇਆ ਧਾਰੀ ਸਾਕਤ ਪੁਰਸ਼ ਬਧਿਕ=ਹਿੰਸਕ ਹੋ ਰਹੇ ਹਨ, ਇਸ ਵਾਸਤੇ ਜਮ ਉਨ੍ਹਾਂ ਦੇ ਜੋਹਨਿ=ਵੇਖਣ ਵਿਚ ਲਗਾ ਹੋਇਆ ਹੈ ਕਿ ਇਨ੍ਹਾਂ ਦੇ ਸ੍ਵਾਸ ਪੂਰੇ ਹੋਣ ਤਾਂਹੀ ਨਰਕਾਂ ਵਿਚ ਲੈ ਜਾਵਾਂ।

**ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ॥੪॥**

ਉਨ੍ਹਾਂ ਮਾਇਆ ਧਾਰੀਆਂ ਨੇ ਪੂਰਨ ਸਤਿਗੁਰਾਂ ਅੱਗੇ ਸਿਰ ਨੂੰ ਭੇਟਾ ਨਹੀਂ ਕੀਤਾ, ਇਸ ਕਰਕੇ ਉਹ ਅਭਾਗੇ=ਖੋਟਿਆਂ ਭਾਗਾਂ ਵਾਲੇ ਆਵਹਿ × ਜਾਹਿ=ਜੰਮਦੇ ਮਰਦੇ ਰਹਿਣਗੇ ॥੪॥

**ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥**

ਹੇ ਪ੍ਰਭੂ ਠਾਕੁਰ ! ਸਾਡਾ ਬੇਨਤੀ ਦਾ ਸ਼ਬਦ ਸੁਣੋ, ਹੇ ਹਰੀ ਪ੍ਰਭੂ ! ਅਸੀਂ ਆਪ ਜੀ ਦੀ ਸ਼ਰਨ ਵਿਚ ਰਹਿਣਾ ਮੰਗਦੇ ਹਾਂ।

**ਜਨ ਨਾਨਕ ਕੀ ਲਜ ਪਾਤਿ ਗੁਰੂ ਹੈ**
**ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥**

ਗੁਰੂ ਜੀ ਕਥਨ ਕਰਦੇ ਹਨ–ਮੈਂ ਸੇਵਕ ਜਨ ਦੀ ਲਜ×ਪਾਤਿ=ਸ਼ਰਮ ਤੇ ਇੱਜ਼ਤ ਰਖਣ ਵਾਲਾ ਇਕੋ ਗੁਰੂ ਹੈ, ਇਸ ਲਈ ਅਸਾਂ ਨੇ ਆਪਣਾ ਸਿਰ ਸਤਿਗੁਰਾਂ ਦੇ ਅੱਗੇ ਵੇਚਣਾ ਕੀਤਾ ਹੈ ॥੫॥੧੦॥੨੪॥੬੨॥

## ਗਉੜੀ ਪੂਰਬੀ ਮਹਲਾ ੪ ॥

**ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥**

ਅਸੀਂ ਹੰਕਾਰ ਤੇ ਅਗਿਆਨ ਮਤੀ ਕਰ ਕੇ ਹੰਕਾਰੀ ਸਾਂ, ਪਰ ਜਦ ਤੋਂ ਗੁਰਾਂ ਨਾਲ ਮਿਲੇ ਹਾਂ, ਉਨ੍ਹਾਂ ਨੇ ਸਾਡੇ ਅੰਦਰੋਂ ਆਪਾ ਭਾ ਹੰਕਾਰ ਗੁਆ ਦਿੱਤਾ ਹੈ।

**ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥੧॥**

ਜਿਸ ਵੇਲੇ ਹੰਗਤਾ ਮਮਤਾ ਰੂਪੀ ਰੋਗ ਨਵਿਰਤ ਹੋ ਗਿਆ ਤਾਂ ਆਤਮ ਸੁਖ ਨੂੰ ਪਾ ਲਿਆ, ਇਸ ਕਰਕੇ ਹਰੀ ਰਾਜੇ ਦੇ ਸਰੂਪ ਗੁਰੂ ਧੰਨਤਾ ਦੇ ਯੋਗ ਹਨ ॥੧॥

**ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ਰਹਾਉ॥**

ਰਾਮ=ਹੇ ਭਾਈ ! ਗੁਰਾਂ ਦੇ ਬਚਨਾਂ ਦੁਆਰੇ ਹਰੀ ਪਾਇਆ ਜਾਂਦਾ ਹੈ ॥੧॥ਰਹਾਉ॥

**ਮੇਰੈ ਹੀਅਰੈ ਪ੍ਰੀਤਿ ਰਾਮਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥**

ਮੇਰੇ ਹਿਰਦੇ ਵਿਚ ਰਾਮ ਰਾਜੇ ਦੀ ਪ੍ਰੀਤੀ ਸੀ, ਇਸ ਕਰਕੇ ਮੈਨੂੰ ਗੁਰੂ ਜੀ ਨੇ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਭਗਤੀ ਰੂਪੀ ਮਾਰਗੁ×ਪੰਥੁ=ਖੁਲ੍ਹਾ ਰਾਹ ਦੱਸ ਦਿੱਤਾ ਹੈ।

**ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ**
**ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥**

ਮੇਰਾ ਜੀਅ, ਪਿੰਡੁ=ਸਰੀਰ ਤੇ ਸਾਰਾ ਧਨ ਵੀ ਸਤਿਗੁਰਾਂ ਦੇ ਅੱਗੇ ਭੇਟਾ ਹੈ, ਜਿਨ੍ਹਾਂ ਗੁਰਾਂ ਨੇ ਮੈਥੋਂ ਵਿਛੁੜਿਆ ਹੋਇਆ ਹਰੀ ਮੇਰੇ ਗਲ ਨਾਲ ਲਗਾ ਦਿੱਤਾ ਹੈ ॥੨॥

**ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ ॥**

ਮੇਰੇ ਹਿਰਦੇ ਅੰਦਰ ਹਰੀ ਦੇ ਵੇਖਣ ਨੂੰ ਪ੍ਰੀਤੀ ਲੱਗੀ ਹੋਈ ਸੀ, ਇਸ ਕਰਕੇ ਗੁਰੂ ਜੀ ਨੇ ਹਿਰਦੇ ਦੇ ਨਾਲ ਹੀ ਪਰਮੇਸ਼ਰ ਵਿਖਾ ਦਿੱਤਾ ਹੈ।

**ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥**

ਜਿਸ ਵੇਲੇ ਗੁਰਾਂ ਅਗੇ ਆਪਣੇ ਆਪ ਨੂੰ ਵੇਚ ਦਿੱਤਾ, ਤਾਂ ਮੇਰੇ ਮਨ ਵਿਚ ਸਹਜ=ਆਤਮਕ ਅਨੰਦ ਪ੍ਰਾਪਤ ਹੋ ਗਿਆ ॥੩॥

**ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥**

ਅਸਾਂ ਨੇ ਬਹੁਤ ਸਾਰੇ ਅਪਰਾਧ ਤੇ ਪਾਪ ਕਰਮ ਕੀਤੇ ਹਨ, ਅਤੇ ਦੁਸ਼ਟ ਪੁਣੇ ਭੀ ਕੀਤੇ ਹਨ, ਫਿਰ ਚੋਰ ਹੋ ਕੇ ਦੂਜੇ ਦੀਆਂ ਚੀਜ਼ਾਂ ਨੂੰ ਚੁਰਾਣਾ ਕੀਤਾ ਹੈ,

ਅਥਵਾ :--ਚੋਰ ਹੋ ਕੇ ਨਾਮ ਨੂੰ ਚੁਰਾਇਆ ਭਾਵ ਨਾਮ ਨਹੀਂ ਜਪਿਆ।

**ਅਬ ਨਾਨਕ ਸਰਣਾਗਤਿ ਆਏ**

**ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥**

ਗੁਰੂ ਜੀ ਕਥਨ ਕਰਦੇ ਹਨ ਹੇ ਹਰੀ ! ਹੁਣ ਆਪ ਜੀ ਦੀ ਸ਼ਰਨ ਵਿਚ ਆ ਗਏ ਹਾਂ, ਹੇ ਹਰੀ ! ਜਿਵੇਂ ਆਪ ਜੀ ਨੂੰ ਭਾਇਆ=ਚੰਗਾ ਲਗੇ ਮੇਰੀ ਲਜਾ ਰਖ ਲੌ ॥੪॥੧੧॥੨੫॥੬੩॥

**ਗਉੜੀ ਪੂਰਬੀ ਮਹਲਾ ੪ ॥**

**ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥**

ਗੁਰਮਤੀਆਂ ਦਾ ਮਨ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦਾ ਹੈ, ਇਸ ਕਰਕੇ ਗੁਰਮਤੀਆਂ ਨੂੰ ਅਨਾਹਦ—ਹਦ ਤੋਂ ਰਹਿਤ "ਸਬਦੁ ਬਾਜੈ"=ਬ੍ਰਹਮ ਪਰਗਟ ਹੋਇਆ ਹੈ !

**ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵਲਾਵੈ ॥੧॥**

ਵਡਭਾਗੀ ਪੁਰਸ਼ਾਂ ਨੇ ਗੁਰਾਂ ਦਾ ਦਰਸ਼ਨ ਪਾਇਆ ਹੈ, ਜੋ ਗੁਰ ਚਰਨਾਂ ਵਿਚ ਬਿਰਤੀ ਨੂੰ ਲਗਾਂਦਾ ਹੈ, ਓਹ ਧਨੁXਧੰਨੁ=ਧੰਨਤਾ ਦੇ ਯੋਗ ਹੈ ॥੧॥

**ਗੁਰਮੁਖਿ ਹਰਿ ਲਿਵ ਲਾਵੈ ॥੧॥ਰਹਾਉ॥**

ਗੁਰਮੁਖ ਹਮੇਸ਼ਾ ਹੀ ਹਰੀ ਵਿਚ ਬਿਰਤੀ ਜੋੜਦੇ ਹਨ ॥੧॥ਰਹਾਉ॥

**ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥**

ਪੂਰਾ ਸਤਿਗੁਰੂ ਹੀ ਸਾਡਾ ਸੁਆਮੀ ਹੈ, ਮੇਰਾ ਮਨ ਗੁਰਾਂ ਦੀ ਦਸੀ ਹੋਈ ਭਗਤੀ,

ਵਾ :--ਸੇਵਾ ਰੂਪੀ ਕਾਰ ਨੂੰ ਕਮਾਉਂਦਾ ਹੈ।

**ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥੨॥**

ਜੋ ਗੁਰੂ ਹਰਿ ਹਰਿ ਦੀ ਕਥਾ ਨੂੰ ਸੁਣਾਉਂਦੇ ਹਨ, ਮੈਂ ਉਸ ਗੁਰੂ ਦੇ ਚਰਨਾਂ ਨੂੰ ਮਲਮਲ ਕੇ ਧੋਂਦਾ ਹਾਂ।

**ਹਿਰਦੈ ਗੁਰਮਤਿ ਰਾਮ ਰਸਾਇਣੁ ਜਿਹਵਾ ਹਰਿ ਗੁਣ ਗਾਵੈ ॥**

ਗੁਰਾਂ ਦੀ ਸਿਖਿਆ ਦੁਆਰੇ ਹਿਰਦੇ ਵਿਚ ਰਾਮ ਰਸਾਂ ਦਾ ਆਇਣੁ—ਘਰ ਵਸ ਰਿਹਾ ਹੈ, ਅਤੇ ਜੀਭ ਹਰੀ ਦੇ ਗੁਣਾਂ ਨੂੰ ਗਾਉਂਦੀ ਹੈ।

**ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ਫਿਰਿ ਬਹੁਰਿ ਠ ਭੂਖ ਲਗਾਵੈ ॥੩॥**

ਸਾਰਿਆਂ ਰਸਾਂ ਵਿਚ ਰਸਕਿ=ਰਸਿਆ ਹੋਇਆ ਜੋ ਹਰੀ ਹੈ ਉਸ ਵਿਚ ਮਨ ਰਸਕਿ= ਤਦਾਕਾਰ ਹੋ ਕੇ ਹਰੀ ਰਸ ਨੂੰ ਪੀ ਕੇ ਆਘਾਨੇ=ਰਜ ਗਿਆ ਹੈ, ਇਸ ਕਰ ਕੇ ਫਿਰਿ ਬਹੁਰਿ= ਵਾਰੰਵਾਰ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਲੱਗਦੀ ਨਹੀਂ ॥੩॥

**ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥**

ਬਹੁਤਿਆਂ ਨਾਲ ਮਿਲ ਕੇ ਭਾਵੇਂ ਕੋਈ ਅਨੇਕਾਂ ਜਤਨ ਕਰ ਲਵੇ, ਪਰ ਗੁਰ ਕਿਰਪਾ ਤੋਂ ਬਿਨਾਂ ਨਾਮ ਕਦੇ ਵੀ ਨਹੀਂ ਪਾਂਵਦਾ ।

**ਜਨ ਨਾਨਕ ਕਉ ਹਰਿ ਕਿਰਪਾ ਧਾਰੀ**
**ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥**

ਗੁਰੂ ਜੀ ਕਥਨ ਕਰਦੇ ਹਨ ਜਿਸ ਪੁਰਸ਼ ਉਤੇ ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਸ ਦੀ ਮਤਿ=ਬੁਧੀ ਗੁਰ ਸਿਖਿਆ ਲੈ ਕੇ ਨਾਮ ਨੂੰ ਦ੍ਰਿੜ ਕਰਦੀ ਹੈ ॥੪॥੧੨॥੨੬॥੬੪॥

**ਰਾਗੁ ਗਉੜੀ ਮਾਝ ਮਹਲਾ ੪ ॥**
**ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥**
**ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥**

ਜਿੰਦੂ=ਹੇ ਭਾਈ ! ਗੁਰਾਂ ਦੁਆਰੇ ਨਾਮ ਜਪਨੇ ਰੂਪ ਕਰਮ ਨੂੰ ਕਰ ।

ਮਤਿ=ਬੁਧੀ ਵਿਚ ਗੁਰਾਂ ਦੀ ਸਿਖਿਆ ਲੈ ਕੇ ਜਿਹੜਾ ਮੂੰਹ ਨਾਲ ਰਾਮ ਜੀ ਦਾ ਨਾਮ ਜਪਣਾ ਹੈ ਇਹੋ ਮਾਤਾ ਕਰ ।

**(ਪੰਨਾ ੧੭੩)**

**ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥੧॥**

ਗੁਰੂ ਜੋ ਅਜਨਮਾ ਪੁਰਖ ਹੈ, ਉਨ੍ਹਾਂ ਦੁਆਰੇ ਸੰਤੋਖ ਨੂੰ ਪਿਤਾ ਕਰ ।

ਅਥਵਾ :-ਸੰਤੋਖ ਧਾਰਨਾ ਇਹੋ ਪਿਤਾ ਕਰ, ਅਜਨਮਾ=ਜਨਮ ਮਰਨ ਤੋਂ ਰਹਿਤ ਜੋ ਅਕਾਲ ਪੁਰਖ ਹੈ ਉਸ ਨੂੰ ਗੁਰੂ ਕਰ । ਹੇ ਵਡਭਾਗੀ ਇਸਤਰ੍ਹਾਂ ਰਾਮ ਨੂੰ ਮਿਲਣਾ ਕਰ ॥੧॥

**ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥**

ਜਿਸ ਨੂੰ ਜੋਗੀ ਪੁਰਖ ਰੂਪ ਗੁਰੂ ਮਿਲਿਆ ਹੈ ਉਸ ਨੇ ਰੰਗੁ× ਮਾਣੀ=ਅਨੰਦ ਨੂੰ ਭੋਗਿਆ ਹੈ ।

**ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥**

ਸੱਚਾ ਗੁਰੂ ਹਮੇਸ਼ਾ ਹੀ ਨਿਰਬਾਣੀ=ਨਿਰਬੰਧ (ਬੰਧਨਾਂ ਤੋਂ ਰਹਿਤ) ਹਰੀ ਦੇ ਰੰਗਿ=ਪ੍ਰੇਮ, ਵਾ :-ਅਨੰਦ ਵਿਚ ਰੱਤਾ ਰਹਿੰਦਾ ਹੈ ।

**ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥**

ਵਡਿਆਂ ਭਾਗਾਂ ਕਰਕੇ ਸੁ+ਘੜ=ਸਰੇਸ਼ਟ ਘਾੜਤ ਦੇ ਘੜਨ ਵਾਲਾ ਸੁਜਾਣੀ=ਚਤੁਰ ਗੁਰੂ ਮੈਨੂੰ ਮਿਲਿਆ ਹੈ। ਇਸ ਕਰਕੇ-

**ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥ ੨ ॥**

ਮੇਰਾ ਮਨ ਤਨ ਹਰੀ ਰੰਗ ਵਿਚ ਭਿੰਨਾ-ਭਿਜ ਗਿਆ ਹੈ ॥੨॥

**ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥**

ਹੇ ਸੰਤੋ ! ਤੁਸੀਂ ਆਵੋ ਅਸੀਂ ਰਲ ਮਿਲ ਕੇ ਨਾਮ ਜਪਣਾ ਕਰੀਏ। ਅਤੇ

**ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥**

ਸਤਸੰਗਤ ਵਿਚ ਜਾ ਕੇ ਹਮੇਸ਼ਾ ਨਾਮ ਦੇ ਲਾਭ ਨੂੰ ਲੈਣਾ ਕਰੀਏ।

**ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥**

ਸੰਗਤ ਵਿਚ ਜਾ ਕੇ ਸੰਤਾਂ ਦੀ ਸੇਵਾ ਕਰ ਉਹ ਤੇਰੇ ਮੂੰਹ ਵਿਚ ਨਾਮ ਅੰਮ੍ਰਿਤ ਪਾਣਗੇ।

**ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥ ੩ ॥**

ਧੁਰ ਤੋਂ ਹੀ ਪੂਰਬਲੇ ਚੰਗੇ ਕਰਮਾਂ ਦੇ ਲਿਖੇ ਅਨੁਸਾਰ ਸੰਤ ਜਨ ਮਿਲਦੇ ਹਨ ॥੩॥

**ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥**
**ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥**

ਜਿਸ ਵੇਲੇ ਮਨੁਖਾ ਦੇਹ ਰੂਪੀ ਸਾਵਣ ਦੇ ਮਹੀਨੇ ਵਿਚ, ਅਥਵਾ :-ਪ੍ਰੇਮ ਰੂਪੀ ਸਾਵਣ ਦੇ ਮਹੀਨੇ ਵਿਚ ਗੁਰੂ ਰੂਪ ਬੱਦਲ ਨੇ ਉਪਦੇਸ਼ ਰੂਪ ਜਲ ਵਰਸਿਆ ਤਾਂ ਸਾਰੇ ਜਗਤ ਵਿਚ ਅੰਮ੍ਰਿਤ ਰੂਪ ਪਰਮੇਸ਼ਰ ਨੂੰ ਛਾਇਆ ਹੋਇਆ ਨਿਸਚੇ ਕੀਤਾ। ਜਿਸ ਵੇਲੇ ਗੁਰਾਂ ਨੇ ਮੂੰਹ ਵਿਚ ਸ਼ਬਦ ਪਾਇਆ ਤਿਸ ਵੇਲੇ ਮਨ ਰੂਪੀ ਮੋਰ ਅਨਦ ਸਹਿਤ ਹੋ ਕੇ ਕੁਹੁਕਿਅੜਾ=ਬੋਲਣ ਲਗ ਪਿਆ।

**ਹਰਿ ਅੰਮ੍ਰਿਤੁ ਵੁਠਾ ਮਿਲਿਆ ਹਰਿ ਰਾਇਆ ਜੀਉ ॥**
**ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥**

ਜਿਸ ਵੇਲੇ ਹਰੀ ਨਾਮ ਅੰਮ੍ਰਿਤ ਵਸਿਆ, ਤਾਂ ਹਰੀ ਰਾਜਾ ਮਿਲ ਪਿਆ। ਗੁਰੂ ਜੀ ਕਥਨ ਕਰਦੇ ਹਨ ਗੁਰਮੁਖ ਜਨਾਂ ਦਾ ਮਨ ਪ੍ਰੇਮ ਵਿਚ ਹੀ ਰਤੰਨਾ=ਤਦਾਕਾਰ ਰਹਿੰਦਾ ਹੈ ॥੪॥੧॥੨੭॥੬੫॥

**ਗਉੜੀ ਮਾਝ ਮਹਲਾ ੪ ॥**

ਜਿਸ ਤਰ੍ਹਾਂ ਪ੍ਰਤੱਖ ਇਸਤ੍ਰੀਆਂ ਆਪਣੇ ਪਤੀ ਨੂੰ ਵਸੀਕਾਰ ਕਰਨ ਵਾਸਤੇ ਟੂਣਾ ਕਰਦੀਆਂ ਹਨ, ਜਾਂ ਗਲ ਵਿਚ ਮਣਕਾ ਪਹਿਰਦੀਆਂ ਹਨ। ਏਸੇ ਤਰ੍ਹਾਂ ਪਰਮੇਸ਼ਰ ਪਤੀ ਨੂੰ ਵਸੀਕਾਰ ਕਰਨ ਵਾਸਤੇ ਆਖਦੇ ਹਨ ;-

## ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥

ਹੇ ਮਹਾਤਮਾਂ ਰੂਪ ਸਖੀਓ ਆਓ ਅਸੀਂ ਰਲਕੇ ਸ਼ੁਭ ਗੁਣਾਂ ਰੂਪੀ ਕਾਮਣ=ਟੂਣਾ ਕਰੀਏ।
ਅਥਵਾ:-ਸ਼ੁਭ ਗੁਣਾਂ ਰੂਪੀ ਮਣਕਾ ਗਲ ਵਿਚ ਪਾਣਾ ਕਰੀਏ।

## ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥

ਸੰਤ ਜਨਾਂ ਨਾਲ ਮਿਲਕੇ ਰੰਗੁ=ਪਰੇਮ ਸਹਿਤ ਰਲੀਆਂ=ਖੁਸ਼ੀਆਂ ਨੂੰ ਮਾਨਣਾ ਕਰੀਏ।

## ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥

ਗੁਰਾਂ ਦੁਆਰੇ ਜਿਨ੍ਹਾਂ ਦੇ ਮਨ ਰੂਪ ਮੰਦਰ ਵਿਚ ਗਿਆਨ ਰੂਪ ਦੀਵਾ ਸਦਾ ਬਲਦਾ ਰਹਿੰਦਾ ਹੈ।

## ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥

ਉਨ੍ਹਾਂ ਨੂੰ ਹਰੀ ਤੁਠੈ=ਪ੍ਰਸੰਨਤਾ ਨਾਲ ਡੁਲ੍ਹ ਡੁਲ੍ਹ ਕੇ ਮਿਲਿਆ ਹੈ। ਅਥਵਾ:-ਤੂੰ ਢੁਲਿ ਢੁਲਿ= ਉੱਛਲ ਉੱਛਲ ਕੇ, ਵਾ:-ਸੰਸਾਰ ਵਲੋਂ ਹਟ ਹਟਕੇ ਪ੍ਰਸੰਨਤਾ ਨਾਲ ਹਰੀ ਨੂੰ ਮਿਲਣਾ ਕਰ ॥੧॥

## ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥

ਮੇਰੇ ਮਨ ਤਨ ਦੇ ਵਿਚ ਢੋਲੇ=ਪਿਆਰੇ ਹਰੀ ਦਾ ਪ੍ਰੇਮ ਲਗ ਰਿਹਾ ਹੈ।

## ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥

ਹੇ ਵਿਚੋਲੇਪਣ ਦੇ ਕਰਨ ਵਾਲੇ ਸਤਿਗੁਰੋ ਮੈਨੂੰ ਹਰੀ ਮਿਤ੍ਰ ਨਾਲ ਮੇਲਣਾ ਕਰੋ।

## ਮਨ ਦੇਵਾ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥

ਉਨ੍ਹਾਂ ਸੰਤਾਂ ਨੂੰ ਮੈਂ ਆਪਣਾ ਮਨ ਦੇਵਾਂਗਾ ਜੋ ਮੇਰਾ ਪ੍ਰਭੂ ਮੈਨੂੰ ਮੇਲ਼ੇਗਾ।

## ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥ ੨ ॥

ਮੈਂ ਹਰੀ ਦੇ ਵਿਟੜਿਅਹੁ=ਉਤੋਂ ਸਦਾ ਬਲਿਹਾਰ ਕੁਰਬਾਣ ਜਾਂਦਾ ਹਾਂ ॥੨॥

## ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥

(੧) ਹੇ ਮੇਰੇ ਪਿਆਰੇ ਹਰੀ ਤਨ ਵਿਚ ਵਸਣਾ ਕਰ, ਹੇ ਮੇਰੇ ਗੋਬਿੰਦ ਬਾਣੀ ਵਿਚ ਵੀ ਵਸਣਾ ਕਰ, ਹੇ ਹਰੀ ਕਿਰਪਾ ਕਰਕੇ ਮੇਰੇ ਮਨ ਵਿਚ ਵੀ ਵਸਣਾ ਕਰ।

(੨) ਅਥਵਾ:-ਹੇ ਮੇਰੇ ਪਿਆਰੇ ਹਰੀ ਗੋਬਿੰਦ ਵਸੂਆਂ ਮੇਂ ਵਸੂ* ਰੂਪ, ਮੇਰ ਮੇਂ ਮੇਰ ਰੂਪ, ਤੂੰ ਕਿਰਪਾ ਕਰਕੇ ਮੇਰੇ ਮਨ ਵਿਚ ਵਸਣਾ ਕਰ।

---

*ਨੋਟ :-ਅਠ ਵਸੂ ਹਨ:-੧. ਦਰੋਣ, ੨. ਪ੍ਰਾਨ, ੩. ਧ੍ਰੂਵ, ੪. ਵਸੂ, ੫. ਦੋਖ, ੬. ਵਿਭਾਗ, ੭. ਅਰਕ ੮. ਅਗਨਿ
(ਦੂਜੀ ਐਡੀਸ਼ਨ ਮਹਾਨ ਕੋਸ਼ ਪੰਨਾ ੮੦੭)

(੩) ਅਥਵਾ :-ਹੇ ਹਰੀ ਗੋਬਿੰਦ ਵਸੋਂ ਮੇਂ ਵਸੋਂ ਰੂਪ, ਉਜਾੜ ਮੇਂ ਉਜਾੜ ਰੂਪ, ਮੇਰੇ-ਮੇਲ ਮੇਂ ਮੇਲ ਰੂਪ, ਪਿਆਰਿਆਂ ਮੇਂ ਪਿਆਰਾ ਰੂਪ ਕਿਰਪਾ ਕਰਕੇ ਤੂੰ ਮੇਰੇ ਮਨ ਵਿਚ ਵਸਣਾ ਕਰ ।

**ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ**
**ਗੁਰੁ ਪੂਰਾ ਵੇਖਿ ਵਿਗਸੁ ਜੀਉ ॥**

ਹੇ ਮੇਰੇ ਗੋਵਿੰਦਾ-ਭਾਈ ਉਸ ਨੇ ਮਨ ਦੀ ਇੱਛਾ ਅਨੁਸਾਰ ਫਲ ਪਾ ਲਿਆ ਹੈ, ਜੋ ਪੂਰਿਆਂ ਗੁਰਾਂ ਦਾ ਦਰਸ਼ਨ ਵੇਖਕੇ ਵਿਗਸੁ-ਅਨੰਦ ਹੋਇਆ ਹੈ ।

**ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ**
**ਮਨਿ ਅਨਦਿਨੁ ਅਨਦੁ ਰਹਸੁ ਜੀਉ ॥**

ਹੇ ਮੇਰੇ ਭਾਈ ! ਜਿਨ੍ਹਾਂ ਸੋਹਾਗਣੀਆਂ ਨੂੰ ਹਰੀ ਨਾਮ ਮਿਲਿਆ ਹੈ, ਉਨ੍ਹਾਂ ਦੇ ਮਨ ਵਿਚ ਰਾਤ ਦਿਨ ਰਹਸੁ-ਗੁੱਝਾ ਅਨੰਦ ਅਰਥਾਤ ਬ੍ਰਹਮਾਨੰਦ ਪ੍ਰਗਟ ਹੁੰਦਾ ਹੈ।

ਅਥਵਾ :-ਉਨ੍ਹਾਂ ਦਾ ਮਨ ਰਾਤ ਦਿਨ ਅਨੰਦ ਵਿਚ ਰਹਸੁ-ਰਹਿੰਦਾ ਹੈ ।

**ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ**
**ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥**

ਹੇ ਮੇਰੇ ਭਾਈ ! ਜਿਸ ਵਡਭਾਗੀਂ ਨੇ ਹਰੀ ਨਾਮ ਪਾਇਆ ਹੈ ਉਹ ਨਿਤਾਪ੍ਰਤੀ ਮਨੁੱਖਾ ਜਨਮ ਦਾ ਲਾਭ ਲੈ ਕੇ ਮਨ ਵਿਚ ਹਸੁ-ਖੁਸ਼ ਰਹਿੰਦਾ ਹੈ ।।੩।।

**ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥**

ਹਰੀ ਆਪੇ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਹਰੀ ਆਪ ਹੀ ਸਾਰਿਆਂ ਦੀ ਵੇਖੈ-ਪਾਲਣਾ ਕਰਦਾ ਹੈ,

ਅਥਵਾ :-ਹਰੀ ਆਪ ਹੀ ਸਾਰਿਆਂ ਦੇ ਕਰਮਾਂ ਨੂੰ ਵੇਖਦਾ ਹੈ, ਅਤੇ ਹਰੀ ਆਪ ਹੀ ਸਾਰਿਆਂ ਨੂੰ ਕਾਰੈ-ਕੰਮਾਂ ਵਿਚ ਲਾਉਂਦਾ ਹੈ।

**ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥**

ਜਿਨ੍ਹਾਂ ਇਕਨਾਂ ਨੂੰ ਪਰਮੇਸ਼ਰ ਬਖਸ਼ਦਾ ਹੈ, ਉਹ ਰਜ ਕੇ ਪਦਾਰਥ ਖਾਂਦੇ ਹਨ ਉਨ੍ਹਾਂ ਦੇ ਘਰ ਕਿਸੇ ਚੀਜ਼ ਦਾ (ਤੋਟਿ) ਘਾਟਾ ਨਹੀਂ ਆਉਂਦਾ, ਅਤੇ ਇਕਨਾਂ ਨੂੰ ਫੱਕਾ ਮਾਤ੍ਰ ਭਾਵ ਥੋੜਾ ਪਦਾਰਥ ਤੇ ਥੋੜਾ ਸੁਖ ਦਿੱਤਾ ਹੈ। ਅਥਵਾ :-ਇਕਨਾਂ ਨੂੰ ਇਤਨੀ ਦਾਤ ਦਿੱਤੀ ਹੈ ਜੋ ਆਪ ਨ੍ਹਾਨਾ ਤਰ੍ਹਾਂ ਦੇ ਪਦਾਰਥ ਖਾਂਦੇ ਹਨ, ਤੇ ਹੋਰਨਾਂ ਨੂੰ ਬਖਸ਼ਦੇ ਹਨ, ਫਿਰ ਵੀ ਉਨ੍ਹਾਂ ਦੇ ਘਰ ਤੋਟਿ-ਘਾਟਾ ਨਹੀਂ ਆਉਂਦਾ, ਅਤੇ ਇਕਨਾਂ ਨੂੰ ਸਾਰਾ ਦਿਨ ਮੇਹਨਤ (ਮਜ਼ੂਰੀ) ਕਰਨ ਮਗਰੋਂ ਭੀ ਫੱਕਾ ਭਰ ਦਾਣੇ ਮਿਲਦੇ ਹਨ, ਅਥਵਾ :-ਇਕਨਾਂ ਨੂੰ ਫਾਕਾ ਕਟਣਾ ਪੈਂਦਾ ਹੈ ।

## ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥

ਇਕ ਰਾਜੇ ਹੋ ਕੇ ਰਾਜ ਤਖਤ ਉਤੇ ਬੈਠ ਕੇ ਸੁਖ ਭੋਗਦੇ ਹੋਏ ਨਿਤਾਪ੍ਰਤੀ ਸੁਖੀ ਹਨ, ਅਤੇ ਇਕਨਾਂ ਪਾਸੋਂ ਭਿਖਿਆ ਮੰਗਵਾ ਰਿਹਾ ਹੈ ।

ਅਥਵਾ :–ਇਕ ਗੁਰਮੁਖ ਰਾਜੇ=ਗਿਆਨਵਾਨ ਹੋ ਕੇ ਸਰੂਪ ਤ਼ਖਤ ਪਰ ਬੈਠ ਕੇ ਨਿਤਾਪ੍ਰਤੀ ਸੁਖੀ ਹਨ ਅਤੇ ਇਕਨਾਂ ਨੂੰ ਕਰਮਾਂ ਅਨੁਸਾਰ ਭਿਖ×ਮੰਗਾਇਆ=ਚੁਰਾਸੀ ਲੱਖ ਜੂਨੀਆਂ ਦਾ ਦੁਖ ਭੁਗਤਾਂਦਾ ਹੈ ।

## ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ
## ਜਨ ਨਾਨਕ ਨਾਮੁ ਧਿਆਇਆ ਜੀਉ॥੪॥੨॥੨੮॥੬੬॥

ਹੇ ਮੇਰੇ ਗੋਵਿਦਾ=ਭਾਈ ਇਕ ਸਬਦੁ–ਬ੍ਰਹਮ ਹੀ ਸਾਰੇ ਵਰਤ ਰਿਹਾ ਹੈ,

ਅਥਵਾ :–ਸਾਰੇ ਇਕ ਦਾ ਹੀ ਸਬਦੁ=ਹੁਕਮ ਵਰਤ ਰਿਹਾ ਹੈ, ਗੁਰਮੁਖ ਜਨਾਂ ਨੇ ਉਸ ਪ੍ਰਭੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ ॥੪॥੨॥੨੮॥੬੬॥

## ਗਉੜੀ ਮਾਝ ਮਹਲਾ ੪ ॥

ਇਕ ਸਿਖ ਨੇ ਆ ਕੇ ਬੇਨਤੀ ਕੀਤੀ ਜਿਸ ਪਰਮੇਸ਼ਰ ਦਾ ਸਿਮਰਨ ਕਰਨਾ ਆਪ ਦਸਦੇ ਹੋ ਉਹ ਪਰਮੇਸ਼ਰ ਕਿਥੇ ਰਹਿੰਦਾ ਹੈ ? ਗੁਰ ਉੱਤਰ :--

## ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥

ਪਹਿਲਾ ਅਰਥ :–ਹੇ ਮੇਰੇ ਗੋਵਿੰਦਾ=ਭਾਈ ! ਉਹ ਰੰਗ ਰਤਾ ਹਰੀ ਪਿਛੇ ਵੀ ਮਨ ਦੇ ਵਿਚ ਸੀ, ਹੁਣ ਵੀ ਮਨ ਮਾਹੀ=ਮਨ ਦੇ ਵਿਚ ਹੈ, ਅਗੇ ਵੀ ਮਨ ਮਾਹੀ=ਮਨ ਦੇ ਵਿਚ ਹੋਵੇਗਾ ।

ਦੂਜਾ ਅਰਥ :--ਹੇ ਮੇਰੇ ਭਾਈ ! ਜੋ ਮਨ ਮੇਂ ਮਨ ਰੂਪ ਹੈ, ਵਾ:–ਸ਼ਰੋਮਣੀਆਂ ਵਿਚੋਂ ਸ਼ਰੋਮਣੀ ਹੈ, ਮਨ×ਮਾਹੀ=ਪਿਆਰਿਆਂ ਮੇਂ ਪਿਆਰਾ ਰੂਪ ਹੈ, ਵਾ:--ਚੰਦ੍ਰਮਾਂ ਮੇਂ ਚੰਦ੍ਰਮਾਂ ਰੂਪ ਹੈ, ਉਹ ਰੰਗ ਰਤਾ ਹਰੀ ਮਨ ਮਾਹੀ=ਮਨ ਦੇ ਵਿਚ ਹੈ ।

ਤੀਜਾ ਅਰਥ :--ਹੇ ਮੇਰੇ ਗੋਵਿੰਦਾ=ਭਾਈ ! ਤਨ ਮਾਹੀ ਜੋ ਮਨ ਹੈ ਉਸ ਦੇ ਮਾਹੀ=ਵਿਚ ਜਾਂ ਗੁਰਾਂ ਦੇ ਮਨ=ਮੰਤ੍ਰ ਨੂੰ ਧਾਰਿਆ, ਤਾਂ ਰੰਗ ਰਤਾ ਹਰੀ ਨੂੰ ਮਨ ਮਾਹੀ=ਮਨ ਦੇ ਵਿਚ ਨਿਸਚੇ ਕੀਤਾ ।

ਚੌਥਾ ਅਰਥ :--ਹੇ ਮੇਰੇ ਭਾਈ ! ਉਹ ਰੰਗ ਰਤਾ ਹਰੀ ਮਨ ਮਾਹੀ=ਅੰਨਮਯ ਕੋਸ਼ ਦੇ ਵਿਚ ਹੈ, ਮਨ×ਮਾਹੀ=ਮਨੋ ਮਯ ਕੋਸ਼ ਤੇ ਵਿਗਿਆਨਮਯ ਕੋਸ਼ ਵਿਚ ਹੈ, ਅਤੇ ਮਨ×ਮਾਹੀ= ਪ੍ਰਾਣਮਯ ਕੋਸ਼ ਤੇ ਆਨੰਦਮਯ ਕੋਸ਼ ਦੇ ਵਿਚ ਹੈ । ਅਰਥਾਤ ਪੰਜਾਂ ਹੀ ਕੋਸ਼ਾਂ ਵਿਚ ਵਿਆਪਕ ਹੈ ।

## ਹਰਿਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥

ਹੇ ਮੇਰੇ ਗੋਵਿਦਾ=ਭਾਈ ! ਰੰਗੁ=ਅਨੰਦ ਸਰੂਪ ਹਰੀ ਨਾਲ ਹੀ ਵਸਦਾ ਹੈ, ਪਰ

ਆਪਣੇ ਆਪ "ਨ ਲਖਾਐ"=ਜਾਣਿਆਂ ਨਹੀਂ ਜਾਂਦਾ, ਪੂਰੇ ਗੁਰੂ ਹੀ ਉਸ ਅਲੱਖ ਸਰੂਪ ਪਰਮਾਤਮਾ ਨੂੰ ਲਖਾਹੀ=ਜਣਾਉਂਦੇ ਹਨ।

**ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ**
**ਸਭ ਦਾਲਦ ਦੁਖ ਲਹਿ ਜਾਹੀ ਜੀਉ ॥**

ਹੇ ਮੇਰੇ ਭਾਈ! ਹਰਿ ਹਰਿ ਨਾਮ ਦੇ ਪਰਗਾਸਿਆ=ਉਚਾਰਨ ਨਾਲ ਸਾਰੇ ਦਲਿਦ੍ਰ ਤੇ ਦੁਖ "ਲਹਿ ਜਾਹੀ"=ਦੂਰ ਹੋ ਜਾਂਦੇ ਹਨ।

**ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ॥੧॥**

ਹੇ ਮੇਰੇ ਗੋਵਿੰਦਾ=ਭਾਈ! ਜਿਨ੍ਹਾਂ ਨੇ ਗੁਰਾਂ ਪਾਸੋਂ ਹਰੀ ਨਾਮ ਰੂਪ ਉਤਮ ਪਦ ਨੂੰ ਪਾਇਆ ਹੈ ਉਹ ਵਡਭਾਗੀ ਪੁਰਸ਼ ਨਾਮੀ ਪ੍ਰਮਾਤਮਾ ਵਿਚ ਸਮਾ ਜਾਂਦੇ ਹਨ ॥ ੧ ॥

**ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ**
**ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥**

ਪਹਿਲਾ ਅਰਥ :--ਹੇ ਮੇਰੇ ਗੋਵਿਦਾ=ਭਾਈ! ਮੇਰਾ ਪਿਆਰਾ ਪ੍ਰਮੇਸ਼ਰ ਪਿਛੇ ਵੀ ਨੈਣੀ=ਨਿਯੰਤਾ ਸੀ ਹੁਣ ਵੀ ਮੇਰਾ ਪਿਆਰਾ ਪਰਮੇਸ਼ਰ ਨੈਣੀ=ਨਿਯੰਤਾ ਹੈ, ਅੱਗੇ ਵੀ ਨੈਣੀ=ਨਿਯੰਤਾ ਹੋਵੇਗਾ, ਉਸ ਹਰੀ ਪ੍ਰਭੂ ਨੂੰ ਕਿਸੀ ਨੇ ਨੇਤ੍ਰਾਂ = ਅੱਖਾਂ ਨਾਲ ਵੇਖਿਆ ਹੈ ?

ਦੂਜਾ ਅਰਥ :--ਹੇ ਮੇਰੇ ਭਾਈ! ਜੋ "ਨੈਣੀ ਨੈਣੀ" = ਨੇਤ੍ਰਾਂ ਮੇਂ ਨੇਤ੍ਰ ਰੂਪ ਹੈ,

ਵਾ :--ਮੱਖਣ ਮੇਂ ਮੱਖਣ ਰੂਪ ਹੈ, ਮੇਰ ਮੇਂ ਮੇਰ ਰੂਪ ਹੈ, ਪਿਆਰਿਆਂ ਮੇਂ ਪਿਆਰਾ ਰੂਪ ਹੈ, ਉਸ ਹਰੀ ਪ੍ਰਭੂ ਨੂੰ ਕਿਸੇ ਨੇ ਅੱਖਾਂ ਨਾਲ ਵੇਖਿਆ ਹੈ ?

ਤੀਜਾ ਅਰਥ :--ਹੇ ਮੇਰੇ ਭਾਈ! ਮੇਰੇ ਪਿਆਰੇ ਗੋਵਿੰਦ ਦਾ ਸਰੂਪ ਜੋ ਗੁਰੂ ਸਾਹਿਬ ਜੀ ਹਨ ਗਿਆਨ ਵੈਰਾਗ ਰੂਪੀ ਨੈਣੀ = ਅੱਖਾਂ ਵਾਲੇ, ਉਨ੍ਹਾਂ ਦੁਆਰੇ ਮੇਰੇ ਨੈਣੀ = ਨਿਯੰਤੇ ਹਰੀ ਪ੍ਰਭੂ ਨੂੰ ਕਿਸੀ ਨੇ ਗਿਆਨ ਵੈਰਾਗ,

ਵਾ :--ਸ਼ੁਧ ਬੁੱਧੀ ਰੂਪੀ ਨੈਣੀ = ਅੱਖਾਂ ਨਾਲ ਵੇਖਿਆ ਹੈ ?

**(ਪੰਨਾ ੧੭੪)**

**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ**
**ਹਰਿ ਬਾਝਹੁ ਧਨ ਕੁਮਲੈਣੀ ਜੀਉ ॥**

ਹੇ ਮੇਰੇ ਗੋਵਿੰਦਾ = ਭਾਈ ! ਮੇਰੇ ਮਨ ਤਨ ਨੂੰ ਬਹੁਤ ਹੀ ਵੈਰਾਗ ਹੋ ਰਿਹਾ ਹੈ ਹਰੀ ਪਤੀ ਦੇ ਮਿਲੇ ਤੋਂ ਬਿਨਾਂ ਮੇਂ ਧਨ = ਇਸਤ੍ਰੀ ਕੁਮਲੈਣੀ = ਕੁਮਲਾ ਰਹੀ ਹਾਂ ਅਰਥਾਤ ਨਿਮੋਝੂਣੀ ਹੋ ਰਹੀ ਹਾਂ।

**ਸੰਤਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ॥**

ਹੇ ਮੇਰੇ ਗੋਵਿਦਾ-ਭਾਈ ! ਜੋ ਸਤ ਜਨਾਂ ਨਾਲ ਮਿਲਿਆ ਹੈ, ਉਸ ਨੇ ਮੇਰਾ ਹਰੀ ਪ੍ਰਭੂ ਪਾਇਆ ਹੈ ਜੋ ਪ੍ਰਭੂ ਇਸ ਲੋਕ ਦਾ ਸਜਣ ਹੈ, ਅਤੇ ਪ੍ਰਲੋਕ ਦਾ ਸੈਣੀ-ਸਾਥੀ ਹੈ।

**ਹਰਿ ਆਇ ਮਿਲਿਆ ਜਗ ਜੀਵਨੁ ਮੇਰੇ ਗੋਵਿੰਦਾ**
**ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥**

ਹੇ ਮੇਰੇ ਗੋਵਿੰਦਾ-ਭਾਈ ! ਜਗ+ਜੀਵਨੁ-ਜਗਤ ਦਾ ਜੀਵਨ ਰੂਪ ਹਰੀ ਮੈਨੂੰ ਆ ਕੇ ਮਿਲਿਆ ਹੈ, ਹੁਣ ਮੇਰੀ ਅਵਸਥਾ ਰੂਪੀ ਰਾਤ ਸੁਖਾਂ ਵਿਚ ਵਿਹਾਣੀ-ਬੀਤਦੀ ਹੈ ॥੨॥

**ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥**

ਹੇ ਸੰਤੋ ! ਮੇਰਾ ਸਜਣ ਜੋ ਹਰੀ ਪ੍ਰਭੂ ਹੈ ਉਸ ਨਾਲ ਮੈਨੂੰ ਮੇਲੋ, ਕਿਉਂਕਿ ਮੇਰੇ ਮਨ ਤਨ ਅੰਦਰ ਉਸ ਦੇ ਮਿਲਣ ਦੀ ਭੁਖ-ਚਾਹ ਲਗ ਰਹੀ ਹੈ।

**ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ**
**ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥**

ਹੇ ਮੇਰੇ ਪ੍ਰੀਤਮ-ਭਾਈ ! ਮੇਰਾ ਪ੍ਰੀਤਮ ਜੋ ਪਰਮੇਸ਼ਰ ਹੈ ਉਸ ਦੇ ਵੇਖੇ ਤੋਂ ਬਿਨਾਂ ਮੈਂ ਰਹਿ ਨਹੀਂ ਸਕਦਾ। ਕਿਉਂ ਕਿ ਮੇਰੇ ਹਿਰਦੇ ਅੰਦਰ ਹਰੀ ਨੇ ਬਿਰਹੁ-ਪ੍ਰੇਮ ਰੂਪੀ ਬਾਣ ਲਗਾਇਆ ਹੋਇਆ ਹੈ।

**ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ॥**

ਮੇਰਾ ਪਿਆਰਾ ਸਜਣ ਹਰੀ ਰਾਜਾ ਹੈ ਗੁਰਾਂ ਨੇ ਉਸ ਨਾਲ ਮੇਲ ਕੇ ਮੇਰਾ ਮਨ ਜਿਵਾ ਦਿੱਤਾ ਹੈ।

**ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ**
**ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥**

ਹੇ ਮੇਰੇ ਗੋਵਿੰਦਾ-ਭਾਈ ! ਮੇਰੇ ਮਨ ਤੇ ਤਨ ਦੀਆਂ ਸਭ ਆਸਾਂ ਪੂਰਨ ਹੋ ਗਈਆਂ ਹਨ, ਅਤੇ ਹਰੀ ਦੇ ਮਿਲਿਆਂ ਮਨ ਵਿਚ ਅਨੰਦ ਦੀਆਂ ਵਧਾਈਆਂ ਪਰਗਟ ਹੋਈਆਂ ਹਨ ॥੩॥

**ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ**
**ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥**

ਪਹਿਲਾ ਅਰਥ :-ਹੇ ਮੇਰੇ ਗੋਬਿੰਦ ! ਮੈਂ ਤਨ ਕਰਕੇ ਤੇਰੇ ਤੋਂ ਵਾਰੀ ਜਾਂਦਾ ਹਾਂ, ਹੇ ਮੇਰੇ ਪਿਆਰਿਆ ! ਮੈਂ ਬਾਣੀ ਕਰਕੇ ਵੀ ਤੇਰੇ ਤੋਂ ਵਾਰੀ ਜਾਦਾ ਹਾਂ, ਅਤੇ ਮਨ ਕਰਕੇ ਵੀ ਮੈਂ ਤੁਧੁ×ਵਿਟੜਿਅਹੁ-ਤੇਰੇ ਉਪਰੋਂ ਸਦਾ ਵਾਰਨੇ ਜਾਂਦਾ ਹਾਂ।

ਦੂਜਾ ਅਰਥ :–ਹੇ ਪਿਆਰੇ ਗੋਬਿੰਦ ! ਵਾਰੀ ਮੇਂ ਵਾਰੀ ਰੂਪ, ਵਾ :–ਸਤਾਂ ਵਾਰਾਂ ਮੇਂ ਸਤ ਵਾਰ ਰੂਪ, ਵਾ :–ਵਾਰੀ–ਦਰਵਾਜ਼ਿਆਂ ਮੇਂ ਦਰਵਾਜ਼ਾ ਰੂਪ, ਵਾ :–ਵਾਰੀ–ਜਲ ਮੇਂ ਜਲ ਰੂਪ, ਮੇਰ ਮੇਂ ਮੇਰ ਰੂਪ, ਮੈਂ ਆਪ ਜੀ ਉਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ।

ਤੀਜਾ ਅਰਥ :–ਹੇ ਸਾਰਿਆਂ ਵਿਚ ਮੇਰੇ–ਮਿਲੇ ਹੋਏ ਮੇਰੇ ਪਿਆਰੇ ਗੋਬਿੰਦ ਪਦਾਰਥਾਂ ਰੂਪੀ ਵਾਰੀ–ਜਲ ਨੂੰ ਵਾਰੀ–ਵਾਰਨੇ ਫੇਰਨੇ ਕਰਕੇ । ਅਥਵਾ :–ਹੰਗਤਾ ਮਮਤਾ ਰੂਪੀ ਵਾਰੀ–ਵਾੜ ਨੂੰ ਵਾਰੀ–ਬਾਲ ਕੇ ਯਾਨੇ ਸਾੜ ਫੂਕ ਕੇ ।

ਅਥਵਾ :–ਸਤਸੰਗਤਿ ਰੂਪੀ ਵਾਰੀ–ਦਰਵਾਜ਼ੇ ਅੰਦਰ ਆਪਣੇ ਆਪ ਨੂੰ ਵਾਰੀ–ਵਾੜਕੇ ਮੈਂ ਤੇਰੇ ਉਪਰੋਂ ਸਦਾ ਬਲਿਹਾਰ ਕੁਰਬਾਣ ਜਾਂਦਾ ਹਾਂ ।

## ਮੇਰੈ ਮਨਿਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀਜੀਉ॥

ਹੇ ਮੇਰੇ ਗੋਵਿੰਦਾ–ਭਾਈ ! ਮੇਰੇ ਮਨ ਵਿਚ ਤੇ ਤਨ ਵਿਚ ਵੀ ਪਿਆਰੇ ਪਿਰੀ ਦਾ ਪ੍ਰੇਮ ਲਗ ਰਿਹਾ ਹੈ, ਹੇ ਹਰੀ ! ਮੇਰੀ ਸ਼ਰਧਾ ਰੂਪ ਪੂੰਜੀ ਨੂੰ ਸਾਬਤ ਰਖਣਾ ਕਰ !

ਅਥਵਾ :–ਮੇਰੀ ਸੁਆਸਾਂ ਰੂਪ ਪੂੰਜੀ ਨੂੰ ਸਾਬਤ ਰਖਣਾ ਕਰ, ਭਾਵ ਸਾਰੇ ਸੁਆਸ ਸਫਲ ਕਰ ਦਿਓ ।

## ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥

ਹੇ ਮੇਰੇ ਗੋਬਿੰਦ ! ਵਿਸਟੁ–ਵਕੀਲ ਸਤਿਗੁਰਾਂ ਨਾਲ ਮੈਨੂੰ ਮੇਲਣਾ ਕਰ, ਜੋ ਰੈਬਾਰੀ–ਵਕੀਲੀ ਅਰਥਾਤ ਵਿਚੋਲਾਪਣ ਕਰਕੇ ਹੇ ਹਰੀ ! ਮੈਨੂੰ ਆਪ ਜੀ ਨਾਲ ਮੇਲ ਦੇਣਾ ਕਰਨ ।

## ਹਰਿਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ
## ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥

ਹੇ ਮੇਰੇ ਗੋਬਿੰਦ ! ਆਪ ਜੀ ਦੀ ਦਇਆ ਕਰ ਕੇ ਹੀ ਗੁਰਾਂ ਪਾਸੋਂ ਹਰੀ ਨਾਮ ਪਾਇਆ ਜਾਂਦਾ ਹੈ, ਇਸ ਵਾਸਤੇ ਮੈਂ ਜਨ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ ॥੪॥੩॥੨੯॥੬੭॥

## ਗਉੜੀ ਮਾਝ ਮਹਲਾ ੪ ॥

## ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥

ਪਹਿਲਾ ਅਰਥ :–ਮੇਰਾ ਗੋਬਿੰਦ ਪਿਛੇ ਵੀ ਚੋਜੀ–ਕੌਤਕੀ ਸੀ, ਮੇਰਾ ਪਿਆਰਾ ਪ੍ਰਭੂ ਹੁਣ ਭੀ ਚੋਜੀ–ਕੌਤਕੀ ਹੈ, ਮੇਰਾ ਹਰੀ ਪ੍ਰਭੂ ਅੱਗੇ ਵੀ ਚੋਜੀ–ਕੌਤਕੀ ਹੋਵੇਗਾ ।

ਦੂਜਾ ਅਰਥ :–ਜੋ ਮੇਰ ਮੇਂ ਮੇਰ ਰੂਪ ਹੈ ਪਿਆਰਿਆਂ ਚੋਂ ਪਿਆਰਾ ਹੈ, ਉਹ ਮੇਰਾ ਹਰੀ ਪ੍ਰਭੂ ਗੋਬਿੰਦ ਚੋਜਾਂ ਵਿਚੋਂ ਚੋਜੀ–ਅਸਚਰਜ ਚੋਜੀ–ਕੌਤਕਾਂ ਦੇ ਕਰਨ ਵਾਲਾ ਹੈ ।

ਅਗਲੀਆਂ ਤੁਕਾਂ ਵਿਚ ਕੌਤਕਾਂ ਦਾ ਵਰਨਣ ਕਰਦੇ ਹਨ :–

## ਹਰਿ ਆਪੇ ਕਾਨੁ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ ॥

ਹੇ ਮੇਰੇ ਗੋਵਿੰਦਾ–ਭਾਈ ! ਹਰੀ ਨੇ ਆਪ ਹੀ ਆਪਣੇ ਆਪ ਨੂੰ ਕ੍ਰਿਸ਼ਨ ਰੂਪ ਪੈਦਾ ਕੀਤਾ ਹੈ,

ਹਰੀ ਨੇ ਆਪ ਹੀ ਗੋਪੀ=ਰਾਧਕਾਂ ਨੂੰ ਖੋਜਣਾ ਕੀਤਾ ਹੈ, ਕਿਉਂਕਿ ਰਾਧਕਾਂ ਲੁਕ ਗਈ ਸੀ। ਅਥਵਾ :--ਹਰੀ ਨੇ ਆਪ ਹੀ ਕ੍ਰਿਸ਼ਨ ਨੂੰ ਪੈਦਾ ਕੀਤਾ ਹੈ, ਇਕ ਵਾਰ ਕ੍ਰਿਸ਼ਨ ਜੀ ਲੁਕ ਗਏ ਸਨ ਤੇ ਹਰੀ ਨੇ ਆਪ ਹੀ ਗੋਪੀ=ਰਾਧਕਾਂ ਰੂਪ ਹੋ ਕੇ ਕ੍ਰਿਸ਼ਨ ਜੀ ਨੂੰ ਖੋਜ ਲਿਆ।

**ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥**

ਹੇ ਮੇਰੇ ਭਾਈ ! ਹਰੀ ਆਪ ਹੀ ਸਾਰਿਆਂ ਘਟਾਂ ਵਿਚ ਬੈਠ ਕੇ ਅਨੰਦ ਭੋਗਦਾ ਹੈ। ਆਪ ਹੀ ਰਸੀਆ ਹੋ ਕੇ ਰਸਾਂ ਨੂੰ ਭੋਗਦਾ ਹੈ, ਅਥਵਾ :--ਆਪ ਹੀ ਰਸੀਆ=ਰਸ ਦੇ ਲੈਣ ਵਾਲਾ ਹੈ, ਆਪ ਹੀ ਭੋਗੀ=ਪਦਾਰਥ ਰੂਪ ਹੈ।

**ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥**

ਹੇ ਮੇਰੇ ਗੋਵਿੰਦਾ=ਭਾਈ ! ਹਰੀ ਵੱਡਾ ਸੁਜਾਣ ਹੈ ਉਹ ਕਦੇ ਭੁਲਦਾ ਨਹੀਂ ਹੈ, ਉਹ ਹਰੀ ਆਪ ਹੀ ਸਤਿਗੁਰੂ ਰੂਪ ਹੈ ਆਪ ਹੀ ਜੋਗੀ ਰੂਪ ਹੈ, ਵਾ :--ਆਪ ਹੀ ਸਤਿਗੁਰੂ ਰੂਪ ਹੋ ਕੇ ਸਿਮਰਨ ਵਿਚ ਜੋਗੀ=ਜੁੜ ਰਿਹਾ ਹੈ ॥ ੧ ॥

**ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥**

ਹੇ ਮੇਰੇ ਗੋਵਿਦਾ=ਭਾਈ ! ਹਰੀ ਆਪ ਹੀ ਜਗਤ ਨੂੰ ਪੈਦਾ ਕਰਦਾ ਹੈ, ਹਰੀ ਆਪ ਹੀ ਬਹੁਤਿਆਂ ਰੰਗਾਂ ਵਿਚ ਖੇਡਦਾ ਹੈ।

**ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ**
**ਇਕਿ ਨਗਨ ਫਿਰਹਿ ਨੰਗ ਨੰਗੀ ਜੀਉ॥**

ਹੇ ਮੇਰੇ ਗੋਵਿੰਦਾ=ਭਾਈ ! ਹਰੀ ਇਕਨਾਂ ਨੂੰ ਨ੍ਹਾਨਾ ਤਰ੍ਹਾਂ ਦੇ "ਭੋਗ ਭੋਗਾਇਦਾ"=ਪਦਾਰਥ ਛਕਾਂਵਦਾ ਹੈ, ਇਕ ਨੰਗੇ ਫਿਰਦੇ ਹਨ ਨੰਗ×ਨੰਗੀ=ਨੰਗਿਆ ਤੋਂ ਭੀ ਨੰਗੇ ਭਾਵ ਅਲਫ ਨੰਗੇ ਫਿਰਦੇ ਹਨ ਲੱਕ ਬੰਨ੍ਹਣ ਵਾਸਤੇ ਲੰਗੋਟੀ ਭੀ ਨਹੀਂ ਹੈ।

ਅਥਵਾ :--ਇਕ ਨੰਗ × ਨੰਗੀ=ਪ੍ਰਬਤਾਂ ਪ੍ਰਬਤਾਂ ਵਿਚ ਨੰਗੇ ਫਿਰਦੇ ਹਨ।

**ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥**

ਹੇ ਮੇਰੇ ਗੋਵਿਦਾ=ਭਾਈ ! ਹਰੀ ਆਪ ਹੀ ਜਗਤ ਨੂੰ ਪੈਦਾ ਕਰਦਾ ਹੈ, ਹਰੀ ਆਪ ਹੀ ਸਭਨਾਂ ਨੂੰ ਮੂੰਹ ਮੰਗੀ ਦਾਤ ਦੇਣਾ ਕਰਦਾ ਹੈ।

**ਭਗਤਾ ਨਾਮੁ ਅਧਾਰੁ ਹੈ ਮੇਰੇ ਗੋਵਿੰਦਾ**
**ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥**

ਹੇ ਮੇਰੇ ਗੋਵਿੰਦਾ=ਭਾਈ ! ਭਗਤਾਂ ਨੂੰ ਉਸ ਪ੍ਰਭੂ ਦੇ ਨਾਮ ਦਾ ਅਧਾਰੁ=ਆਸਰਾ ਹੈ, ਭਗਤ ਹਮੇਸ਼ਾਂ ਹਰਿ ਹਰਿ ਦੀ ਚੰਗੀ ਕਥਾ ਕਰਨੀ ਮੰਗਦੇ ਹਨ ॥੨॥

**ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ**
**ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥**

ਹੇ ਮੇਰੇ ਗੋਵਿੰਦਾ=ਭਾਈ ! ਹਰੀ ਆਪ ਹੀ ਭਗਤੀ ਕਰਾਉਂਦਾ ਹੈ, ਅਤੇ ਹਰੀ ਆਪ ਹੀ ਭਗਤਾਂ ਦੇ ਮਨ ਦੀ ਲੋਚ=ਇੱਛਾ ਪੂਰੀ ਕਰਦਾ ਹੈ ।

**ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥**

ਹੇ ਮੇਰੇ ਗੋਵਿਦਾ=ਭਾਈ ! ਹਰੀ ਆਪ ਹੀ ਜਲਾਂ ਥਲਾਂ ਵਿਚ ਵਰਤ ਰਿਹਾ ਹੈ, ਅਤੇ ਸਭਨਾਂ ਵਿਚ ਰਵਿ ਰਹਿਆ=ਮਿਲ ਰਿਹਾ ਹੈ ਕਿਸੇ ਤੋਂ ਭੀ ਦੂਰ ਨਹੀਂ ਹੈ ।

**ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ**
**ਹਰਿ ਆਪਿ ਰਹਿਆ ਭਰਪੂਰੀ ਜੀਉ ॥**

ਹੇ ਮੇਰੇ ਗੋਵਿਦਾ=ਭਾਈ ! ਸਰੀਰ ਦੇ ਅੰਦਰ ਬਾਹਰ, ਵਾ :--ਬ੍ਰਹਿਮੰਡ ਦੇ ਅੰਦਰ ਬਾਹਰ ਹਰੀ ਆਪ ਹੀ ਵਸ ਰਿਹਾ ਹੈ, ਹਰੀ ਆਪ ਹੀ ਸਾਰਿਆਂ ਵਿਚ ਭਰਪੂਰੀ=ਪੂਰਨ ਹੋ ਰਿਹਾ ਹੈ ।

**ਹਰਿ ਆਤਮਰਾਮੁ ਪਸਾਰਿਆ ਮੇਰੇ ਗੋਵਿੰਦਾ**
**ਹਰਿ ਵੇਖੈ ਆਪਿ ਹਦੂਰੀ ਜੀਉ ॥ ੩ ॥**

ਹੇ ਮੇਰੇ ਗੋਵਿੰਦਾ=ਭਾਈ ! ਹਰੀ ਰਾਮ ਨੇ ਆਤਮ=ਆਪਣਾ ਆਪ ਹੀ ਸਾਰੇ ਪਸਾਰਿਆ ਹੋਇਆ ਹੈ ਅਥਵਾ :--ਹਰੀ ਰਾਮ ਨੇ ਆਤਮ=ਆਪਣੇ ਤੋਂ ਹੀ ਸਾਰਾ ਜਗਤ ਪਸਾਰਿਆ ਹੈ, ਅਤੇ ਹਰੀ ਆਪ ਹੀ ਹਦੂਰੀ = ਨੇੜੇ ਹੋ ਕੇ ਸਾਰਿਆਂ ਦੇ ਕਰਮਾਂ ਨੂੰ ਵੇਖਦਾ ਹੈ ॥ ੩ ॥

**ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ**
**ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥**

ਹੇ ਮੇਰੇ ਗੋਵਿੰਦਾ—ਭਾਈ ! ਸਾਰਿਆਂ ਦੇ ਅੰਦਰ ਹਰੀ ਆਪ ਹੀ ਪਉਣੁ = ਪ੍ਰਾਣਾਂ ਰੂਪੀ ਵਾਜਾ ਹੋ ਰਿਹਾ ਹੈ, ਜਿਵੇਂ ਹਰੀ ਆਪ ਵਜਾਉਂਦਾ ਹੈ ਤਿਵੇਂ ਪ੍ਰਾਣਾਂ ਰੂਪੀ ਵਾਜਾ ਵਜਦਾ ਹੈ। ਕਿਉਂਕਿ ਪ੍ਰਾਣ ਆਪ ਜੜ੍ਹ ਹਨ ਇਨ੍ਹਾਂ ਪ੍ਰਾਣਾਂ ਵਿਚ ਪ੍ਰਭੂ ਦੀ ਕਲਾ ਹੈ ।

**ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ**
**ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥**

ਹੇ ਮੇਰੇ ਗੋਵਿੰਦਾ = ਭਾਈ ! ਜਿਸ ਪ੍ਰਭੂ ਦਾ ਨਾਮ ਨਿਧੀਆਂ ਦਾ ਖਜ਼ਾਨਾ ਹੈ ਉਹ ਹਿਰਦੇ ਅੰਦਰ ਵਸਦਾ ਹੈ, ਅਤੇ ਗੁਰ ਸ਼ਬਦੀਆਂ ਨੂੰ ਗੁਰ ਉਪਦੇਸ਼ ਕਰਕੇ ਉਹ ਹਰੀ ਪ੍ਰਭੂ ਗਾਜੈ = ਪਰਗਟ ਹੁੰਦਾ ਹੈ ।

**ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੇ ਜੀਉ॥**

ਹੇ ਮੇਰੇ ਗੋਵਿੰਦਾ—ਭਾਈ ! ਹਰੀ ਆਪ ਹੀ ਜਗਿਆਸੂ ਨੂੰ ਸਤਿਗੁਰਾਂ ਦੀ ਸ਼ਰਨ ਵਿਚ ਪਵਾਂਦਾ ਹੈ, ਅਤੇ ਹਰੀ ਆਪ ਹੀ ਭਗਤ ਜਨਾਂ ਦੀ ਲਜਿਆ ਰਖਦਾ ਹੈ।

**(ਪੰਨਾ ੧੭੫)**

**ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ**
**ਜਨ ਨਾਨਕ ਨਾਮ ਸਿਧਿ ਕਾਜੇ ਜੀਉ ॥੪॥੪॥੩੦॥੬੮॥**

ਹੇ ਮੇਰੇ ਗੋਵਿੰਦਾ—ਭਾਈ ! ਵਡਭਾਗੀ ਸੰਤਾਂ ਦੀ ਸਤਸੰਗਤਿ ਵਿਚ ਮਿਲਕੇ ਨਾਮ ਜਪ, ਗੁਰੂ ਜੀ ਕਥਨ ਕਰਦੇ ਹਨ—ਨਾਮ ਜਪਣ ਕਰਕੇ ਸੇਵਕ ਜਨ ਦੇ ਸਾਰੇ ਕਾਰਜ ਸਿਧਿ=ਪੂਰੇ ਹੋ ਜਾਂਦੇ ਹਨ ॥੪॥੪॥੩੦॥੬੮॥

**ਗਉੜੀ ਮਾਝ ਮਹਲਾ ੪ ॥**

**ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥**

ਮੈਨੂੰ ਹਰੀ ਨਾਮ ਜਪਣ ਦੀ ਬਿਰਹੁ—ਪ੍ਰੀਤੀ ਹਰੀ ਨੇ ਲਗਾਈ ਹੈ।

**ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥**

ਜੇਕਰ ਮੇਰਾ ਮਿਤਰ ਹਰੀ ਪ੍ਰਭੂ ਮਿਲ ਜਾਵੇ ਤਾਂ ਹੀ ਜੀਅ ਵਿਚ ਸੁਖ ਪ੍ਰਾਪਤ ਹੁੰਦਾ ਹੈ।

**ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥**

ਹੇ ਮੇਰੇ ਮਾਈ—ਭਾਈ ! ਮੈਂ ਹਰੀ ਪ੍ਰਭੂ ਜੀ ਨੂੰ ਵੇਖ ਕੇ ਹੀ ਜਿਊਂਦਾ ਹਾਂ।

**ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥**

ਹਰੀ ਦਾ ਨਾਮ ਹੀ ਮੇਰਾ ਸਖਾ=ਮਿਤਰ ਤੇ ਭਾਈ—ਭਰਾ ਹੈ ॥੧॥

**ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥**

ਹੇ ਸੰਤ ਜੀਉ ! ਮੇਰੇ ਹਰੀ ਪ੍ਰਭੂ ਜੀ ਕੇਰੇ=ਦੇ ਗੁਣ ਗਾਵਣਾ ਕਰੋ।

**ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥**

ਜਿਸ ਜੀਉ—ਜੀਵ ਦੇ ਸਾਰਿਆਂ ਤੋਂ ਵੱਡੇ ਉੱਤਮ ਭਾਗ ਹਨ, ਉਹ ਗੁਰਮੁਖ ਗੁਰਾਂ ਦੁਆਰੇ ਜੀਉ—ਦਿਲ ਲਗਾ ਕੇ ਨਾਮ ਨੂੰ ਜਪਦੇ ਹਨ।

**ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥**

ਹਰਿ ਹਰਿ ਨਾਮ ਹੀ ਮੇਰਾ ਜੀਉ—ਜੀਵਾਤਮਾ ਹੈ, ਅਤੇ ਹਰੀ ਦਾ ਨਾਮ ਹੀ ਮੇਰੇ ਪ੍ਰਾਨਾਂ ਦੇ ਜੀਉ—ਜਿਵਾਣ ਵਾਲਾ ਹੈ।

**ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥**

ਨਾਮ ਜਪਣ ਵਾਲੇ ਮਨੁੱਖ ਦਾ ਬਹੁੜਿ-ਮੁੜਕੇ "ਭਵਜਲ ਫੇਰੇ"-ਸੰਸਾਰ ਦੇ ਫੇਰੇ ਵਿਚ ਫਿਰਿ-ਫਿਰਨਾ ਨਹੀਂ ਹੁੰਦਾ ॥੨॥

**ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥**

ਮੇਰੇ ਮਨ ਤਨ ਵਿਚ ਏਹੋ ਚਾਉ-ਉਤਸ਼ਾਹ ਹੈ, ਮੈਂ ਹਰੀ ਪ੍ਰਭੂ ਨੂੰ ਕਿਸ ਤਰ੍ਹਾਂ ਵੇਖਾਂਗਾ ?

**ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥**

ਹੇ ਸੰਤੂ ਜੀਉ ! ਮੇਰੇ ਮਨ ਵਿਚ ਭਾਉ-ਪ੍ਰੇਮ ਲਗ ਰਿਹਾ ਹੈ ਮੈਨੂੰ ਹਰੀ ਨਾਲ ਮੇਲ ਦਿਓ ।

**ਗੁਰਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ॥ਵਡਭਾਗੀ ਜਪਿ ਨਾਉ ਜੀਉ॥੩॥**

ਗੁਰਾਂ ਦੇ ਉਪਦੇਸ਼ ਕਰਕੇ ਹੀ ਹਰੀ ਪ੍ਰੀਤਮ ਰਾਜਾ ਪ੍ਰਾਪਤ ਹੁੰਦਾ ਹੈ,
ਹੇ ਵਡਭਾਗੀ ਪੁਰਸ਼ਾ ! ਤੂੰ ਗੁਰ ਉਪਦੇਸ਼ ਦੁਆਰਾ ਨਾਮ ਨੂੰ ਜਪਣਾ ਕਰ ॥੩॥

**ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥**

ਗੋਬਿੰਦ ਪ੍ਰਭੂ ਦੇ ਮਿਲਣ ਦੀ ਮੇਰੇ ਮਨ ਤਨ ਵਿਚ ਵੱਡੀ ਆਸਾ ਲਗ ਰਹੀ ਹੈ ।

**ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥**

ਹੇ ਹਰੀ ਦੇ ਸੰਤ ਜੀਉ ! ਮੈਨੂੰ ਗੋਬਿੰਦ ਪ੍ਰਭੂ ਜੀ ਦੇ ਪਾਸਾ-ਨਾਲ ਮੇਲ ਦਿਓ ।

**ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥**

ਜਿਸ ਵੇਲੇ ਸਤਿਗੁਰਾਂ ਦੀ ਮਤਿ-ਸਿਖਿਆ ਨੇ ਸਦਾ ਹੀ ਜੀਉ-ਮਨ ਵਿਚ ਨਾਮ ਦਾ ਪ੍ਰਕਾਸ਼ ਕੀਤਾ ।
ਅਥਵਾ :-ਸਤਿਗੁਰਾਂ ਦੀ ਸਿਖਿਆ ਦੁਆਰੇ ਨਾਮ ਜਪਣ ਕਰਕੇ ਸਦਾ ਗਿਆਨ ਦਾ ਪ੍ਰਕਾਸ਼ ਹੋਇਆ ।

**ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥**

ਗੁਰੂ ਜੀ ਕਥਨ ਕਰਦੇ ਹਨ ਉਸ ਵੇਲੇ ਸੇਵਕ ਜਨ ਦੇ ਮਨ ਦੀ ਆਸਾ ਪੂਰਨ ਹੋ ਗਈ ॥੪॥

**ਗਉੜੀ ਮਾਝ ਮਹਲਾ ੪ ॥ ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥**

ਜੀਉ-ਹੇ ਭਾਈ ! ਮੇਰਾ ਮਨ ਨਾਮ ਦਾ ਬਿਰਹੀ-ਪ੍ਰੇਮੀ ਹੋ ਰਿਹਾ ਹੈ,
ਅਥਵਾ :-ਮੇਰਾ ਬਿਰਹੀ-ਪਿਆਰਾ ਨਾਮ ਮੈਨੂੰ ਮਿਲੇ ਤਾਂ ਹੀ ਮੈਂ ਜੀਵਾਂਗਾ ।

**ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥**

ਉਹ ਨਾਮ ਅੰਮ੍ਰਿਤ ਮੇਰੇ ਮਨ ਦੇ ਅੰਦਰ ਹੀ ਵਸਦਾ ਹੈ, ਪਰ ਗੁਰਾਂ ਦੀ ਸਿਖਿਆ ਦੁਆਰੇ ਹਰੀ ਨਾਮ ਅੰਮ੍ਰਿਤ ਨੂੰ ਲੀਵਾ-ਲਵਾਂਗਾ ।

**ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥**

ਜਿਸ ਨੇ ਆਪਣੇ ਮਨ ਨੂੰ ਹਰੀ ਰੰਗ ਵਿਚ ਰਤੜਾ-ਰੰਗ ਲਿਆ ਹੈ ਉਹ ਜੀਅ ਕਰਕੇ ਸਦਾ ਹੀ ਹਰੀ ਰਸ ਨੂੰ ਪੀਂਦਾ ਹੈ ।

**ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥**

ਉਸ ਨੇ ਮਨ ਵਿਚੋਂ ਹਰੀ ਨੂੰ ਪਾ ਲਿਆ ਹੈ ਇਸ ਕਰਕੇ ਉਹ ਜੀਵ ਸਦਾ ਹੀ ਜਿਉਂਦਾ ਹੈ ॥੧॥

**ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥**

ਮੇਰੇ ਮਨ ਤਨ ਦੇ ਵਿਚ ਹਰੀ ਦਾ ਪ੍ਰੇਮ ਰੂਪੀ ਬਾਣ ਲਗਾ—ਵੱਜਾ ਹੈ।

**ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥**

ਜੋ ਹਰੀ ਸੁਜਾਣੁ= ਚਤੁਰ ਪੁਰਖ ਹੈ ਓਹੀ ਮੇਰਾ ਪ੍ਰੀਤਮੁ—ਪਿਆਰਾ ਮਿਤ੍ਰ ਹੈ।
ਅਥਵਾ :—ਇਸ ਲੋਕ ਦਾ ਪ੍ਰੀਤਮ ਹੈ ਅਤੇ ਪ੍ਰਲੋਕ ਦਾ ਵੀ ਮਿਤ੍ਰ ਹੈ।

**ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥**

ਉਸ ਸੁਘੜ ਸੁਜਾਣ ਹਰੀ ਮਿਤ੍ਰ ਨਾਲ ਸੰਤ= ਸ਼ਾਂਤ ਆਤਮਾ ਗੁਰੂ ਹੀ ਮੇਲਦੇ ਹਨ, ਅਥਵਾ :—ਗੁਰੂ ਤੇ ਸੰਤ ਦੋਨੋਂ ਮੇਲਦੇ ਹਨ।

**ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥**

ਇਸ ਕਰਕੇ ਹਉ=ਮੈਂ ਨਾਮ ਦਾਤੇ ਗੁਰਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ।
ਅਥਵਾ :—ਮੈਂ ਵਾਹਿਗੁਰੂ ਨਾਮ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ ॥੨॥

**ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥**

ਜੋ ਹਰਿ ਹਰਿ ਇਸ ਲੋਕ ਦਾ ਸਜਣ ਹੈ, ਅਤੇ ਜੋ ਹਰੀ ਪ੍ਰਲੋਕ ਦਾ ਮਿਤ੍ਰ ਹੈ
ਉਸ ਹਰੀ ਮਿਤ੍ਰ ਨੂੰ ਹਉ× ਦਸਾਈ—ਮੈਂ ਪੁਛਦੀ ਹਾਂ।

**ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥**

ਹੇ ਸੰਤ ਜੀਉ ! ਹਰੀ ਦਾ ਪਤਾ ਦਸਣਾ ਕਰੋ, ਹਰੀ ਦੀ ਖੋਜ ਵਿਚ ਮੈਨੂੰ ਪਾਣਾ ਕਰੋ।
ਅਥਵਾ :—ਮੈਂ ਹਰੀ ਦੀ ਖੋਜ ਵਿਚ ਪਿਆ ਹੋਇਆ ਹਾਂ, ਮੈਨੂੰ ਹਰੀ ਦੀ ਪ੍ਰਾਪਤੀ ਦਾ ਰਸਤਾ ਦਸੋ

**ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥**

ਜੇਕਰ ਸਤਿਗੁਰੂ ਤੁਠੜਾ—ਪ੍ਰਸੰਨ ਹੋ ਕੇ ਦਸਣ ਤਾਂ ਹੀ ਇਹ ਜੀਵ ਹਰੀ ਨੂੰ ਪਾਂਦਾ ਹੈ।

**ਹਰਿ ਨਾਮੇ ਨਾਮਿ ਸਮਾਈ ਜੀਉ ॥੩॥**

ਹਰੀ ਨਾਮ ਜਪਣ ਕਰਕੇ ਹੀ ਨਾਮਿ=ਨਾਮੀ ਪਰਮੇਸ਼ਰ ਵਿਚ ਅਭੇਦਤਾ ਹੁੰਦੀ ਹੈ।੩।

**ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥**

ਹਰੀ ਦੇ ਬਿਰਹੁ=ਵਿਛੋੜੇ ਨੇ ਮੈਨੂੰ ਪ੍ਰੇਮ ਦੀ ਵੇਦਨ—ਪੀੜਾ ਲਾਈ ਹੈ।

**ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥**

ਮੇਰੀ ਪੂਰਨ ਸ਼ਰਧਾ ਵੇਖਕੇ ਗੁਰਾਂ ਨੇ ਮੇਰੇ ਮੂੰਹ ਵਿਚ ਨਾਮ ਅੰਮ੍ਰਿਤ ਦੀ ਬੂੰਦ ਪਾਈ ਹੈ।

**ਹਰਿ ਹੋਹੁ ਦਇਆਲੁ ਹਰਿਨਾਮੁ ਧਿਆਈ ਜੀਉ ॥**

ਹੇ ਹਰੀ ਸਰੂਪ ਗੁਰੋ ! ਆਪ ਦਿਆਲੂ ਹੋਵੋ ਜਿਸ ਤੇ ਮੈਂ ਹਰੀ ਨਾਮ ਨੂੰ ਧਿਆਵਾਂ।

**ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥**

ਗੁਰੂ ਜੀ ਕਥਨ ਕਰਦੇ ਹਨ ਜਗਿਆਸੂ ਆਖਦਾ ਹੈ ਅਜੇਹੀ ਕਿਰਪਾ ਕਰੋ ਜਿਸ ਤੇ ਮੈਂ ਹਰੀ ਰਸ ਨੂੰ ਪਾਣਾ ਕਰਾਂ ॥੪॥੬॥੨੦॥੧੮॥੩੨॥੭੦॥

## ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ॥

## ੧ ਓ ਸਤਿਗੁਰ ਪ੍ਰਸਾਦਿ ॥

## ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥

ਜਗਿਆਸੂ ਨੇ ਕਿਹਾ–ਹੇ ਸਤਿਗੁਰੋ ! ਮੈਨੂੰ ਇਹ ਗਲ ਪੁੱਛਣੀ ਭਾਈ ਹੈ, ਕਿ ਕਿਸ ਪ੍ਰਕਾਰ ਕੁਸਲੁ=ਸੁਖ ਪ੍ਰਾਪਤ ਹੁੰਦਾ ਹੈ।

## ਕਿਉ ਪਾਈਐ ਹਰਿ ਰਾਮ ਸਹਾਈ ॥ ੧ ॥ ਰਹਾਉ ॥

ਅਤੇ ਸਹਾਈ=ਸਹਾਇਤਾ ਕਰਨ ਵਾਲੇ ਰਾਮ ਨੂੰ ਕਿਸ ਵਜ੍ਹਾ ਨਾਲ ਪਾਣਾ ਕਰੀਏ ॥੧॥
ਇਨ੍ਹਾਂ ਦੋ ਪ੍ਰਸ਼ਨਾਂ ਦਾ ਉੱਤਰ ਅਖੀਰ ਤੇ ਦੇਣਗੇ, ਪਹਿਲੇ ਜਗਿਆਸੂ ਨੂੰ ਸਮਝਾਂਦੇ ਹਨ।

## ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥

ਇਹ ਮੇਰਾ ਘਰ ਹੈ, ਇਹ ਸਾਰੀ ਮਾਇਆ ਮੇਰੀ ਹੈ, ਇਹ ਮੇਰੇ ਆਪਣੇ ਹੀ ਉਚੇ ਮੰਦਰ ਬੜੇ ਸੁੰਦਰ ਛਾਇਆ=ਬਣਾਏ ਹੋਏ ਹਨ। ਅਥਵਾ :–ਘਰ ਵਿਚ ਸਾਰੀ ਮਾਇਆ ਮੇਰੀ ਆਪਣੀ ਹੈ, ਇਹ ਉਚੇ ਮੰਦਰ ਮੇਰੇ ਆਪਣੇ ਹਨ, ਅਤੇ ਸੁੰਦਰ ਛਾਂ ਵਾਲੇ ਬਗੀਚੇ ਵੀ ਮੇਰੇ ਆਪਣੇ ਹਨ, ਇਸਤਰ੍ਹਾਂ ਕਹਿਣ ਨਾਲ ਕੁਸਲੁ×ਨ=ਸੁਖ ਪ੍ਰਾਪਤ ਨਹੀਂ ਹੁੰਦਾ।

## ਝੂਠੇ ਲਾਲਚਿ ਜਨਮੁ ਗਵਾਇਆ ॥੧॥

ਝੂਠਿਆਂ ਪਦਾਰਥਾਂ ਦੇ ਲਾਲਚ ਵਿਚ ਲਗਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ ॥੧॥

(ਪੰਨਾ ੧੭੬)

## ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ ਨੇਬ ਖਵਾਸਾ ॥

ਜੋ ਪੁਰਸ਼ ਹਸਤੀ=ਹਾਥੀ, ਘੋੜੇ, ਲਸਕਰ=ਫੌਜਾਂ, ਜੋੜੇ=ਪੁਸ਼ਾਕੇ, ਨੇਬ=ਚੋਬਦਾਰ, ਖਵਾਸਾ=ਚੌਰ ਬਰਦਾਰ ਇਤਆਦਿਕ ਸਾਰਿਆਂ ਨੂੰ ਵੇਖਕੇ ਵਿਗਾਸਾ=ਖੁਸ਼ ਹੁੰਦਾ ਹੈ।

## ਗਲਿ ਜੇਵੜੀ ਹਉਮੈ ਕੇ ਫਾਸਾ ॥੨॥

ਇਸ ਲੋਕ ਵਿਚ ਤਾਂ ਉਸਦੇ ਗਲ ਵਿਚ ਹਉਮੈਂ ਦਾ ਫਾਹ ਹੈ, ਅਤੇ ਪ੍ਰਲੋਕ ਵਿਚ ਜਮਾਂ ਦੀ ਜੇਵੜੀ=ਫਾਹੀ ਪੈਂਦੀ ਹੈ। ਅਥਵਾ :–ਗਲ ਵਿਚ ਹੰਗਤਾ ਮਮਤਾ ਰੂਪੀ ਜੇਵੜੀ ਦੇ ਹੋਣ ਕਰਕੇ ਅੰਤ ਨੂੰ ਜਮਾਂ ਦੇ ਫਾਹ ਵਿਚ ਫਸਦਾ ਹੈ।

ਅਥਵਾ :–ਗਲ ਵਿਚ ਮੋਹ ਰੂਪ ਜੇਵੜੀ ਕਰਕੇ ਹਉਮੈ ਦੇ ਫਾਹ ਵਿਚ ਫਸ ਰਿਹਾ ਹੈ ॥੨॥

## ਰਾਜੁ ਕਮਾਵੈ ਦਹਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥

ਭਾਵੇਂ ਦਸੋ ਦਿਸਾਂ ਵਿਚ ਸਾਰੀ ਧਰਤੀ ਦਾ ਰਾਜ ਭਾਗ ਕਮਾਂਵਦਾ ਹੈ, ਅਤੇ-

ਬਹੁਤ ਇਸਤ੍ਰੀਆਂ ਨਾਲ ਭੋਗ ਬਿਲਾਸ ਕਰਦਾ ਹੋਇਆ ਸਭ ਤਰ੍ਹਾਂ ਦੇ ਰੰਗ+ਮਾਣੈ=ਅਨੰਦ ਭੋਗਦਾ ਹੈ। ਪਰ ਇਹ ਸਾਰੇ ਸੁਖ ਇਸ ਤਰ੍ਹਾਂ ਅਨਿੱਸਥਿਰ ਹਨ :-

## ਜਿਉ ਨਰਪਤਿ ਸੁਪਨੈ ਭੇਖਾਰੀ ॥੩॥

ਜਿਵੇਂ ਕੋਈ ਭੇਖਾਰੀ=ਮੰਗਤਾ (ਕੰਗਾਲ) ਸੁਪਨੇ ਵਿਚ ਨਰਪਤਿ=ਰਾਜਾ ਹੋ ਜਾਵੇ, ਤਾਂ ਉਸ ਦੇ ਸੁਪਨੇ ਵਿਚ ਰਾਜ ਭਾਗ ਦੇ ਸਾਰੇ ਸੁਖ ਕੁਝ ਸਮੇਂ ਲਈ ਭਰਮ ਮਾਤਰ ਹਨ ॥੩॥

## ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ ॥

ਕੁਸਲੁ=ਸੁਖ ਦਾ ਇਕ ਸਾਧਨ ਮੈਨੂੰ ਸਤਿਗੁਰਾਂ ਨੇ ਬਤਾਇਆ=ਦੱਸਿਆ ਹੈ। ਕਿ

## ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥

ਹਰੀ ਜੋ ਕੁਝ ਭੀ ਕਰਦਾ ਹੈ ਉਹ ਹਰਿ×ਕਿਆ=ਪਰਮੇਸ਼ਰ ਦਿਆਂ ਭਗਤਾਂ ਨੂੰ ਭਾਇਆ=ਚੰਗਾ ਲਗਾ ਹੈ। ਇਸ ਕਰਕੇ ਭਗਤਾਂ ਨੂੰ ਹਮੇਸ਼ਾ ਸੁਖ ਰਹਿੰਦਾ ਹੈ,

ਇਹ ਪਹਿਲੇ ਪ੍ਰਸ਼ਨ ਦਾ ਉਤਰ ਆਇਆ ਹੈ।

## ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥
## ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥

ਅੰਨਵੇਂ ਤੁਕਾਂ ਵਲ ਖਿਆਲ ਰਖਣਾ, ਪਹਿਲਾ ਪ੍ਰਸ਼ਨ ਸੀ :-ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ ਹੇ ਭਾਈ! ਸੁਖ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ? ਉੱਤਰ :-ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥ ਹੇ ਭਾਈ! ਇਸ ਪ੍ਰਕਾਰ ਦੀ ਵਿਧੀ ਸੇ ਅਰਥਾਤ ਭਾਣੇ ਦੇ ਮੰਨਣ ਨਾਲ ਸੁਖ ਪ੍ਰਾਪਤ ਹੁੰਦਾ ਹੈ।

ਦੂਜਾ ਪ੍ਰਸ਼ਨ ਸੀ :-ਕਿਉ ਪਾਈਐ ਹਰਿ ਰਾਮ ਸਹਾਈ?

ਉੱਤਰ :-ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥

ਗੁਰਮੁਖ ਜਨ ਹਉਮੈ ਦੇ ਮਾਰਨ ਵਿਚ ਸਮਾਇਆ ਰਹਿੰਦਾ ਹੈ।

ਅਥਵਾ :-ਹਉਮੈ ਨੂੰ ਮਾਰਕੇ ਪਰਮੇਸ਼ਰ ਵਿਚ ਸਮਾਇਆ ਹੈ ॥੪॥

## ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥੧॥

ਨੋਟ-ਇਸ ਸ਼ਬਦ ਦੀ ਸਮਾਪਤੀ ਪਰ ੭੧ ਅੰਕ ਹੋਣਾ ਚਾਹੀਦਾ ਹੈ ਏਹ ੨੦੦ ਪੰਨੇ ਤਕ ਅੰਕ ਗਲਤ ਛਪਦਾ ਗਿਆ ਹੈ ੧੭੪ ਦੀ ਜਗ੍ਹਾਂ ੧੭੫ ਚਾਹੀਦਾ ਹੈ।

ਇਉ=ਇਸ ਤਰ੍ਹਾਂ ਅਰਥਾਤ ਹਉਮੈ ਦੇ ਮਾਰਨ ਨਾਲ ਸਹਾਇਤਾ ਕਰਨ ਵਾਲਾ ਹਰੀ ਰਾਮ ਪਾਈਦਾ ਹੈ ॥੧॥ ਰਹਾਉ ਦੂਜਾ ॥ ਇਹ ਦੋ ਤੁਕਾਂ ਪਉੜੀ ਦੀ ਗਿਣਤੀ ਵਿਚ ਨਹੀਂ, ਸਗੋਂ ਪ੍ਰਸ਼ਨਾਂ ਦੇ ਉੱਤਰ ਵਿਚ ਦੋ ਪੰਕਤੀਆਂ ਲਿਖੀਆਂ ਹਨ ਇਸ ਕਰਕੇ "ਰਹਾਉ ਦੂਜਾ" ਲਿਖਿਆ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥ ਜਾ ਜਲਿ ਥਲਿ ਮਹੀਅਲਿ ਰਵਿਆ ਸੋਈ॥**

ਜਾਂ ਉਹ ਪਰਮੇਸ਼ਰ ਜਲਾਂ ਵਿਚ ਥਲਾਂ ਵਿਚ ਮਹੀ—ਪ੍ਰਿਥਵੀ, ਅਲਿ—ਅਕਾਸ਼ਾਂ ਵਿਚ ਰਵ ਰਿਹਾ ਹੈ ਤਾਂ ਕਿਸ ਵਾਸਤੇ ਭ੍ਰਮਣਾ ਹੈ ਅਤੇ ਭਰਮ ਕਿਸ ਵਸਤੂ ਦਾ ਹੁੰਦਾ ਹੈ, ਅਰਥਾਤ ਕੋਈ ਨਹੀਂ ਹੁੰਦਾ।

**ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥**

ਇਸ ਭੇਦ ਨੂੰ ਸਮਝਕੇ ਗੁਰਮੁਖ ਜਮਾਂ ਦੇ ਦੁਖਾਂ ਤੋਂ ਉਬਰੇ—ਬਚ ਗਏ ਹਨ, ਅਤੇ ਮਨਮੁਖਾਂ ਨੇ ਇਸ ਭੇਦ ਨੂੰ ਨ ਸਮਝਦਿਆਂ ਹੋਇਆਂ ਆਪਣੀ ਪਤਿ—ਇਜ਼ਤ ਗੁਆ ਲਈ ਹੈ ॥੧॥

**ਜਿਸੁ ਰਾਖੈ ਆਪਿ ਰਾਮੁ ਦਇਆਰਾ ॥**

**ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ਰਹਾਉ॥**

ਜਿਸ ਨੂੰ ਦਿਆਲੂ ਸੁਭਾ ਵਾਲਾ ਰਾਮ ਆਪ ਹੱਥ ਦੇ ਕੇ ਰਖਦਾ ਹੈ।
ਉਸਦੇ ਬਰਾਬਰ ਪਹੁੰਚਣ ਵਾਲਾ ਦੂਜਾ ਹੋਰ ਕੋਈ ਨਹੀਂ ਹੈ ॥੧॥

**ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥**

ਜਦ ਕਿ ਸਾਰਿਆਂ ਵਿਚ ਇਕ ਬਿਅੰਤ ਪ੍ਰਭੂ ਵਰਤ ਰਿਹਾ ਹੈ। ਤਾਂ ਤੂੰ ਅਚਿੰਤਾ—ਬੇਫਿਕਰ ਹੋ ਕੇ ਸੁਖ ਦੀ ਨੀਂਦ ਵਿਚ ਸੌਂ ਜਾ।

**ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥ ਮਨਮੁਖ ਮੁਏ ਜਿਨ ਦੂਜੀ ਪਿਆਸਾ ॥**

ਕਿਉਂ ਕਿ— ਜੋ ਕੁਝ ਵਰਤ ਰਿਹਾ ਹੈ ਉਹ ਆਪ ਸਭ ਕੁਝ ਜਾਣਦਾ ਹੈ ॥੨॥
ਜਿਨ੍ਹਾਂ ਮਨਮੁਖਾਂ ਨੂੰ ਦੂਜੀ—ਮਾਇਆ ਦੀ ਪਿਆਸਾ—ਤਰੇਹ ਭਾਵ ਤ੍ਰਿਸ਼ਨਾ ਲਗ ਰਹੀ ਹੈ ਉਹ ਨਿਸਫਲ ਹੀ ਮਰਦੇ ਹਨ।

**ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥ ਜੈਸਾ ਬੀਜਹਿ ਤੈਸਾ ਖਾਸਾ ॥੩॥**

ਕਿਰਤਿ—ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਧੁਰ ਤੋਂ ਲਿਖਿਆ ਹੋਇਆ ਹੈ ਇਸ ਕਰਕੇ ਉਹ ਮਨਮੁਖ ਬਹੁਤੀਆਂ ਜੂਨੀਆਂ ਵਿਚ ਭਵਹਿ—ਭੌਂਦੇ ਹਨ।
ਇਹ ਨਿਯਮ ਹੈ ਜੈਸਾ ਬੀਜੇਗਾ ਤੈਸਾ ਫਲ ਖਾਸਾ—ਖਾਵੇਗਾ ॥੩॥

**ਦੇਖਿ ਦਰਸੁ ਮਨਿ ਭਇਆ ਵਿਗਾਸਾ ॥**

**ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥**

ਗੁਰਾਂ ਦਾ ਦਰਸ਼ਨ ਦੇਖਦਿਆਂ ਹੀ ਮਨ ਵਿਚ ਵਿਗਾਸਾ—ਅਨੰਦ ਹੋ ਗਿਆ ਹੈ।

ਗੁਰਾਂ ਦੀ ਕਿਰਪਾ ਨਾਲ ਸਾਰਿਆਂ ਵਿਚ ਬ੍ਰਹਮ ਦਾ ਹੀ ਪ੍ਰਕਾਸ਼ ਨਦਰੀ=ਨਿਗਾਹ ਆਇਆ ਹੈ।

## ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥

ਗੁਰੂ ਜੀ ਕਥਨ ਕਰਦੇ ਹਨ–ਮੈਂ ਸੇਵਕ ਜਨ ਦੀ ਹਰੀ ਨੇ ਹਰ ਇਕ ਆਸਾ ਪੂਰਨ ਕਰ ਦਿੱਤੀ ਹੈ।

## ਗਉੜੀ ਗੁਆਰੇਰੀ ਮਹਲਾ ੫ ॥

## ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥

ਪਰਮੇਸ਼ਰ ਤੋਂ ਭੁਲਣ ਕਰਕੇ ਕਈ ਜਨਮ ਕੀੜਿਆਂ ਦੇ ਅਤੇ ਪਤੰਗਿਆਂ ਦੇ ਹੋਏ ਹਨ। ਕਈ ਜਨਮ ਗਜ=ਹਾਥੀਆਂ ਦੇ ਹੋਏ, ਕਈ ਜਨਮ ਮੀਨ–ਮਛੀਆਂ ਦੇ ਹੋਏ, ਕਈ ਜਨਮ ਕੁਰੰਗਾ=ਹਰਨ ਦੇ ਹੋਏ।

## ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥

ਕਈ ਜਨਮ ਪੰਛੀਆਂ ਦੇ ਹੋਏ, ਅਤੇ ਕਈ ਜਨਮ ਸੱਪ ਦੇ ਹੋਏ। ਕਈ ਜਨਮ ਹੈ+ਵਰ = ਸਰੇਸ਼ਟ ਘੋੜਿਆਂ ਦੇ ਹੋਏ, ਅਤੇ ਕਈ ਜਨਮਾਂ ਵਿਚ ਬ੍ਰਿਖ–ਬਲਦ ਹੋ ਕੇ ਰਥਾਂ ਅੱਗੇ, ਯਾਂ ਗੱਡਿਆਂ ਅੱਗੇ ਜੋਇਓ=ਜੋੜੇ ਗਏ ॥ ੧ ॥

## ਮਿਲੁ ਜਗਦੀਸ ਮਿਲਨ ਕੀ ਬਰੀਆ ॥
## ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥

ਹੇ ਭਾਈ ! ਹੁਣ ਤਾਂ ਜਗਤ ਦੇ ਮਾਲਕ ਪਰਮੇਸ਼ਰ ਨਾਲੇ ਮਿਲ, ਕਿਉਂਕਿ ਉਸ ਪਰਮੇਸਰ ਨਾਲ ਮਿਲਣ ਦੀ ਏਹੋ ਮਨੁੱਖਾ ਦੇਹ ਵਾਰੀ ਹੈ। ਚਿਰੰਕਾਲ–ਬਹੁਤ ਚਿਰ ਪਿਛੋਂ ਤੈਨੂੰ ਇਹ ਮਨੁੱਖਾ ਦੇਹ ਸੰਜਰੀਆ=ਪ੍ਰਾਪਤ ਹੋਈ ਹੈ ॥੧॥ਰਹਾਉ॥

## ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥

ਕਈ ਜਨਮ ਤੂੰ ਗਿਰਿ=ਪ੍ਰਬਤਾਂ ਦੀ ਸੈਲ ਕਰਦਾ ਰਿਹਾ ਹੈਂ,

ਅਥਵਾ :–ਸੈਲ=ਭਾਰੀ ਪਰਬਤ ਤੈਨੂੰ ਬਨਾਣਾ ਕੀਤਾ ਹੈ,

ਅਥਵਾ :–ਕਈ ਜਨਮ ਤੈਨੂੰ ਸੈਲ=ਖੁਸ਼ਕ ਪਥਰ ਕੀਤਾ, ਅਤੇ

ਕਈ ਜਨਮ ਤੈਨੂੰ ਗਿਰਿ×ਕਰਿਆ = ਝਰਨਿਆਂ ਵਾਲੇ ਅਰਥਾਤ ਪਾਣੀ ਨਿਕਲਣ ਵਾਲਾ ਪਥਰ ਕੀਤਾ ਹੈ। ਫਿਰ ਕਈ ਜਨਮ ਤੂੰ ਮਾਂ ਦੇ ਗਰਭ ਚੋਂ ਹਿਰਿ×ਖਰਿਆ = ਛਣਦਾ ਰਿਹਾ ਹੈਂ। ਅਥਵਾ :–ਕਈ ਜਨਮ ਤੂੰ ਮਾਂ ਦੇ ਗਰਭ ਚੋਂ ਛੇ ਸਤ ਮਹੀਨਿਆਂ ਦਾ ਹੋ ਕੇ ਹਿਰਿ = ਡਿਗਦਾ ਰਿਹਾ ਹੈਂ ਅਤੇ ਕਈ ਵਾਰ ਤੂੰ ਮਾਂ ਦੇ ਗਰਭ ਚੋਂ ਦੋ ਜਾਂ ਤਿੰਨ ਮਹੀਨਿਆਂ ਦਾ ਹੋ ਕੇ ਖਰਿਆ = ਨਿਕਲਦਾ ਹੈਂ।

**ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥**

ਕਈ ਜਨਮ ਸਾਖ = ਖੇਤੀ ਰੂਪ ਕਰਕੇ ਪੈਦਾ ਕੀਤਾ ਗਿਆ ਸੈਂ। ਇਤਿਆਦਿਕ ਚੁਰਾਸੀ ਲਖ ਜੂਨੀਆਂ ਵਿਚ ਭੁਆਇਆ ਗਿਆ ਹੈਂ। ਅਥਵਾ :–ਚੁਰਾਸੀ ਲਖ ਜੂਨੀਆਂ ਵਿਚ ਭਰਮ ਕਰਕੇ ਹੁਣ ਤੂੰ ਮਨੁੱਖਾ ਜਨਮ ਵਿਚ ਆਇਆ ਹੈਂ ॥ ੨ ॥

**ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥**

ਹੁਣ ਮਨੁੱਖ ਜਨਮ ਪ੍ਰਾਪਤ ਹੋਇਆ ਹੈ, ਇਸ ਕਰ ਕੇ ਤੂੰ ਸਤਸੰਗਤਿ ਕਰ । ਸੰਤਾਂ ਦੀ ਸੇਵਾ ਕਰਕੇ ਗੁਰਸਿਖਿਆ ਲੈ ਕੇ ਹਰਿ ਹਰਿ ਨਾਮ ਭਜਨਾ ਕਰ ।

**ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥੩॥**

ਵਿਦਿਆ ਦੇ ਮਾਨੁ = ਹੰਕਾਰ ਨੂੰ, ਝੂਠ ਨੂੰ, ਅਤੇ ਜਾਤੀ ਦੇ ਅਭਿਮਾਨੁ = ਹੰਕਾਰ ਨੂੰ ਤਿਆਗ ਦੇ, ਜੇ ਤੂੰ ਜੀਵਤ ਭਾ ਤੋਂ ਮਰੇਂਗਾ ਤਾਂ ਹੀ ਪ੍ਰਲੋਕ ਦਰਗਾਹ ਵਿਚ ਪ੍ਰਮਾਣੀਕ ਹੋਵੇਂਗਾ ॥੩॥

**ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥**

ਹੇ ਪਰਮੇਸ਼ਰ ! ਜੋ ਕੁਝ ਹੋ ਰਿਹਾ ਹੈ ਉਹ ਤੇਰੇ ਹੁਕਮ ਨਾਲ ਹੋ ਰਿਹਾ ਹੈ। ਤੇਰੇ ਬਿਨਾਂ ਹੋਰ ਕੋਈ ਦੂਜਾ ਕਰਨੇ ਦੇ ਜੋਗੁ = ਲਾਇਕ ਨਹੀਂ ।

ਅਥਵਾ :–ਹੇ ਪੁਰਸ਼ਾ ! ਜੋ ਕੁਝ ਵੀ ਵਿਗਾੜ ਹੋਇਆ ਹੈ ਉਹ ਤੇਰੇ ਪਾਸੋਂ ਹੀ ਹੋਇਆ ਹੈ । ਕਿਉਂਕਿ ਤੇਰਾ ਵਿਗਾੜ ਹੋਰ ਕੋਈ ਦੂਜਾ ਕਰਨੇ ਜੋਗ ਨਹੀਂ ਹੈ ।

**ਤਾ ਮਿਲੀਐ ਜਾ ਲੈਹਿ ਮਿਲਾਇ ॥**
**ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥**

ਜਾਂ ਪ੍ਰਭੂ ਕਿਰਪਾ ਕਰਕੇ ਮਿਲਾ ਲਵੇ ਤਾਂ ਹੀ ਉਸ ਨਾਲ ਮਿਲਾਪ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਹਰਿ ਹਰਿ ਦੇ ਗੁਣ ਗਾਣਾ ਕਰ, ਤਾਂ ਉਹ ਪ੍ਰਭੂ ਆਪਣੇ ਨਾਲ ਮਿਲਾਂਦਾ ਹੈ ॥੪॥੩ ।੭੨॥

**ਗਉੜੀ ਗੁਆਰੇਰੀ ਮਹਲਾ ੫ ॥**

**ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਕਾਮੁ ॥**

ਹੇ ਭਾਈ ! ਇਸ ਕਰਮ ਭੂਮਿ = ਭਾਰਥ ਖੰਡ ਦੀ ਭੂਮੀ ਵਿਚ ਰਹਿ ਕੇ,

ਅਥਵਾ :–ਮਨੁੱਖਾ ਦੇਹ ਰੂਪੀ ਕਰਮ ਭੂਮੀ ਵਿਚ ਨਾਮ ਰੂਪੀ ਬੀਜ ਨੂੰ ਬੀਜਣਾ ਕਰ, ਅਰਥਾਤ ਸਤਿਨਾਮੁ ਦਾ ਚਿੰਤਨ ਕਰ। ਤਾਂ ਤੁਹਾਡਾ ਕੰਮ ਪੂਰਾ ਹੋਵੇਗਾ ।

**ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥**

ਜੇ ਤੂੰ ਨਿਤਾਪ੍ਰਤੀ ਜਾਸ = ਜਸਦਾਇਕ ਹਰਿ ਹਰਿ ਦੇ ਗੁਣਾਂ ਨੂੰ ਗਾਵੇਂਗਾ। ਤਾਂ ਗਿਆਨ

ਫਲ ਨੂੰ ਪਾਵੇਂਗਾ, ਅਤੇ ਤੇਰੇ ਸਿਰ ਤੋਂ ਜਮਾਂ ਦਾ ਤ੍ਰਾਸ—ਡਰ ਮਿਟ ਜਾਵੇਗਾ ॥੧॥

**ਹਰਿ ਹਰਿ ਨਾਮੁ ਅੰਤਰਿ ਉਰਿਧਾਰਿ॥ਸੀਘਰ ਕਾਰਜ ਲੇਹੁ ਸਵਾਰਿ॥੧॥ਰਹਾਉ॥**

ਹਿਰਦੇ ਅੰਦਰ ਹਰਿ ਹਰਿ ਨਾਮ ਨੂੰ ਧਾਰ ਕੇ ਤੂੰ ਆਪਣੇ ਕਾਰਜ ਨੂੰ ਸੀਘਰ—ਜਲਦੀ ਸਵਾਰ ਲੈ।

**ਆਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾ ਤੂੰ ਦਰਗਹ ਪਾਵਹਿ ਮਾਨੁ ॥**

ਸਾਵਧਾਨ—ਤਕੜਾ ਹੋ ਕੇ ਆਪਣੇ ਮਾਲਕ ਪ੍ਰਭੂ ਨਾਲ ਪ੍ਰੀਤੀ ਕਰ,
ਤਾਂ ਹੀ ਤੂੰ ਪ੍ਰਲੋਕ ਦਰਗਾਹ ਵਿਚ ਮਾਨੁ—ਆਦਰ ਪਾਵੇਂਗਾ।

(ਪੰਨਾ ੧੭੭)

**ਉਕਤਿ ਸਿਆਣਪ ਸਗਲੀ ਤਿਆਗੁ॥ ਸੰਤ ਜਨਾ ਕੀ ਚਰਣੀ ਲਾਗੁ ॥੨॥**

ਬਾਣੀ ਦੀ ਉਕਤਿ—ਜੁਗਤੀ, ਤੇ ਬੁਧੀ ਦੀ ਸਿਆਣਪ ਸਾਰੀ ਛੱਡ ਕੇ,
ਸੰਤ ਜਨਾ—ਪੂਰਨ ਮਹਾਂ ਪੁਰਸ਼ਾਂ ਦੀ ਚਰਣੀ ਲਗਣਾ ਕਰ ॥੨॥

**ਸਰਬ ਜੀਅ ਹਹਿ ਜਾਕੈ ਹਾਥਿ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥**

ਸਾਰੇ ਜੀਵ ਜਿਸ ਪ੍ਰਭੂ ਦੇ ਹੱਥ ਵਿਚ ਭਾਵ ਅਧੀਨਤਾ ਵਿਚ ਹਨ, ਅਤੇ ਜੋ ਸਾਰਿਆਂ ਦੇ ਨਾਲ ਰਹਿੰਦਾ ਹੋਇਆ ਕਦੇ ਵੀ ਵਿਛੜਦਾ ਨਹੀਂ।

**ਉਪਾਵ ਛੋਡਿ ਗਹੁ ਤਿਸਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥**

ਹੋਰ ਸਾਰੇ ਉਪਾਵ ਛਡ ਕੇ ਉਸਦੀ ਓਟ ਗਹੁ—ਗ੍ਰਹਿਣ ਕਰ, ਤਾਂ ਇਕ ਨਿਮਖ ਦੇ ਵਿਚ ਭਾਵ ਅੱਖ ਦੇ ਪਲਕਾਰੇ ਵਿਚ ਤੇਰਾ ਛੁਟਕਾਰਾ ਹੋ ਜਾਵੇਗਾ ॥੩॥

**ਸਦਾ ਨਿਕਟਿ ਕਰਿ ਤਿਸਨੋ ਜਾਣੁ ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥**

ਉਸ ਪ੍ਰਮਾਤਮਾ ਨੂੰ ਸਦਾ ਨੇੜੇ ਕਰਕੇ ਜਾਨਣਾ ਕਰ, ਅਤੇ ਪਰਮੇਸ਼ਰ ਦੀ ਆਗਿਆ ਨੂੰ ਸਚ ਕਰਕੇ ਮੰਨਣਾ ਕਰ।

**ਗੁਰ ਕੇ ਬਚਨਿ ਮਿਟਾਵਹੁ ਆਪੁ ॥**
**ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥**

ਗੁਰਾਂ ਦੇ ਬਚਨਿ—ਉਪਦੇਸ਼ ਦੁਆਰਾ ਆਪੁ—ਆਪਾ ਭਾ ਹੰਕਾਰ ਨੂੰ ਮਿਟਾਣਾ ਕਰ, ਗੁਰੂ ਜੀ ਕਥਨ ਕਰਦੇ ਹਨ—ਹਰਿ ਹਰਿ ਨਾਮ ਜਪ ਨੂੰ ਜਪਣਾ ਕਰ ॥੪॥੪॥੭੩॥

**ਗਉੜੀ ਗੁਆਰੇਰੀ ਮਹਲਾ ੫ ॥**

**ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥**

ਗੁਰਾਂ ਦਾ ਉਚਾਰਿਆ ਹੋਇਆ ਬਚਨ ਸਦਾ ਅਬਿਨਾਸੀ—ਨਾਸ ਤੋਂ ਰਹਿਤ ਹੈ,

ਅਥਵਾ :—ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਕਰਨ ਵਾਲਾ ਹੈ।

ਗੁਰਾਂ ਦੇ ਬਚਨਿ—ਉਪਦੇਸ਼ ਕਰਕੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

**ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥**

ਗੁਰਾਂ ਦਾ ਉਪਦੇਸ਼ ਹੀ ਜੀਵ ਦੇ ਅੰਗ ਸੰਗ ਹੋ ਕੇ ਸਹਾਇਤਾ ਕਰਦਾ ਹੈ।

ਗੁਰਾਂ ਦੇ ਬਚਨਿ—ਉਪਦੇਸ਼ ਕਰਕੇ ਜੀਵ ਰਾਮ ਦੇ ਰੰਗਿ—ਪ੍ਰੇਮ ਵਿਚ ਰਚ ਜਾਂਦਾ ਹੈ ॥੧॥

**ਜੋ ਗੁਰਿ ਦੀਆ ਸੁ ਮਨ ਕੈ ਕਾਮਿ॥ਸੰਤ ਕਾ ਕੀਆ ਸਤਿ ਕਰਿ ਮਾਨਿ॥੧॥ਰਹਾਉ॥**

ਗੁਰਾਂ ਨੇ ਜੋ ਉਪਦੇਸ਼ ਦੇਣਾ ਕੀਤਾ ਹੈ ਉਹ ਮਨ ਦੇ ਕੰਮ ਆਉਣ ਵਾਲਾ ਹੈ,

ਸੰਤ—ਸ਼ਾਂਤ ਆਤਮਾ ਗੁਰਾਂ ਦਾ ਉਚਾਰਨ ਕੀਤਾ ਹੋਇਆ ਉਪਦੇਸ਼ ਸਤਿ—ਸਚਾ ਕਰਕੇ ਮੰਨ ਲੈ।

**ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥**

ਗੁਰਾਂ ਦਾ ਬਚਨੁ—ਉਪਦੇਸ਼ ਅਟੱਲ ਹੈ ਤੇ ਅਛੇਦ—ਕਟਨੇ ਤੋਂ ਰਹਿਤ ਹੈ।

ਅਥਵਾ :—ਗੁਰਾਂ ਦਾ ਉਪਦੇਸ਼ ਅਟੱਲ-ਅਛੇਦ ਪ੍ਰਮਾਤਮਾ ਦੀ ਪ੍ਰਾਪਤੀ ਦੇ ਕਰਨ ਵਾਲਾ ਹੈ,

ਗੁਰਾਂ ਦੇ ਬਚਨਿ—ਉਪਦੇਸ਼ ਕਰਕੇ· ਭੇਦ ਭਰਮ, ਕਰਤੱਤ ਭਰਮ, ਪੁਨ ਸੰਗ ਭਰਮ ਵਿਕਾਰ।

ਬ੍ਰਹਮ ਇਤਰ ਜਗ ਸਤ ਹੈ ਪਾਂਚੋ ਭਰਮ ਸੰਸਾਰ।

ਇਤਿਆਦਿਕ ਸਾਰੇ ਭਰਮ ਨਵਿਰਤ ਹੋ ਜਾਂਦੇ ਹਨ।

**ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥**

ਗੁਰਾਂ ਦਾ ਬਚਨੁ = ਉਪਦੇਸ਼ ਕਿਸੇ ਤਰਫ਼ ਨਿਸਫਲ ਨਹੀਂ ਜਾਂਦਾ, ਹਰ ਵੇਲੇ ਜੀਵ ਦੇ ਅੰਗ ਸੰਗ ਰਹਿੰਦਾ ਹੈ ॥ ੨ ॥

ਅਥਵਾ :—ਗੁਰ ਉਪਦੇਸ਼ ਦੇ ਮਨਨ ਕਰਨ ਵਾਲਾ ਪੁਰਸ਼ ਕਿਸੇ ਜੂਨ ਵਿਚ ਨਹੀਂ ਜਾਂਦਾ।

ਗੁਰਾਂ ਦੇ ਉਪਦੇਸ਼ ਕਰਕੇ ਹੀ ਹਰੀ ਦੇ ਗੁਣ ਗਾਏ ਜਾਂਦੇ ਹਨ।

**ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥**

ਗੁਰਾਂ ਦਾ ਬਚਨੁ—ਉਪਦੇਸ਼ ਜੀਵ ਦੇ ਨਾਲ ਜਾਂਦਾ ਹੈ।

ਗੁਰਾਂ ਦਾ ਉਪਦੇਸ਼ ਹੀ ਅਨਾਥ—ਗਰੀਬਾਂ ਦਾ ਨਾਥ = ਸੁਆਮੀ ਹੈ।

**ਗੁਰ ਕੈ ਬਚਨਿ ਨਰਕਿ ਨ ਪਵੈ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥**

ਗੁਰਾਂ ਦੇ ਉਪਦੇਸ਼ ਪ੍ਰਾਪਤ ਹੋਣ ਕਰਕੇ ਨਰਕਾਂ ਵਿਚ ਨਹੀਂ ਪੈਂਦਾ।

ਗੁਰਾਂ ਦਾ ਉਪਦੇਸ਼ ਕਰਕੇ ਰਸਨਾ = ਜੀਭ ਨਾਲ ਨਾਮ ਅੰਮ੍ਰਿਤ ਨੂੰ ਰਵੈ = ਉਚਾਰਦਾ ਹੈ ॥੩॥

**ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥**

ਗੁਰਾਂ ਦਾ ਉਪਦੇਸ਼ ਪ੍ਰਾਪਤ ਹੋਣ ਕਰਕੇ ਸਾਰੇ ਸੰਸਾਰ ਵਿਚ ਜੀਵ ਪਰਗਟ ਹੋ ਜਾਂਦਾ ਹੈ।

ਗੁਰਾਂ ਦਾ ਉਪਦੇਸ਼ ਹੋਣ ਕਰਕੇ ਕਦੇ ਹਾਰ ਨਹੀਂ ਆਉਂਦੀ।

**ਜਿਸੁ ਜਨ ਹੋਇ ਆਪਿ ਕ੍ਰਿਪਾਲ ॥ ਨਾਨਕ ਸਤਿਗੁਰ ਸਦਾ ਦਇਆਲ॥੪॥੫॥੭੪॥**

ਜਿਸ ਪੁਰਸ਼ ਉੱਤੇ ਪ੍ਰਭੂ ਆਪ ਕਿਰਪਾਲੂ ਹੁੰਦਾ ਹੈ, ਗੁਰੂ ਜੀ ਕਥਨ ਕਰਦੇ ਹਨ—ਉਸ ਉਤੇ ਸਤਿਗੁਰ ਦੇਵ ਜੀ ਸਦਾ ਦਿਆਲੂ ਹੁੰਦੇ ਹਨ ॥੪॥੫॥੭੪॥

## ਗਉੜੀ ਗੁਆਰੇਰੀ ਮਹਲਾ ੫ ॥

**ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥**

ਜਿਸ ਪਰਮੇਸ਼ਰ ਨੇ ਪੰਜਾਂ ਤੱਤਾਂ ਰੂਪੀ ਮਿੱਟੀ ਤੋਂ ਅਮੋਲਕ ਰਤਨ ਰੂਪ ਮਨੁੱਖਾ ਜਨਮ ਪੈਦਾ ਕੀਤਾ ਹੈ। ਪੁਨਾ ਜਿਸ ਪਰਮੇਸ਼ਰ ਨੇ ਆਪਣੇ ਜਤਨ ਕਰਕੇ ਜੀਵ ਨੂੰ ਮਾਂ ਦੇ ਗਰਭ ਵਿਚ ਰਖਣਾ ਕੀਤਾ ਹੈ। ਅਥਵਾ :—ਜਿਸ ਪਰਮੇਸ਼ਰ ਨੇ ਮਾਂ ਦੇ ਗਰਭ ਵਿਚ ਹੱਥ ਦੇ ਕੇ ਰਖਿਆ ਹੈ, ਹੇ ਪੁਰਸ਼ਾ ! ਤੂੰ ਉਸ ਦੀ ਪ੍ਰਾਪਤੀ ਦਾ ਜਤਨ ਕਰ।

**ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥**

ਜਿਸ ਪਰਮੇਸ਼ਰ ਨੇ ਸੋਭਾ ਤੇ ਵਡਿਆਈ ਦਿੱਤੀ ਹੈ। ਉਸੇ ਪ੍ਰਭੂ ਨੂੰ ਅੱਠੇ ਪਹਿਰ ਭਾਵ ਰਾਤ ਦਿਨ ਧਿਆਉਣਾ ਕਰ ॥੧॥

**ਰਮਈਆ ਰੇਨੁ ਸਾਧ ਜਨ ਪਾਵਉ ॥**

**ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ਰਹਾਉ॥**

ਪਰਮੇਸ਼ਰ ਦੇ ਪਿਆਰੇ ਸੰਤ ਜਨਾਂ ਦੀ ਚਰਨ ਧੂੜ ਪਾਨਾ ਕਰੋ। ਅਤੇ ਗੁਰਾਂ ਨਾਲ ਮਿਲ ਕੇ ਆਪਣੇ ਮਾਲਕ ਪਰਮੇਸ਼ਰ ਨੂੰ ਧਿਆਉਣਾ ਕਰੋ ॥ ੧ ॥

**ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥**

ਜਿਸ ਪਰਮੇਸ਼ਰ ਨੇ ਮੂੜ=ਮੂਰਖ ਤੋਂ ਬਕਤਾ=ਵਕਤਾ ਭਾਵ ਪੰਡਿਤ ਕਰ ਦਿੱਤਾ ਹੈ।
ਜਿਸ ਪਰਮੇਸ਼ਰ ਨੇ ਬੇਸੁਰਤ=ਅਗਿਆਤ ਤੋਂ ਸੁਰਤਾ—ਗਿਆਤ ਗੇਯ ਕਰ ਦਿੱਤਾ ਹੈ।
ਅਰਥਾਤ ਬੇਸਮਝ ਤੋਂ ਸਮਝ ਵਾਲਾ ਕਰ ਦਿੱਤਾ ਹੈ।

**ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥**

ਜਿਸ ਪਰਮੇਸ਼ਰ ਦੀ ਪਰਸਾਦਿ=ਕਿਰਪਾ ਨਾਲ ਨੌਂ ਨਿਧੀ ਪਾਈਦੀ ਹੈ।
ਉਹ ਪ੍ਰਭੂ ਸਾਡੇ ਮਨ ਤੋਂ ਬਿਸਰਤ×ਨਾਹੀ—ਭੁਲਦਾ ਨਹੀਂ ਹੈ ॥੨॥

**ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥**

ਜਿਸ ਪਰਮੇਸ਼ਰ ਨੇ ਨਿਥਾਵੇ ਨੂੰ ਪ੍ਰਤੱਖ ਥਾਂ, ਵਾ:—ਸਰੂਪ ਥਾਂ ਦਿੱਤਾ ਹੈ।
ਜਿਸ ਪਰਮੇਸ਼ਰ ਨੇ ਨਿਮਾਨੇ ਨੂੰ ਮਾਣ ਦੇਣਾ ਕੀਤਾ ਹੈ।

**ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥**

ਜਿਸ ਪ੍ਰਭੂ ਨੇ ਸਾਰਿਆਂ ਦੀ ਆਸਾ ਪੂਰਨ ਕੀਤੀ ਹੈ,

ਅਥਵਾ :–ਜਿਸ ਪ੍ਰਭੂ ਨੇ ਸਾਰੀਆਂ ਆਸਾਂ ਪੂਰਨ ਕੀਤੀਆਂ ਹਨ। ਉਸ ਪ੍ਰਭੂ ਨੂੰ ਰਾਤ ਦਿਨ ਸਵਾਸ ਲੈਂਦਿਆਂ ਗਿਰਾਸਾ=ਭੋਜਨ ਖਾਂਦਿਆਂ,

ਅਥਵਾ :–ਅੰਦਰ ਬਾਹਰ ਸਵਾਸ ਆਉਂਦਿਆਂ ਜਾਂਦਿਆਂ ਸਿਮਰਨਾ ਕਰੋ ॥ ੩ ॥

**ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ ਗੁਰਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥**

ਜਿਸ ਪ੍ਰਭੂ ਦੀ ਪ੍ਰਸਾਦਿ=ਕਿਰਪਾ ਨਾਲ ਮਾਇਆ ਦੀ ਸਿਲਕੁ = ਫਾਹੀ ਕੱਟੀ ਜਾਂਦੀ ਹੈ।

ਅਤੇ ਗੁਰਾਂ ਦੀ ਪ੍ਰਸਾਦਿ=ਕਿਰਪਾ ਨਾਲ ਅੰਮ੍ਰਿਤ ਰੂਪ ਸੁਖ, ਬਿਖੁ = ਵਿਹੁ ਰੂਪ ਦੁਖ ਇਕ ਬਰਾਬਰ ਖਾਟੀ=ਪ੍ਰਾਪਤ ਹੁੰਦੇ ਹਨ, ਭਾਵ ਸੁਖ ਦੁਖ ਨੂੰ ਇਕ ਰੂਪ ਨਿਸਚੇ ਕਰਦਾ ਹੈ।

ਅਥਵਾ :–ਗੁਰਾਂ ਦੀ ਕ੍ਰਿਪਾ ਨਾਲ ਬਿਖ ਰੂਪ ਸੰਸਾਰ ਵਿਚ ਅੰਮ੍ਰਿਤ ਰੂਪ ਨਾਮ ਖਾਟੀ=ਪ੍ਰਾਪਤ ਹੁੰਦਾ ਹੈ।

**ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ॥੪॥੬॥੭੫॥**

ਗੁਰੂ ਜੀ ਕਥਨ ਕਰਦੇ ਹਨ–ਇਸ ਜੀਵ ਤੋਂ ਕੁਝ ਨਹੀਂ ਹੁੰਦਾ।

ਅਸੀਂ ਤਾਂ ਰਖਣ ਵਾਲੇ ਪਰਮੇਸ਼ਰ ਨੂੰ ਸਲਾਹੁੰਦੇ ਹਾਂ, ਤੁਸੀਂ ਵੀ ਸਲਾਹੁਣਾ ਕਰੋ ॥੪॥੬॥੭੫॥

**ਗਉੜੀ ਗੁਆਰੇਰੀ ਮਹਲਾ ੫ ॥**

**ਤਿਸਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥**

ਉਸ ਪਰਮੇਸ਼ਰ ਦੀ ਸ਼ਰਨੀ ਪਿਆਂ ਕੋਈ ਡਰ ਤੇ ਸੋਗ ਨਹੀਂ ਹੁੰਦਾ।

ਉਸ ਪਰਮੇਸ਼ਰ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ। ਇਹ ਗੱਲ ਜਾਣ ਕੇ–

**ਤਜੀ ਸਿਆਣਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥੧॥**

ਆਪਣੀ ਸਿਆਣਪ, ਬਲ, ਬੁੱਧੀ ਤੇ ਵਿਕਾਰਾਂ ਦੀ ਭਾਵਨਾ ਤਿਆਗ ਦਿੱਤੀ ਹੈ,

ਅਥਵਾ :–ਵਿਕਾਰਾਂ ਦੇ ਬਲ ਵਾਲੀ ਬੁੱਧੀ ਦੀ ਸਿਆਣਪ ਛੱਡ ਦਿੱਤੀ ਹੈ।

ਅਤੇ ਇਹ ਨਿਸਚੇ ਕੀਤਾ ਹੈ ਕਿ ਆਪਣੇ ਦਾਸਾਂ ਦੀ ਇਜ਼ਤ ਆਪ ਹੀ ਪ੍ਰਭੂ ਰਖਣ ਵਾਲਾ ਹੈ ॥ ੧ ॥

**ਜਪਿ ਮਨ ਮੇਰੇ ਰਾਮ ਰਾਮ ਰੰਗਿ ॥ ਘਰਿ ਬਾਹਰਿ ਤੇਰੈ ਸਦ ਸੰਗਿ॥੧॥ਰਹਾਉ॥**

ਹੇ ਮੇਰੇ ਮਨ ! ਰੰਗਿ = ਪ੍ਰੇਮ ਨਾਲ ਰਾਮ ਰਾਮ ਜਪਣਾ ਕਰ।

ਉਹ ਪ੍ਰਭੂ ਘਰ ਤੇ ਬਾਹਰ ਸਦਾ ਹੀ ਤੇਰੇ ਨਾਲ ਰਹਿੰਦਾ ਹੈ ॥੧॥ਰਹਾਉ॥

**(ਪੰਨਾ ੧੭੯)**

**ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥**

ਉਸ ਪ੍ਰਭੂ ਦੀ ਟੇਕ ਮਨ ਵਿਚ ਰਖਣਾ ਕਰ, ਅਤੇ ਗੁਰਾਂ ਦਾ ਉਪਦੇਸ਼ ਲੈ ਕੇ ਨਾਮ ਅੰਮ੍ਰਿਤ ਰਸ ਨੂੰ ਚੱਖਣਾ ਕਰ।

**ਅਵਰਿ ਜਤਨ ਕਹਹੁ ਕਉਨ ਕਾਜ॥ ਕਰਿ ਕਿਰਪਾ ਰਾਖੈ ਆਪਿ ਲਾਜ ॥੨॥**

ਦਸ ਖਾਂ ! ਨਾਮ ਤੋਂ ਬਿਨਾਂ ਹੋਰ ਜਤਨ ਕਰਨੇ ਤੇਰੇ ਕਿਸ ਕੰਮ ਆਉਣੇ ਹਨ। ਉਹ ਪਰਮੇਸ਼ਰ ਕਿਰਪਾ ਕਰਕੇ ਆਪ ਹੀ ਤੇਰੀ ਲੱਜਾ ਰਖੇਗਾ ॥ ੨ ॥

**ਕਿਆ ਮਾਨੁਖ ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥**

ਕਹੁ ਖਾਂ ! ਮਨੁਖ ਕੀ ਚੀਜ਼ ਹੈ, ਅਤੇ ਇਸ ਦਾ ਜੋਰੁ–ਬਲ ਕੀ ਹੈ ?
ਮਾਇਆ ਦਾ ਸ਼ੋਰ ਸ਼ਰਾਬਾ ਅਰਥਾਤ ਰੌਲਾ ਸਾਰਾ ਹੀ ਝੂਠਾ ਹੈ।

**ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥**

ਉਹ ਸੁਆਮੀ ਪਰਮਾਤਮਾ ਸਭ ਕੁਝ ਕਰਨੇ ਕਰਾਉਣੇ ਵਾਲਾ ਹੈ।
ਸਾਰਿਆਂ ਸਰੀਰਾਂ ਦੇ ਦੁਖ ਸੁਖ ਦੀ ਜਾਨਣ ਵਾਲਾ ਪ੍ਰਭੂ ਅੰਤਰ ਜਾਮੀ ਹੈ ॥੩॥

**ਸਰਬ ਸੁਖਾ ਸੁਖ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ ॥**

ਸਾਰਿਆਂ ਸੁਖਾਂ ਵਿਚੋਂ ਇਹ ਸਚਾ ਸੁਖ ਹੈ, ਜਿਹੜਾ ਮਨ ਵਿਚ ਗੁਰਾਂ ਦੇ ਉਪਦੇਸ਼ ਨੂੰ ਲੈਣਾ ਹੈ :

**ਜਾਕਉ ਰਾਮਨਾਮ ਲਿਵਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ॥੪॥੭॥੭੬॥**

ਜਿਸ ਦੀ ਲਿਵ ਰਾਮ ਨਾਮ ਦੇ ਸਿਮਰਨ ਵਿਚ ਲਗ ਗਈ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਵਡਭਾਗੀ ਪੁਰਸ਼ ਧੰਨਤਾ ਦੇ ਜੋਗ ਹੈ ॥੪॥੭॥੭੬॥

## ਗਉੜੀ ਗੁਆਰੇਰੀ ਮਹਲਾ ੫ ॥

**ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥**

ਜਿਨ੍ਹਾਂ ਨੇ ਹਰੀ ਦੀ ਕਥਾ ਸੁਣੀ ਹੈ ਉਨ੍ਹਾਂ ਨੇ ਦਿਲ ਦੀ ਮੈਲ ਉਤਾਰ ਲਈ ਹੈ। ਉਹ ਮਹਾ+ਪੁਨੀਤ ਭਏ–ਬੜੇ ਪਵਿਤ੍ਰ ਹੋ ਕੇ ਸੁਖਾਂ ਵਿਚ ਸੈਲ ਕਰਦੇ ਹਨ, ਅਥਵਾ :–ਸੈਲੁ=ਭਾਰੀ ਸੁਖ ਦੇ ਸਹਿਤ ਹੋਏ ਹਨ। ਵਾ :–ਸੈਲੁ–ਕੂਟੱਸਥ ਸੁਖ ਦੇ ਸਹਿਤ ਹੋਏ ਹਨ।

**ਵਡੈ ਭਾਗਿ ਪਾਇਆ ਸਾਧ ਸੰਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥**

ਜਿਨ੍ਹਾਂ ਨੇ ਵਡਿਆਂ ਭਾਗਾਂ ਨਾਲ ਸਤਿਸੰਗ ਪਾਇਆ ਹੈ ਉਨ੍ਹਾਂ ਦਾ ਪਾਰਬ੍ਰਹਮ ਦੇ ਨਾਲ ਰੰਗੁ–ਪ੍ਰੇਮ ਲਗਾ ਹੈ ॥ ੧ ॥

**ਹਰਿ ਹਰਿ ਨਾਮੁ ਜਪਤ ਜਨੁ ਤਰਿਓ ॥**

ਜੋ ਪੁਰਸ਼ ਹਰਿ ਹਰਿ ਨਾਮ ਨੂੰ ਜਪਦਾ ਹੈ ਉਸ ਪੁਰਸ਼ ਨੂੰ ਗੁਰਾਂ ਨੇ ਤਾਰ ਦਿੱਤਾ ਹੈ।

**ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ਰਹਾਉ॥**

ਤ੍ਰਿਸ਼ਨਾ ਅਗਨੀ ਦਾ ਸਮੁੰਦ੍ਰ ਜੋ ਸੰਸਾਰ ਹੈ ਇਸ ਤੋਂ ਗੁਰਾਂ ਨੇ ਪਾਰ ਉਤਾਰ ਦੇਣਾ ਕੀਤਾ ਹੈ ॥੧॥

**ਕਰਿ ਕੀਰਤਨੁ ਮਨ ਸੀਤਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥**

ਪ੍ਰਭੂ ਦਾ ਕੀਰਤਨ ਕਰਨ ਨਾਲ ਮਨ ਆਦਿਕ ਚਤੁਸ਼ਟੇ ਅੰਤਹ ਕਰਨ ਸੀਤਲ—ਸ਼ਾਂਤ ਹੋ ਗਏ । ਅਤੇ ਜਨਮਾਂ ਜਨਮਾਂ ਦੇ ਕਿਲਬਿਖ—ਪਾਪ ਨਵਿਰਤ ਹੋ ਗਏ ਹਨ ।

**ਸਰਬ ਨਿਧਾਨ ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥੨॥**

ਸਾਰੇ ਖਜ਼ਾਨੇ ਮਨ ਵਿਚ ਵੇਖਣਾ ਕੀਤੇ ਹਨ, ਅਥਵਾ :–ਸਰਬ ਖਜ਼ਾਨਿਆਂ ਦੇ ਮਾਲਕ ਪਰਮੇਸ਼ਰ ਨੂੰ ਮਨ ਵਿਚੋਂ ਹੀ ਵੇਖ ਲਿਆ ਹੈ । ਹੁਣ ਲਭਣ ਵਾਸਤੇ ਹੋਰ ਕਿਤੇ ਕਿਸ ਲਈ ਜਾਣਾ ਹੈ ॥ ੨ ॥

**ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ ਸੇਵਕ ਘਾਲ ॥**

ਜਿਸ ਵੇਲੇ ਆਪਣੇ ਪ੍ਰਭੂ ਸੇਵਕ ਉਤੇ ਦਿਆਲੂ ਹੋਏ, ਤਾਂ ਸੇਵਕ ਦੀ ਘਾਲ—ਕਮਾਈ ਕੀਤੀ ਹੋਈ "ਪੂਰਨ ਹੋਈ"—ਸਫਲ ਹੋ ਗਈ ।

**ਬੰਧਨ ਕਾਟਿ ਕੀਏ ਅਪਨੇ ਦਾਸ ॥ ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥**

ਅੰਨਵੈਂ :–ਗੁਣ ਤਾਸ—ਸ਼ੁਭ ਗੁਣਾਂ ਦੇ ਖਜ਼ਾਨੇ ਪਰਮੇਸ਼ਰ ਦਾ ਸਿਮਰਨ ਜੋ ਸਿਮਰਨੇ ਜੋਗ ਹੈ ਉਸ ਨੂੰ ਜਦ ਸਿਮਰਿਆ, ਅਥਵਾ :–ਮਨ ਕਰਕੇ ਸਿਮਰਿਆ, ਬਾਣੀ ਕਰਕੇ ਸਿਮਰਿਆ, ਤਨ ਕਰਕੇ ਸਿਮਰਿਆ, ਤਾਂ ਸਾਰੇ ਬੰਧਨ ਕਟਕੇ ਪ੍ਰਭੂ ਨੇ ਆਪਣਾ ਦਾਸ ਕਰ ਲਿਆ ॥ ੩ ॥

**ਏਕੋ ਮਨਿ ਏਕੋ ਸਭ ਠਾਇ ॥ ਪੂਰਨ ਪੂਰਿ ਰਹਿਓ ਸਭ ਜਾਇ ॥**

ਮਨ ਵਿਚ ਭੀ ਇਕ ਪ੍ਰਭੂ ਹੈ, ਸਾਰੀਆਂ ਠਾਇ—ਜਗ੍ਹਾਂ ਵਿਚ ਭੀ ਇਕ ਪ੍ਰਭੂ ਹੈ । ਉਹ ਪੂਰਨ ਪ੍ਰਭੂ ਸਾਰੀਆਂ ਜਾਇ—ਜਗ੍ਹਾਂ ਵਿਚ ਪੂਰਨ ਹੋ ਰਿਹਾ ਹੈ ।

**ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥**

ਪੂਰਿਆਂ ਗੁਰਾਂ ਨੇ ਸਾਰਾ ਭਰਮ ਚੁਕਾਇਆ—ਦੂਰ ਕਰ ਦਿੱਤਾ ਹੈ ।

**ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥**

ਗੁਰੂ ਜੀ ਕਥਨ ਕਰਦੇ ਹਨ—ਉਸ ਹਰੀ ਨੂੰ ਸਿਮਰਦਿਆਂ ਹੋਇਆਂ ਆਤਮ ਸੁਖ ਪਾਇਆ ਹੈ ।੪।੮।੭੭।

**ਗਉੜੀ ਗੁਆਰੇਰੀ ਮਹਲਾ ੫ ॥**

**ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥**

ਜੋ ਪਿਤਾ ਪਿਤਾਮਾ ਆਦਿਕ ਅਗਲੇ—ਪਹਿਲੇ ਮਰੇ ਹੋਏ ਸਨ ਉਹ ਤਾਂ ਪਿਛੇ ਪੈ ਗਏ ਹਨ, ਅਰਥਾਤ ਪਿਉ ਦਾਦੇ ਦਾ ਮਰਨਾ ਸਭ ਨੇ ਭੁਲਾ ਦਿੱਤਾ ਹੈ । ਜਿਹੜੇ ਮਨੁੱਖ ਮਰਨ ਤੋਂ ਹੁਣ ਉਬਰੇ—ਬਚੇ ਹੋਏ ਹਨ ਉਹ ਆਪਣਾ ਲੱਕ ਬੰਨ੍ਹ ਕੇ ਕੰਮਾਂ ਵਿਚ ਖਰੇ—ਖੜੇ ਹੋ ਗਏ ਹਨ ।

**ਜਿਹ ਧੰਧੇ ਮਹਿ ਓਇ ਲਪਟਾਏ ॥ ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥**

ਜਿਨ੍ਹਾਂ ਧੰਧਿਆਂ ਵਿਚ ਉਹ ਲਪਟਾਏ=ਫਸੇ ਹੋਏ ਸਨ, ਉਨ੍ਹਾਂ ਮਰਨ ਵਾਲਿਆਂ ਨਾਲੋਂ ਉਨ੍ਹਾਂ ਜੀਉਂਦਿਆਂ ਨੇ ਦੁਗੁਣ=ਦੂਣੀ ਮਾਇਆ ਦਿੜੀ=ਦ੍ਰਿੜ ਕੀਤੀ ਹੈ ॥ ੧ ॥

**ਓਹ ਬੇਲਾ ਕਛੁ ਚੀਤਿ ਨ ਆਵੈ ॥ ਬਿਨਸਿ ਜਾਇ ਤਾਹੂ ਲਪਟਾਵੈ॥੧॥ਰਹਾਉ॥**

ਉਹ ਮਰਨ ਦਾ ਵੇਲਾ ਇਨ੍ਹਾਂ ਨੂੰ ਕੁਝ ਚੇਤੇ ਨਹੀਂ ਆਉਂਦਾ। ਜੋ ਪਦਾਰਥ ਨਾਸ ਹੋ ਜਾਂਦੇ ਹਨ, "ਤਾਹੂ ਲਪਟਾਵੈ"=ਉਨ੍ਹਾਂ ਹੀ ਪਦਾਰਥਾਂ ਵਿਚ ਫਸ ਰਹੇ ਹਨ ॥ ੧ ॥ ਰਹਾਉ ॥

**ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥**

ਮੂਰਖ ਪੁਰਸ਼ ਦੀ ਦੇਹ ਆਸਾ ਕਰਕੇ ਬੱਧੀ ਹੋਈ ਹੈ,
ਵਾ :-ਮੂਰਖ ਪੁਰਸ਼ ਦੀ ਦੇਹ ਵਿਚ ਆਸਾ ਬੰਧੀ=ਵਧ ਰਹੀ ਹੈ।
ਅਥਵਾ :-ਮੂਰਖ ਪੁਰਸ਼ ਨੇ ਦੇਹ ਵਿਚ ਆਸਾ ਦੀ ਪੰਡ ਬੰਨ੍ਹ ਰਖੀ ਹੈ।
ਅਤੇ ਅਸਨੇਹ-ਪ੍ਰੇਮ ਕਰਕੇ ਕਾਮ ਕ੍ਰੋਧ ਆਦਿਕਾਂ ਵਿਚ ਲੰਪਟ ਹੋ ਰਿਹਾ ਹੈ।

**ਸਿਰ ਊਪਰਿ ਠਾਢੋ ਧਰਮਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥੨॥**

ਧਰਮਰਾਜਾ ਇਸ ਦੇ ਸਿਰ ਉਤੇ ਠਾਢੋ-ਖੜਾ ਹੋ ਕੇ ਵੇਖ ਰਿਹਾ ਹੈ, ਪਰ ਇਸ ਨੂੰ ਪਤਾ ਕੁਝ ਨਹੀਂ ਹੈ ਇਹ ਸਗੋਂ ਬਿਖਿਆ=ਜ਼ਹਿਰ ਰੂਪ ਮਾਇਆ ਨੂੰ ਮਿੱਠੀ ਜਾਣ ਕਰਕੇ ਖਾਣਾ ਕਰ ਰਿਹਾ ਹੈ ॥੨॥

**ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥**

ਅਤੇ ਇਸ ਤਰ੍ਹਾਂ ਕਹਿੰਦਾ ਹੈ :-ਹਉ× ਬੰਧਉ-ਮੈਂ ਫਲਾਣੇ ਨੂੰ ਬੰਨ੍ਹਾਂਗਾ, ਹਉ ਸਾਧਉ×ਬੈਰੁ-ਮੈਂ ਉਸ ਤੋਂ ਆਪਣਾ ਵੈਰ ਭਾਵ ਬਦਲਾ ਲਵਾਂਗਾ।

ਹਮਰੀ ਭੂਮਿ-ਮੇਰੀ ਜ਼ਮੀਨ ਵਿਚ ਕੌਣ ਪੈਰ ਘਾਲੈ-ਪਾ ਸਕਦਾ ਹੈ।

**ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥**

ਹਉ-ਮੈਂ ਪੰਡਿਤ ਹਾਂ, ਮੈਂ ਵਾਕਾਂ ਕਰਕੇ ਚਤੁਰ ਹਾਂ, ਤੇ ਬੁੱਧੀ ਕਰਕੇ ਸਿਆਣਾ ਹਾਂ। ਏਡਾ ਹੰਕਾਰੀ ਹੋ ਕੇ ਇਹ ਬਿਗਾਨਾ=ਬੇਸਮਝ ਪੁਰਸ਼ ਕਰਣੈਹਾਰੁ=ਪ੍ਰਮਾਤਮਾ ਨੂੰ ਸਮਝਦਾ ਨਹੀਂ ਹੈ ॥ ੩ ॥

**ਅਪੁਨੀ ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿ ਆਖਿ ਵਖਾਨੈ ॥**

ਉਹ ਪਰਮੇਸ਼ਰ ਆਪਣੀ ਗਤ ਦੀ ਮਿਤਿ-ਮਰਜਾਦਾ ਨੂੰ ਆਪ ਹੀ ਜਾਣਦਾ ਹੈ। ਹੋਰ ਕੋਈ ਕੀ ਕਹਿ ਸਕਦਾ ਹੈ, ਅਤੇ ਕੀ ਕੁਝ "ਆਖਿ ਵਖਾਨੈ"-ਮੂੰਹੋਂ ਕਹਿਕੇ ਸੁਣਾ ਸਕਦਾ ਹੈ।

**ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਅਪਨਾ ਭਲਾ ਸਭ ਕਾਹੂ ਮੰਗਨਾ॥੪॥**

ਜਿਸ ਜਿਸ ਤਰਫ ਕਿਸੇ ਨੂੰ ਲਗਾਂਦਾ ਹੈ, ਤਿਸ ਤਿਸ ਤਰਫ ਸਭ ਕੋਈ ਲਗਨਾ ਕਰਦਾ ਹੈ ਉਸ ਦੇ ਪਾਸੋਂ ਸਭ ਕਿਸੇ ਨੇ ਆਪਣਾ ਹੀ ਭਲਾ ਮੰਗਣਾ ਹੈ ॥੪॥

**ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥**

ਹੇ ਪ੍ਰਭੂ ! ਸਭ ਕੁਝ ਤੇਰਾ ਹੈ ਤੂੰ ਆਪ ਹੀ ਸਭਨਾਂ ਦੇ ਕਰਨ ਵਾਲਾ ਹੈਂ ।
ਆਪ ਜੀ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ ।

**ਦਾਸ ਅਪਨੇ ਕਉ ਦੀਜੈ ਦਾਨੁ॥ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੭੮॥**

ਆਪਣੇ ਦਾਸ ਨੂੰ ਇਹ ਦਾਨ ਦੇਣਾ ਕਰ । ਗੁਰੂ ਜੀ ਕਥਨ ਕਰਦੇ ਹਨ—ਆਪ ਜੀ ਦਾ ਨਾਮ ਮੈਨੂੰ ਕਦੇ ਭੀ ਨ ਭੁਲੇ। । ੫ ॥ ੯ ॥ ੭੮ ॥

## ਗਉੜੀ ਗੁਆਰੇਰੀ ਮਹਲਾ ੫ ॥

**ਅਨਿਕ ਜਤਨ ਨਹੀ ਹੋਤ ਛੁਟਾਰਾ ॥ ਬਹੁਤੁ ਸਿਆਣਪ ਆਗਲ ਭਾਰਾ ॥**

ਨਾਮ ਸਿਮਰਨ ਤੋਂ ਬਿਨਾਂ ਅਨੇਕ ਤਰ੍ਹਾਂ ਦੇ ਜਤਨ ਕੀਤਿਆਂ ਭੀ ਛੁਟਕਾਰਾ ਨਹੀਂ ਹੁੰਦਾ ਬਹੁਤੀਆਂ ਸਿਆਣਪਾਂ ਕਰਨ ਨਾਲ ਭੀ ਆਗਲ—ਬਹੁਤਾ ਪਾਪਾਂ ਦਾ ਭਾਰ ਹੁੰਦਾ ਹੈ ।

**ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥੧॥**

ਹਰੀ ਦੀ ਸੇਵਾ ਹੀ ਮਨ ਨੂੰ ਨਿਰਮਲ ਕਰਨ ਦਾ ਹੇਤ—ਕਾਰਨ ਹੈ ।
ਸੇਵਾ ਕਰਨ ਨਾਲ ਪ੍ਰਭੂ ਦੀ ਦਰਗਾਹ ਵਿਚ "ਸੋਭਾ ਸੇਤ"—ਇਜ਼ਤ ਨਾਲ ਜਾਂਦਾ ਹੈ
ਅਥਵਾ :—ਪ੍ਰਭੂ ਦੀ ਦਰਗਾਹ ਵਿਚ ਸੇਤ=ਉਜਲ ਸ਼ੋਭਾ ਹੁੰਦੀ ਹੈ ।
ਅਥਵਾ :—ਪ੍ਰਭੂ ਦੀ ਸ਼ੋਭਾ ਕਰਨੇ ਰੂਪੀ ਸੇਤ=ਪੁਲ ਉਤੇ ਚੜ੍ਹਕੇ ਦਰਗਾਹ ਵਿਚ ਜਾਂਦਾ ਹੈ ॥੧॥

## (ਪੰਨਾ ੧੭੯)

**ਮਨ ਮੇਰੇ ਗਹੁ ਹਰਿਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥੧॥ਰਹਾਉ**

ਹੇ ਮੇਰੇ ਮਨ ! ਤੂੰ ਹਰੀ ਨਾਮ ਦਾ ਓਲਾ—ਆਸਰਾ ਗਹੁ—ਫੜ, ਫਿਰ ਤੈਨੂੰ "ਤਾਤਾ ਝੋਲਾ"—ਦੁਖਾਂ ਦਾ ਬੁੱਲਾ ਨਹੀਂ ਲਗੇਗਾ ।

ਅਥਵਾ :--ਨਰਕਾਂ ਰੂਪੀ, ਵਾ :--ਪ੍ਰਸੂਤਾ ਪੌਣ ਰੂਪੀ ਤੱਤਾ ਬੁੱਲਾ ਨਹੀਂ ਲਗੇਗਾ ॥ ੧ ॥

**ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ ॥**

ਜਿਸ ਤਰ੍ਹਾਂ ਭੈਦਾਇਕ ਭਾਵ ਡਰੌਣੇ ਸਮੁੰਦਰ ਵਿਚ ਬੋਹਿਥੁ—ਜਹਾਜ਼ ਸੁਖਦਾਈ ਹੁੰਦਾ ਹੈ ।
ਜਿਸ ਤਰ੍ਹਾਂ ਹਨੇਰੇ ਵਿਚ ਦੀਵੇ ਦਾ ਦੀਪਾਹਿ—ਪ੍ਰਕਾਸ਼ ਸੁਖਦਾਇਕ ਹੁੰਦਾ ਹੈ।

**ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥੨॥**

ਜਿਵੇਂ ਸੀਤ—ਠੰਢ ਦਾ ਦੁਖ ਅੱਗ ਦੂਰ ਕਰ ਦੇਂਦੀ ਹੈ, ਤਿਵੇਂ ਨਾਮ ਦੇ ਜਪਣ ਨਾਲ ਮਨ ਵਿਚ ਸੁਖ ਹੁੰਦਾ ਹੈ ॥ ੨ ॥

**ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥**

ਨਾਮ ਦੇ ਪ੍ਰਤਾਪ ਕਰਕੇ ਹੇ ਪੁਰਸ਼ਾ ! ਤੇਰੇ ਮਨ ਦੀ ਪਿਆਸ–ਤ੍ਰਿਸ਼ਨਾ ਦੂਰ ਹੋ ਜਾਵੇਗੀ, ਅਤੇ ਮਨ ਦੀ ਸਾਰੀ ਆਸਾ ਪੂਰਨ ਹੋ ਜਾਵੇਗੀ।

**ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥**

ਫਿਰ ਤੇਰਾ ਚਿਤ ਕਦੇ ਡੋਲੇਗਾ ਨਹੀਂ, ਹੇ ਮਿਤਰਾ ! ਤੂੰ ਗੁਰਮੁਖਿ–ਗੁਰਾਂ ਦੁਆਰੇ ਨਾਮ ਅੰਮ੍ਰਿਤ ਨੂੰ ਜਪ ਲੈਣਾ ਕਰ ॥੩॥

**ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥**

ਪ੍ਰਭੂ ਕਿਰਪਾ ਕਰਕੇ ਆਪ ਹੀ ਜਿਸ ਨੂੰ ਗੁਰਾਂ ਪਾਸੋਂ ਦਿਵਾਂਦਾ ਹੈ, ਉਹੀ ਪੁਰਸ਼ ਨਾਮ ਰੂਪ ਔਸ਼ਧੀ (ਦਵਾਈ) ਨੂੰ ਪਾਂਦਾ ਹੈ।

**ਹਰਿ ਹਰਿ ਨਾਮੁ ਜਾਕੈ ਹਿਰਦੈ ਵਸੈ॥ ਦੂਖੁ ਦਰਦੁ ਤਿਹ ਨਾਨਕ ਨਸੈ** ।੪।੧੦।੭੯।

ਗੁਰੂ ਜੀ ਕਥਨ ਕਰਦੇ ਹਨ–ਜਿਸ ਮਨੁੱਖ ਦੇ ਹਿਰਦੇ ਵਿਚ ਹਰਿ ਹਰਿ ਨਾਮ ਵਸਦਾ ਹੈ, ਉਸ ਦੇ ਦੁਖ ਜਨ ਦਰਦ ਸਾਰੇ ਨਸ ਜਾਂਦੇ ਹਨ ॥੪॥੧੦॥੭੯॥

## ਗਉੜੀ ਗੁਆਰੇਰੀ ਮਹਲਾ ੫ ॥

**ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ ਨਹ ਪਤੀਆਨਾ ॥**

ਬਹੁਤਾ ਦਰਬੁ–ਧਨ ਇਕੱਠਾ ਕਰ ਕੇ ਭੀ ਮਨ ਨਹੀਂ ਅਘਾਨਾ–ਰਜਿਆ। ਅਨੇਕ ਤਰ੍ਹਾਂ ਦੇ ਸੁੰਦਰ ਰੂਪ ਵੇਖਕੇ ਭੀ ਮਨ ਨਹੀਂ ਪਤੀਜਿਆ।

**ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥੧॥**

ਪੁਤ੍ਰ ਕਲਤ੍ਰ–ਇਸਤ੍ਰੀ ਤੇ ਦੌਲਤ ਨੂੰ ਮੇਰੀ ਜਾਣ ਕੇ ਭਾਵ ਆਪਣੀ ਸਮਝ ਕੇ ਇਨ੍ਹਾਂ ਵਿਚ ਹੀ ਉਰਝਿਓ–ਫਸ ਰਿਹਾ ਹੈ। ਅਥਵਾ :–ਪੁਤ੍ਰ ਤੇ ਕਲਤ੍ਰ–ਇਸਤ੍ਰੀ ਆਦਿਕਾਂ ਵਿਚ ਫਸ ਕੇ ਆਖਦਾ ਹੈ ਕਿ ਇਹ ਤਾਂ ਮੇਰੀ ਜਿੰਦ ਜਾਨ ਹਨ। ਪਰ ਇਹ ਨਹੀਂ ਸਮਝਦਾ ਕਿ–ਉਹ ਪਦਾਰਥ ਨਾਸ ਹੋ ਜਾਣੇ ਹਨ, ਅਤੇ ਉਹ ਪੁਤ੍ਰ ਇਸਤ੍ਰੀ ਆਦਿਕ ਸਨਬੰਧੀ ਵੀ "ਭਸਮੈ ਢੇਰੀ"–ਸੁਆਹ ਦੀ ਢੇਰੀ ਹੋ ਜਾਣੇ ਹਨ ॥ ੧ ॥

**ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥**

ਵਿਚਾਰਕੇ ਦੇਖੋ ਹਰੀ ਦੇ ਭਜਨ ਤੋਂ ਬਿਨਾਂ ਸਾਰੇ ਵਿਰਲਾਪ ਕਰਦੇ ਫਿਰਦੇ ਹਨ।

**ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ਰਹਾਉ॥**

ਸਰੀਰ ਨੂੰ ਧ੍ਰਿਕਾਰ ਹੈ, ਧਨ ਨੂੰ ਧ੍ਰਿਕਾਰ ਹੈ, ਅਤੇ ਜੋ ਮਾਇਆ ਨਾਲ ਰਤੇ ਹੋਏ ਹਨ ਉਨ੍ਹਾਂ ਨੂੰ ਭੀ ਧ੍ਰਿਕਾਰ ਹੈ ॥ ੧ ॥ ਰਹਾਉ ॥

**ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ॥**
**ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ॥**

ਜਿਸ ਤਰ੍ਹਾਂ ਵਿਗਾਰੀ ਪੁਰਸ਼ ਦੇ ਸਿਰ ਉਤੇ ਦਾਮ=ਦਮੜਿਆਂ ਭਾਵ ਰੁਪਈਆਂ ਦੀ ਪੰਡ ਚੁਕਾ ਦੇਈਏ, ਤਾਂ ਉਸ ਪੰਡ ਨੇ ਤਾਂ ਮਾਲਕ ਦੇ ਘਰ ਚਲਿਆ ਜਾਣਾ ਹੈ, ਤੇ ਉਸ ਵਿਗਾਰੀ ਨੇ ਨਿਰਾ ਦੁਖ ਹੀ ਸਹਾਮ=ਸਹਾਰਨਾ ਹੈ। ਕਿਉਂਕਿ ਵਿਗਾਰੀ ਨੂੰ ਮਜੂਰੀ ਭੀ ਨਹੀਂ ਮਿਲਦੀ।

ਏਸੇ ਤਰ੍ਹਾਂ ਇਹ ਜੀਵ ਵਿਗਾਰੀ ਹੈ ਇਸ ਦੇ ਸਿਰ ਪਰ ਸਨਬੰਧੀਆਂ ਦੇ ਪਾਲਣ ਦੀ ਵਿਗਾਰ ਪਈ ਹੋਈ ਹੈ। ਕੁਲ ਪਦਾਰਥ ਤਾਂ ਖਸਮੈ=ਧੂੰਨੀ ਪੁਰਸ਼ ਦੇ ਘਰ ਚਲੇ ਜਾਂਦੇ ਹਨ, ਇਹ ਵਿਗਾਰੀ ਜੀਵ ਕੇਵਲ ਦੁਖ ਹੀ ਸਹਾਮ=ਸਹਾਰਦਾ ਹੈ।

**ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥੨॥**

ਜਿਸ ਤਰ੍ਹਾਂ ਸੁਪਨੇ ਵਿਚ ਕੰਗਾਲ ਪੁਰਸ਼ ਰਾਜਾ ਹੋ ਕੇ ਬੈਠਦਾ ਹੈ, ਪਰ ਜਿਸ ਵੇਲੇ 'ਨੇਤ੍ਰ ਪਸਾਰੈ'=ਅੱਖਾਂ ਖੋਲ੍ਹਦਾ ਹੈ, ਤਾਂ ਰਾਜਾ ਹੋਣੇ ਰੂਪ ਕਾਰਜ ਨਿਰਾਰਥ=ਨਿਸਫਲ ਹੀ ਦਿਖਾਈ ਦੇਂਦਾ ਹੈ।

ਏਸੇ ਤਰ੍ਹਾਂ ਸੰਸਾਰ ਦੇ ਸਾਰੇ ਕਾਰਜ ਨਿਸਫਲ ਹਨ॥੨॥

**ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥**

ਜਿਸ ਤਰ੍ਹਾਂ ਪਰਾਏ ਖੇਤ ਉਤੇ ਬੈਠਾ ਹੋਇਆ ਰਾਖਾ ਹਉਮੈ ਕਰਦਾ ਹੈ, ਕਿ ਇਹ ਖੇਤ ਮੇਰਾ ਹੈ, ਪਰ ਹੁੰਦਾ ਨਹੀਂ ਕਿਉਂਕਿ ਖੇਤ ਦਾ ਜੋ ਮਾਲਕ ਹੈ ਸਮੇਂ ਨਾਲ ਉਹ ਆਪਣੇ ਖੇਤ ਨੂੰ ਸਾਂਭ ਲੈਂਦਾ ਹੈ ਤੇ ਹਉਮੈ ਕਰਨ ਵਾਲਾ ਰਾਖਾ ਖਾਲੀ ਹੀ ਉਠ ਕੇ ਚਲਾ ਜਾਂਦਾ ਹੈ।

**ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸ ਕੈ ਪਾਲੈ ਕਛੂ ਨ ਪੜੈ॥੩॥**

ਉਸ ਖੇਤ ਦੇ ਕਾਰਣਿ=ਵਾਸਤੇ ਰਾਖਾ ਕੜੈ=ਝੂਰਦਾ ਬਹੁਤ ਹੈ, ਸਾਰਾ ਸਾਰਾ ਦਿਨ ਰਾਖੀ ਕਰਦਾ ਰਹਿੰਦਾ ਹੈ, ਪਰ ਉਸ ਖੇਤ ਦੇ ਵਿਚੋਂ ਉਸ ਰਾਖੇ ਦੇ ਪੱਲੇ ਕੁਝ ਨਹੀਂ ਪੈਂਦਾ।

ਏਸੇ ਤਰ੍ਹਾਂ ਇਸ ਸੰਸਾਰ ਖੇਤ ਦਾ ਮਾਲਕ ਪਰਮੇਸ਼ਰ ਹੈ, ਜੀਵ ਤਾਂ ਰਾਖਾ ਹੈ ਪਰ ਇਸ ਦੇ ਪੱਲੇ ਕੁਝ ਨਹੀਂ ਪੈਂਦਾ॥ ੩॥

**ਜਿਸਕਾ ਰਾਜੁ ਤਿਸੈ ਕਾ ਸੁਪਨਾ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ॥**

ਜਿਸ ਤਰ੍ਹਾਂ ਦਿਨ ਵਿਚ ਜਿਸ ਪਦਾਰਥ ਦਾ ਰਾਜੁ=ਸੰਕਲਪ ਹੁੰਦਾ ਹੈ, ਅਰਥਾਤ ਜਿਸ ਚੀਜ਼ ਦੀ ਬਹੁੱਲਤਾ ਹੁੰਦੀ ਹੈ, ਰਾਤ ਨੂੰ ਸੁਪਨਾ ਵੀ ਓਸੇ ਦਾ ਆਉਂਦਾ ਹੈ। ਜਿਵੇਂ ਇਕ ਮਨੁੱਖ ਦਿਨੇ ਫਿਰ ਕੇ ਬਜ਼ਾਜ਼ੀ ਵੇਚਦਾ ਹੁੰਦਾ ਸੀ। ਰਾਤ ਨੂੰ ਉਸ ਨੇ ਓਸੇ ਸੰਕਲਪ ਵਿਚ ਕਿਸੇ ਗਾਹਕ ਨੂੰ ਆਪਣੀ ਧੋਤੀ ਹੀ ਪਾੜ ਦਿਤੀ ਸੀ। ਅਥਵਾ :-ਜਿਸ ਪਰਮੇਸ਼ਰ ਦਾ ਸਾਰੇ ਰਾਜੁ=ਹੁਕਮ ਚਲ ਰਿਹਾ ਹੈ ਓਸੇ ਦਾ ਇਹ ਸੰਸਾਰ ਸੁਪਨਾ ਰਚਿਆ ਹੋਇਆ ਹੈ।

ਅਥਵਾ :-ਜਿਸ ਨੂੰ ਪਰਮੇਸ਼ਰ ਦਾ ਰਾਜੁ=ਗਿਆਨ ਹੋਇਆ ਹੈ, ਉਸ ਨੇ ਸੰਸਾਰ ਨੂੰ ਸੁਪਨੇ

ਵਾਂਙੂ ਮਿਥਿਆ ਨਿਸਚੇ ਕੀਤਾ ਹੈ ਜਿਸ ਪ੍ਰਭੂ ਨੇ ਜੀਵ ਨੂੰ ਮਾਇਆ ਦਿੱਤੀ ਹੈ ਓਸੇ ਨੇ ਜੀਵ ਨੂੰ ਤ੍ਰਿਸ਼ਨਾ ਲਗਾ ਦਿੱਤੀ ਹੈ।

**ਆਪਿ ਬਿਨਾਹੇ ਆਪਿ ਕਰੇ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ॥੪॥੧੧॥੮੦॥**

ਜੋ ਪਰਮੇਸ਼ਰ ਆਪ ਬਿਨਾਹੇ=ਨਾਸ ਕਰਦਾ ਹੈ, ਆਪ ਹੀ ਸਾਰਿਆਂ ਕੰਮਾਂ ਨੂੰ ਰਾਸਿ=ਠੀਕ ਕਰਦਾ ਹੈ। ਵਾ :-- ਆਪ ਹੀ ਰਾਸਿ=ਸਚਤਾਈ ਵਿਚ ਲਿਆਉਣਾ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਅਸੀਂ ਤਾਂ ਓਸੇ ਪ੍ਰਭੂ ਅਗੇ ਅਰਦਾਸ ਕਰਦੇ ਹਾਂ ॥੪॥੧੧॥੮੦॥

## ਗਉੜੀ ਗੁਆਰੇਰੀ ਮਹਲਾ ੫ ॥

**ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥**

ਬਹੁਰੰਗੀ ਜੋ ਮਾਇਆ ਹੈ ਉਹ ਬਹੁਤ ਤਰ੍ਹਾਂ ਦੀ ਵੇਖੀ ਜਾਂਦੀ ਹੈ। ਕਿਸੇ ਨੂੰ ਕਲਮ ਰੂਪ, ਕਿਸੇ ਨੂੰ ਕਾਗਦ ਰੂਪ, ਕਿਸੇ ਨੂੰ ਸਿਆਣਪ ਰੂਪ, ਕਿਸੇ ਨੂੰ ਲੇਖੀ-ਲਿਖਣਾ ਰੂਪ ਹੋਈ ਮਾਇਆ ਵਿਆਪ ਰਹੀ ਹੈ।

**ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾਤੇ ਨਾਹੀ ਮਨੁ ਤ੍ਰਿਪਤਾਨ ॥੧॥**

ਅਸਾਂ ਨੇ ਵੇਖਿਆ ਹੈ ਕਿਸੇ ਨੂੰ ਮਹਰ* ਰੂਪ ਹੋਈ, ਕਿਸੇ ਨੂੰ ਮਲੂਕ ਰੂਪ ਹੋਈ, ਕਿਸੇ ਨੂੰ ਖਾਨ ਰੂਪ ਹੋ ਕੇ ਵਿਆਪ ਰਹੀ ਹੈ।

ਤਾਤੇ=ਤਿਸ ਮਾਇਆ ਕਰਕੇ ਕਿਸੇ ਦਾ ਮਨ ਤ੍ਰਿਪਤ ਨਹੀਂ ਹੁੰਦਾ ॥ ੧ ॥

**ਸੋ ਸੁਖੁ ਮੋਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ਰਹਾਉ॥**

ਹੇ ਸੰਤੋ ! ਮੈਨੂੰ ਉਹ ਸੁਖ ਦਾ ਸਾਧਨ ਬਤਾਵਹੁ=ਦਸੋ। ਜਿਸ ਕਰਕੇ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਜਾਵੇ ਅਤੇ ਮਨ ਤ੍ਰਿਪਤ ਹੋ ਜਾਵੇ ॥੧॥ਰਹਾਉ॥

**ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥**

ਕਿਸੇ ਨੂੰ ਪਵਨ=ਹਵਾ ਵਾਂਗੂੰ ਤੇਜ਼ ਦੌੜਨ ਵਾਲੇ ਅਸੁ=ਘੋੜਿਆਂ ਉਤੇ ਚੜ੍ਹ ਕੇ ਸੈਲ ਕਰਨੇ ਰੂਪ, ਕਿਸੇ ਨੂੰ ਹਸਤਿ+ਅਸਵਾਰੀ=ਹਾਥੀਆਂ ਪਰ ਅਸਵਾਰੀ ਕਰਨੇ ਰੂਪ, ਕਿਸੇ ਨੂੰ ਚੰਦਨ ਆਦਿਕਾਂ ਦਾ ਚੁਆ ਕੇ ਸਰੀਰ ਤੇ ਮਲਣਾ ਰੂਪ, ਕਿਸੇ ਨੂੰ ਸੁੰਦਰ ਸੇਜਾ ਪਰ ਸੁੰਦਰ ਇਸਤ੍ਰੀਆਂ ਦਾ ਸੁਖ ਮਾਨਣਾ ਰੂਪ ਮਾਇਆ ਵਿਆਪ ਰਹੀ ਹੈ।

**ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥**

ਕਿਸੇ ਨੂੰ ਨਟਾਂ ਦੇ ਨਾਟਿਕ=ਤਮਾਸ਼ੇ ਵੇਖਣੇ ਰੂਪ, ਕਿਸੇ ਨੂੰ ਅਖਾੜੇ ਵਿਚ ਜਾ ਕੇ

---

* ਨੋਟ :-ਮਹਰ-ਅਰਾਈਆਂ ਚੋਂ ਹੁੰਦੇ ਹਨ, ਮਲੂਕ-ਬਿਲੋਚਾਂ ਚੋਂ ਹੁੰਦੇ ਹਨ, ਖਾਨ-ਪੰਜ ਹਜਾਰੀ, ਦਸ ਹਜਾਰੀ ਹੁੰਦੇ ਹਨ।

ਗਵੱਈਆਂ ਪਾਸੋਂ ਗਾਣਾ ਸੁਨਣਾ ਰੂਪ ਮਾਇਆ ਵਿਆਪ ਰਹੀ ਹੈ। ਇਨ੍ਹਾਂ ਪਦਾਰਥਾਂ ਵਿਚ ਲਗੇ ਹੋਏ ਮਨ ਨੇ ਕਦੇ ਭੀ ਸੰਤੋਖ ਨਹੀਂ ਪਾਇਆ ॥੨॥

**ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥**

ਕਿਸੇ ਨੂੰ ਸਭਾ ਵਿਚ ਤਖਤ ਪਰ ਬੈਠਣਾ ਰੂਪ, ਕਿਸੇ ਨੂੰ ਦੋਲੀਚੇ=ਗਲੀਚਿਆਂ ਦਾ ਮੰਡਨ=ਵਿਛਾਨਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ।

ਅਥਵਾ :-ਕਿਸੇ ਨੂੰ ਰਾਜ ਤਖਤ ਰੂਪ ਹੋਈ, ਕਿਸੇ ਨੂੰ ਸਭਾ ਦਾ ਮੰਡਨ=ਲਗਾਣਾ ਰੂਪ ਹੋਈ, ਕਿਸੇ ਨੂੰ ਗਲੀਚੇ ਰੂਪ ਹੋਈ ਮਾਇਆ ਵਿਆਪ ਰਹੀ ਹੈ।

ਕਿਸੇ ਨੂੰ ਸਾਰੇ ਮੇਵੇ ਖਾਣੇ ਰੂਪ ਹੋਈ, ਕਿਸੇ ਨੂੰ ਸੁੰਦਰ ਬਗੀਚੇ ਲਗਾਣੇ ਰੂਪ ਹੋਈ ਮਾਇਆ ਵਿਆਪ ਰਹੀ ਹੈ। ਅਥਵਾ :- ਕਿਸੇ ਨੂੰ ਸੁੰਦਰ ਬਗੀਚਿਆਂ ਵਿਚ ਸਾਰੇ ਮੇਵੇ ਲਗਾਣੇ ਰੂਪ ਹੋਈ ਮਾਇਆ ਵਿਆਪ ਰਹੀ ਹੈ।

**ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥**

ਕਿਸੇ ਨੂੰ ਰਾਜਿਆਂ ਦੀ ਲੀਲਾ ਜੋ ਆਖੇੜ+ਬਿਰਤਿ=ਸ਼ਿਕਾਰ ਬਿਰਤੀ ਹੈ ਉਹ ਸ਼ਿਕਾਰ ਬਿਰਤੀ ਰੂਪ ਹੋਈ ਮਾਇਆ ਵਿਆਪ ਰਹੀ ਹੈ। ਇਸ ਪ੍ਰਪੰਚ ਦੇ ਹੀਲਾ=ਉਦਮ ਵਿਚ ਮਨ ਕਦੇ ਸੁਖੀ ਨਹੀਂ ਹੁੰਦਾ। ਵਾ :-ਇਹ ਪ੍ਰਪੰਚ ਹੀਲਾ=ਬਹਾਨਾ ਰੂਪ ਹੈ, ਵਾ :-ਦੁਖ ਰੂਪ ਹੈ, ਵਾ :-ਹਿਲ ਜਾਣੇ ਵਾਲਾ ਹੈ ਇਸ ਲਈ ਇਸ ਵਿਚ ਮਨ ਨੂੰ ਕਦੇ ਸੁਹੇਲਾ=ਸੁਖ ਨਹੀਂ ਹੁੰਦਾ ॥ ੩ ॥

**ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥**

ਜਿਸ ਵੇਲੇ ਸੰਤਾਂ ਨੇ ਕਿਰਪਾ ਕਰਕੇ ਸਚ ਨਾਮ ਕਿਹਾ। ਤਾਂ ਇਸ ਅਨੰਦ ਰੂਪ ਪਰਮੇਸ਼ਰ ਦੇ ਨਾਮ ਸਿਮਰਨ ਦੁਆਰਾ ਹੀ ਸਾਰਿਆਂ ਸੁਖਾਂ ਨੂੰ ਲੈਣਾ ਕੀਤਾ।

**ਸਾਧ ਸੰਗਿ ਹਰਿ ਕੀਰਤਨੁ ਗਾਈਐ॥ ਕਹੁ ਨਾਨਕ ਵਡਭਾਗੀ ਪਾਈਐ ॥੪॥**

ਗੁਰੂ ਜੀ ਕਥਨ ਕਰਦੇ ਹਨ-ਸਤਸੰਗਤਿ ਵਿਚ ਹਰੀ ਦਾ ਕੀਰਤਨ ਗਾਇਣ ਕਰਨਾ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ॥ ੪ ॥

**ਜਾ ਕੈ ਹਰਿ ਧਨੁ ਸੋਈ ਸੁਹੇਲਾ ॥**

**ਪ੍ਰਭ ਕਿਰਪਾ ਤੇ ਸਾਧ ਸੰਗਿ ਮੇਲਾ ॥੧॥ਰਹਾਉ ਦੂਜਾ॥੧੨॥੮੧॥**

ਜਿਸ ਦੇ ਪਾਸ ਹਰੀ ਨਾਮ ਧਨ ਹੈ ਓਹੀ ਪੁਰਸ਼ ਸੁਹੇਲਾ=ਸੁਖੀ ਹੈ। ਪਰ ਉਹ ਨਾਮ ਧਨ ਪਰਮੇਸ਼ਰ ਦੀ ਕਿਰਪਾ ਨਾਲ ਸਤਸੰਗਤਿ ਵਿਚੋਂ ਮਿਲਦਾ ਹੈ ॥੧॥੧੨॥੮੧॥

## (ਪੰਨਾ ੧੮੦)

## ਗਉੜੀ ਗੁਆਰੇਰੀ ਮਹਲਾ ੫ ॥

**ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ ਬਹੁਰਿ ਬਹੁਰਿ ਉਆਹੂ ਲਪਟੇਰਾ ॥**

ਪੁਰਸ਼ ਜਾਣਦਾ ਹੈ ਇਹ ਸਰੀਰ ਮੇਰਾ ਹੈ, ਇਸ ਲਈ "ਬਹੁਰਿ ਬਹੁਰਿ"=ਮੁੜ ਮੁੜ ਕੇ ਉਸ ਸਰੀਰ ਦੇ ਪਾਲਣ ਵਿਚ ਲੰਪਟ ਹੋ ਰਿਹਾ ਹੈ।

**ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥**

ਪੁਤ੍ਰ ਤੇ ਕਲਤ੍ਰ=ਇਸਤ੍ਰੀ ਆਦਿਕ ਗ੍ਰਿਹਸਤ ਦਾ ਫਾਸਾ=ਫਾਹ ਪੈਣ ਕਰਕੇ, ਰਾਮ ਦਾ ਸੇਵਕ ਹੋਣਾ ਨਹੀਂ ਪਾ ਸਕਦਾ ॥ ੧ ॥

**ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥**
**ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ਰਹਾਉ॥**

ਉਹ ਕਿਹੜੀ ਵਿਧੀ ਹੈ ਅਰਥਾਤ ਉਹ ਕਿਹੜਾ ਢੰਗ ਹੈ ਜਿਸ ਕਰ ਕੇ ਰਾਮ ਦੇ ਗੁਣ ਗਾਵੇ ? ਉਹ ਕਿਹੜੀ ਸੁ ਮਤਿ=ਸਰੇਸ਼ਟ ਮਤੀ ਹੈ ਜਿਸ ਕਰਕੇ ਇਸ ਮਾਇਆ ਤੋਂ ਤਰ ਜਾਵੇ ? ॥੧॥ਰਹਾਉ॥ ਕਿਉਂਕਿ :–

**ਜੋ ਭਲਾਈ ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ ਸਮਾਨੈ ॥**

ਜੋ ਮਨੁਖ ਇਸ ਦੀ ਭਲਿਆਈ ਵਾਲੀ ਗਲ ਕਰਦਾ ਹੈ ਉਸ ਨੂੰ ਇਹ ਬੁਰਾ ਜਾਣਦਾ ਹੈ। ਜੋ ਇਸ ਨੂੰ ਸਚ ਆਖਦਾ ਹੈ ਉਹ ਇਸ ਨੂੰ ਜ਼ੇਹਰ ਵਰਗਾ ਲਗਦਾ ਹੈ।

**ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ ਸਾਕਤ ਸੰਸਾਰ ॥੨॥**

ਆਪਣੀ ਜਿੱਤ ਅਤੇ ਹਾਰ ਨੂੰ ਜਾਣਦਾ ਨਹੀਂ ਹੈ, ਕਿ–ਕਿਹੜੇ ਕਰਮਾਂ ਦੇ ਕਰਨ ਨਾਲ ਜਿੱਤ ਹੁੰਦੀ ਹੈ, ਕਿਹੜੇ ਕਰਮਾਂ ਦੇ ਕਰਨ ਨਾਲ ਹਾਰ ਹੁੰਦੀ ਹੈ। ਸੰਸਾਰ ਵਿਚ ਸਾਕਤ ਪੁਰਸ਼ ਦਾ "ਇਹੁ ਵਲੇਵਾ"–ਇਸ ਤਰ੍ਹਾਂ ਦਾ ਵਰਤਾਰਾ ਹੈ ॥੨॥

**ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥**

ਜੋ ਵਿਸ਼ੇ ਵਿਕਾਰ ਹਲਾਹਲ=ਜ਼ੇਹਰ ਵਾਂਗੂ ਦੁਖਦਾਈ ਹਨ, ਝੱਲਾ ਪੁਰਸ਼ ਉਨ੍ਹਾਂ ਨੂੰ ਹੱਸ ਕੇ ਪੀਂਦਾ ਹੈ। ਅਤੇ ਅੰਮ੍ਰਿਤ ਰੂਪ ਨਾਮ ਨੂੰ ਕਉਰਾ=ਕੌੜਾ ਕਰਕੇ ਜਾਣਦਾ ਹੈ।

**ਸਾਧਸੰਗ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥**

ਸਤਸੰਗਤਿ ਦੇ ਨਜ਼ੀਕ ਜਾਂਦਾ ਹੀ ਨਹੀਂ। ਇਸ ਲਈ ਚੁਰਾਸੀ ਲਖ ਜੂਨੀਆਂ ਵਿਚ "ਭ੍ਰਮਤਾ ਫੇਰਿ"–ਭੌਂਦਾ ਫਿਰਦਾ ਹੈ ॥ ੩ ॥

**ਏਕੈ ਜਾਲਿ ਫਹਾਏ ਪੰਖੀ ॥ ਰਸਿ ਰਸਿ ਭੋਗ ਕਰਹਿ ਬਹੁਰੰਗੀ ॥**

ਪਰਮੇਸ਼ਰ ਨੇ ਇਕ ਮਾਇਆ ਰੂਪੀ ਜਾਲ ਵਿਚ ਸਾਰੇ ਜੀਵਾਂ ਰੂਪੀ ਪੰਛੀ ਫਸਾਏ ਹੋਏ ਹਨ। ਅਥਵਾ:-ਮਾਇਆ ਨੇ ਮੋਹ ਰੂਪੀ ਜਾਲ ਵਿਚ ਸਾਰੇ ਜੀਵਾਂ ਰੂਪੀ ਪੰਛੀ ਫਹਾਏ-ਫਸਾਏ ਹੋਏ ਹਨ। ਇਸ ਲਈ ਇਹ ਜੀਵ ਬਹੁ ਰੰਗੀ-ਮਾਇਆ ਵਿਚ ਰਸਿ-ਫਸਕੇ ਰਸਿ-ਵਿਸ਼ੇ ਰਸਾਂ ਨੂੰ ਭੋਗਣਾ ਕਰਦੇ ਹਨ।

**ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥ ਗੁਰਿ ਪੂਰੇ ਤਾ ਕੇ ਕਾਟੇ ਜਾਲ॥੪॥੧੩॥੮੨**

ਗੁਰੂ ਜੀ ਕਥਨ ਕਰਦੇ ਹਨ ਜਿਸ ਉਤੇ ਪ੍ਰਭੂ ਕਿਰਪਾਲੂ ਹੋਏ ਹਨ। ਪੂਰਿਆਂ ਗੁਰਾਂ ਨੇ ਉਸ ਦੇ ਗਲ ਚੋਂ ਸਾਰੇ ਮੋਹ ਦੇ ਜਾਲ-ਬੰਧਨ ਕੱਟ ਦਿਤੇ ਹਨ ॥੪॥੧੩॥੮੨॥

## ਗਉੜੀ ਗੁਆਰੇਰੀ ਮਹਲਾ ੫ ॥

**ਤਉ ਕਿਰਪਾ ਤੇ ਮਾਰਗੁ ਪਾਈਐ ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥**

ਹੇ ਪ੍ਰਭੂ ! ਤੇਰੀ ਕਿਰਪਾ ਨਾਲ ਗਿਆਨ ਭਗਤੀ ਰੂਪ ਮਾਰਗ ਪਾਈਦਾ ਹੈ।
ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਨਾਮ ਧਿਆ ਸਕੀਦਾ ਹੈ।

**ਪ੍ਰਭ ਕਿਰਪਾ ਤੇ ਬੰਧਨ ਛੁਟੈ ॥ ਤਉ ਕਿਰਪਾ ਤੇ ਹਉਮੈ ਤੁਟੈ ॥੧॥**

ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਬੰਧਨ ਖੁਲ੍ਹਦੇ ਹਨ।
ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਹੰਗਤਾ ਮਮਤਾ ਟੁੱਟਦੀ ਹੈ ॥੧॥

**ਤੁਮ ਲਾਵਹੁ ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ ਦੇਵ ॥੧॥ਰਹਾਉ॥**

ਹੇ ਦੇਵ-ਪ੍ਰਕਾਸ਼ ਰੂਪ ਪਰਮਾਤਮਾਂ ਤੁਸੀਂ ਲਗਾਓਗੇ ਤਾਂਹੀ ਅਸੀਂ ਤੁਹਾਡੀ ਸੇਵਾ ਵਿਚ ਲਗਾਂਗੇ, ਤੁਹਾਡੀ ਕਿਰਪਾ ਤੋਂ ਬਿਨਾਂ ਸਾਡੇ ਪਾਸੋਂ ਕੁਝ ਭੀ ਨਹੀਂ ਹੋ ਸਕਦਾ ॥੧॥ਰਹਾਉ॥

**ਤੁਧੁ ਭਾਵੈ ਤਾ ਗਾਵਾ ਬਾਣੀ ॥ ਤੁਧੁ ਭਾਵੈ ਤਾ ਸਚੁ ਵਖਾਣੀ ॥**

ਆਪ ਜੀ ਨੂੰ ਭਾਵੇ ਤਾਂਹੀ ਮੈਂ ਗੁਰਬਾਣੀ ਪੜ੍ਹਾਂਗਾ। ਆਪ ਜੀ ਨੂੰ ਭਾਵੇਂ ਤਾਂਹੀ ਮੈਂ ਸਚ ਨੂੰ, ਵਾ.-ਸਚ ਨਾਮ ਨੂੰ ਵਖਾਣੀ-ਕਥਨ ਕਰਾਂਗਾ।

**ਤੁਧੁ ਭਾਵੈ ਤਾ ਸਤਿਗੁਰ ਮਇਆ ॥ ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥**

ਆਪ ਜੀ ਨੂੰ ਭਾਵੇ ਤਾਂਹੀ ਸਤਿਗੁਰਾਂ ਦੀ ਮਇਆ-ਕਿਰਪਾ ਹੋਵੇਗੀ।
ਹੇ ਪ੍ਰਭੂ ! ਤੇਰੀ ਕਿਰਪਾ ਦ੍ਰਿਸ਼ਟੀ ਵਿਚ ਹੀ ਸਾਰੇ ਸੁਖ ਹਨ ॥੨॥

**ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥**

ਜੋ ਆਪ ਜੀ ਨੂੰ ਭਾਂਵਦਾ ਹੈ ਓਹੀ ਕਰਮ ਨਿਰਮਲ-ਪਵਿਤ੍ਰ ਹੈ।
ਜੋ ਆਪ ਜੀ ਨੂੰ ਭਾਂਵਦਾ ਹੈ ਓਹੀ ਸੱਚਾ ਧਰਮ ਹੈ।

**ਸਰਬ ਨਿਧਾਨ ਗੁਣ ਤੁਮਹੀ ਪਾਸਿ ॥ ਤੂੰ ਸਾਹਿਬੁ ਸੇਵਕ ਅਰਦਾਸਿ ॥੩॥**

ਸਾਰੇ ਨਿਧਾਨ=ਖਜ਼ਾਨੇ ਅਤੇ ਸ਼ੁਭ ਗੁਣ ਆਪ ਜੀ ਦੇ ਪਾਸ ਹਨ । ਤੂੰ ਸਾਹਿਬ ਹੈਂ, ਤੇ ਮੈਂ ਅਰਦਾਸਿ=ਬੇਨਤੀ ਕਰਨ ਵਾਲਾ ਆਪ ਜੀ ਦਾ ਸੇਵਕ ਹਾਂ ॥ ੩ ॥

**ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥ ਸਰਬ ਸੁਖਾ ਪਾਵਉ ਸਤਸੰਗਿ ॥**

ਹੇ ਹਰੀ ! ਆਪ ਜੀ ਦੇ ਰੰਗਿ=ਪ੍ਰੇਮ ਕਰਕੇ ਹੀ ਮਨ ਤਨ ਨਿਰਮਲੁ=ਸ਼ੁਧ ਹੁੰਦਾ ਹੈ । ਆਪਣਾ ਸਤਿਸੰਗ ਕਰਨਾ ਬਖਸ਼ੋ ਜਿਸ ਸਤਿਸੰਗ ਦੇ ਪਰਤਾਪ ਕਰਕੇ ਮੈਂ ਸਾਰਿਆਂ ਸੁਖਾਂ ਨੂੰ ਪਾਵਾਂ।

**ਨਾਮਿ ਤੇਰੈ ਰਹੈ ਮਨੁ ਰਾਤਾ ॥ ਇਹੁ ਕਲਿਆਣੁ ਨਾਨਕ ਕਰਿ ਜਾਤਾ** ।੪।੧੪।੯੩

ਹੇ ਨਾਮੀ ਪ੍ਰਭੂ ਤੇਰੇ ਨਾਮ ਸਿਮਰਨ ਵਿਚ ਹੀ ਮੇਰਾ ਮਨ ਰਾਤਾ=ਰੰਗਿਆ ਰਹੇ । ਗੁਰੂ ਜੀ ਕਥਨ ਕਰਦੇ ਹਨ ਇਹੁ=ਏਸੇ ਨਾਮ ਨੂੰ ਹੀ ਮੈਨੇ ਕਲਿਆਣੁ=ਸੁਖ ਸਰੂਪ ਕਰਕੇ ਜਾਣਿਆ ਹੈ ॥ ੪॥੧੪॥੯੩॥

## ਗਉੜੀ ਗੁਆਰੇਰੀ ਮਹਲਾ ੫ ॥

**ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥**

ਹੇ ਜੀਭ ! ਹੋਰ ਜਿੰਨੇ ਭੀ ਦੁਨਿਆਵੀ ਰਸ ਤੈਨੇ ਚੱਖੇ ਹਨ । ਉਨ੍ਹਾਂ ਰਸਾਂ ਨਾਲ ਤੇਰੀ ਇਕ ਨਿਮਖ ਭਰ ਵੀ ਤ੍ਰਿਸ਼ਨਾ ਨਹੀਂ ਲੱਥੀ ।

**ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥੧॥**

ਹੇ ਜੀਭ ! ਜੇਕਰ ਤੂੰ ਹਰੀ ਨਾਮ ਰਸ ਦਾ ਸੁਆਦ ਚੱਖ ਲਵੇਂ । ਤਾਂ ਚਖਦਿਆਂ ਨਾਲ ਹੀ ਬਿਸਮਾਦੁ=ਅਸਚਰਜ ਹੋ ਰਹੇਂਗੀ ॥੧॥

**ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ** ।੧।ਰਹਾਉ

ਹੇ ਪਿਆਰੀ ਰਸਨਾ ! ਤੂੰ ਨਾਮ ਅੰਮ੍ਰਿਤ ਰਸ ਨੂੰ ਪੀਣਾ ਕਰ। ਇਸ ਨਾਮ ਰਸ ਵਿਚ ਰਤੀ ਹੋਈ ਤੂੰ ਸੰਸਾਰਕ ਪਦਾਰਥਾਂ ਵਲੋਂ ਤ੍ਰਿਪਤ ਹੋ ਜਾਏਂਗੀ ॥੧॥ਰਹਾਉ॥

**ਹੇ ਜਿਹਵੇ ਤੂੰ ਰਾਮ ਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥**

ਹੇ ਜੀਭ ! ਤੂੰ ਰਾਮ ਦੇ ਗੁਣ ਗਾਉਣਾ ਕਰ। ਨਿਮਖ ਨਿਮਖ ਕਾਲ ਵਿਚ ਹਰੀ ਦੇ ਹਰਿ ਹਰਿ ਨਾਮ ਨੂੰ ਧਿਆਵਨਾ ਕਰ। ਵਾ :-ਮਨ ਕਰਕੇ ਹਰੀ ਨਾਮ ਨੂੰ ਬਾਣੀ ਦੁਆਰਾ ਹਰੀ ਨਾਮ ਨੂੰ, ਸਰੀਰ ਕਰਕੇ ਹਰੀ ਨਾਮ ਨੂੰ ਧਿਆਨਾ ਕਰ।

**ਆਨ ਨ ਸੁਨੀਐ ਕਤਹੂੰ ਜਾਈਐ ॥ ਸਾਧਸੰਗਤਿ ਵਡਭਾਗੀ ਪਾਈਐ ॥੨॥**

ਆਨ×ਕਤਹੂੰ=ਹੋਰ ਕਿਧਰੋਂ ਹਰੀ ਨਾਮ ਸੁਣਿਆ ਨਹੀਂ ਜਾਂਦਾ । ਵਡਿਆਂ ਭਾਗਾਂ ਨਾਲ ਸਤਸੰਗਤਿ ਵਿਚੋਂ ਨਾਮ ਪਾਈਦਾ ਹੈ। ਅਥਵਾ :-ਸਤਸੰਗਤਿ ਤੋਂ ਬਿਨਾਂ ਨਾ ਕਿਸੇ

ਹੋਰ ਅਸਥਾਨ ਤੇ ਜਾਈਏ ਨਾਹੀ ਵਾਹਿਗੁਰੂ ਨਾਮ ਤੋਂ ਬਿਨਾਂ ਹੋਰ ਗਲ ਸੁਣੀਏ। ਅਥਵਾ:- ਕਰਮਾਂ ਅਨੁਸਾਰ ਜੇ ਕਤਹੂੰ × ਜਾਈਐ=ਕਿਧਰੇ ਚਲੇ ਵੀ ਜਾਈਏ ਤਾਂ ਓਥੇ ਹੋਰ ਕੋਈ ਗਲ ਨਾ ਸੁਣੀਏ। ਵਡਿਆਂ ਭਾਗਾਂ ਨਾਲ ਸਤਸੰਗਤਿ ਕਰਨੀ ਜ਼ਰੂਰ ਪਾਈਏ ॥੨॥

**ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥**

ਹੇ ਜਿਹਵੇ=ਜੀਭ! ਤੂੰ ਅਠੇ ਪਹਿਰ ਦਿਨ ਰਾਤ ਉਸ ਨੂੰ ਅਰਾਧਣਾ ਕਰ। ਜੋ ਪਾਰਬ੍ਰਹਮ ਸਾਰਿਆਂ ਦਾ ਠਾਕੁਰ ਸੁਆਮੀ ਹੈ ਤੇ ਆਗਾਧਿ=ਡੂੰਘਾ ਹੈ।

**ਈਹਾ ਊਹਾ ਸਦਾ ਸੁਹੇਲੀ ॥ ਹਰਿਗੁਣ ਗਾਵਤ ਰਸਨ ਅਮੋਲੀ ॥੩॥**

"ਈਹਾ ਊਹਾ"=ਲੋਕ ਪ੍ਰਲੋਕ ਵਿਚ ਤੂੰ ਹਮੇਸ਼ਾ ਸੁਹੇਲੀ=ਸੁਖੀ ਹੋਵੇਂਗੀ।

ਹੇ ਰਸਨਾ! ਹਰੀ ਦੇ ਗੁਣ ਗਾਉਂਦਿਆਂ ਤੂੰ ਅਮੋਲਕ ਹੋਵੇਂਗੀ ॥੩॥

**ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥**

ਜਿਸ ਪਰਮੇਸ਼ਰ ਦੀ ਕਿਰਪਾ ਨਾਲ ਸਾਰੀ ਬਨਾਸਪਤੀ ਮਉਲੀ=ਪ੍ਰਫੁਲਤ ਹੋ ਰਹੀ ਹੈ, ਅਤੇ ਪੇਡੇ=ਬ੍ਰਿਛਾਂ ਨੂੰ ਫੁਲ ਫਲ ਲਗ ਰਹੇ ਹਨ।

ਏਸੇ ਤਰ੍ਹਾਂ ਜਿਸ ਪਰਮੇਸ਼ਰ ਦੀ ਸੱਤਾ ਨਾਲ ਸਤਸੰਗਤਿ ਰੂਪ ਬਨਾਸਪਤੀ ਖਿੜ ਰਹੀ ਯਾਨੇ ਪ੍ਰਫੁਲਤ ਹੋ ਰਹੀ ਹੈ। ਅਤੇ ਜਗਿਆਸੂ ਰੂਪ ਪੇਡੇ=ਬ੍ਰਿਛਾਂ ਨੂੰ ਧਰਮ ਫੁਲ ਤੇ ਗਿਆਨ ਰੂਪੀ ਫਲ ਲਗ ਰਹੇ ਹਨ। ਹੇ ਜਿਹਵੇ! ਜੇ ਤੂੰ ਇਕ ਵਾਰ ਵੀ ਇਸ ਨਾਮ ਰਸ ਵਿਚ ਤਦਾਕਾਰ ਹੋ ਜਾਵੇਂ ਤਾਂ ਫਿਰ ਕਦੇ ਭੀ ਉਸ ਨਾਮ ਰਸ ਨੂੰ ਛਡੇਂਗੀ ਨਹੀਂ।

**ਆਨਨ ਰਸਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ॥੪॥੧੫॥੮੪**

ਇਸ ਨਾਮ ਰਸ ਦੇ ਲਵੈ=ਸਦ੍ਰਸ ਆਨਨ=ਹੋਰ ਰਸ ਕਸ ਨਹੀਂ ਲਗ ਸਕਦੇ। ਗੁਰੂ ਜੀ ਕਥਨ ਕਰਦੇ ਹਨ ਇਹ ਨਾਮ ਰਸ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਸਹਾਇਕ ਗੁਰੂ ਹੋਏ ਹਨ ॥੪॥੧੫॥੮੪॥

## (ਪੰਨਾ ੧੯੧)

## ਗਉੜੀ ਗੁਆਰੇਰੀ ਮਹਲਾ ੫ ॥

**ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸ ਹੀ ਮਧੇ ਬਸਤੁ ਅਪਾਰ ॥**

ਪਹਿਲਾ ਅਰਥ

ਮਨ ਰੂਪੀ ਮੰਦਰ ਹੈ ਇਸਦੇ ਆਲੇ ਦੁਆਲੇ ਤਨੁ=ਅਸਥੂਲ ਦੇਹ ਰੂਪੀ ਬਾਰਿ=ਵਾੜ ਬਣਾਈ ਹੋਈ ਹੈ। ਏਸੇ ਮਨ ਰੂਪ ਮੰਦਰ ਦੇ ਵਿਚ ਹੀ ਬਿਅੰਤ ਵਸਤੂਆਂ ਹਨ।

ਯਥਾ :-ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (ਧਨਾਸਰੀ ਪੀਪਾ ਪੰਨਾ ੬੯੫)

**ਇਸ ਹੀ ਭੀਤਰਿ ਸੁਨੀਅਤ ਸਾਹੁ ॥ ਕਵਨੁ ਬਾਪਾਰੀ ਜਾਕਾ ਊਹਾ ਵਿਸਾਹੁ ।੧।**

ਏਸੇ ਮਨ ਰੂਪ ਮੰਦਰ ਦੇ ਵਿਚ ਹੀ ਸਾਹੁ—ਪਰਮਾਤਮਾਂ ਸੁਣਿਆ ਜਾਂਦਾ ਹੈ ।

ਪ੍ਰਸ਼ਨ—ਉਹ ਕਿਹੜਾ ਵਪਾਰੀ ਹੈ ਜਿਸ ਦਾ ਉਸ ਸ਼ਾਹ=ਪਰਮੇਸ਼ਰ ਉਤੇ ਵਿਸਾਹੁ—ਭਰੋਸਾ ਬੱਝਾ ਹੋਇਆ ਹੈ ?

ਉੱਤਰ:—ਜਿਸ ਉਤੇ ਗੁਰਾਂ ਦੀ ਕਿਰਪਾ ਹੋਈ ਹੈ ਓਹੀ ਵਪਾਰੀ ਹੈ ।

**ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ਰਹਾਉ॥**

ਪ੍ਰਸ਼ਨ—ਪਰਮੇਸ਼ਰ ਦੇ ਨਾਮ ਰੂਪ ਰਤਨ ਦਾ ਕਿਹੜਾ ਕਿਹੜਾ ਵਾਪਾਰੀ ਹੈ ?

ਉੱਤਰ:—ਜਿਸ ਉਤੇ ਗੁਰਾਂ ਦੀ ਕਿਰਪਾ ਹੋਈ ਹੈ ਓਹੀ ਨਾਮ ਰੂਪ ਰਤਨ ਦਾ ਵਾਪਾਰੀ ਹੈ ।

ਪ੍ਰਸ਼ਨ—ਨਾਮ ਅੰਮ੍ਰਿਤ ਰੂਪ ਭੋਜਨ ਦਾ ਅਹਾਰ ਕੌਣ ਕਰਦਾ ਹੈ ?

ਉੱਤਰ:—ਜਿਸ ਉਤੇ ਗੁਰਾਂ ਦੀ ਕਿਰਪਾ ਹੋਈ ਹੈ ਓਹੀ ਨਾਮ ਭੋਜਨ ਨੂੰ ਛਕਣਾ ਕਰਦਾ ਹੈ ।

**ਮਨੁ ਤਨੁ ਅਰਪੀ ਸੇਵ ਕਰੀਜੈ ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥**

ਪ੍ਰਸ਼ਨ—ਮਨ ਤਨ ਦੇ ਅਰਪਣੇ ਰੂਪੀ ਸੇਵਾ ਨੂੰ ਕੌਣ ਕਰਦਾ ਹੈ ?

ਉੱਤਰ:—ਜਿਸ ਉਤੇ ਗੁਰਾਂ ਦੀ ਕਿਰਪਾ ਹੋਈ ਹੈ ਓਹੀ ਮਨ ਤਨ ਦੇ ਅਰਪਣੇ ਰੂਪੀ ਸੇਵਾ ਕਰਦਾ ਹੈ ।

ਪ੍ਰਸ਼ਨ—ਉਹ ਕਿਹੜੀ ਸਰੇਸ਼ਟ ਜੁਗਤੀ ਹੈ ਜਿਸ ਕਰਕੇ ਪਰਮੇਸ਼ਰ ਵਿਚ ਭੀਜੈ=ਤਦਾਕਾਰ ਹੋਵੇ ?

ਉੱਤਰ:—ਗੁਰਾਂ ਦੀ ਜਿਹੜੀ ਕਿਰਪਾ ਹੋਣੀ ਹੈ ਏਹੋ ਸਰੇਸ਼ਟ ਜੁਗਤੀ ਹੈ ।

**ਪਾਇ ਲਗਉ ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥**

ਪ੍ਰਸ਼ਨ—ਕਿਵੇਂ ਮੇਰ ਤੇਰ ਨੂੰ ਤਿਆਗ ਕੇ ਪਾਇ=ਚਰਨਾਂ ਨਾਲ ਲਗਣਾ ਕਰੇ ?

ਉੱਤਰ:—ਕਿਰਪਾ ਹੋਵੇ ਤਾਂਹੀ ਮੇਰ ਤੇਰ ਨੂੰ ਤਿਆਗਕੇ ਚਰਨਾਂ ਨਾਲ ਲਗਦਾ ਹੈ ।

ਪ੍ਰਸ਼ਨ—ਉਹ ਕਿਹੜਾ ਸਰੇਸ਼ਟ ਜਨ ਹੈ ਜੋ ਪਰਮੇਸ਼ਰ ਦੀ ਪ੍ਰਾਪਤੀ ਰੂਪ ਸੌਦੇ ਨਾਲ ਜੋੜਦਾ ਹੈ ?

ਉੱਤਰ:—ਜਿਸ ਉਤੇ ਗੁਰਾਂ ਦੀ ਕਿਰਪਾ ਹੈ ਓਹੀ ਸਰੇਸ਼ਟ ਜਨ ਹੈ ।

**ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ॥**

ਪ੍ਰਸ਼ਨ—ਸਾਹ—ਪਰਮੇਸ਼ਰ ਦਾ ਮਹਲੁ=ਸਰੂਪ ਕਿਸ ਵਿਧੀ ਨਾਲ ਪਾਵੇ ?

ਉੱਤਰ:—ਕਿਰਪਾ ਹੀ ਵਿਧੀ ਹੈ ਗੁਰਾਂ ਦੀ ਕਿਰਪਾ ਨਾਲ ਪਰਮੇਸ਼ਰ ਦੇ ਸਰੂਪ ਨੂੰ ਪਾ ਸਕਦਾ ਹੈ ।

ਪ੍ਰਸ਼ਨ—ਉਹ ਕਿਹੜੀ ਸਰੇਸ਼ਟ ਵਿਧੀ ਹੈ ਜਿਸ ਕਰਕੇ ਪਰਮੇਸ਼ਰ ਆਪਣੇ ਅੰਦਰ ਬੁਲਾ ਲਵੇ ?

ਉੱਤਰ:—ਕਿਰਪਾ ਹੀ ਵਿਧੀ ਹੈ ਗੁਰ ਕ੍ਰਿਪਾ ਹੋਣ ਤੇ ਪਰਮੇਸ਼ਰ ਆਪਣੇ ਅੰਦਰ ਬੁਲਾ ਲੈਂਦਾ ਹੈ ।

**ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ ॥੩॥**

ਹੇ ਪਰਮੇਸ਼ਰ ਤੂੰ ਸਾਰਿਆਂ ਨਾਲੋਂ ਵੱਡਾ ਸ਼ਾਹ ਹੈਂ ਜਿਸ ਆਪ ਦੇ ਕ੍ਰੋੜਾਂ ਹੀ ਮਹਾਤਮਾਂ ਰੂਪ ਵਣਜਾਰੇ ਹਨ । ਆਪ ਦੀ ਪ੍ਰਾਪਤੀ ਗੁਰ ਕਿਰਪਾ ਨਾਲ ਹੁੰਦੀ ਹੈ ।

ਪ੍ਰਸ਼ਨ–ਉਹ ਕਿਹੜਾ ਦਾਤਾ ਹੈ ਜੋ ਸਾਨੂੰ ਲੈ ਕੇ ਪਰਮੇਸ਼ਰ ਨਾਲ ਸੰਚਾਰੇ=ਮੇਲਣਾ ਕਰੇ ?

ਉੱਤਰ :–ਗੁਰੂ ਹੀ ਸਰੇਸ਼ਟ ਦਾਤੇ ਹਨ ਜੋ ਕਿਰਪਾ ਕਰਕੇ ਪਰਮੇਸ਼ਰ ਨਾਲ ਮੇਲਦੇ ਹਨ ॥ ੩ ॥

**ਖੋਜਤ ਖੋਜਤ ਨਿਜ ਘਰੁ ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥**

ਜਿਸ ਵੇਲੇ ਖੋਜਤ×ਖੋਜਤ=ਢੂੰਡਦਿਆਂ ਢੂੰਡਦਿਆਂ ਆਪਣੇ ਸਤਿਸੰਗ ਘਰ ਨੂੰ ਪਾਇਆ। ਤਾਂ ਗੁਰਾਂ ਨੇ ਕਿਰਪਾ ਕਰਕੇ ਅਮੋਲਕ ਰਤਨ ਵਾਂਗੂੰ ਸਚਾ ਪਰਮੇਸ਼ਰ ਵਿਖਾ ਦਿੱਤਾ।

**ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੯॥੮੫॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਪਰਮੇਸ਼ਰ ਨੇ ਕਿਰਪਾ ਕਰਕੇ ਗੁਰਾਂ ਨਾਲ ਮੇਲਿਆ, ਤੇ ਗੁਰਾਂ ਉਤੇ ਵੇਸਾਹਿ=ਭਰੋਸਾ ਕੀਤਾ ਤਾਂ ਗੁਰਾਂ ਨੇ ਕਿਰਪਾ ਕਰਕੇ ਸਾਹਿ=ਪਾਤਸ਼ਾਹ ਪਰਮੇਸ਼ਰ ਨਾਲ ਮੇਲ ਦਿੱਤਾ ॥ ੪ ॥ ੧੯ ॥ ੮੫ ॥

ਇਸ ਪਹਿਲੇ ਅਰਥ ਵਿਚ ਪ੍ਰਭੂ ਦੀ ਪ੍ਰਾਪਤੀ ਵਿਚ ਗੁਰ ਕਿਰਪਾ ਨੂੰ ਹੀ ਮੁਖ ਰਖਿਆ ਹੈ।

ਦੂਜਾ ਅਰਥ :– ਜਗਿਆਸੂ ਨੇ ਬੇਨਤੀ ਕੀਤੀ ਸਮਾਨ ਕਰਕੇ ਤਾਂ ਪਰਮੇਸ਼ਰ ਸਾਰੇ ਪਰੀਪੂਰਨ ਹੈ ਪਰ ਉਸਦੇ ਰਹਿਣ ਦਾ ਵਿਸ਼ੇਸ਼ ਅਸਥਾਨ ਕਿਹੜਾ ਹੈ ? ਗੁਰ ਉੱਤਰ :–

**ਮਨੁ ਮੰਦਰੁ :–** ਵਿਸ਼ੇਸ਼ ਕਰਕੇ ਉਹ ਪਰਮੇਸ਼ਰ ਮਨ ਰੂਪੀ ਮੰਦਰ ਵਿਚ ਰਹਿੰਦਾ ਹੈ।

ਪ੍ਰਸ਼ਨ–ਜੇਕਰ ਮਨ ਰੂਪ ਮੰਦਰ ਵਿਚ ਰਹਿੰਦਾ ਹੈ ਤਾਂ ਮਿਲਦਾ ਕਿਉਂ ਨਹੀਂ ? ਉੱਤਰ :–

**ਤਨੁ ਸਾਜੀ ਬਾਰਿ ॥** ਇਸ ਮੰਦਰ ਦੇ ਆਲੇ ਦੁਆਲੇ ਤਨੁ=ਅੰਨਮਯ ਕੋਸ਼, ਪ੍ਰਾਣਮਯ ਕੋਸ਼, ਮਨੋਮਯ ਕੋਸ਼ ਇਤ ਆਦਿਕ ਪੰਜਾਂ ਕੋਸ਼ਾਂ ਰੂਪੀ ਵਾੜ ਬਣਾਈ ਹੋਈ ਹੈ ਇਸ ਕਰਕੇ ਉਹ ਪਰਮੇਸ਼ਰ ਮਿਲਦਾ ਨਹੀਂ ਹੈ।

**ਇਸਹੀ ਮਧੇ ਬਸਤੁ ਅਪਾਰ ॥** ਏਸੇ ਮਨ ਰੂਪੀ ਮੰਦਰ ਵਿਚ ਅਪਾਰ ਵਸਤੂਆਂ ਦਾ ਮਾਲਕ ਪਰਮੇਸ਼ਰ ਵਸ ਰਿਹਾ ਹੈ।

**ਇਸਹੀ ਭੀਤਰਿ ਸੁਨੀਅਤ ਸਾਹੁ ॥ ਕਵਨੁ ਬਾਪਾਰੀ ਜਾਕਾ ਊਹਾ ਵਿਸਾਹੁ ॥੧॥**

ਪ੍ਰਸ਼ਨ–ਪਰਮੇਸ਼ਰ ਦੀ ਪ੍ਰਾਪਤੀ ਦਾ ਕਵਨੁ×ਬਾਪਾਰੀ=ਵਾਪਾਰ ਕਰਾਣੇ ਵਾਲਾ ਕੌਣ ਹੈ ?

ਉੱਤਰ :–ਜਾਕਾ ਊਹਾ ਵਿਸਾਹੁ=ਜਿਸ ਦਾ ਉਸ ਪਰਮੇਸ਼ਰ ਉਤੇ ਭਰੋਸਾ ਹੈ, ਓਹੀ ਵਾਪਾਰ ਦੇ ਕਰਾਣੇ ਵਾਲਾ ਹੈ, ਉਸੇ ਮਹਾਤਮਾਂ ਦੁਆਰੇ ਹੀ :–

ਇਸਹੀ ਭੀਤਰਿ ਸੁਨੀਅਤ ਸਾਹੁ=ਏਸੇ ਮਨ ਰੂਪੀ ਮੰਦਰ ਦੇ ਵਿਚ ਹੀ ਪਾਤਸ਼ਾਹ ਪਰਮੇਸ਼ਰ ਸੁਣਿਆ ਜਾਂਦਾ ਹੈ ॥੧॥

ਪ੍ਰਸ਼ਨ–ਪਰਮੇਸ਼ਰ ਦੀ ਪ੍ਰਾਪਤੀ ਦਾ ਮੁਖ ਸਾਧਨ ਕਿਹੜਾ ਹੈ ? ਗੁਰ ਉੱਤਰ :–

**ਨਾਮ ਰਤਨ :–** ਨਾਮ ਰੂਪ ਰਤਨ ਹੀ ਉਸ ਦੀ ਪ੍ਰਾਪਤੀ ਦਾ ਮੁਖ ਸਾਧਨ ਹੈ।

ਪ੍ਰਸ਼ਨ–ਨਾਮ ਰੂਪ ਰਤਨ ਦੇ ਬਹੁਤੇ ਵਪਾਰੀ ਹੋਣਗੇ ? ਗੁਰ ਉੱਤਰ :–

**ਕੋ ਕੋ ਬਿਉਹਾਰੀ**—ਨਾਮ ਰੂਪ ਰਤਨ ਦਾ ਕੋਈ ਕੋਈ ਵਪਾਰੀ ਹੈ ਬਹੁਤੇ ਨਹੀਂ ਹਨ।

ਯਥਾ :—ਹੈਨ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰ ॥

ਪ੍ਰਸ਼ਨ—ਉਹ ਕਿਹੜਾ ਭੋਜਨ ਖਾਂਦਾ ਹੈ ? ਗੁਰ ਉੱਤਰ :—

**ਅੰਮ੍ਰਿਤ ਭੋਜਨੁ ਕਰੇ ਆਹਾਰੀ**—ਉਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਭੋਜਨ ਦਾ ਅਹਾਰ ਕਰਦਾ ਹੈ

**ਮਨੁ ਤਨੁ ਅਰਪੀ ਸੇਵ ਕਰੀਜੈ ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥**

ਪ੍ਰਸ਼ਨ—ਉਹ ਕਿਹੜੀ ਜੁਗਤੀ ਹੈ ਜਿਸ ਜੁਗਤੀ ਕਰਕੇ ਪਰਮੇਸ਼ਰ ਭੀਜੈ—ਪ੍ਰਸੰਨ ਹੁੰਦਾ ਹੈ ?
ਉੱਤਰ :—ਇਕ ਤਾਂ ਮਨ ਤਨ ਦੇ ਅਰਪਨੇ ਰੂਪੀ ਸੇਵਾ ਕਰੇ, ਅਤੇ

**ਪਾਇ ਲਗਉ ਤਜਿ ਮੇਰਾ ਤੇਰੈ ॥**

ਮੇਰ ਤੇਰ ਨੂੰ ਤਿਆਗ ਕੇ ਚਰਨਾਂ ਨਾਲ ਲਗਣਾ ਕਰੇ।
ਅਗਲੀਆਂ ਤੁਕਾਂ ਪ੍ਰਸ਼ਨਾਂ ਦੇ ਅਨੁਸਾਰ ਅੰਨਵੇਂ ਲਗਾਈਆਂ ਹਨ।

**ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥**

ਜਗਿਆਸੂ ਨੇ ਕਿਹਾ—ਸਾਹ—ਪਰਮੇਸ਼ਰ ਦਾ ਸਰੂਪ ਕਿਸ ਬਿਧੀ ਨਾਲ ਪਾਵੇ ?
ਅਗੋਂ ਗੁਰਾਂ ਨੇ ਕਿਹਾ ਕਿਸੇ ਹੋਰ ਪਾਸੋਂ ਜਾ ਕੇ ਪੁਛ ਲੈ, ਤਾਂ ਜਗਿਆਸੂ ਨੇ ਕਿਹਾ—

**ਕਵਨੁ ਸੁ ਜਨੁ ਜੋ ਸਉਦਾ ਜੋਰੈ ॥**

ਮੈਂ ਸੇਵਕ ਜਨ ਦਾ ਆਪ ਜੀ ਤੋਂ ਬਿਨਾਂ ਹੋਰ ਕੌਣ ਹੈ। ਜੋ ਪਰਮੇਸ਼ਰ ਦੀ ਪ੍ਰਾਪਤੀ ਰੂਪ ਸੌਦੇ ਨਾਲ ਜੋੜਨਾ ਕਰੇ। ਜਗਿਆਸੂ ਤੋਂ ਇਹ ਗੱਲ ਸੁਣਕੇ ਗੁਰਾਂ ਨੇ ਕਿਹਾ—

**ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨ ਸੁ ਦਾਤਾ ਲੇ ਸੰਚਾਰੇ ॥**

ਹੇ ਜਗਿਆਸੂ ਈਸ਼ਵਰ ਅੰਸ ਹੋਣ ਕਰਕੇ ਤੂੰ ਆਪ ਹੀ ਵੱਡਾ ਸ਼ਾਹ ਹੈਂ ਜਿਸ ਤੇਰੇ ਆਪਣੇ ਕ੍ਰੋੜਾਂ ਹੀ ਬੇਦ ਸ਼ਾਸਤ੍ਰ, ਵਾ :—ਮਹਾਤਮਾਂ ਰੂਪ ਵਣਜਾਰੇ ਹਨ।

ਤੈਥੋਂ ਬਿਨਾਂ ਹੋਰ ਕੌਣ ਦਾਤਾ ਹੈ ਜਿਸ ਨੂੰ ਲੈ ਕੇ ਪਰਮੇਸ਼ਰ ਨਾਲ ਮੇਲੀਏ, ਅਸਲ ਵਿਚ ਤੂੰ ਕੋਈ ਪਰਮੇਸ਼ਰ ਤੋਂ ਵਖਰਾ ਨਹੀਂ, ਤੂੰ ਆਪ ਹੀ ਪਰਮੇਸ਼ਰ ਰੂਪ ਹੈਂ।

**ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥**

ਪੁਨਾ ਜਗਿਆਸੂ ਨੇ ਕਿਹਾ ਉਹ ਕਿਹੜੀ ਵਿਧੀ ਹੈ ਜਿਸ ਵਿਧੀ ਕਰਕੇ ਪਰਮੇਸ਼ਰ ਆਪਣੇ ਵਿਚ ਬੁਲਾਵੇ ? ਉੱਤਰ :—

**ਖੋਜਤ ਖੋਜਤ ਨਿਜ ਘਰੁ ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥**
**ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫**

ਗੁਰੂ ਜੀ ਕਥਨ ਕਰਦੇ ਹਨ—ਸੱਚੇ ਅਮੋਲਕ ਰਤਨ ਦੇ ਵਿਖਾਣ ਵਾਲੇ ਜੋ ਗੁਰੂ ਹਨ, ਜਿਸ ਵੇਲੇ ਪ੍ਰਮੇਸ਼ਰ ਨੇ ਕਿਰਪਾ ਕਰਕੇ ਉਨ੍ਹਾਂ ਸਾਹਿ—ਪਾਤਸ਼ਾਹ ਗੁਰਾਂ ਨਾਲ ਮੇਲਿਆ ਤੇ

ਜਗਿਆਸੂ ਨੇ ਗੁਰ ਕੈ ਵੇਸਾਹਿ—ਗੁਰਾਂ ਉਤੇ ਭਰੋਸਾ ਕੀਤਾ, ਤਾਂ ਖੋਜਦਿਆਂ ਖੋਜਦਿਆਂ ਕਿ ਨਾ ਮੈਂ ਅੰਨਮਯ ਕੋਸ਼ ਹਾਂ, ਨਾ ਮੈਂ ਪ੍ਰਾਣਮਯ ਕੋਸ਼ ਹਾਂ, ਨਾ ਮੈਂ ਮਨੋਮਯ ਕੋਸ਼ ਹਾਂ, ਨਾ ਮੈਂ ਵਿਗਿਆਨਮਯ ਕੋਸ਼ ਹਾਂ, ਨਾ ਮੈਂ ਅਨੰਦਮਯ ਕੋਸ਼ ਹਾਂ ਇਸ ਤਰ੍ਹਾਂ ਪੰਜਾਂ ਕੋਸ਼ਾਂ ਦੀ ਨਵਿਰਤੀ ਕਰਨ ਨਾਲ ਜਗਿਆਸੂ ਨੇ ਸਰੂਪ ਰੂਪੀ ਨਿਜ ਘਰ ਨੂੰ ਪਾ ਲੈਣਾ ਕੀਤਾ ।

—ਤੀਜਾ ਅਰਥ—

(ਸਾਰੀਆਂ ਪੰਗਤੀਆਂ ਅੰਨਵੇਂ ਲਗਾਣੀਆਂ)

ਪ੍ਰਸ਼ਨ :—ਕਵਨੁ ਵਾਪਾਰੀ ਜਾਕਾ ਊਹਾ ਵਿਸਾਹੁ ? ॥੧॥

ਉੱਤਰ :—ਕਹੁ ਨਾਨਕ ਗੁਰ ਕੈ ਵੇਸਾਹਿ ॥ ਅਮੋਲ ਰਤਨੁ ਸਾਚੁ ਦਿਖਲਾਇਆ ॥

ਪ੍ਰਸ਼ਨ :—ਨਾਮ ਰਤਨ ਕੋ ਕੋ ਬਿਉਹਾਰੀ ? ॥

ਉੱਤਰ :—ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ਰਹਾਉ॥

ਪ੍ਰਸ਼ਨ :—ਕਵਨੁ ਸੁ ਜੁਗਤਿ ਜਿਤੁ ਕਰਿ ਭੀਜੈ ? ॥

ਉੱਤਰ :—ਮਨੁ ਤਨੁ ਅਰਪੀ ਸੇਵ ਕਰੀਜੈ ॥

ਪ੍ਰਸ਼ਨ :—ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥

ਉੱਤਰ :—ਪਾਇ ਲਗਉ ਤਜਿ ਮੇਰਾ ਤੇਰੈ ॥

ਪ੍ਰਸ਼ਨ :—ਮਹਲੁ ਸਾਹ ਕਾ ਕਿਨ ਬਿਧਿ ਪਾਵੈ ? ॥ 'ਕਿਹੜਾ ਸ਼ਾਹ' ।

ਤੂੰ ਵਡ ਸ਼ਾਹੁ ਜਾ ਕੇ ਕੋਟਿ ਵਣਜਾਰੇ ? ॥

ਉੱਤਰ :—ਖੋਜਤ ਖੋਜਤ ਨਿਜ ਘਰੁ ਪਾਇਆ ॥

ਪ੍ਰਸ਼ਨ ;—ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ? ॥

ਉੱਤਰ :—ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸਹੀ ਮਧੇ ਬਸਤੁ ਅਪਾਰ ।

ਇਸਹੀ ਭੀਤਰਿ ਸੁਨੀਅਤ ਸਾਹੁ ॥

ਪ੍ਰਸ਼ਨ :—ਕਵਨੁ ਸੁ ਦਾਤਾ ਲੇ ਸੰਚਾਰੇ ? ॥ ੩ ॥

ਉੱਤਰ :—ਕਰਿ ਕਿਰਪਾ ਜਬ ਮੇਲੇ ਸਾਹਿ ॥

## ਗਉੜੀ ਮਹਲਾ ੫ ਗੁਆਰੇਰੀ ॥

ਚੌਥੀ ਪੌੜੀ ਵਿਚੋਂ ਇਸ ਤੁਕ ਦਾ ਅਰਥ ਪਹਿਲੇ ਕਰਨਾ —

ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

ਮੈਂ ਕੌਣ ਹਾਂ ! ਜੋ ਸੰਤਾਂ ਦੀ ਸਮੱਗਰ ਮਹਿਮਾ ਕਥਨ ਕਰ ਸਕਾਂ ।

ਉਨ੍ਹਾਂ ਦਾ ਬੋਧਿ—ਜਾਣਨਾ ਅਗਾਧਿ=ਬਿਅੰਤ ਹੈ ਇਸ ਲਈ ਮੈਂ ਸੰਤਾਂ ਦੀ ਕੁਝ ਮਰਯਾਦਾ ਨਹੀਂ ਜਾਣਦਾ । ਕਿਉਂਕਿ—

**ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥**

ਉਹ ਸੰਤ ਰੈਣਿ+ਦਿਨਸੁ=ਰਾਤ ਦਿਨ ਇਕ ਪ੍ਰਭੂ ਦੇ ਰੰਗਾ—ਆਨੰਦ ਵਿਚ ਟਿਕੇ ਰਹਿੰਦੇ ਹਨ। ਅਤੇ ਪ੍ਰਭੂ ਨੂੰ ਸਦਾ ਹੀ ਆਪਣੇ ਨਾਲ ਜਾਣਦੇ ਹਨ।

**ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿਕੈ ਦਰਸਨਿ ॥੧॥**

ਉਨ੍ਹਾਂ ਸੰਤਾਂ ਨੇ ਠਾਕੁਰ ਦੇ ਨਾਮ ਨੂੰ ਹੀ ਆਪਣੀ ਵਰਤਣ ਕੀਤੀ ਹੋਈ ਹੈ। ਅਤੇ ਹਰੀ ਦੇ ਦਰਸ਼ਨ ਕਰਕੇ ਤ੍ਰਿਪਤ ਹੋ ਕੇ ਅਘਾਵਨੁ—ਰਜੇ ਰਹਿੰਦੇ ਹਨ। ਅਥਵਾ :—ਇਸ ਲੋਕ ਦੇ ਪਦਾਰਥਾਂ ਵਲੋਂ ਤ੍ਰਿਪੰਤ ਅਤੇ ਸੁਰਗ ਦੇ ਪਦਾਰਥਾਂ ਵਲੋਂ ਵੀ ਰੱਜੇ ਰਹਿੰਦੇ ਹਨ ॥੧॥

**ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ਰਹਾਉ॥**

ਹਰੀ ਨਾਲ ਤਦਾਕਾਰ ਰਹਿਣ ਕਰਕੇ ਉਨ੍ਹਾਂ ਦੇ ਮਨ ਤਨ ਸ਼ੁਭ ਗੁਣਾਂ ਨਾਲ ਹਰੇ ਰਹਿੰਦੇ ਹਨ। ਅਤੇ ਪੂਰਿਆਂ ਗੁਰਾਂ ਦੀ ਸ਼ਰਨ ਵਿਚ ਪਏ ਰਹਿੰਦੇ ਹਨ ॥੧॥ਰਹਾਉ॥

**ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥**

ਗੁਰਾਂ ਦੇ ਚਰਨ ਕਮਲ ਹੀ ਉਨ੍ਹਾਂ ਦੇ ਆਤਮ×ਆਧਾਰ=ਮਨ ਦਾ ਆਸਰਾ ਹਨ।

ਆਗਿਆਕਾਰ=ਹੁਕਮ ਦੈ ਕਰਨ ਵਾਲੇ ਇਕ ਪਰਮੇਸ਼ਰ ਨੂੰ ਹੀ ਸਭਨਾਂ ਵਿਚ ਨਿਹਾਰਹਿ—ਵੇਖਦੇ ਰਹਿੰਦੇ ਹਨ।

**ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥**

ਇਕ ਨਾਮ ਦਾ ਵਣਜ, ਅਤੇ ਇਕ ਨਾਮ ਦਾ ਹੀ ਵਿਹਾਰ ਕਰਦੇ ਹਨ।

ਇਕ ਨਿਰੰਕਾਰ ਤੋਂ ਬਿਨਾਂ ਹੋਰ ਕਿਸੇ ਨੂੰ ਜਾਣਦੇ ਹੀ ਨਹੀਂ ਹਨ ॥੨॥

**ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥**

ਪਦਾਰਥਾਂ ਦੀ ਪ੍ਰਾਪਤੀ ਕਰਕੇ ਹਰਖ ਹੁੰਦਾ ਹੈ, ਪਦਾਰਥਾਂ ਦੇ ਚਲੇ ਜਾਣ ਕਰਕੇ ਸੋਗ ਹੁੰਦਾ ਹੈ ਪਰ ਉਹ ਇਨ੍ਹਾਂ ਦੋਹਾਂ ਤੋਂ ਮੁਕਤੇ=ਛੁਟੇ ਰਹਿੰਦੇ ਹਨ। ਮਾਇਆ ਵਲੋਂ ਹਮੇਸ਼ਾ ਅਲਿਪਤੁ=ਅਸੰਗ ਰਹਿੰਦੇ ਹਨ ਅਤੇ ਭਗਤੀ ਜੋਗ ਵਿਚ ਜੁਗਤੇ=ਜੁੜੇ ਰਹਿੰਦੇ ਹਨ।

**ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥੩॥**

ਤਨ ਕਰਕੇ ਸਾਰਿਆਂ ਵਿਚ ਬੈਠੇ ਨਿਗਾਹ ਆਉਂਦੇ ਹਨ, ਪਰ ਮਨ ਕਰਕੇ ਸਾਰਿਆਂ ਤੋਂ ਨਿਰਲੇਪ ਰਹਿੰਦੇ ਹਨ। ਅਤੇ ਉਹ ਸੰਤ ਅੱਠੇ ਪਹਿਰ ਪਾਰਬ੍ਰਹਮ ਦਾ ਧਿਆਨ ਧਾਰੀ ਰਖਦੇ ਹਨ ॥੩॥

**ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥**

ਐਹੋ ਜਿਹੇ ਕਰਣੀ ਵਾਲੇ ਸੰਤਾਂ ਦੀ ਮੈਂ ਕੇਹੜੀ ਕੇਹੜੀ ਮਹਿਮਾ ਕਥਨ ਕਰਾਂ।

ਉਨ੍ਹਾਂ ਨੂੰ ਅਗਾਧ ਪ੍ਰਭੂ ਦਾ ਬੋਧ=ਗਿਆਨ ਪ੍ਰਾਪਤ ਹੈ ਇਸ ਕਰਕੇ ਮੈਂ ਉਨ੍ਹਾਂ ਦੀ ਕੁਝ ਮਰਯਾਦਾ ਨਹੀਂ ਜਾਣਦਾ।

**ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ।੪।੧੭।੮੬।**

ਗੁਰੂ ਜੀ ਕਥਨ ਕਰਦੇ ਹਨ–ਹੇ ਪਾਰਬ੍ਰਹਮ ਮੇਰੇ ਤੇ ਕਿਰਪਾ ਕਰ, ਇਸ ਤਰ੍ਹਾਂ ਦੇ ਸੰਤਾਂ ਦੀ ਚਰਨ ਧੂੜੀ ਮੈਨੂੰ ਦੇਣਾ ਕਰੋ ॥੪॥੧੭॥੮੬॥

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ [ਪੰਨਾ ੧੩

## ਗਉੜੀ ਗੁਆਰੇਰੀ ਮਹਲਾ ੫ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

**ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥**

ਹੇ ਪਰਮੇਸ਼ਰ ! ਮੇਰਾ ਇਸ ਲੋਕ ਦਾ ਸਖਾ ਤੂੰਹੀਂ ਹੈਂ, ਮੇਰਾ ਪ੍ਰਲੋਕ ਦਾ ਮਿੱਤਰ ਭੀ ਤੂੰਹੀਂ ਹੈਂ। ਅੰਤਮ ਸਮੇਂ ਦਾ ਮੇਰਾ ਪ੍ਰੀਤਮ ਭੀ ਤੂੰਹੀਂ ਹੈਂ, ਤੇਰੇ ਨਾਲ ਹੀ ਮੇਰਾ ਹੀਤੁ=ਹਿਤ (ਪਿਆਰ) ਹੈ।

**ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ।੧।**

ਮੇਰੀ ਇਜ਼ਤ ਭੀ ਤੂੰਹੀਂ ਹੈਂ, ਮੇਰਾ ਗਹਣਾ=ਸ਼ਿੰਗਾਰ, ਵਾ.–ਆਸਰਾ ਭੀ ਤੂੰਹੀਂ ਹੈਂ।
ਆਪ ਜੀ ਤੋਂ ਬਿਨਾਂ ਮੇਰੇ ਪਾਸੋਂ ਇਕ ਨਿਮਖ ਮਾਤ੍ਰ ਵੀ ਨਹੀਂ ਰਿਹਾ ਜਾਂਦਾ ॥੧॥

**ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ਰਹਾਉ॥**

ਮੇਰੇ ਲਾਲਨ=ਪਿਆਰੇ ਭੀ ਆਪ ਹੋ, ਮੇਰੇ ਪ੍ਰਾਨ ਰੂਪ ਭੀ ਆਪ ਹੋ।
ਤੁਸੀਂ ਮੇਰੇ ਸਾਹਿਬ ਹੋ, ਤੁਸੀਂ ਮੇਰੇ ਖਾਨ=ਸਰਦਾਰ ਹੋ,
ਵਾ:–ਮੇਰੇ ਕੋ ਖਾਨ ਪਾਨ ਆਪ ਹੀ ਦੇਣ ਵਾਲੇ ਹੋ ॥੧॥ਰਹਾਉ॥

**ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥**

ਜਿਸ ਤਰ੍ਹਾਂ ਆਪ ਰਖਦੇ ਹੋ, ਉਸੇ ਤਰ੍ਹਾਂ ਮੈਂ ਰਹਿੰਦਾ ਹਾਂ।
ਜੋ ਆਪ ਕਹਿੰਦੇ ਹੋ ਓਹੀ ਗੱਲ ਮੈਂ ਕਰਦਾ ਹਾਂ।

**ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥**

ਜਿਥੇ ਮੈਂ ਵੇਖਦਾ ਹਾਂ ਉਥੇ ਹੀ ਆਪ ਵਸਦੇ ਹੋ।
ਹੇ ਨਿਰਭਉ ਪ੍ਰਭੂ ! ਮੈਂ ਤਾਂ ਜੀਭ ਨਾਲ ਤੇਰਾ ਹੀ ਨਾਮ ਜਪਦਾ ਹਾਂ ॥੨॥

**ਤੂੰ ਮੇਰੀ ਨਵਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥**

ਮੇਰੀ ਨੌਂ ਨਿਧੀ ਰੂਪ ਭੀ ਤੂੰਹੀਂ ਹੈਂ ਮੇਰਾ ਭੰਡਾਰਾ ਵੀ ਤੂੰਹੀਂ ਹੈਂ।
ਹੇ ਸਾਰਿਆਂ ਰੰਗਾਂ ਵਿਚ ਰਸੇ ਹੋਏ ਪ੍ਰਭੂ ਤੂੰਹੀਂ ਮੇਰੇ ਮਨ ਦਾ ਆਧਾਰੁ=ਆਸਰਾ ਰੂਪ ਹੈਂ।

**ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥**

ਮੇਰੀ ਸੋਭਾ ਭੀ ਤੂੰਹੀ ਹੈਂ, ਮੇਰਾ ਮਨ ਆਪ ਜੀ ਨਾਲ ਰਚ ਮਿਚ ਗਿਆ ਹੈ।
ਮੇਰੇ ਮਨ ਦੀ ਓਟ ਭੀ ਤੂੰਹੀ ਹੈਂ ਮੇਰੇ ਤਨ ਦਾ ਤਕੀਆ=ਆਸਰਾ ਭੀ ਤੂੰਹੀ ਹੈਂ ॥੩॥

**ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥**

ਮੈਂਨੇ ਆਪਣੇ ਮਨ ਤਨ ਦੇ ਅੰਦਰ ਆਪ ਜੀ ਨੂੰ ਹੀ ਧਿਆਉਣਾ ਕੀਤਾ ਹੈ।
ਆਪ ਜੀ ਦੀ ਪ੍ਰਾਪਤੀ ਦਾ ਮਰਮੁ=ਭੇਦ ਮੈਂਨੇ ਗੁਰਾਂ ਪਾਸੋਂ ਪਾ ਲਿਆ ਹੈ।

**ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥**
**ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੯॥੮੭॥**

ਸਤਿਗੁਰਾਂ ਦੇ ਉਪਦੇਸ਼ ਨਾਲ ਮੈਂਨੇ ਇਕੋ ਇਕ ਆਪ ਜੀ ਨੂੰ ਸਾਰੇ ਦ੍ਰਿੜ ਕਰ ਲਿਆ ਹੈ।
ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਨੇ ਹੇ ਹਰੀ! ਆਪ ਜੀ ਦੇ ਹਰਿ ਹਰਿ ਨਾਮ ਦੀ ਟੇਕ ਗ੍ਰਹਿਣ ਕੀਤੀ ਹੈ ॥੪॥੧੯॥੮੭॥

## (ਪੰਨਾ ੧੯੨)

## ਗਉੜੀ ਗੁਆਰੇਰੀ ਮਹਲਾ ੫ ॥

ਜਗਿਆਸੂ ਨੇ ਬੇਨਤੀ ਕੀਤੀ ਮਾਇਆ ਕੈਸੀ ਹੈ ? ਗੁਰੂ ਜੀ ਨੇ ਕਿਹਾ-
ਮਾਇਆ ਬਿਆਪਤ ਬਹੁ ਪਰਕਾਰੀ ॥
ਬਹੁਤ ਹੀ ਪਰਕਾਰ ਸੇ ਮਾਇਆ ਸਾਰੇ ਵਿਆਪ ਰਹੀ ਹੈ।

**ਬਿਆਪਤ ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥**

ਕਿਸੇ ਨੂੰ ਹਰਖ ਰੂਪ ਹੋ ਕੇ, ਕਿਸੇ ਨੂੰ ਸੋਗ=ਚਿੰਤਾ ਰੂਪ ਹੋ ਕੇ, ਕਿਸੇ ਨੂੰ ਬਹੁਤਾ ਵਿਸਤਾਰ ਕਰਨਾ ਰੂਪ ਹੋ ਕੇ ਵਿਆਪ ਰਹੀ ਹੈ। ਕਿਸੇ ਨੂੰ ਸੁਰਗਾਂ ਵਿਚ ਉਤਰਨਾ, ਕਿਸੇ ਨੂੰ ਨਰਕਾਂ ਵਿਚ ਉਤਰਨਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ।

**ਬਿਆਪਤ ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ ਬਿਆਪਸਿ ਲੋਭਾ ॥੧॥**

ਕਿਸੇ ਨੂੰ ਧਨ ਰੂਪ ਹੋ ਕੇ, ਕਿਸੇ ਨੂੰ ਨਿਰਧਨ=ਕੰਗਾਲੀ ਰੂਪ ਹੋ ਕੇ, ਕਿਸੇ ਨੂੰ ਵੇਖਣਾ ਰੂਪ ਹੋ ਕੇ, ਕਿਸੇ ਨੂੰ ਸੋਭਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਸਾਰਿਆਂ ਬਿਆਧੀ=ਰੋਗਾਂ ਦਾ ਮੂਲ= ਕਾਰਨ ਲੋਭ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ ॥੧॥

**ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥੧॥ਰਹਾਉ॥**

ਭਾਵੇਂ ਮਾਇਆ ਅਨੇਕ ਪ੍ਰਕਾਰ ਨਾਲ ਸਾਰਿਆਂ ਜੀਵਾਂ ਨੂੰ ਵਿਆਪ ਰਹੀ ਹੈ। ਪਰ ਸੰਤ ਹੇ ਪ੍ਰ ਤੇਰੀ ਓਟ ਕਰਕੇ ਸੰਸਾਰ ਵਿਚ ਜਿਊਂਦੇ ਹਨ। ਇਸ ਕਰਕੇ ਸੰਤ ਮਾਇਆ ਤੋਂ ਬਚੇ ਹੋਏ ਹਨ।

**ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥**

ਕਿਸੇ ਨੂੰ ਹੰਗਤਾ ਵਾਲੀ ਬੁੱਧੀ ਦਾ ਮਾਤਾ=ਮਸਤੇਵਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਪੁਤ੍ਰ ਤੇ ਕਲਤ੍ਰ=ਇਸਤਰੀ ਨਾਲ ਤਦਾਕਾਰ ਹੋਣੇ ਰੂਪ ਮਾਇਆ ਵਿਆਪ ਰਹੀ ਹੈ।

**ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ।੨।**

ਕਿਸੇ ਨੂੰ ਹਸਤਿ=ਹਾਥੀ, ਘੋੜੇ ਅਤੇ ਕਈ ਬਸਤਾ=ਵਸਤੂਆਂ ਰੂਪ, ਵਾ:-ਬਸਤਾ=ਬਸਤ੍ਰ ਯਾਨੇ ਕਪੜੇ ਰੂਪ, ਵਾ:-ਬਸਤੇ ਬੰਨਣ ਰੂਪ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਸੁੰਦਰ ਰੂਪ ਦਾ ਮਦਰੂਪ ਹੋ ਕੇ, ਕਿਸੇ ਨੂੰ ਜੋਬਨ ਵਿਚ ਮਸਤ ਹੋਣਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਵਾ:-ਕਿਸੇ ਨੂੰ ਮਦ=ਸ਼ਰਾਬ ਵਿਚ ਮਸਤ ਹੋਣਾ ਰੂਪ ਹੋ ਕੇ ਵਿਆਪ ਰਹੀ ਹੈ।

**ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥**

ਕਿਸੇ ਨੂੰ ਭੂਮਿ=ਪ੍ਰਿਥਵੀ ਰੂਪ ਹੋ ਕੇ, ਕਿਸੇ ਨੂੰ ਰੰਕ=ਗਰੀਬੀ ਰੂਪ ਹੋ ਕੇ, ਅਤੇ ਕਿਸੇ ਨੂੰ ਕਈ ਤਰ੍ਹਾਂ ਦੇ ਰੰਗ ਰੂਪ ਹੋ ਕੇ, ਵਾ:-ਰੰਗਾ=ਅਨੰਦ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਗੀਤ ਪੜ੍ਹਨੇ ਰੂਪ, ਕਿਸੇ ਨੂੰ ਨਾਦ=ਵਾਜੇ ਵਜਾਣਾ ਰੂਪ, ਕਿਸੇ ਨੂੰ ਸੁਣਿ=ਕੰਨਾਂ ਨਾਲ ਸੁਣਨੇ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ।

**ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥**

ਕਿਸੇ ਨੂੰ ਸੇਜਾ ਰੂਪ, ਕਿਸੇ ਨੂੰ ਮਹਲ=ਮੰਦਰ ਰੂਪ, ਵਾ:-ਕਿਸੇ ਨੂੰ ਇਸਤਰੀ ਰੂਪ, ਤੇ ਕਿਸੇ ਨੂੰ ਸ਼ਿੰਗਾਰ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਪੰਚ×ਦੂਤ=ਪੰਜ ਕਾਮ ਆਦਿਕ ਰੂਪ ਹੋ ਕੇ, ਅਤੇ ਕਿਸੇ ਨੂੰ ਅੰਧਿਆਰ=ਅਗਿਆਨ ਰੂਪ ਹੋ ਕੇ ਵਿਆਪ ਰਹੀ ਹੈ ॥੩॥

**ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ॥**

ਕਿਸੇ ਨੂੰ ਕਰਮ ਕਰਨੇ ਰੂਪ, ਅਤੇ ਕਿਸੇ ਨੂੰ ਹੰਗਤਾ ਦੀ ਫਾਹੀ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ। ਕਿਸੇ ਨੂੰ ਗ੍ਰਿਹਸਤ ਰੂਪ ਹੋ ਕੇ, ਕਿਸੇ ਨੂੰ ਉਦਾਸਾ=ਸਾਧੂ ਪੁਣਾ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ।

**ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥**

ਕਿਸੇ ਨੂੰ ਆਚਾਰ=ਕਰਤਬ ਰੂਪ ਹੋ ਕੇ, ਕਿਸੇ ਨੂੰ ਵਿਹਾਰ ਕਰਨਾ ਰੂਪ ਹੋ ਕੇ, ਕਿਸੇ ਨੂੰ ਜਾਤੀ ਅਭਿਮਾਨ ਰੂਪ ਹੋ ਕੇ ਮਾਇਆ ਵਿਆਪ ਰਹੀ ਹੈ।

**ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥ ੪ ॥**

ਹਰੀ ਦੇ ਰੰਗ=ਪ੍ਰੇਮ ਵਿਚ ਰਤੇ ਤੋਂ ਬਿਨਾਂ ਸਭ ਕਿਸੇ ਨੂੰ ਸਭ ਕੁਝ ਰੂਪ ਹੋਈ ਮਾਇਆ ਵਿਆਪ ਰਹੀ ਹੈ ॥੪॥

**ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥**

ਜਿਨ੍ਹਾਂ ਸੰਤਾਂ ਦੇ ਬੰਧਨ ਹਰੀ ਰਾਜਾ ਨੇ ਕਟ ਦਿਤੇ ਹਨ। ਉਨ੍ਹਾਂ ਨੂੰ ਭਲਾ ਮਾਇਆ ਕਦ ਵਿਆਪ ਸਕਦੀ ਹੈ, ਅਰਥਾਤ ਉਨ੍ਹਾਂ ਉਤੇ ਮਾਇਆ ਦਾ ਜ਼ੋਰ ਨਹੀਂ ਚਲ ਸਕਦਾ।

**ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾਕੈ ਨਿਕਟਿ ਨ ਆਵੈ ਮਾਈ।**੫।੧੯।੮੮

ਗੁਰੂ ਜੀ ਕਥਨ ਕਰਦੇ ਹਨ! ਜਿਨ੍ਹਾਂ ਨੇ ਸੰਤਾਂ ਦੀ ਚਰਨ ਧੂੜੀ ਪਾਈ ਹੈ।

ਉਨ੍ਹਾਂ ਦੇ ਨੇੜੇ ਫਿਰ ਮਾਇਆ ਨਹੀਂ ਆਉਂਦੀ ॥੫॥੧੯॥੮੮॥

## ਗਉੜੀ ਗੁਆਰੇਰੀ ਮਹਲਾ ੫ ॥

ਰਹਾਉ ਦੀਆਂ ਤੁਕਾਂ ਦਾ ਅਰਥ ਪਹਿਲੇ ਕਰਨਾ,

ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ਰਹਾਉ॥

ਇਸ ਮਨੁੱਖ ਸਰੀਰ ਵਿਚ ਜੇਹੜਾ ਕੋਈ ਜਾਗਦਾ ਰਹਿੰਦਾ ਹੈ, ਉਹ ਆਪਣੀ ਸਾਬਤ ਵਸਤੂ ਲੈ ਸਕਦਾ ਹੈ। ਪਰ ਸਾਰੇ ਇੰਦ੍ਰੀਏ ਆਪੋ ਆਪਣੀ ਨੀਂਦ ਵਿਚ ਸੁੱਤੇ ਹੋਏ ਹਨ।

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**

ਜੇਹੜੀ ਪਰ ਇਸਤ੍ਰੀ ਵਲ ਵਿਕਾਰਾਂ ਵਾਲੀ ਦ੍ਰਿਸ਼ਟੀ ਕਰਨੀ ਹੈ ਏਹੋ ਅੱਖਾਂ ਵਿਚ ਨੀਂਦ ਹੈ।

ਜੋ ਨਿੰਦਿਆ ਦਾ ਵਿਚਾਰ ਸੁਣਦੇ ਹਨ ਉਹ ਸ੍ਰਵਣ=ਕੰਨ ਸੁੱਤੇ ਹੋਏ ਹਨ।

**ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥**

ਜੋ ਮਿਠੇ ਪਦਾਰਥਾਂ ਦੇ ਸੁਆਦਾਂ ਦੇ ਲੋਭ ਵਿਚ ਲਗ ਰਹੀ ਹੈ ਉਹ ਜੀਭ ਸੁੱਤੀ ਹੋਈ ਹੈ। ਬਿਸਮਾਦਿ=ਅਸਚਰਜ ਅਰਥਾਤ ਮਿਥਿਆ ਰੂਪ ਮਾਇਆ ਵਿਚ ਮਨ ਸੁੱਤਾ ਹੋਇਆ ਹੈ ॥੧॥

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ।**੧।ਰਹਾਉ।

ਜਿਹੜਾ ਕੋਈ ਮਨੁੱਖ ਇਸ ਸਰੀਰ ਘਰ ਵਿਚ ਗਿਆਨ ਜਾਗ੍ਰਤ ਵਿਚ ਜਾਗਦਾ ਰਹਿੰਦਾ ਹੈ। ਉਹ ਆਪਣੀ ਸੁਆਸਾਂ ਰੂਪ ਵਸਤੂ ਨੂੰ ਸਾਬਤ ਰੱਖ ਲੈਂਦਾ ਹੈ। ਅਰਥਾਤ ਆਪਣੇ ਸਾਰਿਆਂ ਸੁਆਸਾਂ ਨੂੰ ਸਫਲ ਕਰਦਾ ਹੈ ॥੧॥

**ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥**

ਸਾਰੀਆਂ ਸਹੇਲੀ=ਇੰਦ੍ਰੀਆਂ ਆਪੋ ਆਪਣੇ ਰਸ ਵਿਚ ਮਾਤੀ=ਮਸਤ ਭਾਵ ਤਦਾਕਾਰ ਹੋ ਰਹੀਆਂ ਹਨ। ਕਿਸੇ ਨੇ ਭੀ ਆਪਣੇ ਗ੍ਰਿਹ=ਘਰ ਅੰਤਹ ਕਰਨ ਦੀ ਖਬਰ ਨਹੀਂ ਜਾਣੀ ਕਿ ਅੰਤਹ ਕਰਨ ਵਿਚੋਂ ਸ਼ੁਭ ਗੁਣਾਂ ਰੂਪੀ ਧਨ ਲੁਟਿਆ ਜਾ ਰਿਹਾ ਹੈ।

**ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥੨॥**

ਮੁਸਨਹਾਰ=ਲੁੱਟਣ ਵਾਲੇ ਪੰਜ ਬਟਵਾਰੇ=ਠੱਗ ਕਾਮ ਆਦਿਕ ਹਨ। ਇਹ ਠੱਗਣ ਵਾਲੇ

ਕਾਮ ਆਦਿਕ ਠੱਗ ਸੂਨੇ=ਸੁੰਞੇ ਨਗਰ ਵਿਚ ਆ ਕੇ ਪੈਂਦੇ ਹਨ। ਅਰਥਾਤ ਜਿਸ ਸਰੀਰ ਵਿਚ ਨਾਮ ਸਿਮਰਨ ਸੇਵਾ ਭਗਤੀ ਸਤ ਸੰਤੋਖ ਵੈਰਾਗ ਵਿਵੇਕ ਪ੍ਰੇਮ ਆਦਿਕ ਸਾਧਨ ਨਹੀਂ ਹਨ ਉਸ ਸਰੀਰ ਵਿਚ ਆਕੇ ਇਹ ਨਿਵਾਸ ਕਰਦੇ ਹਨ।

**ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥**

ਉਨ੍ਹਾਂ ਕਾਮ ਆਦਿਕਾਂ ਤੋਂ ਮਾਂ ਪਿਉ ਨਹੀਂ ਰਖ ਸਕਦੇ, ਭਾਵ ਉਨ੍ਹਾਂ ਤੋਂ ਬਚਾ ਨਹੀਂ ਸਕਦੇ।

ਅਥਵਾ :–ਮਾਂ=ਬੁੱਧੀ ਪਿਉ=ਮਨ ਵੀ ਉਨ੍ਹਾਂ ਤੋਂ ਰੱਖ ਨਹੀਂ ਸਕਦਾ।

ਹੋਰ ਭਰਾ ਮਿਤ੍ਰ ਵੀ ਉਨ੍ਹਾਂ ਕਾਮ ਆਦਿਕਾਂ ਤੋਂ ਰੱਖ ਨਹੀਂ ਸਕਦੇ।

**ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥**

ਦਰਬਿ=ਧਨ ਅਤੇ ਸਿਆਣਪ ਨੂੰ ਵੇਖ ਕੇ ਭੀ ਉਹ ਨਹੀਂ ਰੁਕ ਸਕਦੇ।

ਸਤਸੰਗਤ ਕਰਨ ਨਾਲ ਹੀ ਉਹ ਦੁਸ਼ਟ=ਕਾਮ ਆਦਿਕ ਵਸੀਕਾਰ ਹੁੰਦੇ ਹਨ ॥ ੩ ॥

**ਕਰਿ ਕਿਰਪਾ ਮੋਹਿ ਸਾਰਿੰਗ ਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥**

ਹੇ ਪਾਣਿ—ਹੱਥਾਂ ਵਿਚ ਸਾਰਿੰਗ ਨਾਮੇ ਧਨਖ ਦੇ ਧਾਰਨ ਵਾਲੇ ਪ੍ਰਭੂ ਕਿਰਪਾ ਕਰਕੇ ਮੈਨੂੰ ਸਰਬ ਨਿਧਾਨ=ਖਜ਼ਾਨਿਆਂ ਦੇ ਦੇਣ ਵਾਲੀ ਸੰਤ ਚਰਨ ਧੂੜੀ ਦੇਣਾ ਕਰੋ।

**ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥**

ਗੁਰੂ ਜੀ ਕਥਨ ਕਰਦੇ ਹਨ–ਸਤਿਗੁਰਾਂ ਨਾਲ ਮਿਲ ਕੇ ਜੋ ਪਾਰਬ੍ਰਹਮ ਦੇ ਰੰਗਿ=ਪ੍ਰੇਮ ਵਿਚ ਜਾਗਦਾ ਹੈ ਉਸ ਦੀ ਸੁਆਸਾਂ ਰੂਪੀ ਪੂੰਜੀ ਸਾਬਤ ਰਹੀ ਹੈ, ਅਰਥਾਤ ਉਸ ਦੇ ਸਾਰੇ ਸੁਆਸ ਸਫਲ ਹੋਏ ਹਨ ॥੪॥

**ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥**

ਜਿਸ ਉਤੇ ਪ੍ਰਭੂ ਕਿਰਪਾਲੂ ਹੁੰਦਾ ਹੈ ਉਹ ਭਜਨ ਸਿਮਰਨ ਵਿਚ ਜਾਗਦਾ ਰਹਿੰਦਾ ਹੈ।

**ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ਰਹਾਉ ਦੂਜਾ॥੨੦॥੮੯॥**

ਉਸ ਪੁਰਸ਼ ਦੀ ਇਹ ਸੁਆਸਾਂ ਰੂਪ ਪੂੰਜੀ, ਤੇ ਸ਼ੁਭ ਗੁਣਾਂ ਰੂਪੀ ਧਨ, ਤੇ ਦੈਵੀ ਸੰਪਤਾ ਰੂਪੀ ਮਾਲ ਸਾਬਤ ਰਿਹਾ ਹੈ। ਭਾਵਾਰਥ–ਉਸ ਦੇ ਸ਼ੁਭ ਗੁਣਾਂ ਨੂੰ ਕਾਮਾਦਿਕ ਲੁਟ ਨਹੀਂ ਸਕਦੇ ॥ ੨੦ ॥ ੮੯ ॥

## ਗਉੜੀ ਗੁਆਰੇਰੀ ਮਹਲਾ ੫ ॥

**ਜਾਕੈ ਵਸਿ ਖਾਨ ਸੁਲਤਾਨ ॥ ਜਾਕੈ ਵਸਿ ਹੈ ਸਗਲ ਜਹਾਨ ॥**

ਬੜੇ ਬੜੇ ਸੁਲਤਾਨ=ਬਾਦਸ਼ਾਹ ਤੇ ਖਾਨ=ਪੰਜ ਹਜ਼ਾਰੀ, ਦਸ ਹਜ਼ਾਰੀ ਮਨੁੱਖ ਜਿਸ ਦੇ ਵਸ ਵਿਚ ਹਨ। ਬਲਕਿ ਸਾਰਾ ਜਹਾਨ=ਸੰਸਾਰ ਹੀ ਜਿਸਦੇ ਵਸ ਵਿਚ ਹੈ।

**ਜਾਕਾ ਕੀਆ ਸਭੁ ਕਿਛੁ ਹੋਇ ॥ ਤਿਸਤੇ ਬਾਹਰਿ ਨਾਹੀ ਕੋਇ ॥੧॥**

ਜਿਸ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ।

ਉਸ ਪ੍ਰਭੂ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ।

**ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ।੧।ਰਹਾਉ।**

ਤੂੰ ਆਪਣੇ ਸਤਿਗੁਰਾਂ ਪਾਸ ਬੇਨਤੀ ਉਚਾਰਨ ਕਰ।

ਉਹ ਗੁਰੂ ਤੇਰੇ ਸਾਰੇ ਕੰਮ ਨਿਬਾਹਿ=ਪੂਰੇ ਕਰ ਦੇਣਗੇ ॥੧॥ਰਹਾਉ॥

**ਸਭ ਤੇ ਊਚ ਜਾਕਾ ਦਰਬਾਰੁ ॥ ਸਗਲ ਭਗਤ ਜਾਕਾ ਨਾਮੁ ਅਧਾਰੁ ॥**

ਜਿਸ ਪ੍ਰਭੂ ਦਾ ਸਚਖੰਡ, ਵਾ :-ਸਤਸੰਗ ਦਰਬਾਰ ਸਭ ਤੋਂ ਉੱਚਾ ਹੈ।

ਜਿਸ ਪ੍ਰਭੂ ਦਾ ਨਾਮ ਸਾਰਿਆਂ ਭਗਤਾਂ ਦਾ ਅਧਾਰੁ=ਆਸਰਾ ਰੂਪ ਹੈ।

**ਸਰਬ ਬਿਆਪਿਤ ਪੂਰਨ ਧਨੀ ॥ ਜਾਕੀ ਸੋਭਾ ਘਟਿ ਘਟਿ ਬਨੀ ॥੨॥**

ਉਹ ਪੂਰਨ ਸਾਰਿਆਂ ਦਾ ਧਨੀ=ਸੁਆਮੀ ਸਭਨਾਂ ਵਿਚ ਵਿਆਪਕ ਹੈ।

ਜਿਸ ਦੀ ਸੋਭਾ ਸਾਰਿਆਂ ਘਟਾਂ ਘਟਾਂ ਵਿਚ ਬਣੀ ਹੋਈ ਹੈ ॥੨॥

**ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥**

ਜਿਸ ਦਾ ਸਿਮਰਨ ਕੀਤਿਆਂ ਦੁਖਾਂ ਦਾ ਡੇਰਾ=ਅਗਿਆਨ ਮਿਟ ਜਾਂਦਾ ਹੈ।

ਜਿਸ ਦਾ ਸਿਮਰਨ ਕੀਤਿਆਂ ਇਸ ਨੂੰ ਜਮ ਕੁਝ ਭੀ ਨਹੀਂ ਕਹਿੰਦਾ।

**(ਪੰਨਾ ੧੯੩)**

**ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥**

ਜਿਸ ਪ੍ਰਭੂ ਦੇ ਸਿਮਰਨ ਕਰਨ ਨਾਲ ਸੁਕੇ ਅੰਤਹਕਰਨ ਸ਼ੁਭ ਗੁਣਾਂ ਨਾਲ ਹਰੇ ਹੋ ਜਾਂਦੇ ਹਨ।
ਜਿਸ ਪ੍ਰਭੂ ਦੇ ਸਿਮਰਨ ਕਰਨ ਨਾਲ, ਪਾਹਨ=ਪੱਥਰਾਂ ਵਾਂਙੂ ਕਠੋਰ ਹਿਰਦੇ ਵਾਲੇ,
ਵਾ :-ਵੱਡੇ ਪਾਪੀ ਨਰਕਾਂ ਵਿਚ ਡੁੱਬਦੇ ਹੋਏ ਤਰ ਜਾਂਦੇ ਹਨ ॥੩॥

**ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥**

ਉਨ੍ਹਾਂ ਸੰਤਾਂ ਦੀ ਸਭਾ ਨੂੰ ਮੈਂ ਸਦਾ ਜੈਕਾਰੁ=ਨਮਸ਼ਕਾਰ ਕਰਦਾ ਹਾਂ। ਜਿਨ੍ਹਾਂ ਸੰਤ ਜਨਾਂ ਦੇ ਪ੍ਰਾਣਾਂ ਦਾ ਆਧਾਰੁ=ਆਸਰਾ ਹਰਿ ਹਰਿ ਨਾਮ ਹੈ।

**ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥**
**ਸੰਤ ਪ੍ਰਸਾਦਿ ਮੋਕਉ ਨਾਮ ਨਿਵਾਸਿ ॥੪॥੨੧॥੯੦॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਸੰਤਾਂ ਨੇ ਮੇਰੀ ਅਰਦਾਸਿ=ਬੇਨਤੀ ਸੁਣ ਲਈ।

ਤਾਂ ਸੰਤਾਂ ਦੀ ਕਿਰਪਾ ਨਾਲ ਮੈਨੂੰ ਨਾਮ ਦਾ ਨਿਵਾਸ ਮਿਲਿਆ ॥੪॥੨੧॥੯੦॥

**ਗਉੜੀ ਗੁਆਰੇਰੀ ਮਹਲਾ ੫ ॥**

**ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥**

ਸਤਿਗੁਰਾਂ ਦੇ ਦਰਸ਼ਨ ਨੇ ਪ੍ਰਤਖ ਅਗਨੀ, ਵਾ :-ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਬੁਝਾ ਦਿੱਤੀ ਹੈ। ਸਤਿਗੁਰਾਂ ਦੇ ਭੇਟਤ=ਮਿਲਾਪ ਨੇ ਹੰਗਤਾ ਮਮਤਾ ਮਾਰ ਦਿੱਤੀ ਹੈ।

**ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥**

ਸਤਿਗੁਰਾਂ ਦੀ ਸੰਗਤ ਕਰਕੇ ਮਨ ਡੋਲਦਾ ਨਹੀਂ ਹੈ। ਅਤੇ ਏਹੋ ਮਨ ਗੁਰਮੁਖ ਬਣ ਕੇ ਮੁਖ ਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਨੂੰ ਬੋਲਦਾ ਅਰਥਾਤ ਪੜ੍ਹਦਾ ਹੈ ॥੧॥

**ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥**
**ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ਰਹਾਉ॥**

ਗੁਰ ਕਿਰਪਾ ਨਾਲ ਜਾਂ ਆਪ ਸਚ ਵਿਚ ਤਦਾਕਾਰ ਹੋ ਗਏ, ਤਾਂ ਸਾਰਾ ਜਗਤ ਸੱਚਾ ਪ੍ਰਤੀਤ ਹੋਣ ਲੱਗ ਪਿਆ। ਜਦ ਗੁਰਾਂ ਦੇ ਉਪਦੇਸ਼ ਨਾਲ ਪ੍ਰਭੂ ਨੂੰ ਜਾਤੇ=ਜਾਣ ਲਿਆ, ਤਾਂ ਸੀਤਲ ਕਰਨ ਵਾਲੀ ਸ਼ਾਂਤੀ ਪ੍ਰਾਪਤ ਹੋ ਗਈ ॥ ੧ ॥ ਰਹਾਉ ॥

**ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥**

ਅਸੀਂ ਤਾਂ ਸੰਤਾਂ ਦੀ ਕਿਰਪਾ ਨਾਲ ਹਰੀ ਨਾਮ ਜਪਦੇ ਹਾਂ। ਅਤੇ ਸੰਤਾਂ ਦੀ ਕਿਰਪਾ ਨਾਲ ਹੀ ਹਰੀ ਦੇ ਕੀਰਤਨ ਨੂੰ, ਵਾ :-ਜਸ ਨੂੰ ਗਾਉਂਦੇ ਹਾਂ।

**ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੂਟੇ ॥੨॥**

ਸੰਤਾਂ ਦੀ ਕਿਰਪਾ ਨਾਲ ਮੇਰੇ ਸਾਰੇ ਦੁਖ ਮਿਟ ਗਏ ਹਨ।
ਸੰਤਾਂ ਦੀ ਕਿਰਪਾ ਨਾਲ ਸਾਰੇ ਬੰਧਨਾਂ ਤੋਂ ਛੁਟ ਗਏ ਹਾਂ ॥੨॥

**ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥**

ਸੰਤਾਂ ਦੀ ਕਿਰਪਾ ਨਾਲ ਮੋਹ ਅਤੇ ਭਰਮ ਆਦਿਕ ਵਿਕਾਰ ਮਿਟ ਗਏ ਹਨ। ਸੰਤਾਂ ਦੀ ਚਰਨ ਧੂੜੀ ਵਿਚ ਜੋ ਇਸ਼ਨਾਨ ਕਰਨਾ ਹੈ ਏਸੇ ਵਿਚ ਸਾਰੇ ਧਰਮਾਂ ਦੇ ਫਲ ਦੀ ਪ੍ਰਾਪਤੀ ਹੈ
ਅਥਵਾ :-ਸਾਰਿਆਂ ਧਰਮਾਂ ਦੇ ਚਲਾਣ ਵਾਲੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥੩॥**

ਸੰਤਾਂ ਦੀ ਕਿਰਪਾਲਤਾ ਨਾਲ ਹੀ ਗੋਵਿੰਦ ਪ੍ਰਭੂ ਦਿਆਲੂ ਹੁੰਦਾ ਹੈ।
ਏਸੇ ਕਰਕੇ ਇਹ ਸਾਡੀ ਜਿੰਦੁ=ਜੂੰਹੀ ਸੰਤਾਂ ਵਿਚ ਲਗ ਰਹੀ ਹੈ।
ਅਥਵਾ :-ਇਹ ਸਾਡੀ ਜਿੰਦੁ=ਜ਼ਿੰਦਗੀ ਦਾ ਸਮਾਂ ਸੰਤਾਂ ਦੀ ਸੰਗਤ ਵਿਚ ਬੀਤ ਰਿਹਾ ਹੈ।

**ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧ ਸੰਗਿ ਤਾ ਬੈਠਣੁ ਪਾਵਉ ॥**

ਕਿਰਪਾ ਦੇ ਨਿਧਿ=ਖਜ਼ਾਨੇ ਕਿਰਪਾਲੂ ਪਰਮਾਤਮਾ ਨੂੰ ਧਿਆਉਣਾ ਕਰੋ, ਤਾਂ ਹੀ ਸਤਸੰਗਤਿ ਵਿਚ ਬੈਠਣ ਦਾ ਫਲ ਪਾਵੋਗੇ।

**ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥**
**ਸਾਧ ਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਨਿਰਗੁਣ ਨੂੰ ਪ੍ਰਭੂ ਨੇ ਦਇਆ ਕਰਕੇ ਬਖਸ਼ ਲਿਆ ਹੈ। ਤਦੇ ਤਾਂ ਸਤਸੰਗਤਿ ਵਿਚ ਬੈਠ ਕੇ ਮੈਨੇ ਨਾਮ ਨੂੰ ਜਪ ਲਿਆ ਹੈ ॥੪॥੨੨॥੯੧॥

**ਗਉੜੀ ਗੁਆਰੇਰੀ ਮਹਲਾ ੫ ॥**

**ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥**

ਜਿਸ ਵੇਲੇ ਗੁਰਾਂ ਨੇ ਕੇਵਲ=ਨਿਰੋਲ ਨਾਮ ਮੰਤ੍ਰ ਦਿਤਾ, ਤਾਂ ਸਤਸੰਗਤ ਨਾਲ ਮਿਲ ਕੇ ਭਗਵੰਤ ਦੇ ਨਾਮ ਨੂੰ ਜਪਣਾ ਕੀਤਾ।

**ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥੧॥**

ਅਭਿਮਾਨ=ਹੰਕਾਰ ਨੂੰ ਤਿਆਗ ਕੇ ਨਿਰਵੈਰ ਹੋ ਗਏ ਹਾਂ, ਅਤੇ ਅਠੇ ਪਹਿਰ ਗੁਰਾਂ ਦੇ ਪਵਿਤ੍ਰ ਚਰਨਾਂ ਨੂੰ ਪੂਜਦੇ ਹਾਂ ॥੧॥

**ਅਬ ਮਤਿ ਬਿਨਸੀ ਦੁਸਟ ਬਿਗਾਨੀ ॥**
**ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ਰਹਾਉ॥**

ਦੁਸ਼ਟ ਮਤੀ ਜੋ ਬਿਗਾਨੀ=ਬੇਗਿਆਤ ਕਰਨ ਵਾਲੀ ਸੀ,

ਵਾ :-ਜਮਾਂ ਦੇ ਹਵਾਲੇ ਕਰਨ ਵਾਲੀ ਸੀ, ਅਥਵਾ :-ਬਿ=ਦ੍ਵੈਤ ਦੇ ਗਾਨੀ=ਗਾਇਣ ਕਰਨ ਵਾਲੀ ਸੀ, ਉਹ ਹੁਣ ਬਿਨਸ ਗਈ ਹੈ।

ਪਰ ਜਿਸ ਵੇਲੇ ਤੋਂ ਗੁਰਾਂ ਪਾਸੋਂ ਹਰੀ ਦਾ ਜਸ ਕਾਨੀ=ਕੰਨਾਂ ਵਿਚ ਸੁਣਿਆ ਹੈ ॥ ੧ ॥

**ਸਹਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥**

ਸਹਜ=ਅਚੁੱਤ ਸੁਖ ਦੇ ਮਨੰਦ ਦਾ ਨਿਧਾਨ=ਖਜ਼ਾਨਾ ਹੋ ਗਏ ਹਾਂ। ਇਸ ਕਰਕੇ ਰਖਿਆ ਕਰਨ ਵਾਲਾ ਪ੍ਰਭੂ ਨਿਦਾਨ=ਅੰਤ ਸਮੇਂ ਦੁਖਾਂ ਤੋਂ ਰਖ ਲਵੇਗਾ।

**ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥੨॥**

ਦੁਖ ਜਨਮ ਮਰਨ ਦਾ, ਦਰਦ ਈਰਖਾ ਦਾ, ਭੈ ਜਮਾਂ ਦਾ, ਤੇ ਪੰਜ ਪ੍ਰਕਾਰ ਦਾ ਭਰਮ ਇਤਆਦਿਕ ਸਾਰੇ ਨਾਸ ਹੋ ਗਏ ਹਨ। ਪ੍ਰਭੂ ਨੇ ਕਰਮ=ਕਿਰਪਾ ਕਰਕੇ ਆਣੇ ਜਾਣੇ ਭਾਵ

ਜਨਮ ਮਰਨ ਵਲੋਂ ਰੱਖ ਲਿਆ ਹੈ ॥੨॥

**ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾਕਉ ਮਨ ਜਾਪਿ ॥**

ਜੋ ਪ੍ਰਭੂ ਆਪ ਹੀ ਸਾਰਿਆਂ ਨੂੰ ਵੇਖਦਾ ਹੈ, ਆਪ ਹੀ ਬੋਲਦਾ ਹੈ, ਆਪ ਹੀ ਸਭ ਦੀਆਂ ਗੱਲਾਂ ਸੁਣਦਾ ਹੈ, ਅਤੇ ਜੋ ਸਦਾ ਤੇਰਾ ਸੰਗੀ ਹੈ ਉਸ ਪ੍ਰਭੂ ਨੂੰ ਮਨ ਵਿਚ ਜਪਣਾ ਕਰ ।

**ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ ਏਕੈ ਗੁਣਤਾਸੁ ॥੩॥**

ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਇਹ ਪਰਗਾਸੁ=ਚਾਨਣ, ਭਾਵ ਗਿਆਨ ਹੋਇਆ ਹੈ। ਕਿ- ਗੁਣ ਤਾਸੁ=ਸ਼ੁਭ ਗੁਣਾਂ ਦਾ ਖਜਾਨਾ ਇਕ ਪ੍ਰਭੂ ਆਪ ਹੀ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ ॥ ੩ ॥

**ਕਹਤ ਪਵਿਤ੍ਰ ਸੁਣਤ ਪੁਨੀਤ ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥**

ਜਿਸ ਦੇ ਜਸ ਨੂੰ ਕਹਿਣ ਵਾਲੇ ਪਵਿਤ੍ਰ ਹਨ, ਤੇ ਸੁਣਨ ਵਾਲੇ ਭੀ ਪੁਨੀਤ=ਪਵਿਤ੍ਰ ਹੁੰਦੇ ਹਨ। ਉਸ ਗੋਬਿੰਦ ਦੇ ਗੁਣਾਂ ਨੂੰ ਅਸੀਂ ਨਿਤ ਨੀਤ=ਨਿਤਾਪ੍ਰਤੀ ਗਾਉਂਦੇ ਹਾਂ।

**ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥**
**ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥**

ਗੁਰੂ ਜੀ ਕਥਨ ਕਰਦੇ ਹਨ ਜਿਸ ਉਤੇ ਉਹ ਪ੍ਰਭੂ ਕਿਰਪਾਲੂ ਹੁੰਦਾ ਹੈ। ਉਸ ਪੁਰਸ਼ ਦੀ ਸਾਰੀ ਘਾਲ=ਕਮਾਈ ਕੀਤੀ ਹੋਈ ਪੂਰਨ ਭਾਵ ਸਫਲ ਹੁੰਦੀ ਹੈ ॥੪॥੨੩॥੯੨॥

**ਗਉੜੀ ਗੁਆਰੇਰੀ ਮਹਲਾ ੫ ॥**

**ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥**

ਧੰਨ ਗੁਰੂ ਸਾਹਿਬ ਜੀ ਹਨ ਜੋ ਰਾਮ ਨਾਮ ਬੁਲਵਾ ਕੇ ਪ੍ਰਤੱਖ ਬੰਧਨਾਂ ਨੂੰ,
ਵਾ:-ਮੋਹ ਦੇ ਬੰਧਨਾਂ ਨੂੰ ਤੋੜ ਦੇਂਦੇ ਹਨ। ਗੁਰੂ ਦੀ ਕਿਰਪਾ ਨਾਲ ਹੀ ਮਨ ਵਿਚ ਸੱਚਾ ਧਿਆਨ ਲਗ ਜਾਂਦਾ ਹੈ। ਅਤੇ-

**ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥੧॥**

ਸਾਰੇ ਕਲੇਸ਼ ਮਿਟ ਜਾਂਦੇ ਹਨ ਤੇ ਸੁਖੀ ਹੋ ਕੇ ਰਹਿੰਦੇ ਹਾਂ।
ਸਤਿਗੁਰੂ ਇਸਤਰ੍ਹਾਂ ਦੇ ਦਾਤੇ ਕਹੇ ਜਾਂਦੇ ਹਨ ॥੧॥

**ਸੋ ਸੁਖ ਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ॥੧॥ਰਹਾਉ॥**

ਉਹ ਸੁਖਾਂ ਦੇ ਦੇਣ ਵਾਲਾ ਪ੍ਰਭੂ ਜੇਕਰ ਨਾਮ ਜਪਵਾਣਾ ਚਾਹੇ।
ਤਾਂ ਕਿਰਪਾ ਕਰਕੇ ਉਸ ਪੂਰਨ ਗੁਰੂ ਦੇ ਨਾਲ ਮਿਲਾ ਦੇਂਦਾ ਹੈ।

**ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ**

ਜਿਸ ਪੁਰਸ਼ ਉਤੇ ਪ੍ਰਭੂ ਦਿਆਲੂ ਹੁੰਦਾ ਹੈ ਉਸ ਨੂੰ ਆਪ ਹੀ ਗੁਰਾਂ ਨਾਲ ਮਿਲਾਉਂਦਾ ਹੈ।
ਫਿਰ ਉਹ ਸਾਰੇ ਨਿਧਾਨ–ਖਜਾਨੇ ਗੁਰੂ ਪਾਸੋਂ ਪਾ ਲੈਂਦਾ ਹੈ।
ਅਥਵਾ :–ਸਾਰੇ ਖਜਾਨਿਆਂ ਦੇ ਮਾਲਕ ਪਰਮੇਸ਼ਰ ਨੂੰ ਗੁਰੂ ਪਾਸੋਂ ਪਾ ਲੈਂਦਾ ਹੈ।

**ਆਪੁ ਤਿਆਗਿ ਮਿਟੈ ਆਵਣ ਜਾਣਾ ॥ ਸਾਧਕ ਸੰਗਿ ਪਾਰਬ੍ਰਹਮੁ ਪਛਾਣਾ ।੨।**

ਅੰਨਵੇ ! ਜਿਸਨੇ ਸੰਤਾਂ ਦੇ ਸਤਸੰਗ ਵਿਚ ਮਿਲਕੇ "ਆਪੁ ਤਿਆਗਿ"–ਆਪਾ ਭਾ ਹੰਕਾਰ ਨੂੰ ਤਿਆਗਕੇ ਪਾਰਬ੍ਰਹਮ ਨੂੰ ਪਛਾਣ ਲਿਆ ਹੈ, ਉਸ ਦਾ "ਆਵਣ ਜਾਣਾ"–ਜੰਮਣਾ ਮਰਣਾ ਮਿਟ ਗਿਆ ਹੈ ॥੨॥

**ਜਨ ਊਪਰਿ ਪ੍ਰਭ ਭਏ ਦਇਆਲ ॥ ਜਨ ਕੀ ਟੇਕ ਏਕ ਗੋਪਾਲ ॥**

ਜਿਸ ਪੁਰਸ਼ ਉਤੇ ਪ੍ਰਭੂ ਦਿਆਲੂ ਹੋਏ ਹਨ।
ਉਸ ਪੁਰਸ਼ ਨੇ ਇਕ ਗੋਪਾਲ ਦੀ ਟੇਕ=ਓਟ ਫੜੀ ਹੈ।

**(ਪੰਨਾ ੧੮੪)**

**ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥**

ਉਸਦੀ ਇਕ ਵਿਚ ਬਿਰਤੀ ਲਗੀ ਹੈ, ਅਤੇ ਮਨ ਵਿਚ ਇਕ ਦਾ ਹੀ ਭਾਉ–ਪ੍ਰੇਮ, ਵਾ:–ਗਿਆਨ ਹੈ। ਗੁਰਮੁਖ ਜਨਾਂ ਦੇ ਕੋਲ ਹਰੀ ਦਾ ਨਾਮ ਹੀ ਸਾਰੇ ਨਿਧਾਨ–ਖਜਾਨੇ ਹਨ ।੩।

**ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥**

ਜਿਸ ਦੀ ਪਾਰਬ੍ਰਹਮ ਨਾਲ ਪ੍ਰੀਤੀ ਲਗੀ ਹੈ। ਉਸਦੀ ਸਾਰੀ ਕਰਣੀ–ਕਿਰਿਆ ਪਵਿਤ੍ਰ ਹੈ, ਅਤੇ ਰੀਤਿ=ਮਰਯਾਦਾ ਵੀ ਸੱਚੀ ਹੈ।

ਅਥਵਾ:–ਨਿਰਮਲ ਕਰਨੀ ਕਰਨ ਨਾਲ ਉਸਦੀ ਸਾਰੀ ਰੀਤ ਸੱਚੀ ਹੈ।

**ਗੁਰਿ ਪੂਰੈ ਮੇਟਿਆ ਅੰਧਿਆਰਾ ॥**
**ਨਾਨਕ ਕਾ ਪ੍ਰਭੁ ਅਪਰ ਅਪਾਰਾ ॥੪॥੨੪॥੯੩॥**

ਜਿਨ੍ਹਾਂ ਦਾ ਅਗਿਆਨ ਰੂਪ ਹਨੇਰਾ ਪੂਰਿਆਂ ਗੁਰਾਂ ਨੇ ਮੇਟ ਦਿਤਾ ਹੈ।
ਗੁਰੂ ਜੀ ਕਥਨ ਕਰਦੇ ਹਨ ਉਸਨੇ ਨਿਸਚੇ ਕਰ ਲਿਆ ਹੈ ਕਿ ਮੈਂ ਸੇਵਕ ਦਾ ਪ੍ਰਭੂ ਅਪਰ×ਅਪਾਰਾ–ਬੇਅੰਤ ਤੋਂ ਬੇਅੰਤ ਹੈ।

ਵਾ:–ਅਪਰ=ਬ੍ਰਹਮਾ ਆਦਿਕਾਂ ਕਰਕੇ ਭੀ ਅਪਾਰਾ–ਬੇਅੰਤ ਹੈ ॥੪॥੨੪॥੯੩॥

**ਗਉੜੀ ਗੁਆਰੇਰੀ ਮਹਲਾ ੫ ॥**

**ਜਿਸੁ ਮਨਿ ਵਸੈ ਤਰੈ ਜਨੁ ਸੋਇ॥ ਜਾਕੈ ਕਰਮਿ ਪਰਾਪਤਿ ਹੋਇ ॥**

ਜਿਸ ਪੁਰਸ਼ ਦੇ ਮਨ ਵਿਚ ਨਾਮ ਵਸਦਾ ਹੈ ਉਹ ਜਨ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ

ਪਰ ਜਿਸਦੇ ਕਰਮਾਂ ਵਿਚ ਲਿਖਿਆ ਹੋਇਆ ਹੈ ਓਸੇ ਨੂੰ ਨਾਮ ਪ੍ਰਾਪਤ ਹੁੰਦਾ ਹੈ।

**ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥੧॥**

ਅੰਨਵੇ:-ਜੋ ਪੁਰਸ਼ ਹਿਰਦੇ ਵਿਚ ਹਰੀ ਨਾਮ ਅੰਮ੍ਰਿਤ ਨੂੰ ਜਪਦਾ ਹੈ।

ਉਸਨੂੰ ਦੁਖ, ਰੋਗ, ਭਉ-ਡਰ ਜਮਾਂ ਦਾ ਇਤਆਦਿਕ ਕੁਝ ਵਿਆਪਦਾ ਨਹੀਂ ਹੈ।੧।

**ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥ ਗੁਰਪੂਰੇ ਤੇ ਇਹ ਮਤਿ ਪਾਈਐ ।੧।ਰਹਾਉ।**

ਇਸ ਲਈ ਪਾਰਬ੍ਰਹਮ ਪਰਮੇਸ਼ਰ ਨੂੰ ਧਿਆਉਣਾ ਚਾਹੀਦਾ ਹੈ।

ਪਰ ਇਹ ਸੁਭ ਮਤਿ=ਸਿਖਿਆ ਪੂਰਿਆਂ ਗੁਰਾਂ ਪਾਸੋਂ ਪਾਈ ਜਾਂਦੀ ਹੈ ॥੧॥

**ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥**

ਉਹ ਦਿਆਲੂ ਸਾਰਿਆਂ ਕਾਰਜਾਂ ਦੇ ਕਰਨੇ ਕਰਾਉਣੇ ਵਾਲਾ ਹੈ।

ਅਤੇ ਸਾਰਿਆਂ ਸੂਖਮ ਅਸਥੂਲ ਜੀਆਂ ਜੰਤਾਂ ਦੀ ਪਾਲਣਾ ਕਰਦਾ ਹੈ।

**ਅਗਮ ਅਗੋਚਰ ਸਦਾ ਬੇਅੰਤਾ ॥ ਸਿਮਰਿ ਮਨਾ ਪੂਰੇ ਗੁਰ ਮੰਤਾ ॥੨॥**

ਜੋ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਅਤੇ ਸਦਾ ਬੇਅੰਤ ਹੈ।

ਹੇ ਮਨ ! ਪੂਰਿਆਂ ਗੁਰਾਂ ਦੇ ਮੰਤ੍ਰ ਦੁਆਰਾ ਉਸਨੂੰ ਸਿਮਰਨਾ ਕਰ ॥੨॥

**ਜਾਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥**

ਜਿਸ ਪ੍ਰਭੂ ਦੀ ਸੇਵਾ ਵਿਚ ਸਾਰੇ ਨਿਧਾਨੁ-ਖਜਾਨੇ ਹਨ।

ਉਸ ਪ੍ਰਭੂ ਦੀ ਪੂਜਾ ਕਰਕੇ ਹੀ ਮਾਨੁ-ਸਨਮਾਨ ਯਾਨੇ ਆਦਰ ਪਾਈਦਾ ਹੈ।

**ਜਾਕੀ ਟਹਲ ਨ ਬਿਰਥੀ ਜਾਇ ॥ ਸਦਾ ਸਦਾ ਹਰਿ ਕੇ ਗੁਣ ਗਾਇ ॥੩॥**

ਜਿਸ ਹਰੀ ਦੀ ਸੇਵਾ ਟਹਲ ਕੀਤੀ ਹੋਈ ਬਿਰਥੀ-ਨਿਸਫਲ ਨਹੀਂ ਜਾਂਦੀ।

ਹੇ ਮਨ ! ਤੂੰ ਹਮੇਸ਼ਾਂ ਹੀ ਉਸ ਹਰੀ ਦੇ ਗੁਣ ਗਾਉਣਾ ਕਰ ॥੩॥

**ਕਰਿ ਕਿਰਪਾ ਪ੍ਰਭ ਅੰਤਰਜਾਮੀ ॥ ਸੁਖ ਨਿਧਾਨ ਹਰਿ ਅਲਖ ਸੁਆਮੀ ॥**

ਹੇ ਪ੍ਰਭੂ ! ਤੂੰ ਅੰਤਰਜਾਮੀ ਹੈਂ, ਸੁਖ ਨਿਧਾਨ-ਸੁਖਾਂ ਦਾ ਨਿਧਾਨ-ਖਜਾਨਾ ਹੈਂ,

ਪੁਨਾ ਹੇ ਹਰੀ ਸੁਆਮੀ ! ਤੂੰ ਅਲੱਖ ਹੈਂ ਤੂੰਹੀ ਮੇਰੇ ਪਰ ਕਿਰਪਾ ਦ੍ਰਿਸ਼ਟੀ ਕਰ।

**ਜੀਅ ਜੰਤ ਤੇਰੀ ਸਰਣਾਈ ॥ ਨਾਨਕ ਨਾਮੁ ਮਿਲੈ ਵਡਿਆਈ ॥੪॥੨੫॥੯੪॥**

ਗੁਰੂ ਜੀ ਕਥਨ ਕਰਦੇ ਹਨ-ਸਾਰੇ ਜੀਅ ਜੰਤ ਤੇਰੀ ਸ਼ਰਨ ਵਿਚ ਆ ਰਹੇ ਹਨ,
ਮੈਂ ਭੀ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਇਸ ਕਰਕੇ ਮੈਨੂੰ ਆਪ ਨਾਮ ਦੀ
ਵਡਿਆਈ ਬਖਸ਼ਣਾ ਕਰੋ ॥੪॥੨੫॥੯੪॥

## ਗਉੜੀ ਗੁਆਰੇਰੀ ਮਹਲਾ ੫ ॥

**ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥**

ਸਾਰਿਆਂ ਜੀਵਾਂ ਦੀ ਜੁਗਤੀ ਜਿਸ ਪ੍ਰਭੂ ਦੇ ਹੱਥ ਵਿਚ ਹੈ।
ਉਸ ਅਨਾਥਾਂ ਦੇ ਨਾਥ ਨੂੰ ਸਿਮਰਨਾ ਕਰੋ।

**ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥**

ਪ੍ਰਭੂ ਚੇਤੇ ਆਵੇ ਤਾਂ ਸਾਰੇ ਦੁਖ ਮਿਟ ਜਾਂਦੇ ਹਨ।
ਹਰੀ ਦੇ ਨਾਮ ਜਪਣ ਕਰਕੇ ਸਾਰੇ ਭੈ—ਡਰ ਵੀ ਬਿਨਸ ਜਾਂਦੇ ਹਨ ॥੧॥

**ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥**
**ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥ ੧ ॥ ਰਹਾਉ ॥**

ਹਰੀ ਤੋਂ ਬਿਨਾਂ ਤੂੰ ਹੋਰ ਕਿਸਦਾ ਭਉ=ਡਰ ਮੰਨਦਾ ਹੈਂ ?।
ਅਤੇ ਹਰੀ ਨੂੰ ਬਿਸਰਤ—ਭੁਲਾ ਕੇ ਕਿਸ ਗੱਲ ਵਿਚ ਸੁਖ ਜਾਣਦਾ ਹੈਂ ? ॥੧॥ਰਹਾਉ॥

**ਜਿਨਿ ਧਾਰੇ ਬਹੁ ਧਰਣਿ ਅਗਾਸ ॥ ਜਾ ਕੀ ਜੋਤਿ ਜੀਅ ਪਰਗਾਸ ॥**

ਜਿਸ ਪ੍ਰਭੂ ਨੇ ਬਹੁਤ ਹੀ ਧਰਤੀ ਤੇ ਅਕਾਸ਼ ਆਦਿਕ ਤਤ ਧਾਰੇ=ਬਣਾਏ ਹਨ।
ਜਿਸ ਪ੍ਰਭੂ ਦੀ ਜੋਤਿ=ਸੱਤਾ ਸਾਰਿਆਂ ਜੀਵਾਂ ਵਿਚ ਪ੍ਰਕਾਸ਼ ਰਹੀ ਹੈ।

**ਜਾ ਕੀ ਬਖਸ ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥੨॥**

ਜਿਸ ਦੀ ਬਖਸ਼ਸ਼=ਦਾਤ ਨੂੰ ਕੋਈ ਮੇਟ ਨਹੀਂ ਸਕਦਾ।
ਉਸ ਪ੍ਰਭੂ ਦੇ ਸਿਮਰਨ ਨੂੰ ਸਿਮਰਨਾ ਕਰ ਤਾਂ ਤੂੰ ਨਿਰਭਉ ਹੋਵੇਂਗਾ ॥੨॥

**ਆਠ ਪਹਰ ਸਿਮਰਹੁ ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥**

ਉਸ ਪ੍ਰਭੂ ਦੇ ਨਾਮ ਨੂੰ ਅੱਠੇ ਪਹਿਰ ਸਿਮਰਨਾ ਕਰੋ। ਜਿਸ ਨਾਮ ਵਿਚ ਅਨੇਕ ਤੀਰਥਾਂ ਦੇ ਮਜਨੁ=ਪਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

**ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥**

ਹੇ ਪੁਰਸ਼ਾ ! ਪਾਰਬ੍ਰਹਮ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਣਾ ਕਰ।
ਤਾਂ ਇਕ ਛਿਨ ਦੇ ਵਿਚ ਕ੍ਰੋੜਾਂ ਕਲੰਕ ਮਿਟ ਜਾਣਗੇ ॥੩॥

**ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ ॥**

ਜੋ ਪ੍ਰਭੂ ਬੇ-ਮੁਹਤਾਜ ਹੈ ਅਤੇ ਪੂਰਾ ਪਾਤਸ਼ਾਹ ਹੈ।
ਉਸ ਪ੍ਰਭੂ ਦੇ ਸੇਵਕ ਨੂੰ ਸੱਚਾ ਵੇਸਾਹੁ—ਭਰੋਸਾ ਹੈ।

## ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ ਪਾਰਬ੍ਰਹਮ ਸਮਰਾਥ ॥੪॥੨੬॥੯੫॥

ਗੁਰੂ ਜੀ ਕਥਨ ਕਰਦੇ ਹਨ-ਸਰਬ ਕਲਾ ਸਮਰਥ ਪਾਰਬ੍ਰਹਮ ਦੇ ਸਰੂਪ ਪੂਰਿਆਂ ਗੁਰਾਂ ਨ ਕਿਰਪਾ ਰੂਪੀ ਹੱਥ ਦੇ ਕੇ ਸਾਨੂੰ ਵਾ:-ਸੇਵਕਾਂ ਨੂੰ ਰੱਖ ਲਿਆ ਹੈ ॥੪॥੨੬॥੯੫॥

## ਗਉੜੀ ਗੁਆਰੇਰੀ ਮਹਲਾ ੫ ॥

## ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥

ਗੁਰਾਂ ਦੀ ਕਿਰਪਾ ਨਾਲ ਨਾਮ ਜਪਣ ਵਿਚ ਮਨ ਲੱਗ ਗਿਆ ਹੈ ਤੇ ਜਨਮਾਂ ਜਨਮਾਂਤਰਾਂ ਦਾ ਮੋਹ, ਵਾ :-ਅਵਿਦਿਆ ਨੀਂਦ ਵਿਚ ਸੁੱਤਾ ਹੋਇਆ ਮਨ ਜਾਗ ਪਿਆ ਹੈ ।

## ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥

ਬਾਣੀ ਦੁਆਰੇ ਪ੍ਰਭੂ ਦੇ ਅੰਮ੍ਰਿਤ ਰੂਪ ਗੁਣਾਂ ਨੂੰ ਉਚਾਰਦੇ ਹਾਂ ।

ਪੂਰਿਆਂ ਗੁਰਾਂ ਦੀ ਕਿਰਪਾ ਨਾਲ ਹੀ ਇਹ ਸ਼ੁਭਮਤੀ ਪਰਾਣੀ=ਪਛਾਣੀ ਹੈ ॥੧॥

## ਪ੍ਰਭ ਸਿਮਰਤ ਕੁਸਲ ਸਭਿ ਪਾਏ ॥
## ਘਰਿ ਬਾਹਰਿ ਸੁਖ ਸਹਜ ਸਬਾਏ ॥੧॥ਰਹਾਉ॥

ਪ੍ਰਭੂ ਨੂੰ ਸਿਮਰਕੇ ਸਾਰੇ ਕੁਸਲ=ਸੁਖ ਅਨੰਦ ਪਾਏ ਹਨ ।

ਨਾਮ ਦੇ ਪ੍ਰਤਾਪ ਕਰਕੇ ਭਾਵੇਂ ਘਰ ਵਿਚ ਰਹੀਏ, ਭਾਵੇਂ ਬਾਹਰ ਜਾਈਏ ਸੁਭਾਵਕ ਹੀ ਸਾਰੇ ਸੁਖ ਪਰਾਪਤ ਹੋਏ ਹਨ ॥੧॥ਰਹਾਉ॥

## ਸੋਈ ਪਛਾਤਾ ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ॥

ਜਿਸਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ ਉਸ ਨੂੰ ਪਛਾਣ ਲਿਆ ਹੈ । ਪਰ

ਪ੍ਰਭੂ ਨੇ ਕਿਰਪਾ ਕਰਕੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ ।

## ਬਾਹ ਪਕਰਿ ਲੀਨੋ ਕਰਿ ਅਪਨਾ॥ ਹਰਿ ਹਰਿ ਕਥਾ ਸਦਾ ਜਪੁ ਜਪਨਾ॥੨॥

ਬੁੱਧੀ ਰੂਪੀ ਬਾਂਹ ਤੋਂ ਫੜ ਕੇ ਪ੍ਰਭੂ ਨੇ ਮੈਨੂੰ ਆਪਣਾ ਕਰ ਲਿਆ ਹੈ ।

ਇਸ ਕਰਕੇ ਮੈਂ ਸਦਾ ਹਰੀ ਦੀ ਕਥਾ ਸੁਣਦਾ ਹਾਂ, ਤੇ ਹਰੀ ਨਾਮ ਜਪ ਨੂੰ ਜਪਦਾ ਹਾਂ ॥੨॥

## ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥

ਮੇਰਾ ਮੰਤ੍ਰ ਵੀ ਤੰਤ੍ਰ ਵੀ ਅਉਖਧੁ=ਦਵਾਈ, ਅਤੇ ਪੁਨਹਚਾਰੁ=ਪ੍ਰਾਸਚਿਤ ਸਭ ਕੁਝ ਨਾਮ ਹੀ ਹੈ । ਕਿਉਂਕਿ ਹਰਿ ਹਰਿ ਦਾ ਨਾਮ ਹੀ ਮੇਰੇ ਜੀਅ ਅਤੇ ਪ੍ਰਾਣਾਂ ਦਾ ਅਧਾਰੁ=ਆਸਰਾ ਹੈ ।

## (ਪੰਨਾ ੧੮੫)

**ਸਾਚਾ ਧਨੁ ਪਾਇਓ ਹਰਿ ਰੰਗਿ ॥ ਦੁਤਰੁ ਤਰੇ ਸਾਧ ਕੈ ਸੰਗਿ ॥੩॥**

ਹਰੀ ਸਰੂਪ ਗੁਰਾਂ ਵਿਚ ਰੰਗਿ=ਪ੍ਰੇਮ ਕਰਕੇ ਸਚਾ ਨਾਮ ਧਨ ਪਾਇਆ ਹੈ।

ਸੰਤਾਂ ਦੇ ਸਤਿਸੰਗ ਕਰਕੇ ਦੁਤਰੁ=ਕਠਨ ਸੰਸਾਰ ਸਮੁੰਦਰ ਤੋਂ ਤਰ ਗਏ ਹਾਂ ॥੩॥

**ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾਕਾ ਨਾਹਿ ਸੁਮਾਰੁ ॥**

ਹੇ ਪ੍ਰਵਾਰ ਦੇ ਸੱਜਣੋ ! ਤੁਸੀਂ ਹੁਣ ਸੁਖੀ ਬੈਠੋ, ਕਿਉਂਕਿ ਸੰਤਾਂ ਨਾਲ ਮਿਲ ਕੇ ਮੈਂ ਉਹ ਹਰੀ ਨਾਮ ਧਨ ਖੱਟਿਆ ਹੈ ਜਿਸ ਦਾ ਸੁਮਾਰੁ=ਅੰਤ ਨਹੀਂ ਆਉਂਦਾ।

ਅਥਵਾ :-ਸਜਣ ਸੰਤਾਂ ਨਾਲ ਮਿਲ ਕੇ ਆਪਣੇ ਪਰਵਾਰ ਵਿਚ ਸੁਖ ਸਹਿਤ ਬੈਠਣਾ ਕਰੋ। ਸੰਤਾਂ ਨੇ ਇਤਨਾ ਹਰੀ ਨਾਮ ਧਨ ਖੱਟਿਆ ਹੈ ਜਿਸ ਦਾ ਅੰਤ ਹੀ ਨਹੀਂ ਆਉਂਦਾ।

**ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥**
**ਨਾਨਕ ਬਿਰਥਾ ਕੋਇ ਨ ਹੋਇ ॥੪॥੨੭॥੯੬॥**

ਜਿਸ ਨੂੰ ਪ੍ਰਾਪਤ ਹੋਣੇ ਦਾ ਲੇਖ ਲਿਖਿਆ ਹੋਇਆ ਹੈ ਉਸ ਨੂੰ ਗੁਰੂ ਸਾਹਿਬ ਜੀ ਨਾਮ ਧਨ ਦੇਂਦੇ ਹਨ

ਅਥਵਾ :-ਜਿਸਹਿ ਗੁਰੂ ਦੇਇ=ਜਿਸ ਨੂੰ ਗੁਰੂ ਸਾਹਿਬ ਜੀ ਨਾਮ ਧਨ ਦੇਂਦੇ ਹਨ, ਉਸੇ ਨੂੰ ਨਾਮ ਧਨ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੇ ਦਰ ਤੋਂ ਕੋਈ ਭੀ ਬਿਰਥਾ=ਖਾਲੀ ਨਹੀਂ ਹੁੰਦਾ। ਅਰਥਾਤ ਗੁਰਾਂ ਦੇ ਦਰ ਤੇ ਜੋ ਭੀ ਆਉਂਦਾ ਹੈ ਉਹ ਕੁਝ ਨਾ ਕੁਝ ਜ਼ਰੂਰ ਲੈ ਕੇ ਜਾਂਦਾ ਹੈ ॥੪॥੨੭॥੯੬॥

## ਗਉੜੀ ਗੁਆਰੇਰੀ ਮਹਲਾ ੫ ॥

ਇਸ ਸ਼ਬਦ ਦੁਆਰਾ ਨਾਮ ਦੀ ਮਹਿਮਾ ਕਥਨ ਕਰਦੇ ਹਨ।

**ਹਸਤ ਪੁਨੀਤ ਹੋਹਿ ਤਤਕਾਲ ॥ ਬਿਨਸਿ ਜਾਹਿ ਮਾਇਆ ਜੰਜਾਲ ॥**

ਨਾਮ ਸਬੰਧੀ ਗ੍ਰੰਥ ਲਿਖਣ ਕਰਕੇ ਹਸਤ=ਹੱਥ ਤਤਕਾਲ=ਸੀਘਰ ਹੀ ਪੁਨੀਤ=ਪਵਿਤ੍ਰ ਹੁੰਦੇ ਹਨ। ਅਤੇ ਮਾਇਆ ਦੇ ਸਾਰੇ ਜੰਜਾਲ=ਧੰਧੇ (ਝਮੇਲੇ) ਮਿਟ ਜਾਂਦੇ ਹਨ।

**ਰਸਨਾ ਰਮਹੁ ਰਾਮ ਗੁਣ ਨੀਤ ॥ ਸੁਖੁ ਪਾਵਹੁ ਮੇਰੇ ਭਾਈ ਮੀਤ ॥੧॥**

ਹੇ ਮੇਰੇ ਭਾਈ ਮਿਤਰੋ ! ਨਿਤਾਪ੍ਰਤੀ ਰਸਨਾ ਦੁਆਰੇ ਰਾਮ ਦੇ ਗੁਣਾਂ ਨੂੰ ਰਮਹੁ=ਉਚਾਰੋ ਤਾਂਹੀ ਸੁਖ ਪਾਵੋਗੇ ॥ ੧ ॥

**ਲਿਖੁ ਲੇਖਣਿ ਕਾਗਦਿ ਮਸਵਾਣੀ ॥**
**ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ਰਹਾਉ॥**

ਹੇ ਭਾਈ ! ਲੇਖਣਿ×ਮਸਵਾਣੀ=ਕਲਮ ਦਵਾਤ ਲੈ ਕੇ ਕਾਗਜ਼ ਉਤੇ ਹਰੀ ਦੇ ਰਾਮ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਲਿਖਣਾ ਕਰ ॥੧॥ਰਹਾਉ॥

**ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥**

ਇਸ ਕੰਮ ਦੇ ਕਰਨ ਨਾਲ ਤੇਰੇ ਸਾਰੇ ਵਿਕਾਰ ਨਵਿਰਤ ਹੋ ਜਾਣਗੇ ਅਤੇ ਰਾਮ ਨਾਮ ਦੇ ਸਿਮਰਨ ਕਰਨ ਨਾਲ ਜਮ ਤੈਨੂੰ ਨਹੀਂ ਮਾਰੇਗਾ।

**ਧਰਮਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥੨॥**

ਧਰਮ ਰਾਜਾ ਦੇ ਦੂਤ ਭੀ ਨਹੀਂ ਜੋਹੈ=ਵੇਖ ਸਕਣਗੇ, ਅਤੇ ਮਾਇਆ ਦੀ ਮਗਨ=ਮਸਤੀ ਦਾ ਭੀ ਕੁਝ ਮੋਹ ਨਹੀਂ ਹੋਵੇਗਾ ॥੨॥

**ਉਧਰਹਿ ਆਪਿ ਤਰੈ ਸੰਸਾਰੁ ॥ ਰਾਮਨਾਮ ਜਪਿ ਏਕੰਕਾਰੁ ॥**

ਇਕ ਨਿਰੰਕਾਰ ਦੇ ਰਾਮ ਨਾਮ ਨੂੰ ਜਪਣਾ ਕਰ। ਤਾਂ ਤੂੰ ਆਪ ਤਰ ਜਾਵੇਂਗਾ, ਅਤੇ ਪ੍ਰਵਾਰ ਨੂੰ ਸੰਸਾਰ ਤੋਂ ਤਾਰ ਲਵੇਂਗਾ।

**ਆਪਿ ਕਮਾਉ ਅਵਰਾ ਉਪਦੇਸ ॥ ਰਾਮਨਾਮ ਹਿਰਦੈ ਪਰਵੇਸ ॥੩॥**

ਅੰਨਵੇਂ ! ਆਪਣੇ ਹਿਰਦੇ ਵਿਚ ਰਾਮ ਨਾਮ ਨੂੰ ਪਰਵੇਸ=ਵਸਾ ਕੇ ਆਪ ਉਸ ਦੀ ਕਮਾਈ ਕਰੋ ਅਤੇ ਹੋਰਨਾਂ ਨੂੰ ਰਾਮ ਨਾਮ ਦਾ ਉਪਦੇਸ਼ ਦੇਣਾ ਕਰੋ ॥੩॥

**ਜਾ ਕੈ ਮਾਥੈ ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥**

ਜਿਸ ਦੇ ਮਥੇ ਪਰ ਇਹ ਨਿਧਾਨੁ=ਖਜ਼ਾਨਾ ਪ੍ਰਾਪਤ ਹੋਣਾ ਲਿਖਿਆ ਹੈ, ਓਹੀ ਭਾਗਵਾਨ ਪੁਰਸ਼ ਭਗਵਾਨ ਦੇ ਨਾਮ ਨੂੰ ਜਪਦਾ ਹੈ।

**ਆਠ ਪਹਰ ਹਰਿ ਹਰਿ ਗੁਣ ਗਾਉ ॥**
**ਕਹੁ ਨਾਨਕ ਹਉ ਤਿਸੁ ਬਲਿ ਜਾਉ ॥੪॥੨੮॥੯੭॥**

ਜੋ ਅਠੇ ਪਹਿਰ ਹਰਿ ਹਰਿ ਦੇ ਗੁਣਾਂ ਨੂੰ ਗਾਉਂਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਹਉ=ਮੈਂ ਉਸ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥੪॥੨੮॥੯੭॥

**ਰਾਗੁ ਗਉੜੀ ਗੁਆਰੇਰੀ ਮਹਲਾ ੫ ॥ ਚਉਪਦੇ ਦੁਪਦੇ**

**ੴ ਸਤਿਗੁਰਪ੍ਰਸਾਦਿ ॥**

**ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥**

ਜੋ ਸਰੀਰ ਪਰਾਇਓ=ਜਮਾਂ ਦਾ ਹੈ ਉਸ ਨੂੰ ਜੀਵ ਨੇ ਆਪਣਾ ਮੰਨਿਆ ਹੋਇਆ ਹੈ। ਜੋ ਧਨ, ਵਾ.-ਪਰਵਾਰ ਨੂੰ ਤਜਿ×ਛੋਡਨ=ਤਿਆਗ ਛਡਣਾ ਹੈ, ਉਸੇ ਕੁਟੰਬ ਦੇ ਨਾਲ ਮਨੁ ਰਚਨਾ= ਤਦਾਕਾਰ ਹੋ ਰਿਹਾ ਹੈ ॥ ੧ ॥

**ਕਹਹੁ ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ ਤਿਸ ਸਿਉ ਨੇਹ ॥੧॥ਰਹਾਉ॥**

ਹੇ ਭਾਈ ਕਹੋ ਖਾਂ ! ਇਨ੍ਹਾਂ ਗਲਾਂ ਕਰਕੇ ਗੁਸਾਈ=ਪਰਮਾਤਮਾ ਨਾਲ ਕਿਸ ਤਰ੍ਹਾਂ ਮਿਲਣਾ ਹੋਵੇਗਾ। ਵੇਦ ਸ਼ਾਸਤ੍ਰ ਅਤੇ ਮਹਾਤਮਾਂ ਜਿਸ ਕੰਮ ਵਲੋਂ ਤੈਨੂੰ ਬਿਬਰਜਤ=ਰੋਕਦੇ ਹਨ ਅਰਥਾਤ ਮਨ੍ਹਾਂ ਕਰਦੇ ਹਨ ਉਸੇ ਨਾਲ ਤੇਰਾ ਨੇਹ=ਪ੍ਰੇਮ ਲਗ ਰਿਹਾ ਹੈ ॥੧॥ਰਹਾਉ॥

**ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥**

ਜੋ ਜਿਊਣੇ ਦੀ ਗਲ ਝੂਠੀ ਹੈ ਉਸ ਨੂੰ ਸਚ ਕਰਕੇ ਜਾਣਿਆ ਹੈ। ਅਤੇ ਜਿਸ ਮੌਤ ਨੇ ਸਚਮੁਚ ਹੋ ਕੇ ਰਹਿਣਾ ਹੈ ਉਹ ਮਨ ਨੂੰ ਰਤਾ ਭਰ ਵੀ ਨਹੀਂ ਲੱਗਦੀ। ੨॥

**ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥੩॥**

ਇਹ ਟੇਢਾ ਜੀਵ ਵਾਮ ਮਾਰਗੀਆਂ ਦੇ ਮਤ ਅਨੁਸਾਰ ਟੇਢੇ ਰਸਤੇ ਪਰ ਚਲਣਾ ਕਰਦਾ ਹੈ। ਅਥਵਾ:-ਪ੍ਰਮੇਸ਼ਰ ਦੇ ਭਜਨ ਸਿਮਰਨ ਰੂਪ ਰਸਤੇ ਤੋਂ ਬਿਨਾਂ ਜੋ ਭੀ ਰਸਤਾ ਹੈ ਉਹ "ਬਾਵੈ ਮਾਰਗੁ"= ਟੇਢਾ ਰਸਤਾ ਹੈ ਉਸ ਸੰਸਾਰਕ ਰਸਤੇ ਵਿਚ ਇਹ ਜੀਵ ਟੇਢਾ ਹੋ ਕੇ ਚਲਦਾ ਹੈ।
ਨਿਸ਼ਕਾਮ ਕਰਮਾਂ ਦੇ ਕਰਨੇ ਰੂਪੀ ਸਿਧੇ ਰਸਤੇ ਨੂੰ ਛਡ ਕੇ ਅਪੂਠਾ×ਬੁਨਨਾ=ਸ਼ਕਾਮ ਕਰਮ ਕਰਦਾ ਹੈ। ਅਥਵਾ :-ਸਿੱਧਾ ਵਿਹਾਰ ਛਡ ਕੇ ਪੁਠਾ ਤਾਣਾ ਤਣਦਾ ਹੈ। ਅਰਥਾਤ-ਭਜਨ ਸਿਮਰਨ ਸੇਵਾ ਟਹਲ ਸਤਿਸੰਗ ਨੂੰ ਛਡ ਕੇ ਦੁਸ਼ਟਾਂ ਨਾਲ ਮਿਲਕੇ ਮਾਸ ਸ਼ਰਾਬ ਆਦਿਕਾਂ ਵਲ ਦੌੜ ਕੇ ਜਾਂਦਾ ਹੈ।

**ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥**
**ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥**

ਗੁਰਮੁਖ-ਮਨਮੁਖ, ਨਿਸ਼ਕਾਮੀ-ਸਕਾਮੀ, ਲੋਕ-ਪਰਲੋਕ, ਇਤ ਆਦਿਕ ਦੋਹਾਂ ਸਿਰਿਆਂ ਦਾ ਉਹ ਪ੍ਰਭੂ ਆਪ ਹੀ ਮਾਲਕ ਹੈ। ਗੁਰੂ ਜੀ ਕਥਨ ਕਰਦੇ ਹਨ-ਜਿਸ ਨੂੰ ਆਪਣੇ ਨਾਲ ਮੇਲਦਾ ਹੈ ਉਹ ਮੁਕਤ ਰੂਪ ਹੁੰਦਾ ਹੈ ॥੪॥੨੯॥੯੮॥

## ਗਉੜੀ ਗੁਆਰੇਰੀ ਮਹਲਾ ੫ ॥

ਇਕ ਸਿਖ ਨੇ ਗੁਰੂ ਸਾਹਿਬਾਂ ਅਗੇ ਮੱਥਾ ਟੇਕ ਕੇ ਕਿਹਾ ਕਿ ਮਹਾਰਾਜ ਜੀ ਅਜ ਫਲਾਣੀ ਇਸਤ੍ਰੀ ਆਪਣੇ ਪਤੀ ਦੇ ਨਾਲ ਸਤੀ ਹੋ ਗਈ ਹੈ, ਇਹ ਗਲ ਸੁਣ ਕੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ।

**ਕਲਿਜੁਗ ਮਹਿ ਮਿਲਿ ਆਏ ਸੰਜੋਗ ॥**
**ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥੧॥**

ਇਸ ਕਲਜੁਗ ਦੇ ਵਿਚ, ਵਾ:-ਕਲਾ ਰੂਪ ਪ੍ਰਪੰਚ ਵਿਚ ਸਾਰੇ ਜੀਵ ਕਰਮਾਂ ਦੇ

ਸੰਜੋਗ ਕਰਕੇ ਆਕੇ ਮਿਲੇ ਹਨ। ਜਿਚਰੁ=ਜਿੰਨਾ ਚਿਰ ਪਰਮੇਸ਼ਰ ਦੀ ਆਗਿਆ ਹੁੰਦੀ ਹੈ ਓਨਾ ਚਿਰ ਇਹ ਜੀਵ ਭੋਗਾਂ ਨੂੰ ਭੋਗਦੇ ਹਨ ॥੧॥

**ਜਲੈ ਨ ਪਾਈਐ ਰਾਮ ਸਨੇਹੀ ॥ ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ਰਹਾਉ॥**

ਸਨੇਹੀ×ਰਾਮ=ਪਿਆਰਾ ਜੋ ਪਤੀ ਹੈ; ਉਹ ਚਿੱਖਾ ਪਰ ਸੜਨ ਕਰਕੇ ਨਹੀਂ ਪਾਇਆ ਜਾਂਦਾ। ਕਿਰਤਿ=ਕੀਤੇ ਹੋਏ ਕਰਮਾਂ ਦੇ ਸੰਜੋਗ ਕਰ ਕੇ ਇਹ ਇਸਤ੍ਰੀ ਉਠ ਕੇ ਸਤੀ ਹੋ ਗਈ ਹੈ। ਇਸ ਨੇ ਪਿਛਲੇ ਜਨਮ ਵਿਚ ਕਿਸੇ ਨੂੰ ਸਾੜਿਆ ਹੋਣਾ ਹੈ ਜਿਸ ਤੇ ਹੁਣ ਇਹ ਆਪ ਸਤੀ ਹੋ ਗਈ ਹੈ। ਅਥਵਾ :-ਜਲੈ=ਪੰਜ ਧੂਣੀਆਂ ਤਪਨ ਨਾਲ ਪਿਆਰਾ ਰਾਮ ਪਰਮੇਸ਼ਰ ਨਹੀਂ ਮਿਲਦਾ। ਕਿਰਤਿ=ਕਰਮਾਂ ਦੇ ਸੰਜੋਗ ਕਰਕੇ ਇਹ ਜੀਵ ਉਠਕੇ ਸਤੀ=ਸਤਵਾਦੀ ਹੋ ਗਿਆ ਹੈ ॥ ੧ ॥

**ਦੇਖਾ ਦੇਖੀ ਮਨ ਹਠਿ ਜਲਿ ਜਾਈਐ ॥**
**ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥੨॥**

ਜੋ ਇਸਤ੍ਰੀਆਂ ਦੇਖਾ×ਦੇਖੀ=ਰੀਸੋ ਰੀਸੀ ਮਨ ਦੇ ਹਠ ਕਰਕੇ ਮੁਰਦੇ ਨਾਲ ਜਲਿ=ਸੜ ਜਾਂਦੀਆਂ ਹਨ। ਉਹ ਹਠ ਵਾਲੀਆਂ ਇਸਤ੍ਰੀਆਂ-

ਪਤੀ ਦੇ ਸੰਗੁ=ਮੇਲ ਮਿਲਾਪ ਨੂੰ ਨਹੀਂ ਪਾਂਵਦੀਆਂ, ਸਗੋਂ ਬਹੁਤੀਆਂ ਜੂਨਾਂ ਵਿਚ ਭੁਆਈਆਂ ਜਾਂਦੀਆਂ ਹਨ ਏਸੇ ਤਰ੍ਹਾਂ ਜੋ ਮਨੁਖ ਇਕ ਦੂਜੇ ਨੂੰ ਵੇਖਾ ਵੇਖੀ ਨਾਲ ਮਨ ਦੇ ਹਠ ਕਰ ਕੇ ਜਲਿ×ਜਾਈਐ=ਪੰਜ ਧੂਣੀਆਂ ਤਪਦੇ ਹਨ। ਉਹ ਪਤੀ ਪਰਮਾਤਮਾ ਦੇ ਸੰਗ ਨੂੰ ਨਹੀਂ ਪਾਂਵਦੇ, ਸਗੋਂ ਬਹੁਤੀਆਂ ਜੂਨਾਂ ਵਿਚ ਫੇਰੇ ਜਾਂਦੇ ਹਨ ॥੨॥

**ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੧॥**

ਜੋ ਇਸਤ੍ਰੀ ਸੀਲ ਸੁਭਾ, ਅਤੇ ਸੰਜਮਿ=ਇੰਦਰੈਜਿਤ ਹੋ ਕੇ ਅਰਥਾਤ ਪਰ ਪੁਰਸ਼ਾਂ ਵਲੋਂ ਹਟ ਕੇ ਆਪਣੇ ਪਤੀ ਦੀ ਆਗਿਆ ਨੂੰ ਮੰਨਦੀ ਹੈ। ਉਸ ਇਸਤ੍ਰੀ ਨੂੰ ਜ਼ਮਾਨੇ ਦਾ ਅਰਥਾਤ ਭਿਆਨਕ ਸਮੇਂ ਦਾ ਦੁਖ ਨਹੀਂ ਹੁੰਦਾ।

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**
**ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਇਸਤ੍ਰੀ ਨੇ ਪਤੀ ਨੂੰ ਪਰਮੇਸ਼ਰ ਰੂਪ ਕਰਕੇ ਜਾਣਿਆ ਹੈ, ਉਹ ਸਤੀ=ਪਤੀਬ੍ਰਤ ਧਰਮ ਵਾਲੀ ਇਸਤ੍ਰੀ ਧੰਨ ਹੈ, ਅਤੇ ਉਹ ਦਰਗਾਹ ਵਿਚ ਭੀ ਪ੍ਰਮਾਣੀਕ ਹੋਈ ਹੈ। ਅਥਵਾ :-ਏਸੇ ਤਰ੍ਹਾਂ ਸੀਲ ਸੁਭਾ ਤੇ ਸੰਜਮਿ=ਇੰਦ੍ਰੀਆਂ ਦੇ ਦਮਨ ਸਹਿਤ ਹੋ ਕੇ ਜੋ ਪਤੀ ਪਰਮੇਸ਼ਰ ਦੀ ਆਗਿਆ ਨੂੰ ਮੰਨਦੀ ਹੈ। ਤਿਸ ਮਹਾਤਮਾਂ ਰੂਪ ਇਸਤ੍ਰੀ ਨੂੰ ਜਮਾਨੈ=ਜਮਾਂ ਦਾ ਦੁਖ ਨਹੀਂ ਹੁੰਦਾ। ਅਥਵਾ :-ਜਨਮ ਮਰਨ ਦਾ

ਦੁਖ ਨਹੀਂ ਹੁੰਦਾ। ਵਾ :-ਜਮਾਨੈ=ਜਮਾਂ ਤੋਂ ਹਾਂ ਦੁਖ ਨਹੀਂ ਹੁੰਦਾ। ਗੁਰੂ ਜੀ ਕਥਨ ਕਰਦੇ ਹਨ- ਜਿਸ ਨੇ ਪਰਮੇਸ਼ਰ ਨੂੰ ਆਪਣਾ ਪਤੀ ਸਮਝਣਾ ਕੀਤਾ ਹੈ। ਉਹ ਸਤਵਾਦੀ ਮਹਾਤਮਾ ਧੰਨਤਾ ਜੋਗ ਹੋਇਆ ਦਰਗਾਹ ਵਿਚ ਪ੍ਰਮਾਣੀਕ ਹੁੰਦਾ ਹੈ॥੪॥੩੦॥੯੯॥

## ਗਉੜੀ ਗੁਆਰੇਰੀ ਮਹਲਾ ੫॥

ਜਿਸ ਵੇਲੇ ਹਰਿਮੰਦਰ ਸਾਹਿਬ ਜੀ ਦੀ ਸੰਪੂਰਣ ਤਿਆਰੀ ਕਰਨ ਤੋਂ ਬਾਅਦ ਆਪ ਗੋਇੰਦਵਾਲ ਜਾ ਕੇ ਗਲੀ ਵਿਚ ਬੈਠ ਕੇ, ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ॥
ਵਾਲਾ ਸ਼ਬਦ ਗਉੜੀ ਰਾਗ ਵਿਚ ਉਚਾਰ ਕੇ, ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਦੁਖਭੰਜਨੀ ਬੇਰੀ ਦੇ ਨਾਲ ਮੰਜੀ ਸਾਹਿਬ ਪਰ ਬੈਠ ਕੇ ਉਨ੍ਹਾਂ ਪੋਥੀਆਂ ਨੂੰ ਖੋਲ੍ਹ ਕੇ ਦਰਸ਼ਨ ਕੀਤਾ ਉਸ ਵੇਲੇ ਪ੍ਰਸੰਨਤਾ ਵਿਚ ਆ ਕੇ ਸੰਗਤਾਂ ਨੂੰ ਇਹ ਸ਼ਬਦ ਸੁਣਾਇਆ।

**ਹਮ ਧਨਵੰਤ ਭਾਗਠ ਸਚਨਾਇ॥ ਹਰਿਗੁਣ ਗਾਵਹ ਸਹਜਿ ਸੁਭਾਇ**॥੧॥ਰਹਾਉ॥

ਅਜ ਅਸੀਂ ਅਸਲ ਧਨ ਵਾਲੇ ਹੋਏ ਹਾਂ, ਅਸਲ ਧਨ ਕਿਹੜਾ ਹੈ ? ਸਚ ਨਾਮ ਰੂਪੀ ਅਸਲ ਧਨ ਕਰ ਕੇ ਭਾਗਠ=ਧਨਾਢ ਹੋਏ ਹਾਂ। ਅਥਵਾ :-ਸਚ ਨਾਮ ਰੂਪੀ ਧਨ ਕਰਕੇ ਅਸੀਂ ਧਨਵੰਤ=ਧਨਾਢ ਹੋਏ ਹਾਂ ਅਤੇ ਭਾਗਠ=ਭਾਗਾਂ ਵਾਲੇ ਹੋਏ ਹਾਂ। ਸਹਜਿ+ਸੁਭਾਇ=ਸੁਤੇ ਸਿਧ ਹਰੀ ਦੇ ਗੁਣ ਗਾਉਂਦੇ ਹਾਂ॥੧॥ਰਹਾਉ॥

## (ਪੰਨਾ ੧੮੬)

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ।੧।**

ਪੀਊ=ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਦਾਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਪੜਦਾਦੇ ਸ੍ਰੀ ਗੁਰੂ ਅੰਗਦ ਦੇਵ ਜੀ, ਸ਼ਕਰ ਦਾਦੇ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਇਨ੍ਹਾਂ ਚੌਹਾਂ ਪਾਤਸ਼ਾਹਾਂ ਜੀ ਦਾ ਬਾਣੀ ਰੂਪ ਖਜ਼ਾਨਾ ਖੋਲ੍ਹ ਕੇ ਵੇਖਿਆ, ਭਾਵ ਸ਼ਬਦਾਂ ਦਾ ਪਾਠ ਕੀਤਾ, ਤਾਂਹੀ ਮੇਰੇ ਮਨ ਵਿਚ ਆਤਮਕ ਅਨੰਦ ਰੂਪੀ ਨਿਧਾਨਾ=ਖਜ਼ਾਨਾ ਪ੍ਰਾਪਤ ਹੋਇਆ ਅਥਵਾ :-ਤਾਂਹੀ ਮੇਰੇ ਮਨ ਵਿਚ ਨਿਧੀਆਂ ਦਾ ਖਜ਼ਾਨਾ ਪ੍ਰਾਪਤ ਹੋਇਆ॥੧॥

ਇਸ ਬਾਣੀ ਰੂਪ ਖਜ਼ਾਨੇ ਵਿਚ--

**ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥**

ਰਤਨ=ਵੈਰਾਗ ਸਬੰਧੀ ਬਚਨ ਰਤਨ ਹਨ, ਪ੍ਰੇਮ ਸਬੰਧੀ ਬਚਨ ਲਾਲ ਹਨ,
ਭਗਤੀ ਸਬੰਧੀ ਬਚਨ ਮਣੀਆਂ ਹਨ, ਨਾਮ ਸਬੰਧੀ ਬਚਨ ਹੀਰੇ ਹਨ,
ਸ਼ੁਧਤਾ ਸਬੰਧੀ ਬਚਨ ਮੋਤੀ ਹਨ, ਗਿਆਨ ਸਬੰਧੀ ਬਚਨ ਜਵਾਹਰ ਹਨ।

ਜਿਨ੍ਹਾਂ ਦਾ ਕੁਝ ਮੁਲ ਨਹੀਂ ਪੈ ਸਕਦਾ। ਇਤਿਆਦਿਕ ਸ਼ੁਭ ਗੁਣਾਂ ਨਾਲ ਅਖੁਟ=ਨ ਮੁਕਣ ਵਾਲੇ ਭੰਡਾਰੇ ਭਰੇ ਪਏ ਹਨ ਪੁਨਾ ਇਹ ਅਤੋਲ=ਤੋਲਣ ਤੋਂ ਰਹਿਤ ਹਨ ॥ ੨ ॥

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥੩॥**

ਹੇ ਭਾਈ! ਇਸ ਧਨ ਨੂੰ ਅਸੀਂ ਸੰਤਾਂ ਨਾਲ ਮਿਲ ਕੇ ਖਾਂਦੇ ਖਰਚਦੇ ਹਾਂ ਅਰਥਾਤ ਨਾਮ ਜਪਦੇ ਜਪਾਂਦੇ ਹਾਂ। ਪਰ ਇਸ ਖਜ਼ਾਨੇ ਦਾ ਤੋਟਾ ਨਹੀਂ ਆਉਂਦਾ, ਸਗੋਂ ਵਧਦਾ ਹੀ ਜਾਂਦਾ ਹੈ ॥੩॥

**ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥**
**ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥**

ਗੁਰੂ ਜੀ ਆਖਦੇ ਹਨ-ਜਿਸ ਦੇ ਮੱਥੇ ਪਰ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਆਕੇ ਪ੍ਰਾਪਤ ਹੋਇਆ ਹੈ। ਉਸ ਗੁਰਮੁਖ ਨੂੰ ਇਸ ਖਜ਼ਾਨੇ ਵਿਚ ਮਿਲਾ ਲਿਆ ਹੈ ॥੪॥੩੧॥੧੦੦॥

**ਗਉੜੀ ਮਹਲਾ ੫ ॥**

**ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥ ਡਰੁ ਚੂਕਾ ਦੇਖਿਆ ਭਰਪੂਰਿ ॥੧॥**

ਜਦੋਂ ਪਰਮੇਸ਼ਰ ਨੂੰ, ਵਾ:-ਕਾਲ ਨੂੰ ਦੂਰ ਜਾਣਿਆ ਸੀ, ਤਦ ਕਾਲ ਤੋਂ ਡਰ ਡਰ ਕੇ ਮਰਦੇ ਸਾਂ। ਜਦ ਪਰਮੇਸ਼ਰ ਨੂੰ ਸਾਰੇ ਪਰੀਪੂਰਨ ਵੇਖਿਆ ਤਾਂ ਜਮਾਂ ਦਾ ਡਰ ਚੂਕਾ=ਨਵਿਰਤ ਹੋ ਗਿਆ ॥੧॥

**ਸਤਿਗੁਰ ਅਪਨੇ ਕਉ ਬਲਿਹਾਰੈ ॥ ਛੋਡਿ ਨ ਜਾਈ ਸਰਪਰ ਤਾਰੈ** ॥੧॥ਰਹਾਉ॥

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ। ਕਿਉਂਕਿ ਉਹ ਆਪਣੇ ਬਿਰਦ ਅਨੁਸਾਰ ਛੱਡ ਨਹੀਂ ਜਾਂਦੇ, ਬਾਂਹ ਫੜ ਕੇ ਸਰਪਰ=ਜ਼ਰੂਰ ਹੀ ਤਾਰ ਦੇਂਦੇ ਹਨ ॥੧॥ਰਹਾਉ॥

**ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥ ਸਦਾ ਅਨੰਦੁ ਜਾ ਹਰਿਗੁਣ ਗਾਮੁ ॥੨॥**

ਜਦ ਪਰਮੇਸ਼ਰ ਦਾ ਨਾਮ ਭੁਲ ਜਾਵੇ ਤਾਂ ਦੁਖ ਵੀ ਰੋਗ ਵੀ ਸੋਗ ਵੀ ਸਾਰੇ ਆ ਕੇ ਵਿਆਪਦੇ ਹਨ, ਜਾਂ ਹਰੀ ਦੇ ਗੁਣਾਂ ਨੂੰ ਗਾਮੁ=ਗਾਇਣ ਕਰੇ ਤਾਂ ਸਦਾ ਹੀ ਅਨੰਦ ਹੁੰਦਾ ਹੈ ॥੨॥

**ਬੁਰਾ ਭਲਾ ਕੋਈ ਨ ਕਹੀਜੈ ॥ ਛੋਡਿ ਮਾਨੁ ਹਰਿ ਚਰਨ ਗਹੀਜੈ ॥੩॥**

ਕਿਸੇ ਨੂੰ ਵੀ ਬੁਰਾ ਭਲਾ ਸ਼ਬਦ ਨ ਕਹੁ, ਮਾਨ ਨੂੰ ਛੱਡ ਕੇ ਹਰੀ ਦੇ ਚਰਨ ਗਹੀਜੈ=ਫੜੋ ॥੩॥

**ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ ॥ ਸੁਖੁ ਪਾਵਹਿ ਸਾਚੈ ਦਰਬਾਰਿ** ॥੪॥੩੨॥੧੦੧॥

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ਗੁਰਮੰਤ੍ਰ ਨੂੰ ਹਰ ਵੇਲੇ ਚਿਤਾਰਿ=ਯਾਦ ਰੱਖ। ਤਾਂ ਤੂੰ ਸੱਚੇ ਦਰਬਾਰ ਵਿਚ ਸੁਖ ਪਾਵੇਂਗਾ ॥੪॥੩੨॥੧੦੧॥

## ਗਉੜੀ ਮਹਲਾ ੫ ॥

**ਜਾਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥**

ਸਮੀਆ=ਸਾਰੇ ਵਿਆਪਕ, ਅਥਵਾ :-ਸਮਦ੍ਰਿਸ਼ਟੀ ਵਾਲਾ ਪਰਮੇਸ਼ਰ ਜਿਸ ਦਾ ਸਜਣ ਮਿੱਤ੍ਰ ਹੈ, ਕਹੁ ਖਾਂ ਉਸ ਪੁਰਸ਼ ਨੂੰ ਕਾ ਕੀ×ਕਮੀਆ—ਕਿਸ ਪਦਾਰਥ ਦੀ ਕਮੀ ਹੈ ?

ਅਰਥਾਤ ਕਿਸੇ ਪਦਾਰਥ ਦੀ ਕਮੀ ਨਹੀਂ ਹੈ ਉਸ ਦੇ ਪਾਸ ਬੇਅੰਤ ਪਦਾਰਥ ਹਨ ॥੧॥

**ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥੧॥ਰਹਾਉ॥**

ਜਿਸ ਦੀ ਗੋਬਿੰਦਦੇ ਨਾਲ ਪ੍ਰੀਤੀ ਲਗੀ ਹੈ। ਉਸਦਾ ਦੁਖ ਜਨ ਦਰਦ ਅਤੇ ਭਰਮ ਭਾਗੀ=ਦੌੜ ਗਿਆ ਹੈ ॥੧॥ਰਹਾਉ॥

**ਜਾ ਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨ ਰਸ ਨਾਹੀ ਲਪਟਾਇਓ ॥੨॥**

ਜਿਸਨੂੰ ਹਰੀ ਨਾਮ ਰਸ ਦਾ ਰਸੁ=ਸੁਆਦ ਆਇਆ ਹੈ।

ਵਾ :-ਤਮਾਮ ਰਸਾਂ ਵਿਚੋਂ ਹਰੀ ਨਾਮ ਰਸ ਦਾ ਅਨੰਦ ਆਇਆ ਹੈ।

ਉਹ ਗੁਰਮੁਖ ਅਨ×ਰਸ=ਹੋਰਨਾਂ ਰਸਾਂ ਵਿਚ ਨਹੀਂ ਉਲਝਦਾ ॥੨॥

**ਜਾਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥**

ਜਾਕਾ=ਜਿਸ ਨਾਮ ਰਸੀਏ ਗੁਰਮੁਖ ਦਾ ਕਿਹਾ ਹੋਇਆ ਬਚਨ ਭਾਵ ਹੁਕਮ ਦਰਗਾਹ ਵਿਚ ਚਲਦਾ ਹੈ। ਉਹ ਗੁਰਮੁਖ ਆਪਣੀ ਨਜ਼ਰ ਹੇਠਾਂ ਕਿਸ×ਕਉ=ਕਿਸਨੂੰ ਲਿਆਉਂਦਾ ਹੈ ?

ਅਰਥਾਤ ਕਿਸੇ ਨੂੰ ਨਹੀਂ ਲਿਆਉਂਦਾ ਕਿਉਂਕਿ ਉਹ ਕਿਸੇ ਦੀ ਪ੍ਰਵਾਹ ਨਹੀਂ ਕਰਦਾ ਉਹ ਤਾਂ ਤੇਤੀ ਕ੍ਰੋੜ ਦੇਵਤਿਆਂ ਦੇ ਰਾਜੇ ਇੰਦਰ ਨੂੰ ਭੀ ਕੰਗਾਲ ਸਮਝਦਾ ਹੈ।

ਯਥਾ :-ਸਾਤ ਗਾਠ ਕੋਪੀਨ ਕੀ ਸਾਧ ਨ ਆਨੇ ਸ਼ੰਕ।
ਰਾਮ ਅਮਲ ਮਾਤਾ ਫਿਰੈ ਗਿਨੈ ਇੰਦਰ ਕੋ ਰੰਕ।

[ਵਸਿਸ਼ਟ-ਨਿਰਬਾਣ ਪ੍ਰਕਰਨ—ਸਰਗ ੧੪੩

**ਜਾਕਾ ਸਭੁ ਕਿਛੁ ਤਾਕਾ ਹੋਇ ॥ ਨਾਨਕ ਤਾਕਉ ਸਦਾ ਸੁਖੁ ਹੋਇ ॥੪॥੩੩॥੧੦੨॥**

ਜਿਸ ਪ੍ਰਭੂ ਦਾ ਸਭ ਕੁਝ ਹੈ ਜੋ ਉਸ ਦਾ ਦਾਸ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸਨੂੰ ਸਦਾ×ਸੁਖੁ—ਨਿਤ ਸੁਖ ਅਰਥਾਤ ਆਤਮ ਸੁਖ ਪ੍ਰਾਪਤ ਹੁੰਦਾ ਹੈ ॥੪॥੩੩॥੧੦੨॥

## ਗਉੜੀ ਮਹਲਾ ੫ ॥

**ਜਾਕੈ ਦੁਖੁ ਸੁਖੁ ਸਮ ਕਰਿ ਜਾਪੈ ॥ ਤਾਕਉ ਕਾੜਾ ਕਹਾ ਬਿਆਪੈ ॥੧॥**

ਜਿਸ ਪੁਰਸ਼ ਦੇ ਮਨ ਨੇ ਦੁਖ ਸੁਖ ਨੂੰ ਇਕ ਸਮਾਨ ਕਰਕੇ ਜਾਪੈ=ਜਾਣਿਆ ਹੈ।

ਉਸ ਨੂੰ ਫਿਰ ਕਾੜਾ—ਝੋਰਾ ਕਹਾਂ ਵਿਆਪਦਾ ਹੈ ਭਾਵ ਨਹੀਂ ਵਿਆਪਦਾ ॥ ੧ ॥

**ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ॥੧॥ਰਹਾਉ॥**

ਜੋ ਸੰਤ ਹਰਿ ਹਰਿ ਰਾਜੇ ਦਾ ਆਗਿਆਕਾਰੀ ਹੈ, ਅਰਥਾਤ ਹਰ ਵੇਲੇ ਹਰੀ ਦੇ ਹੁਕਮ ਵਿਚ ਰਹਿੰਦਾ ਹੈ, ਉਸ ਹਰੀ ਦੇ ਸੰਤ ਦੇ ਹਿਰਦੇ ਵਿਚ ਸਹਜ=ਆਤਮਕ ਅਨੰਦ ਹੈ।

ਅਥਵਾ :–ਹਰੀ ਸੰਤ ਦੇ ਮਨ ਵਿਚ ਸਹਜ=ਸੁਭਾਵਕ ਹੀ ਅਨੰਦ ਬਣਿਆਂ ਰਹਿੰਦਾ ਹੈ। ਕਿਉਂਕਿ ਹਰਿ ਹਰਿ ਰਾਜਾ ਆਪ ਉਨ੍ਹਾਂ ਸੰਤਾਂ ਦਾ ਆਗਿਆਕਾਰੀ=ਹੁਕਮ ਮੰਨਣ ਵਾਲਾ ਹੁੰਦਾ ਹੈ। ਸੰਤ ਆਪਣੇ ਮੂੰਹੋਂ ਜੋ ਆਖਦੇ ਹਨ ਪਰਮੇਸ਼ਰ ਓਹੀ ਗੱਲ ਪੂਰੀ ਕਰਦਾ ਹੈ ॥੧॥ਰਹਾਉ॥

**ਜਾਕੈ ਅਚਿੰਤੁ ਵਸੈ ਮਨਿ ਆਇ ॥ ਤਾਕਉ ਚਿੰਤਾ ਕਤਹੂੰ ਨਾਹਿ ॥੨॥**

ਜਿਸਦੇ ਮਨ ਵਿਚ ਅਚਿੰਤੁ=ਪਰਮਾਤਮਾ ਆਕੇ ਵਸਦਾ ਹੈ। ਉਸ ਨੂੰ ਕਦੇ ਭੀ ਚਿੰਤਾ ਨਹੀਂ ਹੁੰਦੀ ॥੨॥

**ਜਾਕੈ ਬਿਨਸਿਓ ਮਨ ਤੇ ਭਰਮਾ ॥ ਤਾਕੈ ਕਛੂ ਨਾਹੀ ਡਰੁ ਜਮਾ ॥੩॥**

ਜਿਸਦੇ ਮਨ ਵਿਚੋਂ ਭਰਮ ਨਾਸ ਹੋ ਗਿਆ ਹੈ। ਉਸ ਨੂੰ ਕਛੂ=ਰੰਚਕ ਮਾਤਰ ਵੀ ਜਮਾਂ ਦਾ ਡਰ ਨਹੀਂ ਹੁੰਦਾ ॥੩॥

**ਜਾਕੈ ਹਿਰਦੈ ਦੀਓ ਗੁਰਿਨਾਮਾ ॥ ਕਹੁ ਨਾਨਕ ਤਾਕੈ ਸਗਲ ਨਿਧਾਨਾ॥੪॥੩੪॥੧੦੩**

ਜਿਸਦੇ ਹਿਰਦੇ ਵਿਚ ਗੁਰਾਂ ਨੇ ਸਤਿਨਾਮੁ ਮੰਤ੍ਰ ਵਸਾ ਦਿੱਤਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸ ਨੂੰ ਸਾਰੇ ਨਿਧਾਨਾ=ਨਿਧੀਆਂ ਦੇ ਖਜ਼ਾਨੇ ਪਰਾਪਤ ਹੁੰਦੇ ਹਨ ॥੪॥੩੪॥੧੦੩॥

## ਗਉੜੀ ਮਹਲਾ ੫ ॥

ਇਕ ਸਿਖ ਨੇ ਆਕੇ ਪੁਛਿਆ ਪਰਮੇਸ਼ਰ ਕਿਥੇ ਰਹਿੰਦਾ ਹੈ, ਉਸਦੇ ਰਹਿਣ ਦਾ ਵਿਸ਼ੇਸ਼ ਅਸਥਾਨ ਕੇਹੜਾ ਹੈ? ਉੱਤਰ :–

**ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥**

ਅਗਮ ਸਰੂਪ ਪ੍ਰਮਾਤਮਾ ਦਾ ਮਨ ਦੇ ਵਿਚ ਹੀ ਥਾਨਾ=ਅਸਥਾਨ ਭਾਵ ਟਿਕਾਣਾ ਹੈ। ਪਰ ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਉਸਨੂੰ ਜਾਣਿਆਂ ਹੈ ॥੧॥

**ਸਹਜ ਕਥਾ ਕੇ ਅੰਮ੍ਰਿਤ ਕੁੰਟਾ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥**

ਸਹਜ×ਕਥਾ=ਗਿਆਨ ਕਥਾ ਰੂਪ ਅੰਮ੍ਰਿਤ ਦੇ, ਵਾ:–ਸ਼ਾਂਤੀ ਸਰੂਪ ਅੰਮ੍ਰਿਤ ਕਥਾ ਦੇ ਕੁੰਟਾ=ਤਲਾਉ ਸੰਤ ਜਨ ਹਨ। ਜਿਸਨੂੰ ਸੰਤ ਜਨ ਪ੍ਰਾਪਤ ਹੋਏ ਹਨ ਉਸ ਨੇ ਸੰਤਾਂ ਪਾਸੋਂ ਉਪਦੇਸ਼ ਲੈ ਕੇ ਉਸ ਸ਼ਾਂਤ ਸਰੂਪ ਕਥਾ ਦੇ ਅਨੰਦ ਨੂੰ ਭੁੰਚਾ=ਭੋਗਿਆ ਹੈ।

ਅਥਵਾ :–ਜਿਸਦੇ ਮੱਥੇ ਪਰ ਉਸ ਕਥਾ ਦੇ ਪਰਾਪਤ ਹੋਣ ਦਾ ਲੇਖ ਲਿਖਿਆ ਹੋਇਆ ਹੈ ਤਿਸਨੇ ਸੰਤਾਂ ਪਾਸੋਂ ਲੈ ਕੇ ਕਥਾ ਦਾ ਅਨੰਦ ਭੋਗਿਆ ਹੈ ॥੧॥

**ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥੨॥**

ਸਾਰੇ ਜਗਤ ਵਿਚੋਂ ਨਿਰਾਲਾ ਅਸਥਾਨ ਜੋ ਸਤਿਸੰਗ ਹੈ ਓਥੇ ਅਨਹਤ=ਇਕਰਸ ਨਾਮ ਬਾਣੀ ਦਾ ਉਚਾਰਨ ਹੁੰਦਾ ਹੈ। ਉਸ ਨਾਮ ਬਾਣੀ ਦੀ ਧੁਨ ਸੁਣਕੇ ਗੋਪਾਲ ਵੀ ਮੋਹਿਆ ਜਾਂਦਾ ਹੈ।

ਅਥਵਾ:-ਇਕ ਰਸ ਨਾਮ ਬਾਣੀ, ਸਰੂਪ ਰੂਪੀ ਨਿਰਾਲੇ ਅਸਥਾਨ ਦੀ ਪ੍ਰਾਪਤੀ ਕਰਨ ਵਾਲੀ ਹੈ।

**ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥੩॥**

ਤਿਸ ਸਤਿਸੰਗ ਵਿਚ ਸੁਤੇ ਸਿਧ ਅਖਾਰੇ—ਜੋੜ ਮੇਲ ਹੁੰਦੇ ਹਨ, ਅਤੇ ਅਨੇਕ ਮਹਾਤਮਾਂ ਅਨੰਤ ਰੂਪ ਪਰਮੇਸ਼ਰ ਦੇ ਜਸ ਨੂੰ ਉਚਾਰਦੇ ਹਨ। ਅਥਵਾ:-ਤਿਸ ਸਤਿਸੰਗ ਵਿਚ ਅਨੰਤਾ=ਬੇਅੰਤ ਪਰਮਾਤਮਾਂ ਦੀ ਯਾਦ ਵਾਸਤੇ ਸੁਭਾਵਕ ਹੀ ਅਨੇਕਾਂ ਜੋੜ ਮੇਲ ਹੁੰਦੇ ਹਨ। ਉਹ ਸੰਤ ਹਮੇਸ਼ਾਂ ਹੀ ਪਾਰਬ੍ਰਹਮ ਦੇ ਸੰਗੀ ਹਨ।

**ਹਰਖ ਅਨੰਤ ਸੋਗ ਨਹੀ ਬੀਆ॥ਸੋ ਘਰੁ ਗੁਰਿ ਨਾਨਕ ਕਉ ਦੀਆ॥੪॥੩੫॥੧੦੪॥**

ਜਿਥੇ ਬੇਅੰਤ ਅਨੰਦ ਹੈ ਅਤੇ ਕਿਸੇ ਕਿਸਮ ਦਾ ਸੋਗ—ਫਿਕਰ ਬੀਆ=ਉਤਪੰਨ ਨਹੀਂ ਹੋਇਆ ਗੁਰੂ ਜੀ ਕਥਨ ਕਰਦੇ ਹਨ ਉਹ ਸਤਸੰਗ ਰੂਪੀ ਘਰ ਗੁਰਾਂ ਨੇ ਮੈਨੂੰ ਦੇਣਾ ਕੀਤਾ ਹੈ।੪।੩੫।੧੦੪।

**ਗਉੜੀ ਮਃ ੫ ॥**

**ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥੧॥**

ਪ੍ਰਸ਼ਨ :—ਹੇ ਪ੍ਰਭੂ ਮੈਂ ਤੇਰਾ ਕਿਹੜਾ ਰੂਪ ਅਰਾਧਨਾਂ ਕਰਾਂ ?

ਉੱਤਰ :—ਸਤ ਚਿਤ ਅਨੰਦ ਸਰੂਪ ਨੂੰ ਅਰਾਧਨਾ ਕਰ।

ਪ੍ਰਸ਼ਨ :—ਕਿਹੜਾ ਜੋਗ ਲੈ ਕੇ ਮੈਂ ਕਾਇਆ=ਸਰੀਰ ਨੂੰ ਸਾਧਨਾ ਕਰਾਂ ?

ਉੱਤਰ :—ਚਿਤ ਬਿਰਤੀ ਦਾ ਨਿਰੋਧ ਕਰਨਾ ਹੀ ਅਸਲ ਜੋਗ ਹੈ ਇਸ ਦੁਆਰੇ ਸਰੀਰ ਨੂੰ ਸਾਧਨਾ ਕਰ। ਅਥਵਾ:-ਭਗਤੀ ਜੋਗ ਦੁਆਰਾ ਸਰੀਰ ਨੂੰ ਸਾਧਨਾ ਕਰ।

**(ਪੰਨਾ ੧੮੭)**

**ਕਵਨ ਗੁਨੁ ਜੋ ਤੁਝੁ ਲੈ ਗਾਵਉ॥ਕਵਨ ਬੋਲ ਪਾਰਬ੍ਰਹਮ ਰੀਝਾਵਉ॥੧॥ਰਹਾਉ॥**

ਪ੍ਰਸ਼ਨ :—ਉਹ ਕਿਹੜੇ ਗੁਣ ਹਨ ਜਿਨ੍ਹਾਂ ਨੂੰ ਲੈ ਕੇ ਆਪ ਜੀ ਦੇ ਜਸ ਨੂੰ ਗਾਵਣਾ ਕਰਾਂ ?

ਉੱਤਰ :—ਸਤ ਸੰਤੋਖ ਧੀਰਜ ਧਰਮ ਵਿਚਾਰ ਆਦਿਕ ਗੁਣਾਂ ਨੂੰ ਲੈਕੇ ਜਸ ਗਾਵਣਾ ਕਰ।

ਪ੍ਰਸ਼ਨ :—ਉਹ ਕਿਹੜੇ ਬੋਲ ਹਨ ਜਿਨ੍ਹਾਂ ਨਾਲ ਹੇ ਪਾਰਬ੍ਰਹਮ ਤੈਨੂੰ ਰੀਝਾਵਉ=ਪ੍ਰਸੰਨ ਕਰਾਂ ?

ਉੱਤਰ :—ਮਿੱਠੇ ਬੋਲ ਹਨ, ਕਿਉਂਕਿ ਮਿੱਠੇ ਬੋਲਾਂ ਕਰਕੇ ਹੀ ਪਾਰਬ੍ਰਹਮ ਪ੍ਰਸੰਨ ਹੁੰਦਾ ਹੈ।

**ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥**

ਪ੍ਰਸ਼ਨ :—ਮੈਂ ਆਪ ਜੀ ਦੀ ਕਿਹੜੀ ਪੂਜਾ ਕਰਾਂ ? ਉੱਤਰ :—ਮਾਨਸੀ ਪੂਜਾ ਕਰ।

ਪ੍ਰਸ਼ਨ :–ਉਹ ਕਿਹੜੀ ਵਿਧੀ ਹੈ ਜਿਸ ਕਰਕੇ ਮੈਂ ਸੰਸਾਰ ਸਮੁੰਦਰ ਤੋਂ ਤਰਨਾ ਕਰਾਂ ?
ਉੱਤਰ :–ਸ਼ਰਧਾ ਹੀ ਵਿਧੀ ਹੈ ।

**ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥**

ਪ੍ਰਸ਼ਨ :–ਉਹ ਕਿਹੜਾ ਤਪ ਹੈ ਜਿਸ ਕਰਕੇ ਮੈਂ ਤਪੀਆ ਹੋਵਾਂ ?

ਉੱਤਰ :–ਗੁਰ ਸੇਵਾ ਹੀ ਅਸਲ ਤਪ ਹੈ । ਯਥਾ:–ਗੁਰ ਸੇਵਾ ਤਪਾ ਸਿਰ ਤਪ ਸਾਰ ।

ਪ੍ਰਸ਼ਨ :–ਉਹ ਕਿਹੜਾ ਨਾਮ ਹੈ ਜਿਸ ਨੂੰ ਜਪਕੇ ਹਉਮੈ ਰੂਪੀ ਮੈਲ ਨੂੰ ਦੂਰ ਕਰਾਂ ? ।੩।
ਉੱਤਰ:–ਸਤਿਨਾਮੁ ਮੰਤ੍ਰ ਕਾ ਜਪਨਾ ਹੀ ਅਸਲ ਨਾਮ ਹੈ ।
ਯਥਾ :–ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥
[ਮਾਰੂ ਮਹਲਾ ੫ ਪੰਨਾ ੧੦੮੩

**ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥**
**ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥**

(ਅੰਨਵੇਂ ਅੱਖਰ ਲਗਾਣੇ) ਜਿਸਨੂੰ ਦਿਆਲੂ ਸਤਿਗੁਰਦੇਵ ਜੀ ਕਿਰਪਾ ਦ੍ਰਿਸ਼ਟੀ ਕਰਕੇ ਮਿਲੇ ਹਨ, ਉਸਨੂੰ ਸ਼ੁਭ ਗੁਣ, ਪੂਜਾ, ਗਿਆਨ, ਧਿਆਨ ਆਦਿਕ ਸਾਰੇ ਸਾਧਨ ਪ੍ਰਾਪਤ ਹੋਏ ਹਨ; ਅਤੇ ਗੁਰੂ ਜੀ ਕਥਨ ਕਰਦੇ ਹਨ ਉਸਦੀ ਸਾਰੀ ਘਾਲ–ਕਮਾਈ ਕੀਤੀ ਹੋਈ ਸਫਲ ਹੋਈ ਹੈ ।੪।

ਨੋਟ:–ਜੇਕਰ ਪਿਛਲੀਆਂ ਤੁਕਾਂ ਵਿਚ ਕੀਤੇ ਹੋਏ ਪ੍ਰਸ਼ਨਾਂ ਦਾ ਉੱਤਰ ਉਪਰੋਂ ਨ ਦੇਣਾ ਹੋਵੇ ਤਾਂ ਇਨ੍ਹਾਂ ਦੋ ਪੰਗਤੀਆਂ ਵਿਚ ਉਨ੍ਹਾਂ ਅੱਠਾਂ ਪ੍ਰਸ਼ਨਾਂ ਦਾ ਸਮੁਚੇ ਉੱਤਰ ਸਮਝ ਲੈਣਾ ।

**ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥**

ਉਸੇ ਦੇ ਹੀ ਗੁਣ ਧਾਰਨ ਕੀਤੇ ਹੋਏ ਸਫਲ ਹਨ, ਅਤੇ ਉਸੇ ਨੇ ਹੀ ਪ੍ਰਭੂ ਨੂੰ ਜਾਣ ਲਿਆ ਹੈ ।

**ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ ॥੩੬॥੧੦੫॥**

ਜਿਸ ਦੀ ਕੀਤੀ ਹੋਈ ਸੇਵਾ ਨੂੰ ਸੁਖਦਾਤਾ–ਸੁਖਾਂ ਦੇ ਦੇਣ ਵਾਲਾ ਪ੍ਰਭੂ ਮਨਜ਼ੂਰ ਕਰ ਲੈਂਦਾ ਹੈ ।

## ਗਉੜੀ ਮਹਲਾ ੫ ॥

**ਆਪਨ ਤਨੁ ਨਹੀ ਜਾਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥**

ਹੇ ਪੁਰਸ਼ਾ ! ਇਹ ਸਰੀਰ ਤੇਰਾ ਆਪਣਾ ਨਹੀਂ ਹੈ, ਜਿਸਦਾ ਤੂੰ ਗਰਬਾ–ਹੰਕਾਰ ਕਰਦਾ ਹੈਂ ।
ਰਾਜ ਭਾਗ, ਮਿਲਖ–ਜਗੀਰਾਂ ਅਤੇ ਧਨ ਵੀ ਆਪਣਾ ਨਹੀਂ ਹੈ ॥੧॥

**ਆਪਨ ਨਹੀ ਕਾਕਉ ਲਪਟਾਇਓ ॥**
**ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ਰਹਾਉ॥**

ਜਦ ਤੇਰਾ ਆਪਣਾ ਕੁਝ ਨਹੀਂ ਹੈ, ਤਾਂ ਕਿਸ ਵਾਸਤੇ ਇਨ੍ਹਾਂ ਨਾਲ ਲਪਟਾਇਓ–

ਉਲਝ ਰਿਹਾ ਹੈਂ। ਆਪਣਾ ਤਾਂ ਇਕ ਨਾਮ ਹੈ ਉਹ ਅਸਾਂ ਨੇ ਸਤਿਗੁਰਾਂ ਪਾਸੋਂ ਪਾਇਆ ਹੈ ਤੇ ਤੂੰ ਸਤਿਗੁਰਾਂ ਕੋਲੋਂ ਪਾਵਣਾ ਕਰ ॥੧॥ਰਹਾਉ॥

**ਸੁਤ ਬਨਿਤਾ ਆਪਨ ਨਹੀ ਭਾਈ ॥ ਇਸਟ ਮੀਤ ਆਪ ਬਾਪੁ ਨ ਮਾਈ ॥੨॥**

ਸੁਤ=ਪੁਤ੍ਰ, ਬਨਿਤਾ=ਇਸਤ੍ਰੀ, ਭਾਈ=ਭਰਾ ਇਹ ਭੀ ਆਪਣੇ ਨਹੀਂ ਹਨ। ਇਸਟ=ਪਿਆਰੇ ਮਿਤ੍ਰ, ਪਿਉ ਅਤੇ ਮਾਂ ਇਹ ਭੀ ਤੇਰੇ ਆਪਣੇ ਨਹੀਂ ਹਨ ॥੨॥

**ਸੁਇਨਾ ਰੂਪਾ ਫੁਨਿ ਨਹੀ ਦਾਮ ॥ ਹੈਵਰ ਗੈਵਰ ਆਪਨ ਨਹੀ ਕਾਮ ॥੩॥**

ਸੁਇਨਾ=ਸੋਨਾ, ਰੂਪਾ = ਚਾਂਦੀ ਫੁਨਿ × ਦਾਮ = ਅਤੇ ਦਮੜੇ ਯਾਨੇ ਰੁਪਏ ਇਹ ਭੀ ਤੇਰੇ ਨਹੀਂ ਹਨ। ਹੈ+ਵਰ = ਸਰੇਸ਼ਟ ਘੋੜੇ, ਗੈ+ਵਰ = ਸਰੇਸ਼ਟ ਹਾਥੀ, ਤੇਰੇ ਆਪਣੇ ਕੰਮ ਨਹੀਂ ਆਉਣੇ ॥੩॥

**ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥**

ਗੁਰੂ ਜੀ ਕਥਨ ਕਰਦੇ ਹਨ ਜਿਸਨੂੰ ਗੁਰਦੇਵਾਂ ਨੇ ਬਖਸ਼ਕੇ ਵਾਹਿਗੁਰੂ ਨਾਲ ਮਿਲਾ ਦਿਤਾ ਹੈ।

**ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥**

ਉਸਦਾ ਸਭ ਕੁਝ ਸਫਲਾ ਹੈ ਜਿਸ ਪੁਰਸ਼ ਦਾ ਹਰੀ ਰਾਜਾ ਸੁਆਮੀ ਹੋਇਆ ਹੈ ॥੪॥੩੭॥੧੦੬

**ਗਉੜੀ ਮਹਲਾ ੫ ॥**

**ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾਤੇ ਦੁਖ ਮੇਰੇ ਸਗਲੇ ਲਾਥੇ ॥੧॥**

ਜਦ ਮੇਰੇ ਮੱਥੇ ਪਰ ਜਾਂ ਮਾਥੇ=ਸਿਰ ਪਰ ਗੁਰਾਂ ਦੇ ਚਰਨ ਛੋਹੇ।

ਅਥਵਾ :-ਗੁਰਾਂ ਦੇ ਚਰਨਾਂ ਪਰ ਜਦ ਮੇਰੇ ਮੱਥੇ ਨੇ ਝੁਕਣਾ ਕੀਤਾ ਭਾਵ ਮੱਥਾ ਟੇਕਿਆ ਉਸ ਕਰਕੇ ਮੇਰੇ ਸਾਰੇ ਦੁਖ ਲਾਥੇ=ਦੂਰ ਹੋ ਗਏ ਹਨ ॥੧॥

**ਸਤਿਗੁਰ ਅਪੁਨੇ ਕਉ ਕੁਰਬਾਨੀ ॥ ਆਤਮ ਚੀਨਿ ਪਰਮ ਰੰਗ ਮਾਨੀ ॥੧॥ਰਹਾਉ॥**

ਮੈਂ ਆਪਣੇ ਸਤਿਗੁਰਾਂ ਤੋਂ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਦੀ ਕਿਰਪਾ ਨਾਲ ਆਤਮ×ਚੀਨਿ= ਆਪਣੇ ਸਰੂਪ ਨੂੰ ਜਾਣਕੇ "ਪਰਮ ਰੰਗ ਮਾਨੀ"=ਬੜੇ ਆਨੰਦ ਨੂੰ ਭੋਗਿਆ ਹੈ ॥੧॥ਰਹਾਉ॥

**ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥**

ਗੁਰਾਂ ਦੇ ਚਰਨਾਂ ਦੀ ਰੇਣੂ=ਧੂੜ ਜਿਸਦੇ ਮੂੰਹ ਉਤੇ ਲੱਗੀ ਹੈ। ਉਸ ਨੇ ਹੰਗਤਾ ਵਾਲੀ ਸਾਰੀ ਬੁੱਧੀ ਤਿਆਗ ਦਿੱਤੀ ਹੈ ॥੨॥

**ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥**

ਗੁਰਾਂ ਦਾ ਉਪਦੇਸ਼ ਮੇਰੇ ਮਨ ਵਿਚ ਮੀਠਾ=ਪਿਆਰਾ ਲੱਗਾ ਹੈ।

ਤਾ ਤੇ=ਉਸੇ ਕਰਕੇ ਮੈਨੇ ਪਾਰਬ੍ਰਹਮ ਨੂੰ ਸਾਰੇ ਪਰੀਪੂਰਨ ਡੀਠਾ=ਵੇਖਿਆ ਹੈ ॥੩॥

**ਗੁਰੁ ਸੁਖ ਦਾਤਾ ਗੁਰੁ ਕਰਤਾਰੁ॥ਜੀਅ ਪ੍ਰਾਣ ਨਾਨਕ ਗੁਰੁ ਆਧਾਰੁ**॥੪॥੩੮॥੧੦੭॥

ਗੁਰੂ ਸੁਖ ਦਾਤਾ ਹਨ, ਗੁਰੂ ਹੀ ਕਰਤਾਰ ਪਰਮੇਸ਼ਰ ਦਾ ਸਰੂਪ ਹਨ। ਗੁਰੂ ਜੀ ਕਥਨ ਕਰਦੇ ਹਨ ਗੁਰੂ ਹੀ ਮੇਰੇ ਜੀਅ ਅਤੇ ਪ੍ਰਾਣਾਂ ਦਾ ਆਧਾਰੁ=ਆਸਰਾ ਰੂਪ ਹਨ ॥੪॥੩੮॥੧੦੭॥

## ਗਉੜੀ ਮਹਲਾ ੫ ॥

**ਰੇ ਮਨ ਮੇਰੇ ਤੂੰ ਤਾਕਉ ਆਹਿ ॥ ਜਾਕੈ ਊਣਾ ਕਛਹੂ ਨਾਹਿ ॥੧॥**

ਹੇ ਮੇਰੇ ਮਨ ! ਤੂੰ ਉਸ ਪਰਮਾਤਮਾਂ ਨੂੰ ਆਹਿ=ਚਾਹੁਣਾ ਕਰ। ਜਿਸ ਦੇ ਪਾਸ ਕਿਸੇ ਪਦਾਰਥ ਦੀ ਊਣਤਾ ਨਹੀਂ ਹੈ ਭਾਵ ਕਿਸੇ ਪਦਾਰਥ ਦੀ ਕਮੀ ਨਹੀਂ ਹੈ ॥੧॥

**ਹਰਿ ਸਾ ਪ੍ਰੀਤਮੁ ਕਰਿ ਮਨ ਮੀਤ॥ਪ੍ਰਾਨ ਅਧਾਰੁ ਰਾਖਹੁ ਸਦ ਚੀਤ**॥੧॥ਰਹਾਉ॥

ਹੇ ਮਿਤ੍ਰ ਮਨ ! ਸਾ=ਉਸ ਹਰੀ ਨੂੰ ਤੂੰ ਆਪਣਾ ਪ੍ਰੀਤਮ ਬਣਾ ਲੈਣਾ ਕਰ।
ਜੋ ਪ੍ਰਾਣਾਂ ਦਾ ਅਧਾਰੁ=ਆਸਰਾ ਹੈ ਉਸ ਨੂੰ ਚਿਤ ਵਿਚ ਸਦਾ ਚੇਤੇ ਰਖ ॥੧॥ਰਹਾਉ॥

**ਰੇ ਮਨ ਮੇਰੇ ਤੂੰ ਤਾਕਉ ਸੇਵਿ ॥ ਆਦਿ ਪੁਰਖ ਅਪਰੰਪਰ ਦੇਵ ॥੨॥**

ਹੇ ਮੇਰੇ ਮਨ ! ਤੂੰ ਉਸ ਦੀ ਸੇਵਾ ਕਰ, ਜੋ ਦੇਵ=ਪ੍ਰਕਾਸ਼ ਰੂਪ ਪਰਮਾਤਮਾਂ ਸਭ ਪੁਰਖਾਂ ਦਾ ਆਦਿ ਰੂਪ ਹੈ ਅਤੇ ਅਪਰੰਪਰ=ਬ੍ਰਹਮਾਂ ਆਦਿਕ ਦੇਵਤਿਆਂ ਤੋਂ ਭੀ ਪਰੇ ਹੈ ॥੨॥

**ਤਿਸੁ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ ਜਾਕਾ ਭਰਵਾਸਾ ॥੩॥**

ਹੇ ਮਨ ! ਤੂੰ ਉਸ ਵਾਹਿਗੁਰੂ ਉਪਰ ਆਸਾ ਰਖ। ਜਿਸ ਦਾ "ਆਦਿ ਜੁਗਾਦਿ"=ਸਦਾ ਸਦਾ ਸਾਰਿਆਂ ਨੂੰ ਭਰਵਾਸਾ=ਭਰੋਸਾ ਹੈ ॥੩॥

**ਜਾਕੀ ਪ੍ਰੀਤਿ ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ ਸੋਇ** ॥੪॥੩੯॥੧੦੮॥

ਜਿਸ ਪਰਮਾਤਮਾਂ ਦੀ ਪ੍ਰੀਤੀ ਕਰਕੇ ਜੀਵ ਨੂੰ ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ।
ਗੁਰੂ ਜੀ ਕਥਨ ਕਰਦੇ ਹਨ ਗੁਰਾਂ ਨਾਲ ਮਿਲ ਕੇ ਅਸੀਂ ਉਸ ਨੂੰ ਗਾਉਂਦੇ ਹਾਂ।
ਤੁਸੀਂ ਗੁਰਾਂ ਨਾਲ ਮਿਲ ਕੇ ਉਸ ਨੂੰ ਗਾਵਣਾ ਕਰੋ ॥੪॥੩੯॥੧੦੮॥

## ਗਉੜੀ ਮਹਲਾ ੫ ॥

**ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥**

ਅਸਾਡਾ ਮਿਤ੍ਰ ਪ੍ਰਭੂ ਜੋ ਭੀ ਹੁਕਮ ਕਰਦਾ ਹੈ ਉਸ ਨੂੰ ਅਸੀਂ ਮੰਨਦੇ ਹਾਂ, ਮਿਤਰ ਪਰਮਾਤਮਾਂ ਦੇ ਜੋ ਭੀ ਕਰਤੱਬ ਹਨ ਉਹ ਸਾਰੇ ਹੀ ਸਾਨੂੰ "ਕੁਸਲ ਸਮਾਨਾ"=ਸੁਖ ਅਨੰਦ ਵਰਗੇ ਹਨ ॥੧॥

**ਏਕਾ ਟੇਕ ਮੇਰੈ ਮਨਿ ਚੀਤ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ।੧।ਰਹਾਉ।**

ਮੇਰੇ ਮਨ ਚਿਤ ਵਿਚ ਇਕ ਵਾਹਿਗੁਰੂ ਦੀ ਟੇਕ=ਓਟ ਹੈ। ਜਿਸ ਪਰਮਾਤਮਾਂ ਨੇ ਜੋ ਕੁਝ ਕੀਤਾ ਹੈ ਉਹ ਕਰਨ ਵਾਲਾ ਪ੍ਰਭੂ ਸਾਡਾ ਮਿਤ੍ਰ ਹੈ ॥੧॥ਰਹਾਉ॥

**ਮੀਤੁ ਹਮਾਰਾ ਵੇਪਰਵਾਹਾ॥ ਗੁਰ ਕਿਰਪਾ ਤੇ ਮੋਹਿ ਅਸਨਾਹਾ॥ ੨ ॥**

ਸਾਡਾ ਮਿਤ੍ਰ ਪਰਮਾਤਮਾਂ ਬੇਪਰਵਾਹ ਹੈ। ਗੁਰਾਂ ਦੀ ਕਿਰਪਾ ਨਾਲ ਮੈਂਨੇ ਉਸਨੂੰ ਅਸਨਾਹਾ= ਪਛਾਣਿਆ ਹੈ। ਵਾ:-ਗੁਰਾਂ ਦੀ ਕਿਰਪਾ ਨਾਲ ਉਹ ਮੇਰਾ ਅਸਨਾਹਾ=ਵਾਕਫ਼ ਹੋ ਗਿਆ ਹੈ।

**ਮੀਤੁ ਹਮਾਰਾ ਅੰਤਰਜਾਮੀ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ॥ ੩ ॥**

ਸਾਡਾ ਮਿਤਰ ਪਰਮਾਤਮਾਂ ਅੰਦਰ ਦੀ ਗੱਲ ਜਾਣਦਾ ਹੈ।
ਉਹ ਪਾਰਬ੍ਰਹਮ ਸੁਆਮੀ ਸਰਬ ਕਲਾ ਸਮਰਥ ਪੁਰਖ ਹੈ ॥੩॥

**(ਪੰਨਾ ੧੯੮)**

**ਹਮ ਦਾਸੇ ਤੁਮ ਠਾਕੁਰ ਮੇਰੇ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ।੪।੪੦।੧੦੯**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ! ਅਸੀਂ ਆਪ ਜੀ ਦੇ ਦਾਸ ਹਾਂ, ਤੁਸੀਂ ਮੇਰੇ ਠਾਕੁਰ=ਸੁਆਮੀ ਹੋ। ਤੇਰੇ ਆਸਰੇ ਕਰਕੇ ਹੀ, ਵਾ:-ਤੇਰੇ ਨਾਮ ਜਪਣ ਕਰਕੇ ਹੀ ਸਾਰੀ ਦੁਨੀਆਂ ਵਿਚ ਸਾਡਾ ਮਾਨ ਹੋ ਰਿਹਾ ਹੈ ਅਤੇ ਮਹਤੁ=ਮਰਾਤਬਾ ਪ੍ਰਾਪਤ ਹੋ ਰਿਹਾ ਹੈ।੪।੪੦।

**ਗਉੜੀ ਮਹਲਾ ੫ ॥**

**ਜਾ ਕਉ ਤੁਮ ਭਏ ਸਮਰਥ ਅੰਗਾ॥ ਤਾ ਕਉ ਕਛੁ ਨਾਹੀ ਕਾਲੰਗਾ॥੧॥**

ਹੇ ਸਮਰਥ ਪ੍ਰਭੂ! ਜਿਸਦੇ ਅੰਗਾ-ਪੱਖ ਵਿਚ ਆਪ ਖੜੇ ਹੋਏ ਹੋ। ਉਸ੍ਨੂੰ ਕੁਝ ਵੀ ਕਾਲੰਗਾ=ਕਲੰਕ ਨਹੀਂ ਰਿਹਾ॥ ੧ ॥

**ਮਾਧਉ ਜਾ ਕਉ ਹੈ ਆਸ ਤੁਮਾਰੀ॥ ਤਾਕਉ ਕਛੁ ਨਾਹੀ ਸੰਸਾਰੀ।੧।ਰਹਾਉ।**

ਹੇ ਮਾ+ਧਉ=ਮਾਇਆ ਪਤੀ ਪਰਮਾਤਮਾਂ! ਜਿਸ ਨੂੰ ਤੁਹਾਡੀ ਆਸ ਹੈ।
ਉਸਨੂੰ ਸੰਸਾਰੀ ਕਿਰਿਆ ਕੁਝ ਵੀ ਦੁਖ ਨਹੀਂ ਦੇਂਦੀ॥੧॥ਰਹਾਉ॥

**ਜਾ ਕੈ ਹਿਰਦੈ ਠਾਕੁਰੁ ਹੋਇ॥ ਤਾ ਕਉ ਸਹਸਾ ਨਾਹੀ ਕੋਇ॥ ੨ ॥**

ਹੇ ਠਾਕਰ! ਜਿਸਦੇ ਹਿਰਦੇ ਵਿਚ ਤੂੰ ਪ੍ਰਗਟ ਹੁੰਦਾ ਹੈਂ। ਉਸਨੂੰ ਕੋਈ ਸੰਸਾ ਨਹੀਂ ਰਹਿੰਦਾ।੨।

**ਜਾ ਕਉ ਤੁਮ ਦੀਨੀ ਪ੍ਰਭ ਧੀਰ॥ ਤਾਕੈ ਨਿਕਟਿ ਨ ਆਵੈ ਪੀਰ॥੩॥**

ਹੇ ਪ੍ਰਭੂ! ਜਿਸਨੂੰ ਤੁਸਾਂ ਨੇ ਧੀਰ=ਧੀਰਜਤਾ ਦਿੱਤੀ ਹੈ। ਉਸਦੇ ਨੇੜੇ ਜਨਮ ਮਰਨ ਦੀ ਪੀਰ=ਪੀੜਾ ਨਹੀਂ ਆਉਂਦੀ॥੩॥

**ਕਹੁ ਨਾਨਕ ਮੈ ਸੋ ਗੁਰੁ ਪਾਇਆ॥ਪਾਰਬ੍ਰਹਮ ਪੂਰਨ ਦੇਖਾਇਆ॥੪॥੪੧॥੧੧੦**

ਗੁਰੂ ਜੀ ਕਥਨ ਕਰਦੇ ਹਨ ਉਹ ਪੂਰਾ ਗੁਰੂ ਮੈਂ ਪਾਇਆ ਹੈ। ਜਿਸ ਗੁਰੂ ਨੇ ਪਾਰਬ੍ਰਹਮ ਨੂੰ ਸਾਰੇ ਪਰੀਪੂਰਨ ਵਿਖਾ ਦਿੱਤਾ ਹੈ ॥੪॥੪੧॥੧੧੦॥

## ਗਉੜੀ ਮਹਲਾ ੫ ॥

**ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ ॥੧॥**

ਮਨੁਖਾ ਦੇਹ ਪ੍ਰਾਪਤ ਹੋਣੀ ਬਹੁਤ ਦੁਰਲੱਭ ਹੈ, ਜੋ ਵਡਿਆਂ ਭਾਗਾਂ ਨਾਲ ਪਾਈ ਜਾਂਦੀ ਹੈ, ਇਸ ਮਨੁਖਾ ਦੇਹ ਨੂੰ ਪਾਕੇ ਜੋ ਵਾਹਿਗੁਰੂ ਨਾਮ ਨੂੰ ਨਹੀਂ ਜਪਦੇ ਉਹ ਆਤਮ ਘਾਤੀ ਪੁਰਸ਼ ਹਨ।੧।

ਨੋਟ:-ਜੋ ਆਪਣੇ ਆਪ ਡੁਬਕੇ ਜਾਂ ਗੱਡੀ ਹੇਠ ਸਿਰ ਦੇ ਕੇ ਜਾਂ ਗਲ ਵਿਚ ਫਾਹ ਲੈ ਕੇ ਮਰ ਜਾਂਦੇ ਹਨ ਉਸਨੂੰ ਆਤਮ ਘਾਤੀ ਕਹਿੰਦੇ ਹਨ।

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ਨਾਮ ਬਿਹੂਨ ਜੀਵਨਕਉਨ ਕਾਮ।੧।ਰਹਾਉ।**

ਜਿਨ੍ਹਾਂ ਨੇ ਰਾਮ ਨੂੰ ਬਿਸਰਤ—ਭੁਲਾ ਦਿੱਤਾ ਹੈ ਉਹ ਮਰ ਕਿਉਂ ਨਹੀਂ ਜਾਂਦੇ, ਉਹ ਮਰ ਜਾਣ ਤਾਂ ਚੰਗਾ ਹੈ। ਨਾਮ ਜਪੇ ਤੋਂ ਬਿਨਾਂ ਜਿਊਣਾ ਕਿਸ ਕੰਮ ਹੈ ॥੧॥ਰਹਾਉ॥

**ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥**

ਭਾਵੇਂ ਉਹ ਮਨੁੱਖ ਵਿਸਤਾਰ ਪੂਰਬਕ ਖਾਂਦਾ, ਪੀਂਦਾ, ਹਸਦਾ ਖੇਡਦਾ ਆਦਿਕ ਕਈ ਕੰਮ ਕਰਦਾ ਹੈ ਪਰ ਉਸਦੇ ਸਾਰੇ ਕੰਮ ਇਸਤਰ੍ਹਾਂ ਨਿਸਫਲ ਹਨ।

ਜਿਸ ਤਰ੍ਹਾਂ ਮੁਰਦੇ ਉਤੇ ਸ਼ਿੰਗਾਰ ਕੀਤੇ ਹੋਇ ਕਵਨ ਅਰਥ=ਕਿਸ ਕੰਮ ਹਨ ॥੨॥

**ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥**

ਜੋ ਪੁਰਸ਼ ਪਰਮ ਅਨੰਦ ਸਰੂਪ ਪਰਮੇਸ਼ਰ ਦੇ ਜਸ ਨੂੰ ਨਹੀਂ ਸੁਣਦਾ। ਉਹ ਪਸ਼ੂ ਪੰਛੀ ਤੇ ਤ੍ਰਿਗਦ=ਟੇਢੀਆਂ ਸਪ ਆਦਿਕ ਜੂਨਾਂ ਨਾਲੋਂ ਭੀ ਮੰਦਾ=ਬੁਰਾ (ਭੈੜਾ) ਹੈ ॥੩॥

**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥**
**ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥**

ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਨੂੰ ਗੁਰਾਂ ਨੇ ਆਪਣਾ ਮੰਤ੍ਰ ਦ੍ਰਿੜ ਕਰਵਾਇਆ ਹੈ। ਉਨ੍ਹਾਂ ਦੇ ਸ਼ੁਧ ਹਿਰਦੇ ਵਿਚ ਕੇਵਲ—ਨਿਰੋਲ ਨਾਮ ਹੀ ਸਮਾਇਆ ਹੈ।॥੪॥੪੨॥੧੧੧॥

## ਗਉੜੀ ਮਹਲਾ ੫ ॥

ਕਿਸੇ ਸ਼ਾਹੂਕਾਰ ਦਾ ਪਿਉ ਮਰ ਗਿਆ ਉਸਨੂੰ ਰੋਂਦਿਆਂ ਪਿਟਦਿਆਂ ਵੇਖਕੇ ਇਸ ਸ਼ਬਦ ਦੁਆਰਾ ਉਸਨੂੰ ਉਪਦੇਸ਼ ਦੇਂਦੇ ਹਨ।

**ਕਾ ਕੀ ਮਾਈ ਕਾ ਕੋ ਬਾਪ ॥ ਨਾਮ ਧਾਰੀਕ ਝੂਠੇ ਸਭਿ ਸਾਕ ॥ ੧ ॥**

ਮਾਂ ਕਿਸਦੀ ਹੈ, ਪਿਉ ਕਿਸਦਾ ਹੈ, ਇਹ ਸਾਰੇ ਝੂਠੇ ਸਾਕ ਨਾਮ ਧਾਰੀਕ=ਨਾਮ ਮਾਤ੍ਰ ਭਾਵ ਕਹਿਣ ਮਾਤ੍ਰ ਹਨ ॥੧॥

**ਕਾਹੇ ਕਉ ਮੂਰਖ ਭਖਲਾਇਆ ॥**
**ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥ਰਹਾਉ॥**

ਓਇ ਮੂਰਖਾ ! ਤੂੰ ਕਿਸ ਵਾਸਤੇ ਮੇਰਾ ਪਿਉ ਮੇਰਾ ਪਿਉ ਕਰਕੇ ਭਖਲਾਇਆ=ਬਰੜਾਉਂਦਾ ਹੈਂ ਹੁਕਮਿ=ਹੁਕਮੀ ਪ੍ਰਮਾਤਮਾਂ ਦੇ ਹੁਕਮ ਅਨੁਸਾਰ ਸੰਜੋਗਾਂ ਦੇ ਮੇਲ ਕਰਕੇ ਤੂੰ ਇਥੇ ਆਇਆ ਹੈਂ ।

**ਏਕਾ ਮਾਟੀ ਏਕਾ ਜੋਤਿ ॥ ਏਕੋ ਪਵਨੁ ਕਹਾ ਕਉਨੁ ਰੋਤਿ ॥੨॥**

ਸਾਰਿਆਂ ਦੀ ਉਤਪਤੀ ਇਕ ਪੰਜਾਂ ਤਤਾਂ ਰੂਪੀ ਮਿੱਟੀ ਤੋਂ ਹੋਈ ਹੈ, ਅਤੇ ਉਨ੍ਹਾਂ ਵਿਚ ਇਕ ਹੀ ਜੋਤਿ=ਚੇਤਨ ਸੱਤਾ ਹੈ । ਸਾਰਿਆਂ ਵਿਚ ਪਵਨੁ=ਪ੍ਰਾਣ ਭੀ ਇਕ ਹਨ, ਇਹ ਗੱਲ ਵਿਚਾਰ ਕੇ ਦਸ ਮਰਿਆ ਕੌਣ ਹੈ ? ਤੇ ਕਿਸ ਵਾਸਤੇ ਕੋਈ ਰੋਂਦਾ ਹੈ ? ॥੨॥

**ਮੇਰਾ ਮੇਰਾ ਕਰਿ ਬਿਲਲਾਹੀ ॥ ਮਰਣਹਾਰੁ ਇਹੁ ਜੀਅਰਾ ਨਾਹੀ ॥੩॥**

ਵਿਚਾਰ ਹੀਣ ਪੁਰਸ਼ ਮੇਰਾ ਮੇਰਾ ਕਰਕੇ ਵਿਰਲਾਪ ਕਰਦਾ ਅਰਥਾਤ ਰੋਂਦਾ ਹੈ । ਪਰ ਇਹ ਜੀਵਾਤਮਾ ਮਰਨ ਵਾਲਾ ਨਹੀਂ ਹੈ ॥੩॥

**ਕਹੁ ਨਾਨਕ ਗੁਰਿ ਖੋਲੇ ਕਪਾਟ ॥ ਮੁਕਤੁ ਭਏ ਬਿਨਸੇ ਭ੍ਰਮ ਥਾਟ ॥** ੪।੪੩।੧੧੨

ਗੁਰੂ ਜੀ ਕਥਨ ਕਰਦੇ ਹਨ ਜਿਸ ਵੇਲੇ ਗੁਰਾਂ ਨੇ ਪੰਜ ਕੋਸ਼ਾਂ ਰੂਪੀ ਕਪਾਟ=ਤਖਤੇ ਖੋਲ੍ਹੇ । ਤਾਂ ਭਰਮ ਦੇ ਥਾਟ=ਬਨਾਉ ਬਿਨਸ ਜਾਣ ਤੇ ਮੁਕਤ ਰੂਪ ਹੋ ਗਏ ॥੪॥੪੩॥੧੧੨॥

**ਗਉੜੀ ਮਹਲਾ ੫ ॥**

**ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥**

ਦੁਨੀਆਂ ਵਿਚ ਜੋ ਵੱਡੇ ਵੱਡੇ ਪੁਰਸ਼ ਦਿਸ ਰਹੇ ਹਨ । ਉਨ੍ਹਾਂ ਨੂੰ ਚਿੰਤਾ ਰੂਪੀ ਰੋਗ ਲੱਗਾ ਹੋਇਆ ਹੈ ॥੧॥

**ਕਉਨ ਵਡਾ ਮਾਇਆ ਵਡਿਆਈ ॥**
**ਸੋ ਵਡਾ ਜਿਨਿ ਰਾਮ ਲਿਵਲਾਈ ॥੧॥ਰਹਾਉ॥**

ਮਾਇਆ ਦੀ ਵਡਿਆਈ ਨੂੰ ਪਾ ਕੇ ਕੌਣ ਵੱਡਾ ਹੈ, ਅਰਥਾਤ ਕੋਈ ਵੱਡਾ ਨਹੀਂ । ਉਹ ਪੁਰਸ਼ ਵੱਡਾ ਹੈ ਜਿਸ ਨੇ ਰਾਮ ਵਿਖੇ ਬਿਰਤੀ ਲਗਾਈ ਹੈ ॥੧॥

**ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥**

ਭੂਮੀਆ=ਜ਼ਿਮੀਦਾਰ ਲੋਕ ਜਿਸ ਭੂਮੀ ਉਪਰੋਂ ਭਾਵ ਜਿਸ ਜ਼ਮੀਨ ਵਾਸਤੇ ਹਮੇਸ਼ਾ ਆਪਸ ਵਿਚ ਲੁਝੈ—ਲੜਦੇ ਹਨ। ਅੰਤ ਨੂੰ ਉਹ ਭੂਮੀ ਛੱਡ ਕੇ ਚਲੇ ਜਾਂਦੇ ਹਨ, ਪਰ ਤ੍ਰਿਸ਼ਨਾ ਨਹੀਂ ਬੁਝਦੀ ॥੨॥

**ਕਹੁ ਨਾਨਕ ਇਹੁ ਤਤੁ ਬੀਚਾਰਾ ॥**
**ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥**

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਇਹ ਤਤੁ=ਸਿਧਾਂਤ ਵਿਚਾਰਿਆ ਹੈ ਕਿ—ਹਰੀ ਦੇ ਭਜਨ ਕੀਤੇ ਤੋਂ ਬਿਨਾਂ ਜਨਮ ਮਰਨ ਵਲੋਂ ਛੁਟਕਾਰਾ ਨਹੀਂ ਹੁੰਦਾ ॥੩॥੪੪॥੧੧੩॥

**ਗਉੜੀ ਮਹਲਾ ੫ ॥**

**ਪੂਰਾ ਮਾਰਗੁ ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥**

ਉਸਦਾ ਮਾਰਗੁ=ਪੰਥ ਵੀ ਪੂਰਾ ਹੈ, ਇਸ਼ਨਾਨ ਵੀ ਪੂਰਾ ਹੈ। ਹੋਰ ਜਿਤਨਾ ਕੁ ਉਸ ਨੇ ਜਪ ਤਪ ਕੀਤਾ ਹੈ ਉਹ ਭੀ ਉਸ ਦਾ ਸਭ ਕੁਝ ਪੂਰਾ ਹੈ ਜਿਸਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਹੈ ॥ ੧ ॥

**ਪੂਰੀ ਰਹੀ ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ਰਹਾਉ॥**

ਜਾਂ ਪੂਰਿਆਂ ਗੁਰਾਂ ਨੇ ਰਖੀ ਤਾਂਹੀ ਇਸਦੀ ਪੂਰੀ ਇਜ਼ਤ ਰਹੀ ਹੈ।
ਗੁਰਮੁਖ ਜਨਾਂ ਨੇ ਇਕ ਪਾਰਬ੍ਰਹਮ ਦੀ ਸ਼ਰਨ ਤੱਕੀ ਹੈ ॥੧॥

**ਪੂਰਾ ਸੁਖੁ ਪੂਰਾ ਸੰਤੋਖੁ ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥**

ਉਸ ਨੂੰ ਸੁਖ ਭੀ ਪੂਰਾ ਮਿਲ ਗਿਆ ਹੈ, ਸੰਤੋਖ ਵੀ ਪੂਰਾ ਪ੍ਰਾਪਤ ਹੋ ਗਿਆ ਹੈ। ਤਪ ਵੀ ਪੂਰਾ ਹੋ ਗਿਆ ਹੈ, ਉਸ ਦਾ ਰਾਜੁ ਜੋਗੁ=ਗਿਆਨ ਜੋਗ, ਭਗਤੀ ਜੋਗ ਵੀ ਪੂਰਨ ਹੋ ਗਿਆ ਹੈ ॥ ੨ ॥

**ਹਰਿ ਕੈ ਮਾਰਗਿ ਪਤਿਤ ਪੁਨੀਤ ॥ ਪੂਰੀ ਸੋਭਾ ਪੂਰਾ ਲੋਕੀਕ ॥੩॥**

ਜੋ ਹਰੀ ਦੇ ਰਸਤੇ ਤੁਰਦਾ ਹੈ ਉਹ ਪਤਿਤ=ਪਾਪੀ ਭੀ ਪੁਨੀਤ=ਪਵਿਤ੍ਰ ਹੋ ਜਾਂਦਾ ਹੈ।
ਉਸ ਦੀ ਜਗਤ ਵਿਚ ਪੂਰੀ ਸੋਭਾ ਹੋਈ ਹੈ, ਅਤੇ ਉਹ ਲੋਕੀਕ=ਲੋਕਾਂ ਵਿਚ ਵੀ ਪੂਰਾ ਉਤਰਿਆ ਹੈ। ਵਾ :–ਉਸਦਾ ਲੌਕਿਕ ਵਿਹਾਰ ਵੀ ਪੂਰਾ ਹੈ ॥ ੩ ॥

**ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ** ॥੪॥੪੫॥੧੧੪॥

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਮੇਰਾ ਪੂਰਾ ਸਤਿਗੁਰੂ ਮੈਨੂੰ ਮਿਲਿਆ, ਤਾਂ ਕਰਣਹਾਰੁ=ਪ੍ਰਮਾਤਮਾ ਨੂੰ ਸਦਾ ਹਾਜ਼ਰਾ ਹਜ਼ੂਰ ਵਸਿਆ ਨਿਸਚੇ ਕੀਤਾ ॥੪॥੪੫॥੧੧੪॥

## ਗਉੜੀ ਮਹਲਾ ੫ ॥ (ਪੰਨਾ ੧੯੯)

**ਸੰਤ ਕੀ ਧੂਰਿ ਮਿਟੇ ਅਘ ਕੋਟ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥**

ਸੰਤਾਂ ਦੀ ਚਰਨ ਧੂੜੀ ਨਾਲ ਕੋਟ=ਕ੍ਰੋੜਾਂ ਅਘ=ਪਾਪ ਮਿਟ ਜਾਂਦੇ ਹਨ।

ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਜਨਮ ਮਰਨ ਵਲੋਂ ਛੋਟ=ਛੁਟਕਾਰਾ ਹੋ ਜਾਂਦਾ ਹੈ ॥੧॥

**ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ਰਹਾਉ॥**

ਸੰਤਾਂ ਦਾ ਦਰਸ਼ਨ ਕਰਨਾ ਹੀ ਪੂਰਨ=ਸਾਰੇ ਤੀਰਥਾਂ ਦਾ ਇਸ਼ਨਾਨ ਹੈ।

ਅਰਥਾਤ ਵਿਧੀ ਨਾਲ ਤੀਰਥਾਂ ਪਰ ਇਸ਼ਨਾਨ ਕਰਨ ਦਾ ਜੋ ਮਹਾਤਮ ਹੈ ਉਹ ਕੇਵਲ ਸੰਤਾਂ ਦੇ ਦਰਸ਼ਨ ਕਰਨ ਵਿਚ ਹੀ ਪ੍ਰਾਪਤ ਹੋ ਜਾਂਦਾ ਹੈ।

ਕਿਉਂਕਿ ਸੰਤਾਂ ਦੀ ਕਿਰਪਾ ਨਾਲ ਹੀ ਨਾਮ ਜਪ ਸਕੀਦਾ ਹੈ ॥੧॥ਰਹਾਉ॥

**ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥੨॥**

ਸੰਤਾਂ ਦੇ ਸੰਗ ਕਰਕੇ ਜਿਸ ਦਾ ਹੰਕਾਰ ਮਿਟ ਗਿਆ ਹੈ।

ਉਸਨੂੰ ਇਕ ਨਿਰੰਕਾਰ ਪਰਮਾਤਮਾ ਹੀ ਸਾਰੇ ਦ੍ਰਿਸਟਿ ਆਵੈ=ਨਿਗਾਹ ਆਉਂਦਾ ਹੈ ॥੨॥

**ਸੰਤ ਸੁ ਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥੩॥**

ਜਿਸ ਉਤੇ ਸੰਤ ਪ੍ਰਸੰਨ ਹੋਏ ਹਨ ਪੰਜੇ ਕਾਮ ਆਦਿਕ ਦੂਤ ਉਸ ਦੇ ਵਸ ਵਿਚ ਆ ਗਏ ਹਨ।

ਅਤੇ ਉਸਨੇ ਸੰਤਾਂ ਪਾਸੋਂ ਲੈ ਕੇ ਹਿਰਦੇ ਵਿਚ ਨਾਮ ਅੰਮ੍ਰਿਤ ਸੰਚਾ=ਇਕੱਠਾ ਕਰ ਲਿਆ ਹੈ ॥੩॥

**ਕਹੁ ਨਾਨਕ ਜਾਕਾ ਪੂਰਾ ਕਰਮ ॥ ਤਿਸੁ ਭੇਟੇ ਸਾਧੂ ਕੇ ਚਰਨ ।੪।੪੬।੧੧੫।**

ਗੁਰੂ ਜੀ ਕਥਨ ਕਰਦੇ ਹਨ-ਜਿਸ ਦਾ ਕਰਮ=ਭਾਗ ਪੂਰਾ ਹੈ। ਤਿਸਨੂੰ ਸੰਤਾਂ ਦੇ ਚਰਨ ਭੇਟੇ=ਮਿਲੇ ਹਨ। ਭਾਵ ਉਸ ਨੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ ਹੈ ॥੪॥੪੬॥੧੧੫॥

## ਗਉੜੀ ਮਹਲਾ ੫ ॥

**ਹਰਿਗੁਣ ਜਪਤ ਕਮਲੁ ਪਰਗਾਸੈ॥ ਹਰਿ ਸਿਮਰਤ ਤ੍ਰਾਸ ਸਭ ਨਾਸੈ ॥੧॥**

ਹਰੀ ਗੁਣਾਂ ਦੇ ਜਪਤ=ਉਚਾਰਨ ਕਰਕੇ ਹਿਰਦਾ ਕੌਲ ਪਰਗਾਸੈ=ਖਿੜ ਜਾਂਦਾ ਹੈ।

ਹਰੀ ਦਾ ਸਿਮਰਨ ਕਰਦਿਆਂ ਸਾਰਾ ਤ੍ਰਾਸ=ਡਰ ਨੱਸ ਜਾਂਦਾ ਹੈ ॥੧॥

**ਸਾ ਮਤਿ ਪੂਰੀ ਜਿਤੁ ਹਰਿਗੁਣ ਗਾਵੈ॥ ਵਡੈ ਭਾਗਿ ਸਾਧੂਸੰਗੁ ਪਾਵੈ ।੧।ਰਹਾਉ**

ਸਾ ਮਤਿ=ਉਹ ਸਿਖਿਆ ਪੂਰੀ ਹੈ ਜਿਸ ਸਿਖਿਆ ਦੁਆਰੇ ਹਰੀ ਗੁਣਾਂ ਨੂੰ ਗਾਂਵਦਾ ਹੈ।

ਵੱਡਿਆਂ ਭਾਗਾਂ ਵਾਲਾ ਕੋਈ ਵਡਭਾਗੀ ਪੁਰਸ਼ ਹੀ ਸੰਤਾਂ ਦੇ ਸੰਗ ਨੂੰ ਪਾਂਦਾ ਹੈ ॥੧॥ਰਹਾਉ॥

**ਸਾਧ ਸੰਗਿ ਪਾਈਐ ਨਿਧਿ ਨਾਮਾ ॥ ਸਾਧ ਸੰਗਿ ਪੂਰਨ ਸਭਿ ਕਾਮਾ ॥੨॥**

ਸੰਤਾਂ ਦੀ ਸੰਗਤ ਵਿਚੋਂ ਹੀ ਨਾਮਾਂ ਦੀ ਨਿਧੀ=ਭਗਤੀ ਪ੍ਰਾਪਤ ਹੁੰਦੀ ਹੈ।

ਵਾ :–ਨਾਮ ਰੂਪ ਨਿਧਿ=ਖਜ਼ਾਨਾ ਪਾਈਦਾ ਹੈ।

ਸੰਤਾਂ ਦਾ ਸਤਸੰਗ ਕਰਨ ਨਾਲ ਸਾਰੇ ਕੰਮ ਪੂਰੇ ਹੋ ਜਾਂਦੇ ਹਨ ॥੨॥

**ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ ॥੩॥**

ਹਰੀ ਦੀ ਭਗਤੀ ਕਰਨ ਨਾਲ ਇਹ ਮਨੁਖਾ ਜਨਮ ਪਰਵਾਣੁ=ਸਫਲ ਹੁੰਦਾ ਹੈ। ਗੁਰਾਂ ਦੀ ਕਿਰਪਾ ਹੋਣ ਨਾਲ ਹੀ ਪ੍ਰਭੂ ਦਾ ਨਾਮ ਵਖਾਣੁ=ਕਥਨ ਕੀਤਾ ਜਾਂਦਾ ਹੈ ॥੩॥

**ਕਹੁ ਨਾਨਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥੪॥੪੭॥੧੧੬॥**

ਗੁਰੂ ਜੀ ਕਥਨ ਕਰਦੇ ਹਨ–ਉਹ ਪੁਰਸ਼ ਦਰਗਾਹ ਵਿਚ ਪ੍ਰਵਾਣ ਹੁੰਦਾ ਹੈ। ਜਿਸ ਦੇ ਹਿਰਦੇ ਵਿਚ ਭਗਵਾਨੁ=ਖਟ ਭਾਗਾਂ ਸਪੰਨ ਪਰਮੇਸ਼ਰ ਆਪ ਵਸਦਾ ਹੈ ॥੪॥੪੭॥੧੧੬॥

**ਗਉੜੀ ਮਹਲਾ ੫ ॥**

**ਏਕਸ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ ॥ ੧ ॥**

ਜਿਸ ਪੁਰਸ਼ ਦਾ ਮਨ ਇਕ ਵਾਹਿਗੁਰੂ ਦੇ ਸਿਮਰਨ ਨਾਲ ਤਦਾਕਾਰ ਹੋਇਆ ਹੈ। ਉਸ ਦੇ ਮਨ ਵਿਚੋਂ ਪਰਾਈ ਤਾਤਾ=ਖ੍ਵਾਹਸ਼ ਅਰਥਾਤ ਦੂਜਿਆਂ ਨੂੰ ਦੁਖ ਦੇਣ ਦੀ ਇੱਛਾ ਭੁਲ ਗਈ ਹੈ ॥੧॥

**ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥੧॥ਰਹਾਉ॥**

ਉਨ੍ਹਾਂ ਨੂੰ ਗੋਬਿੰਦ ਤੋਂ ਬਿਨਾਂ ਹੋਰ ਕੋਈ ਦਿਸਦਾ ਨਹੀਂ। ਉਹ ਇਸ ਤਰ੍ਹਾਂ ਨਿਸਚੇ ਕਰਦੇ ਹਨ, ਕਿ ਉਹ ਕਰਤਾ ਪੁਰਖ ਹੀ ਸਭ ਗੱਲਾਂ ਦੇ ਕਰਨੇ ਕਰਾਉਣੇ ਵਾਲਾ ਹੈ ॥੧॥

**ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ॥ਸੋ ਜਨੁ ਇਤ ਉਤ ਕਤਹਿ ਨ ਡੋਲੈ ।੨।**

ਜੋ ਆਪਣੇ ਮਨ ਵਿਚ ਕਮਾਂਵਦਾ ਅਰਥਾਤ ਧਾਰਨਾ ਕਰਦਾ ਹੈ ਅਤੇ ਮੂੰਹੋਂ ਭੀ ਹਰਿ ਹਰਿ ਨਾਮ ਬੋਲਦਾ ਹੈ। ਉਹ ਪੁਰਸ਼ ਇਧਰ ਉਧਰ ਕਦੇ ਡੋਲੈ=ਭਟਕਦਾ ਨਹੀਂ ਹੈ ॥੨॥

**ਜਾ ਕੈ ਹਰਿ ਧਨੁ ਸੋ ਸਚੁ ਸਾਹੁ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥**

ਜਿਸਦੇ ਪਾਸ ਹਰੀ ਨਾਮ ਰੂਪ ਧਨ ਹੈ ਓਹੀ ਸਚਾ ਸ਼ਾਹ ਹੈ। ਪਰ ਪੂਰਿਆਂ ਗੁਰਾਂ ਨੇ ਨਾਮ ਦੇ ਉਪਰ ਸਿਖ ਦਾ ਵਿਸਾਹੁ=ਭਰੋਸਾ ਦ੍ਰਿੜ ਕਰਵਾ ਦਿੱਤਾ ਹੈ ॥੩॥

**ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥**

**ਕਹੁ ਨਾਨਕ ਪਰਮਪਦੁ ਪਾਇਆ ॥੪॥੪੮॥੧੧੭॥**

ਗੁਰੂ ਜੀ ਕਥਨ ਕਰਦੇ ਹਨ–ਉਨ੍ਹਾਂ ਨੂੰ ਜੀਵਨ ਪੁਰਖ ਜੋ ਹਰੀ ਰਾਜਾ ਹੈ ਉਹ ਮਿਲ ਪਿਆ ਹੈ। ਇਸ ਲਈ ਉਹਨਾਂ ਨੇ ਪਰਮਪਦੁ=ਆਤਮ ਪਦ ਨੂੰ ਪਾ ਲਿਆ ਹੈ ॥੪॥੪੮॥੧੧੭॥

## ਗਉੜੀ ਮਹਲਾ ੫ ॥

**ਨਾਮੁ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰੁ ॥੧॥**

ਪਰਮੇਸ਼ਰ ਦਾ ਨਾਮ ਹੀ ਭਗਤਾਂ ਦੇ ਪ੍ਰਾਣਾਂ ਦਾ ਅਧਾਰੁ=ਆਸਰਾ ਹੈ। ਪ੍ਰਭੂ ਦਾ ਨਾਮ ਹੀ ਭਗਤਾਂ ਦਾ ਧਨ ਹੈ, ਅਤੇ ਨਾਮ ਦਾ ਹੀ ਵਿਹਾਰ ਕਰਦੇ ਹਨ ॥ ੧ ॥

**ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ਰਹਾਉ॥**

ਨਾਮ ਦੀ ਵਡਿਆਈ ਕਰ ਕੇ ਹੀ ਭਗਤ ਜਨ ਸੋਭਾ ਪਾਂਦੇ ਹਨ। ਪ੍ਰਭੂ ਆਪ ਕਿਰਪਾ ਕਰਕੇ ਜਿਸ ਨੂੰ ਗੁਰਾਂ ਪਾਸੋਂ ਨਾਮ ਦਿਵਾਂਦਾ ਹੈ ਉਸੇ ਨੂੰ ਨਾਮ ਪ੍ਰਾਪਤ ਹੁੰਦਾ ਹੈ ॥੧॥

**ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ ਸੋ ਭਗਤੁ ਪਰਵਾਨੁ ॥੨॥**

ਭਗਤਾਂ ਦੇ ਸੁਖ ਦਾ ਅਸਥਾਨ ਪਰਮੇਸ਼ਰ ਦਾ ਨਾਮ ਹੀ ਹੈ। ਜੋ ਨਾਮ ਵਿਚ ਰਤੁ=ਪ੍ਰੇਮ ਕਰਦੇ ਹਨ ਓਹੀ ਭਗਤ ਪ੍ਰਮਾਣੀਕ ਹਨ ॥੨॥

**ਹਰਿ ਕਾ ਨਾਮੁ ਜਨਕ ਉਧਾਰੈ ॥ ਸਾਸਿ ਸਾਸਿ ਜਨੁ ਨਾਮੁ ਸਮਾਰੈ ॥੩॥**

ਹਰੀ ਦਾ ਜੋ ਨਾਮ ਹੈ ਓਸੇ ਨੇ ਰਾਜੇ ਜਨਕ ਨੂੰ ਸੰਸਾਰ ਤੋਂ ਤਾਰਨਾ ਕੀਤਾ ਹੈ।
ਅਥਵਾ :-ਹਰੀ ਨਾਮ ਦਾ ਮਹਾਤਮ ਦੇ ਕੇ ਰਾਜੇ ਜਨਕ ਨੇ ਨਰਕਾਂ ਚੋਂ ਪਾਪੀ ਜੀਵ ਤਾਰੇ ਸਨ।
ਅਥਵਾ :-ਰਾਜੇ ਜਨਕ ਨੇ ਹਰੀ ਨਾਮ ਦਾ ਉਪਦੇਸ਼ ਦੇ ਕੇ ਸੁਖਦੇਵ ਰਿਖੀ ਨੂੰ ਤਾਰਿਆ ਸੀ। ਇਹ ਗਲ ਨਿਸਚੇ ਕਰਕੇ ਭਗਤ ਜਨ ਸ੍ਵਾਸ ਸ੍ਵਾਸ ਹਰੀ ਨਾਮ ਨੂੰ ਸਮਾਰੈ=ਸੰਭਾਲਦੇ ਅਰਥਾਤ ਸਿਮਰਦੇ ਹਨ ॥੩॥

**ਕਹੁ ਨਾਨਕ ਜਿਸੁ ਪੂਰਾ ਭਾਗੁ ॥ ਨਾਮੁ ਸੰਗਿ ਤਾਕਾ ਮਨੁ ਲਾਗੁ ॥੪॥੪੯॥੧੧੮॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਪੁਰਸ਼ ਦਾ ਪੂਰਨ ਭਾਗ ਹੈ। ਉਸਦਾ ਮਨ ਵਾਹਿਗੁਰੂ ਨਾਮ ਨਾਲ ਲਗਦਾ ਭਾਵ ਜੁੜਦਾ ਹੈ ॥੪॥੪੯॥੧੧੮॥

## ਗਉੜੀ ਮਹਲਾ ੫ ॥

**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ।੧**

ਜਦ ਤੋਂ ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ ਤਦ ਤੋਂ ਇਹ ਚੰਚਲ ਮਨ ਪਦਾਰਥਾਂ ਵਲ ਧਾਵਤੁ=ਦੌੜਨ ਵਲੋਂ ਰਜ ਗਿਆ ਹੈ ॥੧॥

**ਸੁਖ ਬਿਸ੍ਰਾਮੁ ਪਾਇਆ ਗੁਣ ਗਾਇ॥ਸ੍ਰਮੁ ਮਿਟਿਆ ਮੇਰੀ ਹਤੀ ਬਲਾਇ।੧।ਰਹਾਉ।**

ਵਾਹਿਗੁਰੂ ਦੇ ਗੁਣ ਗਾ ਕੇ ਸੁਖਾਂ ਵਿਚ ਬਿਸ੍ਰਾਮੁ=ਇਸਥਿਤ ਹੋਣਾ ਪਾਇਆ ਹੈ।

ਚੁਰਾਸੀ ਲੱਖ ਜੂਨਾਂ ਵਿਚ ਫਿਰਨ ਦਾ ਜੋ ਸ੍ਰਮੁ=ਥਕੇਵਾਂ ਸੀ ਉਹ ਮਿਟ ਗਿਆ ਹੈ, ਅਤੇ ਮੇਰੀ ਅਵਿੱਦਿਆ ਰੂਪੀ ਬਲਾ ਭੀ ਹਤੀ=ਮਰ ਗਈ ਹੈ ॥੧॥ਰਹਾਉ॥

**ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥੨॥**

ਭਗਵੰਤ ਦੇ ਪਵਿਤ੍ਰ ਚਰਨ ਕਵਲਾਂ ਦੇ ਆਰਾਧਣੇ ਕਰਕੇ, ਤੇ ਹਰੀ ਦੇ ਸਿਮਰਨ ਕਰਨ ਨਾਲ ਮੇਰੀ ਚਿੰਤਾ ਮਿਟ ਗਈ ਹੈ ॥੨॥

**ਸਭ ਤਜਿ ਅਨਾਥੁ ਏਕ ਸਰਣਿ ਆਇਓ ॥**
**ਊਚ ਅਸਥਾਨੁ ਤਬ ਸਹਜੇ ਪਾਇਓ ॥੩॥**

ਜਿਸ ਵੇਲੇ ਮੈਂ ਅਨਾਥ ਸਾਰਿਆਂ ਨੂੰ ਤਿਆਗ ਕੇ ਇਕ ਗੁਰਾਂ ਦੀ ਸ਼ਰਨ ਵਿਚ ਆਇਆ। ਤਿਸ ਵੇਲੇ ਮੈਨੇ ਸੁਭਾਵਕ ਹੀ ਸਰੂਪ ਰੂਪੀ ਉਚੇ ਅਸਥਾਨ ਨੂੰ ਪਾ ਲੀਤਾ। ੩॥

**ਦੂਖੁ ਦਰਦੁ ਭਰਮੁ ਭਉ ਨਸਿਆ ॥**
**ਕਰਣਹਾਰੁ ਨਾਨਕ ਮਨਿ ਬਸਿਆ** ॥੪॥੫੦॥੧੧੯॥

ਗੁਰੂ ਜੀ ਕਥਨ ਕਰਦੇ ਹਨ ਜਿਸ ਵੇਲੇ ਕਰਣਹਾਰ ਪ੍ਰਭੂ ਮਨ ਵਿਚ ਵਸ ਗਿਆ । ਤਾਂ ਜਨਮ ਮਰਣ ਦਾ ਦੁਖ, ਈਰਖਾ ਦਾ ਦਰਦ, ਪੰਜ ਪਰਕਾਰ ਦਾ ਭਰਮ ਤੇ ਜਮਾਂ ਦਾ ਭਉ=ਡਰ ਨਸ ਗਿਆ ॥੪॥੫੦। ੧੧੯॥

**ਗਉੜੀ ਮਹਲਾ ੫ ॥** **(ਪੰਨਾ ੧੯੦)**

**ਕਰ ਕਰਿ ਟਹਲ ਰਸਨਾ ਗੁਣ ਗਾਵਉ॥ਚਰਨ ਠਾਕੁਰ ਕੈ ਮਾਰਗਿ ਧਾਵਉ॥੧॥**

ਕਰ=ਹਥਾਂ ਕਰਕੇ ਸੇਵਾ ਟਹਲ ਕਰੋ, ਰਸਨਾਂ ਨਾਲ ਗੁਣ ਗਾਇਣ ਕਰੋ।
ਅਤੇ ਪੈਰਾਂ ਕਰਕੇ ਠਾਕੁਰ=ਪਰਮਾਤਮਾਂ ਦੇ ਰਸਤੇ ਪਰ ਧਾਵਉ=ਦੌੜਨਾ ਕਰੋ ॥੧॥

**ਭਲੋ ਸਮੋ ਸਿਮਰਨ ਕੀ ਬਰੀਆ॥ਸਿਮਰਤ ਨਾਮੁ ਭੈ ਪਾਰਿ ਉਤਰੀਆ**॥੧॥ਰਹਾਉ

ਏਹੋ ਕਲਜੁਗ ਦਾ ਸਮਾਂ ਭਲਾ ਹੈ, ਹੇ ਭਾਈ ਇਹ ਮਨੁਖਾ ਦੇਹ ਸਿਮਰਨ ਕਰਨ ਦੀ ਵਾਰੀ ਹੈ।
ਨਾਮ ਦੇ ਸਿਮਰਨ ਕਰਨ ਨਾਲ ਹੀ ਭੈਦਾਇਕ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋਵੇਗਾ ॥੧॥

**ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥**

ਅੱਖਾਂ ਨਾਲ ਸੰਤਾਂ ਦਾ ਦਰਸ਼ਨ ਵੇਖਣਾ ਕਰ। ਅਤੇ ਅਬਨਾਸੀ ਪ੍ਰਭੂ ਨੂੰ ਆਪਣੇ ਮਨ ਵਿਚ ਲੇਖੁ=ਲਖਣਾ, ਅਰਥਾਤ ਜਾਨਣਾ ਕਰ ॥੨॥

**ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥**

ਸੰਤਾਂ ਪਾਸ ਜਾ ਕੇ ਪ੍ਰਭੂ ਦਾ ਕੀਰਤਨ ਸੁਨਣਾ ਕਰ । ਕੀਰਤਨ ਸੁਣਕੇ ਜਨਮ ਮਰਨ ਦੀ ਤ੍ਰਾਸ=ਖੌਫ਼ਤਾਈ ਮਿਟਾਣਾ ਕਰ ॥ ੩ ॥

**ਚਰਣ ਕਮਲ ਠਾਕੁਰ ਉਰਿਧਾਰਿ॥ ਦੁਲਭ ਦੇਹ ਨਾਨਕ ਨਿਸਤਾਰਿ ॥੪॥੫੧॥੧੨੦॥**

ਠਾਕੁਰ ਦੇ ਚਰਨ ਕਵਲਾਂ ਦਾ ਧਿਆਨ ਹਿਰਦੇ ਵਿਚ ਧਾਰਨਾ ਕਰ।

ਗੁਰੂ ਜੀ ਕਥਨ ਕਰਦੇ ਹਨ-ਇਸ ਤਰ੍ਹਾਂ ਨਾਲ ਆਪਣੀ ਦੁਰਲੱਭ ਮਨੁਖਾ ਦੇਹ ਨੂੰ ਨਿਸਤਾਰਿ=ਤਾਰ ਲੈ ॥੪॥੫੧॥੧੨੦॥

**ਗਉੜੀ ਮਹਲਾ ੫ ॥**

**ਜਾਕਉ ਆਪਨੀ ਕ੍ਰਿਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥੧॥**

ਜਿਸ ਉਤੇ ਪਰਮੇਸ਼ਰ ਆਪਣੀ ਕ੍ਰਿਪਾ ਦ੍ਰਿਸ਼ਟੀ ਧਾਰਦਾ ਹੈ।

ਓਹੀ ਗੁਰਮੁਖ ਜਨ ਰਸਨਾ ਨਾਲ ਸਤਿਨਾਮੁ ਮੰਤ੍ਰ ਨੂੰ ਉਚਾਰਦਾ ਹੈ।

**ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥**

ਹਰੀ ਦੇ ਬਿਸਰਤ=ਭੁਲਣ ਕਰਕੇ, ਵਾ:-ਹਰ ਪਰਕਾਰ ਦੇ ਬਿਸ+ਰਤ=ਵਿਸ਼ਿਆਂ ਵਿਚ ਪ੍ਰੀਤੀ ਕਰਨ ਨਾਲ ਦੁਖਦਾਈ ਸੰਸਾ ਵਿਆਪਦਾ ਹੈ।

**ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ ਰਹਾਉ॥**

ਨਾਮ ਦਾ ਸਿਮਰਨ ਕਰਕੇ ਭਰਮ ਅਤੇ ਡਰ ਭਾਗੈ=ਦੌੜ ਜਾਂਦਾ ਹੈ ॥੧॥ਰਹਾਉ॥

**ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥**

**ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥ ੨ ॥**

ਜੋ ਪੁਰਸ਼ ਹਰੀ ਦੇ ਕੀਰਤਨ ਨੂੰ ਸੁਣਦਾ ਹੈ, ਅਤੇ ਹਰੀ ਦੇ ਕੀਰਤਨ ਨੂੰ ਗਾਉਂਦਾ ਹੈ। ਉਸ ਗੁਰਮੁਖ ਜਨ ਦੇ ਨਿਕਟਿ=ਨੇੜੇ ਕੋਈ ਦੁਖ ਨਹੀਂ ਆਉਂਦਾ ॥੨॥

**ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾਕਉ ਮਾਇਆ ਅਗਨਿ ਨ ਪੋਹੈ ॥੩॥**

ਜੋ ਪੁਰਸ਼ ਹਰੀ ਦੀ ਸੇਵਾ ਕਰਨ ਵਿਚ ਸੋਹੈ=ਸੋਭ ਰਿਹਾ ਹੈ।

ਉਸ ਨੂੰ ਮਾਇਆ ਰੂਪ ਅਗਨੀ ਨ ਪੋਹੈ=ਛੋਂਹਦੀ ਨਹੀਂ ਹੈ ॥੩॥

**ਮਨਿ ਤਨਿ ਮੁਖਿ ਹਰਿਨਾਮੁ ਦਇਆਲ ॥**

**ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥**

ਗੁਰੂ ਜੀ ਕਥਨ ਕਰਦੇ ਹਨ-ਜੋ ਮਨ ਬਾਣੀ ਸਰੀਰ ਕਰਕੇ ਹਰੀ ਦਿਆਲੂ ਦਾ ਨਾਮ ਸਿਮਰਦਾ ਹੈ ਉਸ ਨੇ ਦੁਨੀਆਂ ਦੇ ਅਵਰਿ=ਹੋਰ ਸਾਰੇ ਜੰਜਾਲ ਤਿਆਗ ਦਿਤੇ ਹਨ ॥੪॥੫੨॥੧੨੧॥

## ਗਉੜੀ ਮਹਲਾ ੫ ॥

**ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥੧॥**

ਬਹੁਤੀ ਸਿਆਣਪ ਬੁੱਧੀ ਦੀ, ਤੇ ਵਾਕਾਂ ਦੀ ਚਤੁਰਾਈ ਛਡਕੇ,
ਪੂਰਿਆਂ ਗੁਰਾਂ ਦੀ ' ਟੇਕ ਟਿਕਾਈ''—ਓਟ ਗ੍ਰਹਿਣ ਕੀਤੀ ਹੈ ॥੧॥

**ਦੁਖ ਬਿਨਸੇ ਸੁਖ ਹਰਿਗੁਣ ਗਾਇ॥ ਗੁਰੁ ਪੂਰਾ ਭੇਟਿਆ ਲਿਵਲਾਇ** ॥੧॥ਰਾ ਉ.

ਸੁਖ ਸਰੂਪ ਹਰੀ ਦੇ ਗੁਣ ਗਾਇਣ ਕਰਨ ਨਾਲ ਦੁਖ ਬਿਨਸ ਗਏ ਹਨ ।
ਪੂਰੇ ਗੁਰੂ ਦੇ ਮਿਲਿਆਂ ਹੀ ਨਾਮ ਵਿਚ ਲਿਵ—ਬਿਰਤੀ ਲਗੀ ਹੈ ॥੧॥ਰਹਾਉ॥

**ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ ਉਤਰੀ ਚਿੰਤ ॥੨॥**

ਜਿਸ ਵੇਲੇ ਗੁਰਾਂ ਨੇ ਹਰੀ ਨਾਮ ਦਾ ਮੰਤ੍ਰ—ਉਪਦੇਸ਼ ਦਿੱਤਾ, ਤਾਂ ਵਿਸੂਰੇ—ਝੋਰੇ ਮਿਟ ਗਾਂ
ਅਤੇ ਚਿੰਤਾ ਭੀ ਉਤਰ ਗਈ ॥੨॥

**ਅਨਦ ਭਏ ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ ਕਾਟੇ ਜਮ ਜਾਲ ॥੩॥**

ਕਿਰਪਾਲੂ ਗੁਰਾਂ ਦੇ ਮਿਲਦਿਆਂ ਹੀ ਅਨੰਦ ਹੋ ਗਏ ਹਾਂ ।
ਕਿਉਂਕਿ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਮਾਂ ਦੇ ਫਾਹੇ ਕਟ ਦਿੱਤੇ ਹਨ ॥੩॥

**ਕਹੁ ਨਾਨਕ ਗੁਰੁ ਪੂਰਾ ਪਾਇਆ ॥**
**ਤਾਤੇ ਬਹੁਰਿ ਨ ਬਿਆਪੈ ਮਾਇਆ** ॥੪॥੫੩॥੧੨੨॥

ਗੁਰੂ ਜੀ ਕਥਨ ਕਰਦੇ ਹਨ, ਮੈਨੇ ਪੂਰਾ ਗੁਰੂ ਪਾਇਆ ਹੈ, ਏਸੇ ਕਰਕੇ ਫਿਰ ਸਾਡੇ ਉਤੇ ਮਾਇਆ
ਦਾ ਜੋਰ ਨ ਵਿਆਪਦਾ ਹੋਇਆ ॥੪॥੫੩॥੧੨੨॥

## ਗਉੜੀ ਮਹਲਾ ੫ ॥

**ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ ਕਉ ਲਾਗੋ ਸੰਤਾਪੁ ॥੧॥**

ਪੂਰਿਆਂ ਗੁਰਾਂ ਨੇ ਆਪ ਹਥ ਦੇ ਕੇ ਸਾਨੂੰ, ਵਾ:—ਸੇਵਕਾਂ ਨੂੰ ਰੱਖ ਲਿਆ ਹੈ ।
ਅਥਵਾ :—ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਰੱਖ ਲਿਆ ਹੈ । ਅਤੇ ਈਰਖਾ ਕਰਨ
ਵਾਲੇ ਮਨਮੁਖ ਪ੍ਰਿਥੀ ਚੰਦ, ਤੇ ਖਿਡਾਵੇ ਬ੍ਰਾਹਮਣ ਨੂੰ ਵੱਡਾ ਭਾਰਾ ਦੁਖ ਲਗਾ ਹੈ ॥੧॥

**ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ** ॥੧॥ਰਹਾਉ।

ਹੇ ਮੇਰੇ ਮਿਤ੍ਰ ! ਤੂੰ ਧੰਨ ਗੁਰੂ ਧੰਨ ਗੁਰੂ ਕਰਕੇ ਜਪ । ਅਥਵਾ :—ਤੂੰ ਗੁਰੂ ਗੁਰੂ—ਵਾਹਿਗੁਰੂ
ਵਾਹਿਗੁਰੂ ਜਪ । ਤਦ ਸਚੇ ਦਰਬਾਰ ਵਿਚ ਤੇਰਾ ਮੂੰਹ ਉਜਲਾ ਹੋਵੇਗਾ ॥੧॥ਰਹਾਉ॥

**ਗੁਰ ਕੇ ਚਰਣ ਹਿਰਦੈ ਵਸਾਇ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥**

ਗੁਰਾਂ ਦੇ ਚਰਨਾਂ ਦਾ ਧਿਆਨ ਹਿਰਦੇ ਵਿਚ ਵਸਾ ਲੈ । ਤਾਂ ਦੁਖ ਦੇਣ ਵਾਲੇ ਦੁਸ਼ਮਣ ਅਤੇ ਤੇਰੀ ਪ੍ਰਤੱਖ ਬਲਾ, ਵਾ:-ਅਵਿੱਦਿਆ ਰੂਪੀ ਬਲਾ ਹਤੈ=ਨਾਸ ਹੋ ਜਾਏਗੀ ।੨।

**ਗੁਰ ਕਾ ਸਬਦੁ ਤੇਰੈ ਸੰਗਿ ਸਹਾਈ॥ਦਇਆਲ ਭਏ ਸਗਲੇ ਜੀਅ ਭਾਈ ॥੩॥**

ਗੁਰਾਂ ਦਾ ਉਪਦੇਸ਼ ਹੀ ਤੇਰੇ ਅੰਗ ਸੰਗ ਹੋ ਕੇ ਸਹਾਇਤਾ ਕਰਨ ਵਾਲਾ ਹੈ । ਉਸੇ ਗੁਰ ਉਪਦੇਸ਼ ਕਰਕੇ ਹੀ ਹੇ ਭਾਈ ! ਤੇਰੇ ਪਰ ਸਾਰੇ ਜੀਅ ਦਿਆਲੂ ਹੋਏ ਹਨ ॥੩॥

**ਗੁਰਿ ਪੂਰੈ ਜਬ ਕਿਰਪਾ ਕਰੀ॥ ਭਨਤਿ ਨਾਨਕ ਮੇਰੀ ਪੂਰੀ ਪਰੀ** ॥੪॥੫੪॥੧੨੩॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪੂਰਿਆਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ । ਤਾਂ ਮੇਰੀ ਪੂਰੀ ਪਤਆਬਰੋ ਪੈ ਗਈ ।੪।੫੪।੧੨੩।

## ਗਉੜੀ ਮਹਲਾ ੫ ॥

**ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥੧॥**

ਨਾਮ ਹੀਣ ਪੁਰਸ਼ ਦਾ ਅਨੇਕ ਪਰਕਾਰ ਦੇ ਰਸਾਂ ਦਾ ਖਾਣਾ ਇਸ ਤਰ੍ਹਾਂ ਹੈ, ਜਿਵੇਂ ਢੋਰ=ਪਸ਼ੂ ਦਾ ਖਾਣਾ ਹੁੰਦਾ ਹੈ । ਜਿਵੇਂ ਪਸ਼ੂ ਰੱਸੇ ਨਾਲ ਬੰਨ੍ਹਿਆ ਜਾਂਦਾ ਹੈ, ਤਿਵੇਂ ਇਹ ਚੋਰ=ਨਾਮ ਤੋਂ ਹੀਣਾ ਜੀਵ ਮੋਹ ਦੀ ਜੇਵਰੀ=ਰਸੀ ਨਾਲ ਬੱਧਾ ਹੋਇਆ ਹੈ ।੧।

**ਮਿਰਤਕ ਦੇਹ ਸਾਧ ਸੰਗ ਬਿਹੂਨਾ ॥ ਆਵਤ ਜਾਤ ਜੋਨੀ ਦੂਖ ਖੀਨਾ**॥੧॥ਰਹਾਉ॥

ਸਤਸੰਗਤਿ ਤੋਂ ਬਿਨਾਂ ਇਹ ਦੇਹ ਮੁਰਦੇ ਤੁਲ ਹੈ । ਜੂਨੀਆਂ ਦੇ ਦੁਖਾਂ ਵਿਚ ਆਉਂਦਾ ਜਾਂਦਾ ਹੋਇਆ ਖੀਨਾ=ਨਾਸ, ਵਾ:-ਕ੍ਰਿਸ ਹੋ ਰਿਹਾ ਹੈ ॥੧॥ਰਹਾਉ॥

**ਅਨਿਕ ਬਸਤ੍ਰ ਸੁੰਦਰ ਪਹਿਰਾਇਆ॥ ਜਿਉ ਡਰਨਾ ਖੇਤ ਮਾਹਿ ਡਰਾਇਆ ।੨।**

ਉਸ ਦੇ ਅਨੇਕ ਤਰ੍ਹਾਂ ਦੇ ਸੁੰਦਰ ਕਪੜਿਆਂ ਦਾ ਪਹਿਰਨਾ ਇੰਜ ਨਿਸਫਲ ਹੈ, ਜਿਸ ਤਰ੍ਹਾਂ ਖੇਤ ਦੇ ਵਿਚ ਜਾਨਵਰਾਂ ਨੂੰ ਡਰਾਉਣ ਵਾਸਤੇ ਡਰਨਾ=ਠੂਠ ਖੜਾ ਕੀਤਾ ਹੁੰਦਾ ਹੈ ।।੨।।

**ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥**

ਇਕ ਮਨੁਖ ਸਰੀਰ ਤੋਂ ਬਿਨਾਂ ਹੋਰ ਸਾਰੇ ਸਰੀਰਾਂ ਦਾ ਸਭ ਕੁਝ ਕੰਮ ਆ ਜਾਂਦਾ ਹੈ । ਜੇਕਰ ਇਹ ਮਨੁਖ ਵਾਹਿਗੁਰੂ ਨਾਮ ਨਹੀਂ ਜਪਦਾ ਤਾਂ ਇਹ ਸਭ ਤਰ੍ਹਾਂ ਕਰਕੇ ਨਿਸਫਲ ਹੈ ॥੩॥

**ਕਹੁ ਨਾਨਕ ਜਾ ਕਉ ਭਏ ਦਇਆਲਾ ॥**
**ਸਾਧਸੰਗਿ ਮਿਲਿ ਭਜਹਿ ਗੋੁਪਾਲਾ** ॥੪॥੫੫॥੧੨੪॥

ਗੁਰੂ ਜੀ ਕਥਨ ਕਰਦੇ ਹਨ-ਜਿਸ ਉਤੇ ਪਰਮੇਸ਼ਰ ਦਿਆਲੂ ਹੋਇਆ ਹੈ । ਉਹ ਸਤਸੰਗਤਿ ਨਾਲ ਮਿਲਕੇ ਗੋਪਾਲ ਨਾਮ ਦਾ ਸਿਮਰਨ ਕਰਦਾ ਹੈ ॥੪॥੫੫ ।੧੨੪॥

## ਗਉੜੀ ਮਹਲਾ ੫ ॥ (ਪੰਨਾ ੧੯੧)

**ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ ਸੁਖ ਸਾਰੇ ॥੧॥**

ਗੁਰ ਉਪਦੇਸ਼ ਨੇ ਕਲਪਨਾ ਤੇ ਕਲੇਸ਼, ਵਾ :-ਕਲ੍ਹਾਂ ਰੂਪ ਕਲੇਸ਼ ਸਾਰੇ ਨਵਿਰਤ ਕਰ ਦਿੱਤੇ ਹਨ। ਆਉਣ ਜਾਣ ਦੇ ਚੱਕਰ ਰਹਿ ਗਏ ਹਨ ਅਤੇ ਸਾਰੇ ਸੁਖ ਪ੍ਰਾਪਤ ਹੋ ਗਏ ਹਨ ॥੧॥

**ਭੈ ਬਿਨਸੇ ਨਿਰਭਉ ਹਰਿ ਧਿਆਇਆ ॥**
**ਸਾਧਸੰਗਿ ਹਰਿ ਕੇ ਗੁਣ ਗਾਇਆ ॥੧॥ਰਹਾਉ॥**

ਨਿਰਭਉ ਹਰੀ ਦੇ ਨਾਮ ਨੂੰ ਧਿਆਵਣ ਕਰਕੇ ਸਾਰੇ ਭੈ=ਡਰ ਬਿਨਸ ਗਏ ਹਨ। ਸਤਸੰਗਤਿ ਵਿਚ ਬੈਠ ਕੇ ਅਸਾਂ ਨੇ ਹਰੀ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ ॥੧॥ਰਹਾਉ॥

**ਚਰਨ ਕਵਲ ਰਿਦ ਅੰਤਰਿ ਧਾਰੇ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ॥੨॥**

ਜਦ ਹਿਰਦੇ ਅੰਦਰ ਗੁਰਾਂ ਦੇ ਚਰਨ ਕਵਲਾਂ ਦਾ ਧਿਆਨ ਧਾਰਨਾ ਕੀਤਾ। ਤਾਂ ਗੁਰਾਂ ਨੇ ਸਾਨੂੰ ਅਗਨੀ ਦੇ ਸਮੁੰਦਰ ਸੰਸਾਰ ਤੋਂ ਪਾਰ ਉਤਾਰ ਦੇਣਾ ਕੀਤਾ ॥੨॥

**ਬੂਡਤ ਜਾਤ ਪੂਰੇ ਗੁਰਿ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥**

ਨਰਕਾਂ ਵਿਚ, ਵਾ:-ਸੰਸਾਰ ਸਮੁੰਦਰ ਵਿਚ ਡੁਬਦੇ ਜਾਂਦੇ ਸਾਂ, ਪੂਰਿਆਂ ਗੁਰਾਂ ਨੇ ਕੱਢ ਲਿਆ ਹੈ। ਜਨਮਾਂ ਜਨਮਾਂਤਰਾਂ ਦੇ ਵਾਹਿਗੁਰੂ ਦੇ ਮਿਲਾਪ ਤੋਂ ਟੁਟੇ=ਵਿਛੁੜੇ ਹੋਏ ਸਾਂ ਪਰ ਗੁਰਾਂ ਨੇ ਵਾਹਿਗੁਰੂ ਨਾਲ ਗੰਢ ਦਿੱਤਾ ਅਰਥਾਤ ਜੋੜ ਦਿਤਾ ਹੈ ॥੩॥

**ਕਹੁ ਨਾਨਕ ਤਿਸੁ ਗੁਰਿ ਬਲਿਹਾਰੀ ॥ ਜਿਸੁ ਭੇਟਤ ਗਤਿਭਈ ਹਮਾਰੀ॥੪॥੫੬॥੧੨੫**

ਗੁਰੂ ਜੀ ਕਥਨ ਕਰਦੇ ਹਨ-ਉਸ ਗੁਰੂ ਤੋਂ ਅਸੀਂ ਬਲਿਹਾਰ ਜਾਂਦੇ ਹਾਂ। ਜਿਸ ਗੁਰੂ ਨਾਲ ਭੇਟਤ=ਮਿਲਦਿਆਂ ਹੀ ਮੇਰੀ ਗਤਿ×ਭਈ=ਮੁਕਤੀ ਹੋਈ ਹੈ ॥੪॥੫੬॥੧੨੫॥

## ਗਉੜੀ ਮਹਲਾ ੫ ॥

**ਸਾਧਸੰਗਿ ਤਾ ਕੀ ਸਰਨੀ ਪਰਹੁ ॥ ਮਨੁ ਤਨੁ ਅਪਨਾ ਆਗੈ ਧਰਹੁ ॥੧॥**

ਪ੍ਰਭੂ ਦੇ ਸੰਤਾਂ ਦਾ ਜੋ ਸੰਗ ਹੈ ਉਸ ਦੀ ਸ਼ਰਨ ਵਿਚ ਪੈਣਾ ਕਰੋ। ਅਤੇ ਆਪਣਾ ਮਨ ਤਨ ਉਨ੍ਹਾਂ ਦੇ ਅੱਗੇ ਧਰ ਦਿਓ ਅਰਥਾਤ ਭੇਟਾ ਕਰ ਦਿਓ ॥੧॥

**ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥**
**ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ਰਹਾਉ ॥**

ਹੇ ਮੇਰੇ ਭਾਈ ! ਉਨ੍ਹਾਂ ਸੰਤਾਂ ਨਾਲ ਮਿਲ ਕੇ ਨਾਮ ਅੰਮ੍ਰਿਤ ਪੀਣਾ ਕਰੋ। ਨਾਮ ਨੂੰ ਸਿਮਰਦਿਆਂ ਸਿਮਰਦਿਆਂ ਸਾਰੀ ਤਪਸ਼ ਬੁਝ ਜਾਏਗੀ ॥੧॥ਰਹਾਉ॥

**ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥**
**ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥੨॥**

ਜੋਬਨ ਦੇ ਹੰਕਾਰ ਨੂੰ ਤਿਆਗ ਕੇ ਆਪਣਾ ਜਨਮ ਮਰਨ ਨਵਿਰਤ ਕਰ ਲਵੋ।
ਹਰੀ ਦੇ ਜੋ ਦਾਸ ਹਨ, ਉਨ੍ਹਾਂ ਦੇ ਚਰਨ ਕਮਲਾਂ ਪਰ ਨਮਸ਼ਕਾਰ ਕਰੋ ॥੨॥

**ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥੩॥**

ਆਪਣੇ ਮਨ ਵਿਚ ਸਵਾਸ ਸਵਾਸ ਪ੍ਰਭੂ ਦੇ ਨਾਮਾਂ ਨੂੰ ਸਮਾਲਣਾ ਕਰੋ ॥
ਉਹ ਨਾਮ ਧਨ=ਸੰਚਹੁ=ਇਕੱਠਾ ਕਰੋ ਜੋ ਤੁਹਾਡੇ ਨਾਲ ਪ੍ਰਲੋਕ ਵਿਚ ਚਲਣ ਵਾਲਾ ਹੈ ॥੩॥

**ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ ॥**
**ਕਹੁ ਨਾਨਕ ਤਾ ਕੀ ਚਰਣੀ ਲਾਗੁ ॥੪॥੫੭॥੧੨੬॥**

ਜਿਸ ਦੇ ਮੱਥੇ ਦੇ ਭਾਗ ਉੱਤਮ ਹਨ ਤਿਸਨੂੰ ਨਾਮ ਧਨ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸ ਨਾਮ ਜਪਣ ਵਾਲੇ ਗੁਰਮੁਖ ਦੀ ਚਰਣੀ ਲਗਣਾ ਕਰ ॥੪॥੫੭॥੧੨੬॥

**ਗਉੜੀ ਮਹਲਾ ੫ ॥**

ਇਸ ਸ਼ਬਦ ਦੁਆਰਾ ਗੁਰਾਂ ਦੀ ਮਹਿਮਾ ਕਥਨ ਕਰਦੇ ਹਨ।

**ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਜਿਨ੍ਹਾਂ ਨੇ ਸੰਗਲਾਦੀਪ ਜਾਕੇ ਰਾਜੇ ਸ਼ਿਵਨਾਭ ਦੇ ਬਾਗ ਵਿਚ ਚਰਨ ਪਾ ਕੇ ਸਾਰੇ ਸੁਕੇ ਬ੍ਰਿਛ ਇਕ ਖਿਨ ਵਿਚ ਹਰੇ ਭਰੇ ਕਰ ਦਿੱਤੇ ਹਨ।

ਅਥਵਾ :-ਸੁਕੀ ਸੂਲੀ ਇਕ ਖਿਨ ਵਿਚ ਹਰੀ ਕਰ ਦਿੱਤੀ ਹੈ,

ਯਥਾ :-ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥
ਗੁਰਪ੍ਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ ॥

ਅਥਵਾ :-ਸੁਕੇ ਹੋਏ ਬੱਚੇ ਇਕ ਖਿਨ ਵਿਚ ਹਰੇ ਭਰੇ ਕੀਤੇ ਹਨ।
ਅਥਵਾ :-ਸੁਕੇ ਅੰਤਹਕਰਨ ਇਕ ਖਿਨ ਵਿਚ ਸ਼ੁਭ ਗੁਣਾਂ ਨਾਲ ਹਰੇ ਕਰ ਦਿੱਤੇ ਹਨ।
ਅਤੇ "ਅੰਮ੍ਰਿਤ ਦ੍ਰਿਸਟਿ"=ਕਿਰਪਾ ਦ੍ਰਿਸ਼ਟੀ ਸੰਚਿ=ਕਰਕੇ ਗੁਰਮੁਖਾਂ ਨੂੰ ਜਿਵਾਣਾ ਕੀਤਾ ਹੈ
ਅਥਵਾ :--ਕਿਰਪਾ ਦ੍ਰਿਸ਼ਟੀ ਨਾਲ ਅੰਮ੍ਰਿਤ ਦਾ ਸੰਚਿ=ਛੱਟਾ ਮਾਰ ਕੇ ਮੁਰਦੇ ਦਿਲਾਂ ਨੂੰ ਜਿਵਾ ਦਿੱਤਾ ਹੈ ॥ ੧ ॥

**ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ॥੧॥ਰਹਾਉ॥**

ਪੂਰਿਆਂ ਗੁਰਦੇਵਾਂ ਨੇ ਸਾਰੇ ਕਸ਼ਟ=ਦੁੱਖ ਕੱਟ ਦਿੱਤੇ ਹਨ।
ਅਤੇ ਸੇਵਕ ਨੂੰ ਆਪਣੀ ਸੇਵਾ ਬਖਸ਼ ਦਿੱਤੀ ਹੈ ॥ ੧ ॥ ਰਹਾਉ ॥

**ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ।੨।**

ਗੁਣਤਾਸਾ=ਸ਼ੁਭ ਗੁਣਾਂ ਦੇ ਖਜ਼ਾਨੇ ਸਤਿਗੁਰਾਂ ਨੇ ਜਿਸ ਵੇਲੇ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਸਾਰੀ ਚਿੰਤਾ ਮਿਟ ਗਈ ਅਤੇ ਮਨ ਦੀ ਆਸਾ ਪੁਨੀ=ਪੂਰੀ ਹੋ ਗਈ ਹੈ ॥੨॥

**ਦੂਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥**

ਜਾਂ ਗੁਰਾਂ ਨੇ ਹੁਕਮ ਫੁਰਮਾ ਦਿੱਤਾ, ਤਾਂ ਦੁਖਾਂ ਦੇ ਨਾਠੇ=ਨਸਦਿਆਂ ਹੋਇਆਂ ਕੋਈ 'ਢੀਲ ਨ ਪਰੀ' ਦੇਰ ਨ ਪਈ, ਤੇ ਹਿਰਦੇ ਵਿਚ ਸਾਰੇ ਸੁਖ ਆ ਕੇ ਸਮਾ ਗਏ ॥ ੩ ॥

**ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭।**

ਜਿਸ ਨੂੰ ਪੂਰੇ ਗੁਰੂ ਮਿਲੇ ਹਨ ਉਸ ਦੀ ਇਛਾ ਪੁਨੀ=ਪੂਰੀ ਹੋਈ ਹੈ ।
ਗੁਰੂ ਜੀ ਕਥਨ ਕਰਦੇ ਹਨ--ਉਹ ਗੁਰਮੁਖ ਸਰੇਸ਼ਟ ਫਲਾਂ ਕਰਕੇ ਫਲੀਭੂਤ ਹੋਏ ਹਨ ॥੪॥੫੮॥੧੨੭।

**ਗਉੜੀ ਮਹਲਾ ੫ ॥**

**ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭਿ ਦਾਤਿ ॥੧॥**

ਜਿਸ ਵੇਲੇ ਪ੍ਰਭੂ ਨੇ ਸ਼ਾਂਤੀ ਪਾਈ, ਆਧਿ ਬਿਆਧ, ਉਪਾਧਿ ਰੂਪ ਤਿੰਨੇ ਤਾਪ ਨਵਿਰਤ ਹੋ ਗਏ ਪ੍ਰਭੂ ਨੇ ਨਾਮ ਦੀ ਦਾਤ ਦਿੱਤੀ ਤਾਂ ਅੰਤਹ ਕਰਨ ਸੀਤਲ ਹੋ ਗਏ ॥੧॥

**ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥੧॥ਰਹਾਉ॥**

ਪ੍ਰਭੂ ਦੀ ਕਿਰਪਾ ਨਾਲ ਸੁਹੇਲੇ=ਸੁਖੀ ਹੋ ਗਏ ਹਾਂ ।
ਜਨਮਾਂ ਜਨਮਾਂ ਦੇ ਵਿਛੁੜੇ ਹੋਇ ਸਾਂ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ ॥੧॥ਰਹਾਉ॥

**ਸਿਮਰਤ ਸਿਮਰਤ ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥੨॥**

ਪ੍ਰਭੂ ਦਾ ਨਾਮ ਸਿਮਰਦਿਆਂ ਸਿਮਰਦਿਆਂ ।
ਸਗਲ=ਸਾਰਿਆਂ ਰੋਗਾਂ ਦਾ ਥਾਉ=ਅਸਥਾਨ ਅਗਿਆਨ ਬਿਨਸ ਗਿਆ ਹੈ ॥੨॥

**ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥**

ਅਸੀਂ ਸਹਜਿ×ਸੁਭਾਇ=ਸੁਤੇ ਸਿਧ ਹਰੀ ਨਾਮ ਬਾਣੀ ਨੂੰ ਬੋਲਦੇ ਹਾਂ ।
ਹੇ ਪ੍ਰਾਣੀਓ ! ਤੁਸੀਂ ਭੀ ਅੱਠੇ ਪਹਿਰ ਪ੍ਰਭੂ ਦੇ ਨਾਮ ਨੂੰ ਸਿਮਰਨਾ ਕਰੋ ॥੩॥

**ਦੂਖੁ ਦਰਦੁ ਜਮੁ ਨੇੜਿ ਨ ਆਵੈ॥ਕਹੁ ਨਾਨਕ ਜੋ ਹਰਿ ਗੁਨ ਗਾਵੈ॥੪॥੫੯॥੧੨੮।**

ਗੁਰੂ ਜੀ ਕਥਨ ਕਰਦੇ ਹਨ–ਜੋ ਮਨੁੱਖ ਹਰੀ ਗੁਣਾਂ ਨੂੰ ਗਾਉਂਦਾ ਹੈ ।
ਦੁੱਖ ਜਨ ਦਰਦ ਅਤੇ ਜਮ ਉਸਦੇ ਨੇੜੇ ਨਹੀਂ ਆਉਂਦਾ ॥੪॥੫੯॥੧੨੮॥

## ਗਉੜੀ ਮਹਲਾ ੫ ॥

**ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥**

ਉਹ ਦਿਨ ਵੀ ਭਲੇ ਹਨ, ਉਹ ਸੰਜੋਗ ਵੀ ਭਲੇ ਹਨ।
ਜਿਸ ਵੇਲੇ ਨਿਰਜੋਗ=ਨਿਰਬੰਧ (ਬੰਧਨਾਂ ਤੋਂ ਰਹਿਤ) ਪਾਰਬ੍ਰਹਮ ਆ ਕੇ ਭੇਟੇ=ਮਿਲੇ ਹਨ ॥੧॥

**ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿਨਾਉ ॥੧॥ਰਹਾਉ॥**

ਉਸ ਵੇਲੇ ਤੋਂ ਹਉ=ਮੈਂ ਬਲਿਹਾਰ ਜਾਂਦਾ ਹਾਂ।
ਜਿਸ ਵੇਲੇ ਤੋਂ ਮੇਰਾ ਮਨ ਹਰੀ ਨਾਮ ਜਪਣ ਵਿਚ ਲਗਾ ਹੈ ॥੧॥ਰਹਾਉ॥

**ਸਫਲ ਮੂਰਤੁ ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰੀ ॥੨॥**

ਉਹ ਮੂਰਤੁ=ਦੋ ਘੜੀਆਂ ਦਾ ਵੇਲਾ ਭੀ ਸਫਲ ਹੈ, ਉਹ ਇਕ ਘੜੀ ਦਾ ਵੇਲਾ ਵੀ ਸਫਲ ਹੈ।
ਜਿਸ ਵੇਲੇ ਮੇਰੀ ਜੀਭ ਹਰਿ ਹਰਿ ਨਾਮ ਨੂੰ ਉਚਾਰਦੀ ਹੈ ॥੨॥

**ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ਚਰਣ ਪੁਨੀਤ ਚਲਹਿ ਹਰਿ ਮਾਰਗਿ।੩।**

ਉਹ ਮੱਥਾ ਸਫਲ ਹੈ ਜੋ ਸੰਤਾਂ ਨੂੰ ਨਮਸ਼ਕਾਰ ਕਰਦਾ ਹੈ। ਉਹ ਪੈਰ ਪੁਨੀਤ=ਪਵਿਤ੍ਰ ਹਨ ਜੋ ਹਰੀ ਦੇ ਭਗਤੀ ਰੂਪ ਮਾਰਗਿ=ਰਸਤੇ ਪਰ ਚਲਦੇ ਹਨ ॥੩॥

**ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥**

ਗੁਰੂ ਜੀ ਕਥਨ ਕਰਦੇ ਹਨ-ਮੇਰਾ ਪੂਰਬਲਾ ਕਰਮ ਭਲਾ=ਚੰਗਾ ਹੈ।
ਜਿਸ ਚੰਗੇ ਕਰਮ ਕਰਕੇ ਮੈਨੂੰ ਸੰਤਾਂ ਦੇ ਚਰਨ ਸਪਰਸ਼ ਕਰਨੇ ਨੂੰ ਭੇਟੇ=ਮਿਲੇ ਹਨ ॥੪॥੬੦॥੧੨੯॥

## ਗਉੜੀ ਮਹਲਾ ੫ ॥ (ਪੰਨਾ ੧੯੨)

**ਗੁਰ ਕਾ ਸਬਦੁ ਰਾਖੁ ਮਨ ਮਾਹਿ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥**

ਹੇ ਭਾਈ! ਤੂੰ ਆਪਣੇ ਮਨ ਵਿਚ ਗੁਰਾਂ ਦਾ ਉਪਦੇਸ਼ ਯਾਦ ਰਖ, ਅਤੇ ਵਾਹਿਗੁਰੂ ਨਾਮ ਸਿਮਰਨਾ ਕਰ ਤਾਂ ਤੇਰੀ ਸਾਰੀ ਚਿੰਤਾ ਨਵਿਰਤ ਹੋ ਜਾਏਗੀ ॥ ੧ ॥

**ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥੧॥ਰਹਾਉ॥**

ਭਗਵੰਤ=ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਦੂਜਾ ਸਹਾਇਕ ਨਹੀਂ ਹੈ। ਉਹ ਇਕ ਪ੍ਰਭੂ ਹੀ ਮਾਰਨ ਤੇ ਰੱਖਣ ਵਾਲਾ ਹੈ ॥੧॥ਰਹਾਉ॥

**ਗੁਰ ਕੇ ਚਰਣ ਰਿਦੈ ਉਰਿਧਾਰਿ ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥੨॥**

ਗੁਰਾਂ ਦੇ ਪਵਿਤ੍ਰ ਚਰਨਾਂ ਨੂੰ ਹਿਰਦੇ ਦੇ ਉਰਿ=ਵਿਚ ਧਾਰਨਾ ਕਰ।
ਅਤੇ ਨਾਮ ਜਪਣਾ ਕਰ ਤਾਂ ਅਗਨੀ ਦੇ ਸਮੁੰਦਰ ਸੰਸਾਰ ਤੋਂ ਪਾਰ ਲੰਘ ਜਾਏਂਗਾ ॥੨॥

**ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥**

ਗੁਰਾਂ ਦੀ ਮੂਰਤੀ ਨਾਲ ਧਿਆਨ ਲਗਾਣਾ ਕਰ। ਅਥਵਾ :—ਗੁਰ×ਮੂਰਤਿ=ਗੁਰੂ ਸਰੂਪ ਗੁਰਬਾਣੀ ਨਾਲ ਧਿਆਨ ਲ਼ਗਾਣਾ ਕਰ। ਤਾਂ ਈਹਾ × ਊਹਾ=ਲੋਕ ਪ੍ਰਲੋਕ ਵਿਚ ਮਾਨੁ=ਆਦਰ ਪਾਏਂਗਾ ॥੩॥

ਯਥਾ—ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨੁ ॥ [ਪੰਨਾ ੮੬੪

**ਸਗਲ ਤਿਆਗਿ ਗੁਰ ਸਰਣੀ ਆਇਆ ॥**
**ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥੪॥੬੧॥੧੩੦॥**

ਜੋ ਸਾਰਿਆਂ ਨੂੰ ਤਿਆਗ ਕੇ ਗੁਰਾਂ ਦੀ ਸ਼ਰਨ ਵਿਚ ਆਇਆ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਦੇ ਸਾਰੇ ਅੰਦੇਸੇ=ਸੰਸੇ ਮਿਟ ਗਏ ਹਨ, ਅਤੇ ਉਸ ਨੇ ਆਤਮ ਸੁਖ ਪਾਇਆ ਹੈ ॥੪॥੬੧॥੧੩੦॥

## ਗਉੜੀ ਮਹਲਾ ੫ ॥

**ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥੧॥**

ਜਿਸ ਪ੍ਰਭੂ ਦੇ ਸਿਮਰਨ ਕੀਤਿਆਂ ਸਾਰੇ ਦੂਖ ਮਿਟ ਜਾਂਦੇ ਹਨ।
ਉਹ ਨਾਮ ਰਤਨ ਗੁਰਮੁਖਾਂ ਦੇ ਮਨ ਵਿਚ ਆ ਕੇ ਵਸਦਾ ਹੈ ॥ ੧ ॥

**ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥ ਸਾਧੂ ਜਨ ਰਾਮੁ ਰਸਨ ਵਖਾਣੀ।੧।ਰਹਾਉ।**

ਹੇ ਮੇਰੇ ਮਨ ! ਤੂੰ ਗੋਬਿੰਦ ਦੀ ਨਾਮ ਬਾਣੀ ਨੂੰ ਜਪਣਾ ਕਰ। ਸਾਧੂ ਜਨ ਰਸਨਾਂ ਨਾਲ ਜਿਸ ਰਾਮ ਨੂੰ ਕਥਨ ਕਰਦੇ ਹਨ ਤੂੰ ਭੀ ਉਸ ਦਾ ਸਿਮਰਨ ਕਰ ॥੧॥ ਕਿਉਂਕਿ—

**ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥**

ਇਕ ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ।
ਜਿਸ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਸਦਾ ਆਤਮ ਸੁਖ ਪ੍ਰਾਪਤ ਹੁੰਦਾ ਹੈ ॥ ੨॥

**ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥**

ਇਕ ਹਰੀ ਨੂੰ ਆਪਣਾ ਸਜਣ ਇਸ ਲੋਕ ਦਾ, ਮਿਤ੍ਰ ਪ੍ਰਲੋਕ ਦਾ, ਸਖਾ ਪ੍ਰਾਣਾਂ ਦੇ ਅੰਤਮ ਸਮੇਂ ਦਾ ਬਣਾ ਲੈਣਾ ਕਰ। ਅਤੇ ਹਰਿ ਹਰਿ ਦੇ ਨਾਮ ਰੂਪ ਅਖਰ ਨੂੰ ਮਨ ਵਿਚ ਲਿਖ ਲੈ ॥੩॥

ਅਥਵਾ :—ਮਨ ਬਾਨੀ ਸਰੀਰ ਕਰਕੇ ਇਕ ਹਰੀ ਨੂੰ ਹੀ ਆਪਨਾ ਸਜਣ, ਮਿਤ੍ਰ ਤੇ ਸਖਾ ਬਣਾ ਲੈ। ਅਤੇ ਅ+ਖਰ=ਖਿਰਨੇ ਤੋਂ ਰਹਿਤ ਜੋ ਹਰੀ ਹੈ ਉਸ ਹਰੀ ਨੂੰ ਮਨ ਵਿਚ ਲੇਖੁ=ਲਖਣਾ ਕਰ ॥੩॥

ਯਥਾ :—ਹਰਿਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੁਖੁ ਨਿਵਾਰੈ ॥
ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ।੩। [ਪੰ: ੩੮੮

**ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ ਅੰਤਰਜਾਮੀ ।੪।੬੨।੧੩੧।**

ਜੋ ਸੁਆਮੀ ਸਾਰਿਆਂ ਵਿਚ ਰਵਿ ਰਹਿਆ=ਵਿਆਪਕ ਹੋ ਰਿਹਾ ਹੈ।
ਗੁਰੂ ਜੀ ਕਥਨ ਕਰਦੇ ਹਨ—ਉਸ ਅੰਤਰਜਾਮੀ ਦੇ ਗੁਣ ਗਾਉਣਾ ਕਰ ॥੪॥੬੨॥੧੩੧॥

**ਗਉੜੀ ਮਹਲਾ ੫ ॥**

**ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥**

ਸਾਰਾ ਸੰਸਾਰ ਹੀ ਡਰ ਵਿਚ ਰਚਨਾ ਕੀਤਾ ਹੈ।

ਪਰ ਜਿਸ ਨੂੰ ਨਾਮ ਦਾ ਅਧਾਰਾ=ਆਸਰਾ ਹੈ ਉਸ ਨੂੰ ਕੋਈ ਡਰ ਨਹੀਂ ਹੈ ॥੧॥

**ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥੧॥ਰਹਾਉ॥**

ਹੇ ਪ੍ਰਭੂ ! ਜੋ ਤੇਰੀ ਸ਼ਰਨ ਵਿਚ ਪਿਆ ਹੈ ਉਸ ਨੂੰ ਕੋਈ ਡਰ ਨਹੀਂ ਵਿਆਪਦਾ।

ਜੋ ਆਪ ਜੀ ਨੂੰ ਭਾਉਂਦਾ ਹੈ ਉਹ ਗੁਰਮੁਖ ਓਹੀ ਕਰਣਾ=ਕਰਤੱਬ ਕਰਦਾ ਹੈ ॥੧॥

**ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ ॥੨॥**

ਜੋ ਹਰਖ ਸ਼ੋਕ ਵਿਚ ਹੈ ਉਹ ਜੰਮਦਾ ਮਰਦਾ ਰਹਿੰਦਾ ਹੈ। ਅਤੇ ਜੋ ਪ੍ਰਭੂ ਦਾ ਭਾਣਾ ਮੰਨਦਾ ਹੈ, ਵਾ :–ਜੋ ਪ੍ਰਭੂ ਨੂੰ ਭਾ ਗਿਆ ਹੈ ਉਸ ਨੇ ਸੁਖ ਪਾਇਆ ਹੈ ॥੨॥

**ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥**
**ਸੇ ਸੀਤਲ ਜਿਨ ਸਤਿਗੁਰੁ ਪਾਇਆ ॥੩॥**

ਤ੍ਰਿਸ਼ਨਾ ਅਗਨੀ ਦਾ ਸਮੁੰਦਰ ਜੋ ਸੰਸਾਰ ਹੈ ਇਸ ਵਿਚ ਜੀਵਾਂ ਨੂੰ ਮਾਇਆ ਮਹਾ=ਬੜੀ ਵਿਆਪ ਰਹੀ ਹੈ। ਪਰ ਜਿਨ੍ਹਾਂ ਨੇ ਸਤਿਗੁਰਾਂ ਦਾ ਉਪਦੇਸ਼ ਪਾਇਆ ਹੈ ਉਹ ਸੀਤਲ ਹੋਏ ਹਨ ॥੩॥

**ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ ਕਿਆ ਜੰਤ ਵਿਚਾਰਾ ॥੪॥੬੩॥੧੩੨॥**

ਰਖਣ ਵਾਲਾ ਪ੍ਰਭੂ ਆਪ ਹੀ ਰਖ ਲੈਂਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਉਸ ਤੋਂ ਬਿਨਾਂ ਇਹ ਜੀਵ ਵਿਚਾਰਾ ਕੀ ਕਰ ਸਕਦਾ ਹੈ ॥੪॥੬੩॥੧੩੨॥

**ਗਉੜੀ ਮਹਲਾ ੫ ॥**

**ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥**

ਹੇ ਪ੍ਰਭੂ ! ਆਪ ਜੀ ਦੀ ਕਿਰਪਾ ਨਾਲ ਹੀ ਨਾਮ ਜਪਿਆ ਜਾਂਦਾ ਹੈ।

ਆਪ ਜੀ ਦੀ ਕਿਰਪਾ ਨਾਲ ਹੀ ਪ੍ਰਲੋਕ ਦਰਗਾਹ ਵਿਚ ਥਾਂ ਮਿਲਦੀ ਹੈ ॥ ੧ ॥

**ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥ ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ਰਹਾਉ॥**

ਹੇ ਪਾਰਬ੍ਰਹਮ ! ਆਪ ਜੀ ਤੋਂ ਬਿਨਾਂ ਹੋਰ ਕੋਈ ਕੁਝ ਕਰਨ ਜੋਗਾ ਨਹੀਂ ਹੈ।

ਆਪ ਜੀ ਦੀ ਕਿਰਪਾ ਨਾਲ ਹੀ ਹਮੇਸ਼ਾਂ ਸੁਖ ਪ੍ਰਾਪਤ ਹੁੰਦਾ ਹੈ ॥੧॥

**ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥੨॥**

ਤੁਸੀਂ ਮਨ ਵਿਚ ਵਸ ਜਾਓ ਤਾਂ ਫਿਰ ਕੋਈ ਦੁਖ ਨਹੀਂ ਲਗਦਾ।

ਆਪ ਜੀ ਦੀ ਕਿਰਪਾ ਨਾਲ ਹੀ ਭਰਮ ਅਤੇ ਜਮਾਂ ਦਾ ਭਉ×ਭਾਗੈ=ਡਰ ਦੌੜ ਜਾਂਦਾ ਹੈ ॥੨॥

**ਪਾਰਬ੍ਰਹਮ ਅਪਰੰਪਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥**

ਹੇ ਪਾਰਬ੍ਰਹਮ ! ਆਪ ਅਪਰੰਪਰ—ਸੰਸਾਰ ਤੋਂ ਪਰਾ ਰੂਪ ਹੋ, ਤੇ ਸਭ ਦੇ ਸੁਆਮੀ ਹੋ । ਫਿਰ ਆਪ ਸਾਰਿਆਂ ਸਰੀਰਾਂ ਦੇ ਅੰਦਰ ਦੀ ਗੱਲ ਜਾਨਣ ਵਾਲੇ ਹੋ ॥੩॥

**ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥**
**ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਆਪਣੇ ਸਤਿਗੁਰਾਂ ਪਾਸ ਬੇਨਤੀ ਕਰਦਾ ਹਾਂ । ਤੁਸੀਂ ਭੀ ਕਰੋ ਕਿ ਹੇ ਗੁਰੋ ਮੈਨੂੰ ਨਾਮ ਰੂਪੀ ਸਚੀ ਰਾਸਿ—ਪੂੰਜੀ ਮਿਲੇ ॥੪॥੬੪॥੧੩੩॥

**ਗਉੜੀ ਮਹਲਾ ੫ ॥**

**ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥੧॥**

ਜਿਵੇਂ ਕਣ—ਅੰਨ ਤੋਂ ਬਿਨਾਂ ਤੁਖਾ—ਤੋਹ (ਛਿਲੜ) ਥੋਥਰ—ਖਾਲੀ ਹੁੰਦੇ ਹਨ । ਏਸੇ ਤਰ੍ਹਾਂ ਜੋ ਪੁਰਸ਼ ਨਾਮ ਸਿਮਰਨ ਤੋਂ ਬਿਨਾਂ ਹਨ ਉਨ੍ਹਾਂ ਦੇ ਮੂੰਹ ਸੂਨੇ—ਸੁੰਞੇ ਭਾਵ ਖਾਲੀ ਹਨ ॥੧॥

**ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥**
**ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ਰਹਾਉ॥**

ਹੇ ਪ੍ਰਾਣੀ ! ਨਿਤਾਪ੍ਰਤੀ ਹਰਿ ਹਰਿ ਨਾਮ ਨੂੰ ਜਪਣਾ ਕਰੋ ।
ਨਾਮ ਸਿਮਰਨ ਤੋਂ ਬਿਨਾਂ ਬਿ+ਗਾਨੀ=ਦਵੈਤ ਦੇ ਗਾਇਣ ਕਰਨ ਵਾਲੀ ਦੇਹ ਨੂੰ ਧ੍ਰਿਕਾਰ ਹੈ ।
ਵਾ :—ਬਿਗਾਨੀ=ਬੇਗਿਆਤ ਅਰਥਾਤ ਅਗਿਆਨੀ ਪੁਰਸ਼ ਦੀ ਦੇਹ ਨੂੰ ਧ੍ਰਿਕਾਰ ਹੈ ॥੧॥ਰਹਾਉ॥

**ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥੨॥**

ਨਾਮ ਸਿਮਰਨ ਤੋਂ ਬਿਨਾਂ ਮੂੰਹ ਸਰੇਸ਼ਟ ਭਾਗਾਂ ਵਾਲਾ ਨਹੀਂ ਹੋ ਸਕਦਾ ।
ਵਾ :—ਇਹ ਜੀਵ ਮੁਖ ਭਾਗਾਂ ਵਾਲਾ ਨਹੀਂ ਹੋ ਸਕਦਾ ।
ਜੈਸੇ ਭਰਤ=ਪਤੀ ਤੋਂ ਬਿਨਾਂ ਇਸਤ੍ਰੀ ਨੂੰ ਸੁਹਾਗ ਕਿਵੇਂ ਪ੍ਰਾਪਤ ਹੋ ਸਕਦਾ ਹੈ ? ॥੨॥

**ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾਕੀ ਆਸ ਨ ਪੂਜੈ ਕਾਇ ॥੩॥**

ਜੋ ਪੁਰਸ਼ ਨਾਮ ਨੂੰ ਭੁਲਾ ਕੇ ਅਨ×ਸੁਆਇ—ਹੋਰਨਾਂ ਸੁਆਦਾਂ ਵਿਚ ਲਗੇ ਹਨ,
ਵਾ :—ਹੋਰਨਾਂ ਪ੍ਰਯੋਜਨਾਂ ਵਿਚ ਲਗੇ ਹਨ । ਉਨ੍ਹਾਂ ਦੀ ਕੋਈ ਭੀ ਆਸਾ ਪੂਰਨ ਨਹੀਂ ਹੁੰਦੀ ॥੩॥

**ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨ ਰਾਤਿ** ॥੪॥੬੫॥੧੩੪

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ਆਪਣੀ ਕਿਰਪਾ ਕਰਕੇ ਇਹ ਦਾਤ ਦੇਣੀ ਕਰੋ । ਕਿ ਦਿਨ ਰਾਤੀ ਆਪ ਜੀ ਦਾ ਨਾਮ ਜਪਦਾ ਰਹਾਂ ॥੪॥੬੫॥੧੩੪॥

## ਗਉੜੀ ਮਹਲਾ ੫ ॥ (ਪੰਨਾ ੧੯੩)

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ—

**ਤੂੰ ਸਮਰਥੁ ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥**

ਹੇ ਪ੍ਰਭੂ ! ਤੂੰ ਸਰਬ ਕਲਾ ਸਮਰਥ ਹੈਂ, ਤੂੰਹੀ ਮੇਰਾ ਸੁਆਮੀ ਹੈਂ। ਸਭ ਕੁਝ ਆਪ ਜੀ ਤੋਂ ਹੋਇਆ ਹੈ, ਅਤੇ ਤੂੰਹੀ ਸਭ ਦੇ ਅੰਦਰ ਦੀ ਜਾਨਣੇ ਨੂੰ ਅੰਤਰਜਾਮੀ ਹੈਂ ॥੧॥

**ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ਰਹਾਉ॥**

ਹੇ ਪੂਰਨ ਪਾਰਬ੍ਰਹਮ ! ਤੂੰਹੀ ਸੇਵਕ ਜਨਾਂ ਦੀ ਓਟ—ਆਸਰਾ ਰੂਪ ਹੈਂ।

ਵਾ :—ਹੇ ਪਾਰਬ੍ਰਹਮ ਤੂੰਹੀ ਸੇਵਕ ਜਨਾਂ ਦੀ ਪੂਰਨ ਓਟ ਹੈਂ।

ਆਪ ਜੀ ਦੀ ਸ਼ਰਨ ਵਿਚ ਪੈ ਕੇ ਕਰੋੜਾਂ ਜਨ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ ॥੧॥

**ਜੇਤੇ ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥੨॥**

ਜਿੰਨੇ ਭੀ ਜੀਵ ਹਨ, ਉਤਨੇ ਸਾਰੇ ਆਪ ਜੀ ਦੇ ਹੀ ਸਾਜੇ ਹੋਏ ਹਨ।

ਤੁਹਾਡੀ ਕਿਰਪਾ ਨਾਲ ਘਨੇਰੇ=ਬਹੁਤੇ ਸੁਖ ਪ੍ਰਾਪਤ ਹੁੰਦੇ ਹਨ ॥੨॥

**ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥**

ਸੰਸਾਰ ਵਿਚ ਜੋ ਕੁਝ ਭੀ ਵਰਤ ਰਿਹਾ ਹੈ ਉਹ ਸਭ ਕੁਝ ਆਪ ਜੀ ਦੇ ਭਾਣੇ ਅੰਦਰ ਹੀ ਹੈ।

ਜੋ ਆਪ ਜੀ ਦੇ ਹੁਕਮ ਨੂੰ ਬੁਝਦਾ ਹੈ ਉਹ ਆਪ ਜੀ ਦੇ ਸਚ ਸਰੂਪ ਵਿਚ ਸਮਾ ਜਾਂਦਾ ਹੈ ॥੩॥

**ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ** ॥੪॥੬੬॥੧੩੫॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ਕਿਰਪਾ ਕਰਕੇ ਮੈਨੂੰ ਇਹ ਦਾਨ ਦੇਣਾ ਕਰੋ।

ਕਿ ਸੁਖਾਂ ਦਾ ਨਿਧਾਨੁ=ਖਜ਼ਾਨਾ, ਵਾ :—ਨਿਧੀਆਂ ਦਾ ਖਜ਼ਾਨਾ ਜੋ ਨਾਮ ਹੈ ਉਸੇ ਨੂੰ ਮੈਂ ਸਿਮਰਦਾ ਰਹਾਂ ॥੪॥੬੬॥੧੩੫॥

## ਗਉੜੀ ਮਹਲਾ ੫ ॥

ਇਸ ਸ਼ਬਦ ਦੁਆਰਾ ਸੰਤਾਂ ਦੀ ਮਹਿਮਾ ਕਥਨ ਕਰਦੇ ਹਨ—

**ਤਾਕਾ ਦਰਸੁ ਪਾਈਐ ਵਡਭਾਗੀ ॥ ਜਾਕੀ ਰਾਮ ਨਾਮਿ ਲਿਵਲਾਗੀ ॥੧॥**

ਜਿਸ ਦੀ ਰਾਮ ਨਾਮ ਸਿਮਰਨ ਵਿਚ ਲਿਵ ਲਗੀ ਹੋਈ ਹੈ।

ਉਸ ਗੁਰਮੁਖ ਦਾ ਦਰਸ਼ਨ ਵੱਡਿਆਂ ਭਾਗਾਂ ਨਾਲ ਪਾਈਦਾ ਹੈ।

**ਜਾਕੈ ਹਰਿ ਵਸਿਆ ਮਨ ਮਾਹੀ ॥ ਤਾਕਉ ਦੁਖੁ ਸੁਪਨੈ ਭੀ ਨਾਹੀ ॥੧॥ਰਹਾਉ॥**

ਜਿਸਦੇ ਮਨ ਵਿਚ ਹਰੀ ਆਪ ਜਾਕੇ ਵਸਿਆ ਹੈ। ਉਸ ਨੂੰ ਸੰਸਾਰ ਸੁਪਨੇ ਵਿਚ, ਵਾ:—ਸੁਪਨੇ—ਕਦਾਚਿਤ ਵੀ, ਵਾ:—ਰਾਤ ਨੂੰ ਸੁਤਿਆਂ ਸੁਪਨੇ ਵਿਚ ਭੀ ਦੁਖ ਨਹੀਂ ਹੁੰਦਾ ॥੧॥ਰਹਾਉ॥

**ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥੨॥**

ਸਰਬ×ਨਿਧਾਨ=ਸਾਰੇ ਖਜ਼ਾਨੇ ਪਰਮੇਸ਼ਰ ਨੇ ਆਪਣੇ ਸੇਵਕ ਵਿਚ ਰਖੇ ਹੋਏ ਹਨ। ਉਸਦੇ ਨਾਲ ਮਿਲਿਆਂ ਹੀ ਕਿਲਵਿਖ=ਪਾਪ ਤੇ ਦੁਖ ਨਵਿਰਤ ਹੋ ਜਾਂਦੇ ਹਨ।੨।

**ਜਨ ਕੀ ਮਹਿਮਾ ਕਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥**

ਸੰਤਾਂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਕਿਉਂਕਿ ਪਾਰਬ੍ਰਹਮ ਸੰਤਾਂ ਦੇ ਵਿਚ ਹੀ ਸਮਾ ਰਿਹਾ ਹੈ।੩।

**ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥**
**ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ! ਮੇਰੀ ਬੇਨਤੀ ਸੁਣੋ ਆਪ ਕਿਰਪਾ ਕਰਕੇ ਆਪਣੇ ਦਾਸ ਦੀ ਭਾਵ ਸੰਤ ਦੀ ਚਰਨ ਧੂੜੀ ਮੈਂ ਸੇਵਕ ਨੂੰ ਦੇਣਾ ਕਰੋ।੪।੬੭।੧੩੬।

**ਗਉੜੀ ਮਹਲਾ ੫ ॥**

**ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ ਵਸੈ ਮਨਿ ਆਇ ।੧।**

ਹੇ ਭਾਈ! ਹਰੀ ਦਾ ਸਿਮਰਨ ਕਰਦਿਆਂ ਤੇਰੀ ਅਵਿੱਦਿਆ ਰੂਪ ਬਲਾ ਦੂਰ ਹੋ ਜਾਏਗੀ। ਅਤੇ ਸਰਬ×ਕਲਿਆਣ=ਸਾਰੇ ਸੁਖ ਤੇਰੇ ਮਨ ਵਿਚ ਆ ਵਸਣਗੇ।੧।

**ਭਜੁ ਮਨ ਮੇਰੇ ਏਕੋ ਨਾਮ ॥ ਜੀਅ ਤੇਰੇ ਕੈ ਆਵੈ ਕਾਮ ॥੧॥ਰਹਾਉ॥**

ਹੇ ਮੇਰੇ ਮਨ! ਤੂੰ ਇਕ ਨਾਮ ਨੂੰ ਜਪਣਾ ਕਰ। ਏਹੋ ਤੇਰੇ ਜੀਅ ਦੇ ਕੰਮ ਆਵੇਗਾ।੧।ਰਹਾਉ।

**ਰੈਣਿ ਦਿਨਸੁ ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ ਨਿਰਮਲ ਮੰਤਾ ॥੨॥**

ਪੂਰਿਆਂ ਗੁਰਾਂ ਦਾ ਨਿਰਮਲ ਮੰਤ੍ਰ ਲੈਕੇ ਰਾਤ ਦਿਨ ਉਸ ਬਿਅੰਤ ਵਾਹਿਗੁਰੂ ਦੇ ਗੁਣ ਗਾਉਣਾ ਕਰ।

**ਛੋਡਿ ਉਪਾਵ ਏਕ ਟੇਕ ਰਾਖੁ ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥**

ਹੋਰ ਸਾਰੇ ਉਪਾਵ ਛਡਕੇ ਇਕ ਪ੍ਰਭੂ ਭੀ ਓਟ ਰਖਣਾ ਕਰ। ਅਤੇ ਦੁਨਿਆਵੀ ਪਦਾਰਥਾਂ ਵਿਚੋਂ ਮਹਾਂ ਪਦਾਰਥ ਜੋ ਨਾਮ ਅੰਮ੍ਰਿਤ ਰਸ ਹੈ ਉਸਨੂੰ ਚੱਖਣਾ ਕਰ।੩।

**ਬਿਖਮ ਸਾਗਰੁ ਤੇਈ ਜਨ ਤਰੇ ॥ ਨਾਨਕ ਜਾ ਕਉ ਨਦਰਿ ਕਰੇ** ।੪॥੬੮॥੧੩੭।

ਗੁਰੂ ਜੀ ਕਥਨ ਕਰਦੇ ਹਨ, ਉਹ ਪੁਰਸ਼ ਇਸ ਬਿਖਮ=ਕਠਨ ਸੰਸਾਰ ਸਮੁੰਦਰ ਤੋਂ ਤਰੇ ਹਨ। ਜਿਨ੍ਹਾਂ ਉਤੇ ਪਰਮੇਸ਼ਰ ਮੇਹਰ ਦੀ ਨਜ਼ਰ ਕਰਦਾ ਹੈ।੪।੬੮।੧੩੭।

## ਗਉੜੀ ਮਹਲਾ ੫ ॥

**ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥**

ਜਿਸ ਨੇ ਪੂਰਿਆਂ ਸਤਿਗੁਰਾਂ ਨਾਲ ਮਿਲਕੇ, ਹਿਰਦੇ ਵਿਚ ਪ੍ਰਭੂ ਦੇ ਚਰਨ ਕਵਲ ਧਾਰੇ ਹਨ ਉਸਨੂੰ ਗੁਰਾਂ ਨੇ ਸੰਸਾਰ ਸਮੁੰਦਰ ਤੋਂ ਨਿਸਤਾਰੇ=ਤਾਰ ਦਿੱਤਾ ਹੈ।੧।

**ਗੋਬਿੰਦ ਗੁਣ ਗਾਵਹੁ ਮੇਰੇ ਭਾਈ ॥ ਮਿਲਿ ਸਾਧੂ ਹਰਿਨਾਮੁ ਧਿਆਈ।੧।ਰਹਾਉ।**

ਹੇ ਮੇਰੇ ਭਾਈ ! ਗੋਬਿੰਦ ਦੇ ਗੁਣ ਗਾਵਣਾ ਕਰੋ।

ਅਤੇ ਸੰਤਾਂ ਨਾਲ ਮਿਲਕੇ ਹਰੀ ਨਾਮ ਨੂੰ ਧਿਆਉਣਾ ਕਰੋ।੧।ਰਹਾਉ।

**ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥੨॥**

ਉਸਦੀ ਦੁਰਲਭ ਮਨੁੱਖਾ ਦੇਹ ਪ੍ਰਮਾਣੀਕ ਭਾਵ ਸਫਲ ਹੋਈ ਹੈ।

ਜਿਸਨੇ ਸਤਿਗੁਰਾਂ ਪਾਸੋਂ ਨਾਮ ਰੂਪੀ ਨੀਸਾਨੁ=ਪਰਵਾਨਾ ਪਾਇਆ ਹੈ।੨।

**ਹਰਿ ਸਿਮਰਤ ਪੂਰਨ ਪਦੁ ਪਾਇਆ ॥ ਸਾਧ ਸੰਗਿ ਭੈ ਭਰਮ ਮਿਟਾਇਆ।੩।**

ਹਰੀ ਦਾ ਸਿਮਰਨ ਕਰਦਿਆਂ ਹੀ ਪੂਰਨ ਪਦ ਪਾ ਲਿਆ ਹੈ।

ਅਤੇ ਸੰਤਾਂ ਦੀ ਸਤਸੰਗਤਿ ਵਿਚ ਬੈਠਕੇ ਭੈ=ਡਰ ਤੇ ਭਰਮ ਮਿਟਾ ਦਿੱਤਾ ਹੈ ॥੩॥

**ਜਤ ਕਤ ਦੇਖਉ ਤਤ ਰਹਿਆ ਸਮਾਇ ॥**
**ਨਾਨਕ ਦਾਸ ਹਰਿ ਕੀ ਸਰਣਾਇ ॥੪॥੬੯॥੧੩੮॥**

ਜਤ ਕਤ=ਜਿਥੇ ਜਿਥੇ ਵੇਖਦੇ ਹਾਂ ਓਥੇ ਹੀ ਹਰੀ ਸਮਾ ਰਿਹਾ ਹੈ।

ਗੁਰੂ ਜੀ ਕਥਨ ਕਰਦੇ ਹਨ–ਮੈਂ ਦਾਸ ਨੇ ਹਰੀ ਦੀ ਸ਼ਰਨ ਵਿਚ ਆਉਣਾ ਕੀਤਾ ਹੈ।੪।੬੯।੧੩੮।

## ਗਉੜੀ ਮਹਲਾ ੫ ॥

**ਗੁਰ ਜੀ ਕੇ ਦਰਸਨ ਕਉ ਬਲਿਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ।੧**

ਮੈਂ ਗੁਰੂ ਜੀ ਦੇ ਦਰਸ਼ਨਾਂ ਤੋਂ ਬਲਿਹਾਰ ਜਾਂਦਾ ਹਾਂ।

ਅਤੇ ਸਤਿਗੁਰਾਂ ਦਾ ਦਿੱਤਾ ਹੋਇਆ ਨਾਮ ਜਪ ਜਪਕੇ ਜਿਊਂਦਾ ਹਾਂ ॥੧॥

**ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ।੧।ਰਹਾਉ।**

ਹੇ ਪੂਰਨ ਪਾਰਬ੍ਰਹਮ ਸਾਰਿਆਂ ਤੋਂ ਗੁਰ=ਵੱਡੇ ਦੇਵ=ਪ੍ਰਕਾਸ਼ ਰੂਪ। ਮੇਰੇ ਤੇ ਕਿਰਪਾ ਕਰੋ ਤਾਂਕਿ ਮੈਂ ਆਪ ਜੀ ਦੀ ਸੇਵਾ ਵਿਚ ਭਾਵ ਭਗਤੀ ਵਿਚ ਲੱਗਾ ਰਹਾਂ ॥੧॥ਰਹਾਉ॥

**ਚਰਨ ਕਮਲ ਹਿਰਦੈ ਉਰ ਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥**

ਗੁਰਾਂ ਦੇ ਚਰਨ ਕਵਲਾਂ ਨੂੰ ਹਿਰਦੇ ਦੇ ਉਰ=ਵਿਚ ਧਾਰੀ ਰਖਾਂ।

ਕਿਉਂਕਿ ਮੇਰੇ ਮਨ, ਤਨ, ਧਨ ਅਤੇ ਪ੍ਰਾਣਾਂ ਦਾ ਅਧਾਰੀ—ਆਸਰਾ ਗੁਰੂ ਹੀ ਹਨ ॥੨॥

**ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥**

ਅੰਨਵੇਂ ਤੁਕਾਂ ਵਲ ਖਿਆਲ ਰਖਣਾ:-ਜੋ ਪੁਰਸ਼ ਪਾਰਬ੍ਰਹਮ ਰੂਪ ਗੁਰਾਂ ਨੂੰ ਆਪਣੇ ਨੇੜੇ ਕਰਕੇ ਜਾਣਦਾ ਹੈ। ਉਸਦਾ ਪ੍ਰਮਾਣੀਕ ਮਨੁਖਾ ਜਨਮ ਸਫਲ ਹੁੰਦਾ ਹੈ।

ਅਥਵਾ:-ਜੋ ਪੁਰਸ਼ ਗੁਰਾਂ ਦੁਆਰੇ ਪਾਰਬ੍ਰਹਮ ਨੂੰ ਆਪਣੇ ਨੇੜੇ ਕਰਕੇ ਜਾਣਦਾ ਹੈ, ਉਸਦਾ ਮਨੁਖਾ ਜਨਮ ਪਰਵਾਣੁ=ਨਿਸਚੇ ਕਰਕੇ ਸਫਲ ਹੁੰਦਾ ਹੈ ॥੩॥

**ਸੰਤ ਧੂਰਿ ਪਾਈਐ ਵਡਭਾਗੀ ॥**

**ਨਾਨਕ ਗੁਰ ਭੇਟਤ ਹਰਿ ਸਿਉ ਲਿਵਲਾਗੀ ॥੪॥੭੦॥੧੩੯॥**

ਸੰਤਾਂ ਦੀ ਚਰਨ ਧੂੜੀ ਵਡਿਆਂ ਭਾਗਾਂ ਨਾਲ ਪਰਾਪਤ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ ਜਿਸਨੂੰ ਗੁਰੂ ਮਿਲੇ ਹਨ ਉਨ੍ਹਾਂ ਦੀ ਹਰੀ ਨਾਲ ਲਿਵ ਲੱਗ ਗਈ ਹੈ।੪।੭੦।੧੩੯।

**ਗਉੜੀ ਮਹਲਾ ੫ ॥** **(ਪੰਨਾ ੧੯੪)**

**ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥**

ਜੋ ਪੁਰਸ਼ ਲੁਕ ਕੇ ਦੁਹ+ਕਰਮ=ਖੋਟੇ ਕਰਮ ਭਾਵ ਬੁਰੇ ਕਰਮ ਕਰਦਾ ਹੈ, ਤੇ ਬਾਹਰ ਲੋਕ ਦਿਖਾਵੇ ਨੂੰ ਹੋਰ ਕਰਮ ਭਾਵ ਸ਼ੁਭ ਕਰਮ ਕਰਦਾ ਹੈ। ਉਹ ਪੁਰਸ਼ ਰਾਮ ਦੀ ਦਰਗਾਹ ਵਿਚ ਚੋਰ ਵਾਂਗੂੰ ਬੱਧਾ ਜਾਂਦਾ ਹੈ।੧।

**ਰਾਮੁ ਰਮੈ ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ ਏਕੁ ਸਮਾਣਾ॥੧॥ਰਹਾਉ॥**

ਜੋ ਪੁਰਸ਼ ਰਾਮ ਨੂੰ ਰਮੈ=ਉਚਾਰਦਾ ਹੈ, ਵਾ:-ਰਾਮ ਨੂੰ ਸਾਰੇ ਰਮਿਆ ਜਾਣਦਾ ਹੈ, ਸੋਈ ਰਾਮਾਣਾ=ਓਹੀ ਰਾਮ ਦਾ ਭਗਤ ਹੈ। ਕਿਉਂਕਿ ਉਸਦੇ ਨਿਸਚੇ ਵਿਚ ਇਹ ਆ ਚੁਕਾ ਹੈ। ਕਿ-ਜਲਾਂ ਵਿਚ, ਥਲਾਂ ਵਿਚ, ਮਹੀ=ਪ੍ਰਿਥਵੀ ਅਲਿ=ਅਕਾਸ਼ ਵਿਚ ਇਕ ਪ੍ਰਭੂ ਹੀ ਸਮਾ ਰਿਹਾ ਹੈ।

**ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮਪੁਰਿ ਬਾਧਾ ਚੋਟਾ ਖਾਵੈ ॥੨॥**

ਜਿਸਦੇ ਅੰਦਰ ਵਿਸ਼ਿਆਂ ਰੂਪ ਜ਼ਹਿਰ ਹੈ, ਅਤੇ ਮੂੰਹੋਂ ਅੰਮ੍ਰਿਤ ਰੂਪ ਮਿਠੇ ਬਚਨ ਸੁਣਾਉਂਦਾ ਹੈ ਉਹ ਜਮ ਪੁਰੀ ਵਿਚ ਬੱਧਾ ਹੋਇਆ ਚੋਟਾ ਖਾਵੈ=ਸੱਟਾਂ ਨੂੰ ਖਾਂਦਾ ਹੈ।੨।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥**

ਜੋ ਅਨੇਕਾਂ ਪੜਦਿਆਂ ਵਿਚ ਲੁਕ ਕੇ ਵਿਸ਼ੇ ਵਿਕਾਰਾਂ ਨੂੰ ਭੋਗਦਾ ਹੈ,

ਵਾ:-ਕਮਾਵੈ ਵਿਕਾਰ= ਬੁਰੇ ਕਰਮ ਕਮਾਉਂਦਾ ਹੈ।

ਉਸਦੇ ਪਾਪ ਇਕ ਖਿਨ ਵਿਚ ਸੰਸਾਰ ਅੰਦਰ ਪਰਗਟ ਹੋ ਜਾਂਦੇ ਹਨ।੩।

**ਅੰਤਰਿ ਸਾਚਿ ਨਾਮਿ ਰਸਿ ਰਾਤਾ ॥**

**ਨਾਨਕ ਤਿਸੁ ਕਿਰਪਾਲੁ ਬਿਧਾਤਾ** ॥੪॥੭੧॥੧੪੦॥

ਜਿਸਦੇ ਅੰਦਰ ਸਚ ਹੈ, ਅਤੇ ਨਾਮ ਰਸ ਵਿਚ ਰਤਾ ਰਹਿੰਦਾ ਹੈ।

ਵਾ :-ਜਿਸਦਾ ਅੰਤਰਿ=ਅੰਤਹਕਰਨ ਸਚੇ ਨਾਮੀ ਦੇ ਨਾਮ ਰਸ ਵਿਚ ਰਤਾ ਰਹਿੰਦਾ ਹੈ।

ਗੁਰੂ ਜੀ ਕਹਿੰਦੇ ਹਨ ਉਸ ਉਤੇ ਬਿਧਾਤਾ=ਫਲ ਬਰਦਾਤਾ ਪ੍ਰਮੇਸ਼ਰ ਕ੍ਰਿਪਾਲੂ ਹੁੰਦਾ ਹੈ।੪।

**ਗਉੜੀ ਮਹਲਾ ੫ ॥**

**ਰਾਮ ਰੰਗੁ ਕਦੇ ਉਤਰਿ ਨ ਜਾਇ ॥ ਗੁਰੁ ਪੂਰਾ ਜਿਸੁ ਦੇਇ ਬੁਝਾਇ ।੧।**

ਅੰਨਵੇਂ ਅੱਖਰਾਂ ਵਲ ਖਿਆਲ ਰਖਣਾ :-ਜਿਸਨੂੰ ਪੂਰੇ ਗੁਰੂ ਸਾਹਿਬ ਜੀ ਸਮਝਾ ਦੇਂਦੇ ਹਨ, ਉਸਦੇ ਮਨ ਤੋਂ ਰਾਮ ਦਾ ਰੰਗ ਕਦੇ ਭੀ ਉਤਰ ਨਹੀਂ ਜਾਂਦਾ।੧।

**ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ** ॥੧॥ਰਹਾਉ॥

ਜੋ ਹਰੀ ਨਾਮ ਦੇ ਰੰਗਿ=ਪ੍ਰੇਮ ਵਿਚ ਰੱਤਾ ਹੋਇਆ ਹੈ ਉਸ ਪੁਰਸ਼ ਦਾ ਮਨ ਸੱਚਾ ਹੈ। ਅਤੇ-ਬਿਧਾਤਾ=ਫਲ ਬਰਦਾਤੇ ਪੂਰਨ ਪੁਰਖ ਦਾ ਉਸਨੂੰ ਬ੍ਰਹਮਗਿਆਨ ਰੂਪੀ ਲਾਲ ਰੰਗ ਚੜ੍ਹਿਆ ਹੈ।

**ਸੰਤਹ ਸੰਗਿ ਬੈਸਿ ਗੁਨ ਗਾਇ ॥ ਤਾ ਕਾ ਰੰਗੁ ਨ ਉਤਰੈ ਜਾਇ ॥੨॥**

ਜੋ ਸੰਤਾਂ ਦੀ ਸੰਗਤ ਵਿਚ ਬੈਠਕੇ ਹਰੀ ਗੁਣਾਂ ਨੂੰ ਗਾਉਂਦਾ ਹੈ।

ਉਸ ਦਾ ਰੰਗ ਕਦੇ ਭੀ ਉਤਰ ਨਹੀਂ ਜਾਂਦਾ ॥੨॥

**ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥**

**ਆਨ ਰੰਗ ਫੀਕੇ ਸਭ ਮਾਇਆ ॥੩॥**

ਹਰੀ ਸਿਮਰਨ ਤੋਂ ਬਿਨਾਂ ਕਿਸੇ ਨੇ ਭੀ ਸੁਖ ਨਹੀਂ ਪਾਇਆ।

ਕਿਉਂਕਿ ਆਨ=ਹੋਰ ਜਿੰਨੇ ਭੀ ਮਾਇਆ ਦੇ ਰੰਗ=ਆਨੰਦ ਹਨ ਉਹ ਸਾਰੇ ਫਿੱਕੇ ਹਨ।

**ਗੁਰਿ ਰੰਗੇ ਸੇ ਭਏ ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ**।੪।੭੨।੧੪੧

ਜਿਨ੍ਹਾਂ ਨੂੰ ਗੁਰੂ ਨੇ ਰੰਗਿਆ ਹੈ ਉਹ ਨਿਹਾਲ=ਦੁਖਾਂ ਤੋਂ ਰਹਿਤ ਹੋਏ ਹਨ। ਗੁਰੂ ਜੀ ਕਥਨ ਕਰਦੇ ਹਨ ਗੁਰਮੁਖਾਂ ਦੀ ਸੇਵਾ ਨੂੰ ਵੇਖਕੇ ਗੁਰੂ ਸਾਹਿਬ ਜੀ ਦਿਆਲੂ ਹੋਏ ਹਨ।੪।੭੨।੧੪੧।

**ਗਉੜੀ ਮਹਲਾ ੫ ॥**

**ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥੧॥**

ਸੁਆਮੀ ਦੇ ਸਿਮਰਦਿਆਂ ਹੋਇਆਂ ਸਾਰੇ ਕਿਲਵਿਖ=ਪਾਪ ਨਾਸ ਹੋ ਗਏ ਹਨ। ਅਤੇ-ਸਿਮਰਨ ਦੀ ਕਲਾ ਕਰਕੇ ਸਹਜ ਸੂਖ=ਅਚੁਤ ਸੁਖ ਦੇ ਆਨੰਦ ਵਿਚ ਨਿਵਾਸ ਹੋਇਆ ਹੈ।

**ਰਾਮ ਜਨਾ ਕਉ ਰਾਮ ਭਰੋਸਾ ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ਰਹਾਉ॥**

ਰਾਮ ਦੇ ਸੇਵਕ ਜਨਾਂ ਨੂੰ ਰਾਮ ਦਾ ਹੀ ਭਰੋਸਾ ਹੈ। ਨਾਮ ਨੂੰ ਜਪਦਿਆਂ ਹੀ ਉਨ੍ਹਾਂ ਦਾ ਸਾਰਾ ਅੰਦੇਸਾ=ਸੰਸਾ ਮਿਟ ਗਿਆ ਹੈ ॥੧॥ਰਹਾਉ॥

**ਸਾਧ ਸੰਗਿ ਕਛੁ ਭਉ ਨ ਭਰਾਤੀ ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥**

ਅੰਨਵੇਂ ਅਖਰਾਂ ਵਲ ਖਿਆਲ ਰਖਣਾ :—ਸਤਸੰਗਤਿ ਵਿਚ ਬੈਠ ਕੇ ਦਿਨ ਰਾਤ ਗੋਪਾਲ ਦੇ ਗੁਣ ਗਾਉਣ ਕਰਕੇ ਕੁਝ ਭਉ—ਡੱਰ ਅਤੇ ਭਰਾਂਤੀ ਨਹੀਂ ਰਹਿੰਦੀ ॥੨॥

**ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟ ॥੩॥**

ਪ੍ਰਭੂ ਨੇ ਕਿਰਪਾ ਕਰਕੇ ਬੰਧਨਾਂ ਤੋਂ ਛੁਡਾ ਲਿਆ ਹੈ। ਅਤੇ ਆਪਣੇ ਚਰਣ ਕਮਲਾਂ ਦੀ ਓਟ ਦਿੱਤੀ ਹੈ ॥੩॥ ਅਥਵਾ :—ਪ੍ਰਭੂ ਨੇ ਕਿਰਪਾ ਕਰਕੇ ਜਿਨ੍ਹਾਂ ਨੂੰ ਆਪਣੇ ਚਰਨ ਕਮਲਾਂ ਦੀ ਓਟ ਦਿੱਤੀ ਹੈ ਉਨ੍ਹਾਂ ਨੂੰ ਬੰਧਨਾਂ ਤੋਂ ਛੁਡਾ ਲਿਆ ਹੈ ॥੩॥

**ਕਹੁ ਨਾਨਕ ਮਨਿ ਭਈ ਪਰਤੀਤਿ ॥**
**ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੇ ਮਨ ਵਿਚ ਪ੍ਰਤੀਤੀ ਹੋਈ ਹੈ। ਉਹ ਗੁਰਮੁਖ ਜਨ ਨਿਤਾਪ੍ਰਤੀ ਨਿਰ×ਮਲ=ਮੈਲ ਤੋਂ ਰਹਿਤ ਪਵਿਤ੍ਰ ਜਸ ਰੂਪੀ ਅੰਮ੍ਰਿਤ ਨੂੰ ਪੀਂਦੇ ਹਨ ॥੪॥੭੩॥੧੪੨॥

## ਗਉੜੀ ਮਹਲਾ ੫ ॥

**ਹਰਿ ਚਰਣੀ ਜਾਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾਕਾ ਭਾਗਾ ॥੧॥**

ਜਾਕਾ—ਜਿਸ ਦਾ ਮਨ ਹਰੀ ਦੇ ਚਰਨਾਂ ਨਾਲ ਲੱਗਾ ਹੈ। ਉਸ ਦਾ ਦੁਖ ਜਨ ਦਰਦ ਅਤੇ ਭਰਮ ਭਾਗਾ=ਭਜ ਗਿਆ ਹੈ ॥੧॥

**ਹਰਿ ਧਨ ਕੋ ਵਾਪਾਰੀ ਪੂਰਾ ॥ ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ਰਹਾਉ॥**

ਜੋ ਹਰੀ ਨਾਮ ਧਨ ਦਾ ਵਾਪਾਰੀ ਹੈ, ਉਹ ਸ਼ੁਭ ਗੁਣਾਂ ਕਰਕੇ ਪੂਰਾ ਹੈ। ਜਿਸ ਨੂੰ ਆਪ ਨਿਵਾਜੇ=ਵਡਿਆਉਂਦਾ ਹੈ ਉਹ ਕਾਮ ਆਦਿਕਾਂ ਨੂੰ ਜਿੱਤ ਕੇ ਸੂਰਾ=ਸੂਰਬੀਰ ਹੋ ਜਾਂਦਾ ਹੈ ॥੧॥

**ਜਾਕਉ ਭਏ ਕ੍ਰਿਪਾਲ ਗੁਸਾਈ ॥ ਸੇ ਜਨ ਲਾਗੇ ਗੁਰ ਕੀ ਪਾਈ ॥੨॥**

ਜਿਸ ਉਤੇ ਪਰਮੇਸ਼ਰ ਕ੍ਰਿਪਾਲੂ ਹੋਇਆ ਹੈ। ਉਹ ਪੁਰਸ਼ ਗੁਰੂ ਦੀ ਪਾਈ—ਚਰਣੀ ਲੱਗਾ ਹੈ ॥੨॥

**ਸੂਖ ਸਹਜ ਸਾਂਤਿ ਆਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੩॥**

ਉਸ ਨੂੰ ਅਚੁਤ ਸੁਖ ਦੇ ਸਹਿਤ ਸ਼ਾਂਤੀ ਆਨੰਦ ਪ੍ਰਾਪਤ ਹੋਇਆ ਹੈ।
ਜੋ ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਜਪ ਜਪਕੇ ਜਿਊਂਦਾ ਹੈ ॥੩॥

**ਨਾਮ ਰਾਸਿ ਸਾਧ ਸੰਗਿ ਖਾਟੀ ॥ ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥**

ਜਿਸ ਨੇ ਸਤਿਸੰਗ ਵਿਚੋਂ ਨਾਮ ਰੂਪੀ ਰਾਸਿ=ਪੂੰਜੀ ਖੱਟੀ ਹੈ।

ਗੁਰੂ ਜੀ ਕਥਨ ਕਰਦੇ ਹਨ–ਪ੍ਰਭੂ ਨੇ ਉਸ ਦੀ ਸਾਰੀ ਬਿਪਤਾ ਕੱਟ ਦਿੱਤੀ ਹੈ ॥੪॥੭੪॥੧੪੩॥

## ਗਉੜੀ ਮਹਲਾ ੫ ॥

**ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥੧॥**

ਹਰੀ ਨਾਮ ਸਿਮਰਦਿਆਂ ਸਾਰੇ ਕਲੇਸ਼ ਮਿਟ ਜਾਂਦੇ ਹਨ।

ਅਤੇ ਪ੍ਰਭੂ ਦੇ ਚਰਨ ਕਵਲ ਮਨ ਵਿਚ ਆ ਕੇ ਪ੍ਰਵੇਸ਼ ਕਰ ਜਾਂਦੇ ਹਨ ॥੧॥

**ਉਚਰਹੁ ਰਾਮ ਨਾਮੁ ਲਖਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ॥੧॥ਰਹਾਉ॥**

ਲੱਖਾਂ ਵੇਰੀ ਰਾਮ ਨਾਮ ਨੂੰ ਉਚਾਰਨਾ ਕਰੋ।

ਪ੍ਰਭੂ ਦੀ ਪਿਆਰੀ ਭਗਤੀ ਦੇ ਅੰਮ੍ਰਿਤ ਰਸ ਨੂੰ ਪੀਣਾ ਕਰੋ।

ਵਾ :–ਪ੍ਰਭੂ ਦੇ ਨਾਮ ਅੰਮ੍ਰਿਤ ਰਸ ਨੂੰ ਆਪ ਪੀਵੋ, ਤੇ ਹੋਰਨਾਂ ਨੂੰ ਪਿਆਰੀ=ਪਿਆਉਣਾ ਕਰੋ ॥੧॥

**ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੨॥**

ਅੰਨਵੇਂ :–ਜੋ ਪੁਰਸ਼ ਰਸ=ਪ੍ਰੇਮ ਨਾਲ ਪਰਮ ਅਨੰਦ ਸਰੂਪ ਵਾਹਿਗੁਰੂ ਦੇ ਜਪ ਨੂੰ ਜਪ ਕੇ ਜਿਉਂਦਾ ਹੈ ਉਸ ਨੂੰ ਅਚੁਤ ਸੁਖ ਦਾ ਮਹਾਂ ਅਨੰਦ ਪ੍ਰਾਪਤ ਹੋਇਆ ਹੈ ॥੨॥

**ਕਾਮ ਕ੍ਰੋਧ ਲੋਭ ਮਦ ਖੋਏ ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥੩॥**

ਉਸ ਨੇ ਕਾਮ, ਕ੍ਰੋਧ, ਲੋਭ ਤੇ ਮਦ=ਹੰਕਾਰ ਨੂੰ ਖੋਏ=ਨਾਸ ਕਰ ਦਿੱਤਾ ਹੈ,
ਅਤੇ ਸੰਤਾਂ ਦੇ ਨਾਲ ਮਿਲ ਕੇ ਸਾਰੇ ਕਿਲਬਿਖ=ਪਾਪ ਭੀ ਧੋ ਲਏ ਹਨ ॥੩॥

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**

**ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥**

ਗੁਰੂ ਜੀ ਕਥਨ ਕਰਦੇ ਹਨ–ਹੇ ਦੀਨ ਦਿਆਲ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਕੇ, ਮੈਨੂੰ ਭੀ ਸਾਧ ਰਵਾਲਾ=ਸੰਤਾਂ ਦੀ ਚਰਨ ਧੂੜੀ ਦਾ ਦਾਨ ਦੇਣਾ ਕਰੋ ॥੪॥੭੫॥੧੪੪॥

## ਗਉੜੀ ਮਹਲਾ ੫ ॥ (ਪੰਨਾ ੧੯੫)

**ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥**

ਜਿਸ ਪ੍ਰਭੂ ਦਾ ਦਿੱਤਾ ਹੋਇਆ ਤੂੰ ਪਹਿਨਦਾ ਤੇ ਖਾਂਦਾ ਹੈਂ, ਮਾਇ=ਹੇ ਭਾਈ!
ਉਸ ਨਾਲ ਆਲਸ ਕਰਨਾ ਕਿਵੇਂ ਬਣ ਸਕਦਾ ਹੈ ? ॥੧॥

**ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥
ਕਉਡੀ ਬਦਲੇ ਰਤਨੁ ਤਿਆਗਹਿ ॥੧॥ਰਹਾਉ॥**

ਹੇ ਭਾਈ ! ਤੂੰ ਆਪਣੇ ਮਾਲਕ ਪ੍ਰਭੂ ਨੂੰ ਬਿਸਾਰਿ=ਭੁਲਾ ਕੇ ਹੋਰਨਾਂ ਕੰਮਾਂ ਵਿਚ ਲੱਗਾ ਹੋਇਆ ਹੈਂ। ਕਉਡੀ=ਮਾਇਆ ਦੇ ਬਦਲੇ ਰਤਨ ਰੂਪ ਪਰਮੇਸ਼ਰ ਨੂੰ ਤਿਆਗ ਦਿੱਤਾ ਹੈ ॥੧॥

**ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥੨॥**

ਪ੍ਰਭੂ ਨੂੰ ਤਿਆਗ ਕੇ ਜੋ ਹੋਰਨਾਂ ਪਦਾਰਥਾਂ ਦੇ ਲੋਭ ਵਿਚ ਲਗ ਰਿਹਾ ਹੈਂ।
'ਭਲਾ ਏਹ ਦੱਸ' ਦਾਸਿ=ਦਾਸੀ ਮਾਇਆ ਨੂੰ ਸਲਾਮ ਕੀਤਿਆਂ ਕਤ=ਕਿਸਦੀ,
ਵਾ :-ਕੀ ਸੋਭਾ ਹੋਣੀ ਹੈ ? ।੨॥

**ਅੰਮ੍ਰਿਤਰਸੁ ਖਾਵਹਿ ਖਾਨ ਪਾਨ ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥**

ਅੰਮ੍ਰਿਤ ਵਾਂਙੂ ਮਿੱਠੇ ਤੇ ਚੰਗੇ ਚੰਗੇ ਰਸਦਾਇਕ ਪਦਾਰਥਾਂ ਨੂੰ ਖਾਂਦਾ ਹੈਂ,
ਜਿਸ ਪ੍ਰਭੂ ਨੇ ਇਹ ਖਾਣ ਪਾਣ ਆਦਿਕ ਪਦਾਰਥ ਦਿੱਤੇ ਹਨ, ਹੇ ਕੁਤਿਆ ! ਉਸ ਨੂੰ ਤੂੰ ਜਾਣਦਾ ਹੀ ਨਹੀਂ। ਅਥਵਾ-ਅੰਮ੍ਰਿਤ ਵਾਂਙੂ ਮਿੱਠੇ ਤੇ ਸੁਾਦੀਕ ਰਸੁ-ਪਦਾਰਥਾਂ ਨੂੰ ਖਾਵਹਿ×ਪਾਨ=ਖਾਂਦਾ ਪੀਂਦਾ ਹੈਂ, ਅਤੇ ਸੋਹਣੇ ਖਾਨ=ਮੰਦਰਾਂ ਵਿਚ ਨਿਵਾਸ ਕਰਦਾ ਹੈਂ। ਪਰ ਜਿਸ ਪ੍ਰਭੂ ਨੇ ਪਦਾਰਥ ਦਿੱਤੇ ਹਨ, ਹੇ ਕੁੱਤਿਆ ! ਉਸ ਨੂੰ ਤੂੰ ਜਾਣਦਾ ਹੀ ਨਹੀਂ ਹੈਂ ॥ ੩ ॥

**ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਇਸ ਤਰ੍ਹਾਂ ਬੇਨਤੀ ਕਰ ਕਿ ਹੇ ਪ੍ਰਭੂ ਅਸੀਂ ਲੂਣ ਹਰਾਮੀ ਹਾਂ, ਜੋ ਆਪ ਜੀ ਦੇ ਕੀਤੇ ਹੋਏ ਉਪਕਾਰਾਂ ਨੂੰ ਨਹੀਂ ਜਾਣਦੇ,
ਹੇ ਅੰਤਰਜਾਮੀ ਪ੍ਰਭੂ ! ਆਪ ਸਾਨੂੰ ਬਖਸ਼ ਲੈਣਾ ਕਰੋ ॥੪॥੭੬॥੧੪੫॥

**ਗਉੜੀ ਮਹਲਾ ੫ ॥**

**ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥੧॥**

ਪ੍ਰਭੂ ਦੇ ਚਰਨਾਂ ਦਾ ਮਨ ਵਿਚ ਧਿਆਨ ਕਰਨ ਨਾਲ ਹੀ,
ਸਾਰੇ ਤੀਰਥਾਂ ਦੇ ਮਜਨ=ਪਰਬਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ ।੧।

**ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥
ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ਰਹਾਉ॥**

ਹੇ ਮੇਰੇ ਭਾਈ ! ਹਰਿ ਦਿਨੁ-ਹਰ ਰੋਜ਼ ਹਰੀ ਦਾ ਸਿਮਰਨ ਕਰ ।
ਸਿਮਰਨ ਕਰਨ ਨਾਲ ਤੇਰੇ ਕ੍ਰੋੜਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਲਹਿ ਜਾਵੇਗੀ ॥੧॥ਰਹਾਉ॥

**ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨ ਬਾਂਛਤ ਸਗਲੇ ਫਲ ਪਾਈ ॥੨॥**

ਜਿਸਨੇ ਹਿਰਦੇ ਵਿਚ ਹਰੀ ਦੀ ਕਥਾ ਵਸਾਵਣਾ ਕੀਤੀ ਹੈ। ਉਸਨੇ ਮਨ ਬਾਂਛਤ=ਮਨ ਇੱਛਤ ਸਾਰਿਆਂ ਫਲਾਂ ਦੀ ਪ੍ਰਾਪਤੀ ਪਾਈ ਹੈ ॥੨॥

**ਜੀਵਨ ਮਰਣੁ ਜਨਮੁ ਪਰਵਾਨੁ ॥ ਜਾਕੈ ਰਿਦੈ ਵਸੈ ਭਗਵਾਨੁ ॥੩॥**

ਉਸਦਾ ਜਿਊਣਾ, ਮਰਨਾ, ਤੇ ਮਨੁਖਾ ਜਨਮ ਪ੍ਰਮਾਣੀਕ ਹੈ। ਜਿਸਦੇ ਹਿਰਦੇ ਵਿਚ ਭਗਵਾਨ=ਖਟ ਭਗਾਂ ਸਪੰਨ ਪਰਮਾਤਮਾ ਆਪ ਵੱਸਦਾ ਹੈ ॥੩॥

**ਕਹੁ ਨਾਨਕ ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ ॥੪॥੭੭॥੧੪੬॥**

ਗੁਰੂ ਜੀ ਕਥਨ ਕਰਦੇ ਹਨ-ਉਹ ਪੁਰਸ਼ ਸ਼ੁਭ ਗੁਣਾਂ ਕਰਕੇ ਪੂਰੇ ਹਨ, ਜਿਨ੍ਹਾਂ ਨੂੰ ਸੰਤਾਂ ਦੀ ਚਰਣ ਧੂੜੀ ਪਰਾਪਤ ਹੋਈ ਹੈ ॥੪॥੭੭॥੧੪੬॥

**ਗਉੜੀ ਮਹਲਾ ੫ ॥**

**ਖਾਦਾ ਪੈਨਦਾ ਮੂਕਰਿ ਪਾਇ ॥ ਤਿਸਨੋ ਜੋਹਹਿ ਦੂਤ ਧਰਮਰਾਇ ॥੧॥**

ਜੋ ਪੁਰਸ਼ ਚੰਗੇ ਪਦਾਰਥ ਖਾਂਦਾ, ਤੇ ਸੋਹਣੇ ਕਪੜੇ ਪਹਿਨਦਾ ਹੋਇਆ ਭੀ ਵਾਹਿਗੁਰੂ ਤੋਂ ਮੁੱਕਰ ਪੈਂਦਾ ਹੈ। ਉਸ ਨੂੰ ਧਰਮਰਾਜਾ ਦੇ ਦੂਤ ਜੋਹਹਿ=ਦੇਖਦੇ ਹਨ ॥੧॥

**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**

ਜਿਸ ਪਰਮੇਸ਼ਰ ਨੇ ਜੀਅ ਤੇ ਪਿੰਡੁ=ਸਰੀਰ ਦਿੱਤਾ ਹੈ, ਉਸ ਤੋਂ ਜੋ ਬੇਮੁਖ ਪੁਰਸ਼ ਹੈ।

**ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ॥**

ਉਹ ਪੁਰਸ਼ ਕ੍ਰੋੜਾਂ ਹੀ ਜਨਮ ਬਹੁਤ ਜੂਨੀਆਂ ਵਿਚ ਭਰਮਹਿ=ਭਟਕਦਾ ਫਿਰਦਾ ਹੈ ॥੧॥ਰਹਾਉ॥

**ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥**

ਸਾਕਤ=ਦੁਸ਼ਟ ਪੁਰਸ਼ ਦੀ ਅਜੇਹੀ ਰੀਤੀ ਹੈ, ਜੋ ਕੁਝ ਭੀ ਕਰਦਾ ਹੈ ਸਾਰਾ ਬਿਪਰੀਤਿ=ਉਲਟਾ ਭਾਵ ਪੁੱਠਾ ਕੰਮ ਹੀ ਕਰਦਾ ਹੈ ॥੨॥

**ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥**

ਜਿਸ ਪਰਮੇਸ਼ਰ ਨੇ ਜੀਅ, ਪ੍ਰਾਣ ਅਤੇ ਮਨ ਤਨ ਨੂੰ ਮਰਯਾਦਾ ਵਿਚ ਰਖਿਆ ਹੋਇਆ ਹੈ। ਉਸ ਸੁਆਮੀ ਨੂੰ ਇਸ ਨੇ ਮਨ ਵਿਚੋਂ ਬਿਸਾਰਿਆ=ਭੁਲਾ ਦਿੱਤਾ ਹੈ ॥੩॥

**ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥**

ਮਨਮੁਖਾਂ ਨੇ ਇਤਨੇ ਵਿਕਾਰ ਕੀਤੇ ਹਨ, ਜੋ ਬਹੁਤ ਸਾਰੇ ਕਾਗਜ਼ ਲੈ ਕੇ ਚਿਤਰ ਗੁਪਤਾ ਨੇ ਲਿਖਣਾ ਕੀਤੇ ਹਨ ਫਿਰ ਵੀ ਵਿਕਾਰ ਵਧ ਗਏ ਹਨ। ਗੁਰੂ ਜੀ ਕਥਨ ਕਰਦੇ ਹਨ-ਹੇ ਸੁਖਾਂ ਦੇ ਸਮੁੰਦਰ ਪ੍ਰਭੂ ! ਤੂੰਹੀ ਕਿਰਪਾ ਕਰਕੇ ਇਨ੍ਹਾਂ ਜੀਵਾਂ ਨੂੰ ਤਾਰ ਲੈ ॥੪॥

**ਪਾਰਬ੍ਰਹਮ ਤੇਰੀ ਸਰਣਾਇ ॥**

**ਬੰਧਨ ਕਾਟਿ ਤਰੇ ਹਰਿ ਨਾਇ ॥੧॥ਰਹਾਉ ਦੂਜਾ॥੭੮॥੧੪੭॥**

ਹੇ ਪਾਰਬ੍ਰਹਮ ! ਜੋ ਪੁਰਸ਼ ਆਪ ਜੀ ਦੀ ਸ਼ਰਨ ਵਿੱਚ ਆਏ ਹਨ।
ਉਹ ਹਰੀ ਨਾਮ ਨੂੰ ਜਪਕੇ ਬੰਧਨਾਂ ਨੂੰ ਕੱਟਕੇ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ ॥੭੮॥੧੪੭॥

**ਗਉੜੀ ਮਹਲਾ ੫ ॥**

**ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥**

ਜੇ ਕਿਸੇ ਨੇ ਆਪਣੇ ਲੋਭ ਕਰਕੇ ਵੀ ਗੁਰੂ ਸਾਹਿਬਾਂ ਨੂੰ, ਵਾ :-ਪਰਮੇਸ਼ਰ ਨੂੰ ਮਿਤ੍ਰ ਬਨਾਣਾ ਕੀਤਾ ਹੈ। ਤਾਂ ਗੁਰੂ ਸਾਹਿਬਾਂ ਨੇ, ਵਾ :-ਪਰਮੇਸ਼ਰ ਨੇ ਉਸਦੇ ਸਾਰੇ ਮਨੋਰਥ ਪੂਰੇ ਕਰਕੇ ਅੰਤ ਨੂੰ ਮੁਕਤੀ ਪਦ ਝੂੰਗੇ ਵਿੱਚ ਦੇ ਦਿੱਤਾ ਹੈ ॥੧॥

**ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥੧॥ਰਹਾਉ॥**

ਹੇ ਭਾਈ ! ਅਜੇਹਾ ਮਿਤ੍ਰ ਸਭ ਕੋਈ ਬਣਾਓ। ਜਿਸਦੇ ਪਾਸੋਂ ਬਿਰਥਾ=ਖਾਲੀ ਕੋਈ ਭੀ ਨਹੀਂ ਹੁੰਦਾ ॥੧॥ਰਹਾਉ॥

**ਅਪੁਨੈ ਸੁਆਇ ਰਿਦੈ ਲੈ ਧਾਰਿਆ॥ਦੂਖ ਦਰਦ ਰੋਗ ਸਗਲ ਬਿਦਾਰਿਆ॥੨॥**

ਜਿਸਨੇ ਆਪਣੇ ਸੁਆਇ=ਸ੍ਵਾਰਥ (ਪ੍ਰਯੋਜਨ) ਨੂੰ ਪੂਰਾ ਕਰਨ ਵਾਸਤੇ ਭੀ ਪ੍ਰਭੂ ਨੂੰ ਹਿਰਦੇ ਵਿਚ ਧਾਰ ਲਿਆ ਹੈ। ਪ੍ਰਭੂ ਨੇ ਉਸਦੇ ਸਾਰੇ ਦੁੱਖਾਂ, ਦਰਦਾਂ, ਤੇ ਰੋਗਾਂ ਨੂੰ ਬਿਦਾਰਿਆ=ਨਾਸ ਕਰ ਦਿੱਤਾ ਹੈ ॥੨॥

**ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥**

ਜਿਸਦੀ ਰਸਨਾ=ਜੀਭ ਰਾਮ ਨਾਮ ਦੇ ਬੋਲਣ ਵਿਚ ਗੀਧੀ=ਤਦਾਕਾਰ ਹੋਈ ਹੈ।
ਉਸਦੇ ਸਾਰੇ ਕੰਮ ਪੂਰੇ ਹੋ ਗਏ ਹਨ ।੩।

**ਅਨਿਕ ਬਾਰ ਨਾਨਕ ਬਲਿਹਾਰਾ ॥**

**ਸਫਲ ਦਰਸਨੁ ਗੋਬਿੰਦੁ ਹਮਾਰਾ ॥੪॥੭੯॥੧੪੮॥**

ਗੁਰੂ ਜੀ ਕਥਨ ਕਰਦੇ ਹਨ ਮੈਂ ਅਨੇਕਾਂ ਵਾਰੀ ਉਸਤੋਂ ਬਲਿਹਾਰ ਜਾਂਦਾ ਹਾਂ।
ਜਿਸ ਅਸਾਡੇ ਗੋਬਿੰਦ ਦਾ ਦਰਸ਼ਨ ਸਫਲ=ਸਹਿਤ ਫਲਾਂ ਦੇ ਹੈ।
ਵਾ:-ਜਿਸ ਗੋਬਿੰਦ ਦੇ ਦਰਸ਼ਨ ਕਰਦਿਆਂ ਹੀ ਸਾਡਾ ਜਨਮ ਸਫਲ ਹੋਇਆ ਹੈ ।੪।੭੯।੧੪੮।

**ਗਉੜੀ ਮਹਲਾ ੫ ॥**

**ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ ॥੧॥**

ਉਸ ਪੁਰਸ਼ ਦੇ ਕ੍ਰੋੜਾਂ ਵਿਘਨ ਇੱਕ ਖਿਨ ਵਿੱਚ ਹਿਰੇ=ਨਾਸ ਹੋ ਜਾਂਦੇ ਹਨ।

ਜੋ ਸਤਸੰਗਤਿ ਵਿਚ ਬੈਠਕੇ ਹਰਿ ਹਰਿ ਦੀ ਕਥਾ ਨੂੰ ਸੁਣਾਂਦਾ ਹੈ। ਵਾ:-ਸੁਣਦਾ ਹੈ ।੧।

**ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥**
**ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥੧॥ਰਹਾਉ॥**

ਜਾਸੁ=ਜਿਸ ਪ੍ਰਭੂ ਦੇ ਗੁਣ ਅੰਮ੍ਰਿਤ ਰੂਪ ਹਨ ਉਸ ਰਾਮ ਦੇ ਨਾਮ ਰਸ ਨੂੰ ਜੋ ਪੀਂਦਾ ਹੈ। ਵਾ:-ਜੋ ਪੁਰਸ਼ ਰਾਮ ਦੇ ਗੁਣਾਂ ਦਾ ਜਸ ਰੂਪ ਅੰਮ੍ਰਿਤ ਰਸ ਪੀਂਦਾ ਹੈ। ਅਤੇ ਹਰੀ ਦੇ ਚਰਨਾਂ ਦਾ ਧਿਆਨ ਧਾਰਕੇ ਹਰੀ ਨਾਮ ਜਪਦਾ ਹੈ ਤਾਸੁ=ਤਿਸਦੀ ਖੁਧਿ=ਖੁਧਿਆ ਭਾਵ ਤ੍ਰਿਸ਼ਨਾ ਮਿਟ ਗਈ ਹੈ ॥੧॥ਰਹਾਉ॥

**ਸਰਬ ਕਲਿਆਣ ਸੂਖ ਸਹਜ ਨਿਧਾਨ ॥ ਜਾਕੈ ਰਿਦੈ ਵਸਹਿ ਭਗਵਾਨ ॥੨॥**

ਸਾਰੀਆਂ ਮੁਕਤੀਆਂ ਤੇ ਅਚੁਤ ਸੁਖ ਦਾ ਨਿਧਾਨ=ਖਜਾਨਾ ਉਸਨੂੰ ਪ੍ਰਾਪਤ ਹੁੰਦਾ ਹੈ। ਜਿਸਦੇ ਹਿਰਦੇ ਵਿਚ ਭਗਵਾਨ ਵੱਸਦਾ ਹੈ ॥੨॥

**(ਪੰਨਾ ੧੯੬)**

**ਅਉਖਧ ਮੰਤ੍ਰ ਤੰਤ ਸਭਿ ਛਾਰੁ ॥ ਕਰਣੈਹਾਰੁ ਰਿਦੇ ਮਹਿ ਧਾਰੁ ॥੩॥**

ਹੇ ਪੁਰਸ਼ਾ ! ਅਉਖਧ=ਦਵਾਈ, ਮੰਤ੍ਰ ਤੇ ਤੰਤ੍ਰ ਇਨ੍ਹਾਂ ਸਾਰਿਆਂ ਨੂੰ ਛਾਰੁ=ਸੁਆਹ ਰੂਪ ਜਾਣਕੇ ਕਰਣੈਹਾਰੁ=ਪਰਮੇਸ਼ਰ ਨੂੰ ਹਿਰਦੇ ਵਿਚ ਧਾਰ ਲੈ ॥੩॥

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥੪॥੮੦॥੧੪੯॥**

ਸਾਰਿਆਂ ਭਰਮਾਂ ਨੂੰ ਤਜਿ=ਤਿਆਗਕੇ ਪਾਰਬ੍ਰਹਮ ਦਾ ਭਜਨ ਕਰ। ਗੁਰੂ ਜੀ ਕਥਨ ਕਰਦੇ ਹਨ ਅਟਲ ਰਹਿਣ ਵਾਲਾ ਏਹੋ ਧਰਮ ਹੈ ॥੪॥੮੦॥੧੪੯॥

**ਗਉੜੀ ਮਹਲਾ ੫ ॥**

**ਕਰਿ ਕਿਰਪਾ ਭੇਟੇ ਗੁਰ ਸੋਈ ॥ ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥੧॥**

ਪ੍ਰਭੂ ਦੀ ਕਿਰਪਾ ਕਰਕੇ ਜੋ ਬ੍ਰਹਮ ਨੇਸ਼ਟੀ, ਬ੍ਰਹਮ ਸ਼ਰੋਤਰੀ ਗੁਰੂ ਹਨ ਉਹ ਆਕੇ ਮਿਲੇ ਹਨ ਵਾ:-ਸੋਭਨੀਕ ਗੁਰੂ ਆਪ ਕਿਰਪਾ ਕਰਕੇ ਮਿਲੇ ਹਨ ਉਨ੍ਹਾਂ ਗੁਰਾਂ ਦੇ ਬਲਿ ਕਰਕੇ ਅਰਥਾਤ ਪ੍ਰਤਾਪ ਕਰਕੇ ਸਾਨੂੰ ਕੋਈ ਹੰਕਾਰ ਆਦਿਕ ਰੋਗ ਵਿਆਪਦਾ ਨਹੀਂ ਹੈ ।੧।

**ਰਾਮ ਰਮਣ ਤਰਣ ਭੈ ਸਾਗਰ ॥ ਸਰਣਿ ਸੂਰ ਫਾਰੇ ਜਮ ਕਾਗਰ॥੧॥ਰਹਾਉ॥**

ਜੋ ਪੁਰਸ਼ ਰਾਮ ਨਾਮ ਨੂੰ ਰਮਣ=ਉਚਾਰਦੇ ਹਨ ਉਹ ਭੈਦਾਇਕ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ। ਵਾ:-ਰਾਮ ਨਾਮ ਦਾ ਜੋ ਰਮਣ=ਸਿਮਰਨ ਹੈ ਏਹੋ ਭੈ ਦਾਇਕ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਵਾਲਾ ਤਰਣ=ਜਹਾਜ਼ ਹੈ। ਸ਼ਰਨ ਆਇਆਂ ਦੀ ਰਖਿਆ ਕਰਨ ਵਾਲੇ ਜੋ ਸੂਰਬੀਰ ਗੁਰੂ ਹਨ ਉਨ੍ਹਾਂ ਨੇ ਲੇਖੇ ਵਾਲੇ ਜਮਾਂ ਦੇ ਕਾਗਜ਼ ਪਾੜ ਦਿੱਤੇ ਹਨ ॥੧॥ਰਹਾਉ॥

**ਸਤਿਗੁਰਿ ਮੰਤ੍ਰੁ ਦੀਓ ਹਰਿਨਾਮ ॥ ਇਹ ਆਸਰ ਪੂਰਨ ਭਏ ਕਾਮ ॥੨॥**

ਸਤਿਗੁਰਾਂ ਨੇ ਹਰੀ ਨਾਮ ਦਾ ਉਪਦੇਸ਼ ਦਿੱਤਾ ਹੈ।

ਇਸ ਆਸਰੇ ਕਰਕੇ ਸਾਡੇ ਸਾਰੇ ਕੰਮ ਪੂਰੇ ਹੋ ਗਏ ਹਨ ॥੨॥

**ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥੩॥**

ਜਪ, ਤਪ ਆਦਿਕ ਸਾਧਨ, ਸੰਜਮ=ਇੰਦ੍ਰੀਆਂ ਦਾ ਦਮਨ ਕਰਨਾ, ਅਤੇ ਪੂਰਨ ਵਡਿਆਈ ਦੀ ਪ੍ਰਾਪਤੀ ਹੋ ਗਈ ਹੈ। ਗੁਰੂ ਦੀ ਕ੍ਰਿਪਾਲਤਾ ਕਰਕੇ ਹਰੀ ਸਹਾਇਤਾ ਕਰਨ ਵਾਲੇ ਹੋਏ ਹਨ ॥੩॥

**ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ ਪਸਰੇ ਪਾਰਬ੍ਰਹਮ ॥੪॥੮੧॥੧੫੦॥**

ਜਿਸ ਵੇਲੇ ਮਾਨ, ਮੋਹ, ਭਰਮ ਆਦਿਕ ਵਿਕਾਰ ਗੁਰਾਂ ਨੇ ਖੋਏ=ਨਾਸ ਕਰ ਦਿਤੇ, ਤਾਂ ਗੁਰੂ ਜੀ ਕਥਨ ਕਰਦੇ ਹਨ ਪਾਰਬ੍ਰਹਮ ਨੂੰ ਸਾਰੇ ਪਸਰੇ=ਵਿਆਪਕ ਪੇਖੁ=ਵੇਖਣਾ ਕੀਤਾ ॥੪॥੮੧॥੧੫੦॥

## ਗਉੜੀ ਮਹਲਾ ੫ ॥

**ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥੧॥**

ਬਿਖੈ ਰਾਜ=ਵਿਸ਼ੱਈ ਰਾਜੇ ਨਾਲੋਂ ਭਾਵੇਂ ਕੋਈ ਨੇਤ੍ਰਾਂ ਤੋਂ ਰਹਿਤ ਪੁਰਸ਼ ਹੈ ਤੌ ਭੀ ਉਹ ਭਾਰੀ=ਬਹੁਤ ਚੰਗਾ ਹੈ। ਕਿਉਂਕਿ ਅੰਨ੍ਹੇ ਪੁਰਸ਼ ਨੂੰ ਜਿਸ ਵੇਲੇ ਕੋਈ ਦੁੱਖ ਆਕੇ ਲਗਦਾ ਹੈ, ਤਾਂ ਉਹ ਰਾਮ ਨਾਮ ਨੂੰ ਚਿਤਾਰਦਾ ਹੈ। ਪਰ ਵਿਸ਼ਈ ਰਾਜੇ ਪਾਸ ਬੈਠਕੇ ਕੋਈ ਰਾਮ ਨਾਮ ਦੀ ਧੁਨ ਉਚਾਰਨਾ ਕਰੇ ਤਾਂ ਉਸਨੂੰ ਸਗੋਂ ਦੁੱਖ ਲਗਦਾ ਹੈ ਤੇ ਆਖਦਾ ਹੈ ਇਸਨੇ ਮੇਰੇ ਕੰਨ ਖਾ ਲਏ ਹਨ ਸਾਰੀ ਰਾਤ ਸੌਣ ਨਹੀਂ ਦਿਤਾ। ਅਥਵਾ:-ਬਿਖੈ=ਵਿਸ਼ਿਆ ਦੀ ਰਾਜ=ਬਹੁਲਤਾ ਕਰਕੇ ਇਹ ਜੀਵ ਭਾਰੀ ਅੰਨ੍ਹਾ ਹੋ ਰਿਹਾ ਹੈ। ਜੇਕਰ ਇਹ ਪਰੇਮ ਭਾਵਨਾ ਨਾਲ ਰਾਮ ਨਾਮ ਨੂੰ ਚਿਤਾਰਨਾ ਕਰੇ ਤਾਂ ਇਸਦੇ ਸਾਰੇ ਦੁਖ ਲਾਗੈ=ਲਾਂਭੇ ਹੋ ਜਾਣਗੇ ॥੧॥

**ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ ਮਗਨੁ ਨਰਕਿ ਲੈ ਜਾਈ** ॥੧॥ਰਹਾਉ॥

ਹੇ ਹਰੀ! ਜੋ ਤੇਰੇ ਦਾਸ ਹਨ ਉਨ੍ਹਾਂ ਨੂੰ ਤੂੰ ਆਪ ਹੀ ਵਡਿਆਈ ਦੇਂਦਾ ਹੈਂ। ਅਤੇ ਜੋ ਪੁਰਸ਼ ਮਾਇਆ ਵਿਚ ਮਗਨੁ=ਮਸਤ ਹਨ, ਉਨ੍ਹਾਂ ਨੂੰ ਮਾਇਆ ਨਰਕਾਂ ਵਿਚ ਲੈ ਜਾਂਦੀ ਹੈ ॥੧॥ਰਹਾਉ॥

**ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥੨॥**

ਭਾਵੇਂ ਕਰਮ ਭੋਗ ਕਰਕੇ ਰੋਗਾਂ ਕਰਕੇ ਗ੍ਰਸਿਆ ਹੋਇਆ ਭੀ ਹੈ ਜੇਕਰ ਨਾਮ ਨੂੰ ਚਿਤਾਰਨਾ ਕਰੇ ਤਾਂ ਉਸਦੇ ਸਾਰੇ ਰੋਗ ਸੂਲੀ ਦਾ ਕੰਡ਼ਾ ਹੋਕੇ ਨਵਿਰਤ ਹੋ ਜਾਂਦੇ ਹਨ।

ਪਰ ਜੋ ਵਿਸ਼ੇ ਵਿਕਾਰਾਂ ਵਿਚ ਮਸਤ ਹੈ ਉਸਦਾ ਨਾ ਇਸ ਲੋਕ ਵਿਚ ਠਉਰ=ਅਸਥਾਨ ਹੈ, ਤੇ ਨਾ ਹੀ ਪ੍ਰਲੋਕ ਵਿਚ ਕੋਈ ਠਾਉ=ਜਗ੍ਹਾ ਹੈ ॥੨॥

**ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥੩॥**

ਜਿਸਦੀ ਆਪ ਜੀ ਦੇ ਚਰਨ ਕਵਲਾਂ ਨਾਲ ਪ੍ਰੀਤੀ ਲਗੀ ਹੈ।
ਉਸਨੂੰ ਹੋਰ ਸੁਖ ਚੇਤੇ ਹੀ ਨਹੀਂ ਆਉਂਦੇ ॥੩॥

**ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥**

**ਮਿਲੁ ਨਾਨਕ ਹਰਿ ਅੰਤਰਜਾਮੀ ॥੪॥੯੨॥੧੫੧॥**

ਹੇ ਪ੍ਰਭੂ ਸੁਆਮੀ ! ਮੈਂ ਤਾਂ ਸਦਾ ਸਦਾ ਆਪ ਜੀ ਨੂੰ ਸਿਮਰਦਾ ਹਾਂ।
ਗੁਰੂ ਜੀ ਕਥਨ ਕਰਦੇ ਹਨ ਹੇ ਅੰਤਰਜਾਮੀ ਹਰੀ ਤੂੰ ਸਾਨੂੰ ਆਕੇ ਮਿਲ।੪।੯੨।੧੫੧।

**ਗਉੜੀ ਮਹਲਾ ੫ ॥**

**ਆਠ ਪਹਰ ਸੰਗੀ ਬਟਵਾਰੇ ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥**

ਜੋ ਕਾਮ ਆਦਿਕ ਬਟਵਾਰੇ=ਧਾੜਵੀ (ਡਾਕੂ) ਅਠੇ ਪਹਿਰ ਨਾਲ ਰਹਿੰਦੇ ਸਨ।
ਪ੍ਰਭੂ ਨੇ ਆਪਣੀ ਕਿਰਪਾ ਕਰਕੇ ਉਹ ਕਾਮ ਆਦਿਕ ਨਵਿਰਤ ਕਰ ਦਿੱਤੇ ਹਨ।੧।

**ਐਸਾ ਹਰਿ ਰਸੁ ਰਮਹੁ ਸਭੁ ਕੋਇ॥ਸਰਬ ਕਲਾ ਪੂਰਨ ਪ੍ਰਭੁ ਸੋਇ ।੧।ਰਹਾਉ॥**

ਅਜੇਹਾ ਬਲਵਾਨ ਜੋ ਹਰੀ ਹੈ ਉਸਨੂੰ ਸਭ ਕੋਈ ਰਸੁ=ਪ੍ਰੇਮ ਨਾਲ ਰਮਹੁ=ਉਚਾਰਣਾ ਭਾਵ ਜਪਣਾ ਕਰੋ। ਉਹ ਪ੍ਰਭੂ ਸਾਰੀਆਂ ਕਲਾ=ਸ਼ਕਤੀਆਂ ਕਰਕੇ ਪੂਰਨ ਹੈ ।੧।ਰਹਾਉ।

**ਮਹਾ ਤਪਤਿ ਸਾਗਰ ਸੰਸਾਰ ॥ ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥**

ਇਹ ਜੋ ਸੰਸਾਰ ਸਮੁੰਦਰ ਮਹਾਂ ਤਪਸ਼ਤਾ ਦੇ ਸਹਿਤ ਹੈ।
ਇਸ ਤੋਂ ਪ੍ਰਭੂ ਇਕ ਛਿਨ ਵਿਚ ਪਾਰ ਲੰਘਾ ਦੇਣ ਵਾਲਾ ਹੈ।੨।

**ਅਨਿਕ ਬੰਧਨ ਤੋਰੇ ਨਹੀ ਜਾਹਿ ॥ ਸਿਮਰਤ ਨਾਮ ਮੁਕਤਿ ਫਲ ਪਾਹਿ ॥੩॥**

ਅਨੇਕ ਤਰ੍ਹਾਂ ਦੇ ਬੰਧਨ ਜੋ ਬਹੁਤ ਤਰ੍ਹਾਂ ਦੇ ਕਰਮਾਂ ਨਾਲ ਭੀ ਤੋੜੇ ਨਹੀਂ ਜਾ ਸਕਦੇ।
ਨਾਮ ਦੇ ਸਿਮਰਦਿਆਂ ਹੀ ਉਨ੍ਹਾਂ ਬੰਧਨਾਂ ਨੂੰ ਤੋੜਕੇ ਜੀਵ ਮੁਕਤੀ ਫਲ ਨੂੰ ਪਾ ਲੈਂਦਾ ਹੈ।੩।

**ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥**

**ਕਰਿ ਕਿਰਪਾ ਨਾਨਕ ਗੁਣ ਗਾਹਿ ॥੪॥੯੩॥੧੫੨॥**

ਉਕਤਿ=ਬਾਣੀ ਦੀ ਜੁਗਤੀ ਕਰਕੇ, ਤੇ ਬੁੱਧੀ ਦੀ ਸਿਆਣਪ ਕਰਕੇ ਇਸ ਜੀਵ ਦੇ ਪਾਸੋਂ ਕੁਝ ਭੀ ਨਹੀਂ ਹੋ ਸਕਦਾ।
ਗੁਰੂ ਜੀ ਕਥਨ ਕਰਦੇ ਹਨ ਪ੍ਰਭੂ ਕਿਰਪਾ ਕਰੇ ਤਾਂ ਹੀ ਇਹ ਜੀਵ ਗੁਣਾਂ ਨੂੰ ਗਾ ਸਕਦਾ ਹੈ।੪।੯੩।੧੫੨

## ਗਉੜੀ ਮਹਲਾ ੫ ॥

**ਥਾਤੀ ਪਾਈ ਹਰਿ ਕੋ ਨਾਮ ॥ ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥**

ਜਿਸਨੇ ਗੁਰਾਂ ਪਾਸੋਂ ਹਰੀ ਨਾਮ ਰੂਪੀ ਧਨ ਦੀ ਥਾਤੀ—ਥੈਲੀ ਪਾਈ ਹੈ।
ਉਹ ਸੰਸਾਰ ਵਿਚ ਸੁਤੰਤਰ ਬਿਚਰੁ—ਫਿਰਦਾ ਹੈ, ਅਤੇ ਉਸ ਦੇ ਸਾਰੇ ਕੰਮ ਪੂਰਨ ਹੋ ਗਏ ਹਨ ॥੧॥

**ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ।੧।ਰਹਾਉ।**

ਹਰੀ ਦਾ ਕੀਰਤਨ ਗਾਉਣਾ ਵੱਡਿਆਂ ਭਾਗਾਂ ਨਾਲ ਪਰਾਪਤ ਹੁੰਦਾ ਹੈ।
ਇਸ ਲਈ ਬੇਨਤੀ ਕਰ— ਹੇ ਪਾਰਬ੍ਰਹਮ ! ਜੇਕਰ ਤੂੰ ਆਪ ਕ੍ਰਿਪਾ ਕਰਕੇ ਦੇਵੇਂ ਤਾਂ ਹੀ ਕੀਰਤਨ ਦਾ ਗਾਇਣ ਕਰਨਾ ਪਾਈਦਾ ਹੈ ॥੧॥ਰਹਾਉ॥

**ਹਰਿ ਕੇ ਚਰਣ ਹਿਰਦੈ ਉਰਿਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥**

ਹੇ ਭਾਈ ! ਤੂੰ ਹਰੀ ਦੇ ਚਰਨਾਂ ਦਾ ਧਿਆਨ ਹਿਰਦੇ ਦੇ ਉਰਿ—ਵਿਚ ਧਾਰ ਲੈ।
ਏਸੇ ਜਹਾਜ਼ ਉੱਤੇ ਚੜ੍ਹਕੇ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਰੇਂਗਾ।
ਅਥਵਾ :—ਨਾਮ ਗਿਆਨ ਰੂਪੀ ਜਹਾਜ਼ ਉੱਤੇ ਚੜ੍ਹਕੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਏਂਗਾ ॥੨॥

**ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥੩॥**

ਹੇ ਭਾਈ ! ਸਭ ਕੋਈ ਸੰਤਾਂ ਦਾ ਸਤਸੰਗ ਕਰੋ।
ਤਾਂ ਤੁਹਾਨੂੰ ਸਦਾ ਕਲਿਆਣ—ਨਿੱਤ ਸੁਖ ਹੋਵੇਗਾ, ਫਿਰ ਕਦੇ ਭੀ ਦੂੱਖ ਨਹੀਂ ਹੋਵੇਗਾ ॥੩॥

**ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥**
**ਨਾਨਕ ਦਰਗਹ ਪਾਈਐ ਮਾਨੁ ॥੪॥੯੪॥੧੬੩॥**

ਪ੍ਰੇਮਾ ਭਗਤੀ ਕਰਕੇ ਸ਼ੁਭ-ਗੁਣਾਂ ਦੇ ਨਿਧਾਨੁ—ਖਜ਼ਾਨੇ ਪਰਮੇਸ਼ਰ ਨੂੰ ਭਜਨਾ ਕਰੋ।
ਗੁਰੂ ਜੀ ਕਥਨ ਕਰਦੇ ਹਨ-ਤਾਂ ਹੀ ਪ੍ਰਲੋਕ ਦਰਗਾਹ ਵਿਚ ਮਾਨੁ=ਆਦਰ ਪਾਈਦਾ ਹੈ ॥੪॥੯੪॥੧੬੩॥

## ਗਉੜੀ ਮਹਲਾ ੫ ॥

**ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥ ਭ੍ਰਮ ਬਿਨਸੇ ਗਾਏ ਗੁਣਨੀਤ ॥੧॥**

ਸਾਡਾ ਮਿਤ੍ਰ ਹਰੀ ਜਲਾਂ ਵਿੱਚ, ਥਲਾਂ ਵਿੱਚ, ਮਹੀ=ਪ੍ਰਿਥਵੀ ਤੇ ਅਲਿ=ਅਕਾਸ਼ ਵਿੱਚ ਪੂਰਨ ਹੈ। ਉਸਦੇ ਜਸ ਰੂਪ ਗੁਣਾਂ ਨੂੰ ਨਿਤਾਪ੍ਰਤੀ ਗਾਂਵਦੇ ਹਾਂ ਇਸ ਕਰਕੇ ਭਰਮ ਬਿਨਸ ਗਏ ਹਨ ॥ ੧ ॥

**ਊਠਤ ਸੋਵਤ ਹਰਿਸੰਗਿ ਪਹਰੂਆ ॥ ਜਾਕੈ ਸਿਮਰਣਿ ਜਮ ਨਹੀ ਡਰੂਆ ।੧।ਰਹਾਉ।**

ਉਠਦਿਆਂ, ਬਹਿੰਦਿਆਂ, ਸੁਤਿਆਂ ਜਾਗਦਿਆਂ ਹਰੀ ਹੀ ਸਾਡੇ ਨਾਲ ਪਹਿਰੇਦਾਰ ਹੋ ਕੇ ਪਹਰੂਆ=ਰਖਿਆ ਕਰਦਾ ਹੈ। ਜਿਸਦੇ ਸਿਮਰਨ ਕਰਕੇ ਜਮਾਂ ਦਾ ਡਰ ਨਹੀਂ ਰਹਿੰਦਾ।
ਵਾ :—ਜਿਸਦੇ ਸਿਮਰਨ ਕਰਨ ਵਾਲੇ ਨੂੰ ਜਮਾਂ ਦਾ ਡਰ ਨਹੀਂ ਰਹਿੰਦਾ ॥੧॥ਰਹਾਉ॥

## (ਪੰਨਾ ੧੯੭)

**ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥੨॥**

ਪ੍ਰਭੂ ਦੇ ਚਰਣ ਕਮਲਾਂ ਦਾ ਹਿਰਦੇ ਵਿਚ ਨਿਵਾਸ ਹੋਣ ਕਰਕੇ, ਸੰਪੂਰਨ ਦੁਖਾਂ ਦਾ ਨਾਸ ਹੋ ਗਿਆ ਹੈ ॥ ੨ ॥

**ਆਸਾ ਮਾਣੁ ਤਾਣੁ ਧਨੁ ਏਕ ॥ ਸਾਚੇ ਸਾਹ ਕੀ ਮਨ ਮਹਿ ਟੇਕ ॥੩॥**

ਸਾਨੂੰ ਇਕ ਪ੍ਰਭੂ ਦੀ ਆਸਾ ਹੈ, ਮਨ ਦਾ ਮਾਣ, ਤਨ ਦਾ ਤਾਣ ਵੀ ਇਕ ਪ੍ਰਭੂ ਹੈ, ਅਤੇ ਸਾਡਾ ਧਨ ਵੀ ਇਕ ਪ੍ਰਭੂ ਹੀ ਹੈ। ਓਸੇ ਸੱਚੇ ਪਾਤਿਸ਼ਾਹ ਦੀ ਮਨ ਵਿਚ ਟੇਕ=ਓਟ ਹੈ ॥੩॥

**ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ ਪ੍ਰਭਿ ਰਾਖੇ ਦੇ ਹਾਥ ॥੪॥੮੫॥੧੫੪॥**

ਜੋ ਸੰਤ ਜਨ ਮਹਾ=ਬੜੇ ਗਰੀਬ ਤੇ ਅਨਾਥ ਹਨ। ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਨੂੰ ਪ੍ਰਭੂ ਨੇ ਆਪਣਾ ਕਿਰਪਾ ਰੂਪੀ ਹੱਥ ਦੇ ਕੇ ਰਖ ਲਿਆ ਹੈ ॥੪॥੮੫॥੧੫੪॥

### ਗਉੜੀ ਮਹਲਾ ੫ ॥

**ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥ ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ਰਹਾਉ॥**

ਜੋ ਹਰਿ ਹਰਿ ਨਾਮ ਰੂਪ ਜਲ ਵਿਚ ਸਿਮਰਨ ਰੂਪ ਮਜਨੁ=ਇਸ਼ਨਾਨ ਕਰਕੇ ਸੂਚੇ=ਪਵਿੱਤ੍ਰ ਹੋਏ ਹਨ। ਉਨ੍ਹਾਂ ਨੂੰ ਸੂਰਜ ਚੰਦ੍ਰਮਾਂ ਦੇ ਕ੍ਰੋੜਾਂ ਗ੍ਰਹਣਾਂ ਦੇ ਪੁੰਨ ਨਾਲੋਂ ਭੀ ਮੂਚੇ=ਅਧਿਕ (ਬਹੁਤ ਸਾਰਾ) ਫਲ ਪਰਾਪਤ ਹੁੰਦਾ ਹੈ ॥੧॥ਰਹਾਉ॥

**ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥੧॥**

ਜਿਸ ਦੇ ਹਿਰਦੇ ਵਿਚ ਹਰੀ ਦੇ ਚਰਣ ਕਮਲ ਵਸੇ ਹਨ। ਉਸਦੇ ਜਨਮਾਂ ਜਨਮਾਂਤਰਾਂ ਦੇ ਸਾਰੇ ਕਿਲਵਿਖ=ਪਾਪ ਨੱਸ ਗਏ ਹਨ ॥੧॥

**ਸਾਧ ਸੰਗਿ ਕੀਰਤਨੁ ਫਲੁ ਪਾਇਆ ॥**
**ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥੨॥**

ਜਿਸ ਨੇ ਸਤਸੰਗਤਿ ਵਿਚ ਜਾ ਕੇ ਪ੍ਰਭੂ ਦਾ ਕੀਰਤਨ ਸੁਣਿਆ ਹੈ ਉਸ ਨੇ ਇਹ ਫਲ ਪਾਇਆ ਹੈ ਕਿ ਉਸ ਨੂੰ ਜਮਾਂ ਦਾ ਮਾਰਗੁ=ਰਸਤਾ ਨਜ਼ਰ ਹੀ ਨਹੀਂ ਆਇਆ ॥੨॥

**ਮਨ ਬਚ ਕ੍ਰਮ ਗੋਵਿੰਦ ਅਧਾਰੁ ॥ ਤਾਤੇ ਛੁਟਿਓ ਬਿਖੁ ਸੰਸਾਰੁ ॥੩॥**

ਜਿਸ ਨੇ 'ਮਨ ਬਚ ਕ੍ਰਮ'=ਮਨ ਬਾਣੀ ਸਰੀਰ ਕਰਕੇ ਗੋਬਿੰਦ ਦਾ ਅਧਾਰੁ=ਆਸਰਾ ਫੜਿਆ ਹੈ। ਤਿਸ ਕਰਕੇ ਉਸਦਾ ਜ਼ਹਿਰ ਰੂਪ ਸੰਸਾਰ ਦਾ ਦੁੱਖ ਛੁੱਟ ਗਿਆ ਹੈ ॥ ੩ ॥

## ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥
## ਨਾਨਕ ਜਾਪੁ ਜਪੇ ਹਰਿ ਜਪਨਾ ॥੪॥੯੬॥੧੫੫॥

ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰ ਕੇ ਜਿਸ ਨੂੰ ਆਪਣਾ ਦਾਸ ਕਰ ਲਿਆ ਹੈ। ਗੁਰੂ ਜੀ ਕਥਨ ਕਰਦੇ ਹਨ ਉਸ ਨੇ ਜਪਣੇ ਜੋਗ ਹਰੀ ਦੇ ਜਪ ਨੂੰ ਜਪਣਾ ਕੀਤਾ ਹੈ ॥੪॥੯੬॥੧੫੫॥

## ਗਉੜੀ ਮਹਲਾ ੫ ॥

## ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥੧॥

ਜਿਨ੍ਹਾਂ ਨੇ ਹਰੀ ਨੂੰ ਜਾਤੇ=ਜਾਣਿਆ ਹੈ ਉਨ੍ਹਾਂ ਦੀ ਸ਼ਰਨ ਵਿਚ ਪੈਣਾ ਕਰ।
ਉਨ੍ਹਾਂ ਦਾ ਮਨ ਤਨ ਸੀਤਲ ਹੋਇਆ ਹੈ ਜੋ ਹਰੀ ਦੇ ਚਰਨਾਂ ਨਾਲ ਰਾਤੇ=ਮਿਲੇ ਹਨ ॥੧॥

## ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥

ਜੋ ਪੁਰਸ਼ ਡਰ ਦੇ ਭੰਜਨ=ਨਾਸ ਕਰਨ ਵਾਲੇ ਪ੍ਰਭੂ ਨੂੰ ਮਨ ਵਿਚ ਨਹੀਂ ਵਸਾਂਦੇ।

## ਡਰਪਤ ਡਰਪਤ ਜਨਮ ਬਹੁਤੁ ਜਾਹੀ ॥੧॥ਰਹਾਉ॥

ਡਰਦਿਆਂ ਡਰਦਿਆਂ ਹੀ ਉਨ੍ਹਾਂ ਦੇ ਬਹੁਤੇ ਜਨਮ ਬਤੀਤ ਹੋ ਜਾਂਦੇ ਹਨ ॥੧॥ਰਹਾਉ॥

## ਜਾ ਕੈ ਰਿਦੈ ਬਸਿਓ ਹਰਿਨਾਮ ॥ ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦਾ ਨਾਮ ਵਸਿਆ ਹੈ। ਉਨ੍ਹਾਂ ਦੇ ਸਾਰੇ ਮਨੋਰਥਾਂ ਦੇ ਕੰਮ ਪੂਰੇ ਹੁੰਦੇ ਹਨ। ਵਾ:-ਉਨ੍ਹਾਂ ਦੇ ਮਨ ਦੇ ਮਨੋਰਥ=ਸੰਕਲਪ, ਅਤੇ ਸਾਰੇ ਕੰਮ ਪੂਰੇ ਹੁੰਦੇ ਹਨ।੨।

## ਜਨਮੁ ਜਰਾ ਮਿਰਤੁ ਜਿਸੁ ਵਾਸਿ ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥੩॥

ਜਨਮੁ ਮਿਰਤੁ=ਜੰਮਣਾ ਮਰਣਾ, ਜਰਾ=ਬੁਢੇਪਾ, ਵਾ:-ਜਰਾ ਮਰਾ ਰੋਗ ਇਤਿਆਦਿਕ ਸਾਰੇ ਜਿਸ ਪਰਮੇਸ਼ਰ ਦੇ ਵਾਸਿ=ਵਸੀਕਾਰ ਭਾਵ ਅਧੀਨ ਹਨ। ਉਸ ਸਮਰਥ ਹਰੀ ਨੂੰ ਸ੍ਵਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਸਿਮਰਨਾ ਕਰ ॥੩॥

## ਮੀਤੁ ਸਾਜਨੁ ਸਖਾ ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥੪॥੯੭॥੧੫੬॥

ਮਿਤ੍ਰ ਇਸ ਲੋਕ ਦਾ, ਸਜਣ ਪ੍ਰਲੋਕ ਦਾ, ਸਖਾ ਪ੍ਰਾਣਾਂ ਦੇ ਵਿਜੋਗ ਕਾਲ ਦਾ ਉਹ ਇਕ ਪ੍ਰਭੂ ਹੀ ਹੈ। ਉਸ ਸੁਆਮੀ ਦਾ ਨਾਮ ਹੀ ਮੈਂ ਨਾਨਕ ਦੀ ਟੇਕ=ਓਟ ਰੂਪ ਹੈ ॥੪॥੯੭॥੧੫੬॥

## ਗਉੜੀ ਮਹਲਾ ੫ ॥

ਜਿਸ ਵੇਲੇ ਬਾਬਾ ਬੁੱਢਾ ਜੀ ਦੇ ਸਰਾਪ ਨੂੰ ਪੂਰਿਆਂ ਕਰਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਵਡਾਲੀ ਸਾਹਿਬ ਵਿਚ ਜਾ ਕੇ ਰਹੇ, ਉਸ ਵੇਲੇ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ੧੬੫੨ ਹਾੜ ੨੧, ਹਾੜ ਵਦੀ ਏਕਮ ਨੂੰ ਓਥੇ ਹੀ ਹੋਇਆ, ਫਿਰ ਜਿਸ ਵੇਲੇ ਅੰਮ੍ਰਿਤਸਰ ਵਾਪਸ ਆਏ ਤਾਂ ਇਹ ਸ਼ਬਦ ਉਚਾਰਿਆ।

**ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥੧॥**

ਸ੍ਰੀ ਅੰਮ੍ਰਿਤਸਰ ਤੋਂ ਬਾਹਰ ਵਡਾਲੀ ਸਾਹਿਬ ਵਿਚ ਰਹੇ ਤਾਂ ਭੀ ਹਿਰਦੇ ਵਿਚ ਪ੍ਰਮੇਸ਼ਰ ਨੂੰ ਸੰਭਾਲ ਰਖਿਆ, ਜਿਸ ਵੇਲੇ ਸ੍ਰੀ ਅੰਮ੍ਰਿਤਸਰ ਰੂਪ ਆਪਣੇ ਘਰ ਵਿਚ ਆਏ ਤਾਂ ਭੀ ਗੋਬਿੰਦ ਨੂੰ ਨਾਲ ਲੈ ਕੇ ਆਏ ॥ ੧ ॥

ਅਥਵਾ :–ਜਦ ਕਿਸੀ ਕਾਰਜ ਵਾਸਤੇ ਸੰਤ ਬਾਹਰ ਜਾਂਦੇ ਹਨ ਤਦ ਵੀ ਹਿਰਦੇ ਵਿਚ ਉਸ ਪਰਮੇਸ਼ਰ ਨੂੰ ਯਾਦ ਰਖਦੇ ਹਨ। ਜਿਸ ਵੇਲੇ ਸੰਤ ਆਪਣੇ ਘਰ ਆਉਂਦੇ ਹਨ ਤਾਂ ਭੀ ਗੋਬਿੰਦ ਦੀ ਯਾਦ ਨੂੰ ਨਾਲ ਲੈ ਕੇ ਆਉਂਦੇ ਹਨ ॥ ੧ ॥

**ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ।੧।ਰਹਾਉ।**

ਹਰਿ ਹਰਿ ਦਾ ਨਾਮ ਹਰ ਵੇਲੇ ਸੰਤਾਂ ਦੇ ਨਾਲ ਰਹਿੰਦਾ ਹੈ।

ਕਿਉਂਕਿ– ਉਨ੍ਹਾਂ ਦਾ ਮਨ ਤਨ ਰਾਮ ਦੇ ਰੰਗ ਵਿਚ ਰੱਤਾ ਹੋਇਆ ਹੈ ॥੧॥ਰਹਾਉ॥

**ਗੁਰਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿਹਿਰਿਆ ।੨।**

ਉਨ੍ਹਾਂ ਨੇ ਗੁਰਾਂ ਦੀ ਕਿਰਪਾ ਨਾਲ ਸੰਸਾਰ ਸਮੁੰਦ੍ਰ ਨੂੰ ਤਰਨਾ ਕੀਤਾ ਹੈ। ਅਤੇ– ਜਨਮਾਂ ਜਨਮਾਂ ਦੇ ਸਾਰੇ ਕਿਲਵਿਖ–ਪਾਪਾਂ ਨੂੰ ਹਿਰਿਆ–ਨਾਸ ਕੀਤਾ ਹੈ ॥੨॥

**ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥**

ਪੂਰਿਆਂ ਗੁਰਾਂ ਦਾ ਨਿਰਮਲ ਉਪਦੇਸ਼ ਮਨ ਵਿਚ ਵਸਾਣ ਕਰਕੇ ਉਨ੍ਹਾਂ ਦੀ ਸੁਰਤੀ ਭਗਵੰਤ ਦੀ ਸੋਭਾ ਕਰਨ ਤੇ ਨਾਮ ਸਿਮਰਨ ਵਿਚ ਟਿਕੀ ਰਹਿੰਦੀ ਹੈ।

ਅਥਵਾ :–ਹੇ ਪੁਰਸ਼ਾ ! ਪੂਰਿਆਂ ਗੁਰਾਂ ਦਾ ਨਿਰਮਲ ਮੰਤਰ ਲੈ ਕੇ ਭਗਵੰਤ ਦੇ ਨਾਮ ਸਿਮਰਨ ਵਿਚ ਆਪਣੀ ਸੁਰਤ ਜੋੜਨਾ ਕਰ ਤਾਂ ਤੇਰੀ ਸੋਭਾ ਹੋਵੇਗੀ।

**ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ।੪।੮੮।੧੫੭।**

ਜੋ ਸੰਤ ਹਿਰਦੇ ਵਿਚ ਪ੍ਰਭੂ ਦੇ ਚਰਨ ਕਵਲਾਂ ਦਾ ਜਾਪ ਕਰਦੇ ਹਨ। ਗੁਰੂ ਜੀ ਕਥਨ ਕਰਦੇ ਹਨ–ਅਜੇਹੇ ਸੰਤਾਂ ਦੇ ਪਰਤਾਪ ਨੂੰ ਵੇਖ ਕੇ ਮੈਂ ਜਿਊਂਦਾ ਹਾਂ ॥੪॥੮੮॥੧੫੭॥

**ਗਉੜੀ ਮਹਲਾ ੫ ॥**

**ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥**
**ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ਰਹਾਉ ॥**

ਇਹ ਥਾਂ ਸ੍ਰੀ ਹਰਿਮੰਦਰ ਸਾਹਿਬ, ਵਾ :–ਸਤਸੰਗ ਧੰਨਤਾ ਦੇ ਜੋਗ ਹੈ ਜਿਥੇ ਗੋਵਿੰਦ ਦੇ ਗੁਣ ਗਾਏ ਜਾਂਦੇ ਹਨ। ਪ੍ਰਭੂ ਨੇ ਆਪ ਹੀ ਇਥੇ ਸਾਰੇ ਸੁਖ ਅਨੰਦ ਵਸਾ ਦਿੱਤੇ ਹਨ।

ਵਾ–ਪ੍ਰਭੂ ਨੇ ਆਪ ਹੀ ਸੁਖ ਅਨੰਦ ਦੇ ਸਹਿਤ ਸਾਰੇ ਸੰਤ ਇਥੇ ਵਸਾ ਦਿੱਤੇ ਹਨ ॥੧॥ਰਹਾਉ॥

**ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥**
**ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧॥**

ਜਿਥੇ ਹਰੀ ਦਾ ਸਿਮਰਨ ਨਹੀਂ ਹੁੰਦਾ ਉਥੇ ਬਿਪਤਾ ਦਾ ਵਾਸਾ ਹੈ।
ਜਿਥੇ ਹਰੀ ਦੇ ਗੁਣ ਗਾਏ ਜਾਂਦੇ ਹਨ ਉਥੇ ਕ੍ਰੋੜਾਂ ਆਨੰਦ ਵਸਦੇ ਹਨ।੧।

**ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥੨॥**

ਹਰੀ ਦੇ ਭੁਲਣ ਕਰਕੇ ਘਨੇਰੇ=ਬਹੁਤੇ ਦੁਖ ਤੇ ਰੋਗ ਆ ਕੇ ਲੱਗਦੇ ਹਨ।
ਪ੍ਰਭੂ ਦੀ ਸੇਵਾ=ਸਿਮਰਨ ਭਗਤੀ ਕਰਨ ਵਾਲਿਆਂ ਦੇ ਜਮ ਭੀ ਨੇੜੇ ਨਹੀਂ ਲਗਦਾ।੨।

**ਸੋ ਵਡਭਾਗੀ ਨਿਹਚਲ ਥਾਨੁ ॥ ਜਹ ਜਪੀਐ ਪ੍ਰਭ ਕੇਵਲ ਨਾਮੁ ॥੩॥**

ਉਹ ਵੱਡਿਆਂ ਭਾਗਾਂ ਵਾਲਾ ਨਿਸਚਲ ਅਸਥਾਨ ਹੈ। ਜਿਸ ਸਤਸੰਗ ਅਸਥਾਨ ਤੇ ਕੇਵਲ=ਸ਼ੁਧ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ॥੩॥

**ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥**
**ਨਾਨਕ ਕਉ ਮਿਲਿਆ ਅੰਤਰਜਾਮੀ ॥੪॥੯੯॥੧੫੮॥**

ਜਿਥੇ ਅਸੀਂ ਜਾਂਦੇ ਹਾਂ, ਉਥੇ ਹੀ ਮੇਰਾ ਸੁਆਮੀ ਮੇਰੇ ਨਾਲ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਅੰਤਰਜਾਮੀ ਪ੍ਰਭੂ ਮੇਰੀ ਸ਼ਰਧਾ ਵੇਖਕੇ ਮੈਨੂੰ ਮਿਲਿਆ ਹੈ ॥੪॥੯੯॥੧੫੮॥

## ਗਉੜੀ ਮਹਲਾ ੫ ॥

ਕਿਸੀ ਸਿਖ ਨੇ ਪੁਛਿਆ ਪੜ੍ਹਿਆ ਹੋਇਆ ਮੁਕਤੀ ਨੂੰ ਪਾਂਵਦਾ ਹੈ, ਜਾਂ ਕਿ ਅਨ ਪੜ੍ਹਿਆ ਪੁਰਸ਼ ਮੁਕਤੀ ਨੂੰ ਪਾਂਦਾ ਹੈ? ਗੁਰ ਉੱਤਰ :-

**ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮਗਤਿ ਪਾਵੈ ॥੧॥**

ਜੋ ਪ੍ਰਾਣੀ=ਮਨੁਖ ਗੋਬਿੰਦ ਨੂੰ ਧਿਆਉਂਦਾ ਹੈ। ਭਾਵੇਂ ਉਹ ਪੜ੍ਹਿਆ ਹੋਇਆ ਹੈ,
ਭਾਵੇਂ ਅਣਪੜ੍ਹ ਹੈ, ਉਹ ਜ਼ਰੂਰ ਮੁਕਤੀ ਨੂੰ ਪਾਂਦਾ ਹੈ ॥੧॥

ਓਥੇ ਪੜ੍ਹਿਆਂ ਹੋਇਆਂ ਦਾ ਕੋਈ ਲਿਹਾਜ਼ ਨਹੀਂ, ਜਿਸਤਰ੍ਹਾਂ ਦਾ ਕੋਈ ਕਰਮ ਕਰਦਾ ਹੈ ਉਸੇ ਤਰ੍ਹਾਂ ਦਾ ਫਲ ਪਾਂਦਾ ਹੈ।

ਯਥਾ:-ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥ [ਆਸਾ ਦੀ ਵਾਰ ਪੰਨਾ ੪੬੯

ਬਹੁਤੇ ਪੜ੍ਹਨ ਨਾਲ ਕੋਈ ਪਰਮਾਰਥ ਦੀ ਪ੍ਰਾਪਤੀ ਨਹੀਂ ਹੁੰਦੀ, ਜਿਵੇਂ ਕਬੀਰ ਜੀ ਨੇ ਕਿਹਾ ਹੈ-
ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥੪੫॥

**ਸਾਧੂ ਸੰਗਿ ਸਿਮਰਿ ਗੋਪਾਲ ॥ ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ਰਹਾਉ॥**

ਇਸ ਲਈ ਸੰਤਾਂ ਨਾਲ ਮਿਲਕੇ ਪਰਮੇਸ਼ਰ ਨੂੰ ਸਿਮਰਨਾ ਕਰ। ਕਿਉਂਕਿ-
ਨਾਮ ਤੋਂ ਬਿਨਾਂ ਸਾਰਾ ਧਨ ਮਾਲ ਝੂਠਾ ਹੈ ॥੧॥ਰਹਾਉ॥

## (ਪੰਨਾ ੧੯੮)

**ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥੨॥**

ਓਹੀ ਪੁਰਸ਼ ਸੁੰਦਰ ਰੂਪ ਵਾਲਾ ਹੈ, ਬੁਧੀ ਕਰਕੇ ਚਤੁਰ ਹੈ, ਵਾਕਾਂ ਕਰਕੇ ਸਿਆਣਾ ਹੈ।
ਜਿਸ ਪੁਰਸ਼ ਨੇ ਪ੍ਰਭੂ ਦਾ ਭਾਣਾ ਸਚ ਕਰਕੇ ਮੰਨਿਆ ਹੈ ॥੨॥

**ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ॥੩॥**

ਉਹ ਪੁਰਸ਼ ਜਗਤ ਵਿਚ ਆਇਆ ਹੋਇਆ ਪ੍ਰਮਾਣੀਕ ਹੈ,
ਵਾ:-ਜਗਤ ਵਿੱਚ ਉਸਦਾ ਆਇਆ ਸਫਲ ਹੈ।
ਜੋਸਾਰਿਆਂ ਘਟਾਂ ਘਟਾਂ ਵਿਚ ਆਪਣੇ ਸੁਆਮੀ ਪਰਮਾਤਮਾਂ ਨੂੰ ਜਾਣਦਾ ਹੈ ॥੩॥

**ਕਹੁ ਨਾਨਕ ਜਾਕੇ ਪੂਰਨ ਭਾਗ ॥ ਹਰਿ ਚਰਣੀ ਤਾਕਾ ਮਨੁ ਲਾਗ॥੪॥੯੦॥੧੫੯॥**

ਗੁਰੂ ਜੀ ਕਥਨ ਕਰਦੇ ਹਨ ਜਿਸਦੇ ਪੂਰਨ ਭਾਗ ਹਨ,
ਹਰੀ ਦੇ ਚਰਨਾਂ ਨਾਲ ਉਸਦਾ ਮਨ ਲਗਦਾ ਹੈ ॥੪॥੯੦॥੧੫੯॥

## ਗਉੜੀ ਮਹਲਾ ੫ ॥

ਪ੍ਰਸ਼ਨ:-ਸਿਮਰਨ ਕਰਨ ਵਾਲੇ ਹਰੀ ਦੇ ਦਾਸਾਂ ਦਾ, ਤੇ ਸੰਸਾਰੀ ਪੁਰਸ਼ਾਂ ਦਾ ਆਪਸ ਵਿਚ ਕੋਈ ਸਬੰਧ ਹੈ ਯਾਂ ਨਹੀਂ ? ਗੁਰ ਉੱਤਰ:-

**ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥**

ਭਜਨ ਸਿਮਰਨ ਕਰਨ ਵਾਲੇ ਹਰੀ ਦੇ ਦਾਸ ਨਾਲ ਸਾਕਤ ਪੁਰਸ਼ ਦਾ ਕੋਈ ਸੰਗੁ=ਸਬੰਧ ਨਹੀਂ ਹੈ। ਯਥਾ:-ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ। (ਪੰਨਾ ੧੪੫)

**ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ਰਹਾਉ॥**

ਕਿਉਂਕਿ ਉਹ ਵਿਸ਼ੱਈ ਸਾਕਤ ਪੁਰਸ਼ ਵਿਸ਼ੇ ਰਸਾਂ ਦਾ ਪਿਆਰਾ ਹੈ,
ਅਤੇ ਉਸ ਦਾਸ ਨੂੰ ਰਾਮ ਦਾ ਰੰਗੁ=ਪ੍ਰੇਮ, ਵਾ:-ਆਨੰਦ ਹੈ ॥੧॥ਰਹਾਉ॥

ਪ੍ਰਭੂ ਦੇ ਦਾਸਾਂ ਦਾ ਤੇ ਸਾਕਤਾਂ ਦਾ ਆਪਸ ਵਿੱਚ ਕੋਈ ਸਬੰਧ ਨਹੀਂ ਇਸ ਗਲ ਦੇ ਨਿਸਚੇ ਕਰਾਉਣ ਲਈ ਛੇ ਦ੍ਰਿਸ਼ਟਾਂਤ ਦੇਂਦੇ ਹਨ।

**ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥**

ਜਿਸ ਤਰ੍ਹਾਂ ਇਕ ਪੁਰਸ਼ ਮਨ×ਅਸਵਾਰ=ਅਨ ਸਵਾਰ ਹੈ ਕਦੇ ਭੀ ਘੋੜੀ ਉਤੇ ਚੜ੍ਹਿਆ ਨਹੀਂ, ਤੇ ਦੂਜੇ ਪੁਰਸ਼ ਨੇ ਖ਼ੂਬ ਤੁਰੀ=ਘੋੜੀ ਸ਼ਿੰਗਾਰੀ ਹੋਈ ਹੈ, ਅਰਥਾਤ ਘੋੜੀ ਉਤੇ ਚੜ੍ਹਕੇ ਥੋੜੇ ਸਮੇਂ ਵਿੱਚ ਕਈ ਮੀਲ ਪੈਂਡਾ ਕਰ ਆਉਂਦਾ ਹੈ। ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ?

ਜਿਸਤਰ੍ਹਾਂ ਇਕ ਪੁਰਸ਼ ਕਾਪੁਰਖੁ=ਹੀਜੜਾ ਹੈ; ਅਤੇ ਦੂਜਾ ਪੁਰਸ਼ ਨਾਰੀ=ਇਸਤ੍ਰੀ ਨੂੰ ਪੁਚਾਰਦਾ, ਭਾਵ ਇਸਤ੍ਰੀ ਨਾਲ ਪਿਆਰ ਕਰਕੇ ਮਨ ਭਾਉਂਦੀਆਂ ਗਲਾਂ ਕਰਦਾ ਹੈ ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ? ॥੧॥

**ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥**

ਜਿਵੇਂ ਇਕ ਪੁਰਸ਼ ਬੈਲਾਂ ਨੂੰ ਚਰਾਂਵਦਾ ਹੈ, ਅਤੇ ਦੂਜਾ ਪੁਰਸ਼ ਗਊ ਦੀਆਂ ਲੱਤਾਂ ਵਿੱਚ ਨੇਤ੍ਰਾ=ਨਿਆਨਾ ਪਾਕੇ ਦੁਧ ਨੂੰ ਦੁਹਾਵੈ=ਚੋਂਦਾ ਹੈ, ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ?

ਜਿਵੇਂ ਇਕ ਪੁਰਸ਼ ਗਊ×ਚਰਿ=ਗਊਆਂ ਨੂੰ ਚਰਾਂਵਦਾ ਹੈ, ਅਤੇ ਦੂਜਾ ਪੁਰਸ਼ ਸਿੰਘ=ਸ਼ੇਰ ਦੇ ਪਿਛੇ ਪੈਂਦਾ, ਭਾਵ ਸ਼ੇਰ ਦਾ ਸ਼ਿਕਾਰ ਖੇਡਦਾ ਹੈ।

ਇਨ੍ਹਾਂ ਦੋਹਾਂ ਦਾ ਆਪਸ ਵਿੱਚ ਕੀ ਸਬੰਧ ਹੈ ? ॥੨॥

**ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥**

ਜਿਵੇਂ ਇਕ ਪੁਰਸ਼ ਗਾਡਰ=ਭੇਡਾਂ ਨੂੰ ਲੈ ਕੇ ਚਰਾਉਂਦਾ ਹੈ, ਅਤੇ ਦੂਜਾ ਪੁਰਸ਼ ਕਾਮਧੇਨ ਗਊ ਦੀ ਪੂਜੀ=ਪੂਜਾ ਕਰਦਾ ਹੈ, ਇਨ੍ਹਾਂ ਦੋਹਾਂ ਦਾ ਆਪਸ ਵਿੱਚ ਕੀ ਸਬੰਧ ਹੈ ?।

ਜਿਵੇਂ ਇਕ ਪੁਰਸ਼ ਪੂੰਜੀ ਲੈਕੇ ਸੌਦੇ ਖਰੀਦਨ ਨੂੰ ਧਾਵੈ=ਦੌੜਦਾ ਹੈ, ਅਤੇ ਦੂਜਾ ਪੁਰਸ਼ ਪੂੰਜੀ ਤੋਂ ਬਿਨਾਂ ਹੈ, ਇਨ੍ਹਾਂ ਦੋਹਾਂ ਦਾ ਆਪਸ ਵਿੱਚ ਕੀ ਸਬੰਧ ਹੈ ? ॥੩॥

ਅਰਥਾਤ ਜਿਵੇਂ ਇਨ੍ਹਾਂ ਦਾ ਆਪਸ ਵਿਚ ਕੋਈ ਸਬੰਧ ਨਹੀਂ ਤਿਵੇਂ ਹਰੀ ਦੇ ਦਾਸਾਂ ਦਾ ਤੇ ਸਾਕਤਾਂ ਦਾ ਆਪਸ ਵਿਚ ਕੋਈ ਸਬੰਧ ਨਹੀਂ ਹੈ।

**ਦੂਜਾ ਅਰਥ :—** ਇਸ ਅਰਥ ਵਿਚ ਇੱਕ ਮਨੁਖ ਦੀ ਹੀ ਸੰਭਾਵਨਾ ਰਖਣੀ।

ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥

ਜਿਵੇਂ ਮਨ+ਅਸਵਾਰ=ਅਨ ਸਵਾਰ ਅਰਥਾਤ ਸਵਾਰੀ ਨਾ ਕਰ ਸਕਣ ਵਾਲੇ ਪੁਰਸ਼ ਦਾ ਸ਼ਿੰਗਾਰੀ ਹੋਈ ਤੁਰੀ=ਘੋੜੀ ਉਤੇ ਚੜ੍ਹਨ ਦਾ ਕੀ ਸਬੰਧ ਹੈ। ਅਤੇ ਜਿਵੇਂ ਕਾਪੁਰਖੁ=ਹੀਜੜੇ ਦਾ ਇਸਤ੍ਰੀ ਦੇ ਪੁਚਾਰੈ=ਪੁਚਾਰਨ ਨਾਲ ਕੀ ਸਬੰਧ ਹੈ ਭਾਵ ਕੋਈ ਸਬੰਧ ਨਹੀਂ।

ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥

ਜਿਵੇਂ ਬੈਲ ਨੂੰ ਨੇਤ੍ਰਾ=ਨਿਆਨਾ ਪਾ ਕੇ ਕੋਈ ਦੁਹਾਵੈ=ਚੋਵੇ ਤਾਂ ਉਸਦਾ ਦੁੱਧ ਨਾਲ ਕੀ ਸਬੰਧ ਹੈ ਭਾਵ ਕੋਈ ਸਬੰਧ ਨਹੀਂ, ਪਿਸ਼ਾਬ ਨਾਲ ਭਾਵੇਂ ਸਬੰਧ ਹੋ ਜਾਵੇ।



ਜਿਵੇਂ ਕੋਈ ਗਊਆਂ ਦੇ ਚਰਾਣ ਵਾਲਾ ਵਾਗੀ ਪੁਰਸ਼ ਗਊ ਉੱਤੇ ਚੜ੍ਹਕੇ ਸਿੰਘ=ਸ਼ੇਰ ਦੇ ਮਾਰਨ ਪਿੱਛੇ ਪਵੇ ਤਾਂ ਉਸਦਾ ਸ਼ੇਰ ਦੇ ਮਾਰਨ ਨਾਲ ਕਿਵੇਂ ਸਬੰਧ ਹੋਵੇਗਾ, ਭਾਵ ਨਹੀਂ ਹੋਵੇਗਾ ਕਿਉਂਕਿ ਜਿਸ ਵੇਲੇ ਸ਼ੇਰ ਨੇ ਭਬਕ ਮਾਰਨੀ ਹੈ ਉਸੇ ਵੇਲੇ ਗਊ ਨੇ ਦੌੜ ਜਾਣਾ ਹੈ ॥੨॥

ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥

ਜਿਵੇਂ ਗਾਡਰ=ਭੇਡਾਂ ਦੇ ਲੈਣ ਵਾਲੇ ਦਾ ਭਾਵ ਭੇਡਾਂ ਦੇ ਖਰੀਦਣ ਵਾਲੇ ਦਾ ਕਾਮਧੇਨ ਗਊ ਦੀ ਪੂਜਾ ਕਰਨ ਨਾਲ ਕੀ ਸਬੰਧ ਹੈ ਭਾਵ ਕੋਈ ਸਬੰਧ ਨਹੀਂ ।

ਜਿਵੇਂ ਕੋਈ ਪੂੰਜੀ=ਰੁਪਇਆਂ ਤੋਂ ਬਿਨਾਂ ਸੌਦੇ ਖਰੀਦਣ ਨੂੰ ਦੌੜੇ ਤਾਂ ਉਸਦਾ ਸੌਦੇ ਖਰੀਦਣ ਨਾਲ ਕੀ ਸਬੰਧ ਹੈ ਭਾਵ ਕੋਈ ਨਹੀਂ ॥੩॥

ਏਸੇ ਤਰ੍ਹਾਂ ਹਰੀ ਦੇ ਦਾਸਾਂ ਨਾਲ ਸਾਕਤਾਂ ਦਾ ਕੋਈ ਸਬੰਧ ਨਹੀਂ ਹੈ । ਕਿਉਂਕਿ ਸਾਕਤਾਂ ਦੇ ਕਹਿਣ ਨਾਲ ਕੁਝ ਨਹੀਂ ਹੁੰਦਾ, ਤੇ ਹਰੀ ਦੇ ਦਾਸ ਜੋ ਭੀ ਮੂੰਹੋਂ ਆਖਦੇ ਹਨ ਉਹ ਪਰਮੇਸ਼ਰ ਪੂਰਾ ਕਰੀ ਜਾਂਦਾ ਹੈ । ਯਥਾ:-ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥
[ਗਉੜੀ ਮਹਲਾ ੫ ਪੰਨਾ ੨੦੩

**ਤੀਜਾ ਅਰਥ :-** ਪਹਿਲੇ ਦ੍ਰਿਸ਼ਟਾਂਤ ਦੇ ਅਨੁਸਾਰ ਹੁਣ ਦਾਦ੍ਰਿਸ਼ਟਾਂਤ ਕਥਨ ਕਰਦੇ ਹਨ ।

ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥

ਜਿਵੇਂ ਇਕ ਪੁਰਸ਼ ਤਾਂ ਅਨ ਸਵਾਰ ਹੈ ਭਾਵ ਜਪ ਤਪ ਆਦਿਕ ਸਾਧਨਾਂ ਤੋਂ ਰਹਿਤ ਹੈ । ਅਤੇ ਦੂਜੇ ਨੇ ਜਪ ਤਪ ਆਦਿਕ ਸ਼ਿੰਗਾਰ ਕਰਕੇ ਤੁਰੀਆ ਪਦ ਰੂਪੀ ਘੋੜੀ ਸ਼ਿੰਗਾਰੀ ਹੋਈ ਹੈ ਭਾਵ ਚੌਥੀ ਭੂਮਿਕਾ ਵਿਚ ਇਸਥਿਤ ਹੈ ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ।

ਜਿਵੇਂ ਇਕ ਪੁਰਸ਼ ਤਾਂ ਕਾਪੁਰਖੁ=ਹੀਜੜਾ ਹੈ ਭਾਵ ਸ਼ਰਧਾ ਰੂਪ ਬੀਰਜ ਤੋਂ ਰਹਿਤ ਹੈ । ਅਤੇ ਦੂਜੇ ਨੇ ਮਾਇਆ ਰੂਪੀ ਨਾਰੀ ਨੂੰ ਪੁਚਾਰੈ=ਪਚੀ ਭਾਵ ਮਿਥਿਆ ਰੂਪ ਨਿਸ਼ਚੇ ਕੀਤਾ ਹੈ । ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ॥੧॥

ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥

ਜਿਵੇਂ ਇਕ ਪੁਰਸ਼ ਤਾਂ ਬੈਲ=ਅਧਰਮੀ, ਵਾ:-ਆਲਸੀ ਹੈ ।

ਅਤੇ ਦੂਜੇ ਪੁਰਸ਼ ਨੇ ਉਪਨਿਸ਼ਦਾਂ ਰੂਪੀ ਗਊਆਂ ਨੂੰ ਨਿਸਚਾ ਰੂਪੀ ਨੇਤ੍ਰਾ=ਨਿਆਣਾ ਪਾ ਕੇ ਹਰੀ ਜਸ ਕਰਨੇ ਰੂਪੀ ਦੁਧ ਚੋਣਾ ਕੀਤਾ ਹੈ । ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ।

ਇਕ ਪੁਰਸ਼ ਤਾਂ ਇੰਦ੍ਰੀਆਂ ਰੂਪੀ ਗਊਆਂ ਨੂੰ ਵਿਸ਼ਿਆਂ ਰੂਪੀ ਘਾਹ ਚਰਾਉਂਦਾ ਹੈ, ਅਤੇ ਦੂਜਾ ਪੁਰਸ਼ ਮਲਣ ਹੰਕਾਰ ਰੂਪੀ ਸ਼ੇਰ ਦੇ ਪਿਛੇ ਪੈਂਦਾ ਹੈ, ਭਾਵ ਮਲਣ ਹੰਕਾਰ ਨੂੰ ਦੂਰ ਕਰਦਾ ਹੈ । ਇਨ੍ਹਾਂ ਦੋਹਾਂ ਦਾ ਆਪਸ ਵਿਚ ਕੀ ਸਬੰਧ ਹੈ ।

ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥

ਇਕ ਪੁਰਸ਼ ਤਾਂ ਗਾਡਰ ਲੇ=ਅਭਗਤੀ ਦੀ ਪੂਜਾ ਕਰਦਾ ਹੈ, ਅਤੇ ਦੂਜਾ ਪੁਰਸ਼

ਕਾਮਧੇਨੁ=ਭਗਤੀ ਦੀ ਪੂਜਾ ਕਰਦਾ ਹੈ। ਇਨ੍ਹਾਂ ਦੋਹਾਂ ਦਾ ਆਪਸ ਵਿੱਚ ਕੀ ਸਬੰਧ ਹੈ, ਭਾਵ ਕੋਈ ਸਬੰਧ ਨਹੀਂ। ਜਿਵੇਂ ਇਕ ਪੁਰਸ਼ ਤਾਂ ਪ੍ਰੀਤੀ ਰੂਪੀ ਪੂੰਜੀ ਲੈ ਕੇ ਨਾਮ ਰੂਪੀ ਸੌਦੇ ਦੇ ਖਰੀਦਣ ਨੂੰ ਦੌੜਦਾ ਹੈ ਅਤੇ ਦੂਜਾ ਪੁਰਸ਼ ਪ੍ਰੀਤੀ ਰੂਪੀ ਪੂੰਜੀ ਤੋਂ ਬਿਨਾਂ ਹੈ ਜਿਵੇਂ ਇਨ੍ਹਾਂ ਦਾ ਆਪਸ ਵਿੱਚ ਕੋਈ ਸਬੰਧ ਨਹੀਂ ਹੈ। ਤਿਵੇਂ ਹਰੀ ਦੇ ਦਾਸਾਂ ਨਾਲ ਸਾਕਤਾਂ ਦਾ ਕੋਈ ਸਬੰਧ ਨਹੀਂ ਹੈ ॥ ੩ ॥

**ਚੌਥਾ ਅਰਥ :**—ਦੂਜੇ ਦ੍ਰਿਸ਼ਟਾਂਤ ਦੇ ਅਨੁਸਾਰ ਦਾਰ੍ਹਿਸ਼ਟਾਂਤ ਕਥਨ ਕਰਦੇ ਹਨ—

ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥ ੧ ॥

ਜਿਵੇਂ ਅਨ ਸਵਾਰ ਭਾਵ ਸਾਧਨ ਸੰਪਤੀ ਤੋਂ ਰਹਿਤ ਪੁਰਸ਼ ਦਾ ਜਪ ਤਪ ਰੂਪੀ ਸ਼ਿੰਗਾਰ ਦੇ ਸਹਿਤ ਹੋ ਕੇ ਤੁਰੀਆ ਪਦ ਵਿਚ ਇਸਥਿਤ ਹੋਣ ਦਾ ਸਬੰਧ ਕਿਵੇਂ ਹੋ ਸਕਦਾ ਹੈ।

ਜਿਵੇਂ ਸ਼ਰਧਾ ਰੂਪੀ ਬੀਰਜ ਤੋਂ ਰਹਿਤ ਹੀਜੜੇ ਪੁਰਸ਼ ਦਾ ਨਾਰੀ=ਮਾਇਆ ਦੇ ਪੁਚਾਰੈ=ਪਚੀ ਭਾਵ ਮਿਥਿਆ ਰੂਪ ਨਿਸਚੇ ਕਰਨ ਨਾਲ ਕਿਵੇਂ ਸਬੰਧ ਹੋ ਸਕਦਾ ਹੈ ॥੧॥

ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥

ਜਿਵੇਂ ਬੈਲ=ਅਧਰਮੀ, ਵਾ :—ਆਲਸੀ ਪੁਰਸ਼ ਦਾ ਉਪਨਿਸ਼ਦਾਂ ਰੂਪੀ ਗਊਆਂ ਨੂੰ ਨਿਸਚਾ ਰੂਪ ਨਿਆਣਾ ਪਾ ਕੇ ਹਰੀ ਜਸ ਕਰਨੇ ਰੂਪ ਦੁਧ ਦੇ ਚੋਣ ਨਾਲ ਕਿਵੇਂ ਸਬੰਧ ਹੋ ਸਕਦਾ ਹੈ। ਜਿਵੇਂ ਇੰਦ੍ਰੀਆਂ ਰੂਪੀ ਗਊਆਂ ਨੂੰ ਵਿਸ਼ਿਆਂ ਰੂਪ ਘਾਹ ਚਾਰਨ ਵਾਲੇ ਦਾ ਮਲਨ ਹੰਕਾਰ ਰੂਪੀ ਸ਼ੇਰ ਨੂੰ ਪਿਛੇ ਪਾਵਣ ਨਾਲ ਕਿਵੇਂ ਸਬੰਧ ਹੋ ਸਕਦਾ ਹੈ ॥ ੨ ॥

ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥

ਜਿਵੇਂ ਗਾਡਰ=ਅਭਗਤੀ ਦੀ ਪੂਜਾ ਕਰਨ ਵਾਲੇ ਪੁਰਸ਼ ਦਾ ਕਾਮਧੇਨੁ=ਭਗਤੀ ਦੀ ਪੂਜਾ ਕਰਨ ਨਾਲ ਕਿਵੇਂ ਸਬੰਧ ਹੋ ਸਕਦਾ ਹੈ।

ਜਿਵੇਂ ਪ੍ਰੀਤੀ ਰੂਪੀ ਪੂੰਜੀ ਤੋਂ ਬਿਨਾਂ ਨਾਮ ਰੂਪ ਸੌਦੇ ਦੇ ਖਰੀਦਣ ਨੂੰ ਦੌੜਦਾ ਹੈ ਉਸਦਾ ਨਾਮ ਰੂਪ ਸੌਦੇ ਨਾਲ ਕਿਵੇਂ ਸਬੰਧ ਹੋ ਸਕਦਾ ਹੈ। ਅਰਥਾਤ ਜਿਵੇਂ ਉਸ ਦਾ ਨਾਮ ਰੂਪੀ ਸੌਦੇ ਦੇ ਖਰੀਦਣ ਨਾਲ ਸਬੰਧ ਨਹੀਂ ਹੋ ਸਕਦਾ, ਤਿਵੇਂ ਹਰੀ ਦੇ ਦਾਸਾਂ ਨਾਲ ਸਾਕਤਾਂ ਦਾ ਸਬੰਧ ਨਹੀਂ ਹੋ ਸਕਦਾ ॥੩॥

**ਪੰਜਵਾਂ ਅਰਥ :**—ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥ ਓਹੁ ਬਿਖਈ ਓਸੁ ਰਾਮ ਕੋ ਰੰਗੁ ॥

ਹਰੀ ਦੇ ਦਾਸਾਂ ਦਾ ਸਾਕਤਾਂ ਨਾਲ ਕੋਈ ਸਬੰਧ ਨਹੀਂ ਹੈ ਕਿਉਂਕਿ ਉਹ ਹਰੀ ਦੇ ਦਾਸ ਉਸ ਰਾਮ ਦੇ ਨਾਮ ਰੂਪ ਬਿਖਈ=ਵਿਸ਼ੇ ਨਾਲ ਰੰਗੁ=ਪ੍ਰੇਮ ਕਰਦੇ ਹਨ।

ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥

ਜਿਵੇਂ ਇਹ ਗਲ ਸੱਚੀ ਹੈ, ਕਿ ਉਹ ਹਰੀ ਦਾ ਦਾਸ ਜਪ ਤਪ ਰੂਪ ਸ਼ਿੰਗਾਰ ਕਰਕੇ ਅਤੇ ਮਨ ਉਤੇ ਅਸਵਾਰ ਭਾਵ ਮਨ ਨੂੰ ਜਿਤ ਕੇ ਤੁਰੀਆ ਪਦ ਵਿਚ ਇਸਥਿਤ ਹੋਇਆ ਹੈ।

ਤੇ ਉਸ ਪੁਰਸ਼ ਨੂੰ ਅਕਾਲ ਪੁਰਖ ਦਾ "ਕਾ"=ਸੁਖ ਪ੍ਰਾਪਤ ਹੋਇਆ ਹੈ ਅਤੇ ਉਸ ਨੇ ਮਾਇਆ ਰੂਪੀ ਨਾਰੀ ਨੂੰ "ਪੁਚਾਰੈ"=ਮਿਥਿਆ ਰੂਪ ਨਿਸ਼ਚੇ ਕੀਤਾ ਹੈ ॥੧॥

ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥

ਬੈਲ=ਬ੍ਰਹਮ ਗਿਆਨ ਵਿਚ ਨੇਤ੍ਰਾ=ਨਿਸਚਾ ਪਾ ਕੇ ਦੁ+ਹਾਵੈ=ਦੋ ਰਾਗ ਦ੍ਵੈਸ਼, ਹਰਖ ਸੋਗ, ਪਾਪ ਪੁੰਨ, ਜਨਮ ਮਰਨ ਇਹਨਾਂ ਸਾਰਿਆਂ ਨੂੰ ਹਾਵੈ=ਹਤ (ਨਾਸ) ਕੀਤਾ ਹੈ। ਆਸਾ ਰਾਗ ਵਿਚ ਬੈਲ ਨੂੰ ਬ੍ਰਹਮ ਗਿਆਨ ਕਥਨ ਕੀਤਾ ਹੈ।

ਯਥਾ :-ਬਾਹਰਿ ਬੈਲੁ ਗੋਨਿ ਘਰਿ ਆਈ ॥ [ਆਸਾ ਪੰਨਾ ੪੮੧

ਗਊ×ਚਰਿ=ਇੰਦ੍ਰੀਆਂ ਦੇ ਚਰਾਣ ਵਾਲਾ ਜੋ ਸਿੰਘ=ਚੇਤਨ ਹੈ ਉਸਦੇ ਪਿਛੇ ਆਪਣੇ ਆਪ ਨੂੰ ਪਾਵੇ ॥੨॥

ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥

ਪਹਿਲੇ ਅਗਿਆਨ ਕਾਲ ਵਿਚ ਜੋ ਜਮਾਂ ਦਾ ਡਰ ਲੇ=ਲੀਤਾ ਹੋਇਆ ਭਾਵ ਧਾਰਿਆ ਹੋਇਆ ਸੀ ਉਹ ਹੁਣ "ਗਾ"=ਚਲਾ ਗਿਆ ਹੈ ਤੇ ਮੋਖ ਰੂਪ ਕਾਮ ਧੇਨ ਨੂੰ ਪੂਜ ਗਿਆ ਹੈ।

ਕਰਮਾਂ ਰੂਪੀ, ਵਾ :-ਅਵਿੱਦਿਆ ਰੂਪੀ ਪੂੰਜੀ ਤੋਂ ਬਿਨਾਂ ਹੋਣ ਕਰਕੇ ਸੰਸਾਰਕ ਸੌਦੇ ਕਰਨੇ ਸਭ ਉਸਦੇ ਧਾਵੈ=ਧਾ ਗਏ ਅਰਥਾਤ ਨਵਿਰਤ ਹੋ ਗਏ ਹਨ ॥੩॥

**ਨਾਨਕ ਰਾਮ ਨਾਮੁ ਜਪਿ ਚੀਤ ॥ ਸਿਮਰਿ ਸੁਆਮੀ ਹਰਿ ਸਾ ਮੀਤ** ॥੪॥੯੧॥੧੬੦

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ! ਚਿਤ ਵਿਖੇ ਰਾਮ ਨਾਮ ਜਪਣਾ ਕਰ, ਸਾ-ਉਹ ਜੋ ਹਰੀ ਮਿਤਰ ਹੈ ਉਸ ਸੁਆਮੀ ਨੂੰ ਸਿਮਰਨਾ ਕਰ ॥੪॥੯੧॥੧੬੦॥

## ਗਉੜੀ ਮਹਲਾ ੫ ॥

**ਸਾ ਮਤਿ ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥੧॥**

ਬੀਰ=ਹੇ ਭਾਈ! ਉਹ ਬੁੱਧੀ ਨਿਰਮਲ, ਅਤੇ ਧੀਰਜਵਾਨ ਕਹੀ ਜਾਂਦੀ ਹੈ।
ਜੋ ਰਸਾਇਣੁ=ਰਸਾਂ ਦਾ ਘਰ ਜੋ ਰਾਮ ਹੈ ਉਸ ਦੇ ਨਾਮ ਅੰਮ੍ਰਿਤ ਨੂੰ ਪੀਂਦੀ ਹੈ ॥੧॥

**ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ** ॥੧॥ਰਹਾਉ॥

ਹੇ ਪੁਰਸ਼ਾ! ਹਿਰਦੇ ਵਿਚ ਹਰੀ ਦੇ ਚਰਨਾਂ ਦੀ ਓਟ ਨੂੰ ਧਾਰਨਾ ਕਰ।
ਤਾਂ ਜਨਮ ਮਰਨ ਵਲੋਂ ਤੇਰਾ ਛੁਟਕਾਰਾ ਹੋ ਜਾਇਗਾ ॥੧॥ਰਹਾਉ॥

**ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ ਨਿਰਮਲ ਪਰਤਾਪੁ ॥੨॥**

ਉਹ ਸਰੀਰ ਨਿਰਮਲੁ=ਪਵਿਤ੍ਰ ਹੈ ਜਿਸ ਵਿਚ ਕੋਈ ਪਾਪ ਉਤਪੰਨ ਨਹੀਂ ਹੁੰਦਾ।
ਰਾਮ ਨਾਮ ਵਿਚ ਪ੍ਰੇਮ ਕਰਨ ਨਾਲ ਸੰਸਾਰ ਵਿਚ ਨਿਰਮਲ ਪਰਤਾਪੁ=ਪਵਿਤ੍ਰ ਜਸ ਹੁੰਦਾ ਹੈ ॥੨॥

**ਸਾਧਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ ਏਹੋ ਉਪਕਾਰ ॥੩॥**

ਸਤਸੰਗਤਿ ਦੇ ਕਰਨ ਨਾਲ ਜਿਹੜਾ ਸਮੂਹ ਵਿਕਾਰਾਂ ਦਾ ਮਿਟ ਜਾਣਾ ਹੈ।
ਏਹੋ ਸਾਰਿਆਂ ਤੋਂ ਉੱਚਾ ਸਾਧਨ, ਅਤੇ ਸਭ ਤੋਂ ਸਰੇਸ਼ਟ ਉਪਕਾਰ ਹੈ ॥੩॥

**ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕ ਜਾਚੈ ਸਾਧ ਰਵਾਲ ॥੪॥੯੨॥੧੬੧॥**

ਗੁਰੂ ਜੀ ਕਥਨ ਕਰਦੇ ਹਨ—ਜੋ ਗੋਪਾਲ ਦੀ ਪ੍ਰੇਮਾ ਭਗਤੀ ਵਿਚ ਰੱਤੇ ਹੋਏ ਹਨ।
ਉਨ੍ਹਾਂ ਸੰਤਾਂ ਦੇ ਚਰਨਾਂ ਦੀ ਰਵਾਲ=ਧੂੜੀ ਮੰਗਣਾ ਕਰ ॥੪॥੯੨॥੧੬੧॥

## ਗਉੜੀ ਮਹਲਾ ੫ ॥

**ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥੧॥ਰਹਾਉ**

ਜੈਸੀ ਪ੍ਰੀਤੀ ਪੂਰਬ ਕਹੀ ਹੈ, ਐਸੀ ਪ੍ਰੀਤੀ ਗੋਵਿੰਦ ਨਾਲ ਜਿਨ੍ਹਾਂ ਦੀ ਲੱਗੀ ਹੈ।
ਉਨ੍ਹਾਂ ਵਡਭਾਗੀਆਂ ਨੂੰ ਪੂਰਨ=ਪਰਮਾਤਮਾਂ ਨੇ ਆਪਣੇ ਨਾਲ ਮੇਲ ਲਿਆ ਹੈ ॥੧॥ਰਹਾਉ॥

**ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿਜਨੁ ਜੀਵੈ ਨਾਮੁ ਚਿਤਾਰੀ ।੧।**

ਜਿਵੇਂ ਇਸਤ੍ਰੀ ਆਪਣੇ ਭਰਤਾ=ਪਤੀ ਨੂੰ ਵੇਖ ਕੇ ਬਿਗਸੈ=ਹਸਦੀ ਹੈ।
ਤਿਵੇਂ ਹਰੀ ਦੇ ਸੇਵਕ ਜਨ ਨਾਮ ਨੂੰ ਚਿਤਾਰ ਕੇ ਜਿਊਂਦੇ ਹਨ ॥੧॥

**ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥**

ਜਿਵੇਂ ਮਾਤਾ ਪੁੱਤਰ ਨੂੰ ਤੇ ਪੁੱਤਰ ਮਾਤਾ ਨੂੰ ਵੇਖ ਕੇ ਜਿਊਂਦੇ ਹਨ।
ਤਿਵੇਂ ਹਰੀ ਦੇ ਸੇਵਕ ਜਨ ਹਰੀ ਨਾਲ ਤਾਣੇ ਪੇਟੇ ਵਾਂਙ ਤਦਾਕਾਰ ਹਨ ॥੨॥

**ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥**

ਜਿਵੇਂ ਲੋਭੀ ਪੁਰਸ਼ ਧਨ ਨੂੰ ਆਪਣੇ ਪਾਸ ਵੇਖ ਕੇ ਅਨੰਦ ਭੋਗਣਾਂ ਕਰਦਾ ਹੈ।
ਤਿਵੇਂ ਹਰੀ ਦੇ ਸੇਵਕ ਜਨ ਦਾ ਮਨ ਵਾਹਿਗੁਰੂ ਦੇ ਚਰਨ ਕਵਲਾਂ ਨਾਲ ਲੱਗ ਰਿਹਾ ਹੈ ॥੩॥

**ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ** ।੪।੯੩।੧੬੨।।

ਹੇ ਦਾਤਾਰ ! ਇਕ ਤਿਲ ਮਾਤ੍ਰ ਸਮਾਂ ਭੀ ਆਪ ਮੈਨੂੰ ਭੁਲੋਂ ਨਾ।
ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਆਪ ਮੇਰੇ ਪ੍ਰਾਣਾਂ ਦਾ ਆਸਰਾ ਹੋ ॥੪॥੯੩॥੧੬੨॥

## ਗਉੜੀ ਮਹਲਾ ੫ ॥

**ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ** ॥੧॥ਰਹਾਉ॥

ਰਾਮ ਜੋ ਰਸਾਂ ਦਾ ਘਰ ਹੈ ਉਸ ਵਿਚ ਜਿਹੜੇ ਪੁਰਸ਼ ਗੀਧੇ=ਤਦਾਕਾਰ ਹੋਏ ਹਨ।
ਉਹ ਵਾਹਿਗੁਰੂ ਦੇ ਚਰਨ ਕਵਲਾਂ ਦੀ ਪ੍ਰੇਮਾ ਭਗਤੀ ਵਿਚ ਬੀਧੇ=ਵਿੰਨ੍ਹੇ ਗਏ ਹਨ ॥੧॥ਰਹਾਉ॥

**ਆਨ ਰਸਾ ਦੀਸਹਿ ਸਭਿ ਛਾਰੁ ॥ ਨਾਮ ਬਿਨਾ ਨਿਹਫਲ ਸੰਸਾਰ ॥੧॥**

ਨਾਮ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਦੁਨੀਆਂ ਦੇ ਸਾਰੇ ਰਸ ਛਾਰੁ=ਸੁਆਹ ਰੂਪ ਨਿਗਾਹ ਆਉਂਦੇ ਹਨ। ਨਾਮ ਤੋਂ ਬਿਨਾਂ ਸਾਰਾ ਸੰਸਾਰ ਹੀ ਨਿਸਫਲ ਹੈ ॥੧॥

## ਅੰਧ ਕੂਪ ਤੇ ਕਾਢੇ ਆਪਿ ॥ ਗੁਣ ਗੋਵਿੰਦ ਅਚਰਜ ਪਰਤਾਪ ॥੨॥

ਉਨ੍ਹਾਂ ਨੂੰ ਅੰਨ੍ਹੇ ਖੂਹ ਸੰਸਾਰ ਚੋਂ ਆਪ ਹੀ ਪਰਮਾਤਮਾ ਨੇ ਬਾਹਰ ਕੱਢ ਲਿਆ ਹੈ। ਜਿਸ ਗੋਬਿੰਦ ਦੇ ਗੁਣਾਂ ਦਾ ਅਸਚਰਜ ਪ੍ਰਤਾਪ ਹੈ ॥ ੨ ॥

## ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥
## ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥੩॥

ਵਣਿ=ਬ੍ਰਿਛ, ਤ੍ਰਿਣਿ=ਘਾਹ, ਤ੍ਰਿਭਵਣਿ=ਤਿੰਨੇ ਲੋਕ,

ਅਥਵਾ :-ਵਣਿ=ਅੰਤਹਕਰਨ, ਤ੍ਰਿਣਿ=ਇੰਦ੍ਰੀਏ, ਤ੍ਰਿਭਵਣਿ=ਤਿੰਨੇ ਸਰੀਰ-ਸੂਖਮ, ਸਥੂਲ, ਕਾਰਨ ਇਨ੍ਹਾਂ ਸਾਰਿਆਂ ਵਿੱਚ ਗੋਪਾਲ ਪੂਰਨ ਹੈ। ਜਿਸ ਬ੍ਰਹਮ ਦਾ ਇਹ ਸਾਰਾ ਸੰਸਾਰ ਪਸਾਰਾ ਹੈ, ਉਹ ਦਿਆਲੂ ਪਰਮਾਤਮਾਂ ਜੀਅ ਦੇ ਅੰਗ ਸੰਗ ਹੈ ॥ ੩ ॥

## ਕਹੁ ਨਾਨਕ ਸਾ ਕਥਨੀ ਸਾਰੁ ॥ ਮਾਨਿ ਲੇਤੁ ਜਿਸੁ ਸਿਰਜਨਹਾਰੁ ॥੪॥੯੪॥੧੬੩॥

ਗੁਰੂ ਜੀ ਕਥਨ ਕਰਦੇ ਹਨ-ਉਹ ਕਥਨੀ ਸਾਰੁ=ਸਰੇਸ਼ਟ ਹੈ। ਜਿਸ ਕਥਨੀ ਨੂੰ ਸਿਰਜਣਹਾਰ ਪਰਮਾਤਮਾਂ ਮੰਨ ਲੈਂਦਾ ਭਾਵ ਮਨਜ਼ੂਰ ਕਰ ਲੈਂਦਾ ਹੈ ॥੪॥੯੪॥੧੬੩॥

## ਗਉੜੀ ਮਹਲਾ ੫ ॥

**ਉਥਾਨਕਾ :**-ਜਿਸ ਵੇਲੇ ਗਰੀਬ ਨਿਵਾਜ਼ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਤੋਂ ਪੋਥੀਆਂ ਲੈ ਕੇ ਖਾਸੇ ਉਪਰ ਟਿਕਾਕੇ ਨੰਗੀਂ ਪੈਰੀਂ ਸ੍ਰੀ ਅੰਮ੍ਰਿਤਸਰ ਨੂੰ ਆ ਰਹੇ ਸਨ, ਉਸ ਵੇਲੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਆਦਿਕ ਸਿੱਖਾਂ ਨੇ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਨਾਲ ਲੈ ਕੇ ਅੱਗੇ ਆ ਕੇ ਮੱਥਾ ਟੇਕਿਆ, ਪ੍ਰਸ਼ਾਦ ਰਖ ਕੇ ਧੂਪ ਧੁਖਾਇਆ, ਤੇ ਸੰਖ ਵਗੈਰਾ ਵਜਾਏ।

ਯਥਾ :-ਪੁਸ਼ਪ ਪ੍ਰਸ਼ਾਦ ਸਿਖ ਗਨ ਲਿਆਏ। ਕਹਿ ਪੁਸਤਕ ਪਰ ਸੋ ਚਢਵਾਏ ॥
ਧੂਪ ਧੁਖਾਵਤ ਸੰਖ ਬਜਾਏ । ਜੈ ਜੈ ਮੰਗਲ ਸ਼ਬਦ ਉਠਾਏ ॥
ਕਿਰਤਨ ਕਰਤਿ ਸਿਖ ਅਗਵਾਈ। ਸਮੁਖ ਸੁਧਾਸਰ ਗਮਨੇ ਜਾਈ ॥
ਚੌਰ ਢੁਰਤਿ ਉਤਸ਼ਾਹ ਬਧਾਵਤ। ਸੰਗਤ ਸੰਗ ਗੁਰੂ ਛਬਿ ਪਾਵਤ ॥
ਸੁਧਾ ਸਰੋਵਰ ਪੂਰਬ ਪਾਸੇ । ਥੜਾ ਨਾਮ ਅਬਿ ਲਗਹੁ ਪ੍ਰਕਾਸ਼ੇ ॥
ਤਹਾਂ ਸਥਾਪਤ ਕਰ ਪੋਥੀਨ। ਟਿਕੇ ਨਿਕਟ ਗੁਰ ਆਨੰਦ ਭੀਨ ॥

ਉਸ ਵੇਲੇ ਖੁਸ਼ੀਆਂ ਵਿਖੇ ਨਾ ਸਮਾਂਵਦੇ ਹੋਇ ਇਹ ਸ਼ਬਦ ਉਚਾਰਿਆ-

ਹਮ ਧਨਵੰਤ ਭਾਗਠ ਸਚਨਾਇ ॥ ਹਰਿਗੁਣ ਗਾਵਹਿ ਸਹਜਿ ਸੁਭਾਇ ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧॥

ਬਾਅਦ ਵਿਚ ਪ੍ਰਸ਼ਾਦ ਵਰਤਾ ਕੇ ਸੰਧਿਆ ਕਰਕੇ-ਭਾਈ ਬੁੱਢੇ ਜੀ ਨੂੰ ਕਿਹਾ ਆਪ ਏਥੇ ਹੀ ਪੋਥੀਆਂ ਪਾਸ ਬੈਠੋ ਅਤੇ "ਜਾਗ੍ਰਨ ਕਰੋ ਸਿਮਰ ਸਤਿਨਾਮੁ ॥ ਕਿਰਤਨ ਹੋਇ ਸੁ ਚਾਰਹੁ ਜਾਮ ॥"

ਇਤਨੀ ਗੱਲ ਕਹਿਕੇ ਦਰਸ਼ਨੀ ਡਿਉਢੀ ਆ ਕੇ ਸੀਸ ਨਿਵਾਇਆ।

ਅੰਦਰ ਵੜ ਹਰਿਮੰਦਰ ਗਏ । ਚਤੁਰ ਪ੍ਰਦਛਨਾ ਫਿਰ ਤਹਿ ਦਏ॥

ਖਰੇ ਹੋਇਕਰ ਸ੍ਰੀ ਦਰਬਾਰ । ਹਾਥ ਜੋੜ ਕਰ ਬਿਨੈ ਉਚਾਰ॥

ਮਸਤਕ ਟੇਕ ਕੇ ਫਿਰ ਮਹਿਲਾਂ ਵਿਚ ਆ ਕੇ ਰਾਤ ਨਿਵਾਸ ਕੀਤਾ, ਅੰਮ੍ਰਿਤ ਵੇਲੇ ਉੱਠਕੇ ਦੁਖਭੰਜਨੀ ਬੇਰੀ ਇਸ਼ਨਾਨ ਕਰਕੇ ਥੜੇ ਸਾਹਿਬ ਆ ਬੈਠੇ। ਜਿਸ ਵੇਲੇ ਦਿਨ ਚੜ੍ਹਿਆ ਤਾਂ ਭਾਈ ਗੁਰਦਾਸ ਜੀ ਨੂੰ ਕਿਹਾ ਕੋਈ ਇਕਾਂਤ ਅਸਥਾਨ ਦੇਖੋ ਜਿਥੇ ਬੈਠਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰੀਏ। ਭਾਈ ਗੁਰਦਾਸ ਜੀ ਨੇ ਹੱਥ ਜੋੜ ਕੇ ਕਿਹਾ ਜੋ ਆਪ ਜੀ ਨੂੰ ਭਾਵੇ ਓਹੀ ਅਸਥਾਨ ਚੰਗਾ ਹੈ। ਉਸ ਵੇਲੇ ਰਮਣੀਕ ਅਸਥਾਨ ਦੇਖਣ ਲਈ ਤੁਰ ਪਏ, ਜਿਥੇ ਹੁਣ ਰਾਮਸਰ ਤੀਰਥ ਹੈ ਇਸ ਅਸਥਾਨ ਤੇ ਪਿਪਲ, ਬੇਰੀ, ਜੰਡ, ਕਰੀਰ, ਆਦਕਾਂ ਦੇ ਬ੍ਰਿਛ ਦੇਖਕੇ ਕਿਹਾ—ਇਹ ਅਸਥਾਨ ਪੰਚ ਬਟੀ ਦੇ ਸਮਾਨ ਹੈ।

ਯਥਾ:—ਸ੍ਰੀ ਗੁਰੂ ਦੇਖ ਕਹਯੋ ਗੁਰਦਾਸ ਕੋ ਪੰਚਬਟੀ ਸਮ ਥਾਨ ਨਿਹਾਰਾ॥

ਬੀਚ ਧਰਾ ਇਕ ਸਾਰ ਜਹਾਂ, ਤਹਿ ਬੈਠਨ ਚਾਹਤ ਚਿਤ ਹਮਾਰਾ॥

ਤੰਬੂ ਕਿਨਾਤ ਇਹਾਂ ਲਗਵਾਵਹੁ ਭਾਖ ਮੰਗਾਵਹੁ ਦਾਸ ਹਕਾਰਾ॥

ਹੈ ਸੁਖਵੰਤ ਇਕੰਤ ਮਹਾਂ ਚਹੂੰ ਓਰ ਖਰੇ ਤਰੁ ਚਾਰੁ ਹਜਾਰਾ॥

ਇਹ ਬਚਨ ਸੁਣਕੇ ਭਾਈ ਗੁਰਦਾਸ ਜੀ ਨੇ ਤੰਬੂ ਮੰਗਵਾ ਕੇ ਲਗਵਾ ਦਿਤੇ।

ਥਲਿਓਂ ਫਰਸ਼ ਵੀ ਲੇਪਨ ਪੁਆਕੇ ਸੁਥਰਾ ਕਰ ਦਿੱਤਾ।

ਪੁਨਾ:—ਜਾਇ ਕੀਨ ਅਰਦਾਸ ਅਗਾਰੀ। ਸ੍ਰੀ ਗੁਰ ਭਯੋ ਸਥਾਨ ਤਯਾਰੀ।

ਚਹੁ ਦਿਸ ਤੇ ਰਮਣੀਕ ਬਨਾਵਾ॥ ਬ੍ਰਿੰਦ ਤਰੋਵਰ ਜਹਿ ਦ੍ਰਿਸ਼ਟਾਵਾ॥

ਸੁਨ ਸ੍ਰੀ ਅਰਜਨ ਸਭ ਪੋਥੀਨ॥ ਲੈ ਗਮਨੇ ਉਤਸ਼ਾਹ ਸੁ ਕੀਨ॥

ਖਾਸੇ ਕੋ ਉਚਵਾਇ ਚਲੇ ਹੈਂ। ਦੁਹਿਦਿਸ ਸੁੰਦਰ ਚਮਰ ਢੁਲੇ ਹੈਂ।

ਸਿਖ ਸੰਗਤ ਲੈ ਫੂਲਨ ਮਾਲ॥ ਲਰਕਾਈ ਚਹੁ ਦਿਸਨ ਬਿਸਾਲ॥

ਧੂਪ ਧੁਕਾਵਤ ਜਾਤਿ ਅਗਾਰੀ॥ ਧੁਨ ਮਿਲ ਜੈ ਜੈਕਾਰ ਉਚਾਰੀ॥

ਹੋਤ ਭਯੋ ਸੰਖਨ ਕੋ ਸ਼ੋਰਾ॥ ਕਰਹਿ ਕੀਰਤਨ ਮਿਲਿ ਮਿਲ ਜੋਰਾ॥੧੪॥

ਤੰਬੂ ਦੇ ਅੰਦਰ ਖਾਸਾ ਟਿਕਾਕੇ ਪੁਨਾ ਗੁਰੂ ਜੀ ਨੇ ਸਿਖਾਂ ਦੀ ਕਲਿਆਣ ਵਾਸਤੇ ਹੁਕਮ ਦਿੱਤਾ ਕਿ ਛੋਟਾ ਜੇਹਾ ਸਰੋਵਰ ਭੀ ਰਚਨਾ ਕਰੋ। ਸਭਨਾਂ ਨੂੰ ਉਦਮ ਦੇਣ ਵਾਸਤੇ ਕਿਹਾ:—

ਜਿਤਕ ਨਿਕਾਸਹਿ ਕਾਰ ਇਹਾਂ ਕੀ। ਤਿਤਕ ਮਲਿਨਤਾ ਨਾਸਹਿ ਤਾਂਕੀ॥

ਸੇਵਾ ਕਰਹਿ ਤੀਰਥਨ ਕੇਰੀ। ਦੁਹਿ ਲੋਕਨ ਲਹਿ ਸ੍ਰੇਯ ਘਨੇਰੀ॥

ਸ੍ਰੀ ਅਰਜਨ ਕੋ ਸੁਨ ਫੁਰਮਾਵਨ। ਸੰਗਤਿ ਉਠੀ ਕਾਰ ਨਿਕਸਾਵਨਿ॥

ਏਕ ਜਾਮ ਲੌ ਕਰੀ ਨਿਕਾਸਨ॥

ਜਦ ਇਕ ਪਹਿਰ ਸੇਵਾ ਕੀਤੀ ਤਾਂ ਗੁਰੂ ਜੀ ਨੇ ਸੰਧਿਆ ਪਈ ਵੇਖਕੇ ਸਾਰਿਆਂ ਨੂੰ ਹਟਾ ਦਿੱਤਾ। ਉਸ ਵੇਲੇ ਸੰਗਤ ਨੇ ਹੱਥ ਜੋੜਕੇ ਬੇਨਤੀ ਕੀਤੀ ਹੇ ਪ੍ਰਭੋ! ਹੁਣ ਇਸ ਸਰਵਰ ਦਾ ਨਾਂ ਰਖੋ।

ਤਾਂ ਹਜ਼ੂਰ ਨੇ ਭਾਈ ਬੁੱਢਾ ਜੀ ਪਾਸੋਂ ਪੁੱਛਿਆ, ਕੌਨ ਨਾਮ ਇਸ ਕਰਹਿ ਬਖਾਵਨ ॥

ਜਿਸ ਕਰਕੇ ਪਾਪਾਂ ਦੀ ਨਵਿਰਤੀ ਹੋਵੇ, ਤਾਂ ਭਾਈ ਬੁੱਢਾ ਜੀ ਨੇ ਕਿਹਾ ਆਪ ਜੀ ਦੇ ਹੁੰਦਿਆਂ ਹੋਰ ਕਿਸ ਵਿਚ ਸਮੱਰਥਾ ਹੈ ? ਆਪ ਜਾਣੀਜਾਣ ਹੋ ਆਪ ਹੀ ਕਿਰਪਾ ਕਰਕੇ ਇਸ ਸਰੋਵਰ ਦਾ ਨਾਮ ਰਖਣਾ ਕਰੋ ।

ਸ੍ਰੀ ਅਰਜਨ ਸਭ ਸੁਨਤ ਉਚਾਰਾ ॥ ਪੰਚ ਬਟੀ ਥਿਤ ਰਾਮ ਉਦਾਰਾ ॥

ਸਭ ਦੇ ਸੁਣਦਿਆਂ ਗੁਰੂ ਜੀ ਨੇ ਕਿਹਾ ਇਹ ਅਸਥਾਨ ਪੰਚਬਟੀ ਦੇ ਸਮਾਨ ਹੈ । ਜੈਸੇ ਤਰੇਤੇ ਜੁਗ ਵਿਚ ਨਾਸਕ ਵਿਖੇ ਗੁਦਾਵਰੀ ਦੇ ਕਿਨਾਰੇ ਪੰਚਬਟੀ ਦਾ ਇਕਾਂਤ ਅਸਥਾਨ ਵੇਖਕੇ ਸ੍ਰੀ ਰਾਮ ਚੰਦ੍ਰ ਜੀ ਨੇ ਨਿਵਾਸ ਕੀਤਾ ਸੀ, ਤੈਸੇ ਏਥੇ ਅਸੀਂ ਨਿਵਾਸ ਕਰਨ ਲਗੇ ਹਾਂ,

ਕਿਉਂਕਿ- ਇਹਾ ਰਾਮ ਕੋ ਨਾਮ ਸੁ ਬਾਸਾ ॥ ਰਚੰਹਿ ਗ੍ਰੰਥ ਸਾਹਿਬ ਸੁਖ ਰਾਸਾ ॥
ਨਾਮ ਸੁ ਨਾਮੀ ਭੇਦ ਨ ਕੋਈ ॥ ਏਕ ਰੂਪ ਜਾਨਤ ਸਭ ਲੋਈ ॥
ਰਾਮ ਨਾਮ ਕੀ ਮਹਿਮਾ ਮਹਾਂ ॥

ਯਥਾ:-ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥
ਰਾਮ ਰਾਮ ਵੀਸਰਿ ਨਹੀ ਜਾਇ ॥ ਰਮਤ ਰਾਮ ਸਭ ਰਹਿਓ ਸਮਾਇ ॥ [ਪੰਨਾ ੮੬੫

ਤਥਾ:-ਰਚਹਿ ਗ੍ਰੰਥ ਸਾਹਿਬ ਜੀ ਇਹਾਂ ॥ ਯਾਂਤੇ ਨਾਮ "ਰਾਮਸਰ" ਹੋਵਾ ॥
ਪਾਤਕ ਘਾਤਕ ਮਜਤ ਜੋਵਾ ॥ ਸੁਨ ਸੰਗਤ ਸਗਰੀ ਹਰਖਾਈ ॥
ਹਾਥ ਜੋਰ ਕਰ ਗ੍ਰੀਵ ਨਿਵਾਈ ॥ ਤਿਸ ਪ੍ਰਥਾਇ ਸਬਦ ਗੁਰ ਕੀਨਾ ॥
ਨਾਮ ਮਹਾਤਮ ਕੋ ਧਰ ਦੀਨਾ ॥ [ਸੂਰਜ ਪ੍ਰਤਾਪ ਰਾਸ ੩ ਅੰਸੂ ੪੦

ਇਸ ਪ੍ਰਕਾਰ ਸਰੋਵਰ ਦਾ ਮਹਾਤਮ ਸੁਣਾ ਕੇ ਏਹ ਸ਼ਬਦ ਉਚਾਰਨਾ ਕੀਤਾ :-

**ਨਿਤਪ੍ਰਤਿ ਨਾਵਣੁ ਰਾਮਸਰਿ ਕੀਜੈ ॥**
**ਝੋਲਿ ਮਹਾਰਸੁ ਹਰਿ ਅੰਮ੍ਰਿਤੁ ਪੀਜੈ ॥੧॥ਰਹਾਉ॥**

ਨਿਤਾ ਪ੍ਰਤਿ (ਹਰ ਰੋਜ਼) ਰਾਮਸਰ ਸਰੋਵਰ ਵਿਚ ਨ੍ਹਾਵਣਾ ਕਰੋ । ਤੇ ਹਰਿ=ਹਰ ਪ੍ਰਕਾਰ ਸੇ ਬੂਰਨੂੰ ਝੋਲਿ=ਹਟਾਕੇ ਮਹਾਂ ਰਸਦਾਇਕ ਅੰਮ੍ਰਿਤ ਪੀਣਾ ਕਰੋ । ਅਥਵਾ:-ਸਤਿਸੰਗ ਰੂਪੀ ਰਾਮਸਰ ਸਰੋਵਰ ਜੋ ਨਾਮ ਜਲ ਨਾਲ ਭਰਿਆ ਹੋਇਆ ਹੈ ਉਸ ਵਿਚ ਨਿਤਾਪ੍ਰਤੀ ਇਸ਼ਨਾਨ ਕਰੋ । ਕਾਮ ਕ੍ਰੋਧ ਆਦਿਕ, ਵਾ:-ਹੰਗਤਾ ਮਮਤਾ ਰੂਪੀ, ਵਾ ਪੰਜਾਂ ਕੋਸਾਂ ਰੂਪੀ ਬੂਰਨੂੰ ਹਟਾਕੇ ਮਹਾਂ ਰਸਦਾਇਕ ਹਰੀ ਰੂਪੀ ਅੰਮ੍ਰਿਤ ਪੀਣਾ ਕਰੋ ।

**ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥**

ਰਾਮਸਰ ਸਰੋਵਰ ਵਿਚ ਪ੍ਰਤੱਖ ਨਿਰਮਲ ਉਦਕੁ=ਜਲ ਹੈ, ਅਤੇ ਸਤਿਸੰਗ ਸਰੋਵਰ ਵਿਚ ਗੋਬਿੰਦ ਦਾ ਨਾਮ ਰੂਪੀ ਨਿਰਮਲ ਜਲ ਹੈ ।

ਦੋਹਾਂ ਸਰੋਵਰਾਂ ਵਿਚ ਮਜਨੁ=ਇਸ਼ਨਾਨ ਕਰਨ ਨਾਲ ਸਾਰੇ ਕੰਮ ਪੂਰਨ ਹੁੰਦੇ ਹਨ ॥੧॥

**ਸੰਤ ਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥**

ਤਿਥੇ ਸੰਤਾਂ ਦੇ ਸਤਸੰਗ ਵਿਚ ਪ੍ਰਭੂ ਦੀ ਗੋਸਟਿ=ਚਰਚਾ ਹੋ ਰਹੀ ਹੈ। ਜੋ ਚਰਚਾ ਕਰੋੜਾਂ ਜਨਮਾਂ ਦੇ ਪਾਪਾਂ ਨੂੰ ਖੋਇ=ਨਾਸ ਕਰਦੀ ਹੈ ॥੨॥

## (ਪੰਨਾ ੧੯੯)

**ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥**

ਸਾਧੂ ਉਸ ਅਨੰਦ ਸਰੂਪ ਪਰਮਾਤਮਾਂ ਦਾ ਸਿਮਰਨ ਕਰਦੇ ਹਨ। ਅਤੇ ਮਨ ਤਨ ਵਿਚ ਪਰਮ ਅਨੰਦ ਸਰੂਪ ਪ੍ਰਮਾਤਮਾਂ ਨੂੰ ਰਵਿਆ=ਮਿਲਿਆ ਹੋਇਆ ਨਿਸਚੇ ਕਰਦੇ ਹਨ ॥੩॥

**ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥**
**ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥**

ਸਾਰਿਆਂ ਸੁਖਾਂ ਦਾ ਨਿਧਾਨ=ਖਜਾਨਾ ਜੋ ਹਰੀ ਹੈ ਉਸਦੇ ਚਰਨਾਂ ਦਾ ਧਿਆਨ ਕਰਨਾ ਜਿਸਨੂੰ ਪ੍ਰਾਪਤ ਹੋਇਆ ਹੈ। ਗੁਰੂ ਜੀ ਆਖਦੇ ਹਨ ਮੈਂ ਦਾਸ ਤਿਸਦੇ ਉਪਰੋਂ ਬਲਿਹਾਰ ਕੁਰਬਾਨ ਜਾਂਦਾ ਹਾਂ।੪।੯੫।੧੬੪।

## ਗਉੜੀ ਮਹਲਾ ੫ ॥

ਪ੍ਰਸ਼ਨ:-ਵੈਸ਼ਨਵ ਦੇ ਲਖਣ ਕੀ ਹਨ ? ਉੱਤਰ:-

**ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥**
**ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ਰਹਾਉ॥**

ਹੇ ਭਾਈ! ਉਹ ਕੁਝ ਜਤਨ ਕਰ ਭਾਵ ਨਿਸ਼ਕਾਮ ਕਰਮ ਕਰ ਜਿਨ੍ਹਾਂ ਨਿਸ਼ਕਾਮ ਕਰਮਾਂ ਦੇ ਕਰਨ ਨਾਲ ਮਨ ਨੂੰ ਪਾਪਾਂ ਰੂਪੀ ਮੈਲ ਨਾ ਲਗੇ।

ਪ੍ਰਸ਼ਨ:-ਨਿਸ਼ਕਾਮ ਕਰਮਾਂ ਦੇ ਕਰਨ ਦਾ ਫਲ ਕੀ ਹੈ ?

ਉੱਤਰ:-ਹਰੀ ਦੇ ਕੀਰਤਨ ਕਰਨ ਵਿੱਚ ਇਹ ਮਨ ਜਾਗ ਪਵੇਗਾ ॥੧॥ਰਹਾਉ॥

**ਏਕੋ ਸਿਮਰਿ ਨ ਦੂਜਾ ਭਾਉ ॥ ਸੰਤ ਸੰਗਿ ਜਪਿ ਕੇਵਲ ਨਾਉ ॥੧॥**

ਇਕ ਪਰਮਾਤਮਾਂ ਨੂੰ ਸਿਮਰਨਾ ਕਰ, ਦ੍ਵੈਤ ਭਾ ਵਿਚ ਮਨ ਨਾ ਲਗਾ।
ਸੰਤਾਂ ਨਾਲ ਮਿਲਕੇ ਕੇਵਲ-ਫਕਤ ਨਾਮ ਦਾ ਸਿਮਰਨ ਕਰ ॥੧॥

**ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥**

ਯੱਗ ਆਦਿਕ ਕਰਮ, ਆਪੋ ਆਪਣੇ ਵਰਨ ਆਸ਼੍ਰਮਾਂ ਕਾ ਧਰਮ, ਚਤਰ ਮਾਸ ਮੇਂ ਨਿਮਕ ਆਦਿਕਾਂ ਦੇ ਖਾਣੇ ਦਾ ਤਿਆਗ ਰੂਪ ਨੇਮ, ਇਕਾਦਸੀ, ਜਨਮ ਅਸ਼ਟਮੀ, ਰਾਮ ਨੌਮੀ ਆਦਿਕਾਂ ਦੇ ਵਰਤ, ਸਾਲਗਿਰਾਮ ਦੀ ਮੂਰਤੀ ਨੂੰ ਇਸ਼ਨਾਨ ਅਤੇ ਪੁਸ਼ਪ ਆਦਿਕ ਚਾੜ੍ਹਨੇ ਦੀ

ਪੂਜਾ ਇਤਆਦਿ ਕਰਮ ਤਾਂ ਸਫਲੇ ਹਨ।

ਜੇਕਰ ਪਾਰਬ੍ਰਹਮ ਤੋਂ ਬਿਨਾਂ ਹੋਰ ਦੂਜੇ ਨੂੰ ਨ ਜਾਨਣਾ ਕਰੇ ॥੨॥

**ਤਾ ਕੀ ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥**

ਉਸਦੀ ਘਾਲ=ਕਮਾਈ ਕੀਤੀ ਹੋਈ ਪੂਰਨ=ਸਫਲ ਹੁੰਦੀ ਹੈ।

ਜਿਸਦੀ ਪ੍ਰੀਤੀ ਆਪਣੇ ਪ੍ਰਭੂ ਦੇ ਨਾਲ ਹੈ ॥੩॥

**ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ** ॥੪॥੯੬॥੧੬੫॥

ਉਹ ਵੈਸ਼ਨਵ ਅਪਰ+ਅਪਾਰੁ=ਸਰੇਸ਼ਟ ਤੋਂ ਸਰੇਸ਼ਟ ਹੈ। ਗੁਰੂ ਜੀ ਕਥਨ ਕਰਦੇ ਹਨ ਜਿਸਨੇ ਵਿਸ਼ੇ ਵਿਕਾਰਾਂ ਨੂੰ ਤਜੇ=ਤਿਆਗਿਆ ਹੈ ।੪।੯੬।੧੬੫।

**ਗਉੜੀ ਮਹਲਾ ੫ ॥**

**ਜੀਵਤ ਛਾਡਿ ਜਾਹਿ ਦੇਵਾਨੇ ॥ ਮੁਇਆ ਉਨਤੇ ਕੋ ਵਰਸਾਂਨੇ ॥੧॥**

ਹੇ ਝੱਲਿਆ ! ਜੋ ਸਨਬੰਧੀ ਅਪਦਾ ਕਾਲ ਵਿਚ ਜਿਊਂਦਿਆਂ ਜਿਊਂਦਿਆਂ ਛੱਡ ਜਾਣ ਵਾਲੇ ਹਨ। ਮਰ ਜਾਣ ਮਗਰੋਂ ਉਨ੍ਹਾਂ ਪਾਸੋਂ ਭਲਾ ਕੌਣ ਵਰਸਾਂਦਾ ਭਾਵ ਸੁਖ ਪਾਂਦਾ ਹੈ ॥੧॥

**ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥**

**ਕਾਹੂ ਕਾਜ ਨ ਆਵਤ ਬਿਖਿਆ ॥ ੧ ॥ ਰਹਾਉ ॥**

ਵੇਦਾਂ ਵਿਚ ਇਹ ਧੁਰ ਰੂਪ ਪਰਮਾਤਮਾਂ ਨੇ ਲਿਖਿਆ ਹੈ ਕਿ ਮਨੋ ਤਨੋ ਹੋ ਕੇ ਗੋਵਿੰਦ ਨੂੰ ਸਿਮਰਨਾ ਕਰ। ਜਿਸ ਮਾਇਆ ਵਿਚ ਤੂੰ ਲੱਗ ਰਿਹਾ ਹੈਂ ਇਹ ਬਿਖਿਆ=ਮਾਇਆ ਕਿਸੇ ਕੰਮ ਨਹੀਂ ਆਉਣੀ ॥੧॥ਰਹਾਉ॥

**ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ।੨।**

ਜਿਨ੍ਹਾਂ ਜਿਨ੍ਹਾਂ ਨੇ ਵਿਸ਼ਿਆਂ ਰੂਪੀ ਠੱਗ ਬੂਟੀ ਖਾਧੀ ਹੈ। ਉਨ੍ਹਾਂ ਦੀ ਤ੍ਰਿਸ਼ਨਾ ਕਦੇ ਨਹੀਂ ਜਾਂਦੀ ।੨।

**ਦਾਰਨ ਦੁਖ ਦੁਤਰ ਸੰਸਾਰੁ ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥**

ਸੰਸਾਰ ਵਿਚ ਦਾਰਨ=ਭਿਆਨਕ ਦੁੱਖ ਹਨ, ਅਤੇ ਸੰਸਾਰ ਤਰਨਾ ਵੀ ਬੜਾ ਦੁਤਰ=ਔਖਾ ਹੈ। ਰਾਮ ਨਾਮ ਜਪੇ ਤੋਂ ਬਿਨਾਂ ਤੂੰ ਕਿਵੇਂ ਪਾਰ ਉਤਰੇਂਗਾ ॥੩॥

**ਸਾਧਸੰਗਿ ਮਿਲਿ ਦੁਇ ਕੁਲ ਸਾਧਿ ॥**

**ਰਾਮ ਨਾਮ ਨਾਨਕ ਆਰਾਧਿ ॥੪॥੯੭॥੧੬੬॥**

ਗੁਰੂ ਜੀ ਕਥਨ ਕਰਦੇ ਹਨ ਸਾਧਸੰਗਤਿ ਵਿਖੇ ਮਿਲਕੇ ਰਾਮ ਨਾਮ ਨੂੰ ਅਰਾਧ ਕੇ ਨਾਨਕੇ ਦਾਦਕੇ ਰੂਪੀ ਦੋ ਕੁਲਾਂ ਨੂੰ ਸਾਧਨਾ ਕਰ ਅਰਥਾਤ ਤਾਰਨਾ ਕਰ ॥੪॥੯੭॥੧੬੬॥

# ਗਉੜੀ ਮਹਲਾ ੫ ॥

**ਉਥਾਨਕਾ :–** ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਬਖਸ਼ ਕੇ ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋਤੀ ਜੋਤ ਸਮਾ ਗਏ ਤਾਂ ਬਾਅਦ ਵਿੱਚ ਪ੍ਰਿਥੀ ਚੰਦ ਨੇ ਦਿਲੀ ਜਾ ਕੇ ਜਹਾਂਗੀਰ ਬਾਦਸ਼ਾਹ ਅੱਗੇ ਪੁਕਾਰ ਕੀਤੀ, ਵੱਡਾ ਪੁੱਤਰ ਹੋਣ ਕਰਕੇ ਗੱਦੀ ਪਰ ਬੈਠਣ ਦਾ ਮੇਰਾ ਹੱਕ ਸੀ, ਪਰ ਛੋਟੇ ਨੇ ਗੱਦੀ ਸੰਭਾਲ ਕੇ ਮੈਨੂੰ ਸ਼ਹਿਰ 'ਚੋਂ ਬਾਹਰ ਕੱਢ ਦਿੱਤਾ ਹੈ। ਗੁਰੂ ਬਣ ਕੇ ਆਪਣੇ ਚਰਨਾਂ ਨੂੰ ਪੂਜਾ ਰਿਹਾ ਹੈ। ਸਿਖਾਂ ਪਾਸੋਂ ਬੇਅੰਤ ਧਨ ਆਉਂਦਾ ਹੈ। ਮੈਨੂੰ ਬਿਲਕੁਲ ਨਹੀਂ ਦੇਂਦਾ, ਮੈਂ ਕੇਵਲ ਆਪ ਦਾ ਡਰ ਧਾਰ ਕੇ ਉਸ ਨੂੰ ਕੁਝ ਨਹੀਂ ਕਿਹਾ। ਤੇ ਉਹ ਨਿਡਰ ਹੋ ਕੇ ਬੈਠਾ ਹੈ। ਯਥਾ :–

ਮੈਂ ਬਡ ਨੰਦਨ[੧] ਹੌਂ ਫਰਿਆਦੀ ॥ ਉਚਿਤ[੨] ਮੁਹਿ ਕਉ ਬੈਠਿਬ ਗਾਦੀ ॥
ਸਰਬ ਸਮਾਜ ਅਲਪ[੩] ਨੇ ਲੀਨਸ ॥ ਪੁਰ ਤੇ ਮੁਝ ਨਿਕਾਰ[੪] ਕਰ ਦੀਨਸ ॥
ਗੁਰੂ ਬਨਯੋ ਨਿਜ ਚਰਨ ਪੁਜਾਇਸ ॥ ਅਨਗਨ[੫] ਧਨ ਸਿਖਜਨ ਤੇ ਪਾਇਸ ॥
ਮੋਹਿ ਨ ਦੇਤ ਆਪ ਹੀ ਰਾਖੈ ॥ ਅਪਰ ਕਵਨ ਹੈ–ਗਰਬਤ ਭਾਖੈ ॥
ਮੈ ਧਰਿ ਤ੍ਰਾਸ[੬] ਆਪ ਕੋ ਭਾਰੀ ॥ ਠਾਨੀ ਤਿਸਕੇ ਸਾਥ ਨ ਰਾਰੀ[੭] ॥੩੫॥
ਸੋ ਨਿਰਭੈ ਨਾਂਹਿ ਜਾਨਹਿ ਕਾਹੂੰ ॥ ਬੈਠਯੋ ਸਦਨ ਗਰਬ ਮਨਮਾਹੂ ॥
ਚਿਤ ਤੇ ਤੁਮਰੋ ਤ੍ਰਾਸ ਬਿਸਾਰਯੋ ॥ ਕਹਯੋ ਨ ਮਾਂਨਹਿ, ਮੈਂ ਕਹਿ ਹਾਰਯੋ ॥੩੬॥
ਮੈਂ ਰਾਵਰ[੮] ਕੀ ਦਿਸ ਚਲ ਆਯੋ ॥ ਤਊ ਨ ਸ਼ੰਕਤ ਕੁਛ ਡਰ ਪਾਯੋ ॥
ਕੀਜਹਿ ਹਮਰੋ ਨਯਾਂਇ ਨਿਬੇਰਾ ॥ ਤੁਮ ਕੋ ਕੀਨ ਖੁਦਾਇ ਬਡੇਰਾ ॥੩੭॥

[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੨੬

ਇਹ ਗੱਲ ਸੁਣ ਕੇ ਬਾਦਸ਼ਾਹ ਬੜਾ ਅਸਚਰਜ ਹੋਇਆ ਕਿ ਗੁਰੂ ਜੀ ਦੀ ਗੱਦੀ ਤਾਂ ਸ਼ਾਂਤਮਈ ਸੀ ਉਨ੍ਹਾਂ ਵਿਖੇ ਝਗੜਾ ਕਿਉਂ ਪੈ ਗਿਆ ਹੈ। ਪੁਨਾ ਵਿਚਾਰਿਆ ਕਿ ਇਹ ਝਗੜਾ ਕੇਵਲ ਮਾਇਆ ਵਿਚ ਹੀ ਹੈ ਜੋ ਸਾਰਿਆਂ ਦੇ ਚਿਤ ਨੂੰ ਭਰਮਾ ਦੇਂਦੀ ਹੈ। ਕੁਝ ਚਿਰ ਚੁਪ ਰਹਿਕੇ ਫਿਰ ਬਾਦਸ਼ਾਹ ਨੇ ਪੁੱਛਿਆ ਕਿ ਛੋਟਾ ਭਰਾ ਗੱਦੀ ਪਰ ਆਪਣੇ ਆਪ ਬੈਠਾ ਹੈ ਯਾਂ ਕਿ ਗੁਰੂ ਜੀ ਬਿਠਾ ਗਏ ਹਨ। ਪ੍ਰਿਥੀ ਚੰਦ ਚੁੱਪ ਰਿਹਾ, ਇਸ ਦੇ ਚੁਪ ਰਹਿਣ ਨਾਲ ਬਾਦਸ਼ਾਹ ਸਮਝ ਗਿਆ ਕਿ ਸ੍ਰੀ ਗੁਰੂ ਰਾਮਦਾਸ ਜੀ ਆਪ ਹੀ ਛੋਟੇ ਪੁੱਤ੍ਰ ਨੂੰ ਲਾਇਕ ਸਮਝਕੇ ਗੁਰਤਾ ਗੱਦੀ ਪਰ ਬਿਠਾ ਗਏ ਹਨ, ਉਸ ਵੇਲੇ ਬਾਦਸ਼ਾਹ ਨੇ ਪ੍ਰਿਥੀ ਚੰਦ ਨੂੰ ਕਿਹਾ ਜੇਕਰ ਤੈਨੂੰ ਗੁਰਿਆਈ ਗੱਦੀ ਦੇ ਲਾਇਕ ਵੇਖਦੇ, ਤਾਂ ਉਨ੍ਹਾਂ ਨੇ ਤੈਨੂੰ ਹੀ ਦੇਣੀ ਸੀ।

ਹੁਣ ਉਨ੍ਹਾਂ ਦੀ ਕੀਤੀ ਹੋਈ ਨੂੰ ਮੈਂ ਨਹੀਂ ਬਦਲ ਸਕਦਾ। ਇਹ ਗੱਲ ਸੁਣਕੇ

---

੧. ਵੱਡਾ ਪੁਤ੍ਰ। ੨. ਲਾਇਕ। ੩. ਛੋਟੇ ਪੁਤ੍ਰ ਗੁਰੂ ਅਰਜਨ ਨੇ। ੪. ਕੱਢ। ੫. ਬੇਅੰਤ। ੬. ਡਰ। ੭. ਲੜਾਈ। ੮. ਆਪ ਜੀ ਦੀ।

ਪ੍ਰਿਥੀ ਚੰਦ ਨਿਰਾਸ ਹੋ ਕੇ ਚਲ ਪਿਆ, ਜਿਥੇ ਸੁਲਹੀ ਤੇ ਸੁਲੱਬੀ ਦੋਵੇਂ ਉਮਰਾਵ ਬੈਠੇ ਸਨ ਉਨ੍ਹਾਂ ਨੂੰ ਆ ਮਿਲਿਆ, ਜਦ ਆਪਣਾ ਦੁਖਦਾਇਕ ਹਾਲ ਸੁਣਾਇਆ ਤਾਂ ਸੁਲਹੀ ਨੇ 'ਦਾਹੜੀ' ਉਤੇ ਹੱਥ ਮਾਰ ਕੇ ਕਿਹਾ ਮੈਂ ਆਪਣਾ ਨਾਮ ਸੁਲਹੀ ਤਾਂ ਕਹਾਵਾਂਗਾ ਜੇਕਰ ਤੈਨੂੰ ਗੱਦੀ ਲੈ ਕੇ ਦੇਵਾਂਗਾ। ਅਤੇ ਗੁਰੂ ਅਰਜਨ ਨੂੰ ਦੇਸ ਨਿਕਾਲਾ ਦਿਆਂਗਾ। ਹੁਣ ਤੂੰ ਆਪਣੇ ਕੋਠੇ ਗ੍ਰਾਮ ਵਿਖੇ ਜਾ ਕੇ ਰਹਿਣਾ ਕਰ ਮੈਂ ਕਿਸੀ ਬਹਾਨੇ ਬਾਦਸ਼ਾਹ ਤੋਂ ਛੁਟੀ ਲੈ ਕੇ ਤੇਰੇ ਪਾਸ ਜ਼ਰੂਰ ਪਹੁੰਚਾਂਗਾ। ਉਸੀ ਵੇਲੇ ਪ੍ਰਿਥੀ ਚੰਦ ਨੇ ਪਿੰਡ ਵਿਖੇ ਆ ਕੇ ਇੱਟਾਂ ਪਕਾਣ ਵਾਸਤੇ ਆਵੇ ਚਾੜ੍ਹ ਦਿੱਤੇ ਕਿ ਗੁਰੂ ਜੀ ਦੇ ਸਦੱਰਸ ਮੈਂ ਭੀ ਹਰਿਮੰਦਰ ਬਨਾਵਾਂ, ਓਧਰੋਂ ਦਿੱਲੀ ਨਿਵਾਸੀ ਪ੍ਰੇਮੀ ਸਿਖਾਂ ਨੇ ਸੁਲਹੀ ਦੀ ਸਾਰੀ ਗੱਲ ਸੁਣ ਕੇ ਗੁਰੂ ਜੀ ਨੂੰ ਇਕ ਚਿੱਠੀ ਵਿਚ ਸਾਰਾ ਹਾਲ ਲਿਖ ਕੇ ਅੰਮ੍ਰਿਤਸਰ ਭੇਜ ਦਿਤਾ, ਕਿ ਆਪ ਨੇ ਤੱਕੜੇ ਹੋ ਕੇ ਰਹਿਣਾ ਆਪ ਜੀ ਉਤੇ ਸੁਲਹੀ ਨੇ ਚੜ੍ਹਾਈ ਕਰਕੇ ਆਉਣਾ ਹੈ।

ਜਿਸ ਵੇਲੇ ਸੁਲਹੀ ਚੜ੍ਹਾਈ ਕਰਕੇ ਆਇਆ ਤਾਂ ਪਹਿਲੇ ਕੋਠੇ ਗ੍ਰਾਮ ਵਿਖੇ ਪ੍ਰਿਥੀ ਚੰਦ ਨੂੰ ਜਾ ਕੇ ਮਿਲਿਆ। ਅੱਗੋਂ ਪ੍ਰਿਥੀ ਚੰਦ ਨੇ ਬੜਾ ਸੁਆਗਤ ਕੀਤਾ। ਫਿਰ ਆਪਣੀ ਕਿਰਤ ਵਿਖਾਣ ਵਾਸਤੇ ਕਿਹਾ ਮੈਂ ਇੱਟਾਂ ਪਕਾਣ ਵਾਸਤੇ ਆਵੇ ਚੜ੍ਹਾਏ ਹਨ ਆਪ ਜਾ ਕੇ ਵੇਖੋ, ਇਤਨੀ ਗੱਲ ਆਖ ਕੇ ਦੋਵੇਂ ਚਲ ਪਏ ਰਾਹ ਵਿਚ ਪ੍ਰਿਥੀ ਚੰਦ ਆਪ ਪਿਸ਼ਾਬ ਕਰਨ ਬੈਠ ਗਿਆ, ਸੁਲਹੀ ਘੋੜੇ ਤੇ ਚੜ੍ਹਿਆ ਹੋਇਆ ਆਵਿਆਂ ਪਰ ਪਹੁੰਚ ਗਿਆ ਜਾਂਦਿਆਂ ਸਾਰ ਜਿਉਂ ਘੋੜੇ ਦਾ ਪੈਰ ਥਿੜਕਿਆ ਸੁਲਹੀ ਡਿੱਗ ਕੇ ਅੱਗ ਵਿਚ ਝੁਲਸ ਗਿਆ, ਆਖ਼ਿਰਕਾਰ ਮਰ ਗਿਆ ਜਦ ਉਸ ਦੇ ਮਰਨ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :-

**ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥**

ਜਿਹੜੀ ਦਾੜ੍ਹੀ ਅਸਾਂ ਗਰੀਬਾਂ ਉਪਰ ਖਿੱਝਦੀ ਭਾਵ ਨਰਾਜ਼ ਹੁੰਦੀ ਸੀ। ਅਜ ਓਹੀ ਦਾੜ੍ਹੀ ਪਾਰਬ੍ਰਹਮ ਨੇ ਅੱਗ ਵਿਚ ਸਾੜ ਦਿੱਤੀ ਹੈ ॥੧॥

ਅਥਵਾ :-ਜਿਹੜੀ ਦਾੜ੍ਹੀ ਉੱਤੇ ਹੱਥ ਮਾਰ ਕੇ ਅਸਾਂ ਗਰੀਬਾਂ ਉੱਤੇ ਖਿੱਝਦਾ ਸੀ, ਓਹੀ ਦਾੜ੍ਹੀ ਪਾਰਬ੍ਰਹਮ ਨੇ ਅੱਗ ਵਿਚ ਸਾੜ ਦਿੱਤੀ ਹੈ ॥੧॥

**ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥੧॥ਰਹਾਉ॥**

ਕਰਤਾਰੁ=ਪਰਮਾਤਮਾ ਪੂਰਾ ਨਿਆਂ ਕਰਦਾ ਹੈ। ਆਪਣੇ ਦਾਸ ਨੂੰ ਉਹ ਆਪ ਹੀ ਹੱਥ ਦੇ ਕੇ ਰਖਣ ਵਾਲਾ ਹੈ ॥੧॥ਰਹਾਉ॥

**ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥**

ਆਦਿ×ਜੁਗਾਦਿ=ਸਦਾ ਸਦਾ, ਵਾ:-ਆਦਿ ਜੁਗਾਦਿ ਤੋਂ ਹੀ ਕਰਤਾਰ ਦਾ ਪ੍ਰਤਾਪ ਸਾਰੇ ਪ੍ਰਗਟ ਹੈ। ਗੁਰੂ ਘਰ ਦਾ ਨਿੰਦਕ ਸ਼ੁਲਹੀ 'ਉਪਜਿ×ਵਡ ਤਾਪੁ'=ਵਡਾ ਦੁੱਖ ਉਠਾ ਕੇ ਮਰਿਆ ਹੈ ॥੨॥

## ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥੩॥

ਉਸ ਪ੍ਰਭੂ ਨੇ ਆਪੇ ਮਾਰਿਆ ਹੈ, ਜਿਸ ਤੋਂ ਕੋਈ ਰੱਖ ਨਹੀਂ ਸਕਦਾ ਭਾਵ ਛੁਡਾ ਨਹੀਂ ਸਕਦਾ। ਆਗੈ×ਪਾਛੈ=ਲੋਕ ਪ੍ਰਲੋਕ ਵਿਚ ਨਿੰਦਕ ਦੀ 'ਮੰਦੀ×ਸੋਇ'=ਭੈੜੀ ਸੋਭਾ ਭਾਵ ਬਦਨਾਮੀ ਹੋਈ ਹੈ।੩।

## ਅਪੁਨੇ ਦਾਸ ਰਾਖੈ ਕੰਠਿ ਲਾਇ ॥
## ਸਰਣਿ ਨਾਨਕ ਹਰਿ ਨਾਮੁ ਧਿਆਇ ॥੪॥੯੮॥੧੬੭॥

ਜੋ ਪ੍ਰਭੂ ਆਪਣੇ ਦਾਸਾਂ ਨੂੰ ਆਪਣੇ ਗਲ ਨਾਲ ਲਗਾ ਕੇ ਰੱਖਦਾ ਹੈ, ਗੁਰੂ ਜੀ ਕਥਨ ਕਰਦੇ ਹਨ- ਅਸੀਂ ਉਸ ਹਰੀ ਦੀ ਸ਼ਰਣੀ ਪੈ ਕੇ ਉਸੇ ਦਾ ਨਾਮ ਧਿਆਉਂਦੇ ਹਾਂ। ੪॥੯੮॥੧੬੭॥

## ਗਉੜੀ ਮਹਲਾ ੫ ॥

**ਉਥਾਨਕਾ :**—ਮਰਵਾਹਿਆਂ ਵਿਚੋਂ ਇਕ ਗੋਂਦਾ ਨਾਂ ਕਰਕੇ ਖੱਤ੍ਰੀ ਸੀ ਉਸ ਨੂੰ ਸਰਕਾਰ ਵਲੋਂ ਜ਼ਮੀਨ ਮਿਲੀ ਹੋਈ ਸੀ, ਜਿਸ ਵੇਲੇ ਉਹ ਆਪਣੀ ਜ਼ਮੀਨ ਵਿਖੇ ਪਿੰਡ ਬਨਾਣ ਲੱਗਾ, ਤਾਂ ਉਹ ਦਿਨੇ ਕੰਧਾਂ ਖੜੀਆਂ ਕਰਵਾ ਕੇ ਜਾਵੇ ਤੇ ਰਾਤ ਨੂੰ ਭੂਤ ਢਾਹ ਜਾਣ, ਦੂਜੇ ਦਿਨ ਫਿਰ ਖੜੀਆਂ ਕਰਵਾਵੇ ਰਾਤ ਨੂੰ ਫਿਰ ਭੂਤ ਢਾਹ ਜਾਣ ਆਖਿਰ ਨਿਰਾਸ ਹੋ ਕੇ ਬੈਠ ਗਿਆ।

ਕਿਸੀ ਨੇ ਆਖਿਆ ਆਪ ਨਿਰਾਸ ਨ ਹੋਵੋ, ਨਿਰਾਸਿਆਂ ਦੀ ਆਸ ਪੂਰਨ ਕਰਨ ਵਾਲੇ ਖਡੂਰ ਸਾਹਿਬ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਹਨ ਉਨ੍ਹਾਂ ਪਾਸ ਜਾ ਕੇ ਬੇਨਤੀ ਕਰੋ। ਉਸੇ ਵੇਲੇ ਗੋਂਦੇ ਨੇ ਖਡੂਰ ਸਾਹਿਬ ਜਾ ਕੇ ਗੁਰਾਂ ਅਗੇ ਦੋ ਹੱਥ ਜੋੜ ਕੇ ਬੇਨਤੀ ਕੀਤੀ। ਅੱਗੋਂ ਗੁਰੂ ਜੀ ਨੇ ਆਪਣੇ ਹੱਥਾਂ ਦੀ ਸੋਟੀ ਦੇ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਭੇਜ ਦਿੱਤਾ ਕਿ ਜਿਸ ਵੇਲੇ ਇਹ ਸੋਟੀ ਵਿਖਾਓਗੇ ਕੋਈ ਭੂਤ ਨਹੀਂ ਰਹੇਗਾ, ਪਰ ਹਿਲਾਣੀ ਨ ਜੇ ਹਿਲਾਓਗੇ ਤਾਂ ਸਾਰੇ ਸੜ ਜਾਣਗੇ, ਗੁਰੂ ਅਮਰਦਾਸ ਜੀ ਨੇ ਉਸੇ ਤਰ੍ਹਾਂ ਆਕੇ ਕੀਤਾ ਸੋਟੀ ਵਿਖਾਣ ਨਾਲ ਸਾਰੇ ਭੂਤ ਚਲੇ ਗਏ, ਫਿਰ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਗੁਰੂ ਅਮਰਦਾਸ ਜੀ ਓਥੇ ਰਹਿਣ ਲੱਗ ਪਏ, ਬਾਉਲੀ ਸਾਹਿਬ ਤੀਰਥ ਬਣਾਉਣਾ ਸ਼ੁਰੂ ਕਰ ਦਿਤਾ ਤੇ ਲੰਗਰ ਭੀ ਦੋਵੇਂ ਵੇਲੇ ਚਲ ਪਿਆ ਸੰਗਤਾਂ ਦੀ ਆਵਾਜਾਈ ਬਿਅੰਤ ਹੋ ਗਈ। ਜਿੰਨਾਂ ਚਿਰ ਗੋਂਦਾ ਖੱਤ੍ਰੀ ਜਿਊਂਦਾ ਰਿਹਾ ਓਨਾਂ ਚਿਰ ਉਹ ਗੁਰੂ ਜੀ ਦੇ ਚਰਨਾਂ ਵਿਚ ਸ਼ਰਧਾ ਰਖਦਾ ਰਿਹਾ ਉਸ ਦੇ ਮਰ ਜਾਣ ਤੋਂ ਬਾਅਦ ਉਸ ਦੇ ਪੁਤ੍ਰ ਨੇ ਗੁਰੂ ਜੀ ਨੂੰ ਕਿਹਾ ਤੁਸੀਂ ਸਾਡੀ ਜ਼ਮੀਨ ਵਿਚ ਬੈਠੇ ਹੋ ਜਿੰਨੀ ਭੇਟਾ ਆਉਂਦੀ ਹੈ ਇਸ ਵਿਚੋਂ ਅੱਧੀ ਸਾਨੂੰ ਦਿੱਤਾ ਕਰੋ। ਗੁਰੂ ਜੀ ਨੇ ਕਿਹਾ ਭੇਟਾ ਤਾਂ ਨਹੀਂ ਦੇ ਸਕਦੇ ਜੇ ਕੋਈ ਭੁੱਖ ਨੰਗ ਹੈ ਤਾਂ ਲੰਗਰ ਦੇ ਵਿਚੋਂ ਅੰਨ ਪਾਣੀ ਛਕ ਜਾਇਆ ਕਰੋ, ਉਸ ਨੇ ਕਿਹਾ ਅਸੀਂ ਤਾਂ ਭੇਟਾ ਹੀ ਲੈਣੀ ਹੈ ਗੁਰੂ ਜੀ ਨੇ ਕਿਹਾ ਅਸੀਂ ਭੇਟਾ ਨਹੀਂ ਦੇਣੀ। ਤਾਂ ਫਿਰ ਉਸ ਨਿੰਦਕ ਨੇ ਮਹਜਰਨਾਮਾ ਲਿਖਵਾਕੇ ਉਸ ਉਤੇ ਮੁਖੀ ਮੁਖੀ ਆਦਮੀਆਂ ਦੇ ਦਸਖਤ ਕਰਵਾ ਕੇ ਆਪ ਭੈੜਾ ਜਿਹਾ ਰੂਪ ਧਾਰ ਕੇ ਦਿੱਲੀ ਵਿਚ ਅਕਬਰ ਬਾਦਸ਼ਾਹ ਦੀ ਕਚਹਿਰੀ ਵਿਚ ਪਹੁੰਚ ਕੇ ਪੁਕਾਰ ਕੀਤੀ।

ਬਾਦਸ਼ਾਹ ਨੇ ਪੁੱਛਿਆ ਇਹ ਕਿਸ ਉਤੇ ਪੁਕਾਰੂ ਆਇਆ ਹੈ, ਇਕ ਗੁਰੂ ਜੀ ਦਾ ਸ਼ਰਧਾਲੂ ਉਮਰਾਵ ਪਾਸ ਬੈਠਾ ਸੀ ਉਸ ਨੇ ਕਿਹਾ ਜਿਨ੍ਹਾਂ ਦੀ ਕਿਰਪਾ ਨਾਲ ਆਪ ਜੀ ਨੇ ਚਤੌੜਗੜ੍ਹ ਕਿਲ੍ਹੇ ਨੂੰ ਫਤਹ ਕੀਤਾ ਹੈ ਤੇ ਨੰਗੀ ਪੈਰੀਂ, ਜਿਨ੍ਹਾਂ ਦਾ ਦਰਸ਼ਨ ਕਰਨ ਆਪ ਗਏ ਸੀ ਉਨ੍ਹਾਂਦੇ ਉਪਰ ਇਹ ਪੁਕਾਰ ਕਰਨ ਆਇਆ ਹੈ। ਇਹ ਗੱਲ ਸੁਣ ਕੇ ਬਾਦਸ਼ਾਹ ਨੇ ਉਸੀ ਵੇਲੇ ਉਹ ਮਹਜਰ ਨਾਮਾ ਪਾੜ ਦਿੱਤਾ ਤੇ ਆਪਣੀ ਕਚਹਿਰੀ ਵਿਚੋਂ ਧੱਕੇ ਦੇ ਕੇ ਬਾਹਰ ਕਢਵਾ ਦਿੱਤਾ। ਇਸ ਵਜ੍ਹਾ ਨਾਲ :-

**ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥**

ਪਰਮੇਸ਼ਰ ਨੇ ਆਪ ਹੀ ਬਾਦਸ਼ਾਹ ਦੀ ਰਸਨਾ ਪਰ ਬੈਠ ਕੇ ਮਰਵਾਹਿਆਂ ਦਾ ਲਿਖਿਆ ਹੋਇਆ ਮਹਿਜਰ ਨਾਮਾ ਝੂਠਾ ਕੀਤਾ ਹੈ। ਜਿਸ ਵੇਲੇ ਧੱਕੇ ਦੇ ਕੇ ਬਾਹਰ ਕਢਵਾਇਆ ਤਾਂ ਪਾਪੀ ਨਿੰਦਕ ਨੂੰ ਬੜਾ ਭਾਰੀ ਸੰਤਾਪੁ=ਦੁੱਖ ਲੱਗਾ ॥ ੧ ॥

**ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇਰਾ** ॥੧॥ਰਹਾਉ॥

ਮੇਰਾ ਗੋਬਿੰਦ ਜਿਸਦੀ ਸਹਾਇਤਾ ਕਰਦਾ ਹੈ। ਉਸਨੂੰ ਜਮ ਨੇੜੇ ਆਕੇ ਦੁੱਖ ਨਹੀਂ ਦੇਂਦਾ।੧।ਰਹਾਉ।

**ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨॥**

ਸੱਚੀ ਗੱਲ ਛੱਡਕੇ, ਜਿਸ ਨੇ ਬਾਦਸ਼ਾਹ ਦੀ ਕਚਹਿਰੀ ਵਿਚ ਜਾ ਕੇ ਝੂਠ ਬੋਲਿਆ ਸੀ। ਉਹ ਅੰਨ੍ਹਾ ਮੂਰਖ ਅਕਬਰ ਬਾਦਸ਼ਾਹ ਦੀ ਕਚਹਿਰੀਓਂ ਨਿਕਲਕੇ ਸਿਰ ਉਤੇ ਹੱਥ ਮਾਰ ਕੇ ਪਛੋੜੈ=ਪਿੱਟਦਾ ਹੋਇਆ ।।੨।।

**ਰੋਗ ਬਿਆਪੇ ਕਰਦੇ ਪਾਪ ॥ ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩॥**

ਗੁਰੂ ਜੀ ਦੀ ਬਿਅਦਬੀ ਰੂਪ ਪਾਪ ਕਰਨੇ ਕਰਕੇ ਉਸ ਨੂੰ ਕਈ ਰੋਗ ਆ ਕੇ ਬਿਆਪਦੇ ਹੋਏ। ਪ੍ਰਭੂ ਆਪ ਹੀ ਅਦਲੀ=ਨਿਆਂਕਾਰੀ ਭਾਵ ਅਦਾਲਤੀ ਹੋ ਕੇ ਬੈਠਦਾ ਹੋਇਆ ।।੩।।

**ਅਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ ਜੀਅ ਕੈ ਸਾਥੈ* ॥੪॥**

ਆਪਣੇ ਕਮਾਏ ਹੋਏ ਕਰਮਾਂ ਅਨੁਸਾਰ ਆਪ ਹੀ ਬੱਧੇ ਗਏ। ਉਨ੍ਹਾਂ ਦਾ ਸਾਰਾ ਧਨ ਉਨ੍ਹਾਂ ਦੀ ਜਾਨ ਦੇ ਨਾਲ ਹੀ ਚਲਾ ਗਿਆ ॥ ੪ ॥

**ਨਾਨਕ ਸਰਨਿ ਪਰੇ ਦਰਬਾਰਿ ॥ ਰਾਖੀ ਪੈਜ ਮੇਰੈ ਕਰਤਾਰਿ ॥੫॥੯੯॥੧੬੮।**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸਚੇ ਦਰਬਾਰ ਦੀ ਸ਼ਰਣੀ ਪਏ ਹਨ। ਮੇਰੇ ਕਰਤਾਰ ਨੇ ਉਨ੍ਹਾਂ ਦੀ ਪਤ ਆਬਰੋ ਰੱਖੀ ਹੈ ।।੫।।੯੯।।੧੬੮।।

**ਗਉੜੀ ਮਹਲਾ ੫ ॥**

**ਜਨ ਕੀ ਧੂਰਿ ਮਨ ਮੀਠ ਖਟਾਨੀ॥ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ**॥੧॥ਰਹਾਉ॥

ਸੰਤ ਜਨਾਂ ਦੇ ਚਰਣਾਂ ਦੀ ਧੂੜ ਉਸਦੇ ਮਨ ਨੂੰ ਮੀਠ×ਖਟਾਨੀ=ਪਿਆਰੀ ਲੱਗੀ ਹੈ।

---

* ਕਰਤਾਰ ਪੁਰ ਵਾਲੀ ਬੀੜ ਵਿਚ "ਸਾਥੈ" ਪਾਠ ਹੈ।

ਜਿਸ ਪ੍ਰਾਣੀ ਦੇ ਮੱਥੇ ਤੇ ਧੁਰ ਤੋਂ ਹੀ ਕੋਈ ਪੂਰਬਿ—ਪਿਛਲੇ ਜਨੰਮ ਦਾ ਚੰਗਾ ਕਰਮ ਲਿਖਿਆ ਹੋਇਆ ਹੈ ॥੧॥ਰਹਾਉ॥

## (ਪੰਨਾ ੨੦੦)

**ਅਹੰਬੁਧਿ ਮਨ ਪੂਰਿ ਥਿਧਾਈ* ॥ ਸਾਧ ਧੂਰਿ ਕਰਿ ਸੁਧ ਮੰਜਾਈ ॥੧॥**

ਬੁੱਧੀ ਵਿਚ ਜੋ ਹੰਗਤਾ ਹੈ ਏਹੀ ਮਨ ਨੂੰ ਪੂਰਨ ਥੰਧਿਆਈ (ਚਿਕਨਾਈ) ਲੱਗੀ ਹੋਈ ਹੈ। ਸੰਤਾਂ ਦੀ ਚਰਣ ਧੂੜੀ ਨਾਲ ਮੰਜਾਈ—ਮਾਂਜ ਕੇ ਇਸ ਮਨ ਨੂੰ ਸੁਧ ਕੀਤਾ ਹੈ ॥੧॥

**ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥੨॥**

ਪ੍ਰਤੱਖ ਜਲ, ਵਾ:–ਤੀਰਥਾਂ ਦੇ ਜਲ ਨਾਲ ਜੇਕਰ ਅਨੇਕ ਵਾਰੀ ਸਥੂਲ ਦੇਹ ਨੂੰ ਧੋਣਾ ਕਰੇ। ਤਾਂ ਭੀ ਉਹ ਹੰਗਤਾ ਰੂਪੀ ਮੈਲ ਨਹੀਂ ਉਤਰਦੀ, ਨਾ ਹੀ ਉਹ ਦੇਹ ਸ਼ੁੱਧ ਹੁੰਦੀ ਹੈ ॥੨॥

**ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥**
**ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥**

ਸਦਾ ਕ੍ਰਿਪਾਲੂ ਜੋ ਸਤਿਗੁਰੂ ਹਨ ਉਨ੍ਹਾਂ ਦਾ ਦਰਸ਼ਨ ਜਿਸ ਨੂੰ ਮਿਲਿਆ ਹੈ। ਉਸ ਨੇ ਹਰੀ ਦੇ ਸਿਮਰਨ ਨੂੰ ਸਿਮਰ ਕੇ ਕਾਲ ਦਾ ਡਰ ਕੱਟ ਲਿਆ ਹੈ ॥ ੩ ॥

**ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥**
**ਪ੍ਰੇਮ ਭਗਤਿ ਨਾਨਕ ਗੁਣ ਗਾਉ ॥੪॥੧੦੦॥੧੬੯॥**

ਮੁਕਤੀ ਦੀ ਜੁਗਤੀ, ਭੁਗਤੀ ਦੀ ਜੁਗਤੀ ਹਰੀ ਨਾਮ ਜਪਨ ਨਾਲ ਪ੍ਰਾਪਤ ਹੁੰਦੀ ਹੈ। ਜੇ ਭੋਗ ਮੋਖ ਚਾਹੁੰਦੇ ਹੋ ਤਾਂ ਪ੍ਰੇਮਾ ਭਗਤੀ ਸਹਿਤ ਗੁਣਾਂ ਨੂੰ ਗਾਵਣਾ ਕਰੋ ॥੪॥੧੦੦॥੧੬੯॥

**ਗਉੜੀ ਮਹਲਾ ੫ ॥**

**ਜੀਵਨ ਪਦਵੀ ਹਰਿ ਕੇ ਦਾਸ ॥ ਜਿਨ ਮਿਲਿਆ ਆਤਮ ਪਰਗਾਸੁ ॥੧॥**

ਉਹ ਹਰੀ ਦੇ ਦਾਸ ਜੀਵਨ ਪਦਵੀ ਦੇਣ ਵਾਲੇ ਹਨ। ਜਿਨ੍ਹਾਂ ਨਾਲ ਮਿਲਣ ਕਰਕੇ ਆਤਮਾ ਦਾ ਪ੍ਰਕਾਸ਼ ਹੁੰਦਾ ਹੈ, ਵਾ :–ਆਤਮ=ਮਨ ਵਿੱਚ ਪਰਗਾਸੁ—ਗਿਆਨ ਹੁੰਦਾ ਹੈ ॥੧॥

**ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥**
**ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥੧॥ਰਹਾਉ॥**

ਹਰੀ ਦੇ ਸਿਮਰਨ ਨੂੰ ਮਨ ਦੇ ਕੇ ਕੰਨੀਂ ਸੁਣ। ਵਾ :–ਹਰੀ ਦਾ ਸਿਮਰਨ ਕਾਨੀ=ਕੰਨਾਂ

---

* ਕਈ ਬੀੜਾਂ ਵਿਚ ਬਿਧਾਈ ਪਾਠ ਹੁੰਦਾ ਹੈ, ਉਸ ਦਾ ਅਰਥ ਇਸ ਤਰ੍ਹਾਂ ਕਰਨਾ—

ਹੰਗਤਾ ਵਾਲੀ ਬੁਧੀ ਵਿਚ ਜੋ ਮਨ ਪੂਰੀ ਤਰ੍ਹਾਂ ਬਿਧਾਈ=ਵਿੰਨ੍ਹਿਆ ਹੋਇਆ ਹੈ, ਉਸ ਮਨ ਨੂੰ ਸੰਤਾਂ ਦੀ ਚਰਣ ਧੂੜੀ ਨਾਲ ਮਾਂਜ ਕੇ ਸੁਧ ਕੀਤਾ ਹੈ।

ਦੁਆਰੇ ਸੁਣ ਕੇ ਮਨਨ ਕਰ। ਵਾ :-ਸੰਸਾਰ ਤੋਂ ਕਾਨੀ=ਕਿਨਾਰੇ ਕਰਨ ਵਾਲਾ ਜੋ ਹਰੀ ਦਾ ਸਿਮਰਨ ਹੈ ਉਸ ਨੂੰ ਗੁਰਾਂ ਪਾਸੋਂ ਸੁਣ ਕੇ ਮਨਨ ਕਰ। ਤਦ ਹੇ ਪ੍ਰਾਣੀ ਤੂੰ ਹਰੀ ਦੇ ਦੁਆਰ=ਦਰਬਾਰ ਵਿਚ ਸੁਖ ਪਾਵੇਂਗਾ ॥੧॥ਰਹਾਉ॥

**ਆਠ ਪਹਰ ਧਿਆਈਐ ਗੋਪਾਲੁ ॥**
**ਨਾਨਕ ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥**

ਗੁਰੂ ਜੀ ਕਥਨ ਕਰਦੇ ਹਨ-ਅਠੇ ਪਹਿਰ ਅਰਥਾਤ ਰਾਤ ਦਿਨੇ ਉਸ ਗੁਪਾਲ ਨੂੰ ਧਿਆਉਣਾ ਕਰ ਜਿਸਦਾ ਦਰਸ਼ਨ ਦੇਖ ਕੇ ਨਿਹਾਲ ਹੋਈਦਾ ਹੈ ॥੨॥੧੦੧॥੧੭੦॥

**ਗਉੜੀ ਮਹਲਾ ੫ ॥**

**ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ ਮੇਰੇ ਭਾਈ** ॥੧॥ਰਹਾਉ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਤੇ ਗੋਵਿੰਦ ਦੀ ਪਾਈ ਹੋਈ ਸਾਨੂੰ ਸ਼ਾਂਤੀ ਪ੍ਰਾਪਤ ਹੋਈ ਹੈ। ਹੇ ਮੇਰੇ ਭਾਈ ! ਤਾਪ ਅਤੇ ਪਾਪ ਸਭ ਬਿਨਸ ਗਏ ਹਨ ॥੧॥ਰਹਾਉ॥

**ਰਾਮ ਨਾਮੁ ਨਿਤ ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ ॥੧॥**

ਨਿਤਾਪ੍ਰਤੀ ਰਸਨਾ ਨਾਲ ਰਾਮ ਨਾਮ ਕਥਨ ਕਰਦੇ ਹਾਂ। ਜਿਸ ਕਰਕੇ ਸਾਰੇ ਰੋਗ ਬਿਨਸ ਗਏ ਹਨ, ਅਤੇ ਕਲਿਆਨ=ਸੁਖ ਪ੍ਰਾਪਤ ਹੋਏ ਹਨ ॥੧॥

**ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥੨॥**

ਹੇ ਪੁਰਸ਼ਾ ! ਅਗਮ ਰੂਪ ਪਾਰਬ੍ਰਹਮ ਦੇ ਗੁਣਾਂ ਨੂੰ ਵਿਚਾਰਨਾ ਕਰ। ਅਤੇ ਸਾਧੂਆਂ ਦੀ ਸਤਸੰਗਤਿ ਕਰ, ਤਦ ਤੇਰਾ ਤਰਨਾ ਹੋਵੇਗਾ ॥ ੨ ॥

**ਨਿਰਮਲ ਗੁਣ ਗਾਵਹੁ ਨਿਤ ਨੀਤ ॥ ਗਈ ਬਿਆਧਿ ਉਬਰੇ ਜਨਮੀਤ ॥੩॥**

ਹੇ ਮਿੱਤਰ ! ਨਿਤਾਪ੍ਰਤੀ ਨਿਰਮਲ ਪਰਮਾਤਮਾ ਦੇ ਗੁਣ ਗਾਵਣਾ ਕਰ। ਜਿਨ੍ਹਾਂ ਨੇ ਗੁਣ ਗਾਏ ਹਨ, ਉਨ੍ਹਾਂ ਦੀ ਬਿਆਧਿ=ਪੀੜਾ ਚਲੀ ਗਈ ਹੈ ਅਤੇ ਉਹ ਗੁਰਮੁਖ ਜਨ ਜਮਾਂ ਦੇ ਜਾਲ ਤੋਂ ਭੀ ਉਬਰੇ=ਬਚ ਗਏ ਹਨ ॥ ੩ ॥

**ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥**
**ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥੧੭੧॥**

ਹੇ ਪ੍ਰਭੂ ! ਮਨ ਬਾਣੀ ਸਰੀਰ ਕਰਕੇ ਮੈਂ ਆਪ ਜੀ ਦਾ ਨਾਮ ਧਿਆਂਵਦਾ ਹਾਂ। ਅਤੇ ਮੈਂ ਦਾਸ ਨੇ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ ॥੪॥੧੦੨॥੧੭੧॥

**ਉਥਾਨਕਾ :-** ਕੁਦਰਤ ਦੇ ਨਿਯਮ ਅਨੁਸਾਰ ਆਮ ਬੱਚਿਆਂ ਦੀ ਨਿਆਈਂ ਜਦ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਛੋਟੀ ਉਮਰਾ ਵਿਚ ਸੀਤਲਾ ਨਿਕਲੀ ਸੀ ਤਾਂ ਅੱਖਾਂ ਬੰ ਗਈਆਂ ਸਨ ਦੇਖਕੇ ਸਿਖਾਂ ਦੇ ਮਨ ਭਰਮ ਗਏ ਕਿ ਪਤਾ ਨਹੀਂ ਹੁਣ ਅੱਖਾਂ ਖੁਲ੍ਹਣਗੀਆਂ ਕਿ ਨਹੀਂ। ਇਸ ਘਬਰਾਹਟ ਵਿਚ ਪੈ ਕੇ ਪੰਚਮ ਪਿਤਾ ਜੀ ਪਾਸ ਆ ਕੇ ਬੇਨਤੀ ਕੀਤੀ :-ਕਿ ਛੇਵੇਂ ਪਾਤਸ਼ਾਹ ਜੀ ਉਤੇ ਸੀਤਲਾ ਦਾ ਬੜਾ ਜ਼ੋਰ ਹੈ ਹੁਣ ਕੀ ਕਰੀਏ ? ਹਜ਼ੂਰ ਨੇ ਫੁਰਮਾਯਾ, ਪ੍ਰਸ਼ਾਦ ਲਿਆ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੱਗੇ ਅ੍ਰਰਦਾਸ ਕਰੋ ਤੇ ਅੰਦਰ ਝਾੜੂ ਦਿਓ ਮਹਾਰਾਜ ਜੀ ਕਿਰਪਾ ਕਰਨਗੇ। ਉਸੀ ਵੇਲੇ ਸੰਗਤਾਂ ਨੇ ਅਤੇ ਪ੍ਰਵਾਰ ਨੇ ਪ੍ਰਸ਼ਾਦ ਅੱਗੇ ਰਖ ਕੇ ਬੜੀਆਂ ਬੇਨਤੀਆਂ ਕੀਤੀਆਂ ਅੰਦਰ ਝਾੜੂ ਦੀ ਸੇਵਾ ਭੀ ਕੀਤੀ ਇਸ ਤਰ੍ਹਾਂ ਕਰਨ ਨਾਲ ਦੂਜੇ ਦਿਨ ਨੇਤ੍ਰ ਖੁਲ੍ਹ ਗਏ। ਉਸ ਵੇਲੇ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਸ਼ਬਦ ਉਚਾਰਿਆ।

**ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ਰਹਾਉ॥**

ਗੁਰਦੇਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨ ਹਨ, ਜਿਨ੍ਹਾਂ ਨੇ ਛੇਵੇਂ ਪਾਤਸ਼ਾਹ ਜੀ ਦੇ ਨੇਤ੍ਰਾਂ ਵਿਚ ਪ੍ਰਕਾਸ਼ ਕਰ ਦਿੱਤਾ ਹੈ। ਸਿੱਖਾਂ ਦੇ ਮਨ ਵਿਚ ਜੋ ਭਰਮ ਸੀ ਕਿ ਨੇਤ੍ਰ ਖੁਲ੍ਹਣਗੇ ਯਾਂ ਨਹੀਂ, ਇਤ ਆਦਿਕ ਸਭ ਭਰਮ ਚਲੇ ਗਏ ਹਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸੇਵਾ ਕੀਤੀ ਹੋਈ ਪੂਰਨ ਭਾਵ ਸਫਲ ਹੋ ਗਈ ਹੈ ॥ ੧ ॥ ਰਹਾਉ ॥

**ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥**

ਬਿਹਾਰੀ=ਅਨੰਦ ਸਰੂਪ ਪਰਮਾਤਮਾਂ ਨੇ ਬਿਹਾਰੀ-ਲੜਕੇ ਛੇਵੇਂ ਪਾਤਸ਼ਾਹ ਜੀ ਨੂੰ ਸੀਤਲਾ ਤੋਂ ਰਖ ਲੀਤਾ ਹੈ। ਪਾਰਬ੍ਰਹਮ ਪ੍ਰਭੂ ਨੇ ਸਾਡੇ ਉਤੇ ਕਿਰਪਾ ਦ੍ਰਿਸ਼ਟ ਧਾਰੀ ਹੈ ॥੧॥

ਅਥਵਾ :--ਸਤਿਗੁਰ ਦੇਵਾਂ ਨੇ ਜਗਿਆਸੂ ਦੇ ਮਨ ਬੁੱਧੀ ਰੂਪੀ ਨੇਤ੍ਰਾਂ ਵਿਚ ਗਿਆਨ ਦਾ ਪ੍ਰਕਾਸ਼ ਕੀਤਾ ਹੈ। ਜਿਸ ਵੇਲੇ ਜਗਿਆਸੂ ਦੀ ਸੇਵਾ ਕੀਤੀ ਹੋਈ ਪੂਰਨ ਹੋਈ, ਤਾਂ ਸਭ ਪ੍ਰਕਾਰ ਦੇ ਭਰਮ ਚਲੇ ਗਏ।

ਬਿਹਾਰੀ-ਪਰਮੇਸ਼ਰ ਸਰੂਪ ਗੁਰਾਂ ਨੇ ਸੀਤਲਾ=ਜੜ੍ਹਤਾ ਭਾਵ ਅਵਿੱਦਿਆ ਤੋਂ ਰੱਖ ਲੀਤਾ ਹੈ। ਜਿਸ ਵੇਲੇ ਪਾਰਬ੍ਰਹਮ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ॥੧॥

**ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ** ॥੨॥੧੦੩॥੧੭੨

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਨਾਮ ਨੂੰ ਜਪਦਾ ਹੈ, ਅਤੇ ਸਾਧਸੰਗਤਿ ਵਿਚ ਹਰੀ ਨਾਮ ਅੰਮ੍ਰਿਤ ਨੂੰ ਪੀਂਦਾ ਹੈ ਓਹੀ ਸੰਸਾਰ ਵਿਚ ਜਿਊਂਦਾ ਹੈ ॥੨। ੧੦੩॥੧੭੨॥

**ਗਉੜੀ ਮਹਲਾ ੫ ॥**

**ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥**

**ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥**

ਉਹ ਮਸਤਕ ਧਨੁ ਧਨੁ=ਧੰਨਤਾ ਦੇ ਜੋਗ ਹੈ ਜੋ ਤੇਰੇ ਅੱਗੇ ਨੇਤ-ਨਿਊਂਦਾ ਹੈ।

ਵਾ:-ਉਹ ਮਸਤਕ ਧੰਨ ਹੈ ਜੋ ਤੇਰੇ ਅੱਗੇ ਝੁਕਦਾ ਹੈ, ਉਹ ਨੇਤ=ਨੇਤ੍ਰ ਭੀ ਧੰਨ ਹਨ ਜੋ ਤੇਰੇ ਦਰਸ਼ਨ ਨੂੰ ਵੇਖਦੇ ਹਨ। ਉਹ ਭਗਤ ਭੀ ਧੰਨ ਹਨ-ਜਿਨ੍ਹਾਂ ਦਾ ਆਪ ਜੀ ਨਾਲ ਹੇਤ=ਪ੍ਰੇਮ ਹੈ ॥੧॥

**ਨਾਮ ਬਿਨਾ ਕੈਸੇ ਸੁਖੁ ਲਹੀਐ॥ ਰਸਨਾ ਰਾਮਨਾਮ ਜਸੁ ਕਹੀਐ ॥੧॥ਰਹਾਉ॥**

ਵਾਹਿਗੁਰੂ ਨਾਮ ਤੋਂ ਬਿਨਾਂ ਕਿਸ ਪ੍ਰਕਾਰ ਸੁਖ ਲੈਣਾ ਕਰੀਏ ਅਰਥਾਤ ਨਹੀਂ ਲਈਦਾ। ਤਾਂ ਰਸਨਾ ਨਾਲ ਰਾਮ ਹੈ ਨਾਮ ਜਿਸ ਦਾ ਉਸ ਦਾ ਜਸ ਕਥਨ ਕਰੀਏ।

ਵਾ :-ਰਸਨਾ ਨਾਲ ਰਾਮ ਦੇ ਨਾਮ ਅੰਤੇ ਜਸ ਨੂੰ ਕਥਨ ਕਰੀਏ ॥ ੧ ॥ ਰਹਾਉ ॥

**ਤਿਨ ਊਪਰਿ ਜਾਈਐ ਕੁਰਬਾਣੁ ॥**
**ਨਾਨਕ ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥**

ਤਿਨ੍ਹਾਂ ਦੇ ਉਪਰੋਂ ਬਲਿਹਾਰ ਕੁਰਬਾਨ ਜਾਈਏ। ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਨਿਰਬਾਣੁ=ਨਿਰਬੰਧ ਪਰਮਾਤਮਾ ਨੂੰ ਜਪਿਆ ਹੈ ॥੨॥੧੦੪॥੧੭੩॥

**ਗਉੜੀ ਮਹਲਾ ੫ ॥**

**ਤੂੰਹੈ ਮਸਲਤਿ ਤੂੰਹੈ ਨਾਲਿ ॥ ਤੂਹੈ ਰਾਖਹਿ ਸਾਰਿ ਸਮਾਲਿ ॥੧॥**

ਹੇ ਵਾਹਿਗੁਰੂ! ਦਾਸਾਂ ਨੂੰ ਤੂੰਹੀ ਮਸਲਤਿ=ਸਲਾਹ ਦੇਣ ਵਾਲਾ ਹੈਂ ਤੂੰਹੀ ਦਾਸਾਂ ਦੇ ਨਾਲ ਅੰਗ ਸੰਗ ਹੈਂ। ਤੂੰਹੀ ਦਾਸਾਂ ਨੂੰ ਸਾਰਿ=ਸੰਭਾਲ ਕੇ ਰਖਦਾ ਹੈਂ ॥੧॥

**ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥੧॥ਰਹਾਉ॥**

ਹੇ ਰਾਮ! ਤੂੰ ਐਸਾ ਹੈਂ ਕਿ ਦੀਨ×ਦੁਨੀ=ਲੋਕ ਪ੍ਰਲੋਕ ਦਾ ਸਹਾਈ ਹੈਂ। ਹੇ ਮੇਰੇ ਭਾਈ=ਭਾਵਨੇ ਯੋਗ ਰਾਮ ਤੂੰਹੀ ਦਾਸਾਂ ਦੀ ਪੈਜ ਰਖਣ ਵਾਲਾ ਹੈਂ ॥੧॥ਰਹਾਉ॥

**ਆਗੈ ਆਪਿ ਇਹੁ ਥਾਨੁ ਵਸਿ ਜਾਕੈ॥ ਆਠ ਪਹਰ ਮਨੁ ਹਰਿ ਕਉ ਜਾਪੈ॥੨॥**

ਆਗੈ=ਪ੍ਰਲੋਕ ਵਿਚ ਭੀ ਤੂੰ ਆਪ ਹੈਂ, ਇਹ ਥਾਨੁ=ਇਹ ਲੋਕ ਭੀ ਜਿਸ ਤੇਰੇ ਵਸੀਕਾਰ ਹੈ। ਹੇ ਹਰੀ! ਇਹ ਕਿਰਪਾ ਕਰ ਜੋ ਅਠੇ ਪਹਿਰ ਮੇਰਾ ਮਨ ਤੇਰੇ ਨਾਮ ਨੂੰ ਜਪਣਾ ਕਰੇ ॥੨॥

**ਪਤਿ ਪਰਵਾਣੁ ਸਚੁ ਨੀਸਾਣੁ ॥ ਜਾਕਉ ਆਪਿ ਕਰਹਿ ਫੁਰਮਾਨੁ ॥੩॥**

ਜਿਸ ਉਤੇ ਤੂੰ ਆਪ ਹੁਕਮ ਕਰਦਾ ਹੈਂ ਉਸ ਨੂੰ ਸਚ ਨਾਮ ਰੂਪੀ ਨੀਸਾਣੁ=ਪ੍ਰਵਾਨਾ ਮਿਲਦਾ ਹੈ ਓਸੇ ਦੀ ਪ੍ਰਮਾਣੀਕ ਪਤ ਅਬਰੋ ਹੁੰਦੀ ਹੈ ॥੩॥

**ਆਪੇ ਦਾਤਾ ਆਪਿ ਪ੍ਰਤਿਪਾਲਿ ॥**
**ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥**

ਤੂੰ ਆਪੇ ਆਪ ਦਾਤਾ ਹੋ ਕੇ ਸਭ ਦੀ ਪ੍ਰਤਿਪਾਲਾ ਕਰਦਾ ਹੈਂ। ਹੇ ਰਾਮ ਮੈਂ ਨਿਤਾਪ੍ਰਤੀ ਤੇਰੇ ਨਾਮ ਨੂੰ ਸਮਾਲਿ=ਯਾਦ ਕਰਦਾ ਹਾਂ ॥੪॥੧੦੫॥੧੭੪॥

## ਗਉੜੀ ਮਹਲਾ ੫ ॥

**ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥ ਹਿਰਦੈ ਵਸਿਆ ਸਦਾ ਗੁਪਾਲੁ ॥੧॥**

ਜਿਸ ਉੱਤੇ ਪੂਰਾ ਸਤਿਗੁਰੂ ਕ੍ਰਿਪਾਲੂ ਹੋਇਆ ਹੈ, ਉਸ ਦੇ ਹਿਰਦੇ ਵਿਚ ਸਦੀਵ ਕਾਲ ਗੁਪਾਲ ਵਸਿਆ ਹੈ ॥੧॥

**ਰਾਮੁ ਰਵਤ ਸਦਹੀ ਸੁਖੁ ਪਾਇਆ ॥** (ਪੰਨਾ ੨੦੧)
**ਮਇਆ ਕਰੀ ਪੂਰਨ ਹਰਿ ਰਾਇਆ ॥੧॥ਰਹਾਉ॥**

ਉਸ ਪੁਰਸ਼ ਨੇ ਰਾਮ ਨੂੰ ਉਚਾਰਿਆ ਹੈ, ਅਤੇ ਨਿਤ ਸੁਖ ਨੂੰ ਪਾਇਆ ਹੈ। ਜਿਸ ਉੱਤੇ ਪੂਰਨ ਹਰੀ ਰਾਜਾ ਨੇ ਮਇਆ=ਕਿਰਪਾ ਕੀਤੀ ਹੈ ॥੧॥ਰਹਾਉ॥

**ਕਹੁ ਨਾਨਕ ਜਾਕੇ ਪੂਰੇ ਭਾਗ ॥ ਹਰਿ ਹਰਿ ਨਾਮੁ ਅਸਥਿਰੁ ਸੋਹਾਗੁ** ॥੨॥੧੦੬॥

ਗੁਰੂ ਜੀ ਕਥਨ ਕਰਦੇ ਹਨ–ਜਿਸ ਪੁਰਸ਼ ਦੇ ਪੂਰਨ ਭਾਗ ਹਨ। ਹਰਿ ਹਰਿ ਨਾਮ ਜਪਣ ਨਾਲ ਉਸ ਨੂੰ ਇਸਥਿਤ ਰੂਪ ਸੋਹਾਗੁ=ਪਤੀ ਮਿਲਿਆ ਹੈ ॥੨॥੧੦੬।

## ਗਉੜੀ ਮਹਲਾ ੫ ॥

**ਉਥਾਨਕਾ :**–ਜਿਵੇਂ ਗੌਂਡ ਅਤੇ ਪੁਸ਼ਕਰਨੇ ਜਾਤੀ ਦੇ ਬ੍ਰਾਹਮਣ ਹਨ ਤਿਵੇਂ ਕਦਰੂ ਸੰਗਿਆ ਦਾ ਇਕ ਬ੍ਰਾਹਮਣ ਸੀ ਉਸ ਦਾ ਇਹ ਨੇਮ ਸੀ, ਜਿਥੇ ਭੀ ਵਿਆਹ ਸੁਣੇ ਚਾਹੇ ਲੜਕੀ ਦਾ ਹੋਵੇ ਚਾਹੇ ਲੜਕੇ ਦਾ ਹੋਵੇ। ਓਥੇ ਪਹੁੰਚ ਕੇ ਕਪੜੇ ਲਾਹ ਕੇ ਨੱਚਦਾ ਟੱਪਦਾ ਸੀ ਅਤੇ ਆਪਣੇ ਮਨ ਦੇ ਕਹੇ ਅਨੁਸਾਰ ਜਬਰਨ ਦਾਨ ਲੈਂਦਾ ਸੀ।

ਜੇ ਕੋਈ ਨਾ ਦੇਵੇ ਤਾਂ ਛੁਰੀ ਕੱਢ ਕੇ ਡਰਾਉਂਦਾ ਸੀ ਕਿ ਜੇ ਆਪ ਮੈਨੂੰ ਦਾਨ ਨਾ ਦਿਓਗੇ ਤਾਂ ਛੁਰੀ ਮਾਰ ਕੇ ਮਰ ਜਾਵਾਂਗਾ ਤੁਹਾਡੇ ਉੱਤੇ ਬ੍ਰਹਮ ਹੱਤਿਆ ਦਾ ਦੋਸ਼ ਚਾੜ੍ਹ ਦਿਆਂਗਾ, ਜਿਸ ਕਰਕੇ ਤੁਹਾਡੇ ਵਿਆਹ ਵਿਚ ਭੰਗ ਪੈ ਜਾਏਗਾ। ਲੋਕਾਂ ਨੇ ਡਰਦਿਆਂ ਮਾਰਿਆਂ ਦਾਨ ਦੇ ਦੇਣਾ। ਅਗੇ ਤਾਂ ਇਸ ਬ੍ਰਾਹਮਣ ਦੀ ਕਰਤਬਤਾ ਬਾਰੇ ਸੁਣਦੇ ਸਨ। ਹੁਣ ਜਿਸ ਵੇਲੇ ਪੰਚਮ ਪਿਤਾ ਜੀ ਨੇ ਆਪਣੇ ਸਾਹਿਬਜ਼ਾਦੇ ਛੇਵੇਂ ਪ੍ਰਤਸ਼ ਜੀ ਦਾ ਵਿਆਹ ਰਚਿਆ ਤਾਂ ਓਹੀ ਬ੍ਰਾਹਮਣ ਸੁਣ ਕੇ ਪਾਸ ਆ ਪਹੁੰਚਾ ਤਾਂ ਸਿਖਾਂ ਨੇ ਕਿਹਾ ਗਰੀਬ ਨਿਵਾਜ਼ ਇਹ ਓਹੀ ਕਦਰੂ ਬ੍ਰਾਹਮਣ ਹੈ ਜੋ ਜਬਰਨ ਲੋਕਾਂ ਪਾਸੋਂ ਦਾਨ ਲੈਂਦਾ ਹੈ। ਇਹ ਗੱਲ ਸੁਣ ਕੇ ਗੁਰੂ ਜੀ ਉਸ ਨੂੰ ਸ਼ੁਭ ਸਿਖਿਆ ਦੇਂਦੇ ਹਨ।

**ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥੧॥**

ਹੇ ਕਦਰੂ ਧੋਤੀ ਨੂੰ ਖੋਲ੍ਹ ਕੇ ਹੇਠਾਂ ਵਿਛਾਉਂਦਾ ਹੈਂ। ਅਤੇ ਗਧੇ ਵਾਂਗੂ ਪੇਟ ਵਿੱਚ ਭੋਜਨ ਲਾਹੀ ਜਾਂਦਾ ਹੈ। (ਪੇਟ ਵਿਚ ਭੋਜਨ ਬਹੁਤਾ ਪਉਣ ਵਾਸਤੇ ਧੋਤੀ ਖੋਲ੍ਹ ਲੈਂਦੇ ਹਨ) ਕਿਉਂਕਿ ਜੇ ਲੱਕ ਵਿੱਚ ਧੋਤੀ ਕੱਸੀ ਹੋਈ ਹੋਵੇ ਤਾਂ ਭੋਜਨ ਥੋੜਾ ਖਾਧਾ ਜਾਂਦਾ ਹੈ ॥੧॥

**ਬਿਨੁ ਕਰਤੂਤੀ ਮੁਕਤਿ ਨ ਪਾਈਐ ॥**

**ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ਰਹਾਉ॥**

ਭਗਤੀ ਆਦਿ ਸਰੇਸ਼ਟ ਕਰਤੱਬਤਾ ਤੋਂ ਬਿਨਾਂ ਮੁਕਤੀ ਨਹੀਂ ਪ੍ਰਾਪਤ ਹੁੰਦੀ। ਨਾਮ ਦੇ ਧਿਆਉਣ ਕਰਕੇ ਹੀ ਮੁਕਤੀ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

**ਪੂਜਾ ਤਿਲਕ ਕਰਤ ਇਸਨਾਨਾ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥**

ਲੋਕਾਂ ਨੂੰ ਦਿਖਾਣ ਵਾਸਤੇ :-ਠਾਕੁਰ ਪੂਜਾ ਕਰਦਾ ਹੈਂ, ਮੱਥੇ ਤੇ ਤਿਲਕ ਲਗਾਂਦਾ ਹੈਂ, ਅਤੇ ਇਸ਼ਨਾਨ ਭੀ ਕਰਦਾ ਹੈਂ। ਪੁਨਾ ਹੱਥ ਵਿਚ ਛੁਰੀ ਕੱਢ ਕੇ ਲੋਕਾਂ ਨੂੰ ਡਰਾ ਕੇ ਦਾਨ ਲੈਂਦਾ ਹੈਂ ॥੨॥

**ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥੩॥**

ਮੁਖ ਤੋਂ ਮਿੱਠੀ ਬਾਣੀ ਦੁਆਰਾ ਵੇਦਾਂ ਨੂੰ ਪੜ੍ਹਦਾ ਹੈਂ। ਪਰ ਹੇ ਪ੍ਰਾਣੀ ! ਤੂੰ ਜੀਆਂ ਨੂੰ ਕੋਂਹਦਾ ਹੋਇਆ ਸੰਗੈ=ਸ਼ਰਮ ਨਹੀਂ ਕਰਦਾ। ਜਿਹੜਾ ਜੀਆਂ ਨੂੰ ਦੁਖ ਦੇ ਕੇ ਜਬਰਨ ਦਾਨ ਲੈਣਾ ਹੈ ਏਹੀ ਜੀਆਂ ਦਾ ਕੋਹਣਾ ਹੈ। ਅਥਵਾ :-ਹੇ ਪ੍ਰਾਣੀ ਤੂੰ ਪ੍ਰਤੱਖ ਜੀਆਂ ਨੂੰ ਕੋਂਹਦਾ ਹੋਇਆ ਸ਼ਰਮ ਨਹੀਂ ਕਰਦਾ। ਜੋ ਮੱਛੀ ਦਾ ਮਾਸ ਖਾ ਕੇ ਕਹਿੰਦਾ ਹੈ ਮੈਂ ਜਲ ਤੋਰੀ ਖਾਧੀ ਹੈ ॥੩॥

**ਕਹੁ ਨਾਨਕ ਜਿਸੁ ਕਿਰਪਾ ਧਾਰੈ॥ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥**

ਗੁਰੂ ਜੀ ਕਥਨ ਕਰਦੇ ਹਨ ਉਹ ਵਾਹਿਗੁਰੂ ਜਿਸ ਉਤੇ ਕਿਰਪਾ ਧਾਰਦਾ ਹੈ ਉਸ ਦਾ ਹਿਰਦਾ ਸ਼ੁਧ ਹੁੰਦਾ ਹੈ ਅਤੇ ਓਹੀ ਬ੍ਰਹਮ ਨੂੰ ਵਿਚਾਰਦਾ ਹੈ। ਇਸ ਤਰ੍ਹਾਂ ਦੇ ਉਪਦੇਸ਼ ਨੂੰ ਸੁਣ ਕੇ ਉਸ ਨੇ ਜਬਰਨ ਦਾਨ ਲੈਣਾ ਛੱਡ ਦਿੱਤਾ ਤੇ ਸ਼ਾਂਤ ਮਨ ਵਾਲਾ ਹੋ ਗਿਆ ॥੪॥੧੦੭॥

## ਗਉੜੀ ਮਹਲਾ ੫ ॥

**ਉਥਾਨਕਾ :-** ਬਿਕ੍ਰਮੀ ਸੰਮਤ ੧੬੫੧ ਵਿੱਚ ਭਾਗਾਂ ਭਰੀ ਵੈਸਾਖੀ ਦੇ ਪੂਰਬ ਤੇ ਦੂਰ ਦੂਰ ਦੀਆਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਈਆਂ, ਦਸਵੰਧ ਦੀ ਮਾਇਆ ਅਰਪ ਕੇ ਗੁਰ ਚਰਨਾਂ ਉਪਰ ਸਿਰ ਝੁਕਾਇਆ, ਦਰਸ਼ਨ ਕਰ ਕੇ ਉਪਦੇਸ਼ ਲੈ ਕੇ ਆਪਣਾ ਜਨਮ ਸਫਲਾ ਕੀਤਾ। ਇਸ ਵਾਰ ਕਾਬਲ ਵਿਚੋਂ ਆਈ ਸੰਗਤ ਨਾਲ ਇਕ ਪ੍ਰੇਮੀ ਸਿੱਖ ਨੇ ਹਜ਼ੂਰ ਦੇ ਚਰਨਾਂ ਵਿਚ ਅਮੋਲਕ ਭੇਟਾ ਅਰਪੀ, ਜਿਸ ਵਿਚ ਹੋਰ ਵਸਤੂਆਂ ਤੋਂ ਇਲਾਵਾ ਤਿੰਨ ਜ਼ਨਾਨੇ ਬਸਤ੍ਰ ਸਨ। ਸਿੱਖ ਨੇ ਹੱਥ ਜੋੜ ਕੇ ਬੇਨਤੀ ਕੀਤੀ ਇਹ ਬਸਤ੍ਰ ਮੈਂ ਬੜੇ ਸਿਦਕ ਨਾਲ ਮਾਤਾ ਗੰਗਾ ਜੀ ਵਾਸਤੇ ਤਿਆਰ ਕਰਵਾ ਕੇ ਲਿਆਂਦੇ ਹਨ, ਇਹ ਕਪੜੇ ਗੁਰੂ ਦੇ ਮਹਿਲਾਂ ਵਿਚ ਭੇਜ ਦਿਓ, ਹਜ਼ੂਰ ਨੇ ਉਸ ਦੀ ਭਾਵਨਾ ਦੇਖ ਕੇ ਦੋਹਾਂ ਲੋਕਾਂ ਦੇ ਸੁਖ ਬਖਸ਼ ਕੇ ਉਸ ਨੂੰ ਵਾਪਸ ਟੋਰ ਦਿੱਤਾ, ਉਹ ਤਾਂ ਗੁਰੂ ਜਸ ਕਰਦਾ ਹੋਇਆ ਸੰਗਤ ਨਾਲ ਆਪਣੇ ਦੇਸ ਨੂੰ ਵਾਪਸ ਚਲਾ ਗਿਆ ਤੇ ਗੁਰੂ ਜੀ ਨੇ ਸਿਖ ਦੀ ਸ਼ਰਧਾ

ਅਨੁਸਾਰ ਉਹ ਕਪੜੇ ਮਹਿਲਾਂ ਵਿਚ ਭੇਜ ਦਿੱਤੇ, ਮਾਤਾ ਗੰਗਾ ਜੀ ਗੁਰਗੱਦੀ ਦੀ ਮਹਿਮਾ, ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਜਾਣ ਕੇ ਬੜੇ ਪ੍ਰਸੰਨ ਹੋਏ, ਫਿਰ ਉਹ ਕੀਮਤੀ ਬਸਤ੍ਰ ਦਾਸੀ ਤੋਂ ਸੰਭਾਲ ਕੇ ਰਖਵਾ ਦਿਤੇ। ਵੈਸਾਖ ਦਾ ਮਹੀਨਾ ਬੀਤ ਗਿਆ, ਜੇਠ ਤੇ ਹਾੜ ਵੀ ਲੰਘ ਗਿਆ, ਸਾਵਣ ਤੇ ਭਾਦਰੋਂ ਦੀਆਂ ਝੜੀਆਂ ਵੀ ਆਪਣੇ ਸਮੇਂ ਅਨੁਸਾਰ ਤੁਰ ਪਈਆਂ, ਉਪ੍ਰੰਤ ਚੜ੍ਹੇ ਅੱਸੂ ਦੇ ਮਹੀਨੇ ਵਿਚ ਮਾਤਾ ਗੰਗਾ ਜੀ ਨੇ ਦਾਸੀ ਨੂੰ ਕਹਿ ਕੇ ਉਨ੍ਹਾਂ ਕਪੜਿਆਂ ਨੂੰ ਧੁਪ ਲਵਾਉਣ ਵਾਸਤੇ ਕੋਠੇ ਤੇ ਮੰਜਿਆਂ ਪਰ ਖਿਡਾ ਦਿੱਤਾ।

ਪ੍ਰਿਥੀ ਚੰਦ ਦਾ ਘਰ ਨਾਲ ਹੀ ਸੀ, ਜਦ ਪ੍ਰਿਥੀ ਚੰਦ ਦੀ ਦਾਸੀ ਕੋਠੇ ਤੇ ਕਿਸੇ ਕੰਮ ਲਈ ਗਈ ਤਾਂ ਉਨ੍ਹਾਂ ਕਪੜਿਆਂ ਨੂੰ ਵੇਖ ਕੇ ਸੜ ਬਲ ਗਈ ਤੇ ਹੇਠਾਂ ਆ ਕੇ ਪ੍ਰਿਥੀ ਚੰਦ ਦੇ ਘਰ ਵਾਲੀ "ਕਰਮੋ" ਨੂੰ ਆਖਦੀ ਹੈ ਉਪਰ ਚੜ੍ਹ ਕੇ ਦੇਖੋ ਤੁਹਾਡੀ ਦਿਰਾਣੀ ਦੇ ਘਰ ਐਹੋ ਜੇਹੇ ਸੁੰਦਰ ਕਪੜੇ ਹਨ ਜੋ ਕਿਸੇ ਬਾਦਸ਼ਾਹ ਦੇ ਘਰ ਭੀ ਨਾ ਹੋਣਗੇ। ਜਦ ਕਰਮੋਂ ਨੇ ਉਪਰ ਜਾ ਕੇ ਉਨ੍ਹਾਂ ਕਪੜਿਆਂ ਨੂੰ ਸੂਰਜ ਦੀਆਂ ਕਿਰਨਾਂ ਸਮਾਨ ਝਲਮਲ ਕਰਦਿਆਂ ਵੇਖਿਆ ਤਾਂ ਗਸ਼ ਖਾ ਕੇ ਡਿੱਗ ਪਈ, ਕੁਝ ਚਿਰ ਬਾਅਦ ਆਪਣੀ ਦਾਸੀ ਦੀ ਸਹਾਇਤਾ ਨਾਲ ਹੇਠਾਂ ਉਤਰੀ, ਜਦ ਸ਼ਾਮ ਨੂੰ ਪ੍ਰਿਥੀ ਚੰਦ ਘਰ ਆਇਆ ਤਾਂ ਉਸ ਨੂੰ ਸਾਰੀ ਗੱਲ ਸੁਣਾਉਂਦਿਆਂ ਹੋਇਆਂ ਕਿਹਾ, ਜੇਕਰ ਆਪ ਆਪਣੇ ਗੁਰੂ ਪਿਤਾ ਜੀ ਦੀ ਸੇਵਾ ਕਰਦੇ ਤਾਂ ਗੁਰਤਾ ਗੱਦੀ ਸਾਡੇ ਘਰ ਆ ਜਾਣੀ ਸੀ ਤੇ ਸੰਗਤਾਂ ਵਲੋਂ ਅਮੋਲਕ ਪਦਾਰਥ ਆਉਣੇ ਸਨ, ਹੁਣ ਤਾਂ ਸ਼ਰੀਕਾਂ ਦੇ ਘਰ ਅਜੇਹੇ ਪਦਾਰਥ ਤੇ ਕਪੜੇ ਆ ਰਹੇ ਹਨ ਜਿਨ੍ਹਾਂ ਨੂੰ ਵੇਖ ਕੇ ਮੇਰਾ ਸੀਨਾ ਸੜ ਬਲ ਗਿਆ ਹੈ।

ਇਹ ਗੱਲ ਸੁਣ ਕੇ ਪ੍ਰਿਥੀ ਚੰਦ ਨੇ ਕਿਹਾ ਘਬਰਾ ਨਾ, ਜ਼ਰਾ ਠਹਿਰ ਜਾ, ਇਨ੍ਹਾਂ ਦੇ ਘਰ ਕਿਹੜਾ ਪੁਤ੍ਰ ਹੈ ਇਨ੍ਹਾਂ ਦੀ ਸਾਰੀ ਜਾਇਦਾਦ ਦਾ ਮਾਲਕ ਅਸਾਂ ਨੇ ਹੀ ਬਨਣਾ ਹੈ।

ਪਾਸ ਬੈਠੀ ਦਾਸੀ ਵੀ ਇਹ ਗੱਲਾਂ ਸੁਣ ਰਹੀ ਸੀ ਉਸ ਨੇ ਇਕ ਦਿਨ ਕੋਠੇ ਤੇ ਬੈਠਿਆਂ ਮਾਤਾ ਗੰਗਾ ਜੀ ਦੀ ਦਾਸੀ ਨੂੰ ਕਹਿ ਦਿੱਤਾ, ਮਾਤਾ ਗੰਗਾ ਜੀ ਦੇ ਘਰ ਪੁਤ੍ਰ ਨਾ ਹੋਣ ਕਰਕੇ ਆਖਿਰ ਇਨ੍ਹਾਂ ਕਪੜਿਆਂ ਦੇ ਮਾਲਕ ਅਸਾਂ ਨੇ ਹੀ ਬਨਣਾ ਹੈ। ਇਹ ਗੱਲ ਸੁਣ ਕੇ ਦਾਸੀ ਨੇ ਹੇਠਾਂ ਆ ਕੇ ਮਾਤਾ ਗੰਗਾ ਜੀ ਨੂੰ ਕਿਹਾ ਕਰਮੋਂ ਦੀ ਦਾਸੀ ਇਸ ਤਰ੍ਹਾਂ ਆਖਦੀ ਹੈ, ਇਹ ਗੱਲ ਸੁਣ ਕੇ ਮਾਤਾ ਗੰਗਾ ਜੀ ਦਾ ਮਨ ਭਰ ਆਇਆ, ਪਰ ਬੋਲੇ ਨਾ।

ਦੂਜੇ ਦਿਨ ਜਦ ਸਰੋਵਰ ਵਿਚੋਂ ਇਸ਼ਨਾਨ ਕਰਕੇ ਪੌਣੇ ਤੋਂ ਬਾਹਰ ਆਏ, ਤਾਂ ਏਧਰੋਂ ਕਰਮੋਂ ਇਸ਼ਨਾਨ ਕਰਨ ਵਾਸਤੇ ਜਾ ਰਹੀ ਸੀ, ਦੋ ਚਾਰ ਅੰਮ੍ਰਿਤ ਦੀਆਂ ਬੂੰਦਾਂ ਉਸ ਦੇ ਕਪੜੇ ਪਰ ਪੈ ਜਾਣ ਤੇ ਉਸ ਨੇ ਬੜੇ ਗੁਸੇ ਨਾਲ ਆਖਿਆ ਗੁਰਤਾ ਗੱਦੀ ਪਾ ਕੇ ਕਿਉਂ ਹੰਕਾਰੇ ਗਏ ਹੋ, ਕਿਸੇ ਵੱਡੇ ਛੋਟੇ ਦੇ ਸਤਿਕਾਰ ਦਾ ਕੋਈ ਪਤਾ ਨਹੀਂ, ਦੇਖ! ਮੇਰੇ ਸਾਰੇ ਕਪੜੇ ਭਿਉਂ ਦਿੱਤੇ ਹਨ, ਤਾਂ ਹੀ ਹੁਣ ਤਕ ਔਂਤਰੀ ਨਖੱਤ੍ਰੀ ਫਿਰਦੀ ਹੈਂ।

ਗੰਗਾ ਜਲ ਭਾਵੇਂ ਸੀਤਲ ਹੈ ਪਰ ਅੱਗ ਉਤੇ ਰਖਿਆਂ ਉਹ ਭੀ ਖੋਲਣ ਲੱਗ ਜਾਂਦਾ ਹੈ।

ਏਸੇ ਤਰ੍ਹਾਂ ਮਾਤਾ ਗੰਗਾ ਜੀ ਦਾ ਹਿਰਦਾ ਬੜਾ ਸੀਤਲ ਸੀ ਪਰ ਅਜ ਜਿਠਾਣੀ ਦੀ ਬੋਲੀ ਨੇ ਹਿਰਦਾ ਤਪਾ ਦਿੱਤਾ।

ਉਸੀ ਵੇਲੇ ਜਗਤ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਜਾ ਕੇ ਝੋਲੀ ਅੱਡ ਕੇ ਬੇਨਤੀ ਕੀਤੀ ਗਰੀਬ ਨਿਵਾਜ਼ ਜੀਓ ਹਜ਼ਾਰਾਂ ਮੀਲਾਂ ਤੇ ਬੈਠੇ ਸਿੱਖ ਆਪ ਜੀ ਤੋਂ ਮਨ ਇੱਛਤ ਫਲ ਪਾਉਂਦੇ ਹਨ ਕੀ ਦਾਸੀ ਦੀ ਝੋਲੀ ਸੱਖਣੀ ਰਹੇਗੀ ? ਬਖਸ਼ਸ਼ ਦੇ ਘਰ ਵਿਚ ਆ ਕੇ ਮਿੱਠੀ ਦਾਤ ਦੇ ਕੇ ਝੋਲੀ ਹਰੀ ਭਰੀ ਕਰੋ, ਹਜ਼ੂਰ ਨੇ ਕਿਹਾ- ਗੰਗਾ ! ਮੇਰੇ ਪਾਸ ਜਿਤਨਾ ਵੀ ਪਦਾਰਥ ਹੈ ਇਹ ਸਾਰੀ ਸਿਖਾਂ ਦੀ ਅਮਾਨਤ ਹੈ, ਏਸ ਵਿੱਚੋਂ ਮੈਂ ਆਪਣੇ ਵਾਸਤੇ ਨਹੀਂ ਵਰਤ ਸਕਦਾ।

ਜੇ ਤੁਸਾਂ ਨੇ ਕੁਝ ਲੈਣਾ ਹੈ ਤਾਂ ਪੂਰਨ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਜੋ ਬੀੜ ਸਾਹਿਬ ਵਿੱਚ ਗੁਰੂ ਘਰ ਦੀ ਸੇਵਾ ਲਈ ਖੇਤੀਆਂ ਕਰਵਾ ਰਹੇ ਹਨ, ਉਨ੍ਹਾਂ ਦੀ ਸੇਵਾ ਕਰਕੇ ਉਨ੍ਹਾਂ ਤੋਂ ਵਰ ਪ੍ਰਾਪਤ ਕਰੋ। ਹਜ਼ੂਰ ਤੋਂ ਇਹ ਗੱਲ ਸੁਣ ਕੇ ਮਾਤਾ ਗੰਗਾ ਜੀ ਰਥ ਗੱਡੀਆਂ, ਦਾਸ, ਦਾਸੀਆਂ ਸਮੇਤ ਬਹੁਤ ਸਾਰਾ ਪਰਵਾਰ ਲੈ ਕੇ ਵਾਜੇ ਵਜਾਉਂਦੇ ਹੋਏ ਬੀੜ ਸਾਹਿਬ ਪਹੁੰਚੇ, ਉਸ ਵੇਲੇ ਤਾਂ ਬਾਬਾ ਜੀ ਹਲ ਵਾਹ ਰਹੇ ਸਨ ਵਾਜਿਆਂ ਦੇ ਰੌਲੇ ਨੂੰ ਸੁਣ ਕੇ ਹਲ ਵਾਂਹਦਿਆਂ ਦੇ ਬੈਲ ਡਰ ਗਏ ਤਾਂ ਬਾਬਾ ਜੀ ਨੇ ਪੁਛਿਆ, ਕੀ ਗੱਲ ਹੈ ਕੌਣ ਆ ਰਿਹਾ ਹੈ ਤਾਂ ਨਿਕਟਵਰਤੀ ਸੇਵਕ ਨੇ ਕਿਹਾ ਗੁਰੂ ਦੇ ਮਹਿਲ ਆ ਰਹੇ ਹਨ, ਤਾਂ ਬਾਬਾ ਜੀ ਦੇ ਮੁਖੋਂ ਸੁਭਾਵਕ ਬਚਨ ਨਿਕਲਿਆ- ਰਾਮਦਾਸ ਪੁਰ ਭਾਜੜ ਕਿੰਨ ਪਾਈ-ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ ਜੋ ਏਸ ਤਰ੍ਹਾਂ ਠਾਠ ਬਾਠ ਨਾਲ ਸ਼ਹਿਰ ਛੱਡ ਕੇ ਇਥੇ ਆ ਰਹੇ ਹਨ ਸੇਵਾਦਾਰ ਤਾਂ ਡਰ ਗਿਆ, ਫੇਰ ਦਾਸੀ ਨੇ ਪਾਸ ਜਾ ਕੇ ਬੇਨਤੀ ਕੀਤੀ ਕਿ ਮਾਤਾ ਜੀ ਪੁਤ੍ਰ ਦੀ ਦਾਤ ਲੈਣ ਵਾਸਤੇ ਆਏ ਹਨ ਆਪ ਕਿਰਪਾ ਕਰੋ, ਪਰ ਬਾਬਾ ਜੀ ਨੇ ਕੋਈ ਉੱਤਰ ਨਾ ਦਿੱਤਾ। ਫਿਰ ਬੜੀ ਹੈਰਾਨਗੀ ਸਹਿਤ ਸਾਰੇ. ਵਾਪਸ ਮੁੜ ਆਏ। ਆ ਕੇ ਗੁਰੂ ਜੀ ਨੂੰ ਕਿਹਾ, ਗਏ ਤਾਂ ਪੁਤ੍ਰ ਵਾਸਤੇ ਸੀ ਸਗੋਂ ਸਰਾਪ ਮਿਲ ਗਿਆ ਹੈ।

ਉਸ ਵੇਲੇ ਗੁਰੂ ਜੀ ਨੇ ਸਮਝਾਇਆ ਤੁਹਾਨੂੰ ਮੰਗਣ ਦੀ ਜਾਚ ਨਹੀਂ ਆਈ, ਤੁਸੀਂ ਗੁਰਤਾ ਦੇ ਅਭਿਮਾਨ ਸਹਿਤ ਗਏ ਹੋ, ਤੁਹਾਨੂੰ ਨਿੰਮ੍ਰਤਾ ਨਾਲ ਜਾਣਾ ਚਾਹੀਦਾ ਸੀ, ਸਾਡਾ ਕਿਹਾ ਮੰਨ ਕੇ ਚੱਕੀ ਵਿਚ ਆਪ ਦਾਣੇ ਪੀਹ ਕੇ ਆਟਾ ਤਿਆਰ ਕਰੋ ਆਪ ਗੰਢੇ ਚੀਰੋ ਆਪ ਹੀ ਪਕਾਵੋ, ਧੌਲਾ ਵੀ ਆਪ ਰਿੜਕੋ ਸਾਰਾ ਕੰਮ ਆਪ ਤਿਆਰ ਕਰਕੇ ਸਿਰ ਤੇ ਲੱਸੀ ਦੀ ਚਟੂਰੀ ਚੁੱਕ ਕੇ ਤੇ ਮਿਸੇ ਪ੍ਰਸ਼ਾਦੇ ਨਾਲ ਗੰਢੇ ਲੈ ਕੇ ਆਪ ਇਕੱਲੇ ਨੰਗੀ ਪੈਰੀਂ ਜਾਓ। ਤਦ ਮਹਾਂ ਪੁਰਸ਼ਾਂ ਦੀ ਅਸੀਸ ਨਾਲ ਮਨੋਂ - ਕਾਮਨਾ ਪੂਰੀ ਹੋਵੇਗੀ। ਇਹ ਗੱਲ ਸੁਣ ਕੇ ਮਾਤਾ ਜੀ ਨੇ ਸਭ ਕੁਝ ਆਪਣੇ ਹੱਥੀਂ ਤਿਆਰ ਕੀਤਾ, ਚਾਟੀ ਵਿੱਚ ਲੱਸੀ ਤੇ ਮਖਣ ਪਾ ਕੇ ਸਿਰ ਤੇ ਚੁੱਕ ਲਈ, ਕਪੜੇ ਵਿੱਚ ਮਿਸੇ ਪ੍ਰਸ਼ਾਦੇ ਤੇ ਗੰਢੇ ਵਗੈਰਾ ਰਖਕੇ ਹਥ ਵਿੱਚ ਫੜ ਕੇ ਅੱਸੂ ੨੧ ਨੂੰ ਤੁਰ ਪਏ, ਜਿਸ ਵੇਲੇ ਬੀੜ ਸਾਹਿਬ ਜਾ ਕੇ ਪਹੁੰਚੇ ਤਾਂ ਬਾਬਾ ਜੀ ਹਲ ਵਾਹ ਕੇ ਅਜੇ ਹਟੇ ਹੀ ਸਨ ਤਾਂ ਮਾਤਾ ਜੀ ਨੇ ਚਟੂਰੀ ਤੇ ਪ੍ਰਸ਼ਾਦੇ ਅੱਗੇ ਰਖ ਕੇ ਮੱਥਾ ਟੇਕਿਆ।

ਭੁਖ ਡਾਢੀ ਲੱਗੀ ਹੋਈ ਸੀ, ਪਿਆਸ ਨੇ ਵੀ ਜ਼ੋਰ ਪਾਇਆ ਹੋਇਆ ਸੀ, ਬਾਬਾ ਜੀ ਨੇ ਕਿਹਾ-ਮਾਵਾਂ ਤੋਂ ਬਿਨਾਂ ਭੁਖੇ ਪੁੱਤਰਾਂ ਦੀ ਕੌਣ ਸਾਰ ਲੈ ਸਕਦਾ ਹੈ, ਪ੍ਰਸ਼ਾਦਾ ਲੀਤਾ, ਮੁੱਕੀ ਮਾਰ ਕੇ ਗੰਢਾ ਭੰਨਿਆ ਮੂੰਹ ਵਿਚ ਗ੍ਰਾਹੀ ਪਾਈ ਲੱਸੀ ਪੀਤੀ, ਅਕਾਸ਼ ਵਿਚ ਬੱਦਲ ਗਰਜਦੇ ਤੇ ਬਿਜਲੀ ਲਿਸ਼ਕਦੀ ਵੇਖੀ ਤਾਂ ਬਾਬਾ ਜੀ ਨੇ ਕਿਹਾ ਮਾਤਾ ਜੀ ! ਜਿਵੇਂ ਮੈਂ ਗੰਢਾ (ਪਿਆਜ) ਭੰਨਿਆ ਹੈ ਏਸੇ ਤਰ੍ਹਾਂ ਵੈਰੀਆਂ ਦੇ ਸਿਰ ਭੰਨਣ ਵਾਲਾ ਬਲਵਾਨ ਜੋਧਾ ਤੇਰੇ ਘਰ ਪੁੱਤਰ ਹੋਵੇਗਾ, ਜਿਵੇਂ ਅਕਾਸ਼ ਵਿੱਚ ਬੱਦਲ ਗੱਜਦਾ ਪਿਆ ਹੈ ਏਸੇ ਤਰ੍ਹਾਂ ਜ਼ਾਲਮਾਂ ਦੀ ਸੈਨਾ ਵਿੱਚ ਉਹ ਗੱਜੇਗਾ, ਜਿਵੇਂ ਅਕਾਸ਼ ਵਿੱਚ ਬਿਜਲੀ ਲਿਸ਼ਕਦੀ ਹੈ ਏਸੇ ਤਰ੍ਹਾਂ ਵੈਰੀਆਂ ਦੇ ਦਲਾਂ ਵਿੱਚ ਤਲਵਾਰ ਲਿਸ਼ਕਾਏਗਾ । ਇਸ ਤਰ੍ਹਾਂ ਬਹੁਤ ਸਾਰੇ ਵਰ ਦਿੱਤੇ, ਮਾਤਾ ਜੀ ਬੜੇ ਪ੍ਰਸੰਨ ਹੋ ਕੇ ਸ਼ਾਮ ਨੂੰ ਵਾਪਸ ਘਰ ਆਏ। ਤੇ ਗੁਰੂ ਸਾਹਿਬਾਂ ਨੂੰ ਸਾਰਾ ਹਾਲ ਸੁਣਾਇਆ। ਇਹ ਸੁਣਕੇ ਗੁਰੂ ਜੀ ਵੀ ਬਹੁਤ ਪ੍ਰਸੰਨ ਹੋਏ।

ਸਮੇਂ ਅਨੁਸਾਰ ਬਾਬਾ ਬੁੱਢਾ ਜੀ ਦਾ ਬਚਨ ਪੂਰਾ ਕਰਨ ਵਾਸਤੇ ਗੁਰੂ ਜੀ ਅੰਮ੍ਰਿਤਸਰ ਛੱਡ ਕੇ ਵਡਾਲੀ ਸਾਹਿਬ ਚਲੇ ਗਏ ਓਥੇ ਕਾਫੀ ਸਮਾਂ ਰਹੇ, ਓਸੇ ਅਸਥਾਨ ਤੇ ੧੬੫੨ ਬਿਕ੍ਰਮੀ ੨੧ ਹਾੜ, ਹਾੜ ਵਦੀ ਏਕਮ ਨੂੰ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ ।*

ਯਥਾ :-ਸੰਮਤ ਸੋਲਹਿ ਸੈ ਅਰੁ ਬਾਵਨ ਹਾੜ ਇਕੀਸਵੀ ਕੋ ਦਿਨ ਸੋਊ ॥
ਜਾਮਨੀ ਆਧਿ ਬਿਤੀਤ ਭਈ ਜਬਿ, ਪੁਖਜ ਨਿਛੱਤ੍ਰ ਸਮੋ ਤਬਿ ਹੋਊ ॥
[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੪

ਆਪ ਤਿੰਨ ਸਾਲ ਵਡਾਲੀ ਵਿਚ ਹੀ ਰਹੇ। ਫੇਰ ਆਪਣੇ ਪਾਸ ਗੁਰੂ ਸਾਹਿਬਾਂ ਨੇ ਅੰਮ੍ਰਿਤਸਰ ਸਦਵਾ ਲਿਆ ਤੇ ਇਹ ਸ਼ਬਦ ਉਚਾਰਿਆ।

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥੧॥ਰਹਾਉ**

ਜਨਾਂ ਨੂੰ ਹਰੀ ਦੇ ਜਨਾਣ ਵਾਲੇ ਹੇ ਪਿਆਰੇ ਹਰਿ ਗੋਵਿੰਦ ! ਹੁਣ ਥਿਰੁ-ਅੱਚਲ ਹੋਕੇ ਆਪਣੇ ਘਰ ਗੁਰੂ ਕੇ ਮਹਿਲਾਂ ਵਿੱਚ ਬੈਠਣਾ ਕਰੋ। ਕਿਉਂਕਿ ਸਤਿਗੁਰਾਂ ਨੇ ਤੁਹਾਡੇ ਸਾਰੇ ਕੰਮ ਸਵਾਰ ਦਿਤੇ ਹਨ।੧।ਰਹਾਉ

**ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥੧॥**

ਜਿਤਨੇ ਕੁ ਦੁਸ਼ਟ ਦੂਤ ਸਨ ਉਹ ਪਰਮੇਸ਼ਰ ਨੇ ਸਾਰੇ ਮਾਰ ਦਿੱਤੇ ਹਨ।
ਕਰਤਾਰ ਨੇ ਅਸਾਂ ਸੇਵਕ ਜਨਾਂ ਦੀ ਪੈਜ-ਇੱਜ਼ਤ ਰਖ ਲਈ ਹੈ ॥੧॥

**ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾਰਸ ਪੀਨੇ ।੨।**

ਬਾਦਸ਼ਾਹ ਤੇ ਸਾਰੇ ਸਾਹ=ਸ਼ਾਹੂਕਾਰ ਸਾਡੇ ਵੱਸ ਵਿੱਚ ਕਰ ਦਿੱਤੇ ਹਨ।
ਮਹਾਂ ਰਸ ਦਾਇਕ ਜੋ ਨਾਮ ਅੰਮ੍ਰਿਤ ਹੈ ਉਸ ਨੂੰ ਅਸੀਂ ਪੀਣਾ ਕਰਦੇ ਹਾਂ ॥੨॥

**ਨਿਰਭਉ ਹੋਇ ਭਜਹੁ ਭਗਵਾਨ ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥**

ਤੁਸੀਂ ਵੀ ਨਿਰਭਉ=ਡਰ ਤੋਂ ਰਹਿਤ ਹੋ ਕੇ ਭਗਵਾਨ ਨੂੰ ਭਜਣਾ ਕਰੋ। ਅਤੇ

---

* ਪਹਿਲੇ ਇਹ ਗੁਰਦੁਆਰਾ ਛੋਟਾ ਤੇ ਕਚਾ ਸੀ ਹੁਣ ਇਸਦੀ ਸੇਵਾ ਸੇਵਾ ਪੰਥੀ ਭੇਖ ਦੇ ਅਨਮੁਲੇ ਹੀਰੇ ਬਾਬਾ ਖੜਕ ਸਿੰਘ ਜੀ ਨੇ ਕਰਵਾਈ ਹੈ। ਆਸ ਪਾਸ ਦੇ ਮਕਾਨ ਖਰੀਦ ਕੇ ਬੜਾ ਖੁਲ੍ਹਾ ਗੁਰਦੁਆਰਾ ਬਣਾਇਆ ਹੈ।

ਸਤਸੰਗਤਿ ਨਾਲ ਮਿਲ ਕੇ ਜੋ ਕੁਝ ਸਰੇ ਬਣੇ ਦਾਨ ਕੀਤਾ ਕਰੋ।

ਵਾ :-ਸੇਵਕਾਂ ਨੂੰ ਨਾਮ ਦਾਨ ਦੇਣਾ ਕਰੋ, ਵਾ:-ਪਰਮੇਸ਼ਰ ਨੂੰ ਦਾਨੁ=ਜਨਾਵਣਾ ਕਰੋ ॥੩॥

**ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ** ॥੪॥੧੦੮॥

ਅੰਤਰਜਾਮੀ ਪ੍ਰਭੂ ਦੀ ਸ਼ਰਨ ਵਿਚ ਪਏ ਰਹੋ। ਅਤੇ

ਗੁਰੂ ਜੀ ਕਥਨ ਕਰਦੇ ਹਨ ਪ੍ਰਭੂ ਸੁਆਮੀ ਦੀ ਓਟ ਪਕਰੀ=ਫੜੀ ਰਖੋ ॥੪॥੧੦੮॥

## ਗਉੜੀ ਮਹਲਾ ੫ ॥

ਨਾਮ ਦੀ ਮਹਿਮਾ ਕਥਨ ਕਰਦੇ ਹਨ :-

**ਹਰਿ ਸੰਗਿ ਰਾਤੇ ਭਾਹਿ ਨ ਜਲੈ॥ ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਪ੍ਰਤੱਖ ਅੱਗ,

ਵਾ :-ਤ੍ਰਿਸ਼ਨਾ ਰੂਪੀ ਭਾਹਿ=ਅੱਗ ਵਿੱਚ ਨਹੀਂ ਸੜਦਾ।

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਮਾਇਆ ਇਸ ਨੂੰ ਛਲਦੀ ਨਹੀਂ।

**ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ ਸੁਫਲ ਫਲਾ ॥੧॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਪ੍ਰਤੱਖ ਜਲ, ਵਾ:-ਪਦਾਰਥਾਂ ਰੂਪੀ ਜਲ ਵਿੱਚ ਡੁਬਦਾ ਨਹੀਂ। ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਪ੍ਰਤੱਖ ਪੁਤ੍ਰ ਆਦਿਕ ਸਰੇਸ਼ਟ ਫਲਾਂ ਨਾਲ ਫਲਦਾ ਹੈ। ਵਾ :-ਦੈਵੀ ਸੰਪਦਾ ਆਦਿਕ ਸ਼ੁਭ ਗੁਣਾਂ ਦੀ ਪ੍ਰਾਪਤੀ ਰੂਪ ਸਰੇਸ਼ਟ ਫਲਾਂ ਨਾਲ ਫਲਦਾ ਹੈ ॥੧॥

**ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ ਸੰਗਿ ਹਰਿ ਹਰਿ ਗੁਨ ਗਾਇ** ॥੧॥ਰਹਾਉ॥

ਹੇ ਭਾਈ ! ਸਤਿਨਾਮੁ ਜਪਣ ਨਾਲ-ਤੁਹਾਡੇ ਸਾਰੇ ਡਰ ਮਿਟ ਜਾਣਗੇ।

ਸਤਸੰਗਤਿ ਨਾਲ ਮਿਲਕੇ ਤੂੰ ਹਰਿ ਹਰਿ ਦੇ ਗੁਣ ਗਾਵਣਾ ਕਰ ॥੧॥ਰਹਾਉ॥

**ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ॥ ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਸਾਰੀਆਂ ਚਿੰਤਾਂ ਮਿਟ ਜਾਂਦੀਆਂ ਹਨ।

ਪਰ ਹਰੀ ਨਾਮ ਨਾਲ ਉਹ ਪੁਰਸ਼ ਰਚਦਾ ਹੈ, ਜਿਸ ਨੂੰ ਸੰਤਾਂ ਦਾ ਮੰਤਰ ਮਿਲਿਆ ਹੈ।

**ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ ॥ ਹਰਿ ਸੰਗਿ ਰਾਤੇ ਪੂਰਨ ਆਸ ॥੨॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ, ਜਮਾਂ ਦੀ ਖੌਫਤਾਈ ਨਹੀਂ ਰਹਿੰਦੀ।

ਹਰੀ ਨਾਲ ਤਦਾਕਾਰ ਹੋਣ ਕਰਕੇ, ਸਭ ਆਸਾਂ ਪੂਰਨ ਹੁੰਦੀਆਂ ਹਨ ॥੨॥

**ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਇਸਨੂੰ ਕੋਈ ਦੁੱਖ ਨਹੀਂ ਲਗਦਾ।

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ ਰਾਤ ਦਿਨੇ ਸਮਾਧੀ ਵਿਚ,
ਵਾ :–ਗਿਆਨ ਜਾਗਰਤ ਵਿਚ ਜਾਗਦਾ ਹੈ।

**ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥ ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ, ਸਹਜ=ਸ਼ਾਂਤੀ ਘਰ ਵਿੱਚ ਵਸਦਾ ਹੈ।
ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ, ਭਰਮ ਤੇ ਡਰ ਸਭ ਨਸ ਜਾਂਦੇ ਹਨ ॥੩॥

**ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥ ਹਰਿ ਸੰਗਿ ਰਾਤੇ ਨਿਰਮਲ ਸੋਇ ॥**

ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ, ਉੱਜਲ ਬੁੱਧੀ ਪ੍ਰਾਪਤ ਹੁੰਦੀ ਹੈ।
ਹਰੀ ਨਾਮ ਨਾਲ ਤਦਾਕਾਰ ਹੋਣ ਕਰਕੇ, ਨਿਰਮਲ ਸੋਇ=ਸੋਭਾ ਹੁੰਦੀ ਹੈ।

**ਕਹੁ ਨਾਨਕ ਤਿਨ ਕਉ ਬਲਿ ਜਾਈ ॥**
**ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥**

ਗੁਰੂ ਜੀ ਕਥਨ ਕਰਦੇ ਹਨ–ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ।
ਜਿਸਨੂੰ ਮੇਰਾ ਪ੍ਰਭੂ ਵਿਸਰਦਾ ਨਹੀਂ ॥੪॥੧੦੯॥

## ਗਉੜੀ ਮਹਲਾ ੫ ॥

ਇਸ ਸ਼ਬਦ ਦੁਆਰਾ ਸਤਸੰਗਿ ਦਾ ਮਹਾਤਮ ਦਸਦੇ ਹਨ :–

**ਉਦਮੁ ਕਰਤ ਸੀਤਲ ਮਨ ਭਏ ॥ ਮਾਰਗਿ ਚਲਤ ਸਗਲ ਦੁਖ ਗਏ ॥**

ਸਤਸੰਗਤਿ ਦੀ ਤਰਫ਼ ਉੱਦਮ ਕਰਨ ਨਾਲ ਮਨ ਆਦਿਕ ਚਤੁਸ਼ਟੇ ਅੰਤਹਕਰਨ ਸਭ ਸੀਤਲ ਹੋ ਗਏ ਹਨ ਅਤੇ ਸਤਸੰਗਤਿ ਦੇ ਰਸਤੇ ਚਲਣ ਕਰ ਕੇ ਸਾਰੇ ਦੁਖ ਨਵਿਰਤ ਹੋ ਗਏ ਹਨ।

**ਨਾਮੁ ਜਪਤ ਮਨਿ ਭਏ ਅਨੰਦ ॥ ਰਸਿ ਗਾਏ ਗੁਨ ਪਰਮਾਨੰਦ ॥੧॥**

ਵਾਹਿਗੁਰੂ ਨਾਮ ਜਪਣ ਨਾਲ ਮਨ ਵਿਚ ਬਹੁਤ ਅਨੰਦ ਹੋਏ ਹਨ।
ਰਸਿ=ਪ੍ਰੇਮ ਨਾਲ ਗੁਣ ਗਾਉਂਨ ਕਰਕੇ ਪਰਮ×ਅਨੰਦ=ਬੜਾ ਅਨੰਦ ਹੋਇਆ ਹੈ ॥੧॥

**ਖੇਮ ਭਇਆ ਕੁਸਲ ਘਰਿ ਆਏ ॥ ਭੇਟਤ ਸਾਧਸੰਗਿ ਗਈ ਬਲਾਏ ॥ਰਹਾਉ॥**

ਸਾਡਾ ਮਨ ਖੇਮ ਭਇਆ=ਰਖਿਆ ਦੇ ਸਹਿਤ ਹੋਇਆ ਹੈ, ਅਤੇ ਘਰ ਵਿੱਚ ਕੁਸਲ=ਸੁਖ ਆ ਕੇ ਪ੍ਰਾਪਤ ਹੋਏ ਹਨ। ਸਾਧ ਸੰਗਤਿ ਨਾਲ ਮਿਲਣ ਕਰਕੇ ਅਵਿੱਦਿਆ ਰੂਪ ਬਲਾ ਚਲੀ ਗਈ ਹੈ।ਰਹਾਉ।

**ਨੇਤ੍ਰ ਪੁਨੀਤ ਪੇਖਤ ਹੀ ਦਰਸ ॥ ਧਨਿ ਮਸਤਕ ਚਰਨ ਕਮਲ ਹੀ ਪਰਸ ॥**

ਸਾਧਸੰਗਤਿ ਦਾ ਦਰਸ਼ਨ ਵੇਖਣ ਨਾਲ ਹੀ ਨੇਤ੍ਰ ਪਵਿੱਤ੍ਰ ਹੁੰਦੇ ਹਨ।
ਅਤੇ ਚਰਨ ਕਵਲਾਂ ਦੇ ਸਪਰਸ਼ ਕਰਨ ਨਾਲ ਹੀ ਮੱਥਾ ਧੰਨਤਾ ਦੇ ਜੋਗ ਹੁੰਦਾ ਹੈ।

## (ਪੰਨਾ ੨੦੨)

**ਗੋਬਿੰਦ ਕੀ ਟਹਲ ਸਫਲ ਇਹ ਕਾਂਇਆ ॥**
**ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥੨॥**

ਗੋਬਿੰਦ ਦੀ ਭਗਤੀ ਰੂਪੀ ਟਹਲ ਕਰਨ ਨਾਲ ਇਹ ਕਾਂਇਆ—ਅਸਥੂਲ ਸਰੀਰ ਸਫਲ ਹੁੰਦਾ ਹੈ। ਸੰਤਾਂ ਦੀ ਕਿਰਪਾ ਕਰਕੇ ਅਸਾਂ ਨੇ ਪਰਮ+ਪਦੁ—ਆਤਮ ਪਦ ਪਾਇਆ ਹੈ ॥੨॥

**ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ ਦਾਸਹ ਪਾਇ ॥**

ਆਪ ਵਾਹਿਗੁਰੂ ਨੇ ਸੇਵਕ ਜਨਾਂ ਦੀ ਸਹਾਇਤਾ ਕੀਤੀ ਹੈ।

ਵਾਹਿਗੁਰੂ ਦੇ ਪਾਇ=ਚਰਨਾਂ ਵਿੱਚ ਲਗ ਕੇ ਦਾਸਾਂ ਨੇ ਸੁਖ ਪਾਇਆ ਹੈ।

**ਆਪੁ ਗਇਆ ਤਾ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥**

ਆਪਾ ਭਾ ਹੰਕਾਰ ਗਿਆ, ਤਾਂ ਆਪ ਪਰਮੇਸ਼ਰ ਰੂਪ ਹੋ ਗਏ। ਕਦੋਂ ?
ਜਿਸ ਵੇਲੇ ਕਿਰਪਾ ਦੇ ਖਜ਼ਾਨੇ ਸਤਿਗੁਰਾਂ ਦੀ, ਵਾ :—ਪਰਮਾਤਮਾਂ ਦੀ ਸ਼ਰਨ ਵਿਚ ਪਏ ॥ ੩ ॥

**ਜੋ ਚਾਹਤ ਸੋਈ ਜਬ ਪਾਇਆ ॥ ਤਬ ਢੂਢਨ ਕਹਾ ਕੋ ਜਾਇਆ ॥**

ਜਿਸ ਪਰਮੇਸ਼ਰ ਨੂੰ ਚਾਹੁੰਦੇ ਸਾਂ, ਜਦ ਉਸ ਨੂੰ ਪਾ ਲਿਆ। ਤਦ ਢੂੰਢਣ ਨੂੰ "ਕਹਾ ਕੋ ਜਾਇਆ"—ਕਿਸ ਵਾਸਤੇ ਕਿਧਰੇ ਜਾਣਾ ਹੈ ?

**ਅਸਥਿਰ ਭਏ ਬਸੇ ਸੁਖ ਆਸਨ॥ ਗੁਰਪ੍ਰਸਾਦਿ ਨਾਨਕ ਸੁਖ ਬਾਸਨ** ॥੪॥੧੧੦॥

ਅੰਨਵੇਂ ਅਖਰਾਂ ਵਲ ਧਿਆਨ ਰਖਣਾ, ਗੁਰਾਂ ਦੀ ਕਿਰਪਾ ਕਰਕੇ ਜਿਸ ਵੇਲੇ ਸੁਖ ਆਸਨ=ਪਰਮਾਤਮਾ ਵਿੱਚ ਵੱਸੇ, ਤਾਂ ਇਸਥਿਤ ਹੋਏ ਜਾਂ ਇਸਥਿਤ ਹੋਏ ਤਾਂ ਸੁਖ+ਬਾਸਨ=ਸੁਖਾਂ ਦੇ ਪਾਤਰ ਹੋਏ ॥ ੪ ॥ ੧੧੦ ॥

ਇਸ ਸ਼ਬਦ ਦੁਆਰਾ ਨਾਮ ਦੀ ਵਿਸ਼ੇਸ਼ਤਾ ਕਥਨ ਕਰਦੇ ਹਨ। ਜੈਸਾ ਕਿ ਸਿਰੀ ਰਾਗ ਵਿੱਚ ਲਿਖਿਆ ਹੈ। ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥ [ਸਿਰੀ ਰਾਗੁ ਮਹਲਾ ੫ ਪੰਨਾ ੭੦

## ਗਉੜੀ ਮਹਲਾ ੫ ॥

**ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ ਦੀਨੋ ਦਾਨੁ ॥**
**ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥**

ਜਾਂ ਮਨੁ ਵਿੱਚ ਹਰੀ ਦਾ ਨਾਮ ਵਸਿਆ। ਤਾਂ ਕਰੋੜਾਂ ਮਜਨ=ਪਰਬਾਂ ਦੇ ਇਸ਼ਨਾਨ ਕਰਨ

ਦਾ ਫਲ ਘਰ ਬੈਠਿਆਂ ਪ੍ਰਾਪਤ ਹੋ ਗਿਆ। ਅਤੇ ਅਰਬ ਖਰਬ=ਗਿਣਤੀ ਤੋਂ ਅਨਗਿਣਤ ਲਖਾਂ ਰੁਪਿਆਂ ਦਾ ਦਾਨ ਦੇ ਦਿੱਤਾ ਹੈ।*

**ਸਗਲ ਪਵਿਤ ਗੁਨ ਗਾਇ ਗੁਪਾਲ ॥**

**ਪਾਪ ਮਿਟਹਿ ਸਾਧੂ ਸਰਨਿ ਦਇਆਲ ॥ਰਹਾਉ॥**

ਗੁਪਾਲ ਦੇ ਗੁਣ ਗਾਇਣ ਕਰਨ ਨਾਲ ਸਾਰੀਆਂ ਪਵਿਤ੍ਰਤਾਂ ਪ੍ਰਾਪਤ ਹੁੰਦੀਆਂ ਹਨ। ਵਾ:-ਸਾਰੇ ਪਵਿਤ੍ਰ ਹੋ ਜਾਂਦੇ ਹਨ। ਦਿਆਲੂ ਪਰਮਾਤਮਾਂ ਦੇ ਸੰਤਾਂ ਦੀ ਸ਼ਰਨ ਪੈਣ ਨਾਲ ਸਾਰੇ ਪਾਪ ਮਿਟ ਜਾਂਦੇ ਹਨ ॥ਰਹਾਉ॥

**ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥**

**ਹਰਿ ਹਰਿ ਨਾਮ ਰਸਨ ਆਰਾਧੇ ॥੨॥**

ਉਸਨੇ ਬਹੁਤੇ ਬਰਸਾਂ ਤਕ ਉਰਧ=ਉਤਕ੍ਰਿਸ਼ਟ, ਵਾ:-ਉਲਟੇ ਹੋ ਕੇ ਤਪ ਵਗੈਰਾ ਵੀ ਕਰ ਲਏ ਹਨ, ਅਤੇ ਬਹੁਤ ਸਾਰੇ ਸਾਧਨ ਵੀ ਸਾਧੇ=ਕਰ ਲਏ ਹਨ। ਅਨੇਕਾਂ ਲਾਭ ਵੀ ਪ੍ਰਾਪਤ ਕਰ ਲਏ ਹਨ ਅਤੇ ਮਨ ਦੇ ਮਨੋਰਥ ਵੀ ਲੱਭ ਲਏ ਹਨ। ਜਿਸਨੇ ਰਸਨਾ ਦੁਆਰੇ ਹਰਿਹਰਿ ਨਾਮ ਅਰਾਧੇ ਹਨ ॥੨॥

**ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥**

**ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥**

ਉਸਨੇ ਸਿੰਮ੍ਰਿਤੀਆਂ ਸ਼ਾਸਤ੍ਰ ਅਤੇ ਬੇਦ ਵੀ ਕਥਨ ਕਰ ਲਏ ਹਨ। ਜੋਗ ਦਾ ਸੁਖ, ਗਿਆਨ ਦਾ ਸੁਖ, ਸਿਧੀਆਂ ਦਾ ਸੁਖ ਵੀ ਜਾਨ ਲਿਆ ਹੈ। ਸਭ ਤੋਂ ਵੱਡਾ ਫਲ ਉਸ ਨੂੰ ਇਹ ਹੋਇਆ ਹੈ ਕਿ-ਨਾਮ ਜਪਨ ਕਰਕੇ ਜਿਹੜਾ ਪ੍ਰਭੂ ਦੇ ਨਾਲ ਮਨ ਮੰਨਿਆਂ ਗਿਆ ਹੈ ॥੩॥

**ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥**

**ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧੧॥**

ਅਗਮ ਅਪਾਰ ਹਰੀ ਦਾ ਬੋਧਿ=ਜਾਨਣਾ ਬਹੁਤ ਹੀ ਅਗਾਧ ਹੈ। ਇਸ ਲਈ ਨਾਮ ਨੂੰ ਜਪੇ ਅਤੇ ਨਾਮ ਨੂੰ ਹੀ ਹਿਰਦੇ ਵਿਚ ਵਿਚਾਰੇ। ਤਾਂ ਫਿਰ ਪ੍ਰਭੂ ਕਿਰਪਾ "ਕਉ"=ਨੂੰ ਧਾਰਦਾ ਹੈ।੪।੧੧੧।

## ਗਉੜੀ ਮਹਲਾ ੫ ॥

ਇਸ ਸ਼ਬਦ ਦੁਆਰਾ ਅਭੇਦ ਰੂਪ ਗੁਰੂ ਪਰਮੇਸ਼ਰ ਦੀ ਮਹਿਮਾ ਕਥਨ ਕਰਦੇ ਹਨ।

---

*ਹਿਸਾਬ ਦੀ ਗਿਣਤੀ ਅਨੁਸਾਰ:-ਸੌ ਹਜ਼ਾਰ ਦਾ ਲਖ, ਸੌ ਲਖ ਦਾ ਕਰੋੜ, ਸੌ ਕਰੋੜ ਦਾ ਅਰਬ ਹੁੰਦਾ ਹੈ ਅਤੇ ਸੌ ਅਰਬ ਦਾ ਖਰਬ ਹੁੰਦਾ ਹੈ।

**ਸਿਮਰਿਸਿਮਰਿਸਿਮਰਿ ਸੁਖੁ ਪਾਇਆ॥ਚਰਨਕਮਲ ਗੁਰ ਰਿਦੈ ਬਸਾਇਆ॥੧॥**

ਮਨ ਬਾਣੀ ਸਰੀਰ ਦੁਆਰਾ ਸਿਮਰ ਸਿਮਰ ਕੇ ਸੁਖ ਨੂੰ ਪਾਇਆ ਹੈ। ਅਤੇ ਹਿਰਦੇ ਵਿਚ ਗੁਰਾਂ ਦੇ ਚਰਨ ਕਵਲਾਂ ਨੂੰ ਵਸਾਇਆ ਹੈ। ਅਥਵਾ:-ਜਿਸ ਵੇਲੇ ਗੁਰਾਂ ਦੇ ਚਰਣ ਕਵਲਾਂ ਦਾ ਧਿਆਨ ਹਿਰਦੇ ਵਿਚ ਵਸਾਇਆ, ਤ੍ਹਾਂ ਸਿਮਰਨ ਯੋਗ ਦੇ ਸਿਮਰਨ ਨੂੰ ਸਿਮਰ ਕੇ ਆਤਮ ਸੁਖ ਪਾ ਲਿਆ ॥੧॥

**ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ਰਹਾਉ॥**

ਸਾਰਿਆਂ ਤੋਂ ਗੁਰ=ਵੱਡਾ ਜੋ ਗੋਬਿੰਦ ਗੋ=ਵੇਦਾਂ ਕਰਕੇ ਜਾਨਣੇ ਜੋਗ ਪੂਰਾ=ਪੂਰਨ ਪਾਰਬ੍ਰਹਮ ਹੈ। ਉਸ ਨੂੰ ਅਰਾਧ ਕੇ ਮੇਰਾ ਮਨ ਧੀਰਜ ਨੂੰ ਪ੍ਰਾਪਤ ਹੋਇਆ ਹੈ ॥ਰਹਾਉ॥

ਅਥਵਾ :-ਗੁਰੂ ਗੋਬਿੰਦ ਰੂਪ ਹਨ, ਤੇ ਪਾਰਬ੍ਰਹਮ ਪੂਰੇ ਗੁਰੂ ਰੂਪ ਹੈ।

ਤਿਸਹਿ=ਤਿਨ੍ਹਾਂ ਦੋਹਾਂ ਨੂੰ ਅਰਾਧ ਕੇ ਮੇਰਾ ਮਨ ਧੀਰਜਵਾਨ ਹੋਇਆ ਹੈ ॥ਰਹਾਉ॥

**ਅਨਦਿਨੁ ਜਪਉ ਗੁਰੂ ਗੁਰ ਨਾਮ॥ ਤਾਤੇ ਸਿਧਿ ਭਏ ਸਗਲ ਕਾਂਮ ॥੨॥**

ਮੈਂ ਰਾਤ ਦਿਨੇ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਰਕੇ ਨਾਮ ਜਪਦਾ ਹਾਂ। ਤਾਤੇ=ਤਿਸ ਨਾਮ ਜਪਣ ਕਰਕੇ ਸਾਰੇ ਕੰਮ ਸਿਧਿ=ਪੂਰਨ ਹੋ ਗਏ ਹਨ ॥੨॥

**ਦਰਸਨ ਦੇਖਿ ਸੀਤਲ ਮਨ ਭਏ॥ ਜਨਮ ਜਨਮ ਕੇ ਕਿਲਬਿਖ ਗਏ।੩॥**

ਗੁਰਾਂ ਦੇ ਦਰਸ਼ਨ ਨੂੰ ਦੇਖ ਕੇ ਮਨ ਆਦਿਕ ਚਤੁਸ਼ਟੇ ਅੰਤਹਕਰਨ ਸੀਤਲ ਹੋਏ ਹਨ,

ਅਤੇ ਜਨਮਾਂ ਜਨਮਾਂਤਰਾਂ ਦੇ ਸਾਰੇ ਪਾਪ ਚਲੇ ਗਏ ਹਨ ॥੩॥

**ਕਹੁ ਨਾਨਕ ਕਹਾ ਭੈ ਭਾਈ॥ਅਪਨੇ ਸੇਵਕ ਕੀ ਆਪਿ ਪੈਜ ਰਖਾਈ॥੪॥੧੧੨॥**

ਸਤਿਗੁਰਦੇਵ ਜੀ ਕਥਨ ਕਰਦੇ ਹਨ ਹੇ ਭਾਈ! ਹੁਣ ਕਿਸੇ ਦਾ ਕੀ ਡਰ ਹੈ?

ਅਰਥਾਤ ਕੋਈ ਡਰ ਨਹੀਂ। ਪ੍ਰਮਾਤਮਾਂ ਨੇ ਆਪਣੇ ਦਾਸ ਦੀ ਆਪ ਹੀ ਪੈਜ ਰਖੀ ਹੈ ॥੪॥੧੧੨॥

**ਗਉੜੀ ਮਹਲਾ ੫॥**

**ਅਪਨੇ ਸੇਵਕ ਕਉ ਆਪਿ ਸਹਾਈ॥ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ॥੧॥**

ਉਹ ਪਰਮਾਤਮਾਂ! ਆਪਣੇ ਸੇਵਕ ਨੂੰ ਆਪ ਸਹਾਰਾ ਦੇਣ ਵਾਲਾ ਹੈ।

ਅਤੇ ਮਾਂ ਪਿਉ ਵਾਂਙੂ ਨਿਤਾਪ੍ਰਤੀ ਪਾਲਣਾ ਕਰਦਾ ਹੈ ॥੧॥

**ਪ੍ਰਭ ਕੀ ਸਰਨਿ ਉਬਰੈ ਸਭ ਕੋਇ॥**

**ਕਰਨ ਕਰਾਵਨ ਪੂਰਨ ਸਚੁ ਸੋਇ ॥ਰਹਾਉ॥**

ਪ੍ਰਭੂ ਦੀ ਸ਼ਰਨ ਗ੍ਰਹਿਣ ਕਰਨ ਨਾਲ ਸਭ ਕੋਈ ਤਰਦਾ ਹੈ।

ਕਿਉਂਕਿ ਸਭ ਵਾਰਤਾ ਕਰਨ ਕਰਾਉਣ ਨੂੰ ਉਹ ਸੱਚਾ ਪੂਰਨ ਸਮਰੱਥ ਹੈ ॥ਰਹਾਉ॥

**ਅਬ ਮਨਿ ਬਸਿਆ ਕਰਨੈਹਾਰਾ॥ ਭੈ ਬਿਨਸੈ* ਆਤਮ ਸੁਖ ਸਾਰਾ ॥੨॥**

ਹੁਣ ਮੇਰੇ ਮਨ ਵਿਚ ਕਰਨਹਾਰ ਪ੍ਰਮਾਤਮਾਂ ਵਸ ਗਿਆ ਹੈ। ਇਸ ਲਈ ਡਰ ਬਿਨਸ ਗਏ ਹਨ, ਅਤੇ ਸਾਰਾ=ਸਰੇਸ਼ਟ ਆਤਮ ਸੁਖ ਪ੍ਰਾਪਤ ਹੋਇਆ ਹੈ ॥੨॥

**ਕਰਿ ਕਿਰਪਾ ਅਪਨੇ ਜਨ ਰਾਖੇ॥ ਜਨਮ ਜਨਮ ਕੇ ਕਿਲਬਿਖ ਲਾਥੇ ॥੩॥**

ਪ੍ਰਭੂ ਨੇ ਕਿਰਪਾ ਕਰਕੇ ਆਪਣੇ ਸੇਵਕ ਜਨ ਨੂੰ ਰਖ ਲਿਆ ਹੈ, ਇਸ ਲਈ ਜਨਮਾਂ ਜਨਮਾਂਤਰਾਂ ਦੇ ਸਾਰੇ ਪਾਪ ਲਹਿ ਗਏ ਹਨ ॥੩॥

**ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥**
**ਨਾਨਕ ਦਾਸ ਸਦਾ ਸਰਨਾਈ ॥੪॥੧੧੩॥**

ਉਸ ਪ੍ਰਭੂ ਦੀ ਵਡਿਆਈ ਮੈਥੋਂ ਕਥਨ ਨਹੀਂ ਕੀਤੀ ਜਾਂਦੀ।
ਦਾਸ ਨੇ ਸਦਾ ਉਸ ਪ੍ਰਭੂ ਦੀ ਸ਼ਰਨ ਗ੍ਰਹਿਣ ਕੀਤੀ ਹੈ ॥੪॥੧੧੩॥

**ਰਾਗ ਗਉੜੀ ਚੇਤੀ ਮਹਲਾ ੫ ਦੁਪਦੇ**
**੧ ੴ ਸਤਿਗੁਰ ਪ੍ਰਸਾਦਿ ॥**

**ਰਾਮ ਕੋ ਬਲੁ ਪੂਰਨ ਭਾਈ॥ ਤਾਤੇ ਬ੍ਰਿਥਾ ਨ ਬਿਆਪੈ ਕਾਈ ॥੧॥ਰਹਾਉ॥**

ਹੇ ਭਾਈ! ਰਾਮ ਦਾ ਬਲ ਪੂਰਨ ਹੈ, ਵਾ:-ਬਲਰਾਮ ਦਾ ਭਾਈ ਜੋ ਕ੍ਰਿਸ਼ਨ ਹੈ ਉਸ ਦਾ ਬਲ ਪੂਰਨ ਹੈ; ਵਾ:-ਰਾਮ ਦੇ ਦਾਸਾਂ ਦਾ ਜਪ ਤਪ ਰੂਪੀ ਬਲ ਪੂਰਨ ਹੈ।
ਵਾ:-ਦਾਸਾਂ ਨੂੰ ਰਾਮ ਦਾ ਪੂਰਨ ਬਲ ਪ੍ਰਾਪਤ ਹੈ ਜੋ ਆਖਦੇ ਹਨ ਉਹ ਪੂਰਾ ਹੋ ਜਾਂਦਾ ਹੈ। ਤਾਤੇ=ਤਿਸ ਰਾਮ ਦੇ ਬਲ ਕਰਕੇ ਕੋਈ ਆਧ ਬਿਆਧ ਉਪਾਧ ਰੂਪ ਬ੍ਰਿਥਾ=ਪੀੜਾ ਨਹੀਂ ਵਿਆਪਦੀ।੧।ਰਹਾਉ।

**(ਪੰਨਾ ੨੦੩)**

**ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥**

ਮਾਈ=ਹੇ ਭਾਈ! ਹਰੀ ਦਾ ਦਾਸ ਜੋ ਜੋ ਸੰਕਲਪ ਚਿਤਵਦਾ ਹੈ। ਓਹੀ ਓਹੀ ਸੰਕਲਪ ਕਰਤਾ ਪੁਰਖ ਆਪ ਪੂਰਨ ਕਰਾਉਂਦਾ ਹੈ ॥੧॥

**ਨਿੰਦਕ ਕੀ ਪ੍ਰਭਿ ਪਤਿ ਗਵਾਈ ॥**
**ਨਾਨਕ ਹਰਿ ਗੁਣ ਨਿਰਭਉ ਗਾਈ ॥੨॥੧੧੪॥**

ਪ੍ਰਭੂ ਨੇ ਨਿੰਦਕ ਪੁਰਸ਼ਾਂ ਦੀ ਪਤ ਆਬਰੋ ਗੁਆ ਦਿੱਤੀ ਹੈ। ਹਰੀ ਦੇ ਦਾਸ ਨਿਰਖ਼ੌਫ਼ ਹੋ ਕੇ ਹਰੀ ਦੇ ਗੁਣ ਗਾਉਂਦੇ ਹਨ ॥੨॥੧੧੪॥

---

*ਕਰਤਾਰ ਪੁਰ ਵਾਲੀ ਬੀੜ ਵਿਚ "ਬਿਨਸੇ" ਪਾਠ ਹੈ।

## ਗਉੜੀ ਮਹਲਾ ੫ ॥

**ਉਥਾਨਕਾ :–** ਸਿੱਖ ਨੇ ਬੇਨਤੀ ਕੀਤੀ ਗਰੀਬ ਨਿਵਾਜ ਜੀਉ ਬਹੁਤਿਆਂ ਪਾਸੋਂ ਪਰਮੇਸ਼ਰ ਪ੍ਰਾਪਤੀ ਦਾ ਰਸਤਾ ਪੁਛਿਆ ਹੈ ਕੋਈ ਕਹਿੰਦਾ ਹੈ ਜਲਧਾਰਾ ਸਹਾਰਨ ਨਾਲ ਪ੍ਰਾਪਤੀ ਹੁੰਦੀ ਹੈ ਕੋਈ ਕਹਿੰਦਾ ਹੈ ਪੰਜ ਧੂਣੀਆਂ ਤਪਣ ਨਾਲ ਹੁੰਦੀ ਹੈ। ਕੋਈ ਆਖਦਾ ਹੈ ਵਰਤ ਰਖਨ ਨਾਲ ਹੁੰਦੀ ਹੈ। ਕੋਈ ਆਖਦਾ ਹੈ ਪੁੱਠਿਆ ਲਮਕਣ ਨਾਲ ਹੁੰਦੀ ਹੈ ਪਰ ਇਤਿਆਦਕ ਸਾਧਨ ਸਾਡੇ ਪਾਸੋਂ ਹੋ ਨਹੀਂ ਸਕਦੇ ਆਪ ਕਿਰਪਾ ਕਰਕੇ ਉਸਦੀ ਪ੍ਰਾਪਤੀ ਦਾ ਕੋਈ ਸੌਖਾ ਰਾਹ ਦਸੋ ਜਿਸਨੂੰ ਅਸੀਂ ਕਰ ਸਕੀਏ !

ਤਾਂ ਹਜ਼ੂਰ ਨੇ ਕਿਹਾ ! ਉਸ ਵਾਹਿਗੁਰੂ ਅਗੇ ਇਸਤਰ੍ਹਾਂ ਬੇਨਤੀਆਂ ਕਰੋ।

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ**
**ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ਰਹਾਉ॥**

ਅੰਨਵੇਂ ! ਹੇ ਬ੍ਰਹਮ ! ਹੇ ਸੁਖਾਂ ਦੇ ਸਮੁੰਦਰ ! ਹੇ ਬਲੀਆਂ ਵਿੱਚੋਂ ਸੂਰਬੀਰ, ਵਾ:–ਹੇ ਬਲਭੱਦ੍ਰ ਦੇ ਬੀਰ= ਭਾਈ ਕ੍ਰਿਸ਼ਨ ਜੀ ! ਮੈਂ ਸੰਸਾਰ, ਵਾ:–ਮੋਹ ਰੂਪੀ ਗਰਤ×ਪਰਤ=ਟੋਏ ਵਿੱਚ ਪੈ ਰਿਹਾ ਹਾਂ, ਭਾਵ ਡਿੱਗ ਰਿਹਾ ਹਾਂ ਆਪ ਆਪਣੀਆਂ ਕਿਰਪਾ ਰੂਪੀ ਭੁਜਾਂ ਦੇ ਬਲ ਕਰਕੇ ਮੇਰੀ ਬੁੱਧੀ ਰੂਪੀ ਉਂਗਲੀ ਨੂੰ ਗਹਿ ਲੇਹੁ–ਫੜ ਲਓ ॥੧॥ਰਹਾਉ॥

ਅਗੋਂ ਉੱਤਰ ਮਿਲਿਆ ਕਿ ਤੂੰ ਆਪੇ ਨਿਕਲ ਜਾ। ਤਾਂ ਜਗਿਆਸੂ ਕਾਹਦਾ ਹੈ ਮੈਂ ਤਾਂ ਅੰਨ੍ਹਾਂ ਬੋਲਾ, ਲੂਲ੍ਹਾ ਅਤੇ ਪਿੰਗਲਾ ਹਾਂ। ਇਸ ਲਈ ਆਪਣੇ ਆਪ ਕਿਵੇਂ ਨਿਕਲ ਸਕਦਾ ਹਾਂ, ਕਿਉਂਕਿ:–

**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥**

ਨਾ ਮੇਰੇ ਨਿਸਚਾ ਵਿਚਾਰ ਰੂਪੀ ਸ੍ਰਵਨਿਨ=ਕੰਨ ਹਨ, ਨਾ ਹੀ ਸੁਰਤੀ ਸਿੰਮ੍ਰਤੀ ਰੂਪ ਸੁੰਦਰ ਨੇਤ੍ਰ ਹਨ। ਨਾ ਹੀ ਪ੍ਰੇਮ ਰੂਪੀ ਹੱਥ ਹਨ, ਅਤੇ ਸਾਧਨ ਸੰਪਤੀ ਰੂਪ ਪੈਰਾਂ ਤੋਂ ਬਿਨਾਂ ਹੋਣ ਕਰਕੇ ਪਿੰਗਲਾ ਹਾਂ, ਇਸੀ ਕਰਕੇ ਆਰਤ=ਦੁਖੀ ਹੋਇਆ ਹੋਇਆ ਆਪ ਜੀ ਦੇ ਸਤਸੰਗ ਰੂਪ ਦੁਆਰੇ ਪਰ ਰਟਤ=ਉਚਾਰਦਾ, ਅਰਥਾਤ ਬੇਨਤੀ ਕਰਦਾ ਹਾਂ ਕਿ ਆਪ ਹੀ ਕਿਰਪਾ ਕਰਕੇ ਮੈਨੂੰ ਇਸ ਟੋਏ 'ਚੋਂ ਕੱਢ ਲਓ ॥੧॥

**ਦੀਨਾ ਨਾਥ ਅਨਾਥ ਕਰੁਣਾਮੈ ਸਾਜਨ ਮੀਤ ਪਿਤਾ ਮਹਤਰੀਆ ॥**

ਹੇ ਗਰੀਬਾਂ ਦੇ ਸੁਆਮੀ, ਕਰੁਣਾ+ਮੈ=ਕਿਰਪਾ ਸਰੂਪ ! ਮੈਂ ਅਨਾਥ ਜਨ ਦੇ- ਸਜਣ ਇਸ ਲੋਕ ਦੇ, ਮਿੱਤਰ ਪ੍ਰਲੋਕ ਦੇ ਅਤੇ ਪਿਤਾ ਮਾਤਾ ਰੂਪ ਆਪ ਹੀ ਹੋ। ਅਥਵਾ:–ਹੇ ਗਰੀਬਾਂ ਦੇ ਸੁਆਮੀ, ਆਪ ਅਨਾਥ ਹੋ ਯਾਨੇ ਆਪ ਦਾ ਸੁਆਮੀ ਕੋਈ ਨਹੀਂ, ਕਰੁਣਾ ਮੈ=ਕਿਰਪਾ ਸਰੂਪ, ਸਜਣ ਇਸ ਲੋਕ ਦੇ, ਮਿਤਰ ਪ੍ਰਲੋਕ ਦੇ ਆਪ ਹੀ ਮੇਰੇ ਮਾਤਾ ਪਿਤਾ ਰੂਪ ਹੋ।

**ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜਿਨ੍ਹਾਂ ਸੰਤਾਂ ਨੇ ਹਿਰਦੇ ਵਿੱਚ ਆਪ ਜੀ ਦੇ ਚਰਨ ਕਵਲ

ਫੜੇ ਹਨ, ਉਨ੍ਹਾਂ ਸੰਤਾਂ ਨੂੰ ਭੈ ਦਾਇਕ ਸੰਸਾਰ ਤੋਂ ਪਾਰ ਉਤਾਰਿਆ ਹੈ ॥੨॥੨॥੧੧੫॥

## ਰਾਗ ਗਉੜੀ ਬੈਰਾਗਣਿ ਮਹਲਾ ੫ ॥

## ੧ ਓ ਸਤਿਗੁਰ ਪ੍ਰਸਾਦਿ ॥

### ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ਰਹਾਉ॥

ਹੇ ਦਯ=ਪ੍ਰੇਰਕ ਗੁਸਾਈ=ਪ੍ਰਿਥਵੀ ਦੇ ਮਾਲਕ ਮੀਤੁਲਾ=ਮਿੱਤਰ ! ਤੂੰ ਸਦਾ ਹੀ ਮੇਰੇ ਨਾਲ ਵੱਸਣਾ ਕਰ ਭਾਵ ਸਖਿਆਤ ਕਾਰ ਹੋ ॥੧॥ਰਹਾਉ॥

### ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਿਣਾ ਸੰਸਾਰਿ ॥

ਆਪ ਜੀ ਤੋਂ ਬਿਨਾਂ ਸਾਡਾ ਇੱਕ ਘੜੀ ਭਰ ਵੀ ਜਿਊਂਣਾ ਨਹੀਂ ਹੈ, ਆਪ ਜੀ ਤੋਂ ਬਿਨਾਂ ਸੰਸਾਰ ਵਿੱਚ ਰਹਿਣੇ ਨੂੰ ਧ੍ਰਿਗਾਕਾਰ ਹੈ। ਕਈ ਬੀੜਾਂ ਵਿੱਚ ਪਾਠ :-ਰਹਣਾ ਹੈ।

### ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥੧॥

ਹੇ ਜੀਵਾਂ ਨੂੰ ਪ੍ਰਾਣ ਤੇ ਸੁਖ ਦੇਣ ਵਾਲਿਆ ! ਮੈਂ ਨਿਮਖ ਨਿਮਖ ਕਾਲ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ ॥ ੧ ॥

### ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥

ਹੇ ਪ੍ਰਭੂ ! ਕਿਰਪਾ ਰੂਪੀ ਹੱਥ ਦਾ ਅਲੰਬਨੁ=ਆਸਰਾ ਦੇਹੁ ਅਤੇ ਹੇ ਗੋਪਾਲ ਮੈਨੂੰ ਸੰਸਾਰ, ਵਾ :-ਮੋਹ ਰੂਪੀ ਗਰਤਹੁ=ਟੋਏ 'ਚੋਂ ਉਧਾਰ ਲਓ ਭਾਵ ਬਾਹਰ ਕੱਢ ਲਓ।

### ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦਹੀ ਦੀਨ ਦਇਆਲ ॥੨॥

ਮੈਂ ਨਿਰਗੁਣ ਦੀ ਮਤੀ ਥੋਰੀਆ=ਥੋੜੀ ਭਾਵ ਤੁਛ ਹੈ,ਅਤੇ ਤੂੰ ਸਦਾ ਹੀ ਦੀਨਾਂ ਉਪਰ ਦਿਆਲੂ ਹੈਂ।੨।

### ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥

ਆਪ ਜੀ ਦੇ ਦਿੱਤੇ ਹੋਏ ਸੁਖ ਬਿਅੰਤ ਹਨ, ਮੈਂ ਕਿਹੜੇ ਕਿਹੜੇ ਯਾਦ ਕਰਾਂ, ਅਤੇ ਕਿਸ ਵਿਧੀ ਨਾਲ ਉਨ੍ਹਾਂ ਦਾ ਵਿਚਾਰ ਕਰਾਂ।

### ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥

ਸ਼ਰਨ ਵਿੱਚ ਆਇਆਂ ਹੋਇਆਂ ਦੀ ਆਪਣੇ ਵਿਚ ਸਮਾਈ=ਅਭੇਦਤਾ ਕਰਨ ਵਾਲੇ ਹੋ, ਦਾਸਾਂ ਵਿੱਚ ਆਪ ਜੀ ਦਾ ਹਿਤ=ਪ੍ਰੇਮ ਹੈ, ਅਤੇ ਸਾਰਿਆਂ ਤੋਂ ਉੱਚੇ ਹੋ, ਅਗਮ=ਖੋਫ ਰਹਿਤ ਹੋ, ਅਪਾਰ=ਬਿਅੰਤ ਗੁਣਾਂ ਵਾਲੇ ਹੋ ॥੩॥

### ਸਗਲ ਪਦਾਰਥ ਅਸਟ ਸਿਧਿ ਨਾਮ ਮਹਾਰਸ ਮਾਹਿ ॥

ਰਸਾਂ ਵਿੱਚੋਂ ਮਹਾਰਸ ਜੋ ਨਾਮ ਹੈ ਉਸ ਵਿੱਚ ਤਦਾਕਾਰ ਹੋਣ ਕਰਕੇ-ਸਾਰੇ ਪਦਾਰਥ ਤੇ

ਅੱਠ ਸਿਧੀਆਂ ਪ੍ਰਾਪਤ ਹੁੰਦੀਆਂ ਹਨ।

**ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥੪॥**

ਜਿਨ੍ਹਾਂ ਉਤੇ ਉਹ ਕੇਸਵਾ=ਪ੍ਰਮਾਤਮਾ ਆਪ ਪ੍ਰਸੰਨ ਹੋਇਆ ਹੈ, ਓਹੀ ਪੁਰਸ਼ ਹਰੀ ਦੇ ਗੁਣ ਗਾਇਣ ਕਰਦੇ ਹਨ ॥ ੪ ॥

**ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥**

ਮਾਤਾ ਪਿਤਾ ਸੁਤ=ਪੁਤ੍ਰ ਬੰਧਪੋ=ਸਬੰਧੀ ਸਭ ਕੁਝ ਮੇਰਾ ਤੂੰ ਹੀ ਹੈਂ। ਯਥਾ:- ਤੂੰ ਮੇਰਾ ਪਿਤਾ, ਤੂੰ ਹੈਂ ਮੇਰਾ ਮਾਤਾ। ਤੂੰ ਮੇਰਾ ਬੰਧਪ, ਤੂੰ ਮੇਰਾ ਭ੍ਰਾਤਾ। ਅਤੇ ਤੂੰਹੀ ਮੇਰੇ ਪ੍ਰਾਣਾਂ ਦਾ ਅਧਾਰ=ਆਸਰਾ ਹੈਂ।

**ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥੫॥੧॥੧੧੯॥**

ਗੁਰੂ ਜੀ ਕਥਨ ਕਰਦੇ ਹਨ ਜੋ ਪੁਰਸ਼ ਸਤਸੰਗਤਿ ਦੁਆਰਾ ਸਤਿਨਾਮੁ ਨੂੰ ਭਜਦਾ ਹੈ, ਉਹ ਵਿਖ ਰੂਪ ਸੰਸਾਰ ਤੋਂ ਤਰ ਜਾਂਦਾ ਹੈ ॥੫॥੧॥੧੧੯॥

## ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮਃ ੫

**ੴ ਸਤਿਗੁਰ ਪ੍ਰਸਾਦਿ ॥**

"ਰਹੋਏ ਕੇ" ਇਹ ਛੰਤਾਂ ਦੀ ਇਕ ਜਾਤੀ ਹੈ।

ਵਾ :-ਪਰਮੇਸ਼ਰ ਦੇ ਛੰਤ=ਜਸ ਕਰਣ ਵਿੱਚ ਰਹੋਏ=ਰਹਿਣਾ ਕਰ।

**ਹੈ ਕੋਈ ਰਾਮ ਪਿਆਰੋ ਗਾਵੈ ॥ ਸਰਬ ਕਲਿਆਣ ਸੂਖ ਸਚੁ ਪਾਵੈ** ॥੧॥ਰਹਾਉ॥

ਕੋਈ ਰਾਮ ਦਾ ਪਿਆਰਾ ਹੈ ਜੋ ਰਾਮ ਦੇ ਜਸ ਨੂੰ ਗਾਵਣਾ ਕਰੇ।

ਪ੍ਰਸ਼ਨ-ਉਸ ਦੇ ਜਸ ਗਾਉਣ ਦਾ ਫਲ ਕੀ ਹੈ ? ਉੱਤਰ :-

ਸਚੁ=ਨਿਸਚੇ ਕਰਕੇ ਸਾਰੀਆਂ ਮੁਕਤੀਆਂ ਦੇ ਸੁਖ ਨੂੰ ਪਾਉਂਦਾ ਹੈ ॥੧॥ਰਹਾਉ॥

**ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥**

ਬਹੁਤ ਲੋਕ ਵੈਰਾਗੀ ਹੋ ਕੇ ਬਨੁ ਬਨੁ=ਜੰਗਲ ਜੰਗਲ ਵਿੱਚ ਉਸ ਨੂੰ ਖੋਜਦੇ ਫਿਰਦੇ ਹਨ। ਵਾ:-ਬਨੁ ਬਨੁ-ਜਲ ਜਲ ਭਾਵ ਤੀਰਥ ਤੀਰਥ ਤੇ ਖੋਜਦੇ ਫਿਰਦੇ ਹਨ। ਵਾ :-ਭੇਖਾਂ ਨੂੰ ਬਣਾ ਬਣਾ ਕੇ ਢੂੰਡਦੇ ਫਿਰਦੇ ਹਨ, ਪਰ ਕਿਸੇ ਵਿਰਲੇ ਦੀ ਇਕ ਪਰਮਾਤਮਾ ਵਿੱਚ ਲਿਵ ਲੱਗੀ ਹੈ।

**ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥**

ਜਿਸ ਨੇ ਹਰੀ ਨੂੰ ਪਾਇਆ ਹੈ ਉਹ ਵਡਿਆਂ ਭਾਗਾਂ ਵਾਲਾ ਹੈ ॥੧॥

**ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥**
**ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥**

ਬ੍ਰਹਮਾ ਤੋਂ ਆਦਿ ਸਾਰੇ ਦੇਵਤੇ, ਸਨਕ ਤੋਂ ਆਦਿਕ ਚਾਰੇ ਭਾਈ ਉਸ ਹਰੀ ਨੂੰ ਚਾਹੁੰਦੇ ਹਨ। ਜੋਗੀ, ਜਤੀ ਤੇ ਸਿਧ ਵਗੈਰਾ ਭੀ ਹਰੀ ਦੀ ਪ੍ਰਾਪਤੀ ਨੂੰ ਆਹੈ=ਚਾਹੁੰਦੇ ਹਨ। ਪਰ ਜਿਸ ਨੂੰ ਪੂਰਨ ਗੁਰੂ ਪ੍ਰਾਪਤ ਹੋਏ ਹਨ, ਓਹੀ ਹਰੀ ਦੇ ਗੁਣਾਂ ਨੂੰ ਗਾਇਣ ਕਰਦਾ ਹੈ ॥੨॥

**ਤਾਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥**
**ਜਨਮ ਮਰਣ ਤਿਹ ਮੂਲੇ ਨਾਹੀ ॥੩॥**

ਤਾਕੀ=ਉਨ੍ਹਾਂ ਦੀ ਸ਼ਰਣ ਵਿੱਚ ਰਹਿਣਾ ਕਰ, ਜਿਨ੍ਹਾਂ ਸੰਤਾਂ ਨੂੰ ਹਰੀ ਵਿਸਰਦਾ ਨਹੀਂ। ਵਡਿਆਂ ਭਾਗਾਂ ਕਰਕੇ ਹਰੀ ਦੇ ਸੰਤਾਂ ਨਾਲ ਮਿਲਾਪ ਹੁੰਦਾ ਹੈ। ਜ ਸੰਤਾਂ ਨਾਲ ਮਿਲਦਾ ਹੈ:- ਉਸ ਨੂੰ ਮੂਲੇ=ਕਦਾਚਿਤ ਜਨਮ ਮਰਨ ਨਹੀਂ ਹੁੰਦਾ ॥੩॥

**ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥**
**ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੭॥**

ਹੇ ਪਿਆਰੇ ਪ੍ਰੀਤਮ! ਕਿਰਪਾ ਕਰਕੇ ਮੈਨੂੰ ਮਿਲੋ। ਹੇ ਅਪਾਰ ਗੁਣਾਂ ਵਾਲੇ ਸਾਰਿਆਂ ਤੋਂ ਉੱਚੇ ਪ੍ਰਭੂ ਮੇਰੀ ਬੇਨਤੀ ਸੁਣੋ। ਮੈਂ ਇਕ ਆਪ ਜੀ ਦੇ ਨਾਮ ਦਾ ਅਧਾਰੇ=ਆਸਰਾ ਮੰਗਦਾ ਹਾਂ ਆਪ ਕਿਰਪਾ ਕਰਕੇ ਦੇਣਾ ਕਰੋ ॥੪॥੧॥੧੧੭॥

**(ਪੰਨਾ ੨੦੪)**

**ਰਾਗੁ ਗਉੜੀ ਪੂਰਬੀ ਮਹਲਾ ੫ ੧ ੴ ਸਤਿਗੁਰ ਪ੍ਰਸਾਦਿ ॥**
**ਕਵਨ ਗੁਨ ਪ੍ਰਾਨ ਪਤਿ ਮਿਲਉ ਮੇਰੀ ਮਾਈ ॥੧॥ਰਹਾਉ॥**

ਹੇ ਮੇਰੇ ਮਾਈ=ਸੰਤੋ! ਪ੍ਰਾਣਾਂ ਦੇ ਪਤੀ ਪਰਮਾਤਮਾਂ ਨੂੰ ਮੈਂ ਕਿਸ ਗੁਣ ਕਰਕੇ ਮਿਲਣਾ ਕਰਾਂ।੧।ਰਹਾਉ।

**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥੧॥**

ਸੁੰਦਰ ਰੂਪ ਤੋਂ ਮੈਂ ਰਹਿਤ ਹਾਂ ਬੁੱਧੀ ਦੇ ਬਲ ਤੋਂ ਭੀ ਰਹਿਤ ਹਾਂ,
ਮੈਂ ਪ੍ਰਦੇਸਨ ਬੜੀ ਦੂਰ ਤੋਂ ਚਲ ਕੇ ਆਪ ਜੀ ਪਾਸ ਆਈ ਹਾਂ।

ਅਥਵਾ:-ਸਫਾਈ ਰੂਪੀ ਰੂਪ ਤੋਂ ਰਹਿਤ ਹਾਂ, ਆਤਮ ਵਸ਼ੈਣੀ ਬੁੱਧੀ ਦੇ ਬਲ ਤੋਂ ਭੀ ਰਹਿਤ ਹਾਂ, ਮੈਂ ਪਰਦੇਸਨਿ=ਸਰੂਪ ਦੇਸ ਤੋਂ ਪਰੇ, ਦੂਰ=ਚੌਰਾਸੀ ਲਖ ਜੂਨੀਆਂ ਚੋਂ ਭਟਕਦੀ ਹੋਈ ਹੁਣ ਮਨੁਖਾ ਦੇਹ ਵਿਖੇ ਆਈ ਹਾਂ ॥੧॥

**ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥੨॥**

ਨਾ ਹੀ ਮੇਰੇ ਪਾਸ ਸ਼ੁਭ ਗੁਣਾਂ ਰੂਪੀ ਧਨ ਹੈ ਜੋ ਮੇਰੇ ਤੇ ਪ੍ਰਸੰਨ ਹੋ ਜਾਵੇ।

ਨਾ ਹੀ ਮੈਂ ਸੌਕ ਅਵਸਥਾ ਰੂਪੀ ਜੋਬਨ ਵਿਖੇ ਮਸਤ ਹਾਂ।

ਮੈਂ ਅਨਾਥਨੀ ਦੀ ਪਰਮਾਤਮਾ ਨਾਲ ਸਮਾਈ=ਮਿਲੌਣੀ ਕਰੋ ॥੨॥

**ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥**

ਖੋਜਦੀ ਖੋਜਦੀ ਮੈਂ ਬੜੀ ਵੈਰਾਗਣ ਹੋ ਗਈ ਹਾਂ। ਪ੍ਰਭ ਦੇ ਦਰਸ਼ਨ ਕਰਨੇ ਨੂੰ ਮੈਂ ਤਰਸਦੀ ਫਿਰਦੀ ਹਾਂ। ਵਾ :-ਪ੍ਰਭੂ ਦੇ ਦਰਸ਼ਨ ਕਰਨੇ ਨੂੰ ਮੈਂ ਤਿਹਾਈ ਫਿਰਦੀ ਹਾਂ ॥੩॥

**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ**
**ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥**

ਜਦ ਇਸ ਤਰ੍ਹਾਂ ਦੀਨ ਮਨ ਹੋ ਕੇ ਸਾਧ ਸੰਗਤਿ ਅੱਗੇ ਬੇਨਤੀ ਕੀਤੀ। ਤਦ ਦਿਆਲੂ ਸੰਤਾਂ ਨੇ ਕਿਰਪਾਲੂ ਪ੍ਰਭੂ ਨਾਲ ਮਿਲਾ ਕੇ ਮੇਰੀ ਵਿਛੋੜੇ ਰੂਪੀ, ਵਾ :-ਤ੍ਰਿਸ਼ਨਾ ਰੂਪੀ ਅਗਨੀ ਦੀ ਜਲਨਤਾ ਬੁਝਾ ਦਿਤੀ ॥੪॥੧॥੧੧੮॥

## ਗਉੜੀ ਮਹਲਾ ੫ ॥

**ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ ਲਗਉ ਮੋਹਿ ਕਰਉ ਬੇਨਤੀ**
**ਕੋਊ ਸੰਤੁ ਮਿਲੈ ਬਡਭਾਗੀ ॥੧॥ਰਹਾਉ॥**

ਜਗਿਆਸੀ ਬੇਨਤੀ ਕਰਦੀ ਹੈ। ਪ੍ਰਭੂ ਦੇ ਮਿਲਣੇ ਨੂੰ-ਮੇਰੇ ਮਨ ਵਿੱਚ ਪ੍ਰੀਤੀ ਲੱਗ ਰਹੀ ਹੈ। ਪਾਇ x ਲਗਉ=ਚਰਨੀ ਲਗ ਕੇ-ਮੈਂ ਬੇਨਤੀ ਕਰਦੀ ਹਾਂ।

ਕੋਈ ਵਡਿਆਂ ਭਾਗਾਂ ਵਾਲਾ ਸੰਤ ਮੈਨੂੰ ਮਿਲੇ ॥੧॥ਰਹਾਉ॥

**ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਰਿ ਸਗਲ ਤਿਆਗੀ ॥**

ਮਨ ਅਰਪਨ ਕਰਾਂਗੀ, ਧਨ ਭੀ ਅੱਗੇ ਰਖਾਂਗੀ, ਮਨ ਦੀ ਮਤੀ ਮੈਂ ਸਾਰੀ ਤਿਆਗ ਦਿੱਤੀ ਹੈ।

**ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥**

ਜੋ ਕੋਈ ਹਰੀ ਪ੍ਰਭੂ ਦੀ ਕਥਾ ਸੁਣਾਵੇਗਾ,ਤਿਸਦੇ ਪਿਛੇ ਮੈਂ ਰਾਤ ਦਿਨੇ ਵੈਰਾਗਵਾਨ ਹੋਕੇ ਫਿਰਾਂਗੀ ॥੧॥

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**

ਜਦ ਪੂਰਬ=ਪਿਛਲੇ ਕਰਮਾਂ ਦਾ ਸ਼ੁਭ ਅੰਗੂਰ ਪ੍ਰਗਟਿਆ, ਤਦ ਪਰਮੇਸ਼ਰ ਨਾਮ ਦੇ ਰਸਿਕ=ਰਸ ਲੈਣ ਵਾਲੇ ਵੈਰਾਗੀ ਪੁਰਖ ਗੁਰੂ ਸਾਹਿਬ ਜੀ ਮਿਲੇ।

**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ**
**ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥**

ਤਦ ਜਨਮਾਂ ਜਨਮਾਂਤਰਾਂ ਦੀ ਅਵਿੱਦਿਆ ਨੀਂਦ ਵਿੱਚ ਸੁਤੀ ਹੋਈ ਗਿਆਨ ਜਾਗ੍ਰਤ

ਵਿੱਚ ਜਾਗੀ ਤਾਂ ਅਗਿਆਨ ਰੂਪ ਹਨੇਰਾ ਮਿਟ ਗਿਆ, ਜਾਂ ਅਗਿਆਨ ਰੂਪ ਹਨੇਰਾ ਮਿਟਿਆ ਤਾਂ ਹਰੀ ਨਾਲ ਮਿਲਾਪ ਹੋਇਆ ॥੨॥੨॥੧੧੯॥

## ਗਉੜੀ ਮਹਲਾ ੫ ॥

ਹੁਣ ਸਤਿਗੁਰ ਦੇਵ ਜੀ ਜੀਵ ਰੂਪ ਪੰਛੀ ਨੂੰ ਚਿਕੜ ਵਿੱਚ ਫਸਿਆ ਵੇਖਕੇ ਉਪਦੇਸ਼ ਦੇਂਦੇ ਹਨ।

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**

**ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ॥੧॥ਰਹਾਉ॥**

**ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਣ ਮੋਹ ਕੀ ਫਾਸ ॥**

ਸੁਖ ਰੂਪ ਨਾਮ ਨੂੰ ਦੁਖ ਰੂਪ ਸਮਝਣਾ, ਦੁਖ ਰੂਪ ਸੰਸਾਰ ਨੂੰ ਸੁਖ ਰੂਪ ਸਮਝਣਾ ਇਸ ਪ੍ਰਕਾਰ ਦੇ ਭਰਮ ਰੂਪ ਕੂਈ=ਛਪੜੀ ਵਿੱਚ-ਰਸਾਂ ਦੀ ਜੋ ਤ੍ਰਿਸ਼ਨਾ ਹੈ ਏਹੀ ਇਕ ਪੰਕ=ਚਿਕੜ ਜ=ਉਤਪੰਨ ਹੋ ਰਿਹਾ ਹੈ। ਨਿਕਸੁ ਰੇ ਪੰਖੀ :-

ਇਸ ਚਿਕੜ ਚੋਂ ਹੇ ਜੀਵ ਰੂਪ ਪੰਛੀ ਤੂੰ ਨਿਕਲਣਾ ਕਰ। ਜੀਵ ਨੇ ਕਿਹਾ ਮੇਰੇ ਖੰਭ ਨਹੀਂ ਹਨ ਕਿਵੇਂ ਨਿਕਲਣਾ ਕਰਾਂ ?

ਉੱਤਰ:-ਸਿਮਰਿ ਹਰਿ ਪਾਂਖ ॥ ਹਰੀ ਦਾ ਜੋ ਸਿਮਰਨ ਕਰਨਾ ਹੈ ਏਹੀ ਖੰਭ ਲਗਾ ਕੇ ਨਿਕਲ ਜਾ।
ਪ੍ਰਸ਼ਨ :-ਦੋ ਖੰਭਾਂ ਤੋਂ ਬਗੈਰ ਇੱਕ ਖੰਭ ਨਾਲ ਨਹੀਂ ਨਿਕਲਿਆ ਜਾ ਸਕਦਾ ?
ਗੁਰ ਉੱਤਰ :-ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ਰਹਾਉ॥
ਸਾਧੂਆਂ ਦੀ ਸ਼ਰਨ ਵਿਚ ਮਿਲਕੇ ਰਤਨ ਵਤ ਅਮੋਲਕ ਪੂਰਨ ਰਾਮ ਨੂੰ ਗ੍ਰਹਿਣ ਕਰਕੇ ਜੋ ਹਿਰਦੇ ਨਾਲ ਧਾਰ ਰਖਣਾ ਹੈ ਏਹੀ ਦੂਜਾ ਖੰਭ ਹੈ ਇਨ੍ਹਾਂ ਖੰਭਾਂ ਨਾਲ ਉਡਕੇ ਤੂੰ ਚਿਕੜ ਚੋਂ ਨਿਕਲ ਜਾ। ਜਦ ਪੰਛੀ ਚਿਕੜ ਚੋਂ ਨਿਕਲ ਕੇ ਉਡਦਾ ਹੈ ਤਾਂ ਅਗੇ ਫੰਧਕਾਂ ਨੇ ਫਾਹੀ ਤਾਣੀ ਹੁੰਦੀ ਹੈ ਉਸ ਵਿਚ ਪੰਛੀ ਫਸ ਜਾਂਦਾ ਹੈ। ਏਧਰ ਅਤਿਅੰਤ ਤਿੱਖੀ ਮੋਹ ਦੀ ਫਾਹੀ ਹੈ । ਇਸ ਮੋਹ ਵਿਖੇ ਜੀਵ ਪੰਛੀ ਫਸ ਜਾਂਦਾ ਹੈ। ਜਿਸ ਵੇਲੇ ਵਿਵੇਕ ਤੇ ਅਵਿਵੇਕ ਦਾ ਜੰਗ ਹੋਇਆ ਹੈ ਤਿਸ ਵੇਲੇ ਹੋਰ ਤਾਂ ਸਭ ਮਰ ਗਏ ਹਨ ਪਰ ਮੋਹ ਨਹੀਂ ਮਰਿਆ ਇਸ ਕਰਕੇ ਮੋਹ ਦਾ ਨਵਿਰਤ ਹੋਣਾ ਬਹੁਤ ਔਖਾ ਹੈ।

**ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾਕੇ ਕਰਹੁ ਨਿਵਾਸ ॥੧॥**

ਜਗਤ ਵਿਚ ਮੋਹ ਰੂਪ ਫਾਹੀ ਦੇ ਕੱਟਣ ਵਾਲੇ ਇੱਕ ਗੋਬਿੰਦ ਰੂਪ ਗੁਰੂ ਹੀ ਹਨ।
ਇਸ ਕਰਕੇ ਉਨ੍ਹਾਂ ਗੁਰਾਂ ਦੇ ਚਰਨ ਕਵਲਾਂ ਵਿਚ ਨਿਵਾਸ ਕਰੋ ॥੧॥

**ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥**

**ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ** ॥੨॥੩॥੧੨੦

ਹੇ ਪ੍ਰਭੁ ਪ੍ਰੀਤਮ, ਗੋ=ਵੇਦਾਂ ਕਰਕੇ ਬਿੰਦ=ਜਾਨਣੇ ਜੋਗ ! ਆਪ ਕਿਰਪਾ ਕਰੋ, ਹੇ ਦੀਨਾਂ ਦੇ

ਨਾਥ ਮੇਰੀ ਅਰਦਾਸ ਸੁਣੋ । ਹੇ ਦਾਸ ਦੇ ਸੁਆਮੀ ! ਆਪ ਮੇਰੇ ਮਨ ਰੂਪ ਹੱਥ ਨੂੰ ਫੜ ਲੈਣਾ ਕਰੋ, ਜੀਅ ਪਿੰਡ ਆਦਿਕ ਸਾਰੀ ਰਾਸ ਆਪ ਜੀ ਦੀ ਦਿੱਤੀ ਹੋਈ ਹੈ ॥੨॥੩।੧੨੦॥

**ਗਉੜੀ ਮਹਲਾ ੫ ॥ ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥**

ਹਰੀ ਦੇ ਵੇਖਣ ਨੂੰ ਮੇਰਾ ਮਨ ਨਾਮ ਨੂੰ ਸਿਮਰਨਾ ਕਰਦਾ ਹੈ।

**ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ।੧।ਰਹਾਉ॥**

ਆਸਾ ਦੀ ਪਿਆਸੀ ਹੋਈ ਰਾਤ ਦਿਨੇ ਚਿਤਵਨਾ ਕਰਦੀ ਹਾਂ, ਐਸਾ ਕੋਈ ਸੰਤ ਹੈ ਜੋ ਮੈਨੂੰ ਪਰਮੇਸ਼ਰ ਦੇ ਨਜ਼ਦੀਕ ਮਿਲਾਵੇ ॥੧॥ਰਹਾਉ॥

**ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥**

ਦਾਸਾ ਭਾਵ ਦੇ ਨਾਲ ਉਨ੍ਹਾਂ ਦੇ ਦਾਸਾਂ ਦੀ ਮੈਂ ਸੇਵਾ ਕਰਾਂਗੀ, ਅਤੇ ਤਿਸਦੇ ਅੱਗੇ ਅਨੇਕ ਤਰ੍ਹਾਂ ਨਾਲ ਨਿਹੋਰਾ=ਬੇਨਤੀਆਂ ਕਰਾਂਗੀ, ਵਾ:-ਨਿਹੋਰਾ=ਅਹਿਸਾਨ ਮੰਦ ਹੋਵਾਂਗੀ।

**ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥**

ਬੁੱਧੀ ਰੂਪੀ ਤੁਲਾ=ਤਕੜੀ ਵਿੱਚ ਰੱਖ ਕੇ ਵਿਚਾਰ ਰੂਪ ਵੱਟੇ ਨਾਲ ਦੁਨੀਆਂ ਦੇ ਸਾਰੇ ਸੁਖ ਤੋਲੇ ਹਨ, ਪਰ ਹਰੀ ਦੇ ਦਰਸ਼ਨ ਤੋਂ ਬਿਨਾਂ ਸਾਰੇ ਸੁਖ ਥੋਰਾ=ਤੁਛ ਹਨ ॥੧॥ ਯਥਾ:-ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਞਾ ਦੁਧੁ ॥ ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥

**ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥**

ਸੰਤਾਂ ਦੀ ਕਿਰਪਾ ਦੁਆਰੇ ਸ਼ੁਭ ਗੁਣਾਂ ਦੇ ਸਮੁੰਦਰ ਰੂਪ ਪਰਮਾਤਮਾ ਦੇ ਗੁਣ ਗਾਏ, ਤਾਂ ਜਨਮਾਂ ਜਨਮਾਤਰਾਂ ਦਾ ਜੋ ਮਨ ਸੰਸਾਰ ਵਲ ਜਾਂਦਾ ਸੀ ਉਸ ਨੂੰ ਬਹੋਰਾ=ਮੋੜ ਲਿਆ।

**ਆਨਦ ਸੂਖ ਭੇਟਤ ਹਰਿ ਨਾਨਕ**
**ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥**

ਗੁਰੂ ਜੀ ਕਥਨ ਕਰਦੇ ਹਨ ਹਰੀ ਦੇ ਮਿਲਣ ਕਰਕੇ-ਸੁਖ ਅਨੰਦ ਪ੍ਰਾਪਤ ਹੋਇਆ, ਅਤੇ ਮਨੁੱਖਾ ਜਨਮ ਵੀ ਕ੍ਰਿਤਾਰਥੁ=ਸਫਲਾ ਹੋ ਗਿਆ, ਇਸ ਦੇ ਸਫਲ ਹੋਣੇ ਦਾ ਸ+ਵੇਰਾ=ਏਹੀ ਵੇਲਾ ਸੀ।

**ਰਾਗ ਗਉੜੀ ਪੂਰਬੀ ਮਹਲਾ ੫ ॥ ੧ ਓ ਸਤਿਗੁਰ ਪ੍ਰਸਾਦਿ ॥**

**ਕਿਨਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥**

**ਕੋਈ ਐਸਾ ਸੰਤੁ ਸਹਜ ਸੁਖ ਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ਰਹਾਉ॥**

ਹੇ ਸੰਤੋ ! ਰਾਮ ਰਾਜਾ ਗੁਸਾਈਂ ਮੈਨੂੰ ਕਿਸ ਵਿਧੀ ਨਾਲ ਮਿਲੇ ?

ਐਸਾ ਕੋਈ ਸੰਤ ਹੈ ਜੋ ਆਤਮ ਸੁਖ ਦੇ ਦੇਣ ਵਾਲਾ ਹੋਵੇ,
ਅਤੇ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਮਾਰਗੁ=ਰਸਤਾ ਦਸ ਦੇਵੇ ॥੧॥ਰਹਾਉ॥ **(ਪੰਨਾ ੨੦੫)**

**ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥**

ਅਲਖ ਰੂਪ ਪਰਮਾਤਮਾਂ ਹਿਰਦੇ ਅੰਦਰ ਹੈ, ਆਪਣੇ ਆਪ ਜਾਣਿਆਂ ਨਹੀਂ ਜਾਂਦਾ, ਕਿਉਂਕਿ ਹਿਰਦੇ ਵਿਚ ਹਉਮੈ ਰੂਪੀ ਪੜਦਾ ਪਿਆ ਹੋਇਆ ਹੈ।

**ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥**

ਜਗਿਆਸੂ ਨੇ ਕਿਹਾ-ਮਾਇਆ ਦੇ ਮੋਹ ਵਿੱਚ ਸਾਰਾ ਜਗਤ ਸੁੱਤਾ ਹੋਇਆ ਹੈ, ਇਹ ਭਰਮ ਰੂਪ ਮਾਇਆ ਦਾ ਪੜਦਾ ਕਹੁ ਖਾਂ ਕਿਸ ਵਜ੍ਹਾ ਨਾਲ ਜਾਵੇ ? ॥੧॥ ਉੱਤਰ-

**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥**

ਇਸ ਜੀਵ ਨੂੰ ਇਕ ਚੇਤਨ ਦੀ ਸੰਗਤ ਹੈ, ਇਕ ਹੀ ਅੰਤਹਕਰਨ ਰੂਪੀ ਘਰ ਵਿਚ ਵਸਦੇ ਹਨ, ਉਹ ਚੇਤਨ ਅੰਤਹਕਰਨ ਉਪਹਿਤ ਹੈ, ਇਹ ਜੀਵ ਅੰਤਹਕਰਨ ਵਸਿਸ਼ਟ ਹੈ ਪਰ ਆਪਸ ਵਿਚ ਮਿਲਣ ਦੀ ਕੋਈ ਗਲ ਨਹੀਂ ਕਰਦੇ।

ਅਥਵਾ:-ਗਿਆਨ ਇੰਦ੍ਰੀਆਂ ਨੂੰ ਇਕ ਚੇਤਨ ਦੀ ਸੰਗਤ ਹੈ ਕਿਉਂਕਿ ਉਸ ਦੀ ਸੱਤਾ ਤੋਂ ਬਿਨਾਂ ਜੜ ਹਨ, ਅਤੇ ਇਕ ਹੀ ਸਰੀਰ ਰੂਪ ਘਰ ਵਿੱਚ ਵਸਦੇ ਹਨ, ਪਰ ਉਸ ਚੇਤਨ ਨਾਲ ਮਿਲਣ ਦੀ ਗਲਬਾਤ ਨਹੀਂ ਕਰਦੇ। ਸਗੋਂ ਆਪੋ ਆਪਣੇ ਵਿਸ਼ਿਆਂ ਵਲ ਦੌੜਦੇ ਹਨ।

**ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥**

ਇਕ ਆਤਮ ਵਸਤੂ ਤੋਂ ਬਿਨਾ-ਪੰਜੇ ਹੀ ਗਿਆਨ ਇੰਦ੍ਰੀਏ ਦੁਹੇਲੇ=ਦੁਖੀ ਹੁੰਦੇ ਹਨ। ਉਹ ਅਗੋਚਰ ਵਸਤੂ ਇੱਕ ਅੰਤਿਹਕਰਨ ਰੂਪੀ ਠਾਈ=ਜਗ੍ਹਾ ਵਿਚ ਹੈ ॥੨॥

**ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥**
**ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥**

ਜਿਸ ਪਰਮਾਤਮਾਂ ਦਾ ਇਹ ਸਰੀਰ ਘਰ ਹੈ, ਉਸੇ ਨੇ ਅਗਿਆਨ ਰੂਪ ਤਾਲਾ=ਜੰਦਰਾ ਮਾਰ ਦਿੱਤਾ ਹੈ, ਅਤੇ ਉਸਦੀ ਬ੍ਰਹਮ ਵਿੱਦਿਆ ਰੂਪੀ ਕੁੰਜੀ ਗੁਰਾਂ ਨੂੰ ਸਉਪਾਈ=ਸੌਂਪ ਦਿੱਤੀ ਹੈ। ਸਤਿਗੁਰਾਂ ਦੀ ਸ਼ਰਨ ਤੋਂ ਬਿਨਾਂ-ਆਪਣੇ ਆਪ ਅਨੇਕ ਜਤਨਾਂ ਦੇ ਕਰਨ ਨਾਲ ਉਸ ਕੁੰਜੀ ਨੂੰ ਨਹੀਂ ਪਾ ਸਕਦਾ ॥੩॥ ਯਥਾ:-ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰ ਪੂਰੈ ਭਾਗਿ ਮਿਲਾਵਣਿਆ ॥੭॥ (ਪੰਨਾ ੧੨੪)

**ਜਿਨਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵਲਾਈ ॥**
**ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥**

ਸਤਿਗੁਰਾਂ ਨੇ-ਜਿਨ੍ਹਾਂ ਦੇ ਸੰਸਾਰਕ ਬੰਧਨ ਕੱਟੇ ਹਨ-ਉਨ੍ਹਾਂ ਨੇ ਸਤਸੰਗਤਿ ਦੁਆਰੇ

ਪਰਮੇਸ਼ਰ ਵਿਖੇ ਲਿਵ ਲਗਾਈ ਹੈ। ਪੰਚ ਜਨਾ=ਸਰੇਸ਼ਟ ਸੰਤ ਜਨਾਂ ਨਾਲ ਮਿਲ ਕੇ ਜਿਸ ਨੇ ਪਰਮੇਸ਼ਰ ਦੇ ਮੰਗਲਾਂ ਨੂੰ ਗਾਇਆ ਹੈ, ਹੇ ਭਾਈ ! ਉਸਦਾ ਤੇ ਹਰੀ ਦਾ ਕੋਈ ਭੇਦ ਨਹੀਂ ਹੈ ।੪।

**ਮੇਰੇ ਰਾਮਰਾਇ ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥**

ਹੁਣ ਉੱਤਰ ਦਿੰਦੇ ਹਨ, ਮੇਰੇ ਰਾਮ ਰਾਇ ਗੁਸਾਈਂ ਨਾਲ ਇਸ ਵਿਧੀ ਨਾਲ ਮਿਲਾਪ ਹੁੰਦਾ ਹੈ। ਜਦ ਸਹਜੁ=ਗਿਆਨ ਪ੍ਰਾਪਤ ਹੋਇਆ, ਤਾਂ ਇਕ ਖਿਨ ਵਿਖੇ ਭਰਮ ਨੱਸ ਗਿਆ, ਅਤੇ ਜੋਤੀ ਨਾਲ ਜੋਤ ਮਿਲ ਕੇ ਸਮਾਈ=ਅਭੇਦ ਹੋ ਗਈ। ਇਹ ਦੋ ਤੁਕਾਂ ਉੱਤਰ ਵਿਖੇ ਆਈਆਂ ਹਨ ਇਸ ਕਰਕੇ ਰਹਾਉ ਦੂਜਾ ਲਿਖਿਆ ਹੈ ॥੧॥੧੨੨॥

**ਗਉੜੀ ਮਹਲਾ ੫ ॥ ਐਸੋ ਪਰਚਉ ਪਾਇਓ ॥**
**ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ਰਹਾਉ॥**

ਅੰਨਵੇ ਅੱਖਰ ਲਗਨੇ ਹਨ:-ਜਿਸ ਵੇਲੇ ਦਿਆਲੂ ਬੀਠਲ ਨੇ ਕਿਰਪਾ ਕੀਤੀ, ਤਾਂ ਸਤਿਗੁਰਾਂ ਦੀ ਪ੍ਰਾਪਤੀ ਹੋਈ ਜਦ ਗੁਰਾਂ ਨੇ ਕਿਰਪਾ ਕਰਕੇ ਮੈਨੂੰ ਉਪਦੇਸ਼ ਬਤਾਇਓ=ਦਿੱਤਾ ਤਾਂ ਐਸਾ ਪਰਚਾ ਪਾਇਆ। ਕੈਸਾ ? ॥੧॥ਰਹਾਉ॥ ਉੱਤਰ:-

**ਜਤ ਕਤ ਦੇਖਉ ਤਤ ਤਤ ਤੁਮਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥**

ਜਿਥੇ ਕਿਥੇ ਵੇਖਦਾ ਹਾਂ, ਤਤ ਤਤ=ਤਿਧਰ ਤਿਧਰ ਆਪ ਹੀ ਹੋ, ਇਸ ਤਰ੍ਹਾਂ ਦਾ ਬਿਸੁਆਸੁ=ਭਰੋਸਾ ਮੈਨੂੰ ਹੋ ਆਇਆ ਹੈ।

**ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥**

ਹੁਣ ਅਰਦਾਸੀਆ ਹੋ ਕੇ ਕਿਸ ਪਾਸ ਬੇਨਤੀ ਕਰਾਂ, ਜੇਕਰ ਰਘੁਰਾਇਓ=ਪ੍ਰਮਾਤਮਾਂ ਕਹੇ ਤੋਂ ਬਿਨਾਂ ਆਪ ਹੀ ਹਰ ਇਕ ਗੱਲ ਨੂੰ ਸੁਣ ਰਿਹਾ ਹੈ। ੧॥ ਪਰ ਇਹ ਉੱਤਰ ਜਗਿਆਸੂ ਦਾ ਕਹਿਣਾ ਹੈ।

**ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ ॥**
**ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥**

ਜਦ ਗੁਰਾਂ ਨੇ ਮੋਹ ਦੇ ਬੰਧਨ ਤੋੜੇ, ਤੇ ਸੰਸਾ ਦੂਰ ਹੋਇਆ, ਤਾਂ ਸਹਿਜੇ ਹੀ ਨਿਤ ਸੁਖ ਨੂੰ ਪਾਇਆ। ਜੋ ਕੁਝ ਹੋਣਾ ਸੀ, ਓਹੀ ਹੋਇਆ ਹੈ ਅਤੇ ਹੋਵੇਗਾ ਤਾਂ ਫਿਰ ਕਿਸੀ ਨੂੰ ਆਪਣਾ ਸੁਖ ਦੁਖ ਕੀ ਵਿਖਾਣਾ ਹੈ। ਅਥਵਾ.-ਫਿਰ ਦੁਖ ਸੁਖ ਨੇ ਆਪਣਾ ਰੂਪ ਕੀ. ਵਿਖਾਉਣਾ ਹੈ, ਅਰਥਾਤ ਜਦ ਭਾਣਾ ਹੀ ਮੰਨ ਲਿਆ ਤਾਂ ਦੁਖ ਸੁਖ ਕਿਵੇਂ ਹੋਵੇਗਾ ॥੨॥

**ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥**

ਨੌਂ ਖੰਡਾਂ ਤੇ ਬ੍ਰਹਿਮੰਡਾਂ ਦਾ ਠਾਣਾ=ਆਸਰਾ ਇਕ ਪਰਮੇਸ਼ਰ ਹੀ ਹੈ,

ਧੰਨ ਗੁਰੂ ਹਨ ਜਿਨ੍ਹਾਂ ਨੇ ਹਉਮੈ ਦਾ ਪੜਦਾ ਖੋਲ੍ਹ ਕੇ ਉਸ ਦਾ ਦਰਸ਼ਨ ਵਿਖਾ ਦਿੱਤਾ ਹੈ।

**ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥**

ਜਦ ਨੌਂ ਨਿਧੀਆਂ ਦਾ ਨਿਧਾਨੁ=ਖਜ਼ਾਨਾ ਇਕ ਨਾਮ ਆਪਣੇ ਅੰਤਹਕਰਣ ਰੂਪੀ ਠਾਈ=ਜਗ੍ਹਾ ਵਿਚ ਹੈ ਤਾਂ ਬਾਹਰ ਢੂੰਢਣ ਵਾਸਤੇ ਕੈਠੈ ਜਾਇਓ=ਕਿਸ ਜਗ੍ਹਾ ਜਾਣਾ ਹੈ ॥੩॥

**ਏਕੈ ਕਨਿਕ ਅਨਿਕ ਭਾਂਤਿ ਸਾਜੀ ਬਹੁ ਪਰਕਾਰ ਰਚਾਇਓ ॥**
**ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥**

ਜਿਵੇਂ ਕਨਿਕ=ਸੋਨਾ ਇਕ ਹੈ, ਤੇ ਉਸ ਦੇ ਗਹਿਣੇ ਅਨੇਕ ਤਰ੍ਹਾਂ ਨਾਲ ਸਾਜੇ ਜਾਂਦੇ ਹਨ, ਤੈਸੇ ਇਕ ਪ੍ਰਮੇਸ਼ਰ ਨੇ ਬਹੁਤ ਹੀ ਪ੍ਰਕਾਰ ਨਾਲ ਪ੍ਰਪੰਚ ਨੂੰ ਰਚਿਆ ਹੈ। ਪਰ ਉਹ ਗਹਿਣੇ ਇਕ ਸੋਨੇ ਦਾ ਰੂਪ ਹੀ ਹੁੰਦੇ ਹਨ। ਤੈਸੇ ਇਹ ਪ੍ਰਪੰਚ ਭੀ ਇਕ ਪਰਮੇਸ਼ਰ ਦਾ ਰੂਪ ਹੀ ਹੈ। ਗੁਰੂ ਜੀ ਕਥਨ ਕਰਦੇ ਹਨ-ਜਦ ਇਸ ਪਰਕਾਰ ਸੋਨੇ ਦਾ ਤੇ ਗਹਿਣਿਆਂ ਦਾ ਦ੍ਰਿਸ਼ਟਾਂਤ ਦੇ ਕੇ ਗੁਰਾਂ ਨੇ ਭਰਮ ਦੂਰ ਕੀਤਾ, ਤਾਂ ਤੱਤ ਰੂਪ ਹੋ ਕੇ ਤੱਤ ਵਸਤੂ ਨਾਲ ਮਿਲ ਗਏ ॥੪॥੨॥੧੨੩॥

**ਗਉੜੀ ਮਹਲਾ ੫ ॥**

**ਅਉਧ ਘਟੈ ਦਿਨਸੁ ਰੈਨਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥**

ਰਾਤ ਦਿਨ ਦੀ ਸੰਗਿਆ ਕਰਕੇ ਅਉਧ×ਘਟੈ=ਉਮਰਾ ਘਟਦੀ ਜਾਂਦੀ ਹੈ।

ਹੇ ਮਨ ! ਤੂੰ ਗੁਰਾਂ ਨਾਲ ਮਿਲ ਕੇ ਆਪਣੇ ਸਰੂਪ ਪ੍ਰਾਪਤੀ ਦੇ ਕਾਰਜ ਨੂੰ ਸਵਾਰ ਲੈ ॥੧॥ਰਹਾਉ॥

**ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥**

ਮੈਂ ਬੇਨਤੀ ਕਰਦਾ ਹਾਂ, ਹੇ ਮੇਰੇ ਮਿਤਰੋ ਤੁਸੀਂ ਸੁਣੋ ! ਇਹ ਮਨੁੱਖਾ ਜਨਮ ਹੀ ਸੰਤਾਂ ਦੀ ਸੇਵਾ ਟਹਿਲ ਕਰਨ ਦਾ ਵੇਲਾ ਹੈ। ਵਾ :-ਹੇ ਮੇਰੇ ਮਿਤਰੋ ! ਵਾਹਿਗੁਰੂ ਅਗੇ ਬੇਨਤੀ ਕਰੋ, ਕੰਨਾਂ ਨਾਲ ਹਰੀ ਜਸ ਸੁਣੋ ਅਤੇ ਤਨ ਕਰਕੇ ਸੰਤਾਂ ਦੀ ਸੇਵਾ ਟਹਿਲ ਕਰਕੇ ਤਰਨ ਦਾ ਇਹੋ ਹੀ ਵੇਲਾ ਹੈ।

ਜੇ ਇਸ ਲੋਕ ਵਿਚੋਂ ਹਰੀ ਨਾਮ ਜਪਣ ਦਾ ਲਾਭ ਖੱਟ ਕੇ ਚਲੋਗੇ ਤਾਂ ਆਗੈ=ਪ੍ਰਲੋਕ ਵਿਚ ਸੁਖ ਪੂਰਬਕ ਵੱਸਣਾ ਹੋਵੇਗਾ ॥੧॥

**ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥**
**ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥੨॥**

ਵਿਕਾਰ ਅਤੇ ਸੰਸੇ ਰੂਪ ਜੋ ਸੰਸਾਰ ਹੈ ਇਸ ਵਿਚੋਂ, ਅਥਵਾ :-ਇਸ ਸੰਸਾਰ ਦੇ ਵਿਕਾਰਾਂ ਤੇ ਸੰਸਿਆਂ ਵਿਚੋਂ ਕੋਈ ਵਿਰਲਾ ਬ੍ਰਹਮ ਗਿਆਨੀ ਹੀ ਤਰਿਆ ਹੈ।

ਜਿਸ ਨੂੰ ਗੁਰੂ ਸਾਹਿਬ ਜੀ ਅਵਿੱਦਿਆ ਦੀ ਨੀਂਦ ਤੋਂ ਜਗਾ ਕੇ ਹਰੀ ਨਾਮ ਰਸ ਪਿਆਂਦੇ ਹਨ, ਉਸ ਨੇ ਅਕੱਥ ਰੂਪ ਪ੍ਰਮਾਤਮਾ ਦੀ ਕਥਾ ਜਾਣੀ ਹੈ ॥੨॥

**ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥**

ਹੇ ਭਾਈਓ ! ਜਿਸ ਸੌਦੇ ਲਈ ਆਏ ਹੋ, ਉਸੇ ਸੌਦੇ ਨੂੰ ਵਿਹਾਝਹੁ=ਖਰੀਦੋ, ਗੁਰਾਂ ਦੀ ਕਿਰਪਾ ਕਰਕੇ ਮਨ ਵਿਚ ਹਰੀ ਨਾਮ ਦਾ ਵਾਸਾ ਹੁੰਦਾ ਹੈ।

ਆਪਣੇ ਅੰਤਹਕਰਨ ਰੂਪੀ ਘਰ ਵਿਖੇ ਸਰੂਪ ਨੂੰ ਪਾਵੋ ਤਾਂ ਸੁਤੇ ਸਿਧ ਸੁਖ ਹੋਵੇਗਾ, ਮੁੜਕੇ ਚੋਰਾਸੀ ਲਖ ਜੂਨੀਆਂ ਵਿਚ ਫੇਰਾ ਨਹੀਂ ਹੋਵੇਗਾ ॥੩॥ ਇਸ ਤਰ੍ਹਾਂ ਬੇਨਤੀ ਕਰੋ–

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੀ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥**

ਹੇ ਅੰਤ੍ਰਜਾਮੀ, ਜੀਵਾਂ ਨੂੰ ਕਰਮਾਂ ਅਨੁਸਾਰ ਫਲ ਦੇਣ ਵਾਲੇ ਅਕਾਲ ਪੁਰਖ ! ਤੂੰ ਸਾਡੇ ਮਨ ਦੀ ਸਰਧਾ–ਇੱਛਾ ਪੂਰੀ ਕਰ। ਮੈਂ ਦਾਸ ਏਹੀ ਸੁਖਣਾ ਮੰਗਦਾ ਹਾਂ ਕਿ ਮੈਨੂੰ ਸੰਤਾਂ ਦੀ ਚਰਨ ਧੂੜੀ ਬਖਸ਼ਣਾ ਕਰ। ਯਥਾ :–ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥ ਸਫਾ ੨੦੭

## ਗਉੜੀ ਮਹਲਾ ੫ ॥

**ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ਰਹਾਉ॥**

ਹੇ ਮੇਰੇ ਪਿਤਾ ਰੂਪ ਪ੍ਰਭੂ ! ਆਪ ਮੈਨੂੰ ਰੱਖ ਲਓ। ਮੈਂ ਨਿਰਗੁਨ–ਗੁਣ ਹੀਣ ਹਾਂ, ਭਾਵ ਮੇਰੇ ਵਿਚ ਸਾਰੇ ਔਗੁਣ ਹਨ, ਤੇ ਤੇਰੇ ਵਿਚ ਸਾਰੇ ਸ਼ੁਭ ਗੁਣ ਹਨ ॥੧॥ਰਹਾਉ॥

**(ਪੰਨਾ ੨੦੯)**

**ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥**
**ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥**

ਵਿਸ਼ਿਆਂ ਦੇ ਅਦਨ ਕਰਨ ਵਾਲੇ, ਵਾ :–ਦੁੱਖ ਦੇਣ ਵਾਲੇ ਕਾਮ ਆਦਿਕ ਪੰਜ ਹਨ, ਤੇ ਮੈਂ ਗਰੀਬ ਇਕੱਲਾ ਹਾਂ, ਹੇ ਦਰੋਪਤਾਂ ਆਦਿਕ ਭਗਤਾਂ ਦੀ ਰਖਿਆ ਕਰਨ ਵਾਲੇ ਪ੍ਰਭੂ ਜੀ ਆਪ ਮੈਨੂੰ ਰਖ ਲਓ। ਇਹ ਕਾਮ ਆਦਿਕ ਖੇਦੁ–ਦੁਖ ਦੇਣਾ ਕਰਦੇ ਹਨ ਅਤੇ ਬਹੁਤ ਸਾਰਾ ਸਤਾਉਂਦੇ ਹਨ– ਮੈਂ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ ॥੧॥

**ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥**

ਅਨੇਕ ਪ੍ਰਕਾਰ ਦੇ ਜਤਨ ਮੈਂ ਬਹੁਤ ਪ੍ਰਕਾਰ ਨਾਲ ਕਰ ਕਰ ਕੇ ਹਾਰ ਗਿਆ ਭਾਵ ਥੱਕ ਗਿਆ ਹਾਂ, ਪਰ ਇਹ ਕਾਮ ਆਦਿਕ ਕਿਸੀ ਤਰ੍ਹਾਂ ਭੀ ਛਡਦੇ ਨਹੀਂ ਹਨ।

**ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥੨॥**

ਇਕ ਗਲ ਮੈਂ ਸੁਣੀ ਹੈ–ਕਿ ਸਾਧਸੰਗਤਿ ਦੇ ਕਰਨ ਨਾਲ ਇਹ ਮਿਟ ਜਾਂਦੇ ਹਨ। ਇਸ ਕਰਕੇ ਮੈਂ ਸਾਧ ਸੰਗਤਿ ਦੀ ਓਟ ਤੱਕਣਾ ਕੀਤੀ ਹੈ ॥੨॥

**ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥**

ਹੇ ਪ੍ਰਭੂ ! ਆਪ ਜੀ ਦੀ ਕਿਰਪਾ ਕਰਕੇ ਜਿਸ ਵੇਲੇ ਪੂਰਨ ਸੰਤ ਮੈਨੂੰ ਮਿਲੇ ਤਾਂ ਉਨ੍ਹਾਂ ਤੋਂ ਮੈਂ ਧੀਰਜ ਪਾਇਆ।

**ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥**

ਜਿਸ ਵੇਲੇ ਸੰਤਾਂ ਨੇ ਮੈਨੂੰ ਮੰਤ੍ਰ ਦਿਤਾ, ਤੇ ਗੁਰਾਂ ਦਾ ਉਪਦੇਸ਼ ਕਮਾਇਆ ਤਾਂ ਉਨ੍ਹਾਂ ਕਾਮ ਆਦਿਕਾਂ ਦੇ ਡਰ ਤੋਂ ਰਹਿਤ ਹੋ ਗਿਆ ਹਾਂ ॥੩॥

**ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥**

ਸਹਜੇ ਹੀ ਸੁਹੇਲੀ=ਸੁਖਦਾਇਕ ਗੁਰਾਂ ਦੀ ਉਪਦੇਸ਼ ਬਾਣੀ ਨਾਲ ਮਹਾ=ਬੜੇ ਪ੍ਰਬਲ ਜੋ ਕਾਮ ਆਦਿਕ ਵਿਸ਼ਿਆਂ ਦੇ ਅਦਨ ਕਰਨ ਵਾਲੇ ਹਨ ਉਨ੍ਹਾਂ ਨੂੰ ਜਿਤ ਲਿਆ ਹੈ।

**ਕਹੁ ਨਾਨਕ ਮਨ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥੪॥੧੨੫॥**

ਗੁਰੂ ਜੀ ਕਥਨ ਕਰਦੇ ਹਨ ਜਿਸ ਵੇਲੇ ਮਨ ਵਿਚ ਗਿਆਨ ਹੋਇਆ, ਤਾਂ ਨਿਰਬੰਧ ਪਦ ਨੂੰ ਪਾ ਲਿਆ ॥੪॥੪॥੧੨੫॥

**ਗਉੜੀ ਮਹਲਾ ੫ ॥ ਓਹੁ ਅਬਿਨਾਸੀ ਰਾਇਆ ॥**

**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥**

ਹੇ ਅਬਿਨਾਸੀ ਰਾਇਆ ਨਿਰਭਉ ਪਰਮਾਤਮਾ ! ਆਪ ਜੀ ਦੇ ਨਾਲ ਰਹਿਣ ਕਰਕੇ ਇਹੁ=ਇਸ ਜੀਵ ਨੂੰ "ਇਹੁ×ਡਰਨੁ"=ਉਹ ਜਮਾਂ ਦਾ ਡਰ ਕਹਾ=ਕਿਥੇ ਆਂਵਦਾ ਹੈ ਭਾਵ ਨਹੀਂ ਆਉਂਦਾ।੧॥ਰਹਾਉ॥

**ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥**

ਇਕ ਮਹਲਿ=ਸਰੀਰ ਵਿਚ ਤੂੰ ਅਫਾਰੋ=ਅਮੋੜ ਹੋ ਰਿਹਾ ਹੈਂ–

ਅਤੇ ਇਕ ਸਰੀਰ ਵਿਚ ਤੂੰ ਨਿਮਾਣਾ ਹੋ ਰਿਹਾ ਹੈਂ।

**ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥੧॥**

ਇਕ ਮਹਲਿ=ਸਰੀਰ ਵਿਚ ਤੂੰ ਆਪੇ ਆਪੇ=ਹੰਕਾਰੀ ਹੋ ਰਿਹਾ ਹੈਂ।

ਅਤੇ ਇਕ ਮਹਲਿ=ਸਰੀਰ ਵਿਚ ਤੂੰ ਗਰੀਬਾਨੋ=ਗਰੀਬ ਹੋ ਰਿਹਾ ਹੈਂ ॥੧॥

**ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥**

ਇਕ ਸਰੀਰ ਵਿਚ ਤੂੰ ਪੰਡਿਤ ਹੋ ਕੇ ਸ਼ਾਸਤ੍ਰਾਂ ਨੂੰ ਬਕਤਾ=ਕਥਨ ਕਰਦਾ ਹੈਂ।

ਅਤੇ ਇਕ ਸਰੀਰ ਵਿਚ ਤੂੰ ਖਲੁ×ਹੋਤਾ=ਮੂਰਖ ਹੋ ਰਿਹਾ ਹੈਂ।

ਯਥਾ :-ਕਤਹੂੰ ਸੁਚੇਤ ਹੋਇਕੈ ਚੇਤਨਾ ਕੋ ਚਾਰ ਕੀਯੋ, ਕਤਹੂੰ ਅਚੇਤ ਹੋਇ ਕੈ ਸੋਵਤ ਅਚੇਤ ਹੈ ॥

## ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨॥

ਇਕ ਮਹਲਿ=ਸਰੀਰ ਵਿਚ ਤੂੰ ਸਭ ਕੁਝ ਗ੍ਰਹਿਣ ਕੀਤੀ ਜਾਂਦਾ ਹੈਂ। ਅਤੇ ਇਕ ਸਰੀਰ ਵਿਚ ਕੁਝ ਪਦਾਰਥ ਭੀ ਲੈਂਦਾ ਨਹੀਂ ਹੈਂ ਭਾਵ ਇਕ ਪਾਸੇ ਪੂਰਾ ਗ੍ਰਹਿਸਤੀ ਅਤੇ ਇਕ ਪਾਸੇ ਪੂਰਾ ਤਿਆਗੀ ਹੋ ਕੇ ਵਿਰੱਕਤ ਹੋ ਰਿਹਾ ਹੈਂ ॥ ੨ ॥

## ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥

ਕਾਠ ਦੀ ਪੁਤਲੀ ਆਪਣੇ ਆਪ ਭਲਾ ਕੀ ਕਰ ਸਕਦੀ ਹੈ ? ਭਾਵ ਕੁਝ ਨਹੀਂ ਕਰ ਸਕਦੀ ਉਸ ਨੂੰ ਖਿਡਾਨ ਵਾਲਾ ਨਟ ਹੀ ਜਾਣਦਾ ਹੈ।

## ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥

ਬਾਜੀਗਰੁ=ਨਟ ਜਿਵੇਂ ਉਸ ਦਾ ਭੇਖੁ=ਸ੍ਵਾਂਗ ਕਰਾਉਂਦਾ ਹੈ-ਉਹ ਪੁਤਲੀ ਉਸ ਤਰ੍ਹਾਂ ਦਾ ਹੀ ਸਾਜ ਕਰ ਆਉਂਦੀ ਹੈ। ਏਸੇ ਤਰ੍ਹਾਂ ਇਹ ਸਭ ਦੇਹਾਂ ਕਾਠ ਦੀਆਂ ਪੁਤਲੀਆਂ ਵਾਂਙੂ ਪਤੰਤ੍ਰ ਅਤੇ ਨਿਰਬਲ ਹਨ, ਬਾਜ਼ੀਗਰ ਪ੍ਰਮਾਤਮਾ ਜਿਵੇਂ ਇਨ੍ਹਾਂ ਦੇਹਾਂ ਦਾ ਸਾਂਗ ਬਣਾਂਦਾ ਹੈ ਤਿਵੇਂ ਇਹ ਵੇਖਣ ਵਿਚ ਆਉਂਦੀਆਂ ਹਨ ॥੩॥

## ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥

ਸਰੀਰਾਂ ਰੂਪ ਅਨੇਕ ਕੋਠੀਆਂ ਅੰਡਜ ਜੇਰਜ ਸੇਤਜ ਆਦਿ ਭੇਦ ਨਾਲ ਬਹੁਤ ਪ੍ਰਕਾਰ ਨਾਲ ਪੈਦਾ ਕੀਤੀਆਂ ਹਨ, ਫੇਰ ਇਨ੍ਹਾਂ ਦਾ ਰਖਵਾਲਾ ਪ੍ਰਮੇਸ਼ਰ ਆਪ ਹੀ ਹੋ ਰਿਹਾ ਹੈ।

## ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥੪॥

ਜਿਸ ਤਰ੍ਹਾਂ ਦੇ ਮਹਲਿ=ਸਰੀਰ ਵਿਚ ਜਿਵੇਂ ਰਖਦਾ ਹੈਂ, ਤੈਸੇ ਜੀਵ ਦਾ ਰਹਿਣਾ ਹੁੰਦਾ ਹੈ। ਆਪਣੇ ਆਪ ਇਹ ਵਿਚਾਰਾ ਜੀਵ ਕੀ ਕਰ ਸਕਦਾ ਹੈ ॥੪॥

## ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥

ਜਿਸ ਪਰਮੇਸ਼ਰ ਨੇ ਹੁਣ ਕੁਝ ਕੀਤਾ ਹੈ, ਓਹੀ ਅੱਗੇ ਨੂੰ ਜਾਣੇਗਾ। ਜਿਸ ਪਰਮੇਸ਼ਰ ਨੇ ਇਹ ਜਗਤ ਦੀ ਸਾਰੀ ਵਿਧੀ ਪਿੱਛੇ ਸਾਜੀ ਸੀ। ਵਾ :-ਜਿਸ ਗੁਰਮੁਖ ਨੇ ਕੁਝ ਜਪ ਤਪ ਸਿਮਰਨ ਕੀਤਾ ਹੈ ਓਹੀ ਪਰਮੇਸ਼ਰ ਨੂੰ ਜਾਣਦਾ ਹੈ। ਜਿਸ ਪਰਮੇਸ਼ਰ ਨੇ ਇਹ ਸੰਸਾਰ ਦੀ ਸਭ ਵਿਧੀ ਸਾਜੀ ਹੈ।

## ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥੫॥੫॥੧੨੬॥

ਗੁਰੂ ਜੀ ਕਥਨ ਕਰਦੇ ਹਨ-ਉਹ ਸੁਆਮੀ ਅਪਰ=ਸੰਸਾਰ ਤੋਂ ਪਰਾ ਰੂਪ ਹੈ। ਆਪਣੇ ਕਾਰਜਾਂ ਦੀ ਕੀਮਤ ਨੂੰ ਆਪ ਹੀ ਜਾਣਦਾ ਹੈ ॥੫॥੫॥੧੨੬॥

## ਗਉੜੀ ਮਹਲਾ ੫ ॥
੩

ਗਉੜੀ ਹੇਠ ਤਿੰਨ ਲਿਖਣ ਦਾ ਇਹ ਭਾਵ ਹੈ ਕਿ ਗਉੜੀ ਪੂਰਬੀ ਤੀਜੇ ਪ੍ਰਕਾਰ ਦੀ ਹੈ। ਵਾ ਇਸ ਦਾ ਤਿੰਨ ਲਖ ਪਾਠ ਕਰੇ ਤਾਂ ਸਫਲਤਾ ਹੁੰਦੀ ਹੈ। ਵਾ ਤੀਜੇ ਘਰ ਵਿਚ ਇਸ ਨੂੰ ਗਾਵਣਾ।

**ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**
**ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥**
**੧॥ਰਹਾਉ॥ ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥**

ਹੇ ਭਾਈ! ਵਿਸ਼ਿਆਂ ਦੇ ਰਸਾਂ ਨੂੰ ਛੱਡ ਦੇ ਛੱਡ ਦੇ। ਜੇ ਤੂੰ ਨਾ ਛੱਡੇਂਗਾ ਤਾਂ ਇਹ ਤੈਨੂੰ ਛੱਡ ਜਾਣਗੇ।

ਯਥਾ :-ਅਨਦਿਨੁ ਸਿਮਰਹੁ ਤਾਸ ਕਉ ਜੋ ਅੰਤਿ ਸਹਾਈ ਹੋਇ ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥ [ਪੰਨਾ ੨੫੩

ਹੇ ਬਾਵਰ=ਝੱਲੇ ਗਵਾਰ=ਮੂਰਖ ਤੂੰ ਇਨ੍ਹਾਂ ਵਿਸ਼ਿਆਂ ਵਿਚ ਐਸੇ ਉਰਝ ਰਿਹਾ ਹੈਂ ਜਿਵੇਂ ਹਰਿਆਲ ਪਸ਼ੂ ਸਭ ਪਸੂਆਂ ਤੋਂ ਅੱਗੇ ਹੋ ਕੇ ਖੇਤੀ ਖਾਂਦਾ ਹੈ।

ਜੋ ਘਰ ਦੇ ਪਦਾਰਥ ਤੂੰ ਜਾਣਦਾ ਹੈਂ ਕਿ ਆਪਣੇ ਕੰਮ ਆਉਣਗੇ,
ਉਹ ਪਦਾਰਥ ਤੇਰੇ ਨਾਲ ਤਸੂ* ਭਰ ਭੀ ਨਹੀਂ ਚਲਣਗੇ।

**ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥**

ਤੂੰ ਨੰਗਾ ਆਇਆ ਹੈਂ, ਅਤੇ ਨੰਗਾ ਹੀ ਚਲਿਆ ਜਾਏਂਗਾ, ਅਤੇ ਕਾਲ ਦਾ ਗਰੱਸਿਆ ਹੋਇਆ ਤੂੰ ਚੌਰਾਸੀ ਲਖ ਜੂਨੀਆਂ ਦੇ ਫੇਰੇ ਵਿਖੇ ਫਿਰੇਂਗਾ ॥੧॥

**ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥**

ਹੇ ਭਾਈ! ਸਾਡੀ ਵਲ ਦੇਖ, ਅਸੀਂ ਤੈਨੂੰ ਕੀ ਕਹਿ ਰਹੇ ਹਾਂ,-ਜਿਨ੍ਹਾਂ ਪਦਾਰਥਾਂ ਨੂੰ ਤੂੰ ਦੇਖ ਰਿਹਾ ਹੈਂ ਇਹ ਕੁਸੰਭੇ ਰੰਗ ਦੀ ਲੀਲਾ ਵਾਂਙੂ ਨਾਸਵੰਤ ਹਨ, ਤੂੰ ਉਨ੍ਹਾਂ ਹੀ ਪਦਾਰਥਾਂ ਵਿਚ ਰਾਚਿ×ਮਾਚਿ=ਤਦਾਕਾਰ ਹੋ ਕੇ ਅੰਤ ਤੱਕ ਹੱਸਦਾ ਹੈਂ।

**ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥**

ਦਿਨ ਅਤੇ ਰਾਤ ਦੀ ਸੰਗਿਆ ਕਰਕੇ ਅਵੱਸਥਾ ਰੂਪੀ ਡੋਰੀ ਛਿਜਦੀ ਜਾ ਰਹੀ ਹੈ,
ਪਰ ਤੂੰ ਆਪਣੇ ਜੀਅ ਦਾ ਕੁਝ ਚੰਗਾ ਕੰਮ ਨਹੀਂ ਕੀਤਾ, ਭਾਵ ਭਜਨ ਸਿਮਰਨ ਨਹੀਂ ਕੀਤਾ ॥੨॥

**ਕਰਤ ਕਰਤ ਇਵਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥**

ਦੁਨੀਆਂ ਦੇ ਵਿਹਾਰ ਕਰਦਿਆਂ ਕਰਦਿਆਂ ਐਵੇਂ ਹੀ ਬਿਰਧਾਨੋ=ਬੁੱਢਾ ਹੋ ਗਿਆ,

* ਨੋਟ :-ਗਜ ਦੇ ਚੌਵੀਵੇਂ ਹਿੱਸੇ ਦਾ ਨਾਮ ਤਸੂ ਹੈ। ਅਤੇ ਮੂੰਹ ਤਾਣੇ ਪਸ਼ੂ ਨੂੰ ਹਰਿਆਲ ਪਸ਼ੂ ਕਹਿੰਦੇ ਹਨ, ਜੋ ਹਰੀ ਖੇਤੀ ਨੂੰ ਵੇਖਕੇ ਬਦੋ ਬਦੀ ਜਾ ਪੈਂਦਾ ਹੈ।

ਉਕਤੇ=ਬਾਣੀ ਦਾ ਬਲ ਹਾਰ ਗਿਆ ਹੈ ਅਤੇ ਤਨ ਦਾ ਬਲ ਭੀ ਖੀਨ ਹੋ ਕੇ ਨਸ ਗਿਆ ਹੈ।

ਅਥਵਾ :–ਤਨ ਖੀਨ ਹੋ ਗਿਆ ਤੇ ਅੱਖਾਂ ਚੋਂ ਆਂਸੂ ਆਉਣ ਲੱਗ ਪਏ ਹਨ।

**ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥**

ਬਾਲਕ ਅਵੱਸਥਾ ਤੋਂ ਜਿਉਂ ਉਸ ਮੋਹਣ ਵਾਲੀ ਬਾਲਾ=ਇਸਤ੍ਰੀ ਮਾਇਆ ਨੇ ਮੋਹਿਆ ਹੈ, ਉਸ ਮਾਇਆ ਵਲੋਂ ਰੁਚੀ ਚਸਾ ਭਰ ਵੀ ਘੱਟ ਨਹੀਂ ਹੋਈ ॥੩॥

**ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥**

ਜਿਸ ਵੇਲੇ ਗੁਰਾਂ ਨੇ ਮੈਨੂੰ ਇਸ ਤਰ੍ਹਾਂ ਦਾ ਜਗਤ ਵਿਖਾਇਆ, ਤਾਂ ਮੈਂ ਗਰਬਸੂਆ=ਹੰਕਾਰ ਨੂੰ, ਵਾ:–ਗਰਬ+ਅਸੂਆ=ਹੰਕਾਰ ਤੇ ਈਰਖਾ ਨੂੰ ਤਿਆਗ ਕੇ ਗੁਰਾਂ ਦੀ ਸ਼ਰਨ ਵਿਚ ਪੈ ਗਿਆ ਹਾਂ।

**ਮਾਰਗੁ ਪ੍ਰਭ ਕੋ ਸੰਤਿ ਬਤਾਇਓ**

**ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੭॥**

ਗੁਰੂ ਜੀ ਕਥਨ ਕਰਦੇ ਹਨ ਸੰਤਿ=ਸ਼ਾਂਤ ਆਤਮਾ ਗੁਰਾਂ ਨੇ ਕਿਰਪਾ ਕਰਕੇ ਪ੍ਰਭੂ ਦੀ ਪ੍ਰਾਪਤੀ ਦਾ ਰਾਹ ਦਸ ਦਿੱਤਾ ਹੈ, ਇਸ ਲਈ ਦਾਸ ਨੇ ਹੁਣ ਭਗਤੀ ਤੇ ਹਰੀ ਦਾ ਜਸੂਆ=ਜਸ ਕਰਨਾ ਹੀ ਦ੍ਰਿੜ ਕਰ ਲਿਆ ਹੈ ॥੪॥੬॥੧੨੭॥

**ਗਉੜੀ ਮਹਲਾ ੫ ॥**

੪

**ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ਰਹਾਉ॥**

ਹੇ ਮੇਰੇ ਪ੍ਰਾਣਾਂ ਦੇ ਅਧਾਰਾ=ਆਸਰੇ ਪ੍ਰੀਤਮ ਵਾਹਿਗੁਰੂ ! ਆਪ ਜੀ ਤੋਂ ਬਿਨਾਂ ਸਾਡਾ ਹੋਰ ਕੌਣ ਹੈ ?

**ਅੰਤਰ ਕੀ ਬਿਧਿ ਤੁਮਹੀ ਜਾਨੀ ਤੁਮਹੀ ਸਜਨ ਸੁਹੇਲੇ ॥**

ਮੇਰੇ ਅੰਦਰ ਦੀ ਭਾਵ ਹਿਰਦੇ ਹੀ ਬਿਧਿ=ਦਸ਼ਾ ਤੁਸਾਂ ਨੇ ਜਾਣ ਲਈ ਹੈ, ਮੇਰੇ ਸੁਹੇਲੇ=ਸੁਖਦਾਈ ਸੱਜਣ ਆਪ ਹੀ ਹੋ।

**ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥**

ਹੇ ਅਗਹ=ਨਾ ਫੜੇ ਜਾਣ ਵਾਲੇ ਮੇਰੇ ਅਤੋਲ ਠਾਕੁਰ ! ਮੈਂਨੇ ਸਾਰੇ ਸੁਖ ਆਪ ਜੀ ਤੋਂ ਪਾਏ ਹਨ ॥੧॥

**(ਪੰਨਾ ੨੦੭)**

**ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥**

ਹੇ ਸ਼ੁਭ ਗੁਣਾਂ ਦੇ ਖਜ਼ਾਨੇ ! ਹੇ ਸੁਖਦਾਤੇ ਪ੍ਰਭੂ ! ਮੈਂ ਆਪ ਜੀ ਦੇ ਰੰਗਾਂ ਨੂੰ ਵਰਣਨ ਨਹੀਂ ਕਰ ਸਕਦਾ।

**ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥**

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ਅਬਿ+ਨਾਸੀ=ਨਾਸ ਤੋਂ ਰਹਿਤ! ਆਪ ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਜਾਤੇ=ਜਾਣੇ ਜਾਂਦੇ ਹੋ ॥੨॥

**ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥**

ਜਦ ਕਾਲ ਤੋਂ ਮੈਂ ਨੇ ਹਉਮੈ ਮਾਰੀ ਹੈ ਤਦ ਕਾਲ ਤੋਂ ਗੁਰਾਂ ਨੇ ਭਰਮ ਤੇ ਜਮਾਂ ਦਾ ਭਉ—ਡਰ ਕੱਟ ਕੇ ਮੈਨੂੰ ਨਿਹਕੇਵਲ=ਸ਼ੁਧ ਸਰੂਪ ਕਰ ਦਿੱਤਾ ਹੈ ।

**ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥**

ਸਾਧਸੰਗਤਿ ਦਾ ਦਰਸ਼ਨ ਕਰਦਿਆਂ ਹੀ ਜਨਮ ਮਰਨ ਦਾ ਸਹਸਾ=ਸੰਸਾ ਚੂਕੋ—ਮਿਟ ਗਿਆ ਹੈ ॥੩॥

**ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥**

ਗੁਰਾਂ ਦੇ ਚਰਣ ਪਖਾਰਿ=ਧੋਂਣੇ ਰੂਪ ਸੇਵਾ ਕਰਦਾ ਹਾਂ, ਵਾ :—ਗੁਰਾਂ ਦੇ ਚਰਨਾਂ ਨੂੰ ਮਲ ਮਲ ਕੇ ਧੋਂਦਾ ਹਾਂ, ਮੁੱਠੀ ਚਾਪੀ ਦੀ ਸੇਵਾ ਕਰਦਾ ਹਾਂ ਅਤੇ ਲੱਖਾਂ ਵਾਰੀ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ ।

**ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ**
**ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਗੁਰਾਂ ਦੀ ਕਿਰਪਾ ਨਾਲ ਇਸ ਸੰਸਾਰ ਸਮੁੰਦਰ ਤੋਂ ਤਰਿਆ ਹਾਂ, ਉਨ੍ਹਾਂ ਗੁਰਾਂ ਦੀ ਬਖਸ਼ਸ਼ ਕਰਕੇ ਹੀ ਮੈਂ ਜਨ ਪ੍ਰਿਅ—ਪਿਆਰੇ ਵਾਹਿਗੁਰੂ ਨਾਲ ਮਿਲ ਗਿਆ ਹਾਂ ।

**ਗਉੜੀ ਮਹਲਾ ੫ ॥**

**ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ਰਹਾਉ॥**

ਆਪ ਜੀ ਤੋਂ ਬਿਨਾਂ ਤੋਹੀ ਕਵਨੁ ਰੀਝਾਵੈਂ—ਆਪ ਜੀ ਨੂੰ ਕੌਣ ਪ੍ਰਸੰਨ ਕਰ ਸਕਦਾ ਹੈ ? ਅਰਥਾਤ ਕੋਈ ਨਹੀਂ ਕਰ ਸਕਦਾ, ਕਿਉਂਕਿ ਤੇਰੀ ਪ੍ਰਸੰਨਤਾ ਤੇਰੇ ਆਪਣੇ ਹੀ ਹੱਥ ਵਿਚ ਹੈ, ਕਿਸੇ ਕਰਮ ਧਰਮ ਨੂੰ ਵੇਖਕੇ ਤੂੰ ਖੁਸ਼ ਨਹੀਂ ਹੁੰਦਾ ।

ਤੇਰੇ ਸੁੰਦਰ ਰੂਪ ਨੂੰ ਵੇਖ ਕੇ ਸਾਰੀ ਦੁਨੀਆਂ ਮੋਹੀ ਗਈ ਹੈ ॥ ੧ ॥ ਰਹਾਉ ॥

**ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥**

ਸੁਰਗ ਲੋਕ, ਪਇਆਲ=ਪਤਾਲ ਲੋਕ, ਮਿਰਤ=ਜਮ ਲੋਕ, ਭੂਅ ਮੰਡਲ=ਪ੍ਰਿਥਵੀ ਮੰਡਲ ਇਨ੍ਹਾਂ ਸਾਰਿਆਂ ਵਿਚ ਇਕ ਤੂੰਹੀਂ ਸਮਾ ਰਿਹਾ ਹੈਂ ।

**ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ।੧।**

ਹੇ ਸਿਵ=ਕਲਿਆਣ ਸਰੂਪ! ਹੇ ਕਲਿਆਣ ਸਰੂਪ ! ਐਸੇ ਨਾਮਾਂ ਨੂੰ ਉਚਾਰਨ ਕਰਦੇ ਹੋਏ ਸਭ ਆਪ ਜੀ ਦੇ ਅੱਗੇ ਕਰ×ਜੋਰਹਿ—ਹੱਥ ਜੋੜਦੇ ਹਨ, ਹੇ ਕਿਰਪਾ ਕਰਨ ਵਾਲੇ ਠਾਕੁਰ ! ਸਭਨਾਂ ਪਰ ਤੇਰੀ ਦੋਹੀ—ਆਗਿਆ ਫਿਰ ਰਹੀ ਹੈ ॥ ੧ ॥

**ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥**

ਹੇ ਠਾਕੁਰ ! ਤੇਰਾ ਨਾਮ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ, ਫਿਰ ਆਪ ਜੀ ਦਾ ਨਿਰਮਲ ਨਾਮ ਸੁਖਾਂ ਦੇ ਦੇਣ ਵਾਲਾ ਹੈ, ਤੇ ਮਨ ਨੂੰ ਸੀਤਲ ਕਰਨ ਵਾਲਾ ਹੈ ।

**ਗਿਆਨ ਧਿਆਨ ਨਾਨਕ ਵਡਿਆਈ**
**ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥**

ਗੁਰੂ ਜੀ ਕਥਨ ਕਰਦੇ ਹਨ-ਹੇ ਠਾਕੁਰ ਤੇਰੇ ਸੰਤ ਨਾਲ ਜੋ ਗਾਲ, ਗਲੋਹੀ=ਉਚਾਰਨੀ ਭਾਵ ਕਰਨੀ ਹੈ, ਏਸੇ ਵਿਚ ਹੀ ਗਿਆਨ ਧਿਆਨ ਤੇ ਵਡਿਆਈ ਦੀ ਪ੍ਰਾਪਤੀ ਹੈ ॥੨॥੮॥੧੨੯॥

**ਗਉੜੀ ਮਹਲਾ ੫ ॥**

**ਮਿਲਹੁ ਪਿਆਰੇ ਜੀਆ ॥ ਪ੍ਰਭ ਕੀਆ ਤੁਮਾਰਾ ਥੀਆ ॥੧॥ਰਹਾਉ॥**

ਹੇ ਜੀਅ ਦੇ ਪਿਆਰੇ ਪ੍ਰਭੂ ਆਪ ਮਿਲਣਾ ਕਰੋ ।
ਹੇ ਪ੍ਰਭੂ ! ਆਪ ਜੀ ਦਾ ਕੀਤਾ ਹੋਇਆ ਹੀ ਸਭ ਕੁਝ ਹੋ ਰਿਹਾ ਹੈ ॥੧॥ਰਹਾਉ॥

**ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥**

ਅਨੇਕਾਂ ਜਨਮਾਂ ਤੇ ਬਹੁਤੀਆਂ ਜੂਨੀਆਂ ਵਿਚ ਬਹੁਰਿ×ਬਹੁਰਿ=ਮੁੜ ਮੁੜ ਕੇ ਭੌਂਦਿਆਂ ਵੱਡਾ ਦੁੱਖ ਪਾਇਆ ਹੈ ।

**ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥੧॥**

ਆਪ ਜੀ ਦੀ ਕਿਰਪਾ ਨਾਲ ਹੀ ਇਹ ਅਮੋਲਕ ਮਨੁੱਖਾ ਦੇਹ ਪਾਈ ਹੈ,
ਹੇ ਹਰੀ ਰਾਜੇ ਹੁਣ ਆਪਣਾ ਦਰਸ਼ਨ ਦੇਹੁ ਤਾਂ ਕਿ ਮਨੁੱਖਾ ਦੇਹ ਸਫਲੀ ਹੋ ਜਾਵੇ ॥੧॥

**ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨਹੀ ਕੀਤਾ ॥**

ਜੋ ਤਿਸੁ×ਭਾਣਾ=ਆਪ ਜੀ ਦਾ ਹੁਕਮ ਸੀ, ਸੋਈ×ਹੋਆ=ਓਹੀ ਹੋਇਆ ਹੈ,
ਹੋਰ ਕਿਸੇ ਨੇ ਕੁਝ ਨਹੀਂ ਕੀਤਾ ।

**ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥੨॥**

ਤੁਹਾਡੇ ਹੁਕਮ ਵਿਚ ਹੀ ਭਰਮ ਤੇ ਮੋਹ ਦਾ ਮੋਹਿਆ ਹੋਇਆ ਜੀਵ ਅਜੇਹਾ ਅਵਿੱਦਿਆ ਰੂਪੀ ਨੀਂਦ ਵਿਚ ਸੁੱਤਾ ਹੈ ਜੋ ਕਦੇ ਜਾਗਦਾ ਹੀ ਨਹੀਂ ਹੈ ॥੨॥

**ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾਨਿਧਿ ਦਇਆਲਾ ॥**

ਹੇ ਪਿਆਰੇ ਪ੍ਰਾਣ ਪਤੀ, ਕਿਰਪਾ+ਨਿਧਿ=ਕਿਰਪਾ ਦੇ ਖਜ਼ਾਨੇ ਦਿਆਲੂ ਸੁਭਾ ਵਾਲੇ ਵਾਹਿਗੁਰੂ ਜੀ ! ਤੁਸੀਂ ਮੇਰੀ ਬੇਨਤੀ ਸੁਣੋ ।

**ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥੩॥**

ਹੇ ਮੇਰੇ ਪ੍ਰਭੂ ਪਿਤਾ ! ਆਪ ਮੈਨੂੰ ਜਨਮ ਮਰਣ ਤੋਂ ਰੱਖ ਲਵੋ, ਅਤੇ ਅਨਾਥਾਂ ਦੀ ਪਾਲਣਾ ਕਰੋ ॥੩॥

**ਜਿਸਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ ॥**

ਜਿਸ ਨੂੰ ਭੀ ਤੁਸਾਂ ਨੇ ਆਪਣਾ ਦਰਸ਼ਨ ਵਿਖਾਇਆ ਹੈ, ਸਾਧ ਸੰਗਤਿ ਦੇ ਪਿੱਛੇ ਪਾ ਕੇ ਭਾਵ ਸਤਸੰਗਤਿ ਦੀ ਚਰਨੀ ਲਗਾ ਕੇ ਹੀ ਵਿਖਾਇਆ ਹੈ ।

**ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥**

ਇਸ ਕਰਕੇ ਮੈਨੂੰ ਭੀ ਕਿਰਪਾ ਕਰਕੇ ਸੰਤਾਂ ਦੀ ਚਰਨ ਧੂੜੀ ਦੇਣਾ ਕਰੋ, ਗੁਰੂ ਜੀ ਕਥਨ ਕਰਦੇ ਹਨ ਮੈਂ ਏਹੋ ਸੁਖ ਆਪ ਜੀ ਪਾਸੋਂ ਬਾਛੈ=ਚਾਹੁੰਦਾ ਭਾਵ ਮੰਗਦਾ ਹਾਂ ॥੪॥੯॥੧੩੦॥

**ਗਉੜੀ ਮਹਲਾ ੫ ॥**

**ਹਉ ਤਾ ਕੈ ਬਲਿਹਾਰੀ ॥ ਜਾ ਕੈ ਕੇਵਲ ਨਾਮੁ ਅਧਾਰੀ ॥੧॥ਰਹਾਉ॥**

ਹਉ=ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੂੰ ਕੇਵਲ ਨਾਮ ਦਾ ਹੀ ਅਧਾਰੀ=ਆਸਰਾ ਹੈ ॥੧॥ਰਹਾਉ॥

**ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥**

ਜੋ ਜਨ ਪਾਰਬ੍ਰਹਮ ਦੇ ਰੰਗ ਵਿਚ ਰੱਤੇ ਹੋਏ ਹਨ, ਉਨ੍ਹਾਂ ਦੀ ਮਹਿਮਾ ਕਿੰਨੀ ਕੁ ਗਿਣੀ ਜਾਏ, ਅਰਥਾਤ ਉਨ੍ਹਾਂ ਦੀ ਮਹਿਮਾ ਕਹੀ ਨਹੀਂ ਜਾਂਦੀ ।

**ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥੧॥**

ਉਨ੍ਹਾਂ ਦੇ ਸੰਗ ਕਰਕੇ ਸਹਜ ਸੂਖ=ਅਚੁਤ ਸੁਖ ਦਾ ਅਨੰਦ ਪ੍ਰਾਪਤ ਹੁੰਦਾ ਹੈ ।
ਉਨ੍ਹਾਂ ਵਰਗਾ ਹੋਰ ਕੋਈ ਦਾਤਾ ਨਹੀਂ ਹੈ ॥੧॥

**ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥**

ਜੋ ਪੁਰਸ਼ ਪ੍ਰਭੂ ਦੇ ਦਰਸ਼ਨ ਦੇ ਪਿਆਸੇ ਹਨ, ਉਹ ਜਗਤ ਨੂੰ ਤਾਰਣ ਲਈ ਆਏ ਹਨ ।

**ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥੨॥**

ਉਨ੍ਹਾਂ ਦੀ ਸ਼ਰਨੀ ਜੋ ਪਿਆ ਹੈ ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ,
ਜੋ ਸੰਤਾਂ ਦਾ ਸੰਗੀ ਹੋਇਆ ਹੈ ਉਸ ਦੀ ਆਸਾ ਪੂਰਨ ਹੋਈ ਹੈ ॥੨॥

**ਤਾ ਕੈ ਚਰਣਿ ਪਰਉ ਤਾਂ ਜੀਵਾ ਜਨ ਕੈ ਸੰਗਿ ਨਿਹਾਲਾ ॥**

ਉਨ੍ਹਾਂ ਦੇ ਚਰਨੀ ਪਵਾਂ ਤਾਂ ਸੁਖ ਪੂਰਬਕ ਜੀਵਾਂਗਾ, ਕਿਉਂਕਿ ਸੰਤ ਜਨਾਂ ਦੇ ਸੰਗ ਕਰਕੇ ਹੀ ਨਿਹਾਲਾ=ਦੁੱਖਾਂ ਤੋਂ ਰਹਿਤ ਹੋਈਦਾ ਹੈ ।

**ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥**

ਹੇ ਪ੍ਰਭੂ ! ਆਪ ਮੇਰੇ ਉੱਤੇ ਕ੍ਰਿਪਾਲੂ ਹੋਵੋ ਤਾਂਕਿ ਤੁਹਾਡੇ ਭਗਤਾਂ ਦੀ ਚਰਣ ਧੂੜੀ ਮੇਰਾ ਮਨ ਹੋ ਜਾਵੇ ।

**ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥**

ਰਾਜ ਭਾਗ, ਜੋਬਨੁ=ਜੁਆਨੀ, ਤੇ ਅਵਧ=ਉਮਰਾ ਇਤਆਦਿਕ ਜੋ ਕੁਝ ਭੀ ਦਿਸ ਰਿਹਾ ਹੈ, ਇਸ ਜੁਗ ਵਿਚ ਸਭ ਕੁਝ ਘਟ ਜਾਣ ਵਾਲਾ ਹੈ ।

**ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ**
**ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਰੂਪ ਨਿਧਾਨੁ=ਖਜ਼ਾਨਾ ਸਦਾ ਹੀ ਨਵਤਨੁ=ਨਵੀਨ (ਇਕਸਾਰ) ਰਹਿਣ ਵਾਲਾ ਤੇ ਨਿਰਮਲੁ=ਪਵਿੱਤ੍ਰ ਹੈ, ਇਸ ਹਰੀ ਨਾਮ ਧਨ ਨੂੰ ਅਸਾਂ ਨੇ ਖਟਣਾ ਕੀਤਾ ਹੈ ।

## ਗਉੜੀ ਮਹਲਾ ੫ ॥ (ਪੰਨਾ ੨੦੮)

**ਉਥਾਨਕਾ:** -ਇਕ ਜੋਗੀ ਨੇ ਆ ਕੇ ਕਿਹਾ ਆਪ ਜੋਗ ਭੇਖ ਧਾਰਣ ਕਰੋ ਤਾਂ ਸੰਸਾਰਕ ਸਾਰੇ ਬੰਧਨ ਟੁੱਟ ਜਾਣਗੇ, ਇਹ ਸੁਣ ਕੇ ਗੁਰੂ ਜੀ ਨੇ ਕਿਹਾ ਅਸਾਂ ਜੋਗ ਭੇਖ ਅੱਗੇ ਹੀ ਧਾਰਣ ਕੀਤਾ ਹੋਇਆ ਹੈ, ਜੋਗੀ ਨੇ ਕਿਹਾ ਜੋਗੀਆਂ ਵਾਲੇ ਚਿੰਨ੍ਹ ਤਾਂ ਕੋਈ ਨਿਗਾਹ ਨਹੀਂ ਆ ਰਹੇ ਅਸੀਂ ਕਿਵੇਂ ਨਿਸਚੇ ਕਰੀਏ ਕਿ ਆਪ ਜੀ ਨੇ ਜੋਗ ਭੇਖ ਧਾਰਿਆ ਹੋਇਆ ਹੈ ।

੧. ਜੋਗੀ ਆਪਣੇ ਗੁਰੂ ਗੋਰਖ ਨੂੰ ਨਮਸ਼ਕਾਰਾਂ ਕਰਦੇ ਹਨ,
੨. ਜੋਗੀ ਕੰਨਾਂ ਵਿਚ ਮੁੰਦਰਾਂ ਪਹਿਨਦੇ ਹਨ,
੩. ਜੋਗੀਆਂ ਦੇ ਚੇਲੇ ਹੁੰਦੇ ਹਨ, ੪. ਜੋਗੀ ਬਿਭੂਤੀ ਮਲਦੇ ਹਨ,
੫. ਬਾਰਾਂ ਪੰਥਾਂ ਵਿਚੋਂ ਜੋਗੀਆਂ ਦਾ ਇਕ ਆਈ ਪੰਥ ਹੈ, ੬. ਜੋਗੀ ਭੁਗਤ ਖਾਂਦੇ ਹਨ ।
੭. ਜੋਗੀ ਛਾਂਦੇ ਵੰਡਦੇ ਹਨ, ੮. ਆਸਣ ਤੇ ਬੈਠਦੇ ਹਨ, ੯. ਸਿੰਙੀ ਵਜਾਂਦੇ ਹਨ,
੧੦. ਹੱਥ ਵਿਚ ਡੰਡਾ ਰਖਦੇ ਹਨ । ਇਹ ਗੱਲਾਂ ਸੁਣ ਕੇ ਹੁਣ ਗੁਰੂ ਜੀ ਆਪਣਾ ਭੇਖ ਦਸਦੇ ਹਨ ।

**ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸੋਂ ਮੈਂ ਜੋਗ ਦੀ ਜੁਗਤੀ ਸੁਣ ਕੇ ਆਇਆ ਹਾਂ ।

**ਮੋਕਉ ਸਤਿਗੁਰ ਸਬਦਿ ਬੁਝਾਇਓ ॥੧॥ਰਹਾਉ॥**

ਮੈਨੂੰ ਸਤਿਗੁਰਾਂ ਨੇ ਆਪਣੇ ਉਪਦੇਸ਼ ਦੁਆਰਾ ਸਭ ਕੁਝ ਸਮਝਾ ਦਿੱਤਾ ਹੈ ॥੧॥ਰਹਾਉ॥

**ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥**

ਨੌਂ ਖੰਡਾਂ ਵਾਲੀ ਧਰਤੀ, ਤੇ ਇਸ ਸਰੀਰ ਵਿਚ ਜੋ ਪਰਮੇਸ਼ਰ ਰਵਿਆ ਹੋਇਆ ਹੈ,

ਵਾ :-ਨੌਂ ਖੰਡਾਂ ਵਾਲੀ ਪ੍ਰਿਥਵੀ ਦਾ ਮਾਲਕ ਜੋ ਪਰਮੇਸ਼ਰ ਇਸ ਸਰੀਰ ਵਿਚ ਰਵਿਆ ਹੋਇਆ ਹੈ ਮੈਂ ਉਸ ਨੂੰ ਨਿਮਖ ਨਿਮਖ ਕਾਲ ਨਮਸ਼ਕਾਰ ਕਰਦਾ ਹਾਂ।

**ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥**

ਗੁਰਾਂ ਦੀ ਦੀਖਿਆ—ਸਿਖਿਆ ਦੁਆਰੇ ਜੋ ਇਕ ਨਿਰੰਕਾਰ ਦੇ ਨਾਮ ਨੂੰ ਦ੍ਰਿੜ ਕੀਤਾ ਹੈ ਇਹ ਕੰਨਾਂ ਵਿਚ ਮੁੰਦ੍ਰਾ ਪਾਈ ਹੈ। ਜੋਗੀ ਨੇ ਕਿਹਾ ਦੋਹਾਂ ਕੰਨਾਂ ਵਿਚ ਦੋ ਮੁੰਦ੍ਰਾਂ ਹੁੰਦੀਆਂ ਹਨ ਆਪ ਜੀ ਨੇ ਇਕ ਮੁੰਦ੍ਰਾ ਕਹੀ ਹੈ, ਤਾਂ ਗੁਰੂ ਜੀ ਨੇ ਕਿਹਾ ਜੋ ਗੁਰਾਂ ਦੀ ਸਿਖਿਆ ਪ੍ਰਾਪਤ ਹੋਈ ਹੈ ਇਕ ਤਾਂ ਇਹ ਮੁੰਦ੍ਰਾ ਹੈ, ਅਤੇ ਜੋ ਇਕ ਨਿਰੰਕਾਰ ਦੇ ਨਾਮ ਨੂੰ ਦ੍ਰਿੜ ਕੀਤਾ ਹੈ ਇਹ ਦੂਜੀ ਮੁੰਦ੍ਰਾ ਹੈ ॥੧॥

**ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥**

ਏਕਸੁ=ਇਕ ਮਨ ਦੇ ਵਸੀਕਾਰ ਕਰਨ ਨਾਲ ਜੋ ਪੰਜ ਕਾਮ ਆਦਿਕ ਮਿਲ ਕੇ ਇਕੱਤਰ ਹੋ ਗਏ ਹਨ ਅਰਥਾਤ ਅੰਤਰਮੁਖ ਹੋਏ ਹਨ ਇਹ ਅਸਾਂ ਨੇ ਚੇਲੇ ਬਨਾਣਾ ਕੀਤੇ ਹਨ।

ਅਥਵਾ ਜੋ ਪੰਜ ਕਾਮ ਆਦਿਕਾਂ ਨਾਲ ਮਿਲਣ ਵਾਲੇ ਇੰਦ੍ਰੀਏ 'ਭਏ ਇਕਤ੍ਰਾ'—ਵੱਸ ਵਿਚ ਕਰਕੇ ਇਕ ਨਿਰੰਕਾਰ ਦੇ ਵੱਸ ਕਰ ਦਿੱਤੇ ਹਨ ਏਹੋ ਮੇਰੇ ਚੇਲੇ ਹਨ।

**ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥**

ਜਦ ਦੱਸੇ ਬੈਰਾਗਨਿ—ਇੰਦ੍ਰੀਆਂ ਸਾਡੇ ਗਿਆਨ ਕਾਰੀ ਹੋ ਗਈਆਂ ਭਾਵ ਆਪਣੇ ਅਧੀਨ ਹੋ ਗਈਆਂ ਹਨ ਤਦ ਅਸੀਂ ਨਿਰਮਲ ਜੋਗੀ ਥੀਏ=ਹੋ ਗਏ ਹਾਂ ॥੨॥

**ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥**

ਜੋ ਪੰਜ ਪ੍ਰਕਾਰ ਦੇ ਭਰਮ ਨੂੰ ਜਰਾਇ—ਸਾੜਿਆ ਹੈ ਏਹੋ ਬਿਭੂਤੀ ਚਰਾਈ=ਚੜ੍ਹਾਈ (ਰਮਾਈ) ਹੈ, ਸਾਰਿਆਂ ਵਿਚ ਜੋ ਇਕ ਪਰਮੇਸਰ ਨੂੰ ਪਰੀਪੂਰਨ ਵੇਖਿਆ ਹੈ ਬਾਰਾਂ ਪੰਥਾਂ ਵਿਚੋਂ ਇਹੋ ਸਾਡਾ ਆਈ ਪੰਥ ਹੈ।

**ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥**

ਜੋ ਸਹਜ×ਸੂਖ=ਅਚੁਤ ਸੁਖ ਦੀ ਪ੍ਰਾਪਤੀ ਹੋਈ ਹੈ ਉਹ ਅਸਾਂ ਨੇ ਭੁਗਤ ਛਕਣਾ ਕੀਤੀ ਹੈ। ਜੋ ਠਾਕੁਰ ਨੇ ਮੱਥੇ ਤੇ ਲੇਖ ਲਿਖ ਦਿਤਾ ਹੈ ਉਹ ਸਾਨੂੰ ਭਾਗ (ਛਾਂਦਾ) ਮਿਲ ਰਿਹਾ ਹੈ ॥੩॥

**ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥**

ਜਿੱਥੇ ਡਰ ਨਹੀਂ ਹੈ, ਭਾਵ ਜਿਸ ਪਰਮਾਤਮਾ ਵਿਚ ਡਰ ਨਹੀਂ ਹੈ ਓਥੇ ਅਸਾਂ ਨੇ ਆਸਣ ਬੱਧਾ ਹੈ, ਅਤੇ ਜੋ ਅਨਹਤ=ਇਕ ਰਸ ਨਾਮ ਬਾਣੀ ਉਚਾਰਦੇ ਹਾਂ ਏਹੋ ਸਿੰਙੀ ਵਜਾਈ ਹੈ।

## ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥

ਤੱਤ ਅਤੱਤ ਅਰਥਾਤ ਸੱਤ ਅਸੱਤ ਵਸਤੂ ਦਾ ਜੋ ਵਿਚਾਰ ਕੀਤਾ ਹੈ ਏਹੋ ਡੰਡਾ ਅਸਾਂ ਨੇ ਮਨ ਰੂਪ ਹੱਥ ਵਿਚ ਫੜ ਰਖਿਆ ਹੈ, ਅਤੇ ਜੋ ਨਾਮ ਜਪਣ ਦੀ ਜੁਗਤੀ ਮਨ ਵਿਚ ਭਾਈ ਹੈ ਏਹੋ ਰਿਧੀਆਂ ਸਿਧੀਆਂ ਹਨ ॥ ੪ ॥

## ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥

ਅਜੇਹਾ ਜੋਗ ਦੱਸਣ ਵਾਲਾ ਜੋਗੀ ਸਤਿਗੁਰੂ ਵੱਡਿਆਂ ਭਾਗਾਂ ਨਾਲ ਮਿਲਦਾ ਹੈ, ਜਿਸ ਨੂੰ ਮਿਲਿਆ ਹੈ ਉਸ ਦੇ ਗਲੋਂ ਮਾਇਆ ਦੇ ਬੰਧਨ ਕੱਟ ਦੇਂਦਾ ਹੈ ।

## ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ।੫।੧੧।੧੩੨।

ਗੁਰੂ ਜੀ ਕਥਨ ਕਰਦੇ ਹਨ ਮੈਂ ਉਸ ਮੂਰਤਿ=ਜੋਗੀ (ਗੁਰੂ) ਦੀ ਸੇਵਾ ਤੇ ਪੂਜਾ ਕਰਦਾ ਹਾਂ,* ਤੁਸੀਂ ਵੀ ਕਰੋ, ਅਤੇ ਉਸ ਦੇ ਚਰਣ ਚਾਟੈ=ਚੱਟਦਾ ਹਾਂ, ਵਾ :-ਚਰਣਾਂ ਨਾਲ ਸਪਸ਼ ਕਰਨ ਦੀ ਚਾਟੈ=ਚਾਹ ਕਰਦਾ ਹਾਂ,ਤੁਸੀਂ ਵੀ ਕਰੋ, ਵਾ:-ਉਸ ਗੁਰੂ ਦੇ ਚਰਣਾਂ ਦਾ ਚਾਟੈ=ਚਾਟੜਾ (ਦਾਸ) ਹਾਂ ।

## ਗਉੜੀ ਮਹਲਾ ੫ ॥

## ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥

ਉਪਮਾਂ ਤੋਂ ਰਹਿਤ ਜੋ ਨਾਮ ਪਦਾਰਥ ਹੈ, ਉਸ ਨੂੰ ਸੁਣਨਾ ਕਰੋ, ਅਤੇ ਹੇ ਮਿੱਤਰੋ ਸਾਰੇ ਇਕੱਠੇ ਹੋ ਕੇ ਨਾਮ ਨੂੰ ਧਿਆਉਣਾ ਕਰੋ ।

## ਹਰਿ ਅਉਖਧੁ ਜਾਕਉ ਗੁਰਿ ਦੀਆ ਤਾਕੇ ਨਿਰਮਲ ਚੀਤਾ ॥੧॥ਰਹਾਉ॥

ਜਿਸ ਨੂੰ ਗੁਰਾਂ ਨੇ ਹਰੀ ਨਾਮ ਰੂਪ ਅਉਖਧੁ-ਦਾਰੂ ਦਿੱਤਾ ਹੈ ਉਸ ਦੇ ਚਿੱਤ ਆਦਿਕ ਚਤੁਸ਼ਟੇ ਅੰਤਹਕਰਨ ਨਿਰਮਲ=ਸ਼ੁਧ ਹੋਏ ਹਨ ॥੧॥ਰਹਾਉ॥

## ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥

ਉਸਦੇ ਸੂਖਮ ਸਰੀਰ ਅੰਤਹਕਰਨ ਵਿਚੋਂ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ, ਜਿਸ ਦੇ ਅੰਤਹਕਰਨ ਵਿਚ ਗੁਰਾਂ ਨੇ ਉਪਦੇਸ਼ ਦੁਆਰਾ ਗਿਆਨ ਰੂਪ ਦੀਵਾ ਜਗਾਇਆ ਹੈ ।

## ਭ੍ਰਮ ਕੀ ਜਾਲੀ ਤਾਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ ॥੧॥

ਉਸਦੀ ਭਰਮ ਦੀ ਜਾਲੀ=ਫਾਹੀ ਕੱਟੀ ਗਈ ਹੈ, ਜਿਸਦਾ ਸਤਸੰਗਤਿ ਵਿਚ ਬਿਸ੍ਵਾਸਾ-ਭਰੋਸਾ ਭਾਵ ਨਿਸਚਾ ਬੱਝ ਗਿਆ ਹੈ ॥ ੧ ॥

---

* ਸਾਧੂ ਲੋਕ ਆਪਣੇ ਆਪ ਨੂੰ ਮੂਰਤਿ ਸ਼ਬਦ ਨਾਲ ਵਰਨਣ ਕਰਦੇ ਹਨ ਜਿਹਾ ਕਿ ਪੰਜ ਮੂਰਤੀਆਂ ਅਜ ਹੋਰ ਆ ਗਈਆਂ ਹਨ ਭਾਵ ਪੰਜ ਸਾਧੂ ਹੋਰ ਆ ਗਏ ਹਨ,ਇਸੇ ਭਾਵ ਨੂੰ ਲੈਕੇ ਇਥੇ ਮੂਰਤਿ ਪਦ ਸਾਧੂ(ਜੋਗੀ) ਲਈ ਵਰਤਿਆ ਹੈ । ਅਥਵਾ-''ਮੂਰਤਿ''ਦਾ ਅਰਥ ਸਰੂਪ ਭੀ ਹੈ ਯਥਾ-ਅਕਾਲ ਮੂਰਤਿ।

ਤਥਾ :-ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ [ਪੰਨਾ ੨੧੯

ਤਥਾ:-ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਿਨ ਸੋ ਮੂਰਤਿ ਹੈ ਦੇਵਾ ॥ [ਪੰਨਾ ੨੨੦

**ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥**

ਸੰਤਾਂ ਦੇ ਸਤਿਸੰਗ ਰੂਪੀ ਬੋਹਿਥ=ਜਹਾਜ਼ ਨੇ, ਵਾ:—ਸਾਧੂਆਂ ਦੇ ਸੰਗਾ=ਸਮੁਦਾਇ ਨੇ ਨਾਮ ਗਿਆਨ ਰੂਪੀ ਜਹਾਜ਼ ਦੇ ਕੇ ਬਿਖੜਾ=ਕਠਨ ਤੇ ਤਾਰੂ=ਡੂੰਘੇ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ।

**ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥**

ਜਿਸ ਵੇਲੇ ਹਰੀ ਦਾ ਰੰਗਾ=ਅਨੰਦ ਲੈਣ ਵਾਲਾ ਆਤਮ ਅਨੰਦੀ ਗੁਰੂ ਮਿਲਿਆ ਤਾਂ ਮਨ ਦੀ ਸਾਰੀ ਆਸਾ ਪੂਰਨ ਹੋ ਗਈ॥੨॥

**ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥**

ਭਗਤਾਂ ਨੇ ਨਾਮ ਰੂਪ ਖਜ਼ਾਨਾ ਪਾਇਆ ਹੈ, ਇਸ ਕਰਕੇ ਭਗਤਾਂ ਦਾ ਮਨ ਪਦਾਰਥਾਂ ਵਲੋਂ ਤ੍ਰਿਪਤ ਹੋ ਗਿਆ ਹੈ ਅਤੇ ਤਨ ਵੀ ਪਦਾਰਥਾਂ ਵਲੋਂ ਅਘਾਏ=ਰਜ ਗਿਆ ਹੈ।

**ਨਾਨਕ ਹਰਿ ਜੀਉ ਤਾਕਉ ਦੇਵੈ ਜਾਕਉ ਹੁਕਮੁ ਮਨਾਏ ॥੩॥੧੨॥੧੩੩॥**

ਗੁਰੂ ਜੀ ਕਥਨ ਕਰਦੇ ਹਨ, ਹਰਿ ਜੀ ਉਸਨੂੰ ਨਾਮ ਰੂਪ ਖਜ਼ਾਨਾ ਦੇਂਦਾ ਹੈ, ਜਿਸ ਪਾਸੋਂ ਪਹਿਲੇ ਆਪਣਾ ਹੁਕਮ ਮਨਾਉਂਦਾ ਹੈ ॥੩॥੧੨॥੧੩੩॥

## ਗਉੜੀ ਮਹਲਾ ੫ ॥

**ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**

ਹੇ ਦਇਆ ਸਰੂਪ ਮੇਰੇ ਪ੍ਰਾਨ-ਪਤੀ ਪ੍ਰਭੂ! ਮੈਂ ਅਨਾਥ ਤੇਰੀ ਸ਼ਰਨ ਵਿਚ ਪਿਆ ਹਾਂ, ਆਪ ਮੇਰੇ ਤੇ ਮਇਆ×ਕਰਿ=ਕਿਰਪਾ ਕਰੋ।

**ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ਰਹਾਉ**

ਸੰਸਾਰ ਰੂਪ ਅੰਨ੍ਹੇ ਖੂਹ ਵਿਚ ਡਿੱਗਦੇ ਨੂੰ ਆਪਣਾ ਹੱਥ ਦੇ ਕੇ ਰੱਖ ਲਓ, ਇਥੇ ਮੇਰੀ ਕੋਈ ਸਿਆਣਪ ਬੁੱਧੀ ਦੀ, ਉਕਤਿ=ਜੁਗਤੀ ਬਾਣੀ ਦੀ ਨਹੀਂ ਚਲ ਸਕਦੀ॥੧॥ਰਹਾਉ॥

**ਕਰਨ ਕਰਾਵਨ ਸਭ ਕਿਛੁ ਤੁਮਹੀ ਤੁਮ ਸਮਰਥ ਨਾਹੀ ਅਨ ਹੋਰੀ ॥**

ਸਭ ਕੁਝ ਕਰਨ ਕਰਾਣ ਨੂੰ ਤੁਸੀਂ ਹੀ ਸਮਰਥ ਹੋ, ਅਨ ਅਸਥਾਨ ਤੇ ਤੁਹਾਡੇ ਸਮਾਨ ਹੋਰ ਕੋਈ ਦੂਜਾ ਸਮਰਥ ਨਹੀਂ ਹੈ।

**ਤੁਮਰੀ ਗਤਿ ਮਿਤਿ ਤੁਮਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥੧॥**

ਜੋ ਆਪ ਜੀ ਦੀ ਗਤਿਦੀ ਮਿਤਿ=ਮਰਯਾਦਾ ਹੈ ਉਹ ਤੁਸੀਂ ਹੀ ਜਾਣਦੇ ਹੋ, ਜਿਸ ਦੇ ਮੱਥੇ ਦੇ ਚੰਗੇ ਭਾਗ ਹਨ ਓਹੀ ਆਪ ਜੀ ਦਾ ਸੇਵਕ ਹੈ॥੧॥

**ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥**

ਹੇ ਪ੍ਰਭੂ! ਤੁਸੀਂ ਆਪਣੇ ਸੇਵਕ ਨਾਲ ਓਤਿ×ਪੋਤਿ=ਤਾਣੇ ਪੇਟੇ ਵਾਂਙੂ ਰਾਤੇ=ਮਿਲੇ ਹੋਏ ਹੋ।

ਅਤੇ ਭਗਤਾਂ ਨਾਲ ਵੀ ਤੁਸਾਂ ਨੇ ਪ੍ਰੀਤੀ ਜੋੜੀ ਹੋਈ ਹੈ।

**ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥**

ਜਿਵੇਂ ਪਪੀਹਾ ਪਿਰੀ ਪਿਰੀ ਰਟਦਾ ਹੈ, ਤਿਵੇਂ ਆਪ ਜੀ ਦਾ ਸੇਵਕ ਆਪ ਜੀ ਦੇ ਪਿਰੀ ਪਿਰੀ ਨਾਮਾਂ ਨੂੰ ਉਚਾਰਦਾ ਹੈ। ਅਤੇ ਆਪ ਜੀ ਦਾ ਦਰਸ਼ਨ ਇਉਂ ਚਾਹੁੰਦਾ ਹੈ, ਜਿਵੇਂ ਚਕੋਰਨੀ ਉਸ ਚੰਦ੍ਰਮਾਂ ਨੂੰ ਦ੍ਰਿਸਟਿ=ਦੇਖਦੀ ਰਹਿੰਦੀ ਹੈ ॥੨॥

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥**

ਉਸ ਸੰਤ ਤੇ ਰਾਮ ਵਿਚ ਕੁਝ ਭੇਦ ਨਹੀਂ ਹੈ,
ਕਈ ਲੱਖਾਂ ਕ੍ਰੋੜਾਂ ਵਿਚੋਂ ਅਜੇਹਾ ਇਕ ਹੀ ਜਨੁ=ਪੁਰਸ਼ ਹੈ।

**ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥**

ਜਿਸ ਦੇ ਹਿਰਦੇ ਵਿਚ ਪ੍ਰਭੂ ਪਰਗਟ ਹੋਇਆ ਹੈ, ਅਤੇ ਜੋ ਰਾਤ ਦਿਨੇ ਰਸਨਾ ਨਾਲ ਹਰੀ ਦੇ ਕੀਰਤਨ ਨੂੰ ਰਮੋਰੀ=ਉਚਾਰਦਾ ਹੈ ॥੩॥

**ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥**

ਹੇ ਪ੍ਰਭੂ ! ਆਪ ਸਰਬ ਕਲਾ ਸਮਰਥ ਹੋ, ਅਪਾਰ=ਪਾਰਾਵਾਰ ਤੋਂ ਰਹਿਤ ਹੋ, ਅਤਿ=ਬੜੇ ਉਚੇ ਹੋ, ਸੁਖ ਦਾਤੇ=ਸੁਖ ਦੇਣ ਵਾਲੇ ਤੇ ਪ੍ਰਾਣਾਂ ਦਾ ਅਧੋਰੀ=ਆਸਰਾ ਹੋ।

**ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ** ।੪॥੧੩॥੧੩੪॥

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ ! ਕਿਰਪਾ ਕਰਕੇ ਮੈਂ ਸੇਵਕ ਨੂੰ ਉਨ੍ਹਾਂ ਸੰਤਾਂ ਦੇ ਸੰਗ ਦਾ ਸੰਗੋਰੀ=ਸੰਗੀ ਕਰ ਦੇਹ॥੪॥ ੧੩ ॥ ੧੩੪ ॥

**ਗਉੜੀ ਮਹਲਾ ੫ ॥ (ਪੰਨਾ ੨੦੯)**

**ਤੁਮ ਹਰਿ ਸੇਤੀ ਰਾਤੇ ਸੰਤਹੁ ॥**

ਹੇ ਸੰਤੋ ! ਤੁਸੀਂ ਹਰੀ ਨਾਲ ਰਾਤੇ=ਮਿਲੇ ਹੋਏ ਹੋ।

**ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ਰਹਾਉ॥**

ਮੈਨੂੰ ਭੀ ਆਪਣੇ ਨਾਲ ਨਿਬਾਹਿ=ਰਲਾ ਕੇ ਲੈ ਚੱਲੋ, ਸਾਰਿਆਂ ਦਾ ਦਾਤਾ ਜੋ ਪੁਰਖ ਬਿਧਾਤਾ ਫਲਬਰ ਦਾਤਾ ਵਾਹਿਗੁਰੂ ਹੈ ਉਸ ਦੇ ਓੜਿ=ਪਾਸ (ਭਾਵ ਨੇੜੇ) ਪਹੁੰਚਾ ਦਿਓ ॥੧॥ਰਹਾਉ॥

**ਤੁਮਰਾ ਮਰਮੁ ਤੁਮਾਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥**

ਤੁਹਾਡਾ ਮਰਮੁ=ਭੇਦ ਤੁਸਾਂ ਨੇ ਹੀ ਜਾਣਿਆ ਹੈ ਤੁਸੀਂ ਪੂਰਣ ਬਿਧਾਤੇ ਪੁਰਖ ਦਾ ਸਰੂਪ ਹੋ।

**ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥**

ਮੈਂ ਅਨਾਥ ਦੀਨ ਨੂੰ ਆਪਣੀ ਸ਼ਰਣ ਵਿਚ ਰੱਖੋ, ਅਤੇ ਮੇਰੀ ਗਾਤੇ=ਗਤੀ ਭਾਵ ਮੁਕਤੀ ਕਰੋ ।੧।

**ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥**

ਸੰਸਾਰ ਸਮੁੰਦਰ ਤੋਂ ਤਰਨ ਲਈ ਤੁਹਾਡੇ ਚਰਣ ਹੀ ਬੋਹਿਥ=ਜਹਾਜ਼ ਰੂਪ ਹਨ, ਅਪੁਨੀ ਭਾਤੇ=ਆਪਣੀ ਮਰਯਾਦਾ ਨੂੰ, ਵਾ :-ਆਪਣੇ ਭੇਤਾਂ ਨੂੰ ਤੁਸੀਂ ਆਪ ਹੀ ਜਾਣਦੇ ਹੋ ।

**ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇਤੇ ਪਾਰਿ ਪਰਾਤੇ ॥੨॥**

ਕਿਰਪਾ ਦ੍ਰਿਸ਼ਟੀ ਕਰਕੇ ਜਿਸ ਜਿਸ ਨੂੰ ਆਪਣੇ ਨਾਲ ਰੱਖਦੇ ਹੋ, ਤੇਤੇ=ਤਿਤਨੇ ਹੀ ਭਾਵ ਉਹ ਸਾਰੇ ਹੀ ਸੰਸਾਰ ਸਮੁੰਦਰ ਤੋਂ ਪਾਰ ਪਰਾਤੇ=ਲੰਘ ਗਏ ਹਨ ॥ ੨ ॥

**ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥**

ਹੇ ਪ੍ਰਭੂ ! ਈਤ×ਊਤ=ਲੋਕ ਪ੍ਰਲੋਕ ਵਿਚ ਤੁਸੀਂ ਹੀ ਸਮਰਥ ਹੋ, ਅਤੇ ਸਭ ਕੁਝ ਤੁਹਾਡੇ ਹੀ ਹੱਥ ਵਿਚ ਹੈ ।

**ਐਸਾ ਨਿਧਾਨੁ ਦੇਹੁ ਮੋਕਉ ਹਰਿਜਨ ਚਲੈ ਹਮਾਰੈ ਸਾਥੇ ॥੩॥**

ਹੇ ਹਰੀ ਦੇ ਸੰਤ ਜਨੋਂ ! ਮੈਨੂੰ ਅਜੇਹਾ ਹਰੀ ਨਾਮ ਰੂਪ ਨਿਧਾਨੁ=ਖਜ਼ਾਨਾ ਦੇਹੁ ਜੋ ਸਾਡੇ ਨਾਲ ਚਲਣਾ ਕਰੇ ।੩।

**ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿਨਾਮੁ ਮੇਰਾ ਮਨੁ ਜਾਪੇ ॥**

ਮੈਂ ਔਗੁਣਾਂ ਵਾਲੇ ਨੂੰ ਇਸ ਗੁਣ ਵਾਲਾ ਕਰ ਦਿਓ, ਜੋਕਿ ਮੇਰਾ ਮਨ ਹਰੀ ਨਾਮ ਨੂੰ ਜਪਦਾ ਰਹੇ ।

**ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥**

ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੀ ਕਿਰਪਾ ਨਾਲ ਹਰੀ ਨੂੰ ਮਿਲੇ ਹਾਂ, ਹੁਣ- ਮਨ ਸੀਤਲ ਤੇ ਤਨ ਪਦਾਰਥਾਂ ਵਲੋਂ ਧ੍ਰਾਪੇ=ਤ੍ਰਿਪਤ ਹੋ ਗਿਆ ਹੈ ॥੪॥੧੪॥੧੩੫॥

**ਗਉੜੀ ਮਹਲਾ ੫ ॥**

**ਸਹਜਿ ਸਮਾਇਓ ਦੇਵ ॥ ਮੋਕਉ ਸਤਿਗੁਰ ਭਏ ਦਇਆਲ ਦੇਵ ॥੧॥ਰਹਾਉ॥**

ਜਿਸ ਵੇਲੇ ਸਤਿਗੁਰ ਦੇਵ ਜੀ ਮੇਰੇ ਉਪਰ ਦਿਆਲੂ ਹੋਏ, ਤਾਂ ਮਨ ਸਹਜੇ ਹੀ ਦੇਵ=ਪ੍ਰਕਾਸ਼ ਰੂਪ ਪਰਮੇਸ਼ਰ ਵਿਚ ਸਮਾ ਗਿਆ ॥੧॥ਰਹਾਉ॥

**ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥**

ਹੰਗਤਾ ਮਮਤਾ ਰੂਪੀ, ਵਾ:-ਵਾਸ਼ਨਾ ਰੂਪੀ ਜੇਵਰੀ=ਫਾਹੀ ਕੱਟਕੇ ਆਪਣਾ ਦਾਸ ਬਣਾ ਲਿਆ ਹੈ ਅਤੇ ਸੰਤਾਂ ਦੀ ਸੇਵਾ ਟਹਿਲ ਵਿਚ ਲਗਾ ਦਿੱਤਾ ਹੈ ।

**ਏਕ ਨਾਮ ਕੋ ਥੀਓ ਪੂਜਾਰੀ ਮੋਕਉ ਅਚਰਜੁ ਗੁਰਹਿ ਦਿਖਾਇਓ ॥੧॥**

ਜਦ ਮੈਂ ਇਕ ਨਾਮ ਦਾ ਪੁਜਾਰੀ ਹੋ ਗਿਆ ਭਾਵ ਇਕ ਨਾਮ ਨੂੰ ਪੂਜਣ ਵਾਲਾ ਹੋ ਗਿਆ, ਤਾਂ ਗੁਰਾਂ ਨੇ ਮੈਨੂੰ ਇਕ ਅਸਚਰਜ ਰੂਪ ਪਰਮਾਤਮਾ ਵਿਖਾ ਦਿੱਤਾ ॥੧॥

**ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥**

ਜਿਸ ਵੇਲੇ ਗੁਰਾਂ ਨੇ ਮਨ ਵਿਚ ਗਿਆਨ ਪ੍ਰਗਟ ਕਰ ਦਿੱਤਾ, ਤਾਂ ਜਿਸ ਬ੍ਰਹਮ ਦਾ ਸਾਰੇ ਉਜੀਆਰਾ=ਪ੍ਰਕਾਸ਼ ਹੋ ਰਿਹਾ ਹੈ ਉਸਦਾਸਾਖਿਆਤ ਪ੍ਰਕਾਸ਼ ਹੋ ਗਿਆ।

**ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥**

ਜਿਸ ਵੇਲੇ ਨਾਮ ਅੰਮ੍ਰਿਤ ਨੂੰ ਪੀਤਾ, ਤਾਂ ਮਨ ਤ੍ਰਿਪਤ ਹੋ ਕੇ ਅਨਭਉ ਸਰੂਪ ਵਿਚ ਜਾ ਟਿਕਿਆ ॥੨॥

**ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥**

ਆਗਿਆ ਮੰਨ ਕੇ ਅਰਥਾਤ ਭਾਣਾ ਮੰਨ ਕੇ ਸਾਰੇ ਸੁਖ ਪਾਏ ਹਨ,
ਦੁੱਖਾਂ ਦਾ ਅਸਥਾਨ ਜੋ ਅਗਿਆਨ ਹੈ ਉਸ ਨੂੰ ਨਾਸ ਕਰ ਲਿਆ ਹੈ।

**ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥**

ਜਦ ਪ੍ਰਭੂ ਸੁਆਮੀ ਆਪ ਪ੍ਰਸੰਨ ਹੋਏ ਤਾਂ ਸਭਨਾਂ ਨੂੰ ਅਨੰਦ ਰੂਪ ਕਰਕੇ ਦੇਖਣਾ ਕੀਤਾ। ਅਤੇ ਇਹ ਨਿਸਚੇ ਹੋ ਗਿਆ, ਕਿ-

**ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥**

ਨਾ ਕੁਝ ਆਉਂਦਾ ਹੈ, ਨਾ ਹੀ ਕੁਝ ਜਾਂਦਾ ਹੈ,
ਇਹ ਤਾਂ ਸਾਰਾ ਖੇਲ ਹਰੀ ਰਾਜੇ ਨੇ ਬਨਾਉਣਾ ਕੀਤਾ ਹੈ।

ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥ [ਪੰਨਾ ੨੮੧

**ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿਨਾਇਓ** ॥੪॥੧੫॥੧੩੬॥

ਗੁਰੂ ਜੀ ਕਥਨ ਕਰਦੇ ਹਨ, ਉਹ ਠਾਕੁਰ ਬੇਅੰਤ ਤੋਂ ਬੇਅੰਤ ਹੈ,
ਭਗਤਾਂ ਨੂੰ ਉਸ ਹਰੀ ਦੇ ਨਾਮ ਦਾ ਟੇਕ=ਆਸਰਾ ਹੈ ॥੪॥੧੫॥੧੩੬॥

## ਗਉੜੀ ਮਹਲਾ ੫ ॥

੬

**ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾਕੀ ਓਟ ਗਹੀਜੈ ਰੇ ॥**

ਜੋ ਪਰਾ ਰੂਪ ਬ੍ਰਹਮ=ਵਿਆਪਕ ਪਰਮੇਸ਼ਰ ਸਾਰੇ ਪਰੀਪੂਰਣ ਹੈ ਹੇ ਮਨ ਤੂੰ ਉਸਦੀ ਓਟ ਗਹੀਜੈ=ਫੜਨਾ ਕਰ।

**ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾਕੋ ਨਾਮੁ ਜਪੀਜੈ ਰੇ ॥੧॥ਰਹਾਉ॥**

ਜਿਸ ਹਰੀ ਨੇ ਨੌਂ ਖੰਡ ਤੇ ਸਾਰੇ ਬ੍ਰਹਮੰਡ ਧਾਰੇ=ਬਣਾਏ ਹਨ, ਉਸੇ ਦੇ ਨਾਮ ਨੂੰ ਜਪਣਾ ਕਰ।੧।ਰਹਾਉ

**ਮਨ ਕੀ ਮਤਿ ਤਿਆਗਹੁ ਹਰਿਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥**

ਹਰੀਜਨਾਂ ਨਾਲ ਮਿਲ ਕੇ ਆਪਣੇ ਮਨ ਦੀ ਮਤ ਨੂੰ ਤਿਆਗ ਦਿਓ,
ਹੁਕਮੁ ਬੂਝਿ=ਭਾਣਾ ਮੰਨੋ ਤਾਂ ਸੁਖ ਪਾਓਗੇ ।

**ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥**

ਜੋ ਪ੍ਰਭੂ ਕਰਦਾ ਹੈ ਉਸਨੂੰ ਭਲਾ ਕਰਕੇ ਮੰਨੋ, ਅਤੇ ਸੁਖ ਦੁਖ ਵਿਚ ਓਸੇ ਨੂੰ ਧਿਆਉਣਾ ਕਰੋ ॥੧॥

**ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥**

ਉਸ ਪ੍ਰਭੂ ਨੇ ਕ੍ਰੋੜਾਂ ਪਤਿਤ=ਪਾਪੀ ਇਕ ਖਿਨ ਵਿਚ ਸੰਸਾਰ ਤੋਂ ਤਾਰ ਦਿੱਤੇ ਹਨ,
ਕਰਤੇ ਪੁਰਖ ਨੂੰ ਪਾਰ ਕਰਤੇ=ਕਰਦਿਆਂ ਕੋਈ ਬਾਰ=ਦੇਰ ਨਹੀਂ ਲੱਗਦੀ ।

**ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥**

ਉਹ ਸੁਆਮੀ ਪਰਮੇਸ਼ਰ ਦੀਨ=ਗਰੀਬਾਂ ਦੇ ਦੁੱਖ ਜਨ ਦਰਦ ਦੇ ਭੰਜਨ=ਨਾਸ ਕਰਨ ਵਾਲਾ ਹੈ, ਜਿਸ ਨੂੰ ਭਾਵੈ=ਚਾਹੁੰਦਾ ਹੈ ਉਸੇ ਨੂੰ ਨਿਵਾਜੈ=ਵਡਿਆਈ ਦੇਂਦਾ ਹੈ ॥੨॥

**ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥**

ਉਹ ਸੁਖਾਂ ਦਾ ਸਾਗਰੁ=ਸਮੁੰਦਰ ਪ੍ਰਮਾਤਮਾ ਸਭ ਜੀਵਾਂ ਨੂੰ ਪ੍ਰਾਣ ਕਲਾ ਦੇਂਦਾ ਹੈ,
ਅਤੇ ਮਾਂ ਪਿਉ ਵਾਂਙੂ ਸਭਨਾਂ ਨੂੰ ਪਾਲਣਾ ਕਰਦਾ ਹੈ ।

**ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥**

ਉਸ ਕਰਤੇ ਪੁਰਖ ਨੂੰ ਪਦਾਰਥ ਦੇਂਦਿਆਂ ਕਿਸੇ ਚੀਜ਼ ਦੀ ਤੋਟ ਨਹੀਂ ਆਉਂਦੀ, ਕਿਉਂਕਿ ਉਹ ਰਤਨਾਂ ਦੀ ਖਾਨ ਪ੍ਰਭੂ ਸਾਰਿਆਂ ਪਦਾਰਥਾਂ ਨਾਲ ਪੂਰਿ ਰਹਿਓ=ਭਰਪੂਰ ਹੋ ਰਿਹਾ ਹੈ ॥੩॥

**ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥**

ਮੈਂ ਜਾਚਿਕੁ=ਮੰਗਤਾ ਉਸ ਸੁਆਮੀ ਦੇ ਨਾਮ ਨੂੰ ਜਾਚੈ=ਮੰਗਦਾ ਹਾਂ,
ਉਹ ਸੁਆਮੀ ਸਾਰਿਆਂ ਘਟਾਂ ਘਟਾਂ ਅੰਦਰ ਪੂਰਨ ਹੈ ।

**ਨਾਨਕੁ ਦਾਸੁ ਤਾਕੀ ਸਰਣਾਈ ਜਾਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਉਸ ਦੀ ਸ਼ਰਣ ਪਿਆ ਹਾਂ,
ਜਾਤੇ=ਜਿਸ ਤੋਂ ਕੋਈ ਭੀ ਬ੍ਰਿਥਾ=ਖਾਲੀ ਨਹੀਂ ਹੈ ॥੪॥੧੬॥੧੩੭॥

**ਰਾਗ ਗਉੜੀ ਪੂਰਬੀ ਮਹਲਾ ੫ ॥** (ਪੰਨਾ ੨੧੦)

**ੴ ਸਤਿਗੁਰ ਪ੍ਰਸਾਦਿ ॥** **ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥**

ਹੇ ਭਾਈ ! ਹਰਿ ਹਰਿ ਨਾਮ ਨੂੰ ਕਦੇ ਭੀ ਮਨ ਚੋਂ ਨਾ ਭੁਲਾਓ ।

**ਈਹਾ ਊਹਾ ਸਰਬ ਸੂਖਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ਰਹਾਉ॥**

ਉਹ ਈਹਾ ਊਹਾ=ਲੋਕ ਪ੍ਰਲੋਕ ਦੇ ਸਾਰਿਆਂ ਸੁਖਾਂ ਦਾ ਦਾਤਾ ਹੈ,
ਅਤੇ ਸਾਰਿਆਂ ਸਰੀਰਾਂ ਦੀ ਪਾਲਣਾ ਕਰਦਾ ਹੈ ॥੧॥ਰਹਾਉ॥

**ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥**

ਜੋ ਰਸਨਾ ਨਾਲ ਪ੍ਰਭੂ ਦੇ ਨਾਮ ਨੂੰ ਚਿਤਾਰਦਾ ਹੈ ਉਸਦੇ ਮਹਾ ਕਸਟ=ਵੱਡੇ ਵੱਡੇ ਦੁਖ ਪ੍ਰਭੂ ਇਕ ਖਿਨ ਵਿਚ ਕੱਟ ਦੇਂਦਾ ਹੈ ।

**ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥੧॥**

ਹਰੀ ਦੀ ਸ਼ਰਣ ਗ੍ਰਹਿਣ ਕਰਨ ਨਾਲ ਮਨ ਨੂੰ ਸੀਤਲ ਕਰਨ ਵਾਲਾ ਸ਼ਾਂਤੀ ਸੁਖ ਹੁੰਦਾ ਹੈ, ਅਤੇ ਉਹ ਪ੍ਰਭੂ ਜਲਤੀ=ਪ੍ਰਜੁਲਤ (ਬਲਦੀ ਹੋਈ) ਤ੍ਰਿਸ਼ਨਾ ਅਗਨੀ ਨੂੰ ਨਵਿਰਤ ਕਰਦਾ ਹੈ ॥੧॥

**ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥**

ਅੱਗ ਦਾ ਕੁੰਡ=ਤਲਾਉ ਜੋ ਮਾਤਾ ਦਾ ਗਰਭ ਹੈ ਉਸ ਤੋਂ ਤੇ ਨਰਕਾਂ ਤੋਂ ਰੱਖ ਲੈਂਦਾ ਹੈ, ਅਤੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਦਾ ਹੈ ।

**ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥੨॥**

ਜੋ ਪੁਰਸ਼ ਮਨ ਵਿਚ ਉਸਦੇ ਚਰਨ ਕਮਲਾਂ ਨੂੰ ਅਰਾਧਦੇ ਹਨ, ਉਨ੍ਹਾਂ ਦੇ ਮਨ ਵਿਚੋਂ ਜਮਾਂ ਦੀ ਤ੍ਰਾਸ=ਖ਼ੌਫ਼ਤਾਈ ਬਿਦਾਰੇ=ਨਾਸ ਕਰਦਾ ਹੈ ॥੨॥

**ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥**

ਉਹ ਪਾਰਬ੍ਰਹਮ ਪਰਮੇਸ਼ਰ ਸਭਨਾਂ ਵਿਚ ਪੂਰਨ ਹੈ, ਸਭ ਤੋਂ ਉੱਚਾ ਹੈ, ਅਗਮ=ਮਨ ਦੀ ਪਹੁੰਚ ਤੋਂ ਪਰੇ ਹੈ, ਅਪਾਰੇ=ਪਾਰਾਵਾਰ ਤੋਂ ਰਹਿਤ ਹੈ ।

**ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥੩॥**

ਜਿਹੜਾ ਕੋਈ ਪੁਰਸ਼ ਉਸ ਸੁਖਾਂ ਦੇ ਸਮੁੰਦਰ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਅਤੇ ਉਸਦੇ ਨਾਮਾਂ ਨੂੰ ਧਿਆਉਂਦਾ ਹੈ ਉਹ ਪੁਰਸ਼ ਇਸ ਜੂਏ=ਛਲ ਰੂਪ ਸੰਸਾਰ ਵਿਚ ਆਪਣੇ ਮਨੁੱਖ ਜਨਮ ਰੂਪੀ ਬਾਜੀ ਨੂੰ ਹਾਰਦਾ ਨਹੀਂ ਹੈ ॥੩॥

**ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥**

ਹੇ ਨਿਰਗੁਣ=ਗੁਣਾਂ ਤੋਂ ਹੀਣਿਆਂ ਦੇ ਦਾਤੇ ਪ੍ਰਭੂ ! ਕਾਮ, ਕ੍ਰੋਧ, ਲੋਭ, ਮੋਹ ਆਦਿਕਾਂ ਵਿਚ ਮੇਰਾ ਮਨ ਲੀਨ ਹੋ ਰਿਹਾ ਹੈ ।

**ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥੪॥੧॥੧੩੮॥**

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ ! ਕਿਰਪਾ ਕਰਕੇ ਮੈਨੂੰ ਆਪਣਾ ਨਾਮ ਦਾਨ ਦੇਣਾ ਕਰੋ, ਮੈਂ ਆਪ ਜੀ ਤੋਂ ਸਦਾ ਬਲਿਹਾਰ ਜਾਂਦਾ ਹਾਂ ॥੪॥੧॥੧੩੮॥

## ਰਾਗੁ ਗਉੜੀ ਚੇਤੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥**

ਰੇ=ਹੇ ਭਾਈ ! ਹਰੀ ਦੀ ਭਗਤੀ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

**ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ।੧।ਰਹਾਉ।**

ਸਤ ਸੰਗਤਿ ਨਾਲ ਮਿਲਕੇ ਇਕ ਇਕ ਛਿਨ ਨਾਮ ਨੂੰ ਜਪਕੇ, ਇਹ ਰਤਨ ਵਾਂਗੂੰ ਅਮੋਲਕ ਮਨੁਖਾ ਜਨਮ ਨੂੰ ਜਿਤ ਲੈ ਭਾਵ ਸਫਲਾ ਕਰ ਲੈ ॥੧॥ਰਹਾਉ॥

**ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥੧॥**

ਸੁਤ=ਪੁਤ੍ਰ, ਹਾਥੀ, ਊਠ, ਘੋੜਾ ਆਦਿ ਸੰਪਦਾ, 'ਬਨਿਤਾ ਬਿਨੋਦ'=ਇਸਤ੍ਰੀ ਦੇ ਕੌਤਕ ਇਤਿਆਦੀ ਭੋਗਾਂ ਨੂੰ ਬਹੁਤ ਲੋਕ ਛੱਡ ਗਏ ਹਨ ॥੧॥

**ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥੨॥**

ਹੈ+ਵਰ=ਸਰੇਸ਼ਟ ਘੋੜਿਆਂ ਦੇ, ਗੈ+ਵਰ=ਸਰੇਸ਼ਟ ਹਾਥੀਆਂ ਦੇ, ਰਾਜ ਰੰਗ=ਰਾਜ ਅਨੰਦ ਭੋਗਦਾ ਸੀ, ਪਰ ਮੂਰਖ ਇਨ੍ਹਾਂ ਨੂੰ ਛੱਡ ਕੇ ਨੰਗਾ ਚਲਾ ਗਿਆ ਹੈ।

ਵਾ:-ਨੰਗ=ਘੰਡ ਭਾਵ ਮੂਰਖ ਮੂੜਤਾ ਕਰਕੇ ਇਨ੍ਹਾਂ ਨੂੰ ਤਿਆਗ ਚਲਿਆ ਹੈ ॥੨॥

**ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥੩॥**

ਚੰਦਨ ਨੂੰ ਚੁਆਕੇ ਭਾਵ ਖੁਸ਼ਬੂ ਕੱਢਕੇ ਜਿਸ ਦੇਹ ਤੇ ਮਲ ਕੇ ਫੂਲਿਆ ਪ੍ਰਫੁਲਤ ਭਾਵ ਖੁਸ਼ ਹੁੰਦਾ ਸੀ, ਓਹੀ ਤਨ ਧਰ ਸੰਗਿ=ਧਰਤੀ ਨਾਲ ਭਾਵ ਮਿੱਟੀ ਨਾਲ ਮਿਲ ਗਿਆ ਹੈ ॥੩॥

**ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯**

ਮੋਹ ਵਿਚ ਮੋਹਿਆ ਹੋਇਆ ਪਰਮੇਸ਼ਰ ਨੂੰ ਦੂਰ ਜਾਣਦਾ ਹੈ, ਪਰ ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਹ ਪਰਮਾਤਮਾ ਸਦਾ ਹਾਜਰਾ ਹਜ਼ੂਰ ਹੈ, ਭਾਵ ਨੇੜੇ ਹੈ ॥੪॥੧॥੧੩੯॥

**ਗਉੜੀ ਮਹਲਾ ੫ ॥ ਮਨ ਧਰ ਤਰਬੇ ਹਰਿ ਨਾਮਨੋ ॥**

ਹੇ ਪਿਆਰੇ ! ਇਸ ਸੰਸਾਰ ਸਮੁੰਦਰ ਤੋਂ ਤਰਬੇ=ਤਰੰਣ ਵਾਸਤੇ ਹਰੀ ਨਾਮ ਨੂੰ ਹਿਰਦੇ ਵਿਚ ਧਾਰ ਲੈ।

**ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰਗਰਾਮਨੋ ॥੧॥ ਰਹਾਉ॥**

ਸੰਸਾਰ ਸਮੁੰਦਰ ਵਿਚ ਸੰਸਿਆਂ ਰੂਪੀ ਲਹਿਰਾਂ ਉੱਠ ਰਹੀਆਂ ਹਨ, ਗੁਰੂ ਹੀ ਨਾਮ ਗਿਆਨ ਰੂਪੀ ਜਹਾਜ਼ ਉਤੇ ਚੜ੍ਹਾਕੇ ਸੰਸਾਰ ਗਰਾਮ ਤੋਂ ਪਾਰ ਕਰਦੇ ਹਨ।

ਅਥਵਾ:-ਜੋ ਪੁਰਸ਼ ਗੁਰੂ ਰੂਪੀ ਬੋਹਿਥੁ=ਜਹਾਜ਼ ਉਪਰ ਚੜ੍ਹਿਆ ਹੈ ਉਹ ਸੰਸਾਰ ਸਮੁੰਦਰ ਦੀਆਂ ਸੰਸੇ ਰੂਪੀ ਲਹਿਰਾਂ ਤੋਂ ਪਾਰਗਰਾਮਨੋ=ਪਾਰ ਲੰਘ ਗਿਆ ਹੈ ॥੧॥ਰਹਾਉ॥

(ਇਹ ਸੰਸਕ੍ਰਿਤ ਸ਼ਬਦ ਹੈ, ਸੰਸਕ੍ਰਿਤ ਵਿਚ ਪਾਰ ਗਾਮਿਨੀ=ਪਾਰ ਲੰਘ ਚੁੱਕਾ ਹੋਇਆ ਹੈ)

**ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥੧॥**

ਕਲਜੁਗ ਦੀ ਕਿਰਿਆ ਰੂਪ ਕਾਲਖ ਕਰਕੇ ਇਹ ਜੀਵ ਰੂਪੀ ਇਸਤ੍ਰੀ ਅਗਿਆਨ ਰੂਪ ਹਨੇਰੇ ਦੇ ਸਹਿਤ ਹੋ ਰਹੀ ਹੈ, ਉਸ ਦੇ ਦੂਰ ਕਰਨੇ ਨੂੰ ਗੁਰਾਂ ਨੇ ਗਿਆਨ ਰੂਪੀ ਦੀਵੇ ਦਾ ਉਜਿਆਰੀਆ=ਪ੍ਰਕਾਸ਼ ਕੀਤਾ ਹੈ ।

ਅਥਵਾ ;-ਕਲਜੁਗ ਵਿਚ ਕਾਲਖ×ਅੰਧਿਆਰੀਆ=ਪਾਪਾਂ ਰੂਪੀ ਵੱਡਾ ਹਨੇਰਾ ਹੈ । ਇਸ ਵਿਚ ਗੁਰਾਂ ਦਾ ਗਿਆਨ ਰੂਪ ਦੀਵਾ ਹੀ ਉਜਿਆਰੀਆ=ਪ੍ਰਕਾਸ਼ ਕਰਨ ਵਾਲਾ ਹੈ ॥੧॥

**ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥੨॥**

ਇਸ ਕਲਜੁਗ ਵਿਚ ਵਿਸ਼ੇ ਵਾਸ਼ਨਾ ਰੂਪੀ ਬਿਖੁ=ਜ਼ਹਿਰ ਭੀ ਬਹੁਤ ਸਾਰੀ ਖਿੱਲਰੀ ਹੋਈ ਹੈ ਗੁਨੀ=ਗੁਣਵਾਨ ਪੁਰਸ਼ ਹੀ ਹਰੀ ਜਪ ਨੂੰ ਜਪ ਕੇ ਇਸ ਤੋਂ ਉਬਰੇ=ਬਚੇ ਹਨ ॥੨॥

**ਮਤਵਾਰੋ ਮਾਇਆ ਸੋਇਆ ॥ ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥**

ਇਹ ਜੀਵ ਮਾਇਆ ਵਿਚ ਸੁੱਤਾ ਹੋਇਆ ਮਤਵਾਰੋ=ਝੱਲਾ ਹੋ ਰਿਹਾ ਸੀ ਜਿਸ ਵੇਲੇ ਪੂਰੇ ਗੁਰੂ ਭੇਟਤ=ਮਿਲੇ ਤਾਂ ਉਨ੍ਹਾਂ ਨੇ ਭਰਮ ਤੇ ਜਮਾਂ ਦਾ ਡਰ ਖੋਇਆ=ਦੂਰ ਕਰ ਦਿੱਤਾ ॥੩॥

**ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ॥੪॥੨॥੧੪੦॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਇਕ ਪ੍ਰਭੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ, ਉਸ ਨੂੰ ਸਭ ਘਟਾਂ ਘਟਾਂ ਵਿਚ ਪਰਮੇਸ਼ਰ ਨਦਰੀ=ਨਿਗਾਹ ਆਇਆ ਹੈ ॥੪॥੨॥੧੪੦॥

## ਗਉੜੀ ਮਹਲਾ ੫ ॥

**ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥੧॥ਰਹਾਉ॥**

ਹੇ ਵਾਹਿਗੁਰੂ ! ਇਕ ਤੂੰਹੀ ਸਾਡਾ ਦੀਬਾਨੁ=ਆਸਰਾ ਹੈਂ, ਮੈਂ ਗੁਰਾਂ ਦੀ ਟੇਕ=ਓਟ ਲੈ ਕੇ ਥਾਰੀ=ਆਪ ਜੀ ਦੀ ਸੇਵਾ ਕਰਦਾ ਹਾਂ ॥੧॥ਰਹਾਉ॥

**ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥੧॥**

ਆਪਣੇ ਆਪ ਅਨੇਕ ਤਰ੍ਹਾਂ ਦੀਆਂ ਜੁਗਤੀਆਂ ਕਰਨ ਨਾਲ ਭੀ ਤੇਰਾ ਦਰ ਨਹੀਂ ਪਾਇਆ ਸੀ, ਪਰ ਧੰਨ ਗੁਰੂ ਹਨ ਜਿਨ੍ਹਾਂ ਨੇ ਮੈਂ ਚਾਕਰ=ਸੇਵਕ ਨੂੰ ਆਪ ਜੀ ਦੀ ਸੇਵਾ ਵਿਚ ਲਾ ਲਿਆ ਹੈ ।੧।

**ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ ਦਲੁ ਸਾਧਿਆ ॥੨॥**

ਬਿਖਾਦੀਆ=ਵਿਸ਼ਿਆਂ ਦੇ ਅਦਨ ਕਰਨ ਵਾਲੇ ਕਾਮ ਆਦਿਕ ਪੰਜੇ ਵੈਰੀ ਮਾਰ ਲਏ ਹਨ, ਅਤੇ ਗੁਰਾਂ ਦੀ ਕਿਰਪਾ ਨਾਲ ਹੀ ਆਸੁਰੀ ਸੰਪਦਾ ਦਾ ਦਲ ਸਾਧ ਲਿਆ ਹੈ ॥੨॥

**ਬਖਸੀਸ ਵਜਹੁ ਮਿਲਿ ਏਕੁ ਨਾਮ ॥ ਸੂਖ ਸਹਜ ਆਨੰਦ ਬਿਸ੍ਰਾਮ ॥੩॥**

ਆਪ ਜੀ ਦਾ ਇਕ ਨਾਮ ਹੀ ਮੈਨੂੰ ਬਖਸੀਸ=ਬਖਸ਼ਸ਼ (ਇਨਾਮ) ਤੇ ਵਜਹੁ=ਦੁਮਾਹਾ ਭਾਵ ਤਨਖਾਹ ਮਿਲੀ ਹੈ। ਜਿਸ ਕਰਕੇ ਸਹਜ×ਸੂਖ=ਅਚੁਤ ਸੁਖ ਦੇ ਅਨੰਦ ਵਿਚ ਬਿਸਰਾਮ ਕਰਦਾ ਹਾਂ ॥੩॥

**ਪ੍ਰਭ ਕੇ ਚਾਕਰ ਸੇ ਭਲੇ ॥ ਨਾਨਕ ਤਿਨ ਮੁਖ ਉਜਲੇ ॥੪॥੩॥੧੪੧॥**

ਹੇ ਪ੍ਰਭੂ ! ਜੋ ਗੁਰਮੁਖ ਪੁਰਸ਼ ਆਪ ਜੀ ਦੇ ਚਾਕਰ=ਨੌਕਰ ਹਨ, ਉਹ ਸਭ ਤੋਂ ਚੰਗੇ ਹਨ। ਗੁਰੂ ਜੀ ਕਥਨ ਕਰਦੇ ਹਨ–ਲੋਕ ਪਰਲੋਕ ਵਿਚ ਉਨ੍ਹਾਂ ਦੇ ਮੂੰਹ ਉਜਲੇ ਹਨ ॥੪॥੩॥੧੪੧॥

**ਗਉੜੀ ਮਹਲਾ ੫ ॥ ਜੀਅਰੇ ਓਲ੍ਹਾ ਨਾਮ ਕਾ ॥ (ਪੰਨਾ ੨੧੧)**

ਹੇ ਜੀਵ ! ਤੂੰ ਪ੍ਰਭੂ ਦੇ ਨਾਮ ਦਾ ਓਲ੍ਹਾ=ਆਸਰਾ ਫੜ।

**ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥੧॥ਰਹਾਉ॥**

ਨਾਮ ਤੋਂ ਬਿਨਾਂ, ਅਵਰੁ=ਹੋਰ ਜਿੰਨਾ ਕੁਝ ਵੀ ਕਰਮਾਂ ਦਾ ਕਰਨਾ ਕਰਾਉਣਾ ਹੈ ਉਨ੍ਹਾਂ ਵਿਚ ਜਮਾਂ ਦਾ ਹੀ ਡਰ ਹੈ ॥੧॥ਰਹਾਉ॥

**ਅਵਰ ਜਤਨਿ ਨਹੀ ਪਾਈਐ ॥ ਵਡੈ ਭਾਗਿ ਹਰਿ ਧਿਆਈਐ ॥੧॥**

ਨਾਮ ਤੋਂ ਬਿਨਾਂ, ਅਵਰ=ਹੋਰ ਕਿਸੇ ਜਤਨ ਨਾਲ ਭੀ ਨਹੀਂ ਪਾਇਆ ਜਾਂਦਾ।
ਵਡਿਆਂ ਭਾਗਾਂ ਕਰਕੇ ਹਰੀ ਨਾਮ ਦਾ ਧਿਆਉਣਾ ਹੁੰਦਾ ਹੈ ॥੧॥

**ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥੨॥**

ਨਾਮ ਤੋਂ ਬਿਨਾਂ, ਭਾਵੇਂ ਲਖਾਂ ਹਿਕਮਤੀ=ਸਿਆਣਪਾਂ ਜਾਣੀਏ, ਪਰ ਆਗੈ=ਪ੍ਰਲੋਕ ਦਰਗਾਹ ਵਿਚ ਇਕ ਤਿਲ ਦੇ ਦਾਣੇ ਜਿਤਨੀ ਭੀ ਨਹੀਂ ਮੰਨੀ ਜਾਂਦੀ।
ਵਾ :–ਤਿਲ ਜਿੰਨਾ ਭੀ ਮਾਣ ਨਹੀਂ ਹੁੰਦਾ ॥੨॥

**ਅਹੰਬੁਧਿ ਕਰਮ ਕਮਾਵਨੇ ॥ ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥**

ਹੰਗਤਾ ਵਾਲੀ ਬੁੱਧੀ ਦੇ ਸਹਿਤ ਜਿਹੜੇ ਕਰਮ ਕਰਨੇ ਹਨ, ਇਹ ਇਸ ਤਰ੍ਹਾਂ ਨਾਸਵੰਤ ਹਨ– ਜਿਵੇਂ ਬਾਲੂ ਗ੍ਰਿਹ=ਰੇਤੇ ਦੇ ਘਰ ਨੂੰ ਨੀਰਿ ਬਹਾਵਨੇ=ਪਾਣੀ ਰੋੜ੍ਹ ਕੇ ਲੈ ਜਾਂਦਾ ਹੈ।
ਅਥਵਾ :–ਜੋ ਹੰਗਤਾ ਵਾਲੀ ਬੁੱਧੀ ਸਹਿਤ ਕਰਮ ਕਰਨੇ ਹਨ ਇਹ ਬਾਲੂ=ਰੇਤ ਦਾ ਘਰ ਹੈ, ਇਸ ਨੂੰ ਜਮਾਂ ਰੂਪੀ ਪਾਣੀ ਨੇ ਰੋੜ੍ਹ ਲਿਜਾਣਾ ਹੈ ॥੩॥

ਪ੍ਰਸ਼ਨ:–ਵਾਹਿਗੁਰੂ ਨਾਮ ਕਿਵੇਂ ਮਿਲਦਾ ਹੈ ? ਗੁਰ ਉੱਤਰ :–

**ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨**

ਗੁਰੂ ਜੀ ਕਥਨ ਕਰਦੇ ਹਨ ਕਿਰਪਾਲੂ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਸਾਧ ਸੰਗਤ ਵਿਚੋਂ ਨਾਮ ਮਿਲਦਾ ਹੈ ॥੪॥੪॥੧੪੨॥

**ਗਉੜੀ ਮਹਲਾ ੫ ॥ ਬਾਰਨੈ ਬਲਿਹਾਰਨੈ ਲਖ ਬਰੀਆ ॥**

ਹੇ ਮਾਲਕ ਵਾਹਿਗੁਰੂ ! ਮੈਂ ਆਪ ਜੀ ਉਤੋਂ ਲਖ ਬਰੀਆ=ਲਖਾਂ ਵਾਰੀ ਬਾਰਨੈ×ਬਲਿਹਾਰਨੈ=ਬਲਿਹਾਰ ਕੁਰਬਾਨ ਜਾਂਦਾ ਹਾਂ।

**ਨਾਮੋ ਹੇ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ਰਹਾਉ॥**

ਹੇ ਸਾਹਿਬ=ਹੇ ਮਾਲਕ ਵਾਹਿਗੁਰੂ ! ਨਾਮਾਂ ਵਿਚੋਂ ਆਪ ਜੀ ਦਾ ਨਾਮ ਮੇਰੇ ਪ੍ਰਾਣਾਂ ਦਾ ਅਧਰੀਆ=ਆਸਰਾ ਰੂਪ ਹੈ ॥੧॥ਰਹਾਉ॥

**ਕਰਨ ਕਰਾਵਨ ਤੁਹੀ ਏਕ ॥ ਜੀਅ ਜੰਤ ਕੀ ਤੁਹੀ ਏਕ ॥੧॥**

ਇਕ ਤੂੰਹੀ ਸਭ ਕੁਝ ਕਰਨੇ ਤੇ ਕਰਾਣੇ ਵਾਲਾ ਹੈਂ, ਸਾਰੇ ਸੂਖਮ ਸਥੂਲ ਜੀਆਂ ਜਤਾਂ ਦੀ ਤੂੰਹੀ ਟੇਕ=ਓਟ ਹੈਂ ॥ ੧ ॥

**ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ ਨਿਰਗੁਨ ਤੂੰ ਸਰਗੁਨੀ ॥੨॥**

ਹੇ ਪ੍ਰਭੂ ! ਰਾਜ ਭਾਗ ਤੇ ਜੁਆਨੀ ਦਾ ਭੀ ਤੂੰ ਧਨੀ=ਮਾਲਕ ਹੈਂ।
ਤੂੰ ਹੀ ਨਿਰਗੁਣ ਬ੍ਰਹਮ ਤੇ ਤੂੰ ਹੀ ਸਰਗੁਣ ਸਰੂਪ ਹੈਂ ॥੨॥

**ਈਹਾ ਊਹਾ ਤੁਮ ਰਖੇ ॥ ਗੁਰ ਕਿਰਪਾ ਤੇ ਕੋ ਲਖੇ ॥੩॥**

ਈਹਾ ਊਹਾ=ਇਥੇ ਉਥੇ ਭਾਵ ਲੋਕ ਪ੍ਰਲੋਕ ਵਿਚ ਆਪ ਹੀ ਰਖਣ ਵਾਲੇ ਹੋ, ਪਰ ਗੁਰਾਂ ਦੀ ਕਿਰਪਾ ਨਾਲ ਆਪ ਜੀ ਨੂੰ ਕੋਈ ਵਿਰਲਾ ਹੀ ਲਖੇ=ਜਾਣਦਾ ਹੈ ॥੩॥

**ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥**

ਹੇ ਪ੍ਰਭੂ ! ਤੂੰ ਅੰਤਰ+ਜਾਮੀ=ਅੰਦਰ ਦੀ ਜਾਣਨ ਵਾਲਾ ਹੈਂ, ਤੇ ਵੱਡਾ ਸੁਜਾਨੁ=ਚਤੁਰ ਹੈਂ। ਗੁਰੂ ਜੀ ਕਥਨ ਕਰਦੇ ਹਨ ਮੇਰਾ ਤਕੀਆ=ਆਸਰਾ ਤੇ ਤਾਣੁ=ਬਲ ਤੂੰ ਹੀ ਹੈਂ,
ਵਾ :-ਮੈਨੇ ਆਪ ਜੀ ਦਾ ਹੀ ਤਾਣੁ=ਬਲ ਤਕਿਆ ਹੈ ॥੪॥੫॥੧੪੩॥

**ਗਉੜੀ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ॥**

ਮਨ ਕਰਕੇ ਹਰੀ ਨਾਮ ਨੂੰ, ਬਾਣੀ ਦੁਆਰਾ ਹਰੀ ਨਾਮ ਨੂੰ, ਸਰੀਰ ਕਰਕੇ ਹਰੀ ਨਾਮ ਨੂੰ ਆਰਾਧਣਾ ਕਰੀਏ। ਵਾ:-ਹਰੀ ਦੇ ਹਰਿ ਹਰਿ ਨਾਮ ਨੂੰ ਆਰਾਧਣਾ ਕਰੀਏ।

**ਸੰਤ ਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ਰਹਾਉ॥**

ਸੰਤਾਂ ਦੇ ਸਤਿਸੰਗ ਵਿਚੋਂ ਹਰੀ ਨਾਮ ਮਨ ਵਿਚ ਵਸ ਜਾਵੇ, ਤਾਂ ਭਰਮ, ਮੋਹ ਤੇ ਜਮਾਂ ਦੇ ਡਰ ਨੂੰ ਸਾਧੀਐ=ਨਾਸ ਕਰ ਸਕੀਦਾ ਹੈ ॥੧॥ਰਹਾਉ॥

**ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥੧॥**

ਚਾਰ ਬੇਦ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਿਤੀਆਂ ਦੇ ਭਨੇ=ਕਥਨ ਕਰਨ ਵਾਲਿਆਂ ਤੋਂ ਸੁਣਿਆ ਹੈ ਕਿ ਪ੍ਰਭੂ ਦੇ ਭਗਤ ਸਭ ਤੋਂ ਉਚੇ ਬਿਰਾਜਦੇ ਹਨ। ਵਾ :-ਚਾਰ ਬੇਦ

ਅਠਾਰਾਂ ਪੁਰਾਣ, ਸਤਾਈ ਸਿੰਮ੍ਰਿਤੀਆਂ ਇਤਿ ਆਦਿਕ ਸਾਰੇ ਧਾਰਮਿਕ ਪੁਸਤਕ ਏਹੋ ਭਨੇ ਸੁਨੇ=ਕਹਿੰਦੇ ਸੁਣੇ ਹਨ–ਕਿ ਸੰਤ ਜਨ ਸਭ ਤੋਂ ਉਚੇ ਅਸਥਾਨ ਪਰ ਬਿਰਾਜਦੇ ਹਨ ॥੧॥

**ਸਗਲ ਅਸਥਾਨ ਭੈ ਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥੨॥**

ਹੋਰ ਸਾਰੇ ਅਸਥਾਨ ਭੈ ਦੇ ਵਿਚ ਭੀਤ×ਚੀਨ=ਭੀਤਤ ਹੋਏ ਜਾਨੇ ਜਾਂਦੇ ਹਨ, ਭਾਵ ਜਮਾਂ ਦੇ ਡਰ ਨਾਲ ਡਰੇ ਹੋਏ ਜਾਨੇ ਜਾਂਦੇ ਹਨ, ਕੇਵਲ ਰਾਮ ਨੇ ਆਪਣੇ ਸੇਵਕ ਜਮਾਂ ਦੇ ਡਰ ਤੋਂ ਰਹਿਤ ਕੀਤੇ ਹਨ ॥੨॥

**ਲਖ ਚਉਰਾਸੀਹ ਜੋਨਿ ਫਿਰਹਿ ॥ ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥**

ਹੋਰ ਤਾਂ ਸਾਰੇ ਜੀਵ ਚੌਰਾਸੀ ਲਖ ਜੂਨੀਆਂ ਵਿਚ ਫਿਰਦੇ ਹਨ,
ਪਰ ਗੋਬਿੰਦ ਲੋਕ–ਸੰਤ ਜਨ ਜੰਮਦੇ ਮਰਦੇ ਨਹੀਂ ਹਨ ॥੩॥

**ਬਲ ਬੁਧਿ ਸਿਆਨਪ ਹਉਮੈ ਰਹੀ ॥**
**ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥**

ਸਰੀਰ ਦਾ ਬਲ, ਬੁੱਧੀ ਦੀ ਸਿਆਣਪ, ਅਤੇ ਸਾਰੀ ਹਉਮੈ ਸਾਡੀ ਰਹਿ ਚੁੱਕੀ ਹੈ। ਕਿਉਂਕਿ–ਗੁਰੂ ਜੀ ਕਥਨ ਕਰਦੇ ਹਨ ਅਸਾਂ ਨੇ ਹਰੀ ਦੇ ਸੰਤਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ ॥੪॥੬॥੧੪੪॥

**ਗਉੜੀ ਮਹਲਾ ੫ ॥ ਮਨ ਰਾਮ ਨਾਮ ਗੁਨ ਗਾਈਐ ॥**

ਹੇ ਭਾਈ ! ਰਾਮ ਨਾਮ ਨੂੰ ਮਨਨ ਕਰ, ਤੇ ਵਾਹਿਗੁਰੂ ਦੇ ਗੁਣ ਗਾਉਣਾ ਕਰ।
ਅਥਵਾ :–ਮਨ=ਹੇ ਪਿਆਰੇ ! ਰਾਮ ਜਿਸ ਦਾ ਨਾਮ ਹੈ ਉਸ ਦੇ ਗੁਣ ਗਾਉਣਾ ਕਰ।

**ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ਰਹਾਉ॥**

ਨਿਤ ਰੂਪ ਹਰੀ ਨੂੰ ਨਿਤਾਪ੍ਰਤੀ ਸੇਵਣਾ ਕਰ, ਅਤੇ ਅੰਦਰ ਬਾਹਰ ਸੁਆਸ ਆਉਂਦਿਆਂ ਜਾਂਦਿਆਂ ਹਰੀ ਨਾਮ ਨੂੰ ਧਿਆਉਣਾ ਕਰ ॥੧॥ਰਹਾਉ॥

**ਸੰਤ ਸੰਗਿ ਹਰਿ ਮਨਿ ਵਸੈ ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥**

ਸੰਤਾਂ ਦੀ ਸਤਸੰਗਤਿ ਕਰਨ ਨਾਲ ਮਨ ਵਿਚ ਹਰੀ ਨਾਮ ਵੱਸਦਾ ਹੈ। ਅਤੇ ਜਨਮ ਮਰਨ ਰੂਪ ਦੁੱਖ ਦਰਦ, ਈਰਖਾ ਦਾ, ਅਗਿਆਨ ਰੂਪ ਹਨੇਰਾ ਤੇ ਭਰਮ ਨਾਸ ਹੋ ਜਾਂਦਾ ਹੈ ॥੧॥

**ਸੰਤ ਪ੍ਰਸਾਦਿ ਹਰਿ ਜਾਪੀਐ ॥ ਸੋ ਜਨੁ ਦੂਖਿ ਨ ਵਿਆਪੀਐ ॥੨॥**

ਜਿਹੜਾ ਕੋਈ ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਹਰੀ ਨਾਮ ਨੂੰ ਜਪਦਾ ਹੈ,
ਉਸ ਪੁਰਸ਼ ਨੂੰ ਕਿਸੇ ਤਰ੍ਹਾਂ ਦਾ ਭੀ ਦੁੱਖ ਨਹੀਂ ਵਿਆਪਦਾ ॥੨॥

**ਜਾਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨ ਤੇ ॥੩॥**

ਜਿਸ ਨੂੰ ਗੁਰਾਂ ਨੇ ਹਰੀ ਨਾਮ ਮੰਤ੍ਰ ਦਿੱਤਾ ਹੈ,

ਉਹ ਪੁਰਸ਼ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਤੋਂ ਉਬਰਿਆ=ਬਚ ਗਿਆ ਹੈ ॥੩॥

**ਨਾਨਕ ਕਉ ਪ੍ਰਭ ਮਇਆ ਕਰਿ ॥**
**ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ਮੇਰੇ ਉਤੇ ਇਹ ਮਇਆ=ਕ੍ਰਿਪਾ ਕਰ,
ਜੋ ਮੇਰੇ ਮਨ ਤਨ ਵਿਚ ਤੇਰਾ ਹਰੀ ਨਾਮ ਵਸ ਜਾਵੇ ॥੪॥੭॥੧੪੫॥

**ਗਉੜੀ ਮਹਲਾ ੫ ॥ ਰਸਨਾ ਜਪੀਐ ਏਕੁ ਨਾਮ ॥**

ਹੇ ਭਾਈ ! ਰਸਨਾ ਨਾਲ ਇਕ ਨਾਮ ਨੂੰ ਜਪਣਾ ਕਰ ।

**ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ਰਹਾਉ॥**

ਜਿਸ ਨਾਮ ਕਰਕੇ ਈਹਾ—ਇਸ ਲੋਕ ਵਿਚ ਘਨਾ=ਬਹੁਤ ਸੁਖ ਆਨੰਦ ਹੋਵੇਗਾ, ਅਤੇ
ਆਗੈ=ਪ੍ਰਲੋਕ ਵਿਚ ਜੀਵ ਦੇ ਕੰਮ ਆਉਣ ਵਾਲਾ ਇਸ ਦਾ ਸੰਗਿ=ਸਾਥੀ ਹੋਵੇਗਾ ॥੧॥ਰਹਾਉ॥

**ਕਟੀਐ ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥**

ਨਾਮ ਦੇ ਪ੍ਰਤਾਪ ਕਰਕੇ ਤੇਰਾ ਹੰਕਾਰ ਰੂਪੀ ਰੋਗ ਕਟਿਆ ਜਾਵੇਗਾ,
ਅਤੇ ਤੂੰ ਗੁਰਾਂ ਦੀ ਕਿਰਪਾ ਕਰਕੇ ਰਾਜ-ਜੋਗੁ=ਭਗਤੀ ਜੋਗ, ਗਿਆਨ ਜੋਗ ਨੂੰ ਪ੍ਰਾਪਤ ਕਰੇਂਗਾ ॥੧॥

**ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾਕੀ ਤ੍ਰਿਸਨਾ ਲਾਥੀਆ ॥੨॥**

ਜਿਸ ਪੁਰਸ਼ ਨੇ ਹਰੀ ਨਾਮ ਰਸ ਨੂੰ ਚੱਖਿਆ ਹੈ, ਉਸ ਦੀ ਤ੍ਰਿਸ਼ਨਾ ਲਾਥੀਆ=ਮਿਟ ਗਈ ਹੈ ॥੨॥

**ਹਰਿ ਬਿਸ੍ਰਾਮ ਨਿਧਿ ਪਾਇਆ ॥ ਸੋ ਬਹੁਰਿ ਨ ਕਤਹੀ ਧਾਇਆ ॥੩॥**

ਜਿਸ ਪੁਰਸ਼ ਨੇ ਬਿਸ੍ਰਾਮ×ਨਿਧਿ=ਸੁਖਾਂ ਦੇ ਖਜ਼ਾਨੇ ਹਰੀ ਨੂੰ ਪਾਇਆ ਹੈ,
ਉਹ ਮੁੜ ਕੇ ਕਿਸੇ ਸੁਖ ਦੇ ਮਗਰ ਕਦੇ ਵੀ ਧਾਇਆ=ਦੌੜਿਆ ਨਹੀਂ ਹੈ ॥੩॥

**ਹਰਿ ਹਰਿ ਨਾਮੁ ਜਾਕਉ ਗੁਰਿ ਦੀਆ ॥**
**ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥**

ਜਿਸ ਨੂੰ ਗੁਰਾਂ ਨੇ ਹਰਿ ਹਰਿ ਨਾਮ ਦਿੱਤਾ ਹੈ,
ਗੁਰੂ ਜੀ ਕਥਨ ਕਰਦੇ ਹਨ—ਉਸਦਾ ਭਉ×ਗਇਆ=ਡਰ ਮਿਟ ਗਿਆ ਹੈ ॥੪॥੮॥੧੪੬॥

## ਗਉੜੀ ਮਹਲਾ ੫ ॥ (ਪੰਨਾ ੨੧੨)

੨

**ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥**

ਜਿਸ ਨੂੰ ਰਾਮ ਨਾਮ ਭੁਲ ਜਾਂਦਾ ਹੈ, ਉਸ ਨੂੰ ਜਨਮ ਮਰਣ ਦੀ ਪੀਰ=ਪੀੜਾ ਹੁੰਦੀ ਹੈ।

**ਸਾਧਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥੧॥ਰਹਾਉ॥**

ਜੋ ਸਤਸੰਗਤਿ ਨਾਲ ਮਿਲਕੇ ਹਰੀ ਨਾਮ ਨੂੰ ਰਵਹਿ=ਉਚਾਰਦੇ ਹਨ;

ਉਹ ਸ਼ੁਭਗੁਣਾਂ ਦਾ ਗਹੀਰ=ਸਮੁੰਦ੍ਰ ਹੁੰਦੇ ਹਨ ॥੧॥ਰਹਾਉ॥

**ਜਾ ਕਉ ਗੁਰਮੁਖਿ ਰਿਦੈ ਬੁਧਿ ॥ ਤਾ ਕੈ ਕਰਤਲ ਨਵ ਨਿਧਿ ਸਿਧਿ ॥੧॥**

ਜਿਸ ਗੁਰਮੁਖ ਦੇ ਹਿਰਦੇ ਵਿਚ ਮੁਖ ਗੁਰਾਂ ਨੇ ਸਿਮਰਣ ਦੀ ਬੁੱਧੀ ਬਖਸ਼ੀ ਹੈ।

ਉਸਦੀ ਹਥ ਦੀ ਤਲੀ ਤੇ ਨੌਂ ਨਿਧਾਂ ਤੇ ਸਾਰੀਆਂ ਸਿਧੀਆਂ ਪ੍ਰਾਪਤ ਹਨ ॥੧॥

**ਜੋ ਜਾਨਹਿ ਹਰਿ ਪ੍ਰਭ ਧਨੀ ॥ ਕਿਛੁ ਨਾਹੀ ਤਾਕੈ ਕਮੀ ॥੨॥**

ਜੋ ਪੁਰਸ਼ ਹਰੀ ਪ੍ਰਭੂ ਮਾਲਕ ਨੂੰ ਜਾਣਦੇ ਹਨ,

ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਕਮੀ ਨਹੀਂ ਹੈ ਭਾਵ ਕਿਸੇ ਵਸਤੂ ਦਾ ਘਾਟਾ ਨਹੀਂ ਹੈ ॥੨॥

**ਕਰਣੈਹਾਰੁ ਪਛਾਨਿਆ ॥ ਸਰਬ ਸੂਖ ਰੰਗ ਮਾਣਿਆ ॥੩॥**

ਜਿਸ ਪੁਰਸ਼ ਨੇ ਕਰਣੈਹਾਰੁ=ਪਰਮੇਸ਼ਰ ਨੂੰ ਪਛਾਨਿਆ ਹੈ,

ਉਸ ਨੇ ਸਾਰੇ ਸੁਖਾਂ ਦਾ ਰੰਗ ਮਾਣਿਆ=ਅਨੰਦ ਭੋਗਿਆ ਹੈ ॥੩॥

**ਹਰਿ ਧਨੁ ਜਾਕੈ ਗ੍ਰਿਹਿ ਵਸੈ ॥ ਕਹੁ ਨਾਨਕ ਤਿਨ ਸੰਗਿ ਦੁਖੁ ਨਸੈ** ॥੪॥੯॥੧੪੭॥

ਜਿਸ ਦੇ ਗ੍ਰਿਹਿ=ਘਰ ਭਾਵ ਹਿਰਦੇ ਵਿਚ ਹਰੀ ਨਾਮ ਧਨ ਵੱਸਦਾ ਹੈ, ਵਾ :-ਧੰਨਤਾ ਯੋਗ ਹਰੀ ਵਸਦਾ ਹੈ। ਗੁਰੂ ਜੀ ਕਥਨ ਕਰਦੇ ਹਨ ਤਿਸਦੀ ਸੰਗਤ ਕੀਤਿਆਂ ਜਨਮ ਮਰਣ ਦਾ ਦੁੱਖ ਨਸ ਜਾਂਦਾ ਹੈ ॥੪॥੯॥੧੪੭॥

## ਗਉੜੀ ਮਹਲਾ ੫ ॥

**ਗਰਬੁ ਬਡੋ ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ ॥੧॥ਰਹਾਉ॥**

ਇਸ ਸਰੀਰ ਦਾ ਮੂਲ ਤਾਂ ਇਤਨਾ ਹੈ, ਭਾਵ ਗੰਦਾ ਪਾਣੀ ਹੈ।

ਯਥਾ :-ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥

ਤੇ ਸਰੀਰ ਦਾ ਹੰਕਾਰ ਸਭ ਤੋਂ ਵੱਡਾ ਕਰਦਾ ਹੈ। ਇਸ ਸਰੀਰ ਨੇ ਰਹਿਣਾ ਨਹੀਂ ਹੈ ਚਾਹੇ ਕਿਤਨਾ ਇਸ ਨੂੰ ਗਹੁ=ਫੜ ਰਖੋ।

ਅਥਵਾ :-ਚਾਹੇ ਕਿਤਨਾ ਗਹੁ=ਮੋਹ ਕਰੋ। ਇਸ ਨੇ ਰਹਿਣਾ ਨਹੀਂ ਹੈ ॥੧॥ਰਹਾਉ॥

**ਬੇਬਰਜਤ ਬੇਦ ਸੰਤਨਾ ॥ ਉਆਹੂ ਸਿਉ ਰੇ ਹਿਤਨੋ ॥**

ਬੇਦ ਤੇ ਸੰਤ ਮਹਾਤਮਾਂ ਜਿਨ੍ਹਾਂ ਗੱਲਾਂ ਤੋਂ ਬੇਬਰਜਤ=ਰੋਕਦੇ ਹਨ ਅਰਥਾਤ ਤੈਨੂੰ ਮਨ੍ਹਾ ਕਰ ਰਹੇ ਹਨ। ਹੇ ਮੂਰਖਾ ! ਤੂੰ ਉਨ੍ਹਾਂ ਨਾਲ ਹੀ ਹਿਤਨੋ=ਹਿਤ ਭਾਵ ਪ੍ਰੇਮ ਕਰਦਾ ਹੈਂ।

**ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥**

ਜਿਵੇਂ ਜੁਆਰੀਆ ਜੂਆ ਖੇਡਦਾ ਹਾਰ ਜਾਂਦਾ ਹੈ, ਉਸ ਬਿਧੇ=ਵਾਂਗੂ ਤੈਨੇ ਵੀ ਮਨੁੱਖਾ ਜਨਮ ਹਾਰ ਦਿੱਤਾ ਹੈ, ਇੰਦ੍ਰੀਆਂ ਨੇ ਆਪਣੇ ਵਸ ਵਿਚ ਲੈ ਕੇ ਤੈਨੂੰ ਜਿੱਤ ਲਿਆ ਹੈ ॥ ੧ ॥

**ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥**

ਜੋ ਪ੍ਰਭੂ ਸੰਪੂਰਨਾ=ਸਾਰਿਆਂ ਦੇ ਹਰਨ ਭਰਨ=ਮਾਰਨ ਤੇ ਪਾਲਣ ਵਾਲਾ ਹੈ, ਉਸ ਦੇ ਚਰਨ ਕਮਲਾਂ ਦੇ ਰੰਗਿ ਰਿਤਨੋ=ਪ੍ਰੇਮ ਵਲੋਂ ਤੂੰ ਖਾਲੀ ਹੋ ਰਿਹਾ ਹੈਂ।

**ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥**

ਗੁਰੂ ਜੀ ਕਥਨ ਕਰਦੇ ਹਨ-ਅਸੀਂ ਸਤਸੰਗਤਿ ਕਰਕੇ ਸੰਸਾਰ ਸਮੁੰਦਰ ਤੋਂ ਉਧਰੇ ਹਾਂ, ਕਿਰਪਾ ਨਿਧਿ=ਦਇਆ ਦੇ ਖਜ਼ਾਨੇ ਪਰਮੇਸ਼ਰ ਨੇ ਆਪ ਹੀ ਕਿਰਪਾ ਕਰਕੇ ਮੈਨੂੰ ਸਤਿਸੰਗ ਦਾ ਦਾਨ ਦਿਤਨੋ=ਦਿੱਤਾ ਹੈ ॥੨॥੧੦॥੧੪੮॥

**ਗਉੜੀ ਮਹਲਾ ੫ ॥**

੩

**ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥੧॥ਰਹਾਉ॥**

ਮੋਹਿ=ਮੈਂ ਆਪਣੇ ਠਾਕੁਰ=ਸੁਆਮੀ ਪਰਮਾਤਮਾ ਦਾ ਦਾਸ ਹਾਂ, ਅਤੇ- ਪ੍ਰਭੂ ਦਾ ਦਿੱਤਾ ਹੋਇਆ ਹੀ ਧਾਨੁ=ਅੰਨ ਖਾਂਦਾ ਹਾਂ ॥੧॥ਰਹਾਉ॥

**ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥੧॥**

ਰੇ=ਹੇ ਭਾਈ ! ਸਾਡਾ ਖਸਮੁ=ਮਾਲਕ ਪ੍ਰਭੂ ਐਸਾ ਹੈ, ਜੋ ਇਕ ਛਿਣ ਦੇ ਵਿਚ ਹੀ ਜਗਤ ਨੂੰ ਸਾਜ ਕੇ ਸਵਾਰਣਹਾਰਾ=ਪਾਲਣ ਵਾਲਾ ਹੈ ॥ ੧ ॥

**ਕਾਮੁ ਕਰੀ ਜੇ ਠਾਕੁਰ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥**

ਮੈਂ ਉਹ ਕੰਮ ਕਰਦਾ ਹਾਂ, ਜਿਹੜਾ ਮਾਲਕ ਪ੍ਰਭੂ ਨੂੰ ਭਾਉਂਦਾ ਹੈ। ਪ੍ਰਭੂ ਦੇ ਚਰਿਤ੍ਰਾਂ ਨੂੰ ਗੀਤਾਂ ਰਾਹੀਂ ਗਾਉਂਦਾ ਹਾਂ, ਅਤੇ ਪ੍ਰਭੂ ਦੇ ਗੁਣਾਂ ਨੂੰ ਭੀ ਗਾਉਂਦਾ ਹਾਂ ॥੨॥

**ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥**

ਠਾਕੁਰ=ਸੁਆਮੀ (ਪਰਮਾਤਮਾ) ਦੇ ਵਜ਼ੀਰ ਜੋ ਮਹਾਤਮਾ ਹਨ ਉਨ੍ਹਾਂ ਦੀ ਸ਼ਰਣੀ ਪਿਆ ਹਾਂ, ਤੇ ਉਨ੍ਹਾਂ ਦਾ ਦਰਸ਼ਨ ਦੇਖ ਕੇ ਮੇਰਾ ਮਨ ਧੀਰਜ ਨੂੰ ਪ੍ਰਾਪਤ ਹੋਇਆ ਹੈ ॥੩॥

**ਏਕ ਟੇਕ ਏਕੋ ਆਧਾਰਾ ॥ ਜਨ ਨਾਨਕ ਹਰਿ ਕੀ ਲਾਗਾ ਕਾਰਾ** ॥੪॥੧੧॥੧੪੯॥

ਮਨ ਕਰਕੇ ਇਕ ਦੀ ਓਟ ਹੈ, ਤਨ ਕਰਕੇ ਵੀ ਇਕ ਦਾ ਆਧਾਰਾ=ਆਸਰਾ ਹੈ। ਗੁਰੂ ਜੀ ਕਥਨ ਕਰਦੇ ਹਨ–ਮੈਂ ਤਾਂ ਹਰੀ ਦੀ ਭਗਤੀ ਰੂਪੀ ਕਾਰ ਵਿਚ ਲੱਗਾ ਹੋਇਆ ਹਾਂ ॥੪॥੧੧॥੧੪੯॥

## ਗਉੜੀ ਮਹਲਾ ੫ ॥

**ਹੈ ਕੋਈ ਐਸਾ ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ਰਹਾਉ॥**

ਕੋਈ ਅਜਿਹਾ ਹੈ ? ਜਿਹੜਾ ਹਉਮੈਂ ਨੂੰ ਤੋੜ ਦੇਵੇ, ਅਤੇ ਇਸ ਮੀਠੀ=ਮਾਇਆ ਵਲੋਂ ਇਸ ਮਨ ਨੂੰ ਹੋਰੈ=ਮੋੜ ਦੇਵੇ ॥੧॥ਰਹਾਉ ॥

**ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥**

ਇਹ ਮਨੁੱਖ ਅਜੇਹਾ ਅਗਿਆਨੀ ਹੋ ਰਿਹਾ ਹੈ, ਜੋ ਪਦਾਰਥ ਥਿਰ ਰਹਿਣ ਵਾਲੇ ਨਹੀਂ ਹਨ, ਸੋ×ਲੋਰੈ=ਉਨ੍ਹਾਂ ਪਦਾਰਥਾਂ ਨੂੰ ਚਾਹੁੰਦਾ ਹੈ।

**ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥੧॥**

ਅੰਧਾਰੀ×ਰੈਣਿ=ਹਨੇਰੀ ਰਾਤ ਵਾਂਙੂ ਬੁੱਧੀ ਕਾਰੀਆ=ਕਾਲੀ ਹੋ ਰਹੀ ਹੈ। ਉਹ ਕਿਹੜੀ ਜੁਗਤੀ ਹੈ ਜਿਸ ਕਰਕੇ ਗਿਆਨ ਰੂਪੀ ਭੋਰੈ=ਦਿਨ ਉਦੇ ਹੋਵੇ ? ॥੧॥

ਵਾ :–ਅਵਸੋਥਾ ਰੂਪੀ ਰਾਤ ਮੱਸਿਆ ਦੀ ਕਾਲੀ ਰਾਤ ਵਾਂਙੂ ਪਾਪਾਂ ਨਾਲ ਕਾਲੀ ਹੋ ਰਹੀ ਹੈ।

**ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥**

ਫਿਰਦਾ ਫਿਰਦਾ ਹਾਰ ਗਿਆ ਹਾਂ, ਅਨੇਕ ਤਰ੍ਹਾਂ ਨਾਲ ਟੋਲਣਾ ਕੀਤਾ ਹੈ ਤੌ ਭੀ ਨਹੀਂ ਲੱਭਾ।

**ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥**

ਗੁਰੂ ਜੀ ਕਥਨ ਕਰਦੇ ਹਨ=ਜਿਸ ਵੇਲੇ ਸਤਿਸੰਗਤਿ ਦੀ ਕਿਰਪਾ ਹੋਈ, ਤਾਂ ਸਤਸੰਗਤਿ ਵਿਚੋਂ ਹੀ ਨਿਧੀ ਰੂਪ ਪਰਮਾਤਮਾ ਮੈਨੂੰ ਮਿਲ ਪਿਆ ॥੨॥੧੨॥੧੫੦॥

**ਗਉੜੀ ਮਹਲਾ ੫ ॥ ਚਿੰਤਾਮਣਿ ਕਰੁਣਾਮਏ ॥੧॥ਰਹਾਉ॥**

ਕਰੁਣਾ ਮਏ=ਕਿਰਪਾ ਸਰੂਪ ਪਰਮਾਤਮਾ ਚਿੰਤਾਮਣੀ ਵਾਂਙੂ ਸਾਰੇ ਫਲ ਦੇਣ ਵਾਲਾ ਹੈ ॥੧॥ਰਹਾਉ॥

**ਦੀਨ ਦਇਆਲਾ ਪਾਰਬ੍ਰਹਮ ॥ ਜਾਕੇ ਸਿਮਰਣਿ ਸੁਖ ਭਏ ॥੧॥**

ਪਾਰਬ੍ਰਹਮ ਪਰਮੇਸ਼ਰ ਅਜਿਹਾ ਦੀਨ ਦਿਆਲ ਹੈ,
ਜਿਸਦੇ ਸਿਮਰਣ ਕਰਕੇ ਸਾਨੂੰ ਸਾਰੇ ਸੁਖ ਪ੍ਰਾਪਤ ਹੋਏ ਹਨ ॥੧॥

**ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥੨॥**

ਅਕਾਲ ਪੁਰਖ ਦਾ ਬੋਧ=ਗਿਆਨ ਬੜਾ ਅਗਾਧ ਹੈ,
ਉਸ ਦੇ ਜਸੋ=ਜਸ ਨੂੰ ਸੁਣਦਿਆਂ ਹੀ ਕੋਟਿ×ਅਘ×ਖਏ=ਕ੍ਰੋੜਾਂ ਪਾਪ ਨਾਸ ਹੋ ਗਏ ਹਨ ॥੨॥

**ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥**

**ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਕਿਰਪਾ ਨਿਧੀ ਪ੍ਰਭੂ ! ਤੂੰ ਅਜੇਹੀ ਮਇਆ—ਕਿਰਪਾ ਧਾਰ, ਜੋ ਹਰ ਵੇਲੇ ਅਸੀਂ ਤੇਰੇ ਹਰਿ ਹਰਿ ਨਾਮ ਨੂੰ ਲਏ—ਜਪਦੇ ਰਹੀਏ ॥੩॥੧੩॥੧੫੧॥

**ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**

ਹੇ ਮੇਰੇ ਪਿਆਰੇ ! ਪ੍ਰਭੂ ਦੀ ਸ਼ਰਣ ਵਿਚੋਂ ਹੀ ਸੁਖ ਪਾਏ ਜਾਂਦੇ ਹਨ ।

**ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ਰਹਾਉ॥**

ਜਿਸ ਦਿਨ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਪ੍ਰਭੂ ਬਿਸਰੈ—ਭੁਲ ਜਾਂਦਾ ਹੈ,
ਉਹ ਦਿਨ ਐਵੇਂ ਅਜਾਇ—ਨਿਸਫਲ ਹੀ ਜਾਤ=ਬਤੀਤ ਹੋ ਜਾਂਦਾ ਹੈ ॥੧॥ਰਹਾਉ॥

**ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥**

ਹੇ ਭਾਈ ! ਤੁਸੀਂ ਇਕ ਰੈਣਿ=ਰਾਤ ਦੇ ਲਈ ਪਰਾਹੁਣੇ ਹੋ ਕੇ ਆਏ ਹੋ,
ਤੇ ਬਹੁਤੇ ਜੁਗਾਂ ਦੀ ਆਸਾ ਬੰਨ੍ਹ ਬੈਠੇ ਹੋ ।

**ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥**

ਗ੍ਰਿਹ=ਘਰ ਕੱਚੇ, ਮੰਦਰ ਪੱਕੇ ਅਤੇ ਸੰਪਦਾ ਜੋ ਕੁਝ ਭੀ ਦਿਸ ਰਿਹਾ ਹੈ ਇਹ ਸਭ ਕੁਝ ਬ੍ਰਿਛ ਦੀ ਛਾਂ ਵਾਂਙੂ ਥੋੜੇ ਚਿਰ ਮਗਰੋਂ ਨਾਸ ਹੋ ਜਾਣ ਵਾਲੇ ਹਨ ॥੧॥

**ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥**

ਤੂੰ ਆਖਦਾ ਹੈਂ, ਕਿ ਇਹ ਸਰੀਰ ਮੇਰਾ ਹੈ, ਇਹ ਸਾਰੀ ਸੰਪਦਾ ਮੇਰੀ ਹੈ, ਹਰੇ ਭਰੇ ਬਾਗ਼ ਵੀ ਮੇਰੇ ਹਨ, ਮਿਲਖ—ਜਾਗੀਰਾਂ ਵੀ ਮੇਰੀਆਂ ਹਨ, ਤੇ ਸਾਰੀ ਜ਼ਮੀਨ ਭੀ ਮੇਰੀ ਹੈ ।

**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥(ਪੰਨਾ ੨੧੩)**

ਇਨ੍ਹਾਂ ਦੇ ਦੇਣ ਵਾਲਾ ਠਾਕੁਰੁ=ਮਾਲਕ ਪਰਮੇਸ਼ਰ ਤੈਨੂੰ ਭੁਲ ਗਿਆ ਹੈ,
ਪਰ ਯਾਦ ਰਖ ਇਹ ਸਾਰੇ ਪਦਾਰਥ ਇਕ ਖਿਨ ਵਿਚ ਪਰਾਏ ਹੋ ਜਾਣੇ ਹਨ ॥੨॥

**ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥**

ਇਸ਼ਨਾਨ ਕਰਕੇ ਸੋਹਣੇ ਸੋਹਣੇ ਬਾਗਾ=ਪੁਸ਼ਾਕੇ ਪਹਿਨਦਾ ਹੈਂ,
ਅਤੇ ਚੰਦਨ ਆਦਿਕਾਂ ਨੂੰ ਚੁਆ ਕੇ ਸਰੀਰ ਉਪਰ ਲਾਉਂਦਾ ਹੈਂ ।

**ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥**

ਨਿਰਭਉ ਨਿਰੰਕਾਰ ਦੇ ਨਾ ਜਾਨਣੇ ਕਰਕੇ ਤੇਰੇ ਕੀਤੇ ਕਰਮ ਇਸ ਤਰ੍ਹਾਂ ਨਿਸਫਲ ਹਨ ਜਿਵੇਂ ਹਸਤੀ=ਹਾਥੀ ਦਾ ਨਾਵਾਏ=ਨ੍ਹਾਉਣਾ ਵਿਅਰਥ ਹੈ ॥੩॥

**ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥**

ਜਾਂ ਪ੍ਰਭੂ ਕ੍ਰਿਪਾਲੂ ਹੋਵੇ ਤਾਂ ਸਤਿਗੁਰਾਂ ਨਾਲ ਮੇਲਦਾ ਹੈ, ਜਾਂ ਗੁਰੂ ਕ੍ਰਿਪਾਲੂ ਹੋਵਣ ਤਾਂ ਉਸ ਹਰੀ ਨਾਮ ਦੀ ਦਾਤ ਦੇਂਦੇ ਹਨ, ਜਿਸ ਹਰੀ ਨਾਮ ਦੇ ਵਿਚ ਸਾਰੇ ਸੁਖ ਹਨ।

**ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ** ॥੪॥੧੪॥੧੫੨

ਗੁਰੂ ਜੀ ਕਥਨ ਕਰਦੇ ਹਨ–ਜਿਸ ਸੇਵਕ ਜਨ ਨੇ ਗੁਰ ਉਪਦੇਸ਼ ਦੁਆਰਾ ਹਰੀ ਦੇ ਗੁਣ ਗਾਏ ਹਨ ਉਸਦੇ ਬੰਧਨ ਗੁਰਾਂ ਨੇ ਖੋਹਲ ਦਿਤੇ ਹਨ, ਜਿਸ ਦੇ ਬੰਧਨ ਖੋਲ੍ਹੇ ਹਨ ਓਹੀ ਮੁਕਤ ਰੂਪ ਹੋਇਆ ਹੈ ॥੪॥੧੪॥੧੫੨॥

**ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥**

ਹੇ ਮੇਰੇ ਮਨ ! ਤੂੰ ਸਦਾ ਹੀ ਧੰਨ ਗੁਰੂ, ਧੰਨ ਗੁਰੂ, ਧੰਨ ਗੁਰੂ ਉਚਾਰਨਾ ਕਰ।

**ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ਰਹਾਉ॥**

ਰਤਨ ਵਾਂਙੂ ਅਮੋਲਕ ਮਨੁਖਾ ਜਨਮ ਗੁਰਾਂ ਨੇ ਸਫਲ ਕਰ ਦਿੱਤਾ ਹੈ,
ਇਸ ਲਈ ਮੈਂ ਗੁਰਾਂ ਦੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ ॥੧॥ਰਹਾਉ॥

**ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥**

ਹੇ ਮਨ ! ਤੂੰ ਜਿਤਨੇ ਸਾਸ×ਗ੍ਰਾਸ=ਬਾਹਰਲੇ ਸ੍ਵਾਸ ਤੇ ਅੰਦਰਲੇ ਸ੍ਵਾਸ ਲੈਂਦਾ ਹੈਂ,
ਤੂੰ ਉਤਨੇ ਹੀ ਪ੍ਰਭੂ ਦੇ ਗੁਣ ਗਾਉਣਾ ਕਰ।

**ਜਉ ਹੋਇ ਦੈਆਲੁ ਸਤਿਗੁਰੁ ਅਪਨਾ ਤਾ ਇਹ ਮਤਿ ਬੁਧਿ ਪਾਈਐ ॥੧॥**

ਜਦ ਆਪਣੇ ਸਤਿਗੁਰ ਦੇਵ ਜੀ ਦਿਆਲੂ ਹੋਵਣ
ਤਾਂ ਹੀ ਇਹ ਮਤਿ=ਸਿਖਿਆ ਬੁੱਧੀ ਵਿਚ ਪ੍ਰਾਪਤ ਹੁੰਦੀ ਹੈ ॥੧॥

**ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥**

ਹੇ ਮੇਰੇ ਮਨ ! ਨਾਮੀ ਦੇ ਨਾਮ ਲੈਣ ਕਰਕੇ ਜਮ ਦੇ ਬੰਧਨਾਂ ਤੋਂ ਛੁਟ ਜਾਈਦਾ ਹੈ,
ਅਤੇ ਸਾਰਿਆਂ ਸੁਖਾਂ ਦਾ ਮੂਲ ਆਤਮ ਸੁਖ ਪਾਈਦਾ ਹੈ।

**ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥**

ਸਭ ਪਦਾਰਥਾਂ ਦੇ ਦਾਤੇ ਜੋ ਸਤਿਗੁਰੂ ਹਨ, ਸੁਆਮੀ ਜਾਣ ਕੇ ਉਨ੍ਹਾਂ ਦੀ ਸੇਵਾ ਕਰ,
ਤਾਂ ਮਨ×ਬੰਛਤ=ਮਨ ਭਾਉਂਦੇ ਫਲ ਤੈਨੂੰ ਆ ਕੇ ਪ੍ਰਾਪਤ ਹੋਣਗੇ ॥੨॥

**ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥**

ਸਭ ਦਾ ਕਰਤਾ ਜੋ ਪ੍ਰਭੂ ਹੈ ਉਸ ਦੇ ਨਾਮ ਨੂੰ ਇਸਟੁ×ਮੀਤ=ਪਿਆਰਾ ਮਿਤ੍ਰ ਤੇ ਪੁੱਤਰ ਸਮਝਣਾ ਕਰ, ਹੇ ਮਨ ! ਪ੍ਰਭੂ ਦਾ ਨਾਮ ਹੀ ਪ੍ਰਲੋਕ ਵਿਚ ਤੇਰੇ ਨਾਲ ਚਲੇਗਾ।

**ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥**

ਆਪਣੇ ਸਤਿਗੁਰਾਂ ਦੀ ਸੇਵਾ ਕਰ,
ਕਿਉਂਕਿ ਗੁਰਾਂ ਪਾਸੋਂ ਹੀ ਬੁੱਧੀ ਰੂਪੀ ਪੱਲੇ ਵਿਚ ਨਾਮ ਪੈਂਦਾ ਹੈ ॥ ੩ ॥

**ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥**

ਜਦ ਗੁਰੂ ਕ੍ਰਿਪਾਲੂ ਹੋਏ, ਤਾਂ ਪ੍ਰਭੂ ਨੇ ਭੀ ਕ੍ਰਿਪਾ ਕੀਤੀ,
ਜਿਸ ਕਰਕੇ ਸਾਰੇ ਅੰਦੇਸਾ=ਸੰਸੇ ਨਾਸ ਹੋ ਗਏ ।

**ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥੪॥੧੫॥੧੫੩॥**

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਹਰੀ ਦਾ ਕੀਰਤਨ ਕਰਕੇ ਸੁਖ ਪਾਇਆ ਹੈ, ਅਤੇ ਸਾਰਿਆਂ ਕਲੇਸ਼ਾਂ ਦਾ ਸਮੁਦਾਇ ਮਿਟ ਗਿਆ ਹੈ ॥੪॥੧੫॥੧੫੩॥

**ਰਾਗ ਗਉੜੀ ਮਹਲਾ ੫ ॥ ੧ ਓ ਸਤਿਗੁਰ ਪ੍ਰਸਾਦਿ ॥**

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**

ਜਗਤ ਵਿਚ ਕਿਸੇ ਵਿਰਲੇ ਪੁਰਸ਼ ਦੀ ਹੀ ਤ੍ਰਿਸ਼ਨਾ ਰੂਪੀ ਅੱਗ ਬੁਝੀ ਹੈ ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥**

ਪਹਿਲੇ ਲਖਾਂ ਰੁਪੈ ਜੋੜੇ, ਫੇਰ ਕ੍ਰੋੜਪਤੀ ਹੋਣ ਦੀ ਇੱਛਾ ਕਰਕੇ ਕ੍ਰੋੜਾਂ ਰੁਪੈ ਜੋੜੇ, ਵਾ :-ਕੋਟਿ=ਕਿਲੇ ਬਨਾਏ, ਵਾ :-ਵਧੀਆ ਵਧੀਆ ਕੋਟ ਬਨਵਾਕੇ ਪਹਿਰੇ, ਪਰ ਮਨ ਨਹੀਂ ਹੋਰੇ=ਰੁਕਦਾ, ਪਰੇ ਤੋਂ ਪਰੇ ਹੀ ਮਾਇਆ ਨੂੰ ਲੁਝੀ=ਚਾਹੁੰਦਾ ਹੈ । ਅਰਥਾਤ ਹਜ਼ਾਰਪਤੀ ਹੋਵੇ ਤਾਂ ਲੱਖਪਤੀ ਹੋਣ ਦੀ ਇੱਛਾ ਕਰਦਾ ਹੈ, ਲੱਖਪਤੀ ਹੋ ਜਾਵੇ ਤਾਂ ਕ੍ਰੋੜਪਤੀ ਹੋਣ ਦੀ ਇੱਛਾ ਕਰਦਾ ਹੈ, ਕ੍ਰੋੜਪਤੀ ਹੋ ਜਾਵੇ ਤਾਂ ਅਰਬਪਤੀ ਹੋਣ ਦੀ ਇੱਛਾ ਕਰਦਾ ਹੈ ॥੧॥

**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥੨॥**

ਆਪਣੇ ਘਰ ਵਿਚ ਸੁੰਦਰ ਇਸਤ੍ਰੀ ਦੇ ਹੁੰਦਿਆਂ ਭੀ ਅਨੇਕ ਤਰ੍ਹਾਂ ਦੇ ਦਾਉ ਘਾਉ ਭਾਵ ਚਰਿਤ੍ਰ ਕਰਕੇ ਪਰਗ੍ਰਿਹ × ਬਿਕਾਰੀ=ਪਰਾਈਆਂ ਇਸਤ੍ਰੀਆਂ ਨਾਲ ਵਿਸ਼ੇ ਭੋਗ ਕਰਦਾ ਹੈ । ਇਸ ਬਿਕਾਰੀ ਜੀਵ ਨੂੰ ਬੁਰਾ ਭਲਾ ਕੁਝ ਸੁਝਦਾ ਨਹੀਂ ਹੈ ॥੨॥

**ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣਨਿਧਿ ਨਹੀ ਗਾਇਆ ॥**

ਬੰਧਨ ਰੂਪ ਜੋ ਮਾਇਆ ਹੈ ਉਸ ਦਾ ਭਰਮਾਇਆ ਹੋਇਆ ਅਨੇਕ ਪਾਸੇ ਭਰਮਤੁ=ਭੱਜਾ ਫਿਰਦਾ ਹੈ, ਸ਼ੁਭ ਗੁਣਾਂ ਦੀ ਨਿਧੀ ਜੋ ਪਰਮਾਤਮਾ ਹੈ ਉਸ ਦਾ ਜਸ ਇਸ ਨੇ ਨਹੀਂ ਗਾਇਆ ।

**ਮਨ ਬਿਖੈ ਹੀ ਮਹਿ ਲੁਝੀ ਹੇ ॥੩॥**

ਇਸਦਾ ਮਨ ਵਿਸ਼ਿਆਂ ਵਿਚ ਹੀ ਲੁੱਝ ਰਿਹਾ ਭਾਵ ਫਸ ਰਿਹਾ ਹੈ ॥੩॥

**ਜਾਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥**

ਰੇ=ਹੇ ਭਾਈ ! ਜਿਸ ਉੱਤੇ ਵਾਹਿਗੁਰੂ ਕਿਰਪਾ ਕਰਦਾ ਹੈ, ਓਹੀ ਜੀਵਤ ਭਾ ਤੋਂ ਮਰਦਾ ਹੈ, ਅਤੇ ਸਤਸੰਗਤਿ ਕਰਕੇ ਮਾਇਆ ਤੋਂ ਤਰ ਜਾਂਦਾ ਹੈ।

**ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥**

ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਹਰੀ ਦੇ ਦਰਬਾਰ ਵਿਚ ਸਿਝੀ=ਮੁਕਤੀ ਨੂੰ ਪ੍ਰਾਪਤ ਹੁੰਦਾ ਹੈ ॥੪॥੧॥੧੫੪॥

**ਗਉੜੀ ਮਹਲਾ ੫ ॥ ਸਭਹੂ ਕੋ ਰਸੁ ਹਰਿ ਹੋ ॥੧॥ਰਹਾਉ॥**

ਹੋ=ਹੇ ਭਾਈ ! ਹਰੀ ਆਪ ਹੀ ਸਰਬ ਰਸ ਰੂਪ ਹੋ ਰਿਹਾ ਹੈ ॥੧॥ਰਹਾਉ॥

**ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ॥ ਕਾਹੂ ਹੋ ਡੰਡ ਧਰਿ ਹੋ ॥੧॥**

ਕਿਸੇ ਥਾਂ ਤੇ ਜੋਗ ਰੂਪ, ਕਿਸੇ ਥਾਂ ਤੇ ਭੋਗ ਰੂਪ, ਕਿਸੇ ਥਾਂ ਤੇ ਗਿਆਨ ਰੂਪ ਕਾਹ=ਕਿਸੇ ਥਾਂ ਤੇ ਧਿਆਨ ਰੂਪ, ਅਤੇ ਕਿਸੇ ਥਾਂ ਤੇ ਤ੍ਰਿਦੰਡ ਧਾਰਨ ਵਾਲਾ ਸੰਨਿਆਸ ਰੂਪ ਹੋ ਕੇ ਸ਼ੁਭ ਰਿਹਾ ਹੈ ॥੧॥

**ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥ ਕਾਹੂ ਹੋ ਗਉਨੁ ਕਰਿਹੋ ॥੨॥**

ਕਿਸੇ ਥਾਂ ਤੇ ਜਾਪ ਰੂਪ ਹੋ ਕੇ, ਕਿਸੇ ਥਾਂ ਤੇ ਤਪ ਰੂਪ ਹੋ ਕੇ, ਕਿਸੇ ਥਾਂ ਤੇ ਪੂਜਾ ਰੂਪ ਹੋ ਕੇ ਕਿਸੇ ਥਾਂ ਤੇ ਹੋਮ=ਹਵਨ ਕਰਨਾ, ਕਿਸੇ ਥਾਂ ਤੇ ਨੇਮ ਨਿਭਾਣਾ ਰੂਪ ਹੋ ਕੇ, ਹੋ=ਹੇ ਭਾਈ ਕਿਸੇ ਥਾਂ ਤੇ ਗਉਨੁ×ਕਰਿਹੋ=ਗਵਨ ਕਰਨਾ ਅਰਥਾਤ ਤੀਰਥ ਯਾਤ੍ਰਾ ਰੂਪ ਹੋ ਕੇ ਸ਼ੁਭ ਰਿਹਾ ਹੈ ॥੨॥

**ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥ ਨਾਨਕਾ ਭਗਤਿ ਪ੍ਰਿਅਹੋ ॥੩॥੨॥੧੫੫**

ਕਿਸੇ ਥਾਂ ਤੇ ਤੀਰਥ ਦਾ ਤੀਰ=ਕਿਨਾਰਾ (ਕੰਢਾ) ਰੂਪ ਹੋ ਕੇ, ਕਿਸੇ ਥਾਂ ਤੇ ਨੀਰ=ਜਲ ਰੂਪ ਹੋ ਕੇ, ਕਿਸੇ ਥਾਂ ਤੇ ਵੇਦਾਂ ਦਾ ਵਿਚਾਰ ਕਰਨਾ ਰੂਪ ਹੋ ਕੇ ਸ਼ੋਭਾ ਪਾ ਰਿਹਾ ਹੈ।

ਦੂਜਾ ਭਾਵ ਇਸ ਤਰਾਂ ਭੀ ਹੈ :-

ਕਿਸੇ ਨੂੰ ਜੋਗ ਚੰਗਾ ਲਗਦਾ ਹੈ, ਕਿਸੇ ਨੂੰ ਭੋਗ ਚੰਗਾ ਲਗਦਾ ਹੈ, ਕਿਸੇ ਨੂੰ ਸ਼ਾਸਤ੍ਰ ਗਿਆਨ ਚੰਗਾ ਲਗਦਾ ਹੈ, ਕਿਸੇ ਨੂੰ ਧਿਆਨ ਕਰਨਾ ਚੰਗਾ ਲਗਦਾ ਹੈ। ਹੋ=ਹੇ ਭਾਈ ! ਕਿਸੇ ਨੂੰ ਡੰਡਾ ਧਾਰਨਾ ਚੰਗਾ ਲੱਗਦਾ ਹੈ।

ਕਿਸੇ ਨੂੰ ਜਪ ਚੰਗਾ ਲਗਦਾ ਹੈ, ਕਿਸੇ ਨੂੰ ਤਪ ਕਰਨਾ ਚੰਗਾ ਲਗਦਾ ਹੈ, ਕਿਸੇ ਨੂੰ ਠਾਕੁਰ ਪੂਜਾ ਕਰਨੀ ਚੰਗੀ ਲਗਦੀ ਹੈ, ਕਿਸੇ ਨੂੰ ਹਮਨ ਕਰਨਾ, ਕਿਸੇ ਨੂੰ ਨੇਮ ਨਿਭਾਉਣਾ ਚੰਗਾ ਲਗਦਾ ਹੈ। ਹੋ=ਹੇ ਭਾਈ ! ਕਿਸੇ ਨੂੰ ਗਉਨੁ×ਕਰਿਹੋ=ਗਵਨ ਕਰਨਾ ਚੰਗਾ ਲਗਦਾ

ਹੈ ॥੨॥ ਕਿਸੇ ਨੂੰ ਤੀਰਥਾਂ ਦੇ ਕਿਨਾਰੇ ਰਹਿਣਾ ਚੰਗਾ ਲਗਦਾ ਹੈ, ਕਿਸੇ ਨੂੰ ਤੀਰਥਾਂ ਦਾ ਜਲ ਚੰਗਾ ਲਗਦਾ ਹੈ, ਕਿਸੇ ਨੂੰ ਵੇਦਾਂ ਦਾ ਵਿਚਾਰ ਕਰਨਾ ਚੰਗਾ ਲਗਦਾ ਹੈ।

ਪਰ ਮੈਂ ਨਾਨਕ ਨੂੰ ਪ੍ਰਭੂ ਦੀ ਭਗਤੀ ਪ੍ਰਿਅ ਹੈ=ਪਿਆਰੀ ਲੱਗ ਰਹੀ ਹੈ ॥੩॥੨॥੧੫੫॥

## ਗਉੜੀ ਮਹਲਾ ੫ ॥ ਗੁਨ ਕੀਰਤਿ ਨਿਧਿ ਮੋਰੀ ॥੧॥ਰਹਾਉ॥

ਹੇ ਪ੍ਰਭੂ ! ਆਪ ਜੀ ਦੇ ਗੁਣਾਂ ਦੀ ਜੋ ਕੀਰਤੀ ਕਰਨੀ ਹੈ

ਇਹੋ ਮੇਰੀ ਨਿਧੀ ਰੂਪ ਭਾਵ ਖਜ਼ਾਨਾ ਰੂਪ ਹੈ ॥੧॥ਰਹਾਉ॥

**ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥ ਆਸ ਓਟ ਪ੍ਰਭ ਤੋਰੀ ॥੧॥**

ਤੂੰ ਹੀ ਸਾਰੇ ਰਸ ਰੂਪ ਹੈਂ, ਤੂੰ ਹੀ ਜਸ ਰੂਪ ਹੈਂ ਤੂੰਹੀ ਅਨੇਕਾਂ ਰੂਪ ਹੈਂ ਅਤੇ ਤੂੰ ਹੀ ਨਾਨ੍ਹਾ ਤਰ੍ਹਾਂ ਦੇ ਰੰਗ ਹੈਂ, ਹੇ ਪ੍ਰਭੂ ਮੈਨੂੰ ਤਾਂ ਤੇਰੀ ਹੀ ਆਸ ਤੇ ਓਟ ਹੈ ॥੧॥

**ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥ ਗੁਰਿ ਤੂਟੀ ਲੈ ਜੋਰੀ ॥੨॥**

ਤੂੰ ਹੀ ਮਾਨ=ਮਨਨ ਕਰਣੇ ਜੋਗ ਹੈਂ, ਤੂੰਹੀ ਧਾਨ=ਧਿਆਉਣੇ ਜੋਗ ਹੈਂ, ਤੂੰਹੀ ਸਾਰਿਆਂ ਦਾ ਪਤੀ ਹੈਂ, ਤੂੰ ਹੀ ਸਭਨਾਂ ਨੂੰ ਪ੍ਰਾਣ ਦੇ ਰਿਹਾ ਹੈਂ।

ਅਥਵਾ :—ਤੂੰ ਹੀ ਮੇਰਾ ਮਾਣ ਰੂਪ ਹੈਂ, ਤੂੰ ਹੀ ਮੇਰਾ ਧਾਨ=ਅੰਨ ਦਾਤਾ ਹੈਂ, ਤੂੰ ਹੀ ਮੇਰੀ ਪਤਿ=ਪਤਆਬਰੋ (ਇੱਜ਼ਤ) ਰੂਪ ਹੈਂ, ਤੂੰ ਹੀ ਮੇਰੇ ਪ੍ਰਾਣ ਹੈਂ। ਧੰਨ ਗੁਰੂ ਹਨ ਜਿਨ੍ਹਾਂ ਨੇ ਟੁੱਟੀ ਹੋਈ ਬਿਰਤੀ ਲੈ ਕੇ ਜੋੜ ਦਿੱਤੀ ਹੈ।

ਵਾ ;—ਮੇਰੀ ਟੁੱਟੀ ਹੋਈ ਲੈ=ਲਿਵ ਤੇਰੇ ਨਾਲ ਜੋੜ ਦਿੱਤੀ ਹੈ ॥੨॥

**ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥** (ਪੰਨਾ ੨੧੪)

**ਹੈ ਨਾਨਕ ਨੇਰ ਨੇਰੀ ॥੩॥੩॥੧੫੬॥**

ਤੂੰ ਹੀ ਗ੍ਰਿਹਿ=ਘਰ ਰੂਪ ਹੈਂ, ਤੂੰ ਹੀ ਬਨ ਰੂਪ ਹੈਂ, ਤੂੰ ਹੀ ਗਾਉ=ਪਿੰਡ ਰੂਪ ਹੈਂ, ਤੂੰ ਹੀ ਸੁਨਿ=ਉਜਾੜ ਰੂਪ ਹੈਂ। ਵਾ:—ਤੂੰ ਹੀ ਗ੍ਰਿਹਿ=ਘਰ ਸਤਸੰਗ ਰੂਪ ਹੈਂ, ਤੂੰ ਹੀ ਸੰਸਾਰ ਉਜਾੜ ਰੂਪ ਹੈਂ, ਤੂੰ ਹੀ ਗਾਉ=ਗਾਇਣ ਕਰਨ ਵਾਲਾ ਹੈਂ, ਤੂੰ ਹੀ ਸੁਨਿ=ਸੁਣਦਾ ਹੈਂ।

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ਤੂੰ ਨੇੜੇ ਤੋਂ ਨੇੜੇ ਹੈਂ ॥੩॥੩॥੧੫੬॥

## ਗਉੜੀ ਮਹਲਾ ੫ ॥ ਮਾਤੋ ਹਰਿ ਰੰਗਿ ਮਾਤੋ ॥੧॥ਰਹਾਉ॥

ਹਰੀ ਰੰਗ ਵਿਚ ਮਾਤੋ=ਮਸਤ ਹੋ ਗਿਆ ਹਾਂ, ਮਾਤੋ=ਮਸਤ ਹੋ ਗਿਆ ਹਾਂ,

ਵਾ :—ਤਮਾਮ ਮਸਤੀਆਂ ਵਿਚੋਂ ਹਰੀ ਰੰਗ ਵਿਚ ਮਸਤ ਹੋ ਗਿਆ ਹਾਂ,

ਵਾ :—ਹਰੀ ਰੰਗ ਰੂਪੀ ਜੋ ਮਾਤੋ=ਮਦਰਾ (ਸ਼ਰਾਬ) ਹੈ ਉਸ ਵਿਚ ਮਾਤੋ=ਮਸਤ ਹੋ ਗਿਆ ਹਾਂ।

ਵਾ:—ਮੈਂ ਹਰੀ ਰੰਗ ਵਿਚ ਮਾਤੋ=ਮਸਤ ਹੋ ਗਿਆ ਹਾਂ,ਤੁਸੀਂ ਵੀ ਮਾਤੋ=ਮਸਤ ਹੋਣਾ ਕਰੋ।੧।ਰਹਾਉ।

**ਓਹੀ ਪੀਓ ਓਹੀ ਖੀਓ ਗੁਰਹਿ ਦੀਓ ਦਾਨੁ ਕੀਓ॥ਉਆਹੂ ਸਿਉ ਮਨੁ ਰਾਤੋ ।੧।**

ਓਸੇ ਹਰੀ ਰੰਗ ਰੂਪ ਮਦਰੇ ਨੂੰ ਪੀਂਦੇ ਹਾਂ, ਓਸੇ ਹਰੀ ਰੰਗ ਦੀ ਖੀਓ=ਮਸਤੀ ਚੜ੍ਹ ਰਹੀ

ਹੈ, ਇਹ ਹਰੀ ਰੰਗ ਰੂਪੀ ਮਦਰਾ ਗੁਰਾਂ ਨੇ ਮੈਨੂੰ ਦਿੱਤਾ ਹੈ, ਪਰ ਮੈਂ ਮੁਲ ਨਹੀਂ ਲਿਆ, ਗੁਰਾਂ ਨੇ ਮੈਨੂੰ ਦਾਨ ਹੀ ਕਰ ਦਿੱਤਾ ਹੈ। ਓਸੇ ਨਾਲ ਮੇਰਾ ਮਨ ਰਾਤੋ=ਤਦਾਕਾਰ ਹੋ ਗਿਆ ਹੈ ॥੧॥

**ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ॥ ਮਨਿ ਓਹੋ ਸੁਖੁ ਜਾਤੋ ।੨।**

ਉਹ ਪਰਮੇਸ਼ਰ ਆਪ ਹੀ ਭੱਠੀ ਰੂਪ ਹੈ, ਉਹ ਆਪ ਹੀ ਪੋਚਾ ਰੂਪ ਹੈ, ਅਤੇ ਓਹੀ ਪਿਆਰੋ=ਪਿਆਲਾ ਰੂਪ ਹੈ, ਓਹੀ ਰੂਚਾ=ਖਾਹਸ਼ ਰੂਪ ਹੈ, ਅਤੇ ਮਨ ਵਿਚ ਸੁਖ ਨੂੰ ਜਾਨਣ ਵਾਲਾ ਭੀ ਉਹ ਆਪ ਹੀ ਹੈ। ਅਥਵਾ :-ਉਹ ਆਪ ਹੀ ਦਸਮ ਦੁਆਰ, ਵਾ ;-ਚੇਤਨ ਦੇਵ ਰੂਪੀ ਭੱਠੀ ਹੈ, ਓਹੀ ਪ੍ਰੇਮ ਰੂਪ ਪੋਚਾ ਹੈ, ਓਹੀ ਵਿਚਾਰ ਰੂਪੀ ਪਿਆਰੋ=ਪਿਆਲਾ ਹੈ ਓਹੀ ਮਨ ਨੂੰ ਰੂਚਾ=ਚੰਗਾ ਲਗ ਰਿਹਾ ਹੈ। ਮਨ ਵਿਚ ਓਸੇ ਨੂੰ ਸੁਖ ਸਰੂਪ ਕਰਕੇ ਜਾਤੋ=ਜਾਣਿਆ ਹੈ ॥੨॥

**ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**
**ਨਾਨਕ ਗੁਰ ਸਬਦਿ ਪਰਾਤੇ ॥੩॥੪॥੧੫੭॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਗੁਰਾਂ ਦੇ ਉਪਦੇਸ਼ ਨੂੰ ਪਰਾਤੋ=ਪਛਾਣਿਆ, ਵਾ:-ਪਰਾਤੋ=ਭਲੀ ਪ੍ਰਕਾਰ ਤਦਾਕਾਰ ਹੋਇਆ, ਤਾਂ ਸਹਜੇ ਅਨੰਦ-ਦਾਇਕ ਕੇਲਾਂ ਦੇ ਖੇਲਣ ਵਾਲਾ ਜੋ ਪਰਮੇਸ਼ਰ ਹੈ ਉਸ ਨਾਲ ਭਏ×ਮੇਲ=ਮਿਲਾਪ ਹੋ ਗਿਆ, ਜਾਂ ਮਿਲਾਪ ਹੋਇਆ ਤਾਂ ਰਹੇ×ਫੇਰ= ਚੌਰਾਸੀ ਲਖ ਜੂਨੀਆਂ ਦੇ ਫੇਰੇ ਰਹਿ ਗਏ ॥੩॥੪॥੧੫੭॥

**ਰਾਗੁ ਗੌੜੀ* ਮਾਲਵਾ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਨਾਮੁ ਲੇਹੁ ਮੀਤਾ ਲੇਹੁ ॥ ਆਗੈ ਬਿਖਮ ਪੰਥੁ ਭੈਆਨ ॥੧॥ਰਹਾਉ॥**

ਹੇ ਮਿੱਤਰੋ ! ਹਰੀ ਨਾਮ ਨੂੰ ਲੈਣਾ ਕਰੋ, ਹਰੀ ਨਾਮ ਨੂੰ ਲੇਹੁ=ਲੈਣਾ ਕਰੋ ਭਾਵ ਜਪਣਾ ਕਰੋ। ਵਾ :-ਹੇ ਮਿੱਤਰੋ ਲੇਹੁ=ਲੈਣਾ ਕਰੋ, ਪ੍ਰਸ਼ਨ-ਕੀ ਲੈਣਾ ਕਰੀਏ ? ਉੱਤਰ :-ਹਰੀ ਨਾਮ ਨੂੰ ਲੈਣਾ ਕਰੋ। ਵਾ :-ਜਿਨ੍ਹਾਂ ਨੇ ਹਰੀ ਨਾਮ ਨੂੰ ਲੈਣਾ ਕੀਤਾ ਹੈ ਉਨ੍ਹਾਂ ਦੁਆਰੇ ਹੇ ਮਿੱਤਰੋ ! ਤੁਸੀਂ ਭੀ ਹਰੀ ਨਾਮ ਨੂੰ ਲੈਣਾ ਕਰੋ। ਕਿਉਂਕਿ ਆਗੈ=ਪ੍ਰਲੋਕ ਦਾ ਕਠਨ ਰਸਤਾ ਬੜਾ ਭਿਆਨਕ ਹੈ ॥੧॥ਰਹਾਉ॥

**ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥**

ਮਨ ਕਰਕੇ ਸੇਵਨਾ ਕਰ, ਬਾਨੀ ਕਰਕੇ ਸੇਵਨਾ ਕਰ, ਸਰੀਰ ਕਰਕੇ ਸਦਾ ਸੇਵਨਾ ਕਰ, ਵਾ:-ਸੇਵਨੇ ਵਾਲਾ ਹੋ ਕੇ ਸੇਵਨੇ ਯੋਗ ਨੂੰ ਤੂੰ ਸਦਾ ਸੇਵਨਾ ਕਰ, ਕਿਉਂਕਿ-ਕਾਲ ਸਦਾ ਹੀ ਤੇਰੇ ਨਾਲ ਵੱਸਦਾ ਹੈ।

**ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥**

ਹੋ=ਹੇ ਭਾਈ ! ਤੂੰ ਸੰਤਾਂ ਦੀ ਸੇਵਾ ਕਰ, ਤਦ ਜਮਾਂ ਦਾ ਜਾਲੁ=ਫਾਹ ਕੱਟਿਆ ਜਾਵੇਗਾ ॥੧॥

---

* ਪਾਠਾਂਤ੍ਰ :-ਗਉੜੀ।

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥**

ਭਾਵੇਂ ਤੂੰ ਹੋਮ=ਹਮਨ, ਯੱਗ ਤੇ ਤੀਰਥਾਂ ਪਰ ਇਸ਼ਨਾਨ ਭੀ ਕੀਤੇ ਹਨ, ਪਰ ਇਨ੍ਹਾਂ ਦੇ ਕਰਨ ਵਿਚ ਹਉਮੈ ਆਦਿਕ ਵਿਕਾਰ ਵਧ ਜਾਂਦੇ ਹਨ।

ਫਿਰ ਇਨ੍ਹਾਂ ਦੇ ਫਲ ਅਨੁਸਾਰ :-

**ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥੨॥**

ਦੁਇ=ਦੋ ਜੋ ਨਰਕ ਸੁਰਗ ਹਨ ਇਨ੍ਹਾਂ ਦਾ ਦੁਖ ਸੁਖ ਭੋਗਣਾ ਪੈਂਦਾ ਹੈ, ਅਤੇ ਬਹੁਰਿ×ਬਹੁਰਿ=ਮੁੜ ਮੁੜ ਕੇ ਸੰਸਾਰ ਵਿੱਚ ਅਵਤਾਰ×ਹੋਇ=ਜਨਮ ਹੁੰਦਾ ਹੈ ॥੨॥

**ਸਿਵਪੁਰੀ ਬ੍ਰਹਮ ਇੰਦ੍ਰਪੁਰੀ ਨਿਹਚਲੁ ਕੋ ਥਾਉ ਨਾਹਿ ॥**

ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨਪੁਰੀ ਆਦਿਕ ਕੋਈ ਅਸਥਾਨ ਭੀ ਅੱਚਲ ਨਹੀਂ ਹੈ। ਆਪੋ ਆਪਣੇ ਸਮੇਂ ਅਨੁਸਾਰ ਸਭ ਨਾਸ ਹੋ ਜਾਂਦੇ ਹਨ।

**ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥**

ਹਰੀ ਦੀ ਸੇਵਾ ਕੀਤੇ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ, ਹੇ ਸਾਕਤ ! ਸੇਵਾ ਤੋਂ ਬਗੈਰ ਤੂੰ ਸੰਸਾਰ ਵਿੱਚ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹੇਂਗਾ ॥੩॥

**ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥**

ਜਿਸ ਤਰ੍ਹਾਂ ਦਾ ਗੁਰਾਂ ਨੇ ਉਪਦੇਸ਼ ਦਿੱਤਾ ਹੈ, ਮੈਂ ਉਸੇ ਤਰ੍ਹਾਂ ਪੁਕਾਰ ਕੇ ਕਹਿ ਦਿੱਤਾ ਹੈ।

**ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥**

ਗੁਰੂ ਜੀ ਕਥਨ ਕਰਦੇ ਹਨ ਹੇ ਮਨਾ ! ਇਸ ਉਪਦੇਸ਼ ਨੂੰ ਸੁਣ ਕੇ ਤੂੰ ਪ੍ਰਭੂ ਦਾ ਕੀਰਤਨ ਕਰ, ਤਦ ਤੇਰਾ ਉਧਾਰ ਹੋਵੇਗਾ ॥੪॥੧॥੧੫੮॥

## ਰਾਗੁ ਗਉੜੀ ਮਾਲਾ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥**

**ਪਾਇਓ ਬਾਲ ਬੁਧਿ ਸੁਖੁ ਰੇ ॥**

ਰੇ=ਹੇ ਭਾਈ ! ਬਾਲ=ਬਾਲਕ ਬੁੱਧੀ ਕਰਕੇ ਭਾਵ ਸਾਦੇ ਸੁਭਾਵ ਕਰਕੇ ਸੁਖ ਪਾਇਆ ਹੈ, ਅਥਵਾ :-ਬਾਲ=ਬਾਲਾਨ ਬਾਲ (ਵੱਡੀ ਆਤਮ ਵਛੇਣੀ) ਬੁੱਧੀ ਕਰਕੇ ਸੁਖ ਪਾਇਆ ਹੈ।

**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ਰਹਾਉ॥**

ਜਿਸ ਵੇਲੇ ਪੂਰੇ ਗੁਰੂ ਮਿਲੇ ਤਾਂ ਹਰਖ ਸ਼ੋਕ, ਨਫ਼ਾ ਨੁਕਸਾਨ, ਮਰਣਾ ਜਿਊਣਾ, ਦੁਖ ਸੁਖ ਇਤਿਆਦਕ ਦ੍ਵੰਦ ਰੂਪ ਪਦਾਰਥ-ਚਿਤ ਵਿੱਚ ਸਮਸਰਿ=ਇਕ ਸਮਾਨ ਹੋ ਗਏ ॥੧॥ਰਹਾਉ॥

ਅਥਵਾ :–ਜਿਸ ਵੇਲੇ ਪੂਰਿਆਂ ਗੁਰਾਂ ਦੇ ਮਿਲਣ ਕਰਕੇ ਚਿਤ ਵਿੱਚ ਦੁਖ ਸੁਖ ਇਕ ਸਮਾਨ ਹੋ ਗਏ, ਤਿਸ ਵੇਲੇ ਹਰਖ ਸੋਗ ਜਨਮ ਮਰਨ ਆਦਿਕ ਸਭ ਹਾਨਿ=ਨਾਸ ਹੋ ਗਏ ॥੧॥ਰਹਾਉ॥

**ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥**

ਜਉ+ਲਉ=ਜਿੰਨਾ ਚਿਰ ਮੈਂ ਕੁਝ ਸੋਚਾਂ ਸੋਚਦਾ ਸੀ,
ਉਨਾ ਚਿਰ ਮੈਂ ਦੁਖਾਂ ਨੂੰ ਭਰੇ=ਭੋਗਦਾ ਸੀ।

**ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥੧॥**

ਜਿਸ ਵੇਲੇ ਕ੍ਰਿਪਾਲੂ ਸੁਭਾ ਵਾਲਾ ਪੂਰਾ ਗੁਰੂ ਭੇਟਿਆ=ਮਿਲਿਆ, ਤਾਂ ਸਹਜੇ ਆਨੰਦ ਹੋ ਗਏ।੧।

**ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥**

ਜਿੰਨੀ ਕੁ ਸਿਆਣਪ ਦੇ ਕਰਮ ਮੈਂ ਕੀਤੇ ਹਨ, ਉਤਨੇ ਹੀ ਬੰਧਨ ਪਏ ਹਨ।

**ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥**

ਜਿਸ ਵੇਲੇ ਸੰਤਾਂ ਨੇ ਮਸਤਕਿ=ਸਿਰ ਉੱਤੇ ਕਿਰਪਾ ਦਾ ਕਰੁ×ਧਰਿਓ=ਹੱਥ ਰਖਿਆ ਤਦ ਅਸੀਂ ਮੁਕਤ ਰੂਪ ਹੋ ਗਏ ॥੨॥

**ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥**

ਜਿੰਨਾ ਚਿਰ ਮੇਰੀ ਮੇਰੀ ਕਰਦੇ ਸਾਂ, ਤਉ×ਲਉ=ਉਤਨਾ ਚਿਰ ਬਿਖੁ=ਮਾਇਆ ਦੇ ਘੇਰੇ ਵਿੱਚ ਫਸੇ ਹੋਏ ਸਾਂ।

**ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥**

ਜਿਸ ਵੇਲੇ ਮਨ, ਤਨ ਤੇ ਬੁੱਧੀ ਆਪਣੇ ਠਾਕੁਰ=ਸੁਆਮੀ ਨੂੰ ਅਰਪਨ ਕਰ ਦਿੱਤੀ, ਤਿਸ ਵੇਲੇ ਅਸੀਂ ਸਹਜਿ×ਸੋਏ=ਸ਼ਾਂਤੀ ਰੂਪ ਨੀਂਦ ਵਿਚ ਸੌਂ ਗਏ ॥੩॥

**ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥**

ਜਉ+ਲਉ=ਜਿੰਨਾ ਚਿਰ ਹੰਗਤਾ ਰੂਪੀ ਪੋਟ=ਪੰਡ ਨੂੰ ਉਠਾਈ×ਚਲਿਅਉ=ਚੁੱਕੀ ਚਲਦੇ ਸਾਂ, ਤਉ+ਲਉ=ਉਤਨਾ ਚਿਰ ਧਰਮ ਰਾਜਾ ਦਾ ਡਾਨ+ਭਰੈ=ਡੰਨ ਭਰਦੇ ਸਾਂ।

**ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥੪॥੧॥੧੫੯॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਪੂਰਾ ਗੁਰੂ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤਰੀ ਮਿਲਿਆ ਤੇ ਉਨ੍ਹਾਂ ਦੀ ਸਹਾਇਤਾ ਨਾਲ ਹੰਗਤਾ ਰੂਪੀ ਪੰਡ ਨੂੰ ਸੁਟ ਦਿੱਤਾ, ਤਾਂ ਜਮਾਂ ਦੇ ਡਰ ਤੋਂ ਰਹਿਤ ਹੋ ਗਏ।

**ਗਉੜੀ ਮਾਲਾ ਮਹਲਾ ੫ ॥**

**ਭਾਵਨੁ ਤਿਆਗਿਓ ਰੀ ਤਿਆਗਿਓ ॥**

**ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥**

ਪਹਿਲਾ ਅਰਥ :–ਰੀ=ਹੇ ਸਖੀ! ਦ੍ਵੈਤ ਭਾਵਨਾ ਜੋ ਤਿਆਗਣੇ ਯੋਗ ਸੀ ਉਸ ਨੂੰ ਮੈਂ

ਗੁਰਾਂ ਨਾਲ ਮਿਲ ਕੇ ਤਿਆਗ ਦਿੱਤਾ ਹੈ, ਫਿਰ ਉਸ ਦੇ ਤਿਆਗ ਨੂੰ ਭੀ ਤਿਆਗ ਦਿੱਤਾ ਹੈ।
ਦੂਜਾ ਅਰਥ :-(ਤਿਆਗ ਪਦ ਚਾਰ ਹਨ, ਇਸ ਕਰਕੇ ਚਾਰੇ ਜੁਗਾਂ ਨਾਲ ਇਸ ਦਾ ਸਬੰਧ ਜੋੜੋ)
ਸਤਜੁਗ ਵਿਖੇ ਗੁਰਮੁਖਾਂ ਨੇ ਗੁਰਾਂ ਨਾਲ ਮਿਲ ਕੇ ਦੁਬਿਧਾ ਦੀ ਭਾਵਨਾ ਨੂੰ ਤਿਆਗਿਆ ਹੈ।
ਤ੍ਰੇਤੇ ਜੁਗ ਵਿਚ ਵੀ ਗੁਰਮੁਖਾਂ ਨੇ ਗੁਰਾਂ ਨਾਲ ਮਿਲ ਕੇ ਦੁਬਿਧਾ ਦੀ ਭਾਵਨਾ ਨੂੰ ਤਿਆਗਿਆ ਹੈ।

ਦੁਆਪੁਰ ਜੁਗ ਵਿਚ ਭੀ ਗੁਰਮੁਖ ਜਗਿਆਸੂਆਂ ਨੇ ਗੁਰਾਂ ਨਾਲ ਮਿਲ ਕੇ ਦੁਬਿਧਾ ਦੀ ਭਾਵਨਾ ਨੂੰ ਤਿਆਗਿਆਂ ਹੈ।
ਹੁਣ ਕਲਜੁਗ ਵਿਚ ਭੀ ਮੈਂ ਨੇ ਗੁਰਾਂ ਨਾਲ ਮਿਲ ਕੇ ਦੁਬਿਧਾ ਦੀ ਭਾਵਨਾ ਨੂੰ ਤਿਆਗਿਆ ਹੈ।

ਤੀਜਾ ਅਰਥ :-ਹੇ ਸਖੀ! ਜਿਨ੍ਹਾਂ ਗੁਰਾਂ ਨੇ ਤਿਆਗਣੇ ਯੋਗ ਦ੍ਵੈਤ ਭਾਵਨਾ ਨੂੰ ਤਿਆਗਿਆ ਹੈ, ਉਨ੍ਹਾਂ ਗੁਰਾਂ ਨਾਲ ਮਿਲ ਕੇ ਮੈਂ ਨੇ ਭੀ ਤਿਆਗਣੇ ਯੋਗ ਦ੍ਵੈਤ ਭਾਵਨਾ ਨੂੰ ਤਿਆਗ ਦਿੱਤਾ ਹੈ।
ਵਾ :-ਚਤੁਸ਼ਟੇ ਅੰਤਹਕਰਨ ਕਰਕੇ ਮੈਂ ਨੇ ਦੁਬਿਧਾ ਦੀ ਭਾਵਨਾ ਨੂੰ ਤਿਆਗਿਆ ਹੈ।

## ਸਰਬ ਸੂਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥੧॥ਰਹਾਉ॥

ਹੁਣ ਮੈਂ ਗੋਬਿੰਦ ਦੀ ਆਗਿਆ ਨੂੰ ਮੰਨਿਆ ਹੈ, ਕਿਉਂਕਿ ਗੋਬਿੰਦ ਦੀ ਆਗਿਆ ਵਿੱਚ ਹੀ ਸਾਰੇ ਸੁਖ, ਆਨੰਦ; ਮੰਗਲ ਤੇ ਰਸ ਹਨ ॥੧॥ਰਹਾਉ॥

## (ਪੰਨਾ ੨੧੫) ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥

ਗੁਰਾਂ ਦੇ ਪਾਗਿਓ=ਚਰਨਾਂ ਪਰ ਮਸਤਕੁ×ਡਾਰਿ=ਸਿਰ ਰਖ ਕੇ ਮਾਨ ਤੇ ਅਭਿਮਾਨੁ=ਅਪਮਾਨ ਦੋਹਾਂ ਨੂੰ ਇਕ ਸਮਾਨ ਨਿਸਚੇ ਕੀਤਾ ਹੈ।

## ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥

ਠਾਕੁਰ ਦਾ ਅਜਿਹਾ ਰੰਗੁ=ਪ੍ਰੇਮ ਲਗਾ ਹੈ, ਜਿਸ ਕਰਕੇ ਸੰਪਦਾ ਦੀ ਪ੍ਰਾਪਤੀ ਵਿੱਚ ਹਰਖ, ਤੇ ਆਪਤ=ਬਿਪਤਾ ਕਾਲ ਵਿੱਚ ਦੁਖ ਨਹੀਂ ਹੁੰਦਾ ॥੧॥

## ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥

ਬਾਸ=ਮੰਦਰਾਂ ਵਿੱਚ ਅਤੇ ਬਾਸਰੀ=ਮੰਦਰਾਂ ਵਿੱਚ ਰਹਿਣ ਵਾਲੇ ਮਨੁੱਖਾਂ ਵਿੱਚ ਇਕ ਸੁਆਮੀ ਪਰਮੇਸ਼ਰ ਹੈ, ਅਤੇ ਉਦਿਆਨ=ਉਜਾੜਾਂ (ਜੰਗਲਾਂ) ਵਿੱਚ ਭੀ ਓਹੀ ਨਜ਼ਰ ਆਉਂਦਾ ਹੈ।

ਵਾ:-ਜਿਸ ਵੇਲੇ ਇਕ ਸੁਆਮੀ ਦੀ ਪ੍ਰਾਪਤੀ ਦੀ ਭਗਤੀ ਰੂਪੀ ਬਾਸ=ਵਾਸ਼ਨਾ ਰਿਦੇ ਵਿਚ ਬਾਸਰੀ=ਵਸੀ ਤਾਂ ਸੰਸਾਰ ਉਜਾੜ ਵਿੱਚ ਸਾਰੇ ਓਹੀ ਨਜ਼ਰ ਆਇਆ।

## ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥੨॥

ਸੰਤਾਂ ਨੇ ਉਪਦੇਸ਼ ਦੇ ਕੇ ਭਰਮ ਦੂਰ ਕਰ ਦਿੱਤਾ ਹੈ, ਤੇ ਸਭਨਾਂ ਵਿਚ ਉਹ ਪ੍ਰਭੂ ਪੂਰਨ ਦਿੱਸ ਪਿਆ ਹੈ ਇਸ ਲਈ ਅਸੀਂ ਨਿਰ+ਭਉ=ਡਰ ਤੋਂ ਰਹਿਤ ਹੋ ਗਏ ਹਾਂ ॥੨॥

**ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥**

ਕਰਤੇ ਪੁਰਖ ਨੇ ਜੋ ਕੁਝ ਭੀ ਕਾਰਣੁ=ਕਾਰਜ ਕੀਤਾ ਹੈ, ਉਹ ਹੁਣ ਮਨ ਵਿੱਚ ਬੁਰਾ ਨਹੀਂ ਲੱਗਦਾ।

**ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥੩॥**

ਸਤਸੰਗਤਿ ਵਿੱਚ ਜਾਣ ਕਰਕੇ ਸੰਤਾਂ ਦੀ ਪਰਸਾਦਿ=ਕਿਰਪਾ ਨਾਲ ਮੇਰਾ ਸੁੱਤਾ ਹੋਇਆ ਮਨ ਭਜਨ ਸਿਮਰਨ ਵਿੱਚ, ਵਾ :-ਗਿਆਨ ਜਾਗ੍ਰਤ ਵਿੱਚ ਜਾਗ ਪਿਆ ਹੈ ॥੩॥

**ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ ਆਪ ਜੀ ਦੀ ਸ਼ਰਣ ਵਿੱਚ ਆ ਕੇ ਆਪ ਜੀ ਦੀ ਓੜਿ=ਓਟ ਵਿੱਚ ਪਿਆ ਹੋਇਆ ਹਾਂ। ਵਾ :-ਜੋ ਜਨ ਆਪ ਜੀ ਦੀ ਓੜਿ=ਸ਼ਰਣ ਵਿੱਚ ਪਿਆ ਹੈ ਮੈਂ ਉਸਦੀ ਸ਼ਰਣ ਵਿੱਚ ਆਇਆ ਹਾਂ।

**ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥**

ਨਾਮ ਦੇ ਰੰਗ=ਪ੍ਰੇਮ ਕਰਕੇ ਸਹਜ×ਰਸ×ਮਾਣੇ=ਆਤਮ ਰਸ ਨੂੰ ਭੋਗਿਆ ਹੈ ਇਸ ਲਈ ਮੁੜ ਕੇ ਦੁੱਖ ਨਹੀਂ ਲਗਦਾ ॥੪॥੨॥੧੬੦॥

**ਗਉੜੀ ਮਾਲਾ ਮਹਲਾ ੫ ॥**

**ਪਾਇਆ ਲਾਲੁ ਰਤਨੁ ਮਨਿ ਪਾਇਆ ॥**

ਮਨ ਵਿਚ ਲਾਲੁ=ਪ੍ਰੇਮ ਨੂੰ ਪਾਇਆ ਹੈ, ਤੇ ਰਤਨੁ=ਵੈਰਾਗ ਨੂੰ ਵੀ ਪਾਇਆ ਹੈ,

ਵਾ :-ਜਿਨ੍ਹਾਂ ਨੇ ਮਨ ਵਿੱਚ ਰਤਨੁ=ਵੈਰਾਗ ਪਾਇਆ ਹੈ, ਉਨ੍ਹਾਂ ਵਿੱਚ ਅਸਾਂ ਨੇ ਲਾਲੁ=ਪ੍ਰੇਮ ਕਰਨਾ ਪਾਇਆ ਹੈ।

ਵਾ :-ਲਾਲ ਤੇ ਰਤਨ ਵਾਂਙੂ ਅਮੋਲਕ ਪ੍ਰਭੂ ਨੂੰ ਜਿਸ ਨੇ ਪਾਇਆ ਹੈ ਉਸ ਦੁਆਰੇ ਅਸਾਂ ਨੇ ਵੀ ਮਨ ਵਿਚ ਪ੍ਰਭੂ ਨੂੰ ਪਾਇਆ ਹੈ।

**ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥੧॥ਰਹਾਉ॥**

ਸਤਿਗੁਰਾਂ ਦੇ ਸਬਦਿ=ਉਪਦੇਸ਼ ਵਿਚ ਸਮਾਣ ਕਰਕੇ ਤਨ ਵੀ ਸੀਤਲ, ਮਨ ਵੀ ਸੀਤਲ ਥੀਆ=ਹੋ ਗਿਆ ਹੈ ॥੧॥ਰਹਾਉ॥

**ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥**

ਪਦਾਰਥਾਂ ਦੇ ਖਾਣ ਦੀ ਭੁਖ ਲਾਥੀ=ਲਹਿ ਗਈ ਹੈ, ਪਦਾਰਥਾਂ ਦੇ ਇਕੱਤ੍ਰ ਕਰਨ ਦੀ ਤ੍ਰਿਸ਼ਨਾ ਵੀ ਮਿਟ ਗਈ ਹੈ, ਅਤੇ ਸਾਰੀ ਚਿੰਤਾ ਵੀ ਵਿਸਾਰ ਦਿੱਤੀ ਹੈ।

**ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥੧॥**

ਜਿਸ ਵੇਲੇ ਪੂਰਿਆਂ ਗੁਰਾਂ ਨੇ ਮੱਥੇ ਪਰ ਕਿਰਪਾ ਰੂਪੀ ਕਰੁ×ਧਰਿਓ=ਹੱਥ ਰੱਖਿਆ, ਤਾਂ

ਮਨ ਨੂੰ ਜਿੱਤ ਲਿਆ ਜਾਂ ਮਨ ਨੂੰ ਜਿਤਿਆ ਤਾਂ ਸਮਝੋ ਸਾਰੇ ਜਗਤ ਨੂੰ ਜਿੱਤ ਲਿਆ ॥੧॥

"ਜੀਤੋ" ਸ਼ਬਦ ਦੇਹਲੀ-ਦੀਪਕ ਹੈ, ਜੋ ਆਦਿ ਤੇ ਅੰਤ ਅਰਥਾਤ ਪਹਿਲੇ ਤੇ ਪਿਛਲੇ ਦੋਹਾਂ ਪਦਾਂ ਨਾਲ ਸਬੰਧ ਰੱਖਦਾ ਹੈ। ਵਾ:-ਜਗੁ=ਜੀਵ ਰੂਪੀ ਸਾਰੀ=ਨਰਦ ਪੁਗ ਗਈ।

**ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥**

ਹਿਰਦੇ ਅੰਦਰ ਤ੍ਰਿਪਤਿ=ਸੰਤੋਖ ਨੂੰ ਪਾ ਕੇ ਅਘਾਇ=ਰਜ ਰਹੇ ਹਾਂ, ਵਾ:-ਇਸ ਲੋਕ ਦੇ ਪਦਾਰਥਾਂ ਵਲੋਂ ਤ੍ਰਿਪਤਿ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਵੀ ਅਘਾਇ=ਰਜ ਰਹੇ ਹਾਂ, ਹੁਣ ਦਰ ਬ-ਦਰ ਡੋਲਨ=ਭਟਕਣ ਤੋਂ ਰਹਿਤ ਹੋ ਗਏ ਹਾਂ।

**ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥**

'ਰੇ=ਹੇ ਭਾਈ! ਸਤਿਗੁਰਾਂ ਨੇ ਸਾਨੂੰ ਅਖੁਟੁ=ਨਾ ਮੁਕਣ ਵਾਲਾ ਉਹ ਖਜ਼ਾਨਾ ਦਿੱਤਾ ਹੈ, ਜਿਸ ਵਿੱਚ ਕਿਸੇ ਵਸਤੂ ਦਾ ਤੋਟਾ=ਘਾਟਾ ਨਹੀਂ ਆਉਂਦਾ, ਕਿਉਂਕਿ ਮੂਕੇ=ਮੁਕਦਾ ਜੋ ਨਹੀਂ। ਵਾ:-ਮੂਕੇ=ਮੂਲ ਤੋਂ ਹੀ ਤੋਟਾ ਨਹੀਂ ਆਉਂਦਾ ॥੨॥ "ਨਹੀ" ਸ਼ਬਦ ਵੀ ਦੇਹਲੀ-ਦੀਪਕ ਹੈ ਜੋ "ਤੋਟਿ" ਤੇ "ਮੂਕੇ" ਇਨ੍ਹਾਂ ਦੋਹਾਂ ਨਾਲ ਸਬੰਧ ਰੱਖਦਾ ਹੈ।

**ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥**

ਹੇ ਭਾਈ! ਇਕ ਅਸਚਰਜ ਦੀ ਗੱਲ ਸੁਣੋ, ਗੁਰਾਂ ਨੇ ਅਜੇਹੀ ਬੂਝ=ਸਮਝ (ਗਿਆਤ) ਸਮਝਾ ਦਿੱਤੀ ਹੈ।

**ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥੩॥**

ਜਿਸ ਵੇਲੇ ਪੰਜਾਂ ਕੋਸ਼ਾਂ ਰੂਪੀ, ਵਾ:-ਭਰਮ ਰੂਪ ਪੜਦਾ ਲਾਹਕੇ ਗੁਰਾਂ ਨੇ ਠਾਕੁਰ ਨਾਲ ਮੇਲ ਦਿੱਤਾ, ਤਦ ਪਰਾਈ ਤਾਤਿ=ਖ੍ਵਾਹਿਸ਼ (ਇੱਛਾ) ਬਿਸਰੀ=ਭੁਲ ਗਈ ॥੩॥

**ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥**

ਇਹ ਅਚੰਭਉ=ਅਸਚਰਜ ਰਸ (ਅਨੰਦ) ਕਿਹਾ ਨਹੀਂ ਜਾਂਦਾ,
ਜਿਸ ਨੇ ਚੱਖਿਆ ਹੈ ਇਸ ਨੂੰ ਓਹੀ ਪੁਰਸ਼ ਜਾਣਦਾ ਹੈ ॥

**ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ** ॥੪॥੩॥੧੬੧॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪੂਰਿਆਂ ਗੁਰਾਂ ਪਾਸੋਂ ਨਾਮ ਰੂਪ ਨਿਧਾਨੁ=ਖਜ਼ਾਨਾ ਲੈਕੇ ਹਿਰਦੇ ਵਿੱਚ ਰੱਖਿਆ, ਤਾਂ ਸਚ ਨੂੰ ਪਾ ਕੇ ਬਿਗਾਸਾ=ਅਨੰਦ ਹੋ ਗਏ।

ਵਾ:-ਸਚ ਭਏ ਬਿਗਾਸਾ=ਸਚੇ ਆਨੰਦ ਵਾਲੇ ਹੋ ਗਏ ॥੪॥੩॥੧੬੧॥

**ਗਉੜੀ ਮਾਲਾ ਮਹਲਾ ੫ ॥ ਉਬਰਤ ਰਾਜਾ ਰਾਮ ਕੀ ਸਰਣੀ ॥**

ਹੇ ਭਾਈ! ਰਾਜਾ ਰਾਮ ਪਰਮਾਤਮਾ ਦੀ ਸ਼ਰਣ ਪਿਆਂ ਹੀ ਜੀਵ ਦਾ ਸੰਸਾਰ ਸਮੁੰਦਰ ਤੋਂ ਉਬਰਤ=ਤਰਨਾ ਹੁੰਦਾ ਹੈ।

**ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥੧॥ਰਹਾਉ॥**

ਸਰਬ × ਲੋਕ=ਸਾਰੇ ਮਨੁੱਖ, ਵਾ :-ਇੰਦਰਪੁਰੀ, ਬ੍ਰਹਮਪੁਰੀ, ਸ਼ਿਵਪੁਰੀ ਆਦਿਕ ਸਾਰੇ ਲੋਕ ਮਾਇਆ ਦੇ ਮੰਡਲ=ਘੇਰੇ ਵਿਚ ਹਨ, ਵਾ :-ਮਾਇਆ ਦੇ ਬਣਾਏ ਹੋਏ ਹਨ, ਵਾ :-ਸਾਰੇ ਲੋਕ ਅਤੇ ਮੰਡਲ=ਚਾਰ ਸੌ ਕੋਹਾਂ ਦਾ, ਇਹ ਸਭ ਮਾਇਆ ਮਾਤ੍ਰ ਹਨ ਭਾਵ ਮਿਥਿਆ ਹਨ ਏਸੇ ਕਰਕੇ ਇਹ ਸਾਰੇ ਹੀ ਧਰਣੀ=ਧਰਤੀ ਉਪਰ ਡਿੱਗ ਡਿੱਗ ਪੈਂਦੇ ਹਨ ॥੧॥ਰਹਾਉ॥

**ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥**

ਬੜੇ ਬੜੇ ਤੱਤਵੇਤਾ 'ਮਹਾਂ ਪੁਰਸ਼ਾਂ ਨੇ ਸ਼ਾਸਤ੍ਰਾਂ, ਸਿੰਮ੍ਰਿਤੀਆਂ ਤੇ ਵੇਦਾਂ ਨੂੰ ਵਿਚਾਰ ਕੇ ਇਸ ਤਰ੍ਹਾਂ ਕਿਹਾ ਹੈ, ਅਥਵਾ :-ਅਸਾਂ ਨੇ ਛੇ ਸ਼ਾਸਤ੍ਰ, ਸਤਾਈ ਸਿੰਮ੍ਰਿਤੀਆਂ, ਤੇ ਚਾਰੇ ਵੇਦਾਂ ਨੂੰ ਵਿਚਾਰ ਕੇ ਨਿਸਚੇ ਕਰ ਲਿਆ ਹੈ, ਤੇ ਉਨ੍ਹਾਂ ਸ਼ਾਸਤ੍ਰਾਂ ਸਿੰਮ੍ਰਿਤੀਆਂ ਦੇ ਬਨਾਣ ਵਾਲੇ ਮਹਾਂ ਪੁਰਸ਼ਾਂ ਨੇ ਉਨ੍ਹਾਂ ਵਿਚ ਭੀ ਇਸ ਤਰ੍ਹਾਂ ਕਿਹਾ ਹੈ। ਕਿ-

**ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥**

ਹਰੀ ਭਜਨ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਨਿਸਤਾਰਾ=ਤਰਨਾ ਨਹੀਂ ਹੁੰਦਾ, ਅਤੇ ਅਜ ਤਕ ਭਜਨ ਸਿਮਰਨ ਤੋਂ ਬਿਨਾਂ ਕਿਸੇ ਨੇ ਸੁਖ ਨਹੀਂ ਲਿਆ ॥੧॥

**ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥**

ਭਾਵੇਂ ਤੀਨਿ × ਭਵਨ=ਤਿੰਨਾਂ ਲੋਕਾਂ ਦੀ ਮਾਇਆ ਇਕੱਠੀ ਕਰ ਲਈ ਜਾਵੇ, ਤੌਂਭੀ ਮਾਇਆ ਦੀ ਲਹਰੇ=ਤ੍ਰਿਸ਼ਨਾ ਮਿਟਦੀ ਨਹੀਂ ਹੈ।

**ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥੨॥**

ਹਰੀ ਦੀ ਭਗਤੀ ਤੋਂ ਬਿਨਾਂ ਕਿਸ ਤਰ੍ਹਾਂ ਇਸਥਿਤੀ ਪਾ ਸਕਦਾ ਹੈ, ਪਹਰੇ × ਪਹਰੇ=ਹਾਲ ਪਹਿਰਿਆ, ਹਾਲ ਪਹਿਰਿਆ ਭਾਵ ਡੰਡ ਰੌਲਾ ਪਾਉਂਦਾ ਫਿਰਦਾ ਹੈ।

(੨) ਅਥਵਾ :-ਮਾਇਆ ਲਈ ਪਹੇ ਪਹੇ ਤੇ ਫਿਰਦਾ ਹੈ, ਅਰਥਾਤ ਮਾਇਆ ਪ੍ਰਾਪਤੀ ਦੇ ਜਿੰਨੇ ਕੁ ਸਾਧਨ ਹਨ ਉਨ੍ਹਾਂ ਨੂੰ ਕਰਦਾ ਫਿਰਦਾ ਹੈ।

(੩) ਅਥਵਾ :-ਕਈ ਤਰ੍ਹਾਂ ਦੇ ਭੇਖ ਪਹਿਰ ਪਹਿਰ ਕੇ ਫਿਰਦਾ ਹੈ!

(੪) ਅਥਵਾ :-ਪਹਰ ਪਹਰ ਵਿਚ ਅਰਥਾਤ ਦਿਨ ਦੇ ਚਾਰੇ ਪਹਰ ਫਿਰਦਾ ਰਹਿੰਦਾ ਹੈ।

(੫) ਅਥਵਾ :-ਸਭ ਤੋਂ ਪਹਰੇ+ਪਹਰੇ=ਪਹਿਲੇ ਪਹਿਲੇ ਜਾ ਕੇ ਫਿਰਦਾ ਹੈ ਜਿਥੋਂ ਮਾਇਆ ਮਿਲਣੀ ਹੋਵੇ ॥੨॥

**ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥**

ਮਨ ਦੇ ਮੋਹਣ ਵਾਲੀ ਜੋ ਮਾਇਆ ਹੈ ਉਸ ਨੂੰ ਪਾ ਕੇ ਅਨੇਕਾਂ ਬਿਲਾਸ ਕਰਦਾ ਹੈ, ਪਰ ਕਾਮਨਾ ਫੇਰ ਭੀ ਪੂਰੀ ਨਹੀਂ ਹੁੰਦੀ।

**ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ ॥੩॥**

ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਵਿਚ ਜਲਤੋ×ਜਲਤੋ=ਸੜਦਾ ਬਲਦਾ ਰਹਿੰਦਾ ਹੈ, ਵਾ:- ਤ੍ਰਿਸ਼ਨਾ ਰੂਪੀ ਜਲਤੋ=ਅਗਨੀ ਨਾਲ ਸੜਦਾ ਰਹਿੰਦਾ ਹੈ ਉਹ ਤ੍ਰਿਸ਼ਨਾ ਰੂਪੀ ਅੱਗ ਕਦੇ ਭੀ ਨਹੀਂ ਬੁਝਦੀ, ਸੁਖ ਦੀ ਪ੍ਰਾਪਤੀ ਲਈ ਜੀਵ ਨੇ ਜਤਨ ਤਾਂ ਬਹੁਤ ਕੀਤੇ ਸਨ ਪਰ ਵਾਹਿਗੁਰੂ ਨਾਮ ਤੋਂ ਬਿਨਾਂ ਸਾਰੇ ਵਿਅਰਥ ਜਾਂਦੇ ਹਨ ।੩।

**ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥**

ਹੇ ਮੇਰੇ ਮਿਤਰੋ ! ਹਰੀ ਦਾ ਨਾਮ ਜਪਣਾ ਕਰੋ, ਏਹੋ ਸਾਰੇ ਸੁਖ ਦੇਣ ਵਾਲਾ ਪੂਰਾ ਸਾਧਨ ਹੈ ।

**ਸਾਧਸੰਗਤਿ ਜਨਮ ਮਰਣੁ ਨਿਵਾਰੈ ਨਾਨਕ ਜਨ ਕੀ ਧੂਰਾ ॥੪॥੪॥੧੬੨॥**

ਗੁਰੂ ਜੀ ਕਥਨ ਕਰਦੇ ਹਨ ਸਤਸੰਗਤਿ ਵਿਚ ਪ੍ਰਭੂ ਦਾ ਅਨੰਦ ਮਾਨਣ ਵਾਲੇ ਗੁਰਮੁਖ ਜਨਾਂ ਦੀ ਚਰਨ ਧੂੜੀ ਹੀ ਜਨਮ ਮਰਣ ਦੇ ਨਵਿਰਤ ਕਰਨ ਵਾਲੀ ਹੈ ॥੪॥੪॥੧੬੨॥

**ਗਉੜੀ ਮਾਲਾ ਮਹਲਾ ੫॥**

**ਮੋ ਕਉ ਇਹ ਬਿਧਿ ਕੋ ਸਮਝਾਵੈ॥ ਕਰਤਾ ਹੋਇ ਜਨਾਵੈ ॥੧॥ਰਹਾਉ॥**

ਮੈਨੂੰ ਇਹ ਬਿਧੀ ਕੌਣ ਸਮਝਾਵੇਗਾ ? ਪਰ ਜਿਹੜਾ ਆਪਣੇ ਮਨ ਨੂੰ ਵਸੀਕਾਰ ਕਰਨ ਵਾਲਾ ਹੋਵੇਗਾ ਓਹੀ ਇਸ ਭੇਦ ਨੂੰ ਜਣਾਵੇਗਾ ॥੧॥ਰਹਾਉ॥

ਪ੍ਰਸ਼ਨ :-ਇਹ ਜੀਵ ਕਵਨ ਕਰਮ ਕਰਿ ਬਾਧਾ :-ਕਿਸ ਕਰਮ ਕਰਕੇ ਸੰਸਾਰਕ ਬੰਧਨਾਂ ਵਿਚ ਬਾਧਾ=ਬੱਧਾ ਗਿਆ ਹੈ ?

**ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥**

ਇਸ ਨੇ ਅਨਜਾਣ ਪੁਣੇ (ਬੇਸਮਝੀ) ਵਿਚ ਕੁਝ ਕਰਮ ਕਮਾਏ ਹਨ,ਜਿਸ ਕਰਕੇ ਬੱਧਾ ਗਿਆ ਹੈ ਜਾਂ ਕੁਝ ਜਪ ਤਪ ਨਹੀਂ ਕੀਤਾ, ਤਾਂ ਇਹ ਬੱਧਾ (ਬੰਨ੍ਹਿਆ) ਗਿਆ ਹੈ ।

**ਦਹਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥੧॥**

ਜਾਂ ਇਸ ਨੇ ਦਸੋ ਦਿਸਾਂ ਵਿਚ ਮਨ ਨੂੰ ਲੈ ਕੇ ਦੌੜਾਇਆ ਹੈ, ਤਾਂ ਬੱਧਾ ਗਿਆ ਹੈ ਆਪ ਨਿਰਣੇ ਕਰਕੇ ਦਸੋ ਇਨ੍ਹਾਂ ਵਿਚੋਂ ਕਵਨ×ਕਰਮ=ਕਿਹੜੇ ਕਰਮ ਕਰਕੇ ਇਹ ਜਨਮ ਮਰਣ ਵਿਚ ਬਾਧਾ=ਬੱਝ ਗਿਆ ਹੈ ? ॥੧॥ ਗੁਰ ਉੱਤਰ :-

**(ਪੰਨਾ ੨੧੬) ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸਕਾ ਇਹੁ ਮੇਰਾ ॥**

ਇਹ ਜੀਵ ਮਨ, ਤਨ, ਧਨ ਤੇ ਭੂਮਿ ਕਾ= ਪ੍ਰਿਥਵੀ ਦਾ ਠਾਕੁਰੁ=ਮਾਲਕ ਆਪਣੇ ਆਪ ਨੂੰ ਮੰਨ ਕੇ ਇਸ ਤਰ੍ਹਾਂ ਆਖਦਾ ਹੈ ਕਿ ਹਉ×ਇਸਕਾ=ਮੈਂ ਇਸਦਾ ਮਾਲਕ ਹਾਂ, ਅਤੇ ਇਹੁ×ਮੇਰਾ=ਇਹ ਸਭ ਕੁਝ ਮੇਰਾ ਹੈ ।

**ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥੨॥**

ਭਰਮ ਅਤੇ ਮੋਹ ਕਰਕੇ ਇਸ ਜੀਵ ਨੂੰ ਸੁਝਦਾ ਕੁਝ ਭੀ ਨਹੀਂ ਹੈ, ਏਸ ਕਰਕੇ ਏਹੋ ਪੈਖੜ† ਇਸ ਜੀਵ ਦੇ ਪੈਰਾਂ ਵਿਚ ਪੈ ਗਏ ਹਨ। ਅਰਥਾਤ ਹੰਗਤਾ ਮਮਤਾ ਕਰਕੇ ਇਹ ਜੀਵ ਬੱਝ ਗਿਆ ਹੈ।੨।

**ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥**

ਜਿਸ ਵੇਲੇ ਇਹ ਕੁਝ ਵੀ ਤਾਕਤ ਵਾਲਾ ਨਹੀਂ ਹੁੰਦਾ ਸੀ, ਆਪਣੇ ਆਪ ਖਲੋ ਵੀ ਨਹੀਂ ਸਕਦਾ ਸੀ, ਉਸ ਵੇਲੇ ਇਹ ਜੀਵ ਕਿਸ ਕਮਾਈ ਦੇ ਕਮਾਉਣ ਵਿੱਚ ਪੈ ਰਿਹਾ ਸੀ।

**ਜਬ ਏਕ ਨਿਰੰਜਨ ਨਿਰੰਕਾਰ ਪ੍ਰਭੁ ਸਭੁ ਕਿਛੁ ਆਪਹਿ ਕਰਤਾ ॥੩॥**

ਜਿਸ ਵੇਲੇ ਨਿਰੰਜਨ=ਮਾਇਆ ਮਲ ਤੋਂ ਰਹਿਤ ਇਕ ਨਿਰੰਕਾਰ ਪ੍ਰਭੂ ਆਪ ਹੀ ਸਭ ਕੁਝ ਕਰਦਾ ਸੀ, ਅਰਥਾਤ ਮਾਂ ਦੇ ਥਣਾ ਵਿੱਚ ਦੁੱਧ ਪੈਦਾ ਕਰਕੇ ਇਸਦੀ ਪਾਲਣਾ ਕਰਦਾ ਸੀ ॥੩॥

**ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥**

ਉਹ ਆਪਣੇ ਕਰਤੱਬਾਂ ਨੂੰ ਆਪ ਹੀ ਜਾਣਦਾ ਹੈ,
ਜਿਸ ਵਾਹਿਗੁਰੂ ਨੇ ਇਸ ਸੰਸਾਰ ਰਚਨਾ ਨੂੰ ਰਚਾਵਨਾ ਕੀਤਾ ਹੈ।

**ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥**

ਗੁਰੂ ਜੀ ਕਥਨ ਕਰਦੇ ਹਨ ਉਹ ਆਪ ਹੀ ਸਭ ਕੁਝ ਕਰਨ ਵਾਲਾ ਹੈ,
ਸਤਿਗੁਰਾਂ ਨੇ ਇਹ ਸਮਝਾ ਕੇ ਮੇਰਾ ਭਰਮ ਦੂਰ ਕਰ ਦਿੱਤਾ ਹੈ ॥੪॥੫॥੧੬੩॥

**ਗਉੜੀ ਮਾਲਾ ਮਹਲਾ ੫ ॥ ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**

ਹਰੀ ਨਾਮ ਤੋਂ ਬਿਨਾਂ ਜੋ ਅਵਰ=ਹੋਰ ਕਿਰਿਆ ਕਰਨੀ ਹੈ ਉਹ ਸਭ ਵਿਅੱਰਥ ਹੈ। ਕਿਉਂਕਿ:-

**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ਰਹਾਉ॥**

ਜੋ ਭੀ ਜਪ, ਤਪ, ਸੰਜਮ ਆਦਿਕ ਕਰਮ ਕੀਤੇ ਜਾਂਦੇ ਹਨ, ਇਹ ਸਾਰੇ ਜਮਪੁਰੀ ਤੋਂ ਉਰੇ ਹੀ ਮੂਸੇ=ਲੁਟੇ ਜਾਂਦੇ ਹਨ। ਗਰੁੜ ਪੁਰਾਣ ਵਿਚ ਲਿਖਿਆ ਹੈ ਜਿਸ ਵੇਲੇ ਜਮ ਮਾਰਗ ਵਿਚ ਚਲਦਿਆਂ ਚਲਦਿਆਂ ਜੀਵ ਨੂੰ ਪਿਆਸ ਲੱਗਦੀ ਹੈ, ਤੇ ਪਾਣੀ ਮੰਗਦਾ ਹੈ ਉਸ ਵੇਲੇ ਜਮਦੂਤ ਇਸ ਦੇ ਪਾਸੋਂ ਕਰਮ ਧਰਮ ਕੀਤੇ ਹੋਏ ਲੈ ਕੇ ਇਸ ਨੂੰ ਪਾਣੀ ਦੇਂਦੇ ਹਨ ਇਸ ਕਰਕੇ ਇਹ ਕਰਮ ਧਰਮ ਉਰੇ ਹੀ ਲੁਟੇ ਜਾਂਦੇ ਹਨ ॥੧॥ਰਹਾਉ॥

ਯਥਾ:- ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ [ਪੰਨਾ ੭੪੭

**ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥**

ਜਿਨ੍ਹਾਂ ਵਰਤ, ਨੇਮ, ਸੰਜਮ, ਆਦਿਕ ਸਾਧਨਾਂ ਵਿੱਚ ਨਿਤ ਰਹਿੰਦਾ ਸੀ, ਉਨ੍ਹਾਂ ਸਾਧਨਾਂ

---

†ਜੋ ਪੈਰਾਂ ਵਿੱਚ ਰੱਸਾ ਪਾ ਕੇ ਪਸੂ ਨੂੰ ਬੰਨ੍ਹੀਦਾ ਹੈ ਉਸਨੂੰ ਪੈਖੜ ਆਖਦੇ ਹਨ।

ਦਾ ਉੱਥੇ ਜਮ ਮਾਰਗ ਵਿੱਚ ਇਕ ਆਢੁ=ਕੌਡੀ ਮੁਲ ਭੀ ਨਾ ਪਾਇਆ।

ਸਾਸਤ ਸਿੰਮ੍ਰਿਤ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥

ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂ ਲਹਿਆ ॥ [ਪੰਨਾ ੨੧੫

**ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥**

ਹੇ ਭਾਈ ! ਆਗੈ=ਪ੍ਰਲੋਕ ਦਰਗਾਹ ਵਿਚ ਨਾਮ ਸਿਮਰਨ ਆਦਿਕ ਹੋਰ ਸਾਧਨਾਂ ਦਾ ਚਲਣ ਹੈ, ਜੇਕਰ ਜੀਵ ਦੇ ਪਾਸ ਨਾਮ ਸਿਮਰਨ ਹੋਵੇ ਤਾਂ ਇਸ ਨੂੰ ਜਮਦੂਤ ਕੁਝ ਨਹੀਂ ਕਹਿ ਸਕਦੇ, ਜਪ ਤਪ ਤੇ ਸੰਜਮ ਆਦਿਕ ਕਰਮ ਊਂਹਾ=ਉਸ ਪ੍ਰਲੋਕ ਦਰਗਾਹ ਵਿੱਚ ਕਿਸੇ ਕੰਮ ਨਹੀਂ ਆਉਂਦੇ। ਜਿਵੇਂ ਅਜਕਲ ਦੇ ਸਮੇਂ ਮੁਤਾਬਕ ਹਿੰਦੁਸਤਾਨ ਦਾ ਰੁਪਯਾ ਪਾਕਿਸਤਾਨ ਵਿੱਚ ਨਹੀਂ ਚਲਦਾ ॥੧॥

**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥**

ਜੋ ਪੁਰਸ਼ ਤੀਰਥਾਂ ਪਰ ਇਸ਼ਨਾਨ ਕਰਦਾ ਹੈ ਅਤੇ ਜੋ ਧਰਤੀ ਉਪਰ ਫਿਰਦਾ ਹੈ, ਉਹ ਪੁਰਸ਼ ਭੀ ਆਗੈ=ਪ੍ਰਲੋਕ ਦਰਗਾਹ ਵਿੱਚ ਠਹਿਰਨ ਵਾਸਤੇ ਕੋਈ ਜਗ੍ਹਾ ਨਹੀਂ ਪਾਂਦਾ। ਕਿਉਂਕਿ-ਤੀਰਥਾਂ ਪਰ ਇਸ਼ਨਾਨ ਕਰਨਾ ਤੇ ਧਰਤੀ ਉਪਰ ਫਿਰਦਿਆਂ ਰਹਿਣਾ :-

**ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗ ਨਹੀ ਪਤੀਆਵੈ ॥੨॥**

ਇਹ ਦੋਵੇਂ ਬਿਧੀਆਂ ਓਥੇ ਕਿਸੇ ਕੰਮ ਨਹੀਂ ਆਂਦੀਆਂ, ਕਿਉਂਕਿ ਓਥੋਂ ਦੇ ਰਹਿਣ ਵਾਲੇ ਉਹ ਲੋਕ ਇਨ੍ਹਾਂ ਗਲਾਂ ਉਪਰ ਪਤੀਆਵੈ=ਭਰੋਸਾ ਨਹੀਂ ਕਰਦੇ ॥੨॥

**ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥**

ਜੋ ਪੁਰਸ਼ ਮੁਖ×ਬਚਨੀ=ਮੂੰਹ ਜ਼ਬਾਨੀ ਚਾਰੇ ਬੇਦਾਂ ਨੂੰ ਉਚਾਰਦਾ ਹੈ ਓਹ ਭੀ ਅੱਗੇ ਜਾ ਕੇ ਮਹਲੁ=ਸਰੂਪ ਨੂੰ ਨਹੀਂ ਪਾਉਂਦਾ। ਕਿਉਂਕਿ :-

**ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥**

ਸੁਧ+ਅਖਰੁ=ਸ਼ੁਧ ਅਤੇ ਖਿਰਨੇ ਤੋਂ ਰਹਿਤ ਜੋ ਇਕ ਪ੍ਰਭੂ ਹੈ ਉਸ ਨੂੰ ਜਾਣਦਾ ਨਹੀਂ ਹੈ, ਉਹ ਮਨੁਖ ਸਾਰੀ ਉਮਰਾ ਐਵੇਂ ਝਾਖ×ਝਖਾਈਐ=ਗੱਪਾਂ ਹੀ ਮਾਰਦਾ ਰਹਿੰਦਾ ਹੈ ॥੩॥

**ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥**

ਗੁਰੂ ਜੀ ਕਥਨ ਕਰਦੇ ਹਨ, ਇਸ ਉੱਤਮ ਵਿਚਾਰ ਨੂੰ ਜਿਹੜਾ ਕਮਾਵੇਗਾ ਉਹ ਸੰਸਾਰ ਗ੍ਰਾਮ ਤੋਂ ਪਾਰ ਹੋ ਜਾਵੇਗਾ।

**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥**

ਆਪਣਿਆਂ ਗੁਰਾਂ ਦੀ ਸੇਵਾ ਕਰੋ, ਪ੍ਰਭੂ ਦੇ ਨਾਮ ਨੂੰ ਧਿਆਵੋ, ਅਤੇ ਮਨ ਵਿਚੋਂ ਹੰਕਾਰ ਨੂੰ ਤਿਆਗ ਦਿਓ। ਕਿਉਂਕਿ ਇਹ ਤਿੰਨੇ ਹੀ ਮੁਕਤੀ ਦੇ ਸਾਧਨ ਹਨ।੪।੬।੧੬੪।

**ਗਉੜੀ ਮਾਲਾ ਮਹਲਾ ੫ ॥ ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥**

ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ, ਹੇ ਮਾਧਉ=ਮਾਇਆ ਪਤੀ ਪਰਮਾਤਮਾਂ ਇਹ ਕ੍ਰਿਪਾ

ਕਰ, ਜੋ ਮਨ ਬਾਣੀ ਸਰੀਰ ਕਰਕੇ ਹਰਿ ਹਰਿ ਹਰਿ ਨਾਮ ਨੂੰ ਕਹਿੰਦੇ ਰਹੀਏ।
ਵਾ :-ਮੇਰਾ ਮੂੰਹ ਹਰ ਵੇਲੇ ਹਰਿ ਹਰਿ ਨਾਮ ਹੀ ਕਹਿੰਦਾ ਰਹੇ।

**ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥੧॥ਰਹਾਉ॥**

ਹੇ ਸੁਆਮੀ ! ਆਪ ਜੀ ਦੀ ਕ੍ਰਿਪਾ ਤੋਂ ਬਿਨਾਂ ਸਾਥੋਂ ਕੁਝ ਨਹੀਂ ਹੁੰਦਾ,
ਜਿਵੇਂ ਤੁਸੀਂ ਰੱਖਦੇ ਹੋ ਤਿਵੇਂ ਅਸੀਂ ਰਹਿੰਦੇ ਹਾਂ ॥੧॥ਰਹਾਉ॥

**ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥**

ਇਹ ਜੀਵ "ਕਿਆ ਕਿਛੁ ਕਰੈ"=ਕੀ ਕੁਝ ਕਰੇਗਾ, ਇਹ ਕੀ ਕਰਨ ਜੋਗਾ ਹੈ,
ਅਤੇ ਇਸ ਵਿਚਾਰੇ ਦੇ ਹੱਥ ਵਿੱਚ ਹੀ ਕੀ ਹੈ ?

**ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥੧॥**

ਜਿਧਰ ਆਪ ਲਗਾਉਂਦੇ ਹੋ ਉਧਰ ਹੀ ਮੈਂ ਲੱਗਦਾ ਹਾਂ,
ਆਪ ਹੀ ਅਸਾਡੇ ਪੂਰਨ ਖਸਮ=ਸੁਆਮੀ ਹੋ ॥ ੧ ॥

**ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥**

ਹੇ ਸਰਬ ਜੀਵਾਂ ਦੇ ਦਾਤੇ ਪ੍ਰਭੂ ! ਕ੍ਰਿਪਾ ਕਰਕੇ ਮੇਰੀ ਲਿਵ ਇਕ ਆਪਣੇ ਰੂਪ=ਸਰੂਪ ਵਿਖੇ ਲਗਾਵੋ।

**ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸੇਵਕ ਦੀ ਹੇ ਹਰੀ ! ਆਪ ਜੀ ਪਾਸ ਬੇਨਤੀ ਹੈ
ਆਪ ਮੇਰੇ ਪਾਸੋਂ ਆਪਣਾ ਨਾਮ ਜਪਵਾਓ ॥੨॥੭॥੧੬੫॥

## ਰਾਗੁ ਗਉੜੀ ਮਾਝ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਦੀਨ ਦਇਆਲ ਦਮੋਦਰ ਰਾਇਆ ਜੀਉ ॥**
**ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥**

ਹੇ ਦਮੋਦਰ ਪ੍ਰਭੂ ! ਤੂੰ ਦੀਨ ਦਿਆਲ ਤੇ ਸਭਨਾਂ ਦਾ ਰਾਇਆ=ਰਾਜਾ, ਵਾ :-ਪ੍ਰਕਾਸ਼ ਰੂਪ ਹੈਂ।
ਤੁਸਾਂ ਨੇ ਕ੍ਰੋੜਾਂ ਹੀ ਪੁਰਸ਼ਾਂ ਨੂੰ ਆਪਣੀ ਸੇਵਾ ਵਿੱਚ ਲਾਇਆ ਹੋਇਆ ਹੈ।

**ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥**
**ਪੂਰਨ ਸਭਨੀ ਜਾਈ ਜੀਉ ॥ ੧ ॥**

ਆਪ ਜੀ ਦਾ ਬਿਰਦੁ=ਧਰਮ ਭਗਤ ਵਛਲ ਹੈ, ਇਹ ਤੁਸਾਂ ਨੇ ਆਪਣਾ ਨਾਂ ਆਪ ਹੀ ਰਖਾਇਆ ਹੋਇਆ ਹੈ। ਫਿਰ ਆਪ ਸਭ ਜਗ੍ਹਾ ਪਰ ਪੂਰਨ ਹੋ ॥੧॥

**ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ॥ਸੰਤਾ ਦਾਸੀ ਸੇਵਾ ਚਰਣੀ ਜੀਉ ॥**

ਹੇ ਪ੍ਰੀਤਮ ਪ੍ਰਭੂ ! ਮੈਂ ਆਪ ਜੀ ਦਾ ਦਰਸ਼ਨ ਕਿਵੇਂ ਵੇਖਣਾ ਕਰਾਂ,
ਉਹ ਸਰੇਸ਼ਟ ਕਰਣੀ ਕਿਹੜੀ ਹੈ ਜਿਸ ਨੂੰ ਵੇਖ ਕੇ ਤੂੰ ਪ੍ਰਸੰਨ ਹੁੰਦਾ ਹੈਂ ?
ਉੱਤਰ:–ਸੰਤਾਂ ਦੀ ਦਾਸੀ ਹੋ ਕੇ ਉਨ੍ਹਾਂ ਦੇ ਚਰਣਾਂ ਦੀ ਸੇਵਾ ਕਰੇ।

**ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥**
**ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥੨॥**

ਇਸ ਆਪਣੇ ਜੀਅ ਨੂੰ ਉਨ੍ਹਾਂ ਤੋਂ ਵਤਾਈ–ਵਾਰਨੇ ਕਰ, ਤੇ ਬਲਿਹਾਰ ਕੁਰਬਾਣ ਜਾਣਾ ਕਰ। ਅਤੇ ਨਿਉਂ ਨਿਉਂ ਕੇ ਤਿਸੁ×ਪਾਈ=ਉਨ੍ਹਾਂ ਦੇ ਚਰਣੀ ਲਗਣਾ ਕਰ ॥੨॥

**ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥**

ਕੋਈ ਪੰਡਿਤ ਹੋ ਕੇ ਪੋਥੀਆਂ ਤੇ ਵੇਦਾਂ ਨੂੰ ਖੋਜਦਾ ਭਾਵ ਵਿਚਾਰਦਾ ਹੈ,
ਅਤੇ ਕੋਈ ਵੈਰਾਗਵਾਨ ਹੋ ਕੇ ਤੀਰਥਾਂ ਪਰ ਨਾਵੰਤਾ=ਇਸ਼ਨਾਨ ਕਰਦਾ ਹੈ।

**ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥**
**ਹਰਿ ਨਿਰਭਉ ਨਾਮੁ ਧਿਆਈ ਜੀਉ ॥੩॥**

ਕੋਈ ਗੀਤ ਪੜ੍ਹਦਾ ਹੈ, ਵਾ:–ਗੀਤ=ਬਿਸ਼ਨਪਦੇ ਗਾਉਂਦਾ ਹੈ, ਤੇ
ਕੋਈ ਨਾਦ=ਵਾਜਿਆਂ ਨੂੰ ਵਜਾ ਕੇ ਕੀਰਤਨ ਕਰਦਾ ਹੈ। ਪਰ
ਹੇ ਨਿਰਭਉ ਹਰੀ ! ਮੈਂ ਕੇਵਲ ਆਪ ਜੀ ਦੇ ਨਾਮ ਨੂੰ ਧਿਆਉਂਦਾ ਹਾਂ ॥੩॥

**(ਪੰਨਾ ੨੧੭)**

**ਭਏ ਕ੍ਰਿਪਾਲ ਸੁਆਮੀ ਮੇਰੇ ਜੀਉ॥ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥**

ਹੇ ਸੁਆਮੀ ਜੀ ! ਜਿਸ ਵੇਲੇ ਆਪ ਮੇਰੇ ਉਤੇ ਕ੍ਰਿਪਾਲੂ ਹੋਏ। ਤਿਸ ਵੇਲੇ ਗੁਰੂ ਜੀ ਦੇ ਪੈਰੇ=ਚਰਨੀ ਲਗ ਕੇ ਪਤਿਤ×ਪਵਿਤ=ਪਾਪੀਆਂ ਤੋਂ ਪਵਿਤ੍ਰ ਹੋ ਗਏ ਹਾਂ।

**ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ॥ ਗੁਰ ਮਨ ਕੀ ਆਸ ਪੂਰਾਈ ਜੀਉ॥੪॥**

ਗੁਰੂ ਜੀ ਨੇ ਭਰਮ ਤੇ ਡਰ ਨੂੰ ਕੱਟ ਕੇ ਨਿਰਵੈਰ ਕਰ ਦਿੱਤਾ ਹੈ,
ਗੁਰਾਂ ਨੇ ਮੇਰੇ ਮਨ ਦੀ ਆਸਾ ਪੂਰਾਈ=ਪੂਰਨ ਕਰ ਦਿੱਤੀ ਹੈ ॥੪॥

**ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥**

ਜਿਸਨੇ ਗੁਰਾਂ ਪਾਸੋਂ ਨਾਮ ਪਾਇਆ ਹੈ ਉਹ ਪ੍ਰਤੱਖ ਧਨ ਨੂੰ ਪਾ ਕੇ,
ਵਾ:–ਆਤਮ ਧਨ ਨੂੰ ਪਾ ਕੇ ਧਨਵੰਤਾ=ਧਨਾਢ ਹੋਇਆ ਹੈ।

**ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥**

ਜਿਸ ਨੇ ਪ੍ਰਭੂ ਨੂੰ ਧਿਆਇਆ ਹੈ ਉਹ ਸੋਭਾ ਵਾਲਾ ਹੋਇਆ ਹੈ।

**ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥**

ਜਿਸ ਨੂੰ ਸੰਤਾਂ ਦੀ ਸਤਸੰਗਤਿ ਪ੍ਰਾਪਤ ਹੋਈ ਹੈ ਉਸ ਦੀ ਸਾਰੀ ਕਰਣੀ ਸਰੇਸ਼ਟ ਹੈ।

**ਜਨ ਨਾਨਕ ਸਹਜਿ ਸਮਾਈ ਜੀਉ ॥੫॥੧॥੧੬੬॥**

ਗੁਰੂ ਜੀ ਕਥਨ ਕਰਦੇ ਹਨ-ਉਸ ਜਨ ਦੀ ਸਹਜ ਪਦ ਵਿਚ ਸਮਾਈ ਹੋਈ ਹੈ ॥੫॥੧॥੧੬੬॥

**ਗਉੜੀ ਮਹਲਾ ੫ ਮਾਝ ॥**

ਇਸ ਸ਼ਬਦ ਦੁਆਰੇ ਸੰਤਾਂ ਦੇ ਸਨਮੁਖ ਬੇਨਤੀ ਰੂਪ ਉਸਤਤੀ ਕਰਦੇ ਹਨ।

**ਆਉ ਹਮਾਰੈ ਰਾਮ ਪਿਆਰੇ ਜੀਉ ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥**

ਹੇ ਰਾਮ ਦੇ ਪਿਆਰੇ ਸੰਤ ਜੀਉ ! ਤੁਸੀਂ ਸਾਡੇ ਪਾਸ ਆਉਣਾ ਕਰੋ।

ਅਸੀਂ ਤੁਹਾਡੇ ਨਾਲ ਮਿਲ ਕੇ ਰਾਤ ਦਿਨ ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਨਾਮ ਨੂੰ ਚਿਤਾਰਨਾ ਕਰੀਏ।

**ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥**

ਹੇ ਸੰਤੋ ! ਮੈਂ ਤੁਹਾਡੇ ਚਰਨਾਂ ਵਿਚ ਪੈ ਰਿਹਾ ਹਾਂ, ਆਪ ਮੈਨੂੰ ਪ੍ਰਭੂ ਦੀ ਪ੍ਰਾਪਤੀ ਦਾ ਸੰਦੇਸਾ=ਸਨੇਹਾ ਦੇਣਾ ਕਰੋ। ਤੁਹਾਡੇ ਬਿਨਾਂ ਮੈਂ ਕਿਸ ਪ੍ਰਕਾਰ ਤਰਨਾ ਕਰਾਂ ॥੧॥

**ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥**

ਤੁਹਾਡੇ ਸੰਗ ਕਰਕੇ ਮੈਂ ਬਹੁਤ ਹੀ ਆਨੰਦ ਲੈਣਾ ਕੀਤੇ ਹਨ। ਅਤੇ-

**ਵਣਿ ਤ੍ਰਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥**

ਪ੍ਰਤੱਖ ਵਣਾਂ, ਤ੍ਰਿਣਾਂ ਤੇ ਤਿੰਨਾਂ ਭਵਨਾਂ ਵਿਚ, ਵਾ :-ਵਣਿ=ਅੰਤਹਕਰਣ. ਤ੍ਰਿਣਿ= ਇੰਦ੍ਰੀਏ, ਤ੍ਰਿਭਵਣਿ=ਸਥੂਲ, ਸੂਖਮ, ਕਾਰਨ ਰੂਪ ਤਿੰਨਾਂ ਸਰੀਰਾਂ ਵਿੱਚ ਸੁਖ ਸਰੂਪ ਪਰਮਾਨੰਦ ਨੂੰ ਨਿਸਚੇ ਕੀਤਾ ਹੈ। ਪਾਠਾਂਤ੍ਰ ਪਾਠ :-ਵਣਿ ਤਿਣਿ।

**ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥**

ਸ਼ਰਧਾ ਵਸਿਸ਼ਟ ਅੰਤਹਕਰਣ ਰੂਪੀ ਸੇਜਾ ਸੋਭਨੀਕ ਹੋਣ ਕਰਕੇ ਇਹ ਮਨ ਅਨੰਦ ਹੋਇਆ ਹੈ।

**ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥**

ਹੇ ਸੰਤ ਜੀ ! ਆਪ ਜੀ ਦੇ ਪਵਿਤ੍ਰ ਦਰਸ਼ਨ ਨੂੰ ਵੇਖ ਕੇ ਇਹ ਆਤਮ ਸੁਖ ਲੈਣਾ ਕੀਤਾ ਹੈ ॥੨॥

**ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥**

ਚਰਨਾਂ ਦੇ ਪਖਾਰਿ=ਧੋਣ ਰੂਪ ਸੇਵਾ ਨੂੰ ਮੈਂ ਨਿਤਾਪ੍ਰਤੀ ਕਰਦਾ ਹਾਂ, ਦੇਵਾ=ਪ੍ਰਕਾਸ਼ ਰੂਪ ਪਰਮਾਤਮਾ ਨੂੰ ਜੋ ਬੰਦਨ=ਨਮਸ਼ਕਾਰ ਕਰਦਾ ਹਾਂ ਏਹੀ ਅਰਚਾ=ਮੂਰਤੀ ਦਾ ਪੂਜਨ ਕਰਦਾ ਹਾਂ, ਵਾ :–ਏਹੀ ਪੂਜਾ ਕਰਦਾ ਹਾਂ, ਏਹੀ ਅਰਚਾ=ਚੰਦਨ ਦਾ ਛਿਣਕਣਾ ਕਰਦਾ ਹਾਂ।

**ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ॥੩**

ਦਾਸਾਂ ਦਾ ਦਾਸ ਹੋ ਕੇ ਮੈਂ ਨਾਮ ਨੂੰ ਜਪ ਲੈਣਾ ਕਰਾਂ,
ਮੇਰੀ ਤਰਫੋਂ ਠਾਕੁਰ ਦੇ ਪਾਸ ਜ਼ਰੂਰੀ ਬੇਨਤੀ ਦੇ ਸ਼ਬਦ ਕਹੀਐ=ਕਹੋ ॥੩॥

**ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥**

ਹੇ ਸੰਤ ਜੀ ! ਆਪ ਜੀ ਦੀ ਕਿਰਪਾ ਕਰਕੇ ਮੇਰੀ ਇੱਛਾ ਪੂਰਨ ਹੋਈ ਹੈ, ਅਤੇ ਮਨ ਤਨ ਸ਼ੁਭ ਗੁਣਾਂ ਕਰਕੇ ਹਰਿਆ ਹੋਇਆ ਹੈ।

**ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥**

ਆਪ ਜੀ ਦੇ ਦਰਸ਼ਨ ਨੂੰ ਵੇਖ ਕੇ ਸਾਰਿਆਂ ਦੁਖਾਂ ਨੂੰ ਪਰਹਰਿਆ=ਦੂਰ ਕੀਤਾ ਹੈ।

**ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥**

ਹਰਿ ਹਰਿ ਨਾਮ ਜਪ ਨੂੰ ਜਪ ਕੇ ਸੰਸਾਰ ਸਾਗਰ ਤੋਂ ਤਰ ਗਿਆ ਹਾਂ।

**ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥**

ਗੁਰੂ ਜੀ ਕਥਨ ਕਰਦੇ ਹਨ–ਇਹ ਅਜਰੁ=ਨਾ ਜਰੇ ਜਾਣ ਵਾਲਾ ਆਤਮ ਸੁਖ ਸਹੀਐ=ਸਹਾਰਨਾ ਕੀਤਾ ਹੈ ॥੪॥੨॥੧੬੭॥

## ਗਉੜੀ ਮਾਝ ਮਹਲਾ ੫ ॥

ਇਸ ਸ਼ਬਦ ਦੁਆਰਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

**ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥**

ਹੇ ਮੇਰੇ ਮਨ ਦੇ ਪਿਆਰੇ ! ਮਿਤ੍ਰ ਇਸ ਲੋਕ ਦੇ, ਅਤੇ ਪ੍ਰਲੋਕ ਦੇ ਸੱਜਣ ਮੇਰੀ ਬੇਨਤੀ ਸੁਨਣਾ ਹੀ ਸੁਨਣਾ ਕਰੋ। ਅਥਵਾ :–ਹੇ ਪਿਆਰੇ ਸਜਣ ਤੇ ਮਨ×ਮਿਤ=ਸ਼ਰੋਮਣੀ ਮਿਤ੍ਰ ਪ੍ਰਭੂ ਸੁਣਿ=ਕੰਨ ਦੇ ਕੇ ਮੇਰੀ ਬੇਨਤੀ ਸੁਣੋ।

**ਮਨੁ ਤਨੁ ਤੇਰਾ ਇਹੁ ਜੀਉ ਭਿਵਾਰੇ ਜੀਉ ॥**

ਅਸਾਂ ਨੇ ਆਪਣਾ ਮਨ ਤਨ ਤੇਰਾ ਕਰ ਦਿੱਤਾ ਹੈ, ਅਤੇ ਇਹ ਜੀਵ ਭੀ ਆਪ ਜੀ ਉੱਤੋਂ ਭਿਵਾਰੇ=ਵਾਰਨੇ ਕਰ ਦਿੱਤਾ ਹੈ।

**ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥੧॥**

ਹੇ ਪ੍ਰਾਣਾਂ ਦੇ ਆਸਰੇ ਪ੍ਰਭੂ ! ਮੈਨੂੰ ਆਪ ਨਾ ਭੁੱਲੋ, ਮੈਂ ਸਦੀਵ ਕਾਲ ਆਪ ਜੀ ਦੀ ਸ਼ਰਨ ਹਾਂ ॥੧॥

**ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥**
**ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥**

ਹੇ ਭਾਈ ! ਜਿਸ ਦੇ ਮਿਲਿਆਂ ਮਨੁ=ਮੇਰਾ ਮਨ ਜੀਉਂਦਾ ਹੈ। ਗੁਰਾਂ ਦੀ ਪਰਸਾਦੀ=ਕਿਰਪਾ ਦੁਆਰੇ ਉਸ ਹਰਿ ਹਰਿ ਨਾਮ ਦੀ ਦਾਤ ਮੈਂ ਨੇ ਪਾਈ ਹੈ।

**ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥**
**ਪ੍ਰਭ ਕਉ ਸਦ ਬਲਿ ਜਾਈ ਜੀਉ ॥ ੨ ॥**

ਸਭ ਕੁਝ ਪ੍ਰਭੂ ਦਾ ਹੈ, ਪ੍ਰਭੂ ਦੀਆਂ ਹੀ ਸਭ ਜਾਈ=ਜਗ੍ਹਾਂ ਹਨ,
ਮੈਂ ਉਸ ਪ੍ਰਭੂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨ ॥

**ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ ਲਿਵਲਾਗੀ ਜੀਉ॥**

ਇਹ ਨਾਮ ਹੀ ਨਿਧੀਆਂ ਦਾ ਖਜ਼ਾਨਾ ਹੈ, ਕੋਈ ਵਡਭਾਗੀ ਪੁਰਸ਼ ਇਸ ਨਾਮ ਨੂੰ ਜਪਦਾ ਹੈ। ਮੇਰੀ ਲਿਵ ਇਕਸਾਰ ਨਿਰੰਜਨ ਦੇ ਨਾਮ ਵਿੱਚ ਲੱਗ ਰਹੀ ਹੈ।

**ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥**

ਪੂਰਿਆਂ ਗੁਰਾਂ ਪਾਸੋਂ ਇਹ ਨਾਮ ਪਾਇਆ ਹੈ ਜਿਸ ਨੇ ਮੇਰੇ ਸਾਰੇ ਦੁੱਖਾਂ ਨੂੰ ਮਿਟਾ ਦਿੱਤਾ ਹੈ।

**ਆਠ ਪਹਰ ਗੁਣ ਗਾਇਆ ਜੀਉ ॥੩॥**

ਹੁਣ ਮੈਂ ਅਠੇ ਪਹਿਰ ਪ੍ਰਭੂ ਦੇ ਗੁਣਾਂ ਨੂੰ ਗਾਵਣਾ ਕੀਤਾ ਹੈ।
ਅਥਵਾ :-ਜਿਸ ਨੇ ਪੂਰਿਆਂ ਗੁਰਾਂ ਨੂੰ ਪਾਇਆ ਹੈ,
ਤੇ ਅਠੇ ਪਹਿਰ ਗੁਣਾਂ ਨੂੰ ਗਾਇਆ ਹੈ ਉਸ ਨੇ ਸਾਰਿਆਂ ਦੁੱਖਾਂ ਨੂੰ ਮਿਟਾਇਆ ਹੈ ॥੩॥

**ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥**

ਹੇ ਹਰੀ ! ਆਪ ਜੀ ਦਾ ਨਾਮ ਪਦਾਰਥ ਰਤਨ ਵਾਂਙੂ ਅਮੋਲਕ ਹੈ।

**ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥**

ਇਸ ਦੇ ਵੇਚਣ ਵਾਲਾ ਤੂੰ ਸੱਚਾ ਸ਼ਾਹ ਹੈਂ, ਅਤੇ ਸ਼ਰਧਾ ਰੂਪ ਮੁਲ ਦੇ ਦੇਣ ਵਾਲਾ ਭਗਤ ਇਸ ਨਾਮ ਦਾ ਵਣਜਾਰਾ ਭਾਵ ਖ਼ਰੀਦਣ ਵਾਲਾ ਹੈ।

**ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥**
**ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥**

ਜੋ ਪੁਰਸ਼ ਸ਼ਰਧਾ ਰੂਪੀ ਰਾਸਿ=ਪੂੰਜੀ ਕਰਕੇ ਹਰੀ ਨਾਮ ਧਨ ਦਾ ਸਚਾ ਵਾਪਾਰ ਕਰਦਾ ਹੈ।

ਗੁਰੂ ਜੀ ਕਥਨ ਕਰਦੇ ਹਨ ਮੈਂ ਜਨ ਉਸ ਪੁਰਸ਼ ਤੋਂ ਸਦਾ ਬਲਿਹਾਰ ਕੁਰਬਾਣ ਜਾਂਦਾ ਹਾਂ ।੪।੩।੧੬੮।

## ਰਾਗੁ ਗਉੜੀ ਮਾਝ ਮਹਲਾ ੫ ॥

## ੧ ਓ ਸਤਿਗੁਰ ਪ੍ਰਸਾਦਿ ॥

ਮਾਝ ਦੇ ਹੇਠਾਂ ਜੋ ਦੂਣੀ ਹੈ ਉਸ ਦਾ ਭਾਵ ਇਹ ਹੈ ਕਿ ਇਹ ਮਾਝ ਦੂਜੇ ਪ੍ਰਕਾਰ ਦਾ ਹੈ।

ਵਾ :-ਇਸ ਦਾ ਦੋ ਲੱਖ ਪਾਠ ਕਰੇ ਤਾਂ ਫਲ ਦੀ ਪ੍ਰਾਪਤੀ ਹੁੰਦੀ ਹੈ।

## ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥

ਹੇ ਕਰਤੇ ਪੁਰਖ ਵਾਹਿਗੁਰੂ ! ਤੂੰ ਹੀ ਮੈਨੂੰ ਇਸ ਲੋਕ ਵਿੱਚ ਬਹੁਤਾ ਮਾਣ ਸਤਿਕਾਰ ਦੇਣ ਵਾਲਾ ਹੈਂ, ਤੂੰ ਹੀ ਮੈਨੂੰ ਪ੍ਰਲੋਕ ਵਿੱਚ ਬਹੁਤਾ ਮਾਣ ਸਤਿਕਾਰ ਦੇਣ ਵਾਲਾ ਹੈਂ।

ਵਾ :-ਪਿਛੇ ਵੀ ਤੂੰ ਮੈਨੂੰ ਬਹੁਤਾ ਮਾਣ ਦੇਂਦਾ ਸੀ, ਹੁਣ ਵੀ ਤੂੰ ਮੈਨੂੰ ਬਹੁਤਾ ਮਾਣ ਦੇਂਦਾ ਹੈਂ।

## ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥੧॥ਰਹਾਉ॥

ਤੁਹਾਡੇ ਜੋਰਿ=ਬਲ ਕਰਕੇ, ਵਾ :-ਜੋਰਿ=ਗਿਆਨ ਕਰਕੇ ਮੈਂ ਸੁਖ ਸਹਿਤ ਵਸਦਾ ਹਾਂ।

ਸਚੇ ਗੁਰਾਂ ਦੇ ਸ਼ਬਦ ਕਰਕੇ ਤੂੰ ਨੀਸਾਣੁ=ਪ੍ਰਗਟ ਹੁੰਦਾ ਹੈਂ।

ਵਾ :-ਹੇ ਸਚੇ ਸਬਦੁ-ਬ੍ਰਹਮ ਤੂੰ ਸਾਰੇ ਨੀਸਾਣੁ=ਪ੍ਰਗਟ ਹੈਂ ॥੧॥ਰਹਾਉ॥

## ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥

ਇਸ ਜੀਵ ਨੇ ਭਲੇ ਬੁਰੇ ਦੀਆਂ ਸਾਰੀਆਂ ਗਲਾਂ ਜਾਣ ਲਈਆਂ ਹਨ, ਪਰ ਫਿਰ ਸੁਣ ਕੇ ਚੁੱਪ ਕੀਤਾ ਹੋਇਆ ਹੈ। ਵਾ :-ਜੀਵ ਨੇ ਸਾਰੀਆਂ ਗੱਲਾਂ ਜਾਣੀਆਂ ਭੀ ਹਨ ਕਿ ਸੁਖ ਦੁਖ ਕਰਮਾਂ ਅਨੁਸਾਰ ਮਿਲਦੇ ਹਨ, ਵੇਦਾਂ ਸ਼ਾਸ਼ਤ੍ਰਾਂ ਦੁਆਰੇ ਸੁਣਕੇ ਭੀ ਇਹ ਚੁੱਪ ਕੀਤਾ ਹੋਇਆ ਹੈ, ਭਾਵ ਭਜਨ ਸਿਮਰਨ ਨਹੀਂ ਕਰਦਾ।

## ਕਦਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥੧॥

ਮਾਇਆ ਵਿਚ ਅਜੇਹਾ ਮੋਹਿਆ ਹੋਇਆ ਹੈ ਜੋ ਕਦੇ ਭੀ ਸੁਰਤ ਨਹੀਂ ਫੜਦਾ।

ਵਾ:-ਕਦੇ ਵੀ ਸੁਰਤਿ=ਗਿਆਤ, ਵਾ :-ਸਰੇਸ਼ਟ ਪ੍ਰੀਤੀ ਨੂੰ ਨਹੀਂ ਲੱਭਦਾ ॥੧॥

## ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥ (ਪੰਨਾ ੨੧੮)

ਸਾਰੇ ਵੇਦ ਸ਼ਾਸਤ੍ਰ ਬੁਝਾਰਤਾਂ (ਰਮਜ਼ਾਂ) ਦੇਂਦੇ ਹਨ, ਤੇ ਮਹਾਤਮਾਂ ਭੀ ਸਾਰਤਾ=ਇਸ਼ਾਰੇ ਦੇਂਦੇ ਹਨ ਕਿ ਸਭ ਨੇ ਮਰ ਜਾਣਾ ਹੈ, ਓਹੀ ਗਲ ਜੀਵ ਆਪਣੀਆਂ ਅੱਖਾਂ ਨਾਲ ਵੀ ਵੇਖਦਾ ਹੈ ਕਿ ਸਾਰੇ ਮਰਦੇ ਜਾਂਦੇ ਹਨ।

## ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥੨॥

ਪਰ ਜੇਹੜਾ ਕੋਈ ਮੂਰਖ ਲੋਭੀ ਹੈ ਉਹ ਉਨ੍ਹਾਂ ਮਹਾਤਮਾਂ ਦਾ ਕਿਹਾ ਹੋਇਆ ਬਚਨ ਮੂਲਿ ਨ ਸੁਣੀ=ਕਦਾਚਿਤ ਨਹੀਂ ਸੁਣਦਾ ॥੨॥

## ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥

ਇਕ ਦੋ ਚਾਰ ਦੀ ਕੀ ਗਿਣਤੀ ਗਿਣਨੀ ਹੈ ਬਲਕਿ ਸਾਰੀ ਦੁਨੀਆ ਇਕ ਮਾਇਆ ਦੇ ਸੁਆਦ ਵਿਚ ਹੀ ਮੁਠੀ—ਲੁੱਟੀ ਪੁੱਟੀ ਅਰਥਾਤ ਠੱਗੀ ਹੈ।

## ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥

ਕੋਈ ਇਕ ਅੱਧਾ ਭਾਵ ਦੁਰਲੱਭ ਹੀ ਨਾਮ ਦਾ ਰਸੀਆ ਹੈ, ਵਾ :-ਇਕ ਗਿਆਨਵਾਨ ਤੇ ਅਧਾ ਜਗਿਆਸੂ ਨਾਮ ਦਾ ਰਸੀਅੜਾ—ਪ੍ਰੇਮੀ ਹੈ, ਇਸ ਲਈ ਕੋਈ ਵਿਰਲੀ ਹੀ ਜਾਇ—ਜਗ੍ਹਾ ਸ਼ੁਭ ਗੁਣਾਂ ਨਾਲ ਵੁਠੀ—ਵਸੀ ਹੈ ॥੩॥

## ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥

ਭਗਤ ਹੀ ਸਚੇ ਦਰਬਾਰ ਵਿੱਚ ਸੋਭਾ ਪਾਂਦੇ ਹਨ, ਅਤੇ ਦਿਨ ਰਾਤ ਪ੍ਰਭੂ ਦਾ ਅਨੰਦ ਮਾਨਣਾ ਕਰਦੇ ਹਨ।

## ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥

ਗੁਰੂ ਜੀ ਕਥਨ ਕਰਦੇ ਹਨ—ਜੋ ਪੁਰਸ਼ ਪਰਮੇਸ਼ਰ ਦੇ ਰੰਗ ਵਿੱਚ ਰੱਤੇ ਹੋਏ ਹਨ ਅਸੀਂ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦੇ ਹਾਂ ॥੪॥੧॥੧੬੯॥

## ਗਉੜੀ ਮਹਲਾ ੫ ਮਾਂਝ ॥

**ਉਥਾਨਕਾ :-** ਪੱਟੀ ਵਾਲੇ ਰਾਜੇ ਦੀਆਂ ਸੱਤ ਲੜਕੀਆਂ ਸਨ। ਇਕ ਦਿਨ ਉਹ ਇਕੱਠੀਆਂ ਬੈਠੀਆਂ ਗੱਲਾਂ ਕਰ ਰਹੀਆਂ ਸਨ ਕਿ ਸਾਡੇ ਪਿਤਾ ਜੀ ਕਿੰਨੇ ਚੰਗੇ ਹਨ ਕਿ ਸਾਨੂੰ ਚੰਗੇ ਪਦਾਰਥ ਖਾਣ ਵਾਸਤੇ ਅਤੇ ਸੁਹਣੇ ਸੁਹਣੇ ਕਪੜੇ ਪਹਿਰਣ ਵਾਸਤੇ ਦੇਂਦੇ ਹਨ। ਇਉਂ ਆਪਣੇ ਪਿਤਾ ਜੀ ਦੀ ਉਸਤਤੀ ਕਰ ਰਹੀਆਂ ਸਨ। ਸਾਰੀਆਂ ਤੋਂ ਛੋਟੀ ਰਜਨੀ ਨੇ ਸੁਣ ਕੇ ਆਖਿਆ ਉਸਤਤੀ ਕਰਨ ਦੇ ਜੋਗ ਇਕ ਪਰਮਾਤਮਾ ਹੀ ਹੈ ਜਿਸ ਨੇ ਸਾਡੇ ਪਿਤਾ ਜੀ ਨੂੰ ਰਾਜ ਭਾਗ ਆਦਿਕ ਸਭ ਕੁਝ ਦਿੱਤਾ ਹੋਇਆ ਹੈ। ਪਰ ਪਹਿਲੀਆਂ ਭੈਣਾਂ ਇਹੋ ਆਖਣ ਕਿ ਅਸੀਂ ਤਾਂ ਪਿਤਾ ਜੀ ਦਾ ਦਿੱਤਾ ਹੋਇਆ ਖਾਂਦੀਆਂ ਤੇ ਪਹਿਰਦੀਆਂ ਹਾਂ। ਇਤਨੇ ਨੂੰ ਰਾਜਾ ਵੀ ਉਨ੍ਹਾਂ ਕੋਲ ਆ ਗਿਆ ਤੇ ਸਭਨਾਂ ਦੀ ਗੱਲ ਬਾਤ ਸੁਣ ਕੇ ਰਾਜੇ ਨੇ ਆਪਣੀ ਛੋਟੀ ਲੜਕੀ ਨੂੰ ਬਹੁਤ ਸਮਝਾਇਆ ਕਿ ਤੁਹਾਡੀ ਪਾਲਣਾ ਮੈਂ ਹੀ ਕਰਦਾ ਹਾਂ ਪਰ ਉਹ ਨਾ ਸਮਝੀ ਤੇ ਕਹਿਣ ਲੱਗੀ ਪਿਤਾ ਜੀ ਮੈਂ ਤਾਂ ਕਰਮਾਂ ਅਨੁਸਾਰ ਪਰਮਾਤਮਾ ਦਾ ਦਿੱਤਾ ਹੋਇਆ ਖਾਂਦੀ ਹਾਂ। ਇਹ ਸੁਣ ਕੇ ਰਾਜੇ ਨੂੰ ਬੜਾ ਗੁਸਾ ਆਇਆ ਤੇ ਉਸ ਨੂੰ ਕਿਹਾ ਕਿ ਮੈਂ ਤੇਰਾ ਕੋਹੜੀ ਨਾਲ ਵਿਆਹ ਕਰਾਂਗਾ। ਫਿਰ ਵੇਖਾਂਗਾ ਉਹ ਪਰਮੇਸ਼ਰ ਤੇਰੀ ਕਿਵੇਂ ਸਹਾਇਤਾ ਕਰੇਗਾ। ਪਰ ਦ੍ਰਿੜ ਵਿਸ਼ਵਾਸ ਰਖਦਿਆਂ ਹੋਇਆਂ ਲੜਕੀ ਨੇ ਕਿਹਾ ਜੋ ਤੁਸੀਂ ਕਰੋ ਮੈਨੂੰ ਮਨਜ਼ੂਰ ਹੈ। ਰਾਜੇ ਨੇ ਕੁਝ ਦਿਨਾਂ ਪਿਛੋਂ ਕੋਹੜੀ ਨਾਲ ਹੀ ਉਸ ਲੜਕੀ ਦਾ

ਵਿਆਹ ਕਰ ਦਿੱਤਾ। ਰਾਜੇ ਦੇ ਹੁਕਮ ਅਨੁਸਾਰ ਉਹ ਆਪਣੇ ਕੋਹੜੀ ਪਤੀ ਨੂੰ ਖਾਰੇ ਵਿੱਚ ਪਾ ਕੇ ਸ਼ਹਿਰੋਂ ਬਾਹਰ ਨਿਕਲ ਤੁਰੀ । ਮੰਗ ਕੇ ਰੋਟੀ ਲਿਆਇਆ ਕਰੇ ਤੇ ਪਤੀ ਨੂੰ ਖੁਆ ਕੇ ਫਿਰ ਆਪ ਖਾਇਆ ਕਰੇ। ਚਲਦਿਆਂ ਚਲਦਿਆਂ ਕੁਝ ਦਿਨਾਂ ਤਕ ਉਹ "ਦੁਖ ਭੰਜਨੀ ਬੇਰੀ" ਕੋਲ ਆ ਪਹੁੰਚੇ । ਉਹ ਆਪਣੇ ਪਤੀ ਦੇ ਖਾਰੇ ਨੂੰ ਬੇਰੀ ਹੇਠਾਂ ਰੱਖ ਕੇ "ਤੁੰਗ" ਨਾਮੇ ਪਿੰਡ ਵੱਲ ਰੋਟੀ ਮੰਗਣ ਨੂੰ ਚਲੀ ਗਈ। ਜਿਥੇ ਉਹ ਕੋਹੜੀ ਦੇ ਖਾਰੇ ਨੂੰ ਰੱਖ ਕੇ ਗਈ ਸੀ ਉਸ ਦੇ ਨਾਲ ਹੀ ਇਕ ਛੱਪੜੀ ਸੀ। ਕੋਹੜੀ ਦੇ ਵੇਖਦਿਆਂ ੨ ਇਕ ਕਾਂ ਤੇ ਕਾਂਉਣੀ ਨੇ ਉਸ ਛੱਪੜੀ ਵਿਚ ਪਰਵੇਸ਼ ਕੀਤਾ, ਜਿਸ ਤੇ ਉਹ 'ਹੰਸ ਹੰਸਣੀ' ਬਣ ਗਏ। ਉਨ੍ਹਾਂ ਨੂੰ ਵੇਖ ਕੇ ਉਸ ਕੋਹੜੀ ਨੇ ਵਿਚਾਰਿਆ ਕਿ ਜੇ ਮੈਂ ਇਸ ਵਿੱਚ ਇਸ਼ਨਾਨ ਕਰਾਂ ਤਾਂ ਮੈਂ ਭੀ ਸੁੰਦਰ ਸਰੂਪ ਵਾਲਾ ਹੋ ਜਾਵਾਂਗਾ। ਇਹ ਵਿਚਾਰ ਕੇ ਉਹ ਖਾਰੇ ਵਿਚੋਂ ਨਿਕਲ ਕੇ ਰਿੜ੍ਹਦਾ ਰਿੜ੍ਹਦਾ ਛੱਪੜੀ ਵਿੱਚ ਆ ਵੜਿਆ। ਆਪਣੀ ਔਰਤ ਨੂੰ ਨਿਸਚੇ ਕਰਾਉਣ ਲਈ ਇਕ ਉਂਗਲ ਤੋਂ ਬਗੈਰ ਬਾਕੀ ਸਾਰਾ ਸਰੀਰ ਸੁੰਦਰ ਸਰੂਪ ਵਾਲਾ ਹੋ ਗਿਆ। ਖਾਰੇ ਨੂੰ ਮੂਧਾ ਮਾਰ ਕੇ ਉਪਰ ਬੈਠ ਗਿਆ। ਜਦੋਂ ਉਸ ਦੀ ਇਸਤ੍ਰੀ ਰੋਟੀ ਮੰਗ ਕੇ ਲਿਆਈ ਤਾਂ ਉਸ ਨੇ ਸੁੰਦਰ ਨੌਜਵਾਨ ਨੂੰ ਖਾਰੇ ਉਪਰ ਬੈਠਿਆਂ ਵੇਖ ਕੇ ਕਿਹਾ ਕਿ ਐ ਦੁਸ਼ਟਾ! ਤੂੰ ਮੇਰੇ ਸੁੰਦਰ ਸਰੂਪ ਉੱਤੇ ਮੋਹਿਤ ਹੋ ਕੇ ਮੇਰੇ ਪਤੀ ਨੂੰ ਮਾਰ ਦਿੱਤਾ ਹੈ? ਉਸ ਵੇਲੇ ਕੋਹੜੀ ਨੇ ਕਾਂ ਤੇ ਕਾਂਉਣੀ ਦਾ ਹੰਸ ਤੇ ਹੰਸਣੀ ਬਣਨ ਤੇ ਆਪਣਾ ਸੁੰਦਰ ਸਰੂਪ ਹੋਣ ਦਾ ਸਾਰਾ ਹਾਲ ਕਹਿ ਸੁਣਾਇਆ ਪਰ ਉਸ ਨੇ ਨਾ ਮੰਨਿਆ। ਇਹ ਦੋਵੇਂ ਝਗੜ ਹੀ ਰਹੇ ਸਨ, ਕਿ ਇਕ ਗੁਰਸਿੱਖ ਆ ਗਿਆ ਤੇ ਉਸ ਨੇ ਇਹਨਾਂ ਨੂੰ ਆਖਿਆ ਕਿ ਤੁਸੀਂ ਆਪਸ ਵਿੱਚ ਕਿਉਂ ਲੜਦੇ ਹੋ? ਇਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਸੰਤੋਖਸਰ ਦੀ ਸੇਵਾ ਕਰਵਾ ਰਹੇ ਹਨ ਉਹ ਤੁਹਾਡਾ ਝਗੜਾ ਨਿਬੇੜ ਦੇਣਗੇ। ਉਸ ਵੇਲੇ ਉਹਨਾਂ ਨੇ ਸੰਤੋਖਸਰ ਵਾਲੀ ਜਗ੍ਹਾ ਪਰ ਆ ਕੇ ਗੁਰੂ ਸਾਹਿਬਾਂ ਨੂੰ ਆਪੋ ਆਪਣੀਆਂ ਗੱਲਾਂ ਸੁਣਾਈਆਂ। ਉਸੀ ਵੇਲੇ ਗੁਰੂ ਸਾਹਿਬਾਂ ਨੇ ਉਨ੍ਹਾਂ ਨਾਲ ਉਸ ਬੇਰੀ ਹੇਠ ਆ ਕੇ ਉਸ ਮਨੁੱਖ ਨੂੰ ਆਖਿਆ ਕਿ ਤੂੰ ਆਪਣੀ ਉਂਗਲ ਇਸ ਅੰਮ੍ਰਿਤ ਵਿਚ ਡੁਬੋ। ਗੁਰੂ ਜੀ ਦਾ ਹੁਕਮ ਮੰਨ ਕੇ ਜਿਸ ਵੇਲੇ ਉਸ ਨੇ ਆਪਣੀ ਉਂਗਲ ਉਸ ਅੰਮ੍ਰਿਤ ਵਿੱਚ ਡਬੋਈ ਤਾਂ ਕੰਚਨ ਵਰਗੀ ਸੁੰਦਰ ਹੋ ਗਈ। ਇਹ ਗੱਲ ਵੇਖ ਕੇ ਨਿਸਚੇ ਕਰਾ ਦਿੱਤਾ ਕਿ ਇਹੋ ਤੇਰਾ ਪਤੀ ਹੈ। ਉਸ ਵੇਲੇ ਉਸ ਅਸਥਾਨ ਦੀ ਮਹੱਤਤਾ ਦਸਦਿਆਂ ਹੋਇਆਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :—

**ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥**

ਪਿਛੇ ਵੀ ਤੇਰਾ ਨਾਂ ਦੁਖ ਭੰਜਨੀ ਸਾਹਿਬ ਸੀ, ਹੁਣ ਵੀ ਤੇਰਾ ਨਾਂ ਦੁਖ ਭੰਜਨੀ ਸਾਹਿਬ ਹੈ, ਅਗੇ ਵੀ ਤੇਰਾ ਨਾਂ ਦੁਖ ਭੰਜਨੀ ਸਾਹਿਬ ਹੋਵੇਗਾ।

**ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ਰਹਾਉ॥**

ਅਠੇ ਪਹਿਰ ਇਸ ਅਸਥਾਨ ਦੀ ਅਰਾਧਣਾ ਕਰੀਏ, ਤਾਂ ਸਤਿਗੁਰਾਂ ਦੀ ਕਿਰਪਾ ਨਾਲ ਪੂਰਨ ਗਿਆਨ ਹੁੰਦਾ ਹੈ ॥੧॥ਰਹਾਉ॥

ਅਥਵਾ :-ਹੇ ਵਾਹਿਗੁਰੂ ਪਿਛੇ ਵੀ ਤੇਰਾ ਨਾਮ ਦੁਖਾਂ ਦੇ ਭੰਜਨੇ ਵਾਲਾ ਸੀ, ਹੁਣ ਭੀ ਤੇਰਾ ਨਾਮ ਦੁਖਾਂ ਦੇ ਭੰਜਨੇ ਵਾਲਾ ਹੈ, ਅਗੇ ਵੀ ਤੇਰਾ ਨਾਮ ਦੁਖਾਂ ਦੇ ਨਾਸ ਕਰਨ ਵਾਲਾ ਹੋਵੇਗਾ।

ਪੂਰਨ ਸਤਿਗੁਰਾਂ ਦੇ ਉਪਦੇਸ਼ ਦੁਆਰਾ ਅਠੇ ਪਹਿਰ ਨਾਮ ਨੂੰ ਅਰਾਧਣਾ ਕਰੀਏ ਤਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

**ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥**

ਜਿਸ ਹਿਰਦੇ ਵਿੱਚ ਪਾਰਬ੍ਰਹਮ ਵਸਦਾ ਹੈ ਓਹੀ ਹਿਰਦਾ ਰੂਪ ਅਸਥਾਨ ਸੋਭਨੀਕ ਹੁੰਦਾ ਹੈ।

**ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿਗੁਣ ਗਾਉ ॥੧॥**

ਹੇ ਭਾਈ! ਰਸਨਾ ਨਾਲ ਹਰੀ ਗੁਣਾਂ ਨੂੰ ਗਾਵਣਾ ਕਰ, ਤਾਂ ਜਮਦੂਤ ਤੇਰੇ ਨੇੜੇ ਨਹੀਂ ਆਵੇਗਾ ॥੧॥

**ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥**

ਸੁਰਤ ਪੂਰਬਕ ਮੈਂ ਸੇਵਾ ਕਰਨੀ ਨਹੀਂ ਜਾਣੀ, ਵਾ:- ਸੇਵਾ ਕਰਨ ਦੀ ਸਮਝ ਮੈਂ ਨਹੀਂ ਜਾਣੀ, ਨਾ ਹੀ ਤੇਰੇ ਨਾਮ ਦਾ ਅਰਾਧਣ ਕਰਨਾ ਜਾਣਿਆ ਹੈ।

**ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥੨॥**

ਹੇ ਜਗਤ ਦੇ ਜੀਵਨ ਰੂਪ ਪ੍ਰਭੂ! ਮੈਨੂੰ ਤਾਂ ਤੇਰੀ ਹੀ ਓਟ ਹੈ,
ਹੇ ਮੇਰੇ ਠਾਕੁਰ! ਆਪ ਅਗਮ=ਬੇਅੰਤ ਤੇ ਅਗਾਧਿ=ਡੂੰਘੇ ਹੋ ॥੨॥

**ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥**

ਹੇ ਗੁਸਾਈਂ! ਜਿਸ ਉਤੇ ਆਪ ਕ੍ਰਿਪਾਲੂ ਹੋਏ ਹੋ, ਉਸਦੇ ਪਾਸੋਂ ਸੋਗ=ਚਿੰਤਾ ਤੇ ਸੰਤਾਪ ਆਦਿਕ ਨਠੇ=ਦੌੜ ਗਏ ਹਨ।

**ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥**

ਜਿਨ੍ਹਾਂ ਦੇ ਰਾਖੇ ਆਪ ਸਤਿਗੁਰੂ ਹਨ, ਉਨ੍ਹਾਂ ਨੂੰ ਪ੍ਰਤੱਖ ਤੱਤੀ ਹਵਾ,
ਵਾ :-ਪ੍ਰਸੂਤ ਪੌਣ ਰੂਪੀ ਤੱਤੀ ਹਵਾ ਨਹੀਂ ਲਗਦੀ ॥੩॥

**ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥**

ਗੁਰੂ ਨਰਾਇਣ ਰੂਪ ਹੈ, ਤੇ ਦਯੁ=ਪਰੇਰਕ ਪਰਮੇਸ਼ਰ ਗੁਰੂ ਰੂਪ ਹੈ,
ਸਚਾ ਗੁਰੂ ਸ਼ੁਭ ਗੁਣਾਂ ਦੇ ਸਿਰਜਣੇ ਵਾਲਾ ਹੈ।

**ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥**

ਗੁਰੂ ਜੀ ਕਥਨ ਕਰਦੇ ਹਨ-ਗੁਰੂ ਦੇ ਪ੍ਰਸੰਨ ਹੋਇਆਂ ਹੀ ਮੈਨੇ ਸਭ ਕੁਝ ਪਾਇਆ ਹੈ, ਇਸ ਲਈ ਮੈਂ ਸੇਵਕ ਜਨ ਗੁਰਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ ॥੪॥੨॥੧੭੦॥

**ਹਰਿ ਰਾਮ ਰਾਮ ਰਾਮ ਰਾਮਾ ॥ ਜਪਿ ਪੂਰਨ ਹੋਏ ਕਾਮਾ ॥੧॥ਰਹਾਉ॥**

ਰਾਮਾ=ਹੇ ਭਾਈ ਹਰੀ ਰਾਮ ਜੋ ਸਾਰੇ ਰਮਿਆ ਹੋਇਆ ਹੈ

ਰਾਮ=ਰਮਣ ਕਰਨੇਂ ਯੋਗ, ਉਸ ਦੇ ਜਪਣ ਨਾਲ ਸਾਰੇ ਕੰਮ ਪੂਰਨ ਹੋ ਜਾਂਦੇ ਹਨ ॥੧॥ਰਹਾਉ॥

**ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥**

ਰਾਮ ਅਤੇ ਗੋਬਿੰਦ ਆਦਿਕ ਨਾਮਾਂ ਨੂੰ ਜਪਦਿਆਂ ਹੋਇਆਂ ਮੂੰਹ ਪਵਿਤ੍ਰ ਹੁੰਦਾ ਹੈ।

**ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥੧॥**

ਜਿਸ ਪਾਸੋਂ ਹਰੀ ਦਾ ਜਸ ਸੁਣਿਆਂ ਜਾਂਦਾ ਹੈ, ਓਹੀ ਭਰਾ ਤੇ ਅਸਲੀ ਮਿਤ੍ਰ ਹੈ ॥੧॥

**ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥**

ਸਾਰੇ ਪਦਾਰਥ, ਸਾਰੇ ਫਲ, ਅਤੇ ਸਾਰੇ ਗੁਣ ਜਿਸ ਪਰਮਾਤਮਾ ਦੇ ਵਿੱਚ ਹਨ।

**ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥੨॥**

ਉਸ ਗੋਬਿੰਦ ਨੂੰ ਮਨ ਵਿੱਚੋਂ ਕਿਉਂ ਭੁਲਾਣਾ ਹੈ, ਜਿਸ ਦੇ ਸਿਮਰਣ ਕਰਨ ਨਾਲ ਦੁੱਖ ਮਿਟ ਜਾਂਦੇ ਹਨ ॥੨॥

**ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥**

ਜਿਸ ਦੇ ਨਾਮ ਰੂਪ ਲੜਿ=ਪੱਲੇ ਨਾਲ ਲਗਣ ਕਰਕੇ ਸਫਲ ਜੀਊਣਾ ਹੁੰਦਾ ਹੈ, ਤੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ।

**ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ ॥੩॥**

ਸਾਧੂਆਂ ਨਾਲ ਮਿਲ ਕੇ ਉਸ ਪ੍ਰਭੂ ਨੂੰ ਸਿਮਰੀਏ ਤਾਂ ਉਧਾਰ ਹੁੰਦਾ ਹੈ, ਅਤੇ ਦਰਬਾਰ ਵਿੱਚ ਮੂੰਹ ਉਜਲਾ ਹੁੰਦਾ ਹੈ ॥੩॥

**ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥**

ਸਾਰੇ ਸੰਸਾਰ ਦਾ ਜੀਵਨ ਰੂਪ ਜੋ ਗੋਪਾਲ ਹੈ ਉਸਦਾ ਜਸ ਹੀ ਸੰਤ ਜਨਾਂ ਦੀ ਰਾਸਿ=ਪੂੰਜੀ ਹੈ। ਅਥਵਾ :-ਗੋਪਾਲ ਦਾ ਜਸ ਹੀ ਸੰਤਾਂ ਦਾ ਜੀਵਨ=ਪ੍ਰਾਣ ਰੂਪ ਹੈ, ਅਤੇ ਸੰਤ ਜਨਾਂ ਦੀ ਰਾਸਿ=ਪੂੰਜੀ ਰੂਪ ਹੈ।

**ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥੪॥੩॥੧੭੧॥**

ਗੁਰੂ ਜੀ ਕਥਨ ਕਰਦੇ ਹਨ-ਜੋ ਨਾਮ ਨੂੰ ਜਪ ਕੇ ਤਰੇ ਹਨ, ਉਨ੍ਹਾਂ ਨੂੰ ਸਚੇ ਦਰਬਾਰ ਵਿੱਚ ਸਾਬਾਸਿ=ਧੰਨਤਾ ਯੋਗ ਦੀ ਪ੍ਰਾਪਤੀ ਹੁੰਦੀ ਹੈ ॥੪॥੩॥੧੭੧॥

**ਗਉੜੀ ਮਾਝ ਮਹਲਾ ੫ ॥**

**ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥**

ਜਿੰਦੂ=ਹੇ ਭਾਈ ਤੂੰ ਹਰੀ ਦੇ ਮਿਠੇ ਗੁਣ ਗਾਵਣਾ ਕਰ, ਤੂੰ ਹਰੀ ਦੇ ਮਿਠੇ ਗੁਣ ਗਾਵਣਾ ਕਰ।

**ਸਚੇ ਸੇਤੀ ਰੰਗਿਆ ਮਿਲਿਆ ਨਿਥਾਵੇ ਥਾਉ ॥੧॥ਰਹਾਉ॥**

ਸਚੇ ਨਾਮ ਨਾਲ ਤਦਾਕਾਰ ਹੋਣ ਕਰਕੇ ਨਿਥਾਵੇਂ ਜੀਵਾਂ ਨੂੰ ਭੀ ਦਰਗਾਹ ਵਿਚ ਥਾਂ ਮਿਲਦੀ ਹੈ, ਵਾ:-ਸਰੂਪ ਥਾਂ ਮਿਲਦੀ ਹੈ ॥੧॥ਰਹਾਉ॥

**ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥**

ਨਾਮ ਤੋਂ ਬਿਨਾਂ ਹੋਰ ਸਾਰੇ ਸੁਆਦ ਫਿਕੇ ਹਨ,
ਇਨ੍ਹਾਂ ਦੇ ਸੇਵਨ (ਭੋਗਣ) ਨਾਲ ਤਨ ਮਨ ਵੀ ਫਿਕਾ ਹੋ ਜਾਂਦਾ ਹੈ।

**ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥੧॥**

ਪਰਮੇਸ਼ਰ ਤੋਂ ਬਿਨਾਂ ਜੋ ਹੋਰਨਾਂ ਨਾਲ ਪ੍ਰੀਤੀ ਕਰਦਾ ਹੈ ਉਸ ਪੁਰਸ਼ ਦੇ ਉਸ ਜੀਵਣ ਨੂੰ ਫਿਟੇ ਮੂੰਹ ਹੈ, ਵਾ:-ਉਸ ਜੀਵਨ ਨੂੰ ਤੇ ਉਸ ਜਿਊਣ ਵਾਲੇ ਨੂੰ ਭੀ ਫਿਟੇ ਮੂੰਹ ਹੈ ॥੧॥

**ਅੰਚਲੁ ਗਹਿਕੈ ਸਾਧ ਕਾ ਤਰਣਾ ਇਹੁ ਸੰਸਾਰੁ ॥**

ਸੰਤਾਂ ਦਾ ਉਪਦੇਸ਼ ਰੂਪ ਅੰਚਲੁ-ਪਲਾ ਫੜਕੇ ਇਸ ਸੰਸਾਰ ਤੋਂ ਤਰਨਾ ਕਰ।

**ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥੨॥**

ਪਾਰਬ੍ਰਹਮ ਦੇ ਆਰਾਧਣ ਕਰਕੇ ਸਾਰਾ ਪ੍ਰਵਾਰ ਤਰ ਜਾਂਦਾ ਹੈ ॥੨॥

**ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿਨਾਮੁ ਹਿਰਦੈ ਦੇਇ ॥**

ਮੇਰਾ ਸਜਨ ਭੀ ਓਹੀ ਹੈ, ਸਨਬੰਧੀ, ਵਾ:-ਭਰਾ ਭੀ ਓਹੀ ਹੈ, ਸੁ-ਸਰੇਸ਼ਟ ਮਿਤ੍ਰ ਭੀ ਓਹੀ ਹੈ ਜੋ ਹਿਰਦੇ ਵਿਚ ਹਰੀ ਨਾਮ ਵਸਾ ਦੇਂਦਾ ਹੈ। ਅਤੇ-

**ਅਉਗੁਣ ਸਭਿ ਮਿਟਾਇਕੈ ਪਰਉਪਕਾਰੁ ਕਰੇਇ ॥੩॥**

ਸਾਰੇ ਔਗੁਣਾਂ ਨੂੰ ਮਿਟਾਕੇ ਮੇਰੇ ਉਤੇ ਪਰਉਪਕਾਰ ਕਰਦਾ ਹੈ ॥੩॥

**ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥**

ਹਰੀ ਦੇ ਚਰਨਾ ਦਾ ਜਿਹੜਾ ਧਿਆਨ ਕਰਨਾ ਹੈ ਮੇਰਾ ਮਾਲ ਵੀ, ਖਜਾਨਾ ਵੀ, ਥੇਹੁ-ਪਿੰਡ ਭੀ, ਘਰ ਵੀ, ਅਤੇ ਨਿਧਾਨ-ਨਿਧੀਆਂ ਦਾ ਖਜਾਨਾ ਭੀ ਏਹੋ ਹੈ। ਅਥਵਾ:-ਹਰੀ ਦੇ ਚਰਨਾਂ ਦਾ ਧਿਆਨ ਕਰਨ ਨਾਲ ਮਾਲੁ-ਹਾਥੀ ਘੋੜਾ ਆਦਿਕ, ਪ੍ਰਤੱਖ ਖਜਾਨਾ, ਥੇਹੁ-ਪਿੰਡ, ਰਹਿਣ ਲਈ ਘਰ ਤੇ ਨਿਧੀਆਂ ਦੇ ਖਜਾਨੇ ਇਤਆਦਿਕ ਸਭ ਕੁਝ ਪ੍ਰਾਪਤ ਹੁੰਦਾ ਹੈ।

**ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥੪॥੪॥੧੭੨॥**

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ! ਮੈਂ ਤੇਰੇ ਦਰਵਾਜ਼ੇ ਦਾ ਜਾਚਕੁ-ਮੰਗਤਾ ਹਾਂ, ਅਤੇ ਤੇਰੇ ਪਾਸੋਂ ਹੀ ਦਾਨ ਮੰਗਦਾ ਹਾਂ।
ਵਾ:-ਤੈਨੂੰ ਦਾਨ ਮੰਗਦਾ ਹਾਂ ਇਸ ਲਈ ਤੂੰ ਸਾਨੂੰ ਪ੍ਰਾਪਤ ਹੋ ॥੪॥੪॥੧੭੨॥

## (ਪੰਨਾ ੨੧੯)

**ੴ ਸਤਿਗੁਰਪ੍ਰਸਾਦਿ॥ ਰਾਗੁ ਗਉੜੀ ਮਹਲਾ ੯ ॥**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਤ ਮੰਡਲੀ ਨੂੰ ਵੈਰਾਗ ਮਈ ਸ਼ਬਦਾਂ ਦੁਆਰੇ ਪ੍ਰਭੂ ਦੀ ਪ੍ਰਾਪਤੀ ਦਾ ਉਪਦੇਸ਼ ਦੇਂਦੇ ਹਨ।

**ਸਾਧੋ ਮਨ ਕਾ ਮਾਨੁ ਤਿਆਗਉ ॥**

ਹੇ ਸੰਤੋ ! ਮਨ ਦਾ ਮਾਨੁ=ਹੰਕਾਰ ਤਿਆਗ ਦਿਓ। ਅਤੇ-

**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥੧॥ਰਹਾਉ॥**

ਕਾਮ ਕ੍ਰੋਧ ਆਦਿਕ ਜੋ ਵਿਸ਼ੇ ਹਨ ਤੇ ਦੁਰਜਨ=ਖੋਟੇ ਪੁਰਸ਼ਾਂ ਦੀ ਜੋ ਸੰਗਤ ਹੈ ਉਸ ਤੋਂ ਦਿਨ ਰਾਤ ਦੂਰ ਭਜ ਜਾਓ ॥੧॥ਰਹਾਉ॥

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**

ਜੋ ਪੁਰਸ਼ ਸੁਖ ਦੁਖ ਨੂੰ ਅਤੇ ਮਾਨ ਅਪਮਾਨ ਇਨ੍ਹਾਂ ਦੋਹਾਂ ਨੂੰ ਇਕ ਸਮਾਨ ਕਰਕੇ ਜਾਣਦਾ ਹੈ,

**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥**

ਅਤੇ ਹਰਖ ਸੋਗ ਤੋਂ ਭੀ ਅਤੀਤਾ=ਅਸੰਗ (ਅਲੱਗ) ਰਹਿੰਦਾ ਹੈ, ਉਸੇ ਨੇ ਜਗਤ ਵਿੱਚ ਤਤੁ=ਸਿਧਾਂਤ ਰੂਪ ਪਰਮਾਤਮਾਂ ਨੂੰ ਪਛਾਣ ਲਿਆ ਹੈ ॥੧॥

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**

ਉਸਤਤੀ ਤੇ ਨਿੰਦਿਆ ਇਨ੍ਹਾਂ ਦੋਹਾਂ ਨੂੰ ਤਿਆਗਕੇ ਨਿਰਬਾਨਾ=ਬੰਧਨਾਂ ਤੋਂ ਰਹਿਤ ਜੋ ਆਤਮਪਦ ਹੈ ਉਸਨੂੰ ਖੋਜਨਾ ਕਰੇ।

**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥**

ਗੁਰੂ ਜੀ ਕਥਨ ਕਰਦੇ ਹਨ ਜਿਹੜਾ ਸੁਖ ਦੁਖ, ਮਾਨ-ਅਪਮਾਨ, ਤੇ ਹਰਖ-ਸੋਗ ਨੂੰ ਸਮ ਕਰਕੇ ਮੰਨਣਾ ਹੈ ਇਹ ਖੇਲ ਬਹੁਤ ਕਠਨ ਹੈ, ਪਰ ਕਿਸੇ ਵਿਰਲੇ ਗੁਰਮੁਖ ਨੇ ਜਾਨਣਾ ਕੀਤਾ ਹੈ ॥੨॥੧॥

**ਗਉੜੀ ਮਹਲਾ ੯ ॥ ਸਾਧੋ ਰਚਨਾ ਰਾਮ ਬਨਾਈ ॥**

ਹੇ ਸੰਤੋ ! ਇਹ ਸੰਸਾਰ ਰਚਨਾ ਰਾਮ ਨੇ ਬਣਾਈ ਹੈ।

**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ਰਹਾਉ॥**

ਇਸ ਵਿੱਚ ਇਕ ਬਿਨਸੈ=ਮਰਦਾ ਹੈ, ਅਤੇ ਇਕ ਉਹ ਪੁਰਸ਼ ਹੈ ਜੋ ਆਪਣੇ ਹਥੀਂ ਮਰੇ ਹੋਏ ਨੂੰ ਸਾੜਦਾ ਯਾਂ ਦਬਦਾ ਹੈ,* ਪਰ ਉਹ ਆਪਣੇ ਆਪ ਨੂੰ ਅਸਥਿਰੁ=ਅਚੱਲ ਮੰਨਦਾ ਹੈ, ਏਹੋ ਗਲ ਅਸਚਰਜ ਹੈ ਇਸਦਾ ਭੇਦ ਕੁਝ ਜਾਣਿਆ ਨਹੀਂ ਜਾਂਦਾ ॥੧॥ਰਹਾਉ॥

---

*ਜਿਵੇਂ ਨੁਸ਼ਹਿਰੇ ਵਾਲੇ ਸੰਤ ਹਰਨਾਮ ਸਿੰਘ ਜੀ ੨੯ ਅਸੂ ਸੰਮਤ ੨੦੩੭ ਅਸੂ ਸੁਦੀ ਦੂਜ ੧੧-੧੦-੮੦ ਸ਼ਨੀਵਾਰ ਰਾਤ ਨੂੰ ਸੁਰਗਵਾਸ ਹੋਏ ਹਨ ਪਰ ਪ੍ਰੇਮੀਆਂ ਨੇ ਜਿਊਣ ਦੀ ਉਮੀਦ ਰੱਖਕੇ ਚਾਰ ਦਿਨ ਸਰੀਰ ਨੂੰ ਰਖ ਕੇ ਅਖੀਰ ਬੁਧਵਾਰ ੧੫-੧੦-੮੦ ਨੂੰ ਲਕੜ ਦਾ ਬਕਸਾ ਬਣਾ ਕੇ ਉਸ ਵਿਚ ਟਿਕਾ ਕੇ ਧਰਤੀ ਵਿਚ ਦਬ ਦਿੱਤਾ ਹੈ। ਉਪਰ ਲੈਂਟਰ ਪਾ ਦਿਤਾ ਹੈ ਸਸਕਾਰ ਨਹੀਂ ਕੀਤਾ।

**ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥**

ਕਾਮ, ਕਰੋਧ, ਲੋਭ, ਮੋਹ ਆਦਿਕ ਵਿਕਾਰਾਂ ਦੇ ਵਸੀਕਾਰ ਹੋਕੇ ਇਸ ਪ੍ਰਾਣੀ ਨੇ ਹਰੀ ਦੇ ਮੂਰਤਿ=ਸਰੂਪ ਨੂੰ ਭੁਲਾ ਦਿੱਤਾ ਹੈ। "ਅਕਾਲ ਮੂਰਤਿ ਦਾ ਅਰਥ ਭੀ ਅਕਾਲ ਸਰੂਪ ਹੈ।"

**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥**

ਜਿਵੇਂ ਰੈਨਾਈ=ਰਾਤ ਨੂੰ ਸੁਪਨਾ ਆਉਂਦਾ ਹੈ ਤੇ ਉਹ ਝੂਠਾ ਹੁੰਦਾ ਹੈ ਤਿਵੇਂ ਇਹ ਸਰੀਰ ਝੂਠਾ ਸੀ ਪਰ ਇਸਨੇ ਸਚਾ ਕਰਕੇ ਮੰਨਿਆ ਹੈ ॥੧॥

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥**

ਜੋ ਕੁਝ ਭੀ ਦਿਸ ਰਿਹਾ ਹੈ ਉਹ ਬਦਲਾਂ ਦੀ ਛਾਂ ਵਾਂਙੂ ਸਭ ਕੁਝ ਨਾਸ ਹੋ ਜਾਣ ਵਾਲਾ ਹੈ।

**ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥**

ਗੁਰੂ ਜੀ ਕਥਨ ਕਰਦੇ ਹਨ ਜਿਸ ਪੁਰਸ਼ ਨੇ ਸੰਸਾਰ ਨੂੰ ਮਿਥਿਆ ਜਾਣਿਆ ਹੈ, ਉਹ ਰਾਮ ਦੀ ਸ਼ਰਨ ਵਿੱਚ ਪੈ ਰਿਹਾ ਹੈ ॥੨॥੨॥

**ਗਉੜੀ ਮਹਲਾ ੯ ॥ ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥**

ਇਸ ਪ੍ਰਾਣੀ ਨੂੰ ਹਰੀ ਦਾ ਜਸ ਕਰਨਾ ਮਨ ਵਿੱਚ ਚੇਤੇ ਨਹੀਂ ਆਉਂਦਾ।
ਵਾ :–ਹਰੀ ਦਾ ਜਸ ਮਨਿ=ਮਨਨ ਕਰਨਾ ਨਹੀਂ ਆਉਂਦਾ।

**ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ਰਹਾਉ॥**

ਜਦ ਕਿ ਦਿਨ ਰਾਤ ਮਾਇਆ ਵਿੱਚ ਮਸਤ ਰਹਿੰਦਾ ਹੈ,
ਤਾਂ ਕਹੁ ਖਾਂ ਹਰੀ ਦੇ ਗੁਣ ਕਿਵੇਂ ਗਾ ਸਕਦਾ ਹੈ ॥੧॥ਰਹਾਉ॥

**ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥**

ਪੁੱਤ੍ਰ, ਮਿਤ੍ਰ, ਅਤੇ ਮਾਇਆ ਦੀ ਮਮਤਾ ਨਾਲ ਇਸ ਤਰ੍ਹਾਂ ਆਪਣੇ ਆਪ ਨੂੰ ਬੰਨ੍ਹਾ ਦੇਂਦਾ ਹੈ। ਜਿਸ ਤਰ੍ਹਾਂ ਚਣਿਆ (ਛੋਲਿਆਂ) ਦੀ ਮਮਤਾ ਕਰਕੇ ਬਾਂਦਰ ਆਪਣੇ ਆਪ ਨੂੰ ਬੰਨ੍ਹਾ ਦੇਂਦਾ ਹੈ।

**ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥੧॥**

ਇਹ ਸਾਰਾ ਜਗਤ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਙੂ ਝੂਠਾ ਹੈ, ਜਿਵੇਂ ਉਸ ਮ੍ਰਿਗ ਤ੍ਰਿਸ਼ਨਾ ਦੇ ਜਲ ਨੂੰ ਵੇਖਕੇ ਹਰਨ ਉਠ ਦੌੜਦਾ ਹੈ, ਤੇ ਜਲ ਦੀ ਪ੍ਰਾਪਤੀ ਤੋਂ ਬਿਨਾਂ ਭਟਕ ਭਟਕ ਕੇ ਮਰ ਜਾਂਦਾ ਹੈ। ਐਸੇ ਤਰ੍ਹਾਂ ਜੀਵ ਭੀ ਝੂਠੀ ਮਾਇਆ ਦੇ ਚਮਤਕਾਰੇ ਵੇਖਕੇ ਦੌੜਿਆ ਫਿਰਦਾ ਹੈ ਪਰ ਪ੍ਰਾਪਤੀ ਹੁੰਦੀ ਨਹੀਂ ਐਵੇਂ ਭਟਕ ਭਟਕ ਕੇ ਮਰ ਜਾਂਦਾ ਹੈ ॥੧॥

**ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥**

ਭੁਗਤੀ ਮੁਕਤੀ ਦੀ ਪ੍ਰਾਪਤੀ ਦਾ ਕਾਰਨ ਜੋ ਸੁਆਮੀ ਪਰਮੇਸ਼ਰ ਹੈ,
ਇਸ ਮੂਰਖ ਨੇ ਉਸਨੂੰ ਬਿਸਰਾਵੈ=ਭੁਲਾ ਦਿੱਤਾ ਹੈ।

**ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥**

ਗੁਰੂ ਜੀ ਕਥਨ ਕਰਦੇ ਹਨ–ਕਰੋੜਾਂ ਵਿਚੋਂ ਉਹ ਕੋਈ ਵਿਰਲਾ ਹੀ ਗੁਰਮੁਖ ਹੈ ਜੋ ਰਾਮ ਦੇ ਭਜਨ ਨੂੰ ਪਾਉਂਦਾ ਹੈ.॥੨॥੩॥

**ਗਉੜੀ ਮਹਲਾ ੯ ॥ ਸਾਧੋ ਇਹੁ ਮਨੁ ਗਹਿਓ ਨ ਜਾਈ ॥**

ਹੇ ਸੰਤੋ ! ਇਹ ਚੰਚਲ ਮਨ ਫੜਿਆ ਨਹੀਂ ਜਾਂਦਾ । ਕਿਉਂਕਿ

**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾਤੇ ਥਿਰੁ ਨ ਰਹਾਈ ॥੧॥ਰਹਾਉ॥**

ਚੰਚਲ ਮਾਇਆ ਦੀ ਤ੍ਰਿਸ਼ਨਾ ਨਾਲ ਵਸ ਰਿਹਾ ਹੈ,
ਇਸ ਕਰਕੇ ਇਹ ਮਨ ਇਸਥਿਤ ਨਹੀਂ ਰਹਿੰਦਾ ॥੧॥ਰਹਾਉ॥

**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥**

ਜੋ ਆਪਣੇ ਆਪ ਨਵਿਰਤ ਹੋਣਾ ਬੜਾ ਕਠਨ ਹੈ ਉਹ ਕ੍ਰੋਧ ਹਿਰਦੇ ਦੇ ਵਿਚ ਹੀ ਬੈਠਾ ਹੈ, ਜਿਸ ਕ੍ਰੋਧ ਨੇ ਜੀਵ ਦੀ ਸਾਰੀ ਸੁੱਧ ਹੀ ਬਿਸਰਾਈ–ਭੁਲਾ ਦਿੱਤੀ ਹੈ।

ਫਿਰ ਇਸ ਕ੍ਰੋਧ ਨੇ–

**ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥**

ਸਭ ਕੋ=ਸਾਰਿਆਂ ਦਾ ਰਤਨੁ=ਵੈਰਾਗ ਤੇ ਗਿਆਨ ਆਦਕ ਸਭ ਕੁਝ ਹਿਰਿ × ਲੀਨਾ–ਖੋਹ ਲਿਆ ਹੈ, ਤਾ ਸਿਉ–ਉਸ ਕਰੋਧ ਨਾਲ ਜੀਵ ਦਾ ਕੁਝ ਵਸ ਨਹੀਂ ਚਲਦਾ ॥੧॥

**ਜੋਗੀ ਜਤਨ ਕਰਤ ਸਭ ਹਾਰੇ ਗੁਨੀ ਰਹੇ ਗੁਨ ਗਾਈ ॥**

ਜੋਗੀ ਜਨ ਜੋਗ ਦੇ ਸਾਰੇ ਜਤਨ ਕਰਦੇ ਹੋਏ ਹਾਰ ਗਏ ਹਨ, ਅਤੇ ਗੁਣੀ ਜਨ ਪ੍ਰਭੂ ਦੇ ਗੁਣ ਗਾਉਂਦੇ ਗਾਉਂਦੇ ਥਕ ਰਹੇ ਹਨ।

**ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿਆਈ ॥੨॥੪॥**

ਗੁਰੂ ਜੀ ਕਥਨ ਕਰਦੇ ਹਨ ਜਿਸ ਵੇਲੇ ਹਰੀ ਦਿਆਲੂ ਹੋਏ, ਤਾਂ ਸਾਰੀ ਵਿਧੀ ਚੰਗੀ ਬਣ ਆਈ। ਭਾਵ ਜੀਵ ਦੇ ਪਾਸੋਂ ਕਰੋਧ ਦੇ ਵਸ ਕਰਨ ਦੀ ਸਾਰੀ ਵਿਧੀ ਬਣਆਈ ਹੈ ॥੨॥੪॥

**ਗਉੜੀ ਮਹਲਾ ੯ ॥ ਸਾਧੋ ਗੋਬਿੰਦ ਕੇ ਗੁਨ ਗਾਵਉ ॥**

ਹੇ ਸੰਤੋ ! ਗੋਬਿੰਦ ਦੇ ਗੁਣ ਗਾਵਨਾ ਕਰੋ।

**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ਰਹਾਉ॥**

ਇਹ ਅਮੋਲਕ ਮਨੁਖਾ ਜਨਮ ਵਡਿਆਂ ਭਾਗਾਂ ਨਾਲ ਪਾਇਆ ਹੈ।
ਇਸਨੂੰ ਵਿਅਰਥ ਕਿਉਂ ਗੁਆਉਂਦੇ ਹੋ ॥੧॥ਰਹਾਉ॥

**ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥**

ਜੋ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ, ਤੇ ਗਰੀਬਾਂ ਦਾ ਸਬੰਧੀ ਹਰੀ ਹੈ, ਉਸ ਦੀ ਸ਼ਰਨ ਵਿੱਚ ਤੁਸੀਂ ਆਉਣਾ ਕਰੋ।

**ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥**

ਜਿਸਨੂੰ ਸਿਮਰਦਿਆਂ ਹਾਥੀ ਦਾ ਡਰ ਮਿਟ ਗਿਆ ਸੀ, ਤੁਸੀਂ ਉਸ ਨੂੰ ਕਿਉਂ ਭੁਲਾ ਦਿੱਤਾ ਹੈ ॥੧॥

**ਤਜਿ ਅਭਿਮਾਨੁ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥**

ਜਾਤੀ ਤੇ ਵਿਦਿਆ ਦੇ ਅਭਿਮਾਨੁ=ਹੰਕਾਰ ਨੂੰ ਅਤੇ ਮਾਇਆ ਦੇ ਮੋਹ ਨੂੰ ਤਿਆਗ ਕੇ ਪੁਨਾ ਰਾਮ ਦੇ ਭਜਨ ਸਿਮਰਨ ਵਿੱਚ ਚਿਤ ਬਿਰਤੀ ਨੂੰ ਲਗਾਣਾ ਕਰੋ।

**ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥**

ਗੁਰੂ ਜੀ ਕਥਨ ਕਰਦੇ ਹਨ–ਇਹ ਨਾਮ ਹੀ ਮੁਕਤੀ ਦੀ ਪ੍ਰਾਪਤੀ ਦਾ ਰਸਤਾ ਹੈ ਤੁਸੀਂ ਗੁਰਮੁਖ ਹੋ ਕੇ ਗੁਰਾਂ ਦੁਆਰੇ ਇਸ ਨੂੰ ਪਾਵਨਾ ਕਰੋ ॥੨॥੫॥

**(ਪੰਨਾ ੨੨੦) ਗਉੜੀ ਮਹਲਾ ੯ ॥ ਕੋਊ ਮਾਈ ਭੂਲਿਓ ਮਨੁ ਸਮਝਾਵੈ ॥**

ਮਾਈ=ਹੇ ਭਾਈ ਐਸਾ ਕੋਈ ਹੈ ਜੋ ਮਾਈ=ਮਾਇਆਪਤੀ ਪਰਮਾਤਮਾ ਤੋਂ ਭੁਲੇ ਹੋਏ ਮਨ ਨੂੰ ਸਮਝਾਣਾ ਕਰੇ। ਕਿਉਂਕਿ–

**ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿਗੁਨ ਗਾਵੈ ॥੧॥ਰਹਾਉ॥**

ਵੇਦਾਂ, ਪੁਰਾਣਾਂ, ਤੇ ਸੰਤਾਂ ਪਾਸੋਂ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਸੁਣ ਕੇ ਭੀ ਇਕ ਨਿਮਖ ਮਾਤ੍ਰ ਹਰੀ ਗੁਣਾਂ ਨੂੰ ਨਹੀਂ ਗਾਉਂਦਾ ॥੧॥ਰਹਾਉ॥

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**

ਜੋ ਮਨੁਖਾ ਦੇਹ ਪ੍ਰਾਪਤ ਹੋਣੀ ਬੜੀ ਦੁਰਲਭ ਹੈ ਅਜੇਹੀ ਮਨੁਖਾ ਦੇਹੀ ਪਾ ਕੇ ਤੂੰ ਆਪਣੇ ਅਮੋਲਕ ਜਨਮ ਨੂੰ ਵਿਅਰਥ ਸਿਰਾਵੈ=ਬਤੀਤ ਕਰ ਰਿਹਾ ਹੈਂ।

**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥**

ਮਾਇਆ ਦਾ ਜੋ ਮੋਹ ਹੈ ਏਹੋ ਬੜਾ ਸੰਕਟ=ਦੁਖਦਾਈ ਬਨ=ਜੰਗਲ ਹੈ, ਤਿਸ ਨਾਲ ਤੂੰ ਆਪਣੇ ਦਿਲ ਦੀ ਰੁਚ=ਖਾਹਸ਼ ਪੈਦਾ ਕਰਦਾ ਹੈਂ ॥੧॥

**ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥**

ਜੋ ਪ੍ਰਭੂ ਅੰਦਰ ਬਾਹਰ ਸਦਾ ਅੰਗ ਸੰਗ ਹੈ, ਉਸ ਨਾਲ ਤੂੰ ਪ੍ਰੇਮ ਨਹੀਂ ਲਾਉਂਦਾ।

**ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥੨॥੬॥**

ਗੁਰੂ ਜੀ ਕਥਨ ਕਰਦੇ ਹਨ–ਤੁਸੀਂ ਉਸ ਨੂੰ ਮੁਕਤ ਰੂਪ ਮੰਨਣਾ ਕਰੋ, ਜਿਸ ਦੇ ਹਿਰਦੇ ਵਿੱਚ ਰਾਮ ਸਮਾ ਰਿਹਾ ਹੈ ॥੨॥੬॥

**ਗਉੜੀ ਮਹਲਾ ੯ ॥ ਸਾਧੋ ਰਾਮ ਸਰਨਿ ਬਿਸਰਾਮਾ ॥**

ਹੇ ਸੰਤੋ ! ਤੁਸੀਂ ਰਾਮ ਦੀ ਸ਼ਰਨ ਵਿਚ ਬਿਸਰਾਮਾ=ਇਸਥਿਤੀ ਕਰੋ।

**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ਰਹਾਉ॥**

ਵੇਦਾਂ, ਪੁਰਾਣਾਂ ਦੇ ਪੜ੍ਹਨ ਦਾ ਏਹੋ ਗੁਨ=ਲਾਭ ਹੈ ਜਿਹੜਾ ਹਰੀ ਨਾਮ ਦਾ ਸਿਮਰਨਾ ਹੈ ॥੧॥ਰਹਾਉ॥

**ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥**

ਕਾਮ ਕ੍ਰੋਧ ਲੋਭ ਮੋਹ ਹੰਕਾਰ, ਫੁਨਿ=ਪੁਨਾ ਮਾਇਆ ਦੀ ਮਮਤਾ, ਅਤੇ ਵਿਸ਼ਿਆਂ ਦੀ ਸੇਵਾ ਕਰਨੀ, ਭਾਵ ਵਿਸ਼ਿਆਂ ਦਾ ਭੋਗਣਾ। ਅਤੇ–

**ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥**

ਹਰਖ ਸੋਗ ਆਦਿਕ ਇਹ ਸਾਰੇ ਵਿਕਾਰ ਜਿਸ ਨੂੰ ਪੋਂਹਦੇ ਨਹੀਂ ਹਨ, ਉਹ ਤਾਂ ਜਗਤ ਵਿੱਚ ਦੇਵਾ×ਮੂਰਤਿ=ਪ੍ਰਕਾਸ਼ ਰੂਪ ਪਰਮੇਸ਼ਰ ਦਾ ਸਰੂਪ ਹੈ ॥੧॥

**ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥**

ਸੁਰਗ ਤੇ ਨਰਕ, ਅੰਮ੍ਰਿਤ ਤੇ ਵਿਹੁ ਇਨ੍ਹਾਂ ਸਭਨਾਂ ਨੂੰ ਇਕਸਾਰ ਜਾਣਦਾ ਹੈ, ਤਿਵੇਂ ਸੋਨੇ ਅਤੇ ਪੈਸਾ=ਤਾਂਬੇ ਨੂੰ ਇਕਸਾਰ ਸਮਝਦਾ ਹੈ।

**ਉਸਤਤਿ ਨਿੰਦਾ ਏ ਸਮ ਜਾਕੈ ਲੋਭੁ ਮੋਹੁ ਫੁਨਿ ਤੈਸਾ ॥੨॥**

ਉਸਤਤੀ ਤੇ ਨਿੰਦਿਆ ਇਹ ਜਿਸਨੂੰ ਇਕ ਸਮਾਨ ਹੈ, ਤੈਸੇ ਹੀ ਜਿਸ ਨੂੰ ਲੋਭ ਤੇ ਸੰਤੋਖ ਪੁਨਾ ਮੋਹ ਤੇ ਵੈਰਾਗ ਇਕ ਬਰਾਬਰ ਹੈ ॥੨॥

**ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਹੁ ਗਿਆਨੀ ॥**

ਦੁਖ ਤੇ ਸੁਖ ਜਿਹੜੇ ਪੁਰਸ਼ ਇਨ੍ਹਾਂ ਵਿਚ ਨਹੀਂ ਬਧੇ ਹੋਏ, ਵਾ:–ਦੁਖ ਤੇ ਸੁਖ ਇਹ ਦੋਵੇਂ ਜਿਸ ਨੂੰ ਬਾਧੇ=ਪੀੜਾ ਨਹੀਂ ਕਰਦੇ, ਤੁਸੀ ਉਸ ਨੂੰ ਗਿਆਨੀ ਜਾਣੋ।

**ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥**

ਗੁਰੂ ਜੀ ਕਥਨ ਕਰਦੇ ਹਨ–ਜੋ ਪੁਰਸ਼ ਇਸਤਰ੍ਹਾਂ ਦਾ ਹੈ ਉਸ ਨੂੰ ਤੁਸੀਂ ਮੁਕਤ ਸਰੂਪ ਮੰਨਣਾ ਕਰੋ ।੩।੭

**ਗਉੜੀ ਮਹਲਾ ੯ ॥ ਮਨ ਰੇ ਕਹਾ ਭਇਓ ਤੈ ਬਉਰਾ ॥**

ਹੇ ਮਨ ! ਤੂੰ ਕਿਸ ਵਾਸਤੇ ਬਉਰਾ=ਝੱਲਾ ਭਾਵ ਪਾਗਲ ਹੋ ਗਿਆ ਹੈਂ।

**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ਰਹਾਉ॥**

ਦਿਨ ਰਾਤ ਉਮਰਾ ਘਟਦੀ ਜਾ ਰਹੀ ਹੈ ਤੂੰ ਜਾਣਦਾ ਹੀ ਨਹੀਂ, ਲੋਭ ਦੀ ਸੰਗਤ ਕਰਕੇ ਤੂੰ ਹਉਰਾ=ਹੌਲਾ ਭਾਵ ਤੁਛ ਹੋ ਰਿਹਾ ਹੈਂ ॥੧॥ਰਹਾਉ॥

**ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥**

ਜਿਸ ਸਰੀਰ ਨੂੰ ਤੂੰ ਆਪਣਾ ਕਰਕੇ ਮੰਨਿਆ ਹੈ,
ਅਤੇ ਸੁੰਦਰ ਇਸਤ੍ਰੀ ਤੇ ਘਰ ਨੂੰ ਭੀ ਆਪਣਾ ਜਾਣਦਾ ਹੈਂ।

**ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥੧॥**

ਹੇ ਮਨ ! ਇਨ੍ਹਾਂ ਵਿਚੋਂ ਤੇਰਾ ਕੁਝ ਭੀ ਨਹੀਂ ਹੈ ਤੂੰ ਆਪਣੇ ਮਨ ਵਿਚ ਸੋਚ ਵਿਚਾਰ ਕੇ ਦੇਖ ਲੈ ॥੧॥

**ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥**

ਰਤਨ ਵਾਂਙੂ ਅਮੋਲਕ ਮਨੁਖਾ ਜਨਮ ਤੈਨੇ ਆਪਣਾ ਹਾਰ ਦਿਤਾ ਹੈ ਕਿਉਂਕਿ ਤੈਨੇ ਗੋਬਿੰਦ ਦੀ ਗਤਿ=ਪ੍ਰਾਪਤੀ ਦੀ ਜੁਗਤੀ ਨਹੀਂ ਜਾਣੀ।

**ਨਿਮਖ ਨ ਲੀਨ ਭਇਓ ਚਰਨਨ ਸਿਂਉ ਬਿਰਥਾ ਅਉਧ ਸਿਰਾਨੀ ॥੨॥**

ਇਕ ਨਿਮਖ ਮਾਤ੍ਰ ਵੀ ਤੂੰ ਚਰਨਾਂ ਨਾਲ ਲੀਨ ਨਹੀਂ ਹੋਇਆ, ਇਸ ਲਈ ਤੈਨੇ ਆਪਣੀ ਉਮਰਾ ਵਿਅਰਥ ਸਿਰਾਨੀ=ਬਤੀਤ ਕਰ ਲੀਤੀ ਹੈ ॥੨॥

**ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥**

ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਸੁਖੀ ਹੈ ਜੋ ਰਾਮ ਨਾਮ ਜਪਦਾ ਹੈ ਤੇ ਵਾਹਿਗੁਰੂ ਦੇ ਗੁਣ ਗਾਉਂਦਾ ਹੈ।

**ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥੩॥੮॥**

ਹੋਰ ਜੋ ਸਾਰਾ ਜਗਤ ਮਾਇਆ ਦਾ ਮੋਹਿਆ ਹੋਇਆ ਹੈ ਉਹ ਨਿਰਭੈ ਪਦਵੀ ਨੂੰ ਨਹੀਂ ਪਾਉਂਦਾ।੩।੮

**ਗਉੜੀ ਮਹਲਾ ੯ ॥ ਨਰ ਅਚੇਤ ਪਾਪ ਤੇ ਡਰੁ ਰੇ ॥**

ਹੇ ਅਚੇਤ=ਅਗਿਆਤ ਪੁਰਸ਼ਾ ਤੂੰ ਪਾਪ ਕਰਮਾਂ ਤੋਂ ਡਰਨਾ ਕਰ। ਵਾ :-ਅਚੇਤ=ਅਚਨਚੇਤ ਜੋ ਅਨਭੋਲ ਵਿੱਚ ਪਾਪ ਕਰਮ ਹੋ ਜਾਂਦੇ ਹਨ ਉਨ੍ਹਾਂ ਤੋਂ ਭੀ ਡਰਨਾ ਕਰ।

**ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥ਰਹਾਉ॥**

ਜੋ ਦੀਨ ਦਿਆਲ ਪ੍ਰਭੂ ਸਾਰੇ ਡਰਾਂ ਦੇ ਨਾਸ ਕਰਨ ਵਾਲਾ ਹੈ, ਤੂੰ ਉਸ ਦੀ ਸ਼ਰਨ ਵਿਚ ਜਾ ਕੇ ਪੈਣਾ ਕਰ ॥੧॥ਰਹਾਉ॥

**ਬੇਦ ਪੁਰਾਨ ਜਾਸ ਗੁਨ ਗਾਵਤ ਤਾਕੋ ਨਾਮੁ ਹੀਐ ਮੋ ਧਰੁ ਰੇ ॥**

ਜਿਸ ਪ੍ਰਭੂ ਦੇ ਗੁਣਾਂ ਨੂੰ ਵੇਦ ਅਤੇ ਪੁਰਾਣ ਗਾਉਂਦੇ ਹਨ, ਉਸਦੇ ਨਾਮ ਨੂੰ ਤੂੰ ਹਿਰਦੇ ਵਿਚ ਧਾਰਨਾ ਕਰ।

**ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥**

ਜਗਤ ਵਿੱਚ ਇਕ ਹਰੀ ਦਾ ਨਾਮ ਹੀ ਪਾਵਨ=ਪਵਿਤ੍ਰ ਹੈ, ਉਸ ਨੂੰ ਸਿਮਰ ਸਿਮਰ ਕੇ ਆਪਣੇ ਸਾਰੇ ਪਾਪ ਹਰੁ ਰੇ=ਨਾਸ ਕਰ ਲੈ ॥੧॥

**ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥**

ਇਸ ਮਨੁਖਾ ਦੇਹ ਨੂੰ ਮੁੜ ਕੇ ਨਹੀਂ ਪਾਵੇਂਗਾ, ਹੁਣ ਮੁਕਤੀ ਦਾ ਕੁਝ ਉਪਾਉ=ਜਤਨ ਕਰ ਲੈ।

**ਨਾਨਕ ਕਹਤ ਗਾਇ ਕਰੁਨਾਮੈ ਭਵਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥**

ਗੁਰੂ ਜੀ ਕਥਨ ਕਰਦੇ ਹਨ ਹੇ ਭਾਈ ਕਰੁਨਾ ਮੈ=ਕਿਰਪਾ ਸਰੂਪ ਪਰਮੇਸ਼ਰ ਦੇ ਗੁਣ ਗਾ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਰਨਾ ਕਰ ॥੨॥੯॥੨੫੧॥

## ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

## ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਗੁਰੂ ਜੀ ਨੇ ਇਹ ਸੋਲਾਂ ਅਖਰਾਂ ਵਾਲਾ ਮੰਤਰ ਉਚਾਰਨਾ ਕੀਤਾ ਹੈ।

ਉਥਾਨਕਾ :-ਇਕ ਸਿਧ ਜੋਗੀ ਨੇ ਆਕੇ ਕਿਹਾ ਆਪ ਜੋਗ ਭੇਖ ਧਾਰਨਾ ਕਰੋ ਤਾਂ ਆਪ ਜੀ ਨੂੰ ਰਿਧੀਆਂ ਸਿਧੀਆਂ ਆ ਕੇ ਪ੍ਰਾਪਤ ਹੋਣਗੀਆਂ ਇਹ ਗਲ ਜੋਗੀ ਤੋਂ ਸੁਣ ਕੇ ਗੁਰੂ ਜੀ ਆਖਦੇ ਹਨ-

**ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥**

ਨਿਰਮਲ ਪਰਮਾਤਮਾ ਦੇ ਨਾਮ ਦਾ ਜੋ ਵਿਚਾਰ ਕਰਦੇ ਹਾਂ ਏਹੋ ਮੇਰੇ ਪਾਸ ਨਿੱਧੀ ਤੇ ਸਿੱਧੀ ਹੈ। ਜਿਸ ਵੇਲੇ ਨਾਮ ਜਪ ਕੇ ਬਿਖੁ=ਵਿਸ਼ਿਆਂ ਨੂੰ ਮਾਰਿਆ ਤਾਂ ਪੂਰਨ ਪਰਮਾਤਮਾ ਨੂੰ ਸਾਰਿਆਂ ਵਿਚ ਪਰੀਪੂਰਨ ਹੋ ਰਿਹਾ ਨਿਸਚੇ ਕੀਤਾ।

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥੧॥**

ਜਿਸ ਵੇਲੇ ਮਝਾਰਿ=ਹਿਰਦਾ ਬਿਮਲ=ਨਿਰਮਲ ਹੋਇਆ ਤਾਂ ਧਿਆਤਾ ਧਿਆਨ ਧੇਯ, ਪ੍ਰਮਾਤਾ ਪ੍ਰਮਾਨ ਪ੍ਰਮੇਯ ਰੂਪ ਤ੍ਰਿਕੁਟੀ ਛੁਟ ਗਈ। ਅਤੇ ਗੁਰਾਂ ਦੀ ਸਿਖਿਆ ਜੀਵ ਦੇ ਕੰਮ ਆ ਗਈ, ਵਾ:-ਕਾਰਿ=ਔਸ਼ਧੀ ਰੂਪ ਹੋ ਕੇ ਜੀਵ ਦੇ ਕੰਮ ਆਈ ॥੧॥ ਦੂਜਾ ਭਾਵ-

ਗੁਰ ਕੀ ਮਤਿ ਜੀਇ ਆਈ ਕਾਰਿ- ਜਿਸ ਵੇਲੇ ਗੁਰਾਂ ਦੀ ਸਿਖਿਆ ਜੀਅ ਦੇ ਕੰਮ ਆਈ
ਨਿਰਮਲ ਨਾਮੁ ਬੀਚਾਰੁ -ਤੇ ਨਿਰਮਲ ਪਰਮਾਤਮਾ ਦੇ ਨਾਮ ਨੂੰ ਵਿਚਾਰਿਆ
ਬਿਖੁ ਮਾਰਿ- ਅਤੇ ਵਿਸ਼ਿਆਂ ਨੂੰ ਮਾਰਨਾ ਕੀਤਾ,
ਬਿਮਲ ਮਝਾਰਿ- ਤਾਂ ਹਿਰਦਾ ਸ਼ੁਧ ਹੋ ਗਿਆ, ਹਿਰਦੇ ਦੇ ਸ਼ੁਧ ਹੋਣ ਕਰਕੇ
ਤ੍ਰਿਕੁਟੀ ਛੂਟੀ- ਧਿਆਤਾ ਧਿਆਨ ਧੇਯ ਰੂਪ ਤ੍ਰਿਕੁਟੀ ਛੁਟ ਗਈ
ਤ੍ਰਿਕੁਟੀ ਦੇ ਛੁਟਨ ਕਰਕੇ
ਪੂਰਨ ਪੂਰਿ ਰਹਿਆ- ਪੂਰਨ ਪਰਮੇਸ਼ਰ ਨੂੰ ਸਾਰੇ ਪਰੀਪੂਰਨ ਹੋ ਰਿਹਾ ਨਿਸ਼ਚੇ ਕੀਤਾ
ਨਿਧਿ ਸਿਧਿ- ਤਾਂ- ਨਿਧੀਆਂ ਸਿਧੀਆਂ ਪਿਛੇ ਲਗੀਆਂ ਫਿਰਦੀਆਂ ਹਨ।

**(ਪੰਨਾ ੨੨੧) ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥**

ਇਸ ਵਿਧੀ ਨਾਲ ਰਾਮ ਦੇ ਰਮਤ=ਉਚਾਰਨ ਪਰ ਮਨ ਮੰਨਿਆ ਗਿਆ।

**ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ਰਹਾਉ॥**

ਜਾਂ ਗੁਰ ਉਪਦੇਸ਼ ਨੂੰ ਪਛਾਣਿਆ ਤਾਂ ਗੁਰਾਂ ਨੇ ਬੁਧੀ ਰੂਪੀ ਨੇਤ੍ਰਾਂ ਵਿਚ ਗਿਆਨ ਰੂਪ ਸੁਰਮਾ ਦੇਣਾ ਕੀਤਾ। ਅੰਨਵੇ ਅਖਰ :-ਮਨੁ ਮਾਨਿਆ, ਗੁਰ ਸਬਦਿ ਪਛਾਨਿਆ, ਗਿਆਨ ਅੰਜਨੁ, ਇਨ ਬਿਧਿ ਰਾਮ ਰਮਤ ॥ ਜਿਸ ਵੇਲੇ ਜਗਿਆਸੂ ਦਾ ਮਨ ਗੁਰਾਂ ਤੇ ਮੰਨਿਆ ਗਿਆ, ਤਾਂ

ਗੁਰ ਉਪਦੇਸ਼ ਨੂੰ ਪਛਾਨਿਆ ਤੇ ਬੁਧੀ ਰੂਪੀ ਅੱਖਾਂ ਵਿਚ ਗਿਆਨ ਰੂਪ ਸੁਰਮਾ ਪਾਇਆ, ਇਸ ਵਿਧੀ ਨਾਲ ਰਾਮ ਨੂੰ ਸਾਰੇ ਰਮਿਆ ਹੋਇਆ ਨਿਸਚੇ ਕੀਤਾ ॥੧॥ਰਹਾਉ॥

**ਇਕੁ ਸੁਖੁ ਮਾਨਿਆ ਸਹਜਿ ਮਿਲਾਇਆ॥ ਨਿਰਮਲ ਬਾਣੀ ਭਰਮੁ ਚੁਕਾਇਆ**

ਜਿਸ ਵੇਲੇ ਸਹਜਿ=ਗਿਆਨ ਨਾਲ ਮਿਲਾਪ ਹੋਇਆ, ਤਾਂ ਏਕਤਾ ਦਾ ਸੁਖ ਮਾਨਿਆ=ਭੋਗਿਆ। ਗੁਰਾਂ ਦੀ ਨਿਰਮਲ ਉਪਦੇਸ਼ ਬਾਣੀ ਦੁਆਰਾ ਭਰਮ ਨੂੰ ਦੂਰ ਕੀਤਾ।

**ਲਾਲ ਭਏ ਸੂਹਾ ਰੰਗੁ ਮਾਇਆ॥ ਨਦਰਿ ਭਈ, ਬਿਖੁ ਠਾਕਿ ਰਹਾਇਆ ॥੨॥**

ਜਦ ਆਤਮ ਰੰਗ ਨਾਲ ਲਾਲ ਰੰਗ ਵਾਲੇ ਹੋਏ ਤਾਂ ਮਾਇਆ=ਮਇਆਵਕੀ ਰੰਗਾਂ ਨੂੰ ਸੂਹਾ—ਕਸੁੰਭੇ ਰੰਗ ਵਾਂਙੂ ਅਨਿਸਥਰ ਰੂਪ ਨਿਸਚੇ ਕੀਤਾ। ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਵਿਸ਼ਿਆਂ ਨੂੰ ਠਾਕਿ ਰਹਾਇਆ=ਰੋਕ ਰਖਿਆ ॥੨॥

ਅਥਵਾ :–ਨਦਰ ਭਈ, ਨਿਰਮਲ ਬਾਣੀ, ਬਿਖੁ ਠਾਕਿ ਰਹਾਇਆ, ਸਹਜਿ ਮਿਲਾਇਆ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਣ ਕਰਕੇ, ਨਿਰਮਲ ਉਪਦੇਸ਼ ਬਾਣੀ ਦੀ ਪ੍ਰਾਪਤੀ ਹੋਈ ਤੇ ਵਿਸ਼ਿਆਂ ਨੂੰ ਰੋਕ ਰਖਿਆ ਤਾਂ ਸਹਜਿ—ਗਿਆਨ ਨਾਲ ਮਿਲਾਪ ਹੋਇਆ,

ਭਰਮ ਚੁਕਾਇਆ, ਸੂਹਾ ਰੰਗ ਮਾਇਆ, ਇਕ ਸੁਖ ਮਾਨਿਆ, ਲਾਲ ਭਏ

ਗਿਆਨ ਦੇ ਪ੍ਰਤਾਪ ਕਰਕੇ :–ਭਰਮ ਨੂੰ ਦੂਰ ਕੀਤਾ ਤੇ ਮਾਇਆ ਦੇ ਰੰਗਾਂ ਨੂੰ ਸੂਹਾ—ਕਸੁੰਭੇ ਰੰਗ ਵਾਂਙੂ ਨਾਸ ਰੂਪ ਨਿਸਚੇ ਕੀਤਾ, ਤਾਂ ਏਕਤਾ ਦਾ ਸੁਖ ਮੰਨਿਆ ਤੇ ਲਾਲ ਭਏ=ਬਹਮ ਗਿਆਨ ਦੇ ਸਹਿਤ ਹੋ ਗਏ।

**ਉਲਟ ਭਈ ਜੀਵਤ ਮਰਿ ਜਾਗਿਆ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥**

ਜੀਵਤ ਭਾ ਤੋਂ ਮਰਕੇ ਗਿਆਨ ਜਾਗ੍ਰਤ ਵਿਚ ਜਾਗੇ ਤਾਂ ਸੰਸਾਰ ਵਲੋਂ ਬਿਰਤੀ ਉਲਟੀ ਭਈ—ਹੋਈ, ਤੇ ਗੁਰਾਂ ਦੇ ਉਪਦੇਸ਼ ਨੂੰ ਰਵੇ=ਉਚਾਰਿਆ ਤਾਂ ਮਨ ਹਰੀ ਨਾਲ ਲਗ ਗਿਆ।

**ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥ ਭਾਇ ਬਸੇ ਜਮਕਾ ਭਉ ਭਾਗਿਆ॥੩॥**

ਆਤਮ ਰਸ ਨੂੰ ਸੰਗ੍ਰਹਿ=ਇਕੱਠਾ ਕੀਤਾ ਤਾਂ ਬਿਖੁ—ਵਿਸ਼ਿਆਂ ਨੂੰ ਪਰਹਰਿ×ਤਿਆਗਿਆ=ਤਿਆਗ ਛਡਿਆ। ਭਾਇ—ਪ੍ਰੇਮ ਵਿਚ ਵੱਸੇ ਤਾਂ ਜਮਾਂ ਦਾ ਡਰ ਭਜ ਗਿਆ ॥੩॥

ਅਥਵਾ :–ਭਾਇ ਬਸੇ, ਸਬਦ ਰਵੇ, ਮਨ ਹਰਿ ਸਿਉ ਲਾਗਿਆ। ਬਿਖੁ ਪਰਹਰਿ ਤਿਆਗਿਆ। ਪ੍ਰੇਮ ਵਿਚ ਵਸਕੇ ਗੁਰਸ਼ਬਦ ਨੂੰ ਰਵੇ=ਉਚਾਰਿਆ ਤਾਂ ਮਨ ਹਰੀ ਨਾਲ ਜੁੜ ਗਿਆ, ਤੇ ਵਿਸ਼ੇ ਵਿਕਾਰਾਂ ਨੂੰ ਪਰਹਰਿ×ਤਿਆਗਿਆ=ਤਿਆਗ ਛਡਿਆ।

ਜੀਵਤ ਮਰਿ ਜਾਗਿਆ। ਉਲਟ ਭਈ, ਰਸ ਸੰਗ੍ਰਹਿ, ਜਮ ਕਾ ਭਉ ਭਾਗਿਆ ॥੩॥

ਜੀਵਤ ਭਾ ਤੋਂ ਮਰ ਕੇ ਗਿਆਨ ਜਾਗ੍ਰਤ ਵਿੱਚ ਜਾਗੇ, ਤਾਂ ਸੰਸਾਰ ਵਲੋਂ ਬਿਰਤੀ ਉਲਟ ਗਈ ਅਤੇ ਆਤਮ ਰਸ ਦੇ ਇਕੱਠੇ ਕਰਨ ਨਾਲ ਜਮਾਂ ਦਾ ਡਰ ਦੌੜ ਗਿਆ ॥੩॥

**ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥**

ਸਾਦ=ਵਿਸ਼ੇ ਸੁਆਦ, ਬਾਦੰ=ਝਗੜੇ ਤੇ ਹੰਕਾਰ, ਵਾ :-ਬਾਦੰ=ਵਿਅਰਥ ਹੰਕਾਰ ਆਦਿਕ ਸਭ ਰਹਿ ਚੁਕੇ ਹਨ। ਅਪਾਰਾ=ਪਾਰਾਵਾਰ ਤੋਂ ਰਹਿਤ ਜੋ ਪਰਮੇਸ਼ਰ ਹੈ ਉਸ ਅਪਾਰ ਦੇ ਹੁਕਮ ਕਰਕੇ ਚਿਤ ਹਰੀ ਨਾਲ ਤਦਾਕਾਰ ਹੋਇਆ ਹੈ।

**ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥**

ਪਤਿ ਕੇ ×ਆਚਾਰਾ=ਮਾਨ ਪ੍ਰਤਿਸ਼ਟਾ ਵਾਸਤੇ ਜੋ ਕਰਤੱਬ ਕਰਦੇ ਸੀ, ਉਹ ਸਭ ਜਾਂਦੇ ਰਹੇ। ਜਿਸ ਵੇਲੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਤਾਂ ਆਤਮ=ਆਪਣੇ ਆਪ ਦਾ ਸੁਖ ਧਾਰਨਾ ਕੀਤਾ ॥੪॥ ਅਥਵਾ :-ਦ੍ਰਿਸਟਿ ਭਈ, ਚਿਤ ਹਰਿ ਸਿਉ ਰਾਤਾ ਹੁਕਮਿ ਅਪਾਰਾ। ਸਾਦ ਰਹੇ ਬਾਦੰ ਅਹੰਕਾਰਾ। ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੋਣ ਕਰਕੇ, ਹਰੀ ਨਾਲ ਚਿਤ ਤਦਾਕਾਰ ਹੋਇਆ ਤੇ ਅਪਾਰ ਪ੍ਰਭੂ ਦੇ ਹੁਕਮ ਨੂੰ ਮੰਨਿਆ, ਤਾਂ ਵਿਸ਼ੇ ਸੁਆਦ ਬਾਦੰ=ਝਗੜੇ ਤੇ ਹੰਕਾਰ ਆਦਿਕ ਸਭ ਰਹਿ ਗਏ।

ਜਾਤਿ ਰਹੇ ਪਤਿ ਕੇ ਆਚਾਰਾ ॥ ਆਤਮ ਸੁਖੁ ਧਾਰਾ ॥੪॥

ਮਾਨ ਪ੍ਰਤਿਸ਼ਟਾ ਵਾਸਤੇ ਜੋ ਆਚਾਰਾ=ਕਰਤੱਬ ਕਰਦੇ ਸੀ ਉਹ ਭੀ ਜਾਂਦੇ ਰਹੇ, ਅਤੇ ਮਨ ਵਿਚ ਆਤਮ ਸੁਖ ਨੂੰ ਧਾਰਨਾ ਕੀਤਾ ॥੪॥

**ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ ਚੀਤੁ ॥**

ਹੇ ਅਸਲੀ ਮਿਤ੍ਰ ਗੁਰੋ ! ਆਪ ਜੀ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਦੇਖਦਾ ਨਹੀਂ ਹਾਂ। ਆਪ ਜੀ ਤੋਂ ਬਿਨਾਂ ਮੈਂ ਕਿਸ ਨੂੰ ਸੇਵਨਾ ਕਰਾਂ, ਅਤੇ ਕਿਸਦੇ ਵਿਚ ਚਿਤ ਦੇਣਾ ਕਰਾਂ ?

**ਕਿਸੁ ਪੂਛਉ ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ ਰਹਾ ਲਿਵਲਾਇ ॥**

ਕਿਸ ਦੇ ਪਾਸੋਂ ਪੁਛਣਾ ਕਰਾਂ ਤੇ ਕਿਸਦੀ ਚਰਣੀ ਲਗਣਾ ਕਰਾਂ ?

ਅਤੇ ਕਿਸ ਦੇ ਉਪਦੇਸ਼ ਵਿਚ ਲਿਵ ਲਗਾ ਕੇ ਰਹਿਣਾ ਕਰਾਂ ? ॥੫॥ ਗੁਰ ਉੱਤਰ :-

**ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥**

ਹੇ ਜੋਗੀ ! ਗੁਰਾਂ ਨੂੰ ਸੇਵਨਾ ਕਰ, ਗੁਰਾਂ ਨੂੰ ਚਿਤ ਦੇਣਾ ਕਰ, ਗੁਰਾਂ ਤੋਂ ਹੀ ਪੁਛਣਾ ਕਰ, ਤੇ ਗੁਰੂ ਦੀ ਪਾਇ=ਚਰਣੀ ਲਗਣਾ ਕਰ। ਭਗਤੀ ਕਰਨ ਵਾਲੇ ਜੋ ਗੁਰੂ ਹਨ ਉਨ੍ਹਾਂ ਤੋਂ ਉਪਦੇਸ਼ ਲੈ ਕੇ ਹਰੀ ਨਾਮ ਵਿਚ ਰਾਚਉ=ਤਦਾਕਾਰ ਹੋਣਾ ਕਰ।

**ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥**

ਭਾਉ=ਪ੍ਰੇਮ ਪੂਰਬਕ ਦੀਖਿਆ=ਗੁਰ ਸਿਖਿਆ ਦਾ ਜੋ ਸਿਖਣਾ ਹੈ ਏਹੀ ਭੋਜਨ ਛਕਣਾ ਕਰ, ਵਾ :-ਦੀਖਿਆ=ਗੁਰ ਉਪਦੇਸ਼ ਦੇ ਸਿਖਿਆ=ਸਿਖਣ ਕਰਕੇ ਭਾਉ=ਗਿਆਨ ਰੂਪੀ ਭੋਜਨ ਪ੍ਰਾਪਤ ਹੁੰਦਾ ਹੈ। ਇਸ ਲਈ ਸਤਸੰਗਤਿ ਰੂਪੀ ਨਿਜ ਘਰ ਵਿਚ ਜਾ ਕੇ ਤੂੰ ਹੁਕਮ ਮੰਨਣ

ਦਾ ਸੰਜੋਗੀ ਹੋ। ਵਾ :-ਗੁਰਾਂ ਦੇ ਹੁਕਮ ਮੰਨਣ ਦਾ ਸੰਜੋਗੀ ਹੋ ਕੇ ਤੂੰ ਆਪਣੇ ਸਰੂਪ ਰੂਪੀ ਘਰ ਵਿਚ ਜਾਣਾ ਕਰ ॥੬॥

**ਗਰਬ ਗਤੰ ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥**

ਪ੍ਰਭੂ ਦੇ ਧਿਆਨ ਕਰਕੇ ਜਦ ਆਤਮ ਸੁਖ ਪ੍ਰਾਪਤ ਹੋਵੇ ਤਾਂ ਗਰਬ×ਗਤੰ—ਹੰਕਾਰ ਨਾਸ ਹੁੰਦਾ ਹੈ।

ਵਾ:-ਗੁਰ ਚਰਨਾਂ ਦਾ ਧਿਆਨ ਕਰਨ ਨਾਲ ਗਰਬ×ਗਤੰ=ਹੰਕਾਰ ਦੂਰ ਹੋਵੇ ਤਾਂ ਆਤਮ ਸੁਖ ਹੁੰਦਾ ਹੈ। ਜੋਤਿ ਭਈ—ਆਤਮ ਗਿਆਤ ਦੇ ਹੋਣ ਕਰਕੇ ਜੋਤੀ=ਪਰਮੇਸ਼ਰ ਵਿਚ ਸਮਾਨਾ—ਅਭੇਦ ਹੁੰਦਾ ਹੈ।

**ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥ ਕਰਤਾ ਕਰਣਾ ਕਰਤਾ ਜਾਨਾ ॥੭॥**

ਜੋ ਕਰਮਾਂ ਦੀ ਲਿਖਤ ਮਥੇ ਪਰ ਲਿਖੀ ਗਈ ਹੈ ਉਹ ਭੋਗੇ ਬਿਨਾਂ ਮਿਟਦੀ ਨਹੀਂ ਇਸ ਗਲ ਨੂੰ ਗੁਰਾਂ ਦਾ ਸ਼ਬਦ ਨੀਸਾਨਾ—ਪ੍ਰਗਟ ਦਸਦਾ ਹੈ।

ਯਥਾ :--ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ [ਪੰਨਾ ੯੩੭

ਵਾ :--ਇਸ ਗਲ ਨੂੰ ਸਬਦੁ—ਵੇਦ ਵੀ ਪ੍ਰਗਟ ਕਹਿੰਦਾ ਹੈ।

ਵਾ :--ਇਹ ਸਬਦੁ=ਵਾਕ ਨੀਸਾਨਾ=ਪਰਗਟ ਹੈ।

ਵਾ :--ਜਿਸ ਪਰਮੇਸ਼ਰ ਦੀ ਲਿਖਤ ਲਿਖੀ ਹੋਈ ਭੋਗੇ ਬਿਨਾਂ ਮਿਟਦੀ ਨਹੀਂ ਉਹ ਸਬਦੁ=ਬ੍ਰਹਮ ਸਾਰੇ ਪ੍ਰਗਟ ਹੈ। ਹੇ ਜੋਗੀ ! ਅਸਾਂ ਨੇ ਤਾਂ ਕਰਤਾਰ ਕਰਤਾਰ ਕਰਨਾ ਹੀ ਜਾਣਿਆ ਹੈ ਕਿਉਂਕਿ ਮਹਾਰਾਜ ਜੀ ਦੀ ਬੋਲੀ ਹੀ ਏਹੋ ਸੀ। ਵਾ :--ਸਾਰੇ ਕਰਣਾ—ਪ੍ਰਪੰਚ ਦਾ ਕਰਤਾ ਜੋ ਬ੍ਰਹਮਾ ਹੈ, ਉਸ ਬ੍ਰਹਮਾ ਦਾ ਕਰਤਾ ਜੋ ਪਰਮੇਸ਼ਰ ਹੈ ਉਸ ਨੂੰ ਮੈਂ ਜਾਣਿਆ ਹੈ ॥੭॥

**ਨਹ ਪੰਡਿਤੁ ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥**

ਹੇ ਜੋਗੀ ! ਆਪਣੇ ਆਪ ਨਾ ਕੋਈ ਪੰਡਿਤ ਹੈ ਨਾ ਕੋਈ ਵਾਕਾਂ ਦਾ ਚਤੁਰ ਹੈ, ਨਾ ਕੋਈ ਬੁੱਧੀ ਦਾ ਸਿਆਣਾ ਹੈ। ਨਾ ਕੋਈ ਭੁੱਲਾ ਹੈ, ਨਾ ਕੋਈ ਭੁਲਾਣੇ ਵਾਲਾ ਭਰਮ ਹੈ,

ਵਾ :--ਨਾ ਕੋਈ ਹੋਰਨਾਂ ਨੂੰ ਭਰਮ ਵਿਚ ਭੁਲਾਂਵਦਾ ਹੈ।

**ਕਥਉ ਨ ਕਥਨੀ ਹੁਕਮੁ ਪਛਾਨਾ ॥ ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧**

ਮੈਂ ਵਿਅਰਥ ਕਥਨੀਆਂ ਨੂੰ ਨਹੀਂ ਕਥਨ ਕਰਦਾ, ਇਕ ਵਾਹਿਗੁਰੂ ਦੇ ਹੁਕਮ ਨੂੰ ਪਛਾਣਦਾ ਹਾਂ।

ਗੁਰੂ ਜੀ ਕਥਨ ਕਰਦੇ ਹਨ--ਇਸ ਤਰ੍ਹਾਂ ਮੈਂ ਸਹਜੇ ਹੀ ਗੁਰਮਤ ਵਿਚ ਸਮਾ ਗਿਆ ਹਾਂ।

ਵਾ.--ਹੇ ਜੋਗੀ ! ਗੁਰ ਸਿਖਿਆ ਦੁਆਰੇ ਮੈਂ ਸਹਜ ਪਦ ਵਿਚ ਸਮਾ ਗਿਆ ਹਾਂ ॥੮॥੧॥

## ਗਉੜੀ ਗੁਆਰੇਰੀ ਮਹਲਾ ੧ ॥

**ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**

ਮਨ ਰੂਪੀ ਕੁੰਚਰੁ=ਹਾਥੀ ਕਾਂਇਆਂ ਰੂਪੀ ਉਦਿਆਨੈ=ਉਜਾੜ (ਜੰਗਲ) ਵਿਚ ਫਿਰਦਾ

ਹੈ। ਨੀਸਾਨੈ=ਪ੍ਰਗਟ ਹੀ ਸਚ ਦੀ ਪ੍ਰਾਪਤੀ ਕਰਨ ਵਾਲੇ ਗੁਰ ਉਪਦੇਸ਼ ਰੂਪੀ ਅੰਕਸੁ=ਕੁੰਡੇ ਨੂੰ ਮਾਰੇਂ ਤਾਂ ਇਹ ਮਨ ਰੂਪੀ ਹਾਥੀ ਵਸੀਕਾਰ ਹੁੰਦਾ ਹੈ। ਇਸ ਦਾ ਪੂਰਾ ਅਲੰਕਾਰ ਇਸ ਤਰ੍ਹਾਂ ਹੈ :-

ਮਨ ਰੂਪੀ ਹਾਥੀ ਕਾਂਇਆਂ ਰੂਪੀ ਜੰਗਲ ਵਿਚ ਦੇਹ ਅਧਿਆਸ ਰੂਪੀ ਖੁਰਾਕ ਨੂੰ ਖਾ ਕੇ ਰਿਸ਼ਟ ਪੁਸ਼ਟ ਹੋਇਆ ਫਿਰਦਾ ਹੈ। ਓਸੇ ਮਸਤੀ ਵਿਚ ਸ਼ੁਭਗੁਣਾਂ ਰੂਪੀ ਬਗੀਚੀ ਨੂੰ ਤੋੜਦਾ ਹੈ, ਕੋਮਲ ਚਿਤ ਰੂਪੀ ਕੇਲਿਆਂ ਨੂੰ ਮਰੋੜਦਾ ਹੈ, ਦੈਵੀ ਸੰਪਦਾ ਰੂਪ ਬ੍ਰਿਛਾਂ ਨੂੰ ਭੰਨਦਾ ਹੈ, ਪਰ ਜੇਕਰ ਗੁਰੂ ਜੀ ਪਾਸ ਮੁਕਤੀ ਰੂਪੀ ਹਸਤਨੀ ਨੂੰ ਵੇਖ ਕੇ ਪ੍ਰੇਮ ਰੂਪੀ ਟੋਏ ਵਿਚ ਡਿਗ ਪਵੇ ਤੇ ਗੁਰ ਉਪਦੇਸ਼ ਰੂਪ ਕੁੰਡੇ ਨੂੰ ਸਹਾਰੇ, ਤਾਂ

## ਰਾਜ ਦੁਆਰੈ ਸੋਭ ਸੁ ਮਾਨੈ ॥੧॥

ਰਾਜਿਆਂ ਦਾ ਰਾਜਾ ਜੋ ਪਰਮੇਸ਼ਰ ਹੈ ਉਸ ਦੇ ਸਤਸੰਗ ਦੁਆਰੇ ਪਰ ਸੋਭਾ ਨੂੰ ਮਾਨੈ=ਮਾਣਦਾ ਭਾਵ ਪਾਂਵਦਾ ਹੈ। ਤੇ ਕਥਾ ਕੀਰਤਨ ਰੂਪੀ ਨਿਹਾਰੀ ਨੂੰ ਖਾਂਦਾ ਹੈ, ਅਤੇ ਕਰੁਣਾ ਮੈਤ੍ਰੀ ਮੁਦਤਾ ਰੂਪੀ ਅੰਬਾਰੀ ਤੇ ਗਿਆਨ ਰੂਪ ਸੁਨਹਿਰੀ ਝੁਲ ਨੂੰ ਆਪਣੇ ਉਤੇ ਪਾਂਦਾ ਹੈ ਪ੍ਰਭੂ ਦੀ ਸਾਖਿਆਤ ਕਾਰ ਰੂਪ ਅਸਵਾਰੀ ਹੈ ਇਸ ਕਰਕੇ ਕਾਲ ਰੂਪੀ ਸ਼ੇਰ ਦਾ ਡਰ ਨਹੀਂ ਰਹਿੰਦਾ ॥੧॥

## ਚਤੁਰਾਈ ਨਹ ਚੀਨਿਆ ਜਾਇ ॥ ਬਿਨੁ ਮਾਰੇ ਕਿਉ ਕੀਮਤਿ ਪਾਇ॥੧॥ਰਹਾਉ॥

ਸੰਸਾਰਕ ਚਤੁਰਾਈਆਂ ਕਰਕੇ ਉਹ ਪਰਮੇਸ਼ਰ ਜਾਣਿਆ ਨਹੀਂ ਜਾਂਦਾ।
ਗੁਰ ਉਪਦੇਸ਼ ਰੂਪੀ ਕੁੰਡਾ ਮਾਰੇ ਤੋਂ ਬਿਨਾਂ,
ਵਾ :-ਮਨ ਦੇ ਮਾਰੇ ਤੋਂ ਬਿਨਾਂ ਉਸ ਪ੍ਰਭੂ ਦੀ ਪ੍ਰਾਪਤੀ ਰੂਪੀ ਕੀਮਤ ਨੂੰ ਕਿਵੇਂ ਪਾਵੇਗਾ ॥੧॥ਰਹਾਉ॥

## ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥ ਨੰਨਾਕਾਰੁ ਨ ਕੋਇ ਕਰੇਈ ॥

ਅੰਮ੍ਰਿਤ ਰੂਪ ਪਰਮਾਤਮਾ, ਵਾ :-ਸ਼ੁਭਗੁਣ ਅੰਤਹਕਰਣ ਰੂਪ ਘਰ ਵਿਚ ਹਨ, ਉਨ੍ਹਾ ਨੂੰ ਕਾਮ ਕ੍ਰੋਧ ਆਦਿਕ ਚੋਰ ਲੈ ਰਹੇ ਹਨ, ਪਰਮੇਸ਼ਰ ਦਾ ਚੁਰਾ ਲੈਣਾ ਏਹੋ ਹੈ ਜਿਹੜਾ ਉਸ ਨੂੰ ਜਾਨਣ ਨਹੀਂ ਦੇਂਦੇ। ਉਨ੍ਹਾਂ ਕਾਮ ਕ੍ਰੋਧ ਆਦਿਕ ਚੋਰਾਂ ਦਾ ਨੰਨਾਕਾਰੁ=ਨਿਰਾਦਰ ਕੋਈ ਭੀ ਨਹੀਂ ਕਰਦਾ।

## ਰਾਖੈ ਆਪਿ ਵਡਿਆਈ ਦੇਈ ॥

ਜਿਸ ਨੂੰ ਪ੍ਰਭੂ ਆਪ ਵਡਿਆਈ ਦੇਣੀ ਚਾਹੁੰਦਾ ਹੈ
ਉਸ ਨੂੰ ਕਾਮ ਆਦਿਕਾਂ ਵਲੋਂ ਆਪ ਰੋਕ ਰਖਦਾ ਹੈ ॥੨॥

## ਨੀਲ ਅਨੀਲ ਅਗਨਿ ਇਕ ਠਾਈ ॥ ਜਲਿ ਨਿਵਰੀ ਗੁਰਿ ਬੂਝ ਬੁਝਾਈ ॥

ਨੀਲ×ਅਨੀਲ=ਗਿਣਤੀ ਤੋਂ ਅਨਗਿਣਤ ਤ੍ਰਿਸ਼ਨਾ ਰੂਪੀ ਅਗਨੀ ਇਕ ਅੰਤਹਕਰਣ ਰੂਪੀ ਠਾਈ=ਜਗ੍ਹਾ ਪਰ ਹੈ । ਵਾ :-ਹਿਰਦੇ ਵਿਚ ਗਿਣਤੀ ਤੋਂ ਅਨਗਿਣਤ ਤ੍ਰਿਸ਼ਨਾ ਰੂਪ ਅਗਨੀ ਇਕਠਾਈ=ਇਕੱਠੀ ਮਚ ਰਹੀ ਹੈ। ਜਿਸ ਵੇਲੇ ਗੁਰਾਂ ਨੇ ਬੂਝ×ਬੁਝਾਈ=ਸਿਖਿਆ ਸਮਝਾਈ ਤਾਂ ਉਹ ਜਲਿ=ਜਲਨਤਾ ਬੁਝ ਗਈ। ਵਾ:-ਗੁਰਾਂ ਨੇ ਜਿਹੜੀ ਸਿਖਿਆ ਸਮਝਾਈ ਹੈ ਏਹੀ ਜਲ ਹੈ ਇਸ ਕਰਕੇ ਉਹ ਤ੍ਰਿਸ਼ਨਾ ਅਗਨੀ ਬੁਝ ਗਈ।

## ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥

ਗੁਰੂ ਨੂੰ ਮਨ ਦੇ ਕੇ ਰਹਸਿ=ਗੁਹਜ ਭਾਵ ਗੁਪਤ ਗੁਣਾਂ ਦਾ ਗਾਇਣ ਕਰਨਾ ਲੀਤਾ, ਤਾਂ ਮਨ ਰਹਸਿ=ਆਨੰਦ ਦੇ ਸਹਿਤ ਹੋ ਗਿਆ ॥੩॥ ਫਿਰ ਇਸ ਤਰ੍ਹਾਂ ਦੀ ਦ੍ਰਿਸ਼ਟੀ ਹੋ ਗਈ—

## ਜੈਸਾ ਘਰਿ ਬਾਹਰਿ ਸੋ ਤੈਸਾ ॥ ਬੈਸਿ ਗੁਫਾ ਮਹਿ ਆਖਉ ਕੈਸਾ ॥

ਪਰਮੇਸ਼ਰ ਜਿਹਾ ਘਰ ਵਿਚ ਵਿਆਪਕ ਹੈ ਤਿਹਾ ਬਾਹਰ ਜੰਗਲਾਂ ਵਿਚ ਵਿਆਪਕ ਹੈ। ਉਸਨੂੰ ਪ੍ਰਤੱਖ ਪਹਾੜ ਦੀ ਗੁਫਾ ਵਿਚ, ਵਾ ਸਰੀਰ ਗੁਫ਼ਾ ਵਿਚ, ਵਾ :—ਸਤਸੰਗ ਗੁਫਾ ਵਿਚ ਬੈਠਕੇ ਕੈਸਾ ਆਖਉ—ਕਿਹੋ ਜਿਹਾ ਆਖਣਾ ਕਰਾਂ ? ਉੱਤਰ :—

## ਸਾਗਰਿ ਡੂਗਰਿ ਨਿਰਭਉ ਐਸਾ ॥੪॥

ਨਿਰਭਉ ਪਰਮੇਸ਼ਰ ਐਸਾ ਹੈ ਕਿ ਸਾਗਰਿ=ਸਮੁੰਦ੍ਰਾਂ ਵਿਚ ਤੇ ਡੂਗਰਿ=ਪ੍ਰਬਤਾਂ ਵਿਚ ਪੂਰਨ ਹੈ। ਵਾ :—ਸਾਗਰਿ=ਸਮੁੰਦਰ ਵਾਂਡੂ ਗੰਭੀਰ ਹੈ ਤੇ ਡੂਗਰਿ=ਪ੍ਰਬਤ ਵਾਂਗੂ ਅਚੱਲ ਹੈ ॥੪॥

## ਮੂਏ ਕਉ ਕਹੁ ਮਾਰੇ ਕਉਨੁ ॥ ਨਿਡਰੇ ਕਉ ਕੈਸਾ ਡਰੁ ਕਵਨੁ ॥

ਮਰੇ ਹੋਏ ਨੂੰ ਕੋਈ ਕੈਸੇ ਮਾਰ ਸਕਦਾ ਹੈ, ਐਸੇ ਜੋ ਜੀਵਤ ਭਾ ਤੋਂ ਮਰਿਆ ਹੈ ਉਸਨੂੰ ਕੋਈ ਕੈਸੇ ਮਾਰ ਸਕਦਾ ਹੈ। ਜੋ ਪਰਮੇਸ਼ਰ ਦੇ ਡਰ ਨੂੰ ਧਾਰਕੇ ਜਮਾਂ ਦੇ ਡਰ ਤੋਂ ਰਹਿਤ ਹੋਇਆ ਹੈ ਉਸਨੂੰ ਕੈਸਾ ਡਰ ਹੈ ਅਤੇ ਡਰ ਦੇਣ ਵਾਲਾ ਕੌਣ ਹੈ ?

## ਸਬਦਿ ਪਛਾਨੈ ਤੀਨੇ ਭਉਨ ॥੫॥

ਉਸਨੇ ਗੁਰਾਂ ਦੇ ਉਪਦੇਸ਼ ਕਰਕੇ ਤਿੰਨੇ ਭਵਨ ਮਿਥਿਆ ਰੂਪ ਕਰਕੇ,
ਵਾ :—ਬ੍ਰਹਮ ਰੂਪ ਕਰਕੇ ਪਛਾਣੇ ਹਨ ॥੫॥

## ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥
## ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥

ਗੁਰ ਉਪਦੇਸ਼ ਤੋਂ ਬਿਨਾਂ ਜਿਸਨੇ ਨਾਮ ਨੂੰ ਕਿਹਾ ਹੈ ਉਸਨੇ ਕੇਵਲ ਕਹਿਣੇ ਮਾਤ੍ਰ ਹੀ ਵਖਾਨਿਆ=ਕਥਨ ਕੀਤਾ ਹੈ। ਵਾ :—ਜਿਸਨੇ ਕਿਹਾ ਹੈ ਮੇਰਾ ਹੰਕਾਰ ਦੂਰ ਹੋ ਗਿਆ ਹੈ ਉਸਨੇ ਕਹਿਣੇ ਮਾਤ੍ਰ ਹੀ ਕਥਨ ਕੀਤਾ ਹੈ।

ਜਿਸਨੇ ਗੁਰ ਉਪਦੇਸ਼ ਨੂੰ ਬੂਝਿਆ ਹੈ ਉਸਨੇ ਸਹਜਿ—ਗਿਆਨ ਨੂੰ ਪਛਾਣਿਆ ਹੈ।

## ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥

ਜਦ ਮੈਂ ਵਿਚਾਰਕੇ ਦੇਖਿਆ ਤਦ ਮੇਰਾ ਮਨ ਉਸਦੇ ਨਾਲ ਮੰਨਿਆ ਗਿਆ ਹੈ। ਵਾ :—ਜਿਸ ਵੇਲੇ ਗੁਰਾਂ ਦੇ ਮੰਤ੍ਰ ਉਤੇ ਮੇਰਾ ਮਨ ਮੰਨਿਆ ਗਿਆ ਤਾਂ ਸੱਤ ਅਸੱਤ ਦਾ ਵਿਚਾਰ ਕਰਕੇ ਪਰਮੇਸ਼ਰ ਨੂੰ ਵੇਖਣਾ ਕੀਤਾ ॥੬॥

**ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥**

ਇਕ ਨਾਮ ਦੇ ਜਪਣ ਕਰਕੇ ਕੀਰਤੀ, ਸੂਰਤਿ=ਸੁੰਦਰਤਾ, ਤੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਜਿਸ ਅੰਤਹਕਰਣ ਵਿਚ ਨਾਮ ਹੈ ਤਿਸੀ ਅੰਤਹਕਰਣ ਵਿਚ ਨਿਰੰਜਨੁ=ਪਰਮਾਤਮਾ ਸਮਾ ਰਿਹਾ ਹੈ।

**ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥**

ਨਿਜ ਠਾਈ=ਪਰਮਾਤਮਾਂ ਆਪਣੇ ਅੰਤਹਕਰਣ, ਵਾ :-ਸਤਿਸੰਗ,

ਵਾ :-ਸਰੂਪ ਘਰ ਵਿਚ ਵਿਆਪ ਰਿਹਾ ਹੈ।

ਨੋਟ :-ਸਾਰੀਆਂ ਆਪਣੀਆਂ ਜਗ੍ਹਾਂ ਹੋਣ ਕਰਕੇ ਪਰਮੇਸ਼ਰ ਦਾ ਨਾਮ "ਨਿਜ ਠਾਈ" ਹੈ ॥੭॥

**ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ ਸਾਚੁ ਸੁਚੀਤਿ ॥**

ਉਸ ਦੀ ਉਸਤਤੀ ਨੂੰ ਕਿਤਨੇ ਹੀ ਮੁਨੀ ਪ੍ਰੀਤੀ ਨੂੰ ਧਾਰਕੇ ਕਰਦੇ ਹਨ ਜਿਸਦੇ ਸੁਚੀਤਿ=ਸਰੇਸ਼ਟ ਚਿਤ ਵਿਚ ਨਾਮ ਹੈ ਉਸਦੇ ਤਨ ਮਨ ਤੋਂ ਆਦਿ ਲੈ ਕੇ ਸਾਰੇ ਇੰਦ੍ਰੀਏ ਸੂਚੈ=ਪਵਿਤ੍ਰ ਹੋਏ ਹਨ।

**ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥** (ਪੰਨਾ ੨੨੨)

ਗੁਰੂ ਜੀ ਕਥਨ ਕਰਦੇ ਹਨ ਹੇ ਭਾਈ ! ਤੂੰ ਨਿਤਾਪ੍ਰਤੀ ਹਰੀ ਨੂੰ ਭਜਨਾ ਕਰ ॥੮॥੨॥

**ਗਉੜੀ ਗੁਆਰੇਰੀ ਮਹਲਾ ੧ ॥**

ਇਕ ਸਿਖ ਨੇ ਬੇਨਤੀ ਕੀਤੀ ਜੀਵ ਦਾ ਮੋਖ ਰੂਪੀ ਕਾਰਜ ਸਿਧ ਕਿਉਂ ਨਹੀਂ ਹੁੰਦਾ ? ਗੁਰ ਉੱਤਰ-

**ਨਾ ਮਨੁ ਮਰੈ ਨ ਕਾਰਜੁ ਹੋਇ ॥ ਮਨੁ ਵਸਿ ਦੂਤਾ ਦੁਰਮਤਿ ਦੋਇ ॥**

ਨਾ ਇਸਦਾ ਮਨ ਜੀਵਤ ਭਾ ਤੋਂ ਮਰਦਾ ਹੈ, ਨਾ ਹੀ ਮੋਖ ਰੂਪੀ ਕਾਰਜ ਸਿਧ ਹੁੰਦਾ ਹੈ। ਇਸ ਦੁਰਮਤਿ=ਖੋਟੀ ਮਤ ਵਾਲੇ ਦਾ ਮਨ, ਕਾਮ ਆਦਿਕ ਦੂਤਾਂ ਦੇ ਵਸੀਕਾਰ ਹੋਣ ਕਰਕੇ ਇਸ ਨੂੰ ਦੋਇ=ਦੋ ਜਨਮ ਮਰਨ, ਰਾਗ ਦ੍ਵੈਸ਼, ਹਰਖ ਸੋਗ ਹੋ ਰਹੇ ਹਨ।

**ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥**

ਗੁਰਾਂ ਦੇ ਦਸੇ ਹੋਏ ਮਨੁ=ਮੰਤ੍ਰ ਉਪਰ ਮਨ ਮੰਨਿਆ ਜਾਵੇ ਤਾਂ ਇਕ ਪਰਮੇਸ਼ਰ ਦਾ ਸਰੂਪ ਹੁੰਦਾ ਹੈ॥੧॥

**ਨਿਰਗੁਣ ਰਾਮੁ ਗੁਣਹ ਵਸਿ ਹੋਇ ॥ ਆਪੁ ਨਿਵਾਰਿ ਬੀਚਾਰੇ ਸੋਇ॥੧॥ਰਹਾਉ**

ਹੇ ਨਿਰਗੁਣ ਜੀਵ ! ਉਹ ਰਾਮ ਸ਼ੁਭ ਗੁਣਾਂ ਕਰਕੇ ਵਸੀਕਾਰ ਹੁੰਦਾ ਹੈ। ਜੋ ਪੁਰਸ਼ ਆਪਾ ਭਾ ਹੰਕਾਰ ਨੂੰ ਨਵਿਰਤ ਕਰਦਾ ਹੈ ਓਹੀ ਜੀਵ ਉਸ ਰਾਮ ਦਾ ਵਿਚਾਰ ਕਰਦਾ ਹੈ ॥੧॥ਰਹਾਉ॥

**ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥**

ਇਹ ਭੁੱਲਾ ਹੋਇਆ ਮਨ ਬਹੁਤ ਤਰ੍ਹਾਂ ਦੇ ਵਿਕਾਰਾਂ ਨੂੰ ਚਿਤਵਦਾ ਹੈ। ਮਨ ਦੇ ਭੁਲਣ ਕਰਕੇ ਇਸ ਦੇ ਸਿਰ ਉਤੇ ਪਾਪਾਂ ਦਾ ਭਾਰ ਆਉਂਦਾ ਹੈ। ਵਾ :-ਇਹ ਭੁਲਾ ਹੋਇਆ ਮਨ ਸਿਰਿ+ਭਾਰੁ=ਸਿਰ ਪਰਨੇ ਭਾਵ ਪੁੱਠਾ ਮਾਤਾ ਦੇ ਉਦਰ ਵਿਚ ਆਉਂਦਾ ਹੈ।

**ਮਨੁ ਮਾਨੈ ਹਰਿ ਏਕੰਕਾਰ ॥੨॥**

ਇਕ ਓਅੰਕਾਰ ਹਰੀ ਨੂੰ ਮਨ ਵਿਚ ਮਾਨੈ—ਮਨਨ ਕਰੇ ਤਾਂ ਸੰਸਾਰ ਤੋਂ ਤਰਦਾ ਹੈ। ਵਾ :—ਗੁਰਾਂ ਦੇ ਮਨ=ਮੰਤ੍ਰ ਨੂੰ ਮੰਨੇ ਤਾਂ ਏਕੰਕਾਰ ਹਰੀ ਦੀ ਪ੍ਰਾਪਤੀ ਹੁੰਦੀ ਹੈ ॥੨॥

**ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ ਰਹੈ ਨ ਠਾਇ ॥**

ਭੁੱਲਾ ਹੋਇਆ ਮਨ ਮਾਇਆ ਦੇ ਘਰਿ=ਸੰਸਾਰ ਵਲ, ਵਾ :—ਚੰਚਲਤਾ ਵਿਚ ਜਾਂਦਾ ਹੈ। ਕਾਮਿ=ਕਾਮ ਚੇਸ਼ਟਾ, ਵਾ :—ਕਾਮਨਾ ਵਿਚ ਬਿਰੂਧਉ=ਰੁਕਿਆ (ਫਸਿਆ) ਹੋਇਆ ਇਕ ਥਾਂ ਤੇ ਇਸਥਿਤ ਨਹੀਂ ਰਹਿੰਦਾ। ਵਾ :—ਸਰੂਪ ਥਾਂ ਪਰ ਨਹੀਂ ਰਹਿੰਦਾ।

**ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥**

ਹੇ ਪ੍ਰਾਣੀ ! ਰਸਨਾ ਆਦਿਕ ਇੰਦ੍ਰੀਆਂ ਨੂੰ ਰਸਾ ਕੇ ਤੂੰ ਹਰੀ ਦਾ ਭਜਨ ਕਰ ॥੩॥

**ਗੈਵਰ ਹੈਵਰ ਕੰਚਨ ਸੁਤ ਨਾਰੀ ॥ ਬਹੁ ਚਿੰਤਾ ਪਿੜ ਚਾਲੈ ਹਾਰੀ ॥**

ਗੈ+ਵਰ=ਸ੍ਰੇਸ਼ਟ ਹਾਥੀ, ਹੈ+ਵਰ—ਸ੍ਰੇਸ਼ਟ ਘੋੜੇ, ਕੰਚਨ—ਸੋਨਾ, ਸੁਤ=ਪੁਤ੍ਰ, ਨਾਰੀ—ਇਸਤ੍ਰੀ ਆਦਿਕਾਂ ਦੀ ਬਹੁਤੀ ਚਿੰਤਾ ਕਰਕੇ ਮਨੁਖਾ ਦੇਹ ਰੂਪੀ ਪਿੜ—ਬਾਜੀ ਨੂੰ ਹਾਰ ਕੇ ਚਲਦਾ ਹੈ।

**ਜੂਐ ਖੇਲਣੁ ਕਾਚੀ ਸਾਰੀ ॥੪॥**

ਸੰਸਾਰ ਰੂਪ ਜੂਏ ਵਿਚ ਵਿਸ਼ਿਆਂ ਰੂਪ ਖੇਡ ਖੇਡਣ ਕਰਕੇ ਜੀਵ ਰੂਪੀ ਸਾਰੀ—ਨਰਦ ਕਚੀ ਹੋ ਰਹੀ ਹੈ ॥੪॥

**ਸੰਪਉ ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ ਦਰਵਾਰਿ ॥**

ਦਿਲ ਵਿਚ ਵਿਕਾਰਾਂ ਦੇ ਹੋਣ ਕਰਕੇ ਸੰਪਦਾ ਨੂੰ ਸੰਚੀ—ਇਕੱਠੀ ਕਰਦਾ ਹੈ, ਵਾ :—ਜਿੰਨੀ ਸੰਪਦਾ ਬਹੁਤੀ ਇਕੱਠੀ ਕੀਤੀ ਉਤਨੇ ਹੀ ਬਹੁਤੇ ਵਿਕਾਰ ਪੈਦਾ ਹੋਏ। ਅਤੇ ਇਸ ਜੀਵ ਦੇ ਦਰਵਾਰਿ—ਅੰਦਰ ਵਾਰ ਨਿਤ ਹੀ ਹਰਖ ਸੋਗ ਉਭੇ=ਖੜੇ ਰਹਿੰਦੇ ਹਨ।

**ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥**

ਹਿਰਦੇ ਵਿਚ ਮੁਰਾਰੀ ਦੇ ਜਪਣ ਕਰਕੇ ਸਹਜੇ ਸੁਖੁ=ਅਚੁਤ ਸੁਖ ਦੀ ਪ੍ਰਾਪਤੀ ਹੁੰਦੀ ਹੈ ॥੫॥

**ਨਦਰਿ ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥**

ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰਾਂ ਦੇ ਮੇਲ ਵਿਚ ਮਿਲਾਂਵਦਾ ਹੈ। ਗੁਰਮੁਖ ਪੁਰਸ਼ ਗੁਰਾਂ ਨਾਲ ਮਿਲ ਕੇ ਉਨ੍ਹਾਂ ਦੇ ਉਪਦੇਸ਼ ਦੁਆਰਾ ਸ਼ੁਭ ਗੁਣਾਂ ਨੂੰ ਸੰਗ੍ਰਹਿ—ਇਕੱਤ੍ਰ ਕਰਦੇ ਹਨ ਤੇ ਔਗੁਣਾਂ ਨੂੰ ਜਲਾਏ=ਸਾੜਦੇ ਹਨ। ਅਤੇ—

**ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥**

ਗੁਰਮੁਖ ਪੁਰਸ਼ ਗੁਰਾਂ ਦੁਆਰੇ ਨਾਮ ਪਦਾਰਥ ਨੂੰ ਪਾਂਵਦੇ ਹਨ ॥੬॥

**ਬਿਨੁ ਨਾਵੈ ਸਭ ਦੂਖ ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤੁ ਵਾਸੁ ॥**

ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਸਾਰਿਆਂ ਦੁਖਾਂ ਵਿਚ ਜੀਵ ਦਾ ਨਿਵਾਸ ਹੁੰਦਾ ਹੈ। ਮਨਮੁਖ ਮੂਰਖ ਦਾ ਚਿਤ ਮਾਇਆ ਵਿਚ ਵਸ ਰਿਹਾ ਹੈ।

**ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥੭॥**

ਧੁਰੋਂ ਸ਼ੁਭ ਕਰਮਾਂ ਦੇ ਲਿਖੇ ਅਨੁਸਾਰ ਗੁਰਮੁਖਾਂ ਨੂੰ ਸਰੂਪ ਦਾ ਗਿਆਨ ਹੁੰਦਾ ਹੈ ॥੭॥

**ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥**

ਇਹ ਚੰਚਲ ਮਨ ਧਾਵਤੁ=ਧਾ ਜਾਣ ਵਾਲੇ ਭਾਵ ਨਾਸ ਹੋ ਜਾਣ ਵਾਲੇ ਪਦਾਰਥਾਂ ਵਲ ਮੁੜ ਮੁੜਕੇ ਧਾਵੈ=ਦੌੜਦਾ ਹੈ। ਪਰ ਜੋ ਸਚਨਾਮ ਨੂੰ ਜਪਕੇ ਸੂਚੇ=ਪਵਿਤ੍ਰ ਹੋਏ ਹਨ ਉਨ੍ਹਾਂ ਨੂੰ ਮਾਇਆ ਰੂਪੀ, ਵਾ :-ਰਾਗ ਦ੍ਵੈਸ਼ ਰੂਪੀ ਮੈਲ ਨਹੀਂ ਭਾਂਵਦੀ।

**ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥**

ਗੁਰੂ ਜੀ ਕਥਨ ਕਰਦੇ ਹਨ ਗੁਰਮੁਖ ਜਨ ਗੁਰਾਂ ਦੁਆਰੇ ਹਰੀ ਗੁਣਾਂ ਨੂੰ ਗਾਂਵਦੇ ਹਨ ॥੮॥੩॥

**ਗਉੜੀ ਗੁਆਰੇਰੀ ਮਹਲਾ ੧ ॥**

ਇਕ ਸਿਖ ਨੇ ਕਿਹਾ :-ਜੀਵ ਨੂੰ ਸੁਖ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ ?। ਗੁਰ ਉੱਤਰ-

**ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨ ਮਤਿ ਝੂਠੀ ਸਚਾ ਸੋਇ ॥**

ਹੰਗਤਾ ਮਮਤਾ ਦੇ ਕਰਨ ਨਾਲ ਆਤਮ ਸੁਖ ਨਹੀਂ ਹੁੰਦਾ। ਕਿਉਂਕਿ ਮਨ ਦੀ ਮਰਜ਼ੀ ਅਨੁਸਾਰ ਜਿਹੜੀ ਮਨਮੱਤ ਕਰਨੀ ਹੈ ਇਹ ਝੂਠੀ ਹੈ ਅਤੇ ਉਹ ਪਰਮਾਤਮਾਂ ਸੱਚਾ ਹੈ। ਇਸ ਕਰਕੇ ਝੂਠੇ ਦਾ ਸਚ ਨਾਲ ਮਿਲਾਪ ਨਹੀਂ ਹੁੰਦਾ।

**ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥**

ਦੋਇ=ਦ੍ਵੈਤ ਦੇ ਭਾਵਨੇ ਕਰਕੇ ਸਾਰੇ ਜੀਵ ਬਿਗੂਤੇ=ਖਰਾਬ ਹੋ ਰਹੇ ਹਨ। ਪਰਮੇਸ਼ਰ ਦੇ ਨਾਮ ਨੂੰ ਓਹੀ ਕਮਾਂਵਦਾ ਹੈ ਜਿਸਦੇ ਮੱਥੇ ਪਰ ਧੁਰੋਂ ਸਰੇਸ਼ਟ ਲੇਖ ਲਿਖਿਆ ਹੁੰਦਾ ਹੈ ॥੧॥

**ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥੧॥ਰਹਾਉ॥**

ਇਹ ਜਗੁ=ਜੀਵ ਇਸ ਤਰ੍ਹਾਂ ਦਾ ਜੂਆਰੀ=ਮਸ਼ਕਰਾ ਦੇਖਿਆ ਹੈ।
ਜੋ ਪ੍ਰਭੂ ਦੇ ਨਾਮ ਨੂੰ ਬਿਸਾਰੀ=ਭੁਲਾਕੇ ਸਾਰੇ ਸੁਖ ਮੰਗਦਾ ਹੈ ॥੧॥ਰਹਾਉ॥

**ਅਦਿਸਟੁ ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥**

ਅਦਿਸਟੁ ਦਿਸੈ=ਪਰਮੇਸ਼ਰ ਦਿਸ ਪਵੇ ਅਰਥਾਤ ਉਸ ਵਿਚ ਆਸਤਕ ਭਾਵਨਾ ਹੋਵੇ ਤਾਂ ਉਸਦਾ ਜਸ ਕਥਨ ਕੀਤਾ ਜਾਂਦਾ ਹੈ। ਬਿਨੁ ਦੇਖੇ=ਆਸਤਕ ਭਾਵਨਾ ਧਾਰੇ ਤੋਂ ਬਿਨਾਂ ਇਸਦਾ ਕਹਿਣਾ ਬਿਰਥਾ=ਨਿਸਫਲ ਜਾਂਦਾ ਹੈ।

## ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵਲਾਇ ॥੨॥

ਉਹ ਪਰਮਾਤਮਾ ਗੁਰਮੁਖਾਂ ਨੂੰ ਗੁਰਾਂ ਦੁਆਰੇ ਸਹਜਿ×ਸੁਭਾਇ=ਸੁਤੇ ਸਿਧ ਨਿਗਾਹ ਆਉਂਦਾ ਹੈ। ਗੁਰ ਸੇਵਾ ਵਿਚ ਸੁਰਤ ਜੋੜ ਕੇ ਇਕ ਪ੍ਰਭੂ ਵਿਚ ਲਿਵ ਲਗਾਣਾ ਕਰੇ ॥੨॥

## ਸੁਖੁ ਮਾਂਗਤ ਦੁਖੁ ਆਗਲ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥

ਮਨਮੁਖ ਸੁਖ ਮੰਗਦਾ ਹੈ ਪਰ ਉਸ ਨੂੰ ਦੁਖ ਆਗਲ=ਬਹੁਤਾ ਪ੍ਰਾਪਤ ਹੁੰਦਾ ਹੈ।

ਵਾ :–ਵਿਸ਼ੇ ਸੁਖ ਮੰਗਣ ਕਰਕੇ ਅਗੇ ਦੁਖ ਆਕੇ ਪ੍ਰਾਪਤ ਹੁੰਦਾ ਹੈ।

ਇਹ ਮਨਮੁਖ ਸਾਰੇ ਵਿਕਾਰਾਂ ਰੂਪੀ ਹਾਰ ਨੂੰ ਆਪਣੇ ਗਲ ਵਿੱਚ ਪਰੋ ਰਿਹਾ ਹੈ।

## ਏਕ ਬਿਨਾ ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥੩॥

ਇਕ ਨਾਮ ਜਪਣ ਤੋਂ ਬਿਨਾਂ ਝੂਠੇ ਪਦਾਰਥਾਂ ਵਿੱਚ ਲਗਣ ਕਰਕੇ ਪੁਰਸ਼ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਕਿਉਂਕਿ ਉਨ੍ਹਾਂ ਦੇ ਕੀਤੇ ਹੋਏ ਕਰਤੱਬਾਂ ਨੂੰ ਕਰਤਾ ਪੁਰਖ ਆਪ ਦੇਖਦਾ ਹੈ।

ਵਾ :–ਓਹ ਕਰਤਾ ਪੁਰਖ ਆਪ ਹੀ ਕਰਿ=ਉਤਪਤੀ ਕਰਕੇ ਸਭ ਦੀ ਦੇਖੈ=ਪਾਲਣਾ ਕਰਦਾ ਹੈ।

ਵਾ :–ਜੋ ਕਰਤਾਰ ਕਰਤਾਰ ਦਾ ਜਾਪ ਕਰਦਾ ਹੈ ਉਹ ਪੁਰਸ਼ ਉਸ ਪ੍ਰਭੂ ਨੂੰ ਦੇਖ ਲੈਂਦਾ ਹੈ ॥੩॥

## ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥

ਗੁਰ ਉਪਦੇਸ਼ ਦੁਆਰਾ ਤ੍ਰਿਸ਼ਨਾ ਅਗਨੀ ਨੂੰ ਬੁਝਾਣਾ ਕਰੇ। ਤਾਂ ਦ੍ਵੈਤ ਭਾ ਤੇ ਭਰਮ ਸੁਤੇ ਸਿਧ ਨਸ਼ਟ ਹੋ ਜਾਂਦਾ ਹੈ। ਵਾ :–ਗੁਰਾਂ ਵਿਖੇ ਸੁ ਭਾਏ=ਸ੍ਰੇਸ਼ਟ ਪ੍ਰੇਮ ਕਰਨ ਨਾਲ ਦ੍ਵੈਤ ਭਾ ਤੇ ਭਰਮ ਸਹਜਿ=ਸ਼ਾਂਤ ਭਾਵ ਨਸ਼ਟ ਹੋ ਜਾਂਦਾ ਹੈ।

## ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਨੀ ਹਰਿ ਗੁਣ ਗਾਏ ॥੪॥

ਗੁਰ ਸਿਖਿਆ ਦੁਆਰੇ ਨਾਮ ਨੂੰ ਹਿਰਦੇ ਵਿਚ ਵਸਾਣਾ ਕਰੇ।

ਅਤੇ ਸਚੀ ਉਪਦੇਸ਼ ਬਾਣੀ ਦੁਆਰੇ ਹਰੀ ਗੁਣਾਂ ਨੂੰ ਗਾਵਣਾ ਕਰੇ ॥੪॥

## ਤਨ ਮਹਿ ਸਾਚੋ ਗੁਰਮੁਖਿ ਭਾਉ ॥ ਨਾਮ ਬਿਨਾ ਨਾਹੀ ਨਿਜ ਠਾਉ ॥

ਗੁਰਮੁਖਾਂ ਦੇ ਤਨ ਵਿੱਚ ਸਚੇ ਪ੍ਰਭੂ ਦਾ ਭਾਉ=ਪ੍ਰੇਮ, ਵਾ :–ਗਿਆਨ ਹੈ। ਨਿਯਮ ਹੈ :– ਵਾਹਿਗੁਰੂ ਨਾਮ ਜਪੇ ਤੋਂ ਬਿਨਾਂ ਨਿਜ ਠਾਉ=ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਪ੍ਰੇਮ ਪਰਾਇਣ ਪ੍ਰੀਤਮ ਰਾਉ ॥ ਨਦਰਿ ਕਰੇ ਤਾ ਬੂਝੈ ਨਾਉ ॥੫॥

ਗੁਰਮੁਖ ਪ੍ਰੇਮੀ ਪ੍ਰੀਤਮ×ਰਾਉ=ਪਰਮੇਸ਼ਰ ਦੇ ਪਰਾਇਣ ਰਹਿੰਦੇ ਹਨ।

ਵਾ :–ਪ੍ਰੀਤਮ ਰਾਉ=ਪਰਮੇਸ਼ਰ ਪ੍ਰੇਮੀਆਂ ਦੇ ਪਰਾਇਣ=ਅਧੀਨ ਰਹਿੰਦਾ ਹੈ,

ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਇਹ ਜੀਵ ਨਾਮ ਨੂੰ ਬੁੱਝਦਾ ਹੈ ॥੫॥

**ਮਾਇਆ ਮੋਹੁ ਸਰਬ ਜੰਜਾਲਾ ॥ ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥**

ਮਾਇਆ ਦੇ ਮੋਹ ਕਰਕੇ ਹੀ ਜੀਵ ਨੂੰ ਸਾਰੇ ਜੰਜਾਲਾ=ਬੰਧਨ ਹੋ ਰਹੇ ਹਨ। ਮਨਮੁਖ ਤਨ ਕਰਕੇ ਕੁਚੀਲ=ਅਪਵਿਤ੍ਰ ਹੈ,ਕੁ+ਛਿਤ=ਬੁੱਧੀ ਰੂਪੀ ਪ੍ਰਿਥਵੀ ਖੋਟੀ ਹੋਣ ਕਰਕੇ ਬਿਕਰਾਲਾ=ਭਿਆਨਕ ਹੋ ਰਿਹਾ ਹੈ।

**ਸਤਿਗੁਰੁ ਸੇਵੇ ਚੂਕੈ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥੬॥**

ਸਤਿਗੁਰੂ ਦੀ ਸੇਵਾ ਕਰੇ ਤਾਂ ਸੰਸਾਰਕ ਸਾਰੇ ਜੰਜਾਲ ਚੁਕ ਜਾਂਦੇ ਹਨ। ਪ੍ਰਭੂ ਦਾ ਨਾਮ ਅੰਮ੍ਰਿਤ ਸਦਾ ਹੀ ਸੁਖਾਂ ਦਾ ਨਾਲਾ=ਪ੍ਰਵਾਹ ਹੈ। ਵਾ :-ਨਾਮ ਅੰਮ੍ਰਿਤ ਪੀ ਕੇ ਗੁਰਮੁਖ ਸਦਾ ਹੀ ਸੁਖਾਂ ਦੇ ਨਾਲਾ=ਸਾਥ ਹੋਏ ਹਨ। ਵਾ :-ਨਾਮ ਅੰਮ੍ਰਿਤ ਕਰ ਕੇ ਇਹ ਜੀਵ ਸਦਾ ਹੀ ਸੁਖੁ ਨਾਲਾ=ਸੁਖਨ+ਆਲਾ=ਸੁਖਾਂ ਦਾ ਘਰ ਹੁੰਦਾ ਹੈ ॥੬॥

**ਗੁਰਮੁਖਿ ਬੂਝੈ ਏਕ ਲਿਵ ਲਾਏ ॥ ਨਿਜ ਘਰਿ ਵਾਸੈ ਸਾਚਿ ਸਮਾਏ ॥**

ਗੁਰਾਂ ਦੁਆਰੇ ਬੁੱਝ ਕੇ ਇਕ ਪ੍ਰਭੂ ਵਿਚ ਬਿਰਤੀ ਲਗਾਵੇ। ਤਾਂ ਅੰਤ੍ਰਮੁਖਤਾ ਰੂਪੀ ਨਿਜ ਘਰ ਵਿੱਚ ਵਸ ਕੇ ਸਤ ਸਰੂਪ ਵਿੱਚ ਸਮਾਂਦਾ ਹੈ।
ਵਾ :-ਸਚਨਾਮ ਵਿੱਚ ਸਮਾਕੇ ਸਰੂਪ ਰੂਪੀ ਨਿਜ ਘਰ ਵਿੱਚ ਵਸਦਾ ਹੈ।

**ਜੰਮਣੁ ਮਰਣਾ ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥੭॥**

ਪੂਰਿਆਂ ਗੁਰਾਂ ਪਾਸੋਂ ਇਹ ਸ਼ੁਭ ਮਤੀ ਪਾਨਾ ਕਰੇ, ਤਾਂ ਪ੍ਰਭੂ ਉਸ ਨੂੰ ਜੰਮਣ ਮਰਨ ਵਲੋਂ ਠਾਕਿ ਰਹਾਏ=ਰੋਕ ਰਖਦਾ ਹੈ ॥੭॥

**(ਪੰਨਾ ੨੨੩)**

**ਕਥਨੀ ਕਥਉ ਨ ਆਵੈ ਓਰੁ ॥ ਗੁਰ ਪੁਛਿ ਦੇਖਿਆ ਨਾਹੀ ਦਰੁ ਹੋਰੁ ॥**

ਸੰਸਾਰਕ ਕਥਨੀਆਂ ਦੇ ਕਥਨ ਕਰਨ ਨਾਲ ਪਰਮੇਸ਼ਰ ਦੇ ਗੁਣ, ਮਹਿਮਾ ਵਡਿਆਈ ਦਾ ਓਰੁ=ਓੜਕ ਨਹੀਂ ਆਉਂਦਾ। ਮੈਂ ਆਪਣੇ ਗੁਰਾਂ ਤੋਂ ਪੁਛ ਦੇਖਿਆ ਹੈ ਸਤਿਸੰਗ,
ਵਾ :-ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਸੁਖਾਂ ਦਾ ਤੇ ਮੁਕਤੀ ਦਾ ਦਰਵਾਜ਼ਾ ਨਹੀਂ ਹੈ।

**ਦੁਖੁ ਸੁਖੁ ਭਾਣੈ ਤਿਸੈ ਰਜਾਇ ॥ ਨਾਨਕੁ ਨੀਚੁ ਕਹੈ ਲਿਵਲਾਇ ॥੮॥੪॥**

ਉਸ ਰਜਾਇ=ਪਰਮੇਸ਼ਰ ਦੇ ਭਾਣੇ ਵਿੱਚ ਹੀ ਜੀਵ ਨੂੰ ਦੁਖ ਸੁਖ ਆਕੇ ਪ੍ਰਾਪਤ ਹੁੰਦੇ ਹਨ।
ਗੁਰੂ ਜੀ ਕਥਨ ਕਰਦੇ ਹਨ-ਨੀਚੁ=ਨਿੰਮ੍ਰਤਾ ਵਿੱਚ ਲਿਵ ਲਗਾ ਕੇ ਉਸ ਦੇ ਜਸ ਨੂੰ ਕਥਨ ਕਰੇ।੮।੪।

**ਗਉੜੀ ਮਹਲਾ ੧ ॥**

**ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥੧॥**

ਇਕ ਬ੍ਰਹਮ ਹੈ, ਉਸ ਤੋਂ ਭਿੰਨ ਦੂਜੀ ਮਾਇਆ ਹੈ ਉਸ ਵਿੱਚ ਲਗਣ ਕਰ ਕੇ ਜੀਵ ਦਾ ਚਿਤ ਸੰਸਾਰ ਵਿੱਚ ਵਸ ਰਿਹਾ ਹੈ। ਕਾਮ ਕ੍ਰੋਧ ਹੰਕਾਰ ਕਰਕੇ ਇਹ ਜੀਵ ਬਿਨਾਸੁ=ਨਾਸ ਹੋ ਰਿਹਾ ਹੈ ॥੧॥
ਪ੍ਰਸ਼ਨ-ਇਕ ਬ੍ਰਹਮ ਹੈ ਦੂਜੀ ਮਾਇਆ ਹੈ ਇਨ੍ਹਾਂ ਦੋਹਾਂ ਕਰਕੇ ਦ੍ਵੈਤਾਪਤੀ ਆ ਗਈ ? ਉੱਤਰ :-

**ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥੧॥ਰਹਾਉ॥**

ਵਾਸਤਵ ਦ੍ਰਿਸ਼ਟੀ ਕਰਕੇ ਦੂਜਾ ਕੌਣ ਹੈ, ਕਹਿਣਾ ਕਰੀਏ ਤਾਂ ਕੋਈ ਭੀ ਨਹੀਂ ਹੈ। ਸਾਰਿਆਂ ਵਿੱਚ ਉਹ ਇਕ ਨਿਰੰਜਨ ਪਰਮਾਤਮਾ ਆਪ ਹੀ ਵਿਆਪਕ ਹੈ ॥੧॥ਰਹਾਉ॥

**ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥੨॥**

ਇਕ ਗੁਰਮਤਿ ਹੈ ਉਸ ਤੋਂ ਭਿੰਨ ਦੂਜੀ ਦੁਰਮਤਿ ਹੈ, ਉਸ ਵਿਚ ਜੋ ਲਗਦਾ ਹੈ ਉਹ ਦੋਇ=ਦ੍ਵੈਤ ਨੂੰ, ਵਾ :-ਰਾਗ ਦ੍ਵੈਸ਼, ਹਰਖ ਸੋਗ ਅਤੇ ਜੀਵ ਈਸ਼੍ਵਰ ਦੇ ਭੇਦ ਨੂੰ ਆਖਦਾ ਹੈ। ਅਤੇ ਜੰਮ ਕੇ ਆਂਦਾ ਹੈ ਮਰ ਕੇ ਜਾਂਦਾ ਹੈ ਇਸ ਕਰਕੇ ਦੂਜਾ—ਜਮਾਂ ਦਾ ਹੋ ਰਿਹਾ ਹੈ ॥੨॥

**ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥੩॥**

ਧਰਤੀ ਅਤੇ ਅਕਾਸ਼ ਵਿੱਚ ਹੋਰ ਕੋਈ ਦੂਜਾ ਦੇਖਣ ਵਿੱਚ ਨਹੀਂ ਆਉਂਦਾ। ਇਸਤ੍ਰੀ ਪੁਰਸ਼ ਅਤੇ ਸਾਰੀ ਦੁਨੀਆਂ ਵਿੱਚ ਉਸ ਇਕ ਦਾ ਹੀ ਲੋਇ=ਪ੍ਰਕਾਸ਼ ਹੈ ॥੩॥

**ਰਵਿ ਸਸਿ ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥**

ਸੂਰਜ ਚੰਦ੍ਰਮਾਂ ਰੂਪ ਦੋ ਦੀਵਿਆਂ ਵਿੱਚ ਭੀ ਉਸੀ ਦਾ ਉਜਿਆਲਾ=ਪ੍ਰਕਾਸ਼ ਦੇਖੀਦਾ ਹੈ। ਉਹ ਬਾਲਾ=ਬਾਲਾਨ ਬਾਲ (ਵਡਿਆਂ ਤੋਂ ਵੱਡਾ) ਪ੍ਰੀਤਮੁ=ਪਰਮਾਤਮਾ ਸਾਰਿਆਂ ਦੇ ਵਿਚ ਨਿਰੰਤਰਿ=ਇਕਸਾਰ ਪੂਰਣ ਹੈ ॥੪॥

**ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋਕਉ ਏਕੁ ਬੁਝਾਇਆ ॥੫॥**

ਉਸ ਪਰਮੇਸ਼ਰ ਨੇ ਕਿਰਪਾ ਕਰਕੇ ਮੇਰਾ ਚਿਤ ਗੁਰ ਚਰਨਾਂ ਵਿਚ ਲਾਇਆ ਹੈ। ਅਤੇ ਸਤਿਗੁਰਾਂ ਨੇ ਮੈਨੂੰ ਇਕ ਪ੍ਰਭੂ ਸਮਝਾ ਦਿਤਾ ਹੈ ॥੫॥

**ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥੬॥**

ਗੁਰਮੁਖਾਂ ਨੇ ਗੁਰਾਂ ਦੁਆਰੇ ਸਭਨਾਂ ਵਿੱਚ ਇਕ ਨਿਰੰਜਨ ਪਰਮੇਸ਼ਰ ਨੂੰ ਪੂਰਨ ਜਾਣਿਆਂ ਹੈ। ਗੁਰ ਉਪਦੇਸ਼ ਨੂੰ ਪਛਾਣ ਕੇ ਦ੍ਵੈਤ ਭਾ ਮਾਰਿਆ ਹੈ।

ਵਾ :-ਦ੍ਵੈਤ ਭਾ ਨੂੰ ਮਾਰ ਕੇ ਇਕ ਸਬਦਿ—ਬ੍ਰਹਮ ਨੂੰ ਪਛਾਣਿਆਂ ਹੈ ॥੬॥

**ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥੭॥**

ਇੱਕ ਪ੍ਰਭੂ ਦਾ ਹੁਕਮ ਹੀ ਸਾਰੀ ਲੁਕਾਈ ਵਿੱਚ ਵਰਤ ਰਿਹਾ ਹੈ। ਇੱਕ ਪਰਮਾਤਮਾ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਹੋਈ ਹੈ ॥੭॥

**ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥**

ਹਿੰਦੂ-ਮੁਸਲਮਾਨ, ਸਾਧੂ-ਗ੍ਰਿਹਸਤੀ, ਗੁਰਮੁਖ-ਮਨਮੁਖ, ਦੇਵਤਾ-ਦੈਂਤ, ਇਨ੍ਹਾਂ ਦੋ ਰਸਤਿਆਂ ਵਿੱਚ ਇੱਕ ਖਸਮੁ=ਪਰਮਾਤਮਾ ਨੂੰ ਜਾਨਣਾ ਕਰ।

ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਉਸਦੇ ਹੁਕਮ ਨੂੰ ਪਛਾਨਣਾ ਕਰ ॥੮॥

**ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੮॥੫॥**

ਗੁਰੂ ਜੀ ਕਥਨ ਕਰਦੇ ਹਨ–ਜੋ ਪ੍ਰਭੂ ਸਾਰਿਆਂ ਰੂਪਾਂ, ਵਰਨਾਂ ਤੇ ਮਨ ਦੇ ਵਿਚ ਹੈ। ਉਸੇ ਇਕ ਨੂੰ ਸਲਾਹਣਾ ਕਰ ॥੮॥੫॥

## ਗਉੜੀ ਮਹਲਾ ੧ ॥

**ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥**

ਤਿੰਨ ਆਤਮਾਂ ਹਨ :–੧ ਮੁਖ ਆਤਮਾ, ੨ ਮਿਥਿਆ ਆਤਮਾ, ੩ ਗਉਣ ਆਤਮਾ। ਮੁਖ ਆਤਮਾ ਪਰਮੇਸ਼ਰ ਹੈ, ਮਿਥਿਆ ਆਤਮਾ ਸਰੀਰ ਹੈ, ਗਉਣ ਆਤਮਾ ਸਨਬੰਧੀ ਹਨ। ਇਥੇ ਮੁਖ ਆਤਮਾ ਦਾ ਗ੍ਰਹਿਣ ਕਰਨਾ।

ਮੁਖ ਆਤਮਾ ਦੀ ਪ੍ਰਾਪਤੀ ਦੇ ਅਧਿ=ਵਾਸਤੇ ਸ੍ਰੇਸ਼ਟ ਕਰਮਾਂ ਨੂੰ ਕਰੇ ਤਾਂ ਇਹ ਸਚਾ ਹੁੰਦਾ ਹੈ। ਕਚੇ ਸ਼ਕਾਮ ਕਰਮਾਂ ਦੇ ਕਰਨ ਵਾਲਾ ਜੋ ਕੱਚਾ ਜੀਵ ਹੈ ਇਹ ਮੁਕਤੀ ਦੇ ਭੇਦ ਨੂੰ ਕੀ ਜਾਣ ਸਕਦਾ ਹੈ ? ॥ ੧ ॥

**ਐਸਾ ਜੋਗੀ ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿਧਾਰੈ ॥੧॥ਰਹਾਉ॥**

ਜੋ ਸਚ ਨਾਮ ਨੂੰ ਹਿਰਦੇ ਵਿੱਚ ਧਾਰਕੇ ਪੰਜ ਕਾਮ ਆਦਿਕਾਂ ਨੂੰ ਮਾਰਦਾ ਹੈ। ਅਜੇਹਾ ਜੋਗੀ ਪਰਮੇਸ਼ਰ ਵਿੱਚ ਜੁੜਨ ਦੀ ਜੁਗਤੀ ਨੂੰ ਵਿਚਾਰਦਾ ਹੈ ॥੧॥ਰਹਾਉ॥

**ਜਿਸਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਸਚਨਾਮ ਵਸ ਆਉਂਦਾ ਹੈ। ਉਹ ਭਗਤੀ ਜੋਗ ਵਿੱਚ ਜੁੜ ਕੇ ਪ੍ਰਭੂ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਂਦਾ ਹੈ ॥੨॥

**ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ਕਰਣੀ ਕੀਰਤਿ ਕਰਮ ਸਮਾਨੈ ॥੩॥**

ਰਵਿ×ਸਸਿ=ਸੂਰਜ ਚੰਦ੍ਰਮਾਂ ਅਤੇ ਘਰ ਜੰਗਲਾਂ ਵਿੱਚ ਇਕ ਪ੍ਰਭੂ ਨੂੰ ਹੀ ਨਿਸਚੇ ਕਰੇ। ਪਰਮੇਸ਼ਰ ਦੀ ਕੀਰਤੀ ਕਰਨੀ ਇਹ ਕਰਮ ਸਭ ਤੋਂ ਉਤਮ ਹੈ, ਬਾਕੀ ਦੇ ਕਰਮ ਸਮਾਨ ਹਨ। ਅਥਵਾ :–ਕੀਰਤੀ ਰੂਪ ਕਰਮ ਦੇ ਕਰਨ ਨਾਲ ਪਰਮੇਸ਼ਰ ਵਿੱਚ ਸਮਾਨੈ=ਅਭੇਦ ਹੁੰਦਾ ਹੈ ॥੩॥

**ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥**

ਇਕੋ ਇਕ ਗੁਰ ਉਪਦੇਸ਼ ਰੂਪੀ ਭਿਖਿਆ ਮੰਗਣਾ ਕਰੇ। ਅਥਵਾ :–ਇੱਕ ਗੁਰ ਉਪਦੇਸ਼ ਦੁਆਰਾ ਇਕ ਨਾਮ ਰੂਪੀ ਭਿਖਿਆ ਮੰਗਣਾ ਕਰੇ। ਸਚੇ ਗਿਆਨ ਧਿਆਨ ਦੀ ਜੁਗਤੀ ਵਿੱਚ ਜਾਗੈ=ਸਾਵਧਾਨ ਰਹਿਣਾ ਕਰੇ। ਵਾ :–ਸਚੇ ਧਿਆਨ ਵਿੱਚ ਜੁਗਤਿ=ਜੁੜੇ ਤਾਂ ਗਿਆਨ ਜਾਗਤ੍ਰ ਵਿਚ ਸਦਾ ਜਾਗਦਾ ਹੈ ॥੪॥

**ਭੈ ਰਚਿ ਰਹੈ ਨ ਬਾਹਰਿ ਜਾਇ ॥ ਕੀਮਤਿ ਕਉਣ ਰਹੈ ਲਿਵਲਾਇ ॥੫॥**

ਪਰਮੇਸ਼ਰ ਦੇ ਡਰ ਵਿੱਚ ਤਦਾਕਾਰ ਹੋ ਰਹਿਣਾ ਕਰੇ, ਡਰ ਤੋਂ ਬਾਹਰ ਨ ਜਾਵੇ। ਜੋ ਪ੍ਰਭੂ ਵਿੱਚ ਲਿਵ ਲਗਾ ਰਹਿੰਦਾ ਹੈ, ਉਸ ਦੀ ਕੀਮਤ ਨੂੰ ਭਲਾ ਕੌਣ ਕਹਿ ਸਕਦਾ ਹੈ ॥੫॥

**ਆਪੇ ਮੇਲੇ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥੬॥**

ਜਿਸ ਨੂੰ ਪ੍ਰਭੂ ਆਪ ਗੁਰਾਂ ਨਾਲ ਮੇਲਦਾ ਹੈ, ਉਹ ਗੁਰਾਂ ਦੀ ਪਰਸਾਦਿ=ਕਿਰਪਾ ਨਾਲ ਭਰਮ ਨੂੰ ਚੁਕਾਏ=ਦੂਰ ਕਰਕੇ ਪਰਮ ਪਦੁ=ਆਤਮ ਪਦ ਨੂੰ ਪਾਂਵਦਾ ਹੈ ॥੬॥

**ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥੭॥**

ਹੇ ਭਾਈ ! ਗੁਰਾਂ ਦੀ ਸੇਵਾ ਕਰਕੇ ਸ਼ਬਦ ਨੂੰ ਵਿਚਾਰਨਾ ਕਰ, ਅਤੇ ਹਉਮੈ ਨੂੰ ਮਾਰਨਾ ਕਰ ਏਹੀ ਕਰਣੀ ਸਾਰੁ=ਸ੍ਰੇਸ਼ਟ ਹੈ ॥੭॥

**ਜਪ ਤਪ ਸੰਜਮ ਪਾਠ ਪੁਰਾਣੁ ॥ ਕਹੁ ਨਾਨਕ ਅਪਰੰਪਰ ਮਾਨੁ ॥੮॥੬॥**

ਗੁਰੂ ਜੀ ਕਥਨ ਕਰਦੇ ਹਨ ਅਪਰੰਪਰ=ਪਰਮੇਸ਼ਰ ਦਾ ਜੋ ਮਨ ਵਿਚ ਮਾਨੁ=ਮਨਨ ਕਰਨਾ ਹੈ ਗੁਰਮੁਖਾਂ ਦਾ ਜਪ, ਤਪ, ਸੰਜਮ ਅਤੇ ਪੁਰਾਣਾਂ ਦਾ ਪਾਠ ਏਹੀ ਹੈ ॥੮॥੬॥

## ਗਉੜੀ ਮਹਲਾ ੧

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥**

ਜਿਸ ਗੁਰਮੁਖ ਜਗਿਆਸੂ ਨੇ ਖਿਮਾ ਨੂੰ ਗ੍ਰਹਿਣ ਕਰਕੇ ਸੀਲ ਸੁਭਾ ਤੇ ਸੰਤੋਖ ਰੂਪ ਵਰਤ ਨੂੰ ਰਖਿਆ ਹੈ। ਉਸ ਨੂੰ ਪ੍ਰਤੱਖ ਰੋਗ, ਵਾ :-ਹਉਮੈ ਰੂਪੀ ਰੋਗ ਨਹੀਂ ਵਿਆਪਦਾ, ਅਤੇ ਨਾ ਹੀ ਜਮਾਂ ਦਾ ਦੁੱਖ ਹੁੰਦਾ ਹੈ।

**ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥**

ਜਿਸ ਪ੍ਰਭੂ ਦਾ ਨਾ ਕੋਈ ਰੂਪ ਹੈ ਨਾਹੀ ਕੋਈ ਮੱਛ ਕੱਛ ਆਦਿਕ ਰੇਖਾਂ ਹਨ ਉਸ ਪ੍ਰਭੂ ਨੂੰ ਪਾ ਕੇ ਉਹ ਮੁਕਤ ਰੂਪ ਹੋਏ ਹਨ ॥੧॥

**ਜੋਗੀ ਕਉ ਕੈਸਾ ਡਰੁ ਹੋਇ ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ।੧।ਰਹਾਉ।**

ਇਸ ਤਰ੍ਹਾਂ ਦੀ ਰੀਤੀ ਕਰਨ ਵਾਲੇ ਜੋਗੀ ਨੂੰ ਕਿਸ ਤਰ੍ਹਾਂ ਦਾ ਡਰ ਹੁੰਦਾ ਹੈ, ਭਾਵ ਨਹੀਂ ਹੁੰਦਾ। ਜਿਹੜਾ ਜੋਗੀ ਜੰਗਲ ਦੇ ਰੁਖਾਂ ਤੇ ਬਾਗਾਂ ਦੇ ਬ੍ਰਿਛਾਂ ਅਤੇ ਘਰ ਬਾਹਰ ਸਾਰੀਆਂ ਜਗ੍ਹਾਂ ਪਰ ਉਸ ਪ੍ਰਭੂ ਨੂੰ ਪੂਰਨ ਨਿਸਚੇ ਕਰਦਾ ਹੈ ॥੧॥ਰਹਾਉ॥

**ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵਲਾਵੈ ॥**

ਜਿਹੜਾ ਜੋਗੀ ਨਿਰਭਉ ਨਿਰੰਜਨ ਨੂੰ ਧਿਆਉਂਦਾ ਹੈ, ਤੇ ਰਾਤ ਦਿਨ ਜਾਗੈ=ਸਾਵਧਾਨ ਹੋ ਕੇ ਸਚ ਵਿਚ ਲਿਵ ਲਗਾਂਦਾ ਹੈ। ਅਥਵਾ :-ਜਿਹੜਾ ਜੋਗੀ ਸੰਸਾਰ ਵਲੋਂ ਨਿਰਭਉ ਹੋਕੇ ਨਿਰੰਜਨ ਨੂੰ ਧਿਆਉਂਦਾ ਹੈ, ਅਤੇ ਰਾਤ ਦਿਨ ਸਚੀ ਲਿਵ ਲਗਾਣ ਦੇ ਵਿਚ ਜਾਗਦਾ ਹੈ।

**ਸੋ ਜੋਗੀ ਮੇਰੈ ਮਨਿ ਭਾਵੈ ॥੨॥**

ਉਹ ਜੋਗੀ ਮੇਰੇ ਮਨ ਵਿਚ ਭਾਉਂਦਾ ਹੈ ॥੨॥

**ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥**

ਜਿਹੜਾ ਜੋਗੀ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਨਾਲ ਕਾਲ ਦੇ ਫਾਹ ਨੂੰ ਜਾਰੇ=ਸਾੜਦਾ ਹੈ। ਉਹ ਜੋਗੀ ਜਰਾ ਜਰਾ ਰੋਗ, ਵਾ:-ਜਰਾ=ਬੁਢੇਪੇ ਦੇ ਦੁੱਖ ਨੂੰ ਤੇ ਜਨਮ ਮਰਨ ਦੇ ਦੁੱਖ ਨੂੰ ਗਤੁ=ਨਾਸ ਕਰਦਾ ਹੈ, ਅਤੇ ਜਾਤੀ, ਵਿਦਿਆ, ਜੋਬਨ ਆਦਿਕਾਂ ਦੇ ਹੰਕਾਰ ਨੂੰ ਨਵਿਰਤ ਕਰਦਾ ਹੈ ॥

**ਆਪਿ ਤਰੈ ਪਿਤਰੀ ਨਿਸਤਾਰੇ ॥੩॥**

ਉਹ ਜੋਗੀ ਆਪ ਤਰਦਾ ਹੈ ਅਤੇ ਪਿਤਰਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਦਾ ਹੈ ॥੩॥
ਯਥਾ:-ਜਿਸ ਸਿਮਰਤ ਸਭ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥

**(ਪੰਨਾ ੨੨੪)**

**ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥**

ਜੋ ਸ਼ਰਧਾ ਨਾਲ ਸਤਿਗੁਰਾਂ ਦੀ ਪੂਰੀ ਸੇਵਾ ਕਰਦਾ ਹੈ ਉਹ ਅਸਲ ਜੋਗੀ ਹੁੰਦਾ ਹੈ। ਜਿਹੜਾ ਜੋਗੀ ਨਿਰਭਉ ਪ੍ਰਭੂ ਦੇ ਭੈ ਰਚਿ ਰਹੈ=ਡਰ ਵਿਚ ਤਦਾਕਾਰ ਰਹਿੰਦਾ ਹੈ ਉਹ ਜੋਗੀ ਜਮਾਂ ਦੇ ਭੈ ਤੋਂ ਰਹਿਤ ਹੁੰਦਾ ਹੈ।

**ਜੈਸਾ ਸੇਵੈ ਤੈਸੋ ਹੋਇ ॥੪॥**

ਜਿਸ ਤਰ੍ਹਾਂ ਦੀ ਕੋਈ ਸੇਵਾ ਕਰਦਾ ਹੈ ਤੇਹੋ ਜਿਹਾ ਫਲ ਹੁੰਦਾ ਹੈ ॥੪॥

**ਨਰ ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥**

ਨਿਰਭਉ ਪ੍ਰਭੂ ਦਾ ਨਾਮ ਮਨੁਖਾਂ ਨੂੰ ਨਿਹਕੇਵਲ—ਸ਼ੁਧ ਕਰਨ ਵਾਲਾ ਹੈ।
ਤੇ ਜੋ ਅਨਾਥਾਂ ਨੂੰ ਸਨਾਥ ਕਰਨ ਵਾਲਾ ਹੈ ਮੈਂ ਉਸ ਪ੍ਰਭੂ ਤੋਂ ਬਲਿਹਾਰ ਜਾਂਦਾ ਹਾਂ।

**ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥**

ਉਸ ਪ੍ਰਭੂ ਦੇ ਗੁਣ ਗਾਇਣ ਕਰਨ ਵਾਲੇ ਨੂੰ ਪੁਨ=ਮੁੜਕੇ ਅਪਿ=ਨਿਸਚੇ ਕਰਕੇ ਜਨਮ ਨਹੀਂ ਹੁੰਦਾ॥੫॥

**ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥**

ਜੋ ਸਰੀਰ ਦੇ ਅੰਦਰ ਬਾਹਰੁ, ਵਾ:-ਬ੍ਰਹਿਮੰਡ ਦੇ ਅੰਦਰ ਬਾਹਰ ਇਕ ਪ੍ਰਭੂ ਨੂੰ ਜਾਣਦਾ ਹੈ। ਅਤੇ ਗੁਰਾਂ ਦੇ ਉਪਦੇਸ਼ ਦੁਆਰਾਂ ਆਪਣੇ ਸਰੂਪ ਨੂੰ ਪਛਾਣਦਾ ਹੈ।

**ਸਾਚੈ ਸਬਦਿ ਦਰਿ ਨੀਸਾਣੈ ॥੬॥**

ਸਚੇ ਗੁਰਾਂ ਦੇ ਉਪਦੇਸ਼ ਕਰਕੇ ਉਸਨੂੰ ਦਰਿ=ਅੰਦਰ ਹੀ ਪ੍ਰਭੂ ਨੀਸਾਣੈ=ਪ੍ਰਗਟ ਹੁੰਦਾ ਹੈ ॥੬॥

**ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥**

ਗੁਰਾਂ ਦੇ ਉਪਦੇਸ਼ ਕਰਕੇ ਜੋ ਜੀਵਤ ਭਾ ਤੋਂ ਮਰਦਾ ਹੈ ਉਸਦਾ ਸਰੂਪ ਰੂਪੀ ਨਿਜ ਘਰ ਵਿੱਚ ਵਾਸਾ ਹੁੰਦਾ ਹੈ। ਪਦਾਰਥਾਂ ਦੀ ਆਸਾ ਚੁਕ ਜਾਣ ਕਰਕੇ ਉਸਦਾ ਸੰਸਾਰ ਵਿੱਚ ਆਉਣਾ ਜਾਣਾ ਨਹੀਂ ਹੁੰਦਾ।

**ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥**

ਗੁਰਾਂ ਦੇ ਉਪਦੇਸ਼ ਕਰਕੇ ਹਿਰਦੇ ਕਵਲ ਵਿੱਚ ਪ੍ਰਭੂ ਦਾ ਪਰਗਾਸਾ=ਗਿਆਨ ਹੁੰਦਾ ਹੈ। ਵਾ:-ਗੁਰਾਂ ਦੇ ਉਪਦੇਸ਼ ਕਰਕੇ ਹਿਰਦਾ ਕਵਲ ਪਰਗਾਸਾ-ਖਿੜ ਜਾਂਦਾ ਹੈ ॥੭॥

**ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥**

ਇਹ ਜੋ ਪਰਪੰਚ ਦਿਸ ਰਿਹਾ ਹੈ ਜੋ ਪੁਰਸ਼ ਇਸਦੀ ਆਸਾ ਵਿੱਚ ਲਗਾ ਹੈ ਉਹ ਨਿਰਾਸ ਹੀ ਰਹਿੰਦਾ ਹੈ। ਅਤੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਕਰਕੇ ਭੁਖਾ ਪਿਆਸਾ ਰਹਿੰਦਾ ਹੈ।

ਅਥਵਾ:-ਜੋ ਪਰਪੰਚ ਦਿਸ ਰਿਹਾ ਹੈ, ਇਸਦੀ ਆਸਾ ਤੋਂ ਜੋ ਪੁਰਸ਼ ਨਿਰਾਸ ਰਹਿੰਦਾ ਹੈ ਅਤੇ ਕਾਮ ਕ੍ਰੋਧ ਆਦਿਕਾਂ ਨੂੰ ਵਿਸ਼ਿਆਂ ਵਲੋਂ ਭੁਖਾ ਪਿਆਸਾ ਰਖਦਾ ਹੈ।

**ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥**

ਗੁਰੂ ਜੀ ਕਥਨ ਕਰਦੇ ਹਨ ਅਜੇਹੇ ਉਦਾਸੀਨ ਮਹਾਤਮਾ ਸੰਸਾਰ ਵਿੱਚ ਵਿਰਲੇ ਹੀ ਮਿਲਦੇ ਹਨ ।੮।੭।

## ਗਉੜੀ ਮਹਲਾ ੧

**ਐਸੋ ਦਾਸੁ ਮਿਲੈ ਸੁਖੁ ਹੋਈ ॥ ਦੂਖੁ ਵਿਸਰੈ ਪਾਵੈ ਸਚੁ ਸੋਈ ॥੧॥**

ਅਜੇਹੇ ਦਾਸ ਦੇ ਮਿਲਣ ਕਰਕੇ ਸੁਖ ਸਰੂਪ ਨਾਮ ਦੀ ਪ੍ਰਾਪਤੀ ਹੁੰਦੀ ਹੈ।

ਦੁਖ ਵਿਸਰ ਜਾਂਦੇ ਹਨ ਅਤੇ ਉਸ ਸਚੇ ਪ੍ਰਭੂ ਨੂੰ ਪਾਂਵਦਾ ਹੈ ।੧।

**ਦਰਸਨੁ ਦੇਖਿ ਭਈ ਮਤਿ ਪੂਰੀ॥ ਅਠਸਠਿ ਮਜਨੁ ਚਰਨਹ ਧੂਰੀ॥੧॥ਰਹਾਉ॥**

ਗੁਰਾਂ ਦਾ ਦਰਸ਼ਨ ਵੇਖਣ ਨਾਲ ਪੂਰੀ ਮਤ, ਵਾ:-ਪੂਰੀ ਸਿਖਿਆ ਪ੍ਰਾਪਤ ਹੁੰਦੀ ਹੈ। ਚਰਨ ਧੂੜੀ ਪਰਮਣ ਨਾਲ ਅਠ੍ਹਾਠ ਤੀਰਥਾਂ ਦੇ ਪਰਬਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ।੧।ਰਹਾਉ।

**ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥੨॥**

ਇੱਕ ਪ੍ਰਭੂ ਵਿਖੇ ਤੇਲ ਧਾਰਾ ਵਾਂਙੂ ਲਿਵ ਲਗਾਣ ਕਰਕੇ ਨੇਤ੍ਰ ਸੰਤੋਖ ਨੂੰ ਪ੍ਰਾਪਤ ਹੁੰਦੇ ਹਨ। ਹਰੀ ਰਸ ਦੇ ਸਾਰਾ-ਸੰਭਾਲਣ ਕਰਕੇ ਜੀਭ ਸੂਚੀ-ਪਵਿਤ੍ਰ ਹੁੰਦੀ ਹੈ ॥੨॥

**ਸਚੁ ਕਰਣੀ ਅਭ ਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥੩॥**

ਅਭ=ਹਿਰਦੇ ਅੰਦਰ ਜੋ ਪ੍ਰਭੂ ਹੈ ਉਸਦੀ ਸੇਵਾ ਰੂਪੀ ਸਚੀ ਕਰਣੀ ਕਰੇ।

ਵਾ:-ਹਿਰਦੇ ਅੰਦਰ ਜੋ ਸੇਵਾ ਦਾ ਉਤਸ਼ਾਹ ਹੈ ਏਹੋ ਸਚੀ ਕਰਣੀ ਕਰੇ।

ਅਲਖ ਅਭੇਵ ਪ੍ਰਭੂ ਦੇ ਜਪਣ ਕਰਕੇ ਹੀ ਮਨ ਤ੍ਰਿਪਤ ਹੁੰਦਾ ਹੈ ॥੩॥

**ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨੁ ਬੂਝੇ ਝਗਰਤ ਜਗੁ ਕਾਚਾ ॥੪॥**

ਮੈਂ ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਹੀ ਸਚਾ ਹੈ। ਇਸ ਭੇਦ ਦੇ ਸਮਝੇ ਤੋਂ ਬਿਨਾਂ ਕੱਚਾ ਜੀਵ ਜਗਤ ਵਿੱਚ ਹਰ ਇੱਕ ਨਾਲ ਝਗੜੇ ਕਰਦਾ ਹੈ ॥੪॥

**ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੫॥**

ਜਿਸ ਨੂੰ ਗੁਰੂ ਸਮਝਾਉਂਦੇ ਹਨ ਉਸ ਨੂੰ ਸੋਝੀ–ਗਿਆਨ ਪ੍ਰਾਪਤ ਹੁੰਦੀ ਹੈ। ਪਰ ਕੋਈ ਵਿਰਲਾ ਗੁਰਮੁਖ ਹੀ ਇਸ ਭੇਦ ਨੂੰ ਬੁਝਦਾ ਹੈ।੫।

**ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥**

ਹੇ ਰਖਿਆ ਕਰਨ ਵਾਲੇ ਪ੍ਰਭੂ ! ਆਪ ਕਿਰਪਾ ਕਰਕੇ ਸਾਨੂੰ ਰਖ ਲਵੋ, ਆਪ ਜੀ ਨੂੰ ਜਾਣੇ ਤੋਂ ਬਿਨਾਂ ਇਹ ਸਾਰੇ ਜੀਵ ਪਸੂ ਤੇ ਬੇਤਾਲੇ=ਭੂਤਨੇ ਹੋ ਰਹੇ ਹਨ ॥੬॥

**ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥**

ਜਾਂ ਗੁਰਾਂ ਨੇ ਕਿਹਾ ਹੈ ਇਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ, ਤਾਂ ਫਿਰ ਮੈਂ ਕਿਸ ਨੂੰ ਵੇਖਾਂ ਅਤੇ ਹੋਰ ਕਿਸ ਦੀ ਪੂਜਾ ਕਰਾਂ ? ।੭।

**ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥੮॥**

ਸੰਤਾਂ ਦੀ ਸੈਲ ਕਰਨ ਵਾਸਤੇ ਪ੍ਰਭੂ ਨੇ ਤਿੰਨੇ ਭਵਨ ਬਣਾਏ ਹਨ। ਵ੍ਹਾ :–ਜਿਸ ਪ੍ਰਭੂ ਨੇ ਤਿੰਨੇ ਭਵਨ ਬਣਾਏ ਹਨ ਸੰਤਾਂ ਦਾ ਉਸ ਪ੍ਰਭੂ ਵਿਚ ਹੇਤਿ–ਪ੍ਰੇਮ ਹੈ। ਅਥਵਾ :–ਉਸ ਪ੍ਰਭੂ ਦਾ ਸੰਤਾਂ ਵਿਚ ਹੇਤਿ=ਪ੍ਰੇਮ ਹੈ। ਅਥਵਾ :–ਤਿੰਨਾਂ ਭਵਨਾਂ ਦੀ ਕਲਿਆਣ ਵਾਸਤੇ ਪ੍ਰਭੂ ਨੇ ਸੰਤ ਧਾਰੇ–ਬਣਾਏ ਹਨ–ਕਿਉਂਕਿ ਸੰਤ ਪ੍ਰਭੂ ਦਾ ਨਿਤ ਅਵਤਾਰ ਹਨ।

ਜੋ ਆਤਮੁ ਚੀਨੈ–ਆਪਣੇ ਸਰੂਪ ਨੂੰ ਜਾਣਦਾ ਹੈ ਓਹੀ ਸਭ ਵੇਦਾਂ ਸ਼ਾਸਤ੍ਰਾਂ ਦੇ ਤਤੁ=ਸਿਧਾਂਤ ਰੂਪ ਪਰਮੇਸ਼ਰ ਨੂੰ ਵਿਚਾਰਦਾ ਹੈ।੮।

**ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸ ॥੯॥੮॥**

ਗੁਰੂ ਜੀ ਕਥਨ ਕਰਦੇ ਹਨ ਜਿਸ ਦੇ ਹਿਰਦੇ ਵਿਚ ਨਾਮ ਹੈ ਅਤੇ ਸਚੇ ਪ੍ਰੇਮ ਦਾ ਨਿਵਾਸ ਹੈ ਅਸੀਂ ਉਸ ਦੇ ਚਰਨਾਂ ਦੇ ਦਾਸ ਹਾਂ।੯।੮।

## ਗਉੜੀ ਮਹਲਾ ੧ ॥

ਇਕ ਸਿੱਖ ਨੇ ਕਿਹਾ ਗਰਬ ਕੈਸਾ ਹੈ ? ਗੁਰ ਉੱਤਰ :–ਐਸਾ ਗਰਬੁ ਬੁਰਾ ਸੰਸਾਰੇ। ਸੰਸਾਰ ਵਿਚ ਹੰਕਾਰ ਕਰਨਾ ਅਜੇਹਾ ਬੁਰਾ ਹੈ ਜੋ ਕਿਹਾ ਨਹੀਂ ਜਾਂਦਾ, ਕਮੁੱਤਕ ਨਿਆ ਸੇ ਆਖਦੇ ਹਨ।

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥**

ਜਿਸ ਵੇਲੇ ਬ੍ਰਹਮਾ ਨੇ ਹੰਕਾਰ ਕੀਤਾ ਤੇ (ਪ੍ਰਭੂ ਨੂੰ) ਨਾ ਜਾਣਿਆ, ਤੇ ਕਿਹਾ ਕਿ ਸਾਰੇ ਸੰਸਾਰ ਦੀ ਮਰਯਾਦਾ ਨੂੰ ਮੈਂ ਚਲਾ ਰਿਹਾ ਹਾਂ ਜੇਕਰ ਮੈਂ ਨਾ ਹੁੰਦਾ ਤਾਂ ਇਹ ਮਰਯਾਦਾ ਨਹੀਂ ਸੀ ਚਲਣੀ, ਭਗਵਾਨ ਨੇ ਵਿਚਾਰਿਆ ਇਸ ਦਾ ਹੰਕਾਰ ਦੂਰ ਕਰਨਾ ਚਾਹੀਦਾ ਹੈ ਭਗਵਾਨ ਦੇ ਸੰਕਲਪ ਅਨੁਸਾਰ ਹੀ ਜਦ ਬ੍ਰਹਮਾ ਵੇਦ ਪੜ੍ਹਦਾ ੨ ਸੌਂ ਗਿਆ ਤਦ ਸੰਖਾਸੁਰ

ਦੈਂਤ ਵੇਦ ਚੁਕ ਕੇ ਪਤਾਲ ਵਿੱਚ ਲੈ ਗਿਆ। ਜਦ ਬ੍ਰਹਮਾ ਨੇ ਉਠ ਕੇ ਵੇਖਿਆ ਤਾਂ ਵੇਦ ਨਾ ਮਿਲੇ। ਜਿਸ ਵੇਲੇ ਵੇਦਾਂ ਦੇ ਜਾਣ ਦੀ ਬਿਪਤਾ ਪਈ ਤਾਂ ਬੜਾ ਭਾਰੀ ਪਸਚਾਤਾਪ ਕੀਤਾ।

**ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥**

ਜਿਸ ਵੇਲੇ ਬ੍ਰਹਮਾ ਨੇ ਇਕ ਮਨ ਹੋ ਕੇ ਪ੍ਰਭੂ ਨੂੰ ਸਿਮਰਿਆ ਕਿ ਮੇਰਾ ਕੰਮ ਆਪ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ, ਤਿਸ ਵੇਲੇ ਪ੍ਰਭੂ ਨੇ ਮੱਛ ਦਾ ਰੂਪ ਧਾਰ ਕੇ ਪਤਾਲ ਵਿੱਚ ਜਾ ਕੇ ਸੰਖਾਸੁਰ ਦੈਂਤ ਨਾਲ ਜੁੱਧ ਕਰਕੇ ਉਸ ਪਾਸੋਂ ਵੇਦ ਲਿਆ ਕੇ ਬ੍ਰਹਮਾ ਨੂੰ ਦਿਤੇ। ਤਿਸ ਵੇਲੇ ਬ੍ਰਹਮਾ ਦਾ ਮਨ ਭਗਵਾਨ ਪਰ ਮੰਨਿਆ ਗਿਆ ॥੧॥ ਗੁਰੂ ਕਲਗੀਧਰ ਜੀ ਨੇ ਕਿਹਾ ਹੈ—

ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ॥ ਦੇਵੇਸੁ ਬੁਲਾਯੋ ਰਾਜ ਬਿਠਾਯੋ ਛਤ੍ਰ ਫਿਰਾਯੋ ਸੁਖ ਦੀਨੋ॥ ਕੋਟੰ ਬਜੇ ਬਾਜੇ ਅਨੁਰੇਸੁਰ ਗਾਜੇ ਸੁੰਭ ਘਰਿ ਸਾਜੇ ਸੋਕ ਹਰੇ॥ ਦੈ ਕੋਟਕ ਦਛਨਾ ਕ੍ਰੋਰ ਪ੍ਰਦਛਨਾ ਆਨਿ ਸੁ ਮੱਛ ਕੇ ਪਾਇ ਪਰੇ ॥੫੪॥ [ਦਸਮ ਗ੍ਰੰਥ ਮੱਛ ਅਵਤਾਰ ਪੰਨਾ ੧੫੯

**ਐਸਾ ਗਰਬੁ ਬੁਰਾ ਸੰਸਾਰੈ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ।੧।ਰਹਾਉ।**

ਸੰਸਾਰ ਵਿਚ ਗਰਬੁ=ਹੰਕਾਰ ਕਰਨਾ ਇਸ ਤਰ੍ਹਾਂ ਬੁਰਾ ਹੈ ਜਿਵੇਂ ਬ੍ਰਹਮਾ ਨੇ ਹੰਕਾਰ ਕਰਕੇ ਦੁਖ ਪਾਇਆ ਹੈ। ਜਿਸ ਨੂੰ ਪੂਰੇ ਗੁਰੂ ਮਿਲਦੇ ਹਨ ਤਿਸ ਦੇ ਹੰਕਾਰ ਨੂੰ ਗੁਰੂ ਸਾਹਿਬ ਜੀ ਨਵਿਰਤ ਕਰ ਦੇਂਦੇ ਹਨ ॥੧॥ਰਹਾਉ॥

**ਬਲਿ ਰਾਜਾ ਮਾਇਆ ਅਹੰਕਾਰੀ॥ ਜਗਨ ਕਰੈ ਬਹੁ ਭਾਰ ਅਫਾਰੀ॥**

ਮਾਇਆ ਕਰਕੇ ਹੰਕਾਰੀ ਤੇ ਅਫਾਰੀ=ਅਮੋੜ ਜੋ ਬਲ ਰਾਜਾ ਹੈ, ਉਹ ਬਹੁਤ ਸਾਰੀਆਂ ਭਾਰ=ਸਮਗ੍ਰੀਆਂ ਇਕੱਠੀਆਂ ਕਰ ਕੇ ਯੱਗ ਕਰਦਾ ਹੋਇਆ।

**ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥**

ਆਪਣੇ ਗੁਰੂ ਸ਼ੁਕਰਾ ਚਾਰਜ ਜੀ ਤੋਂ ਪੁਛੇ ਬਿਨਾਂ ਪਇਆਰੀ=ਪਤਾਲ ਵਿਚ ਜਾਂਦਾ ਹੋਇਆ ॥੨॥

**ਹਰੀਚੰਦੁ ਦਾਨੁ ਕਰੈ ਜਸੁ ਲੇਵੈ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ॥**

ਰਾਜਾ ਹਰੀਚੰਦ ਦਾਨ ਕਰਕੇ ਸੰਸਾਰ ਵਿੱਚ ਜਸ ਲੈਂਦਾ ਸੀ। ਪਰ ਗੁਰੂ ਵਸਿਸ਼ਟ ਜੀ ਤੋਂ ਬਿਨਾਂ ਅਭੇਵੈ=ਭੇਦਾਂ ਤੋਂ ਰਹਿਤ ਪਰਮਾਤਮਾ ਦਾ ਅੰਤ ਨ ਪਾਂਦਾ ਹੋਇਆ।

**ਆਪਿ ਭੁਲਾਇ ਆਪੇ ਮਤਿ ਦੇਵੈ ॥੩॥**

ਸਚੀ ਗੱਲ ਇਹ ਹੈ ਉਹ ਪਰਮੇਸ਼ਰ ਆਪ ਹੀ ਭੁਲਾਂਦਾ ਹੈ, ਆਪ ਹੀ ਸ਼ੁਭਮਤੀ ਦੇਂਦਾ ਹੈ ॥੩॥

**ਦੁਰਮਤਿ ਹਰਨਾਖਸੁ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥**

ਦੁਰਮਤਿ=ਖੋਟੀ ਮਤ ਵਾਲਾ ਰਾਜਾ ਹਰਨਾਖਸ਼ ਵੀ ਦੁਰ+ਆਚਾਰੀ=ਖੋਟਿਆਂ ਕਰਤੱਬਾਂ ਦੇ ਕਰਨ ਵਾਲਾ ਸੀ। ਗਰਬ ਪ੍ਰਹਾਰੀ=ਹੰਕਾਰ ਦੇ ਨਾਸ ਕਰਨ ਵਾਲਾ ਜੋ ਪ੍ਰਭੂ ਨਰਾਇਣ ਹੈ ਉਸ ਨੇ ਹਰਨਾਖਸ਼ ਨੂੰ ਆਪਣਿਆਂ ਪੱਟਾਂ ਪਰ ਰਖ ਕੇ ਨਹੁੰਆਂ ਨਾਲ ਚੀਰ ਕੇ ਉਸ ਦੇ ਹੰਕਾਰ ਨੂੰ ਦੂਰ ਕਰ ਦਿਤਾ। ਅਤੇ—

**ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥**

ਕਿਰਪਾ ਦ੍ਰਿਸ਼ਟੀ ਧਾਰ ਕੇ ਆਪਣੇ ਸੇਵਕ ਪ੍ਰਹਿਲਾਦ ਨੂੰ ਅਨੇਕ ਪ੍ਰਕਾਰ ਦੇ ਸੰਕਟਾਂ ਤੋਂ ਉਧਾਰੇ=ਬਚਾ ਲਿਆ ॥੪॥

## ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥

ਅਚੇਤਿ=ਅਗਿਆਤ ਮਹਾਂ ਮੂਰਖ ਰਾਵਣ ਭੀ ਪਰਮੇਸ਼ਰ ਤੋਂ ਭੁਲ ਗਿਆ। ਤਾਂ ਉਸ ਦੇ ਸਿਰਾਂ ਸਮੇਤ ਸਾਰੀ ਲੰਕਾ ਲੂਟੀ=ਲੁੱਟੀ ਗਈ, ਵਾ :-ਲੂਟੀ=ਲੁੱਠੀ ਭਾਵ ਸੜ ਗਈ। "ਮੂਰਖ ਰਾਵਨ ਕਿਆ ਲੇ ਗਿਆ" ਸ਼ਾਸਤ੍ਰਕਾਰਾਂ ਨੇ ਇਸ ਨੂੰ ਜਾਤੀ ਦਾ ਬ੍ਰਾਹਮਣ ਲਿਖਿਆ ਹੈ ਪਰ ਇਸ ਦੇ ਕਰਤਬ ਭੈੜੇ ਸਨ ਇਸ ਕਰਕੇ ਇਸ ਨੂੰ ਦੈਂਤ ਤੇ ਮੂਰਖ ਕਿਹਾ ਹੈ।

## ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥

ਰਾਵਨ ਦੇ ਗੁਰੂ ਜੋ ਸ਼ਿਵ ਜੀ ਹਨ ਉਨ੍ਹਾਂ ਵਿਖੇ ਹੇਤ-ਪ੍ਰੇਮ ਕੀਤੇ ਤੋਂ ਬਿਨਾਂ, ਅਰਥਾਤ ਸ਼ਿਵਾਂ ਦੇ ਬਚਨ ਮੰਨੇ ਤੋਂ ਬਿਨਾਂ, ਕਿਉਂਕਿ ਸ਼ਿਵਾਂ ਨੇ ਕਿਹਾ ਸੀ ਸ੍ਰੀ ਰਾਮ ਚੰਦ੍ਰ ਜੀ ਸਾਡੇ ਗੁਰੂ ਹਨ ਤੂੰ ਇਨ੍ਹਾਂ ਨਾਲ ਜੁਧ ਨ ਕਰ ਪਰ ਰਾਵਨ ਨੇ ਆਪਣੇ ਗੁਰੂ ਦੀ ਗੱਲ ਨ ਮੰਨੀ ਇਸ ਕਰਕੇ ਰਾਵਨ ਦੇ ਵਿਚ ਜੋ ਪ੍ਰਬਲਤਾ ਦਾ ਹੰਕਾਰ ਸੀ ਉਹ ਨਵਿਰਤ ਹੋ ਗਿਆ ॥ ੫ ॥

## ਸਹਸਬਾਹੁ ਮਧੁ ਕੀਟ ਮਹਿਖਾਸਾ ॥ ਹਰਨਾਖਸੁ ਲੇ ਨਖਹੁ ਬਿਧਾਸਾ ॥

ਰਾਜੇ ਸਹਿਸ੍ਰ ਬਾਹੂ ਨੂੰ, ਮਧੁ+ਕੀਟ=ਮਧੁ ਕੈਟਬ ਦੈਂਤਾਂ ਨੂੰ, ਤੇ ਮਹਿਖਾਸੁਰ ਦੈਂਤ ਨੂੰ ਮਾਰਨਾ ਕੀਤਾ ਹੈ। ਹਰਨਾਖਸ਼ ਦੈਂਤ ਨੂੰ ਤਾਂ ਨੌਂਹਾਂ ਨਾਲ ਬਿਧਾਸਾ=ਮਾਰਨਾ ਕੀਤਾ ਹੈ।

## ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥

ਭਗਤੀ ਅਭਿਆਸ ਤੋਂ ਬਿਨਾਂ ਹੋਣ ਕਰ ਕੇ ਸਾਰਿਆਂ ਦੈਂਤਾਂ ਨੂੰ ਸੰਘਾਰੇ=ਮਾਰਨਾ ਕੀਤਾ ਹੈ ॥ ੬ ॥

## ਜਰਾਸੰਧਿ ਕਾਲ ਜਮੁਨ ਸੰਘਾਰੇ ॥ ਰਕਤਬੀਜੁ ਕਾਲੁ ਨੇਮੁ ਬਿਦਾਰੇ ॥

ਰਾਜੇ ਜਰਾਸਿੰਧ ਨੂੰ ਤੇ ਕਾਲ ਜਮਨ ਨੂੰ ਮਾਰਨਾ ਕੀਤਾ ਹੈ। ਰਾਜੇ ਕੰਸ ਦਾ ਜਰਾਸਿੰਧ ਸਹੁਰਾ ਸੀ, ਜਿਸ ਵੇਲੇ ਕ੍ਰਿਸ਼ਨ ਜੀ ਨੇ ਰਾਜੇ ਕੰਸ ਨੂੰ ਮਾਰਿਆ ਹੈ ਤਾਂ ਕੰਸ ਦੀ ਘਰ ਵਾਲੀ ਨੇ ਆਪਣੇ ਪਿਤਾ ਜਰਾਸਿੰਧ ਨੂੰ ਜਾ ਕੇ ਕਿਹਾ ਕਿ ਪਿਤਾ ਜੀ ! ਮੇਰੇ ਪਤੀ ਕੰਸ ਨੂੰ ਕ੍ਰਿਸ਼ਨ ਨੇ ਮਾਰ ਦਿਤਾ ਹੈ ਆਪ ਉਸ ਤੋਂ ਬਦਲਾ ਲਓ। ਉਸ ਵੇਲੇ ਜਰਾਸਿੰਧ ਨੇ ਫੌਜਾਂ ਭੇਜ ਕੇ ਜੁਧ ਸ਼ੁਰੂ ਕਰ ਦਿਤਾ। ਕਾਫੀ ਚਿਰ ਜੁਧ ਹੁੰਦਾ ਰਿਹਾ ਹੈ ਆਖਿਰ ਜਰਾਸਿੰਧ ਆਪ ਮਰ ਗਿਆ, ਜਰਾਸਿੰਧ ਦਾ ਮਿਲਾਪੀ ਇਕ ਕਾਲਜਮਨ ਸੀ ਜਦ ਉਸ ਨੂੰ ਪਤਾ ਲਗਾ ਤਾਂ ਉਸ ਨੇ ਆ ਕੇ ਜੁਧ ਸ਼ੁਰੂ ਕਰ ਦਿਤਾ ਉਸ ਦੇ ਸਾਹਮਣੇ ਕ੍ਰਿਸ਼ਨ ਜੀ ਦੀ ਜਦ ਪੇਸ਼ ਨਾ ਗਈ ਤਾਂ ਕ੍ਰਿਸ਼ਨ ਜੀ ਨੇ ਉਸ ਨੂੰ ਹੋਰ ਢੰਗ ਨਾਲ ਮਾਰਨ ਦੀ ਵਿਚਾਰ ਗੁੰਦ ਲਈ, ਕ੍ਰਿਸ਼ਨ ਜੀ ਨੇ ਓਥੋਂ ਦੌੜ ਲਾਈ ਤੇ ਕਾਲ ਜਮਨ ਵੀ ਪਿਛੇ ਪਿਛੇ ਦੌੜ ਪਿਆ, ਰਾਹ ਵਿਚ ਇਕ ਮੁਚਕੰਦ ਰਿਖੀ ਬੈਠਾ ਤਪ ਕਰ ਰਿਹਾ ਸੀ ਕ੍ਰਿਸ਼ਨ ਜੀ ਨੇ ਆਪਣਾ ਪਿਤੰਬਰ ਲਾਹ ਕੇ ਉਸ ਉਤੇ ਪਾ ਦਿਤਾ ਤੇ ਆਪ ਅਗੇ ਦੌੜ ਗਏ। ਜਦ ਪਿਛੋਂ ਕਾਲਜਮਨ ਆ ਕੇ ਪਹੁੰਚਿਆ ਤਾਂ ਕ੍ਰਿਸ਼ਨ ਜੀ ਨੂੰ ਓਥੇ ਬੈਠਾ ਵੇਖ ਕੇ ਲਤ ਮਾਰ ਕੇ ਆਖਦਾ ਹੈ ਹੁਣ ਪਿਤੰਬਰ ਪਾਕੇ ਕਿਉਂ ਬੈਠ ਗਿਆ ਹੈਂ ਉਠ ਕੇ ਜੰਗ ਕਰ। ਤਾਂ ਮੁਚਕੰਦ ਰਿਖੀ ਨੇ ਕਿਹਾ ਭਸਮ, ਭਸਮ, ਭਸਮ, ਤਿੰਨ ਵਾਰ ਭਸਮ ਕਹਿਣੇ ਨਾਲ ਉਹ ਕਾਲਜਮਨ ਭਸਮ ਹੋ ਗਿਆ।

ਰਕਤ ਬੀਜੁ :-ਰਕਤ ਬੀਰਜ ਦੈਂਤ ਹੋਇਆ ਹੈ, ਇਸ ਦਾ ਅਸਟ ਭੁਜੀ ਦੇਵੀ ਨਾਲ ਬੜਾ ਭਾਰੀ ਜੁਧ ਹੋਇਆ ਹੈ ਇਸ ਦੇ ਸਰੀਰ 'ਚੋਂ ਜਿੰਨੀਆਂ ਲਹੂ ਦੀਆਂ ਬੂੰਦਾਂ ਡਿਗਦੀਆਂ

ਸਨ ਉਤਨੇ ਹੋਰ ਦੈਂਤ ਪੈਦਾ ਹੋ ਜਾਂਦੇ ਸਨ, ਇਸ ਕਰਕੇ ਅਸਟਭੁਜੀ ਦੇਵੀ ਦੀ ਕੋਈ ਪੇਸ਼ ਨ ਗਈ ਤਾਂ ਇਸ ਨੇ ਚੰਡੀ ਦੇਵੀ ਨੂੰ ਪੈਦਾ ਕੀਤਾ ਜਿਸ ਵੇਲੇ ਵੀ ਦੈਂਤ ਦੇ ਸਰੀਰ 'ਚੋਂ ਲਹੂ ਦੀਆਂ ਬੂੰਦਾਂ ਡਿੱਗਣ ਤਾਂ ਚੰਡੀ ਆਪਣੇ ਖੱਪਰ ਵਿੱਚ ਬੋਚ ਕੇ ਪੀ ਲਿਆ ਕਰੇ ਹੇਠਾਂ ਨ ਡਿੱਗਣ ਦੇਵੇ ਇਸ ਤਰ੍ਹਾਂ ਰਕਤ ਬੀਰਜ ਦੈਂਤ ਨੂੰ ਮਾਰਨਾ ਕੀਤਾ।

ਕਾਲ ਨੇਮੁ :-ਜਿਸ ਵੇਲੇ ਸ੍ਰੀ ਰਾਮ ਚੰਦ੍ਰ ਜੀ ਦੇ ਹੁਕਮ ਅਨੁਸਾਰ "ਹਨੂੰਮਾਨ" ਲਛਮਨ ਵਾਸਤੇ ਸੰਜੀਵਨੀ ਬੂਟੀ ਲੈਣ ਗਿਆ ਹੈ ਤਾਂ ਦੂਜੇ ਪਾਸਿਓਂ ਰਾਵਣ ਨੇ ਕਾਲ ਨੇਮੀ ਨੂੰ ਸਿਖਾ ਕੇ ਭੇਜ ਦਿਤਾ ਕਿ ਤੂੰ ਓਥੇ ਸੁੰਦਰ ਬਾਗ ਬਗੀਚੇ ਲਗਾ ਕੇ ਹਨੂੰਮਾਨ ਦੇ ਮਨ ਨੂੰ ਭਰਮਾ ਕੇ ਓਥੇ ਹੀ ਰਖ ਲਵੀਂ ਤਾਂ ਕਿ ਟਾਇਮ ਸਿਰ ਸੰਜੀਵਨੀ ਬੂਟੀ ਨ ਪਹੁੰਚਣ ਤੇ ਲਛਮਣ ਮਰ ਜਾਵੇਗਾ। ਕਾਲਨੇਮੀ ਨੇ ਓਸੇ ਤਰ੍ਹਾਂ ਆ ਕੇ ਕੀਤਾ, ਸੁੰਦਰ ਬਗੀਚੇ ਲਗਾ ਕੇ ਉਹ ਅਸਥਾਨ ਸੋਹਣੀ ਸਜਾਵਟ ਵਾਲਾ ਬਣਾ ਕੇ, ਹਨੂੰਮਾਨ ਨੂੰ ਕਿਹਾ ਇਹ ਬੜਾ ਸੁੰਦਰ ਅਸਥਾਨ ਹੈ ਆਪ ਇਥੇ ਹੀ ਰਹੋ ਹਨੂੰਮਾਨ ਸਮਝ ਗਿਆ ਇਹ ਮੇਰੇ ਨਾਲ ਛਲ ਕਰ ਰਿਹਾ ਹੈ, ਹਨੂੰਮਾਨ ਨੇ ਉਸ ਨੂੰ ਮਾਰ ਦਿਤਾ ਤੇ ਆਪ ਸੰਜੀਵਨੀ ਬੂਟੀ ਵਾਲਾ ਪਹਾੜ ਲੈ ਕੇ ਸ੍ਰੀ ਰਾਮ ਚੰਦ੍ਰ ਜੀ ਪਾਸ ਆ ਪਹੁੰਚਾ।

## ਦੈਤ ਸੰਘਾਰਿ ਸੰਤ ਨਿਸਤਾਰੇ ॥੭॥

ਇੰਜ ਦੈਂਤਾਂ ਨੂੰ ਮਾਰਕੇ ਤੇ ਸੰਤਾਂ ਨੂੰ ਤਾਰਨਾ ਕੀਤਾ ਹੈ ॥੭॥

## (ਪੰਨਾ ੨੨੫) ਆਪੇ ਸਤਿਗੁਰੁ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥

ਉਹ ਪਰਮੇਸ਼ਰ ਆਪ ਹੀ ਸਤਿਗੁਰੂ ਰੂਪ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਸ਼ਬਦ ਨੂੰ ਵਿਚਾਰਦਾ ਹੈ। ਆਪ ਹੀ ਦ੍ਵੈਤ ਭਾ ਵਾਲਿਆਂ ਦੈਂਤਾਂ ਨੂੰ ਸੰਘਾਰੇ=ਮਾਰਦਾ ਹੈ। ਅਤੇ-

## ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥

ਸਚੀ ਭਗਤੀ ਕਰਨ ਵਾਲੇ ਗੁਰਮੁਖਾਂ ਨੂੰ ਸੰਸਾਰ ਸਮੁੰਦ੍ਰ ਤੋਂ ਤਾਰਦਾ ਹੈ ॥੮॥

## ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥

ਹੰਕਾਰ ਵਿੱਚ ਡੁਬਾ ਹੋਇਆ ਜੋ ਰਾਜਾ ਦੁਰਜੋਧਨ ਹੈ ਉਸ ਨੇ ਆਪਣੀ ਪਤਆਬਰੋ ਆਪ ਹੀ ਖੋਈ=ਗੁਆ ਲਈ। ਕਿਉਂਕਿ ਜਿਸ ਵੇਲੇ ਕ੍ਰਿਸ਼ਨ ਜੀ ਇਸ ਵਲ ਗਏ ਸਨ ਤਾਂ ਇਸ ਨੇ ਕ੍ਰਿਸ਼ਨ ਜੀ ਨੂੰ ਸਾਰਿਆਂ ਦਾ ਕਰਤਾ ਜੋ ਰਾਮ ਪ੍ਰਭੂ ਹੈ ਉਸ ਦਾ ਸਰੂਪ ਕਰਕੇ ਨਾ ਜਾਣਿਆ। ਗੁੱਜਰ ਕਹਿ ਕੇ ਘੋੜਿਆਂ ਨੂੰ ਵੇਖਣ ਲਈ ਤਬੇਲੇ ਵਿੱਚ ਚਲਾ ਗਿਆ।

## ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥

ਜੋ ਹੰਕਾਰੀ ਪੁਰਸ਼ ਪ੍ਰਭੂ ਦੇ ਸੇਵਕ ਜਨਾਂ ਨੂੰ ਦੁਖ ਪਚੈ=ਪਹੁੰਚਾਂਦਾ ਹੈ, ਉਸ ਨੂੰ ਭੀ ਦੁੱਖ ਪ੍ਰਾਪਤ ਹੁੰਦਾ ਹੈ। ਵਾ :-ਜੋ ਸੇਵਕ ਜਨਾਂ ਨੂੰ ਦੁਖੀ ਕਰਦਾ ਹੈ, ਉਸ ਦਾ ਭੀ ਦੁੱਖਾਂ ਵਿੱਚ ਪਚੈ=ਸੜਨਾ ਹੁੰਦਾ ਹੈ ॥੯॥

## ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥

ਰਾਜੇ ਜਨਮੇਜੇ ਨੇ ਆਪਣੇ ਗੁਰੂ ਬਿਆਸ ਜੀ ਦੇ ਸ਼ਬਦ ਨੂੰ ਸੱਤ ਕਰ ਕੇ ਨ ਜਾਣਿਆ,

ਬਿਆਸ ਜੀ ਨੇ ਕਿਹਾ ਭੀਮ ਸੈਨ ਦੇ ਉਡਾਏ ਹੋਏ ਹਾਥੀ ਹੁਣ ਤਕ ਅਕਾਸ਼ ਵਿਚ ਭ੍ਰਮ ਰਹੇ ਹਨ ਪਰ ਜਨਮੇਜੇ ਨੇ ਨੱਕ ਸੰਕੋਚ ਕੇ ਕਿਹਾ ਇਹ ਗਲ ਮੈਂ ਨਹੀਂ ਮੰਨ ਸਕਦਾ, ਭਰਮ ਵਿੱਚ ਭੁਲਣ ਕਰਕੇ ਨੱਕ ਵਿੱਚ ਹੀ ਕੋਹੜ ਰਹਿ ਗਿਆ ਤੇ ਸੁਖ ਨੂੰ ਕਿਵੇਂ ਪਾਵਨਾ ਕਰੇ।

**ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥**

ਇਕ ਤਿਲ ਮਾਤ੍ਰ ਭੁਲਣ ਕਰਕੇ ਫਿਰ ਪਸਚਾਤਾਪ ਕਰਦਾ ਹੋਇਆ ॥੧੦॥

**ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥**

ਕੰਸ ਨੂੰ ਕੇਸਾਂ ਤੋਂ ਫੜਕੇ ਮਾਰਨਾ ਕੀਤਾ, ਚੰਡੂਰ ਤੇ ਮੁਸ਼ਟਕ ਇਹ ਦੋ ਕੰਸ ਦੇ ਪਹਿਲਵਾਨ ਸਨ ਇਨ੍ਹਾਂ ਨੂੰ ਭੀ ਕੋਈ ਸੁਖ ਨਾ ਹੋਇਆ। ਜਿਨ੍ਹਾਂ ਨੇ ਰਾਮ ਨਾਮ ਨੂੰ ਨਹੀਂ ਜਾਣਿਆ ਉਨ੍ਹਾਂ ਨੇ ਆਪਣੀ ਪਤਆਬਰੋ ਖੋਹਣਾ ਕੀਤੀ ਹੈ।

**ਬਿਨੁ ਜਗਦੀਸ ਨ ਰਾਖੈ ਕੋਈ ॥੧੧॥**

ਜਗਤ ਦੇ ਮਾਲਕ ਪ੍ਰਭੂ ਤੋਂ ਬਿਨਾਂ ਇਸ ਜੀਵ ਦੀ ਰਖਿਆ ਕਰਨ ਵਾਲਾ ਕੋਈ ਨਹੀਂ ਹੈ ॥੧੧॥

**ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿਨਾਇ ॥**

ਗੁਰ ਉਪਦੇਸ਼ ਤੋਂ ਬਿਨਾਂ ਹੰਕਾਰ ਮੇਟਿਆ ਨਹੀਂ ਜਾਂਦਾ। ਗੁਰ ਸਿਖਿਆ ਨਾਲ ਹੀ ਧਰਮ ਧੀਰਜ ਤੇ ਹਰੀ ਨਾਮ ਦੀ ਪ੍ਰਾਪਤੀ ਹੁੰਦੀ ਹੈ।

**ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥੯॥**

ਗੁਰੂ ਜੀ ਕਥਨ ਕਰਦੇ ਹਨ ਗੁਰਾਂ ਪਾਸੋਂ ਨਾਮ ਮਿਲਨ ਕਰਕੇ ਗੁਣ ਗਾਣਾ ਕਰੇ ਤਾਂ ਹੀ ਹੰਕਾਰ ਨਵਿਰਤ ਹੁੰਦਾ ਹੈ ॥੧੨। ੯॥

**ਗਉੜੀ ਮਹਲਾ ੧ ॥**

**ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥**

ਚਾਹੇ ਚੰਦਨ ਆਦਿਕ ਸੁਗੰਧੀਆਂ ਨੂੰ ਚੁਆ ਕੇ ਅੰਕਿ=ਅੰਗਾਂ ਪਰ ਚੜਾਨਾ ਕਰੇ।
ਚਾਹੇ ਸੂਤੀ ਪਾਟ= ਬਸਤ੍ਰ ਤੇ ਚਾਹੇ ਪਟੰਬਰ—ਰੇਸ਼ਮੀ ਕਪੜੇ ਸਰੀਰ ਉਤੇ ਪਹਿਰਕੇ ਹੰਢਾਵੇ।

**ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥**

ਪਰ ਹਰੀ ਨਾਮ ਜਪੇ ਤੋਂ ਬਿਨਾਂ ਕਿਸ ਪ੍ਰਕਾਰ ਸੁਖ ਪਾਓਗੇ? ॥੧॥

**ਕਿਆ ਪਹਿਰਉ ਕਿਆ ਓਢਿ ਦਿਖਾਵਉ ॥**
**ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ਰਹਾਉ॥**

ਗਹਿਣਿਆਂ ਨੂੰ ਪਹਿਰਕੇ ਕੀ ਵਿਖਾਂਦੇ ਹੋ? ਅਤੇ ਚੰਗੇ ਚੰਗੇ ਦੁਸ਼ਾਲਿਆਂ ਨੂੰ ਓਢਕੇ ਕੀ ਵਿਖਾਂਦੇ ਹੋ?
ਜਗਤ ਦੇ ਮਾਲਕ ਪ੍ਰਭੂ ਦੇ ਨਾਮ ਜਪੇ ਤੋਂ ਬਿਨਾਂ ਕਿਸਤਰ੍ਹਾਂ ਸੁਖ ਪਾਓਗੇ।
ਵਾ:—ਕਿਥੋਂ ਸੁਖ ਪਾਓਗੇ? ॥੧॥ਰਹਾਉ॥

**ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥**

ਕਾਨੀ=ਕੰਨਾਂ ਵਿੱਚ ਵਾਲੇ ਪਾ ਲਵੇ, ਗਲ ਵਿੱਚ ਸੁੱਚੇ ਮੋਤੀਆਂ ਦੀ ਮਾਲਾ ਭੀ ਪਾਈ ਹੋਵੇ। ਲਾਲ ਰੰਗ ਦੀ ਨਿਹਾਲੀ=ਤੁਲਾਈ ਵਿਛਾਣਾ ਕਰੇ ਤੇ ਸੇਜਾ ਉਤੇ ਗੁਲਾਬ ਦੇ ਫੂਲ ਵਿਛਾਣਾ ਕਰੇ।

**ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥**

ਜਗਤ ਦੇ ਮਾਲਕ ਪ੍ਰਭੂ ਦੇ ਨਾਮ ਜਪੇ ਤੋਂ ਬਿਨਾਂ ਕਿਥੋਂ ਸੁਖ ਭਾਲਣਾ ਕਰੋਗੇ ॥੨॥

**ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥**

ਚਾਹੇ ਘਰ ਵਿੱਚ ਸਲੋਨੀ=ਸੁੰਦਰ ਅੱਖਾਂ ਵਾਲੀ ਸੁੰਦਰ ਇਸਤ੍ਰੀ ਹੋਵੇ। ਖੋੜ=ਸੋਲ੍ਹਾਂ ਸ਼ਿੰਗਾਰ ਕਰਕੇ ਚਾਹੇ ਉਹ ਇਸਤ੍ਰੀ ਅਤਿ=ਬਹੁਤਾ ਪਿਆਰ ਭੀ ਕਰੇ।

**ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥**

ਪਰ ਜਗਤ ਦੇ ਮਾਲਕ ਪ੍ਰਭੂ ਦੇ ਨਾਮ ਜਪੇ ਤੋਂ ਬਿਨਾਂ ਇਨ੍ਹਾਂ ਵਿਚ ਲਗਣ ਵਾਲੇ ਨੂੰ ਨਿਤਾਪ੍ਰਤੀ ਖੁਆਰੀ=ਖਰਾਬੀ ਹੁੰਦੀ ਹੈ ॥੩॥

**ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥**

ਚਾਹੇ ਘਰ ਦੇ ਦਰ=ਅੰਦਰ ਮਹਲਾ=ਇਸਤ੍ਰੀ ਸੁਖ ਦੇਣ ਵਾਲੀ ਸੇਜਾ ਉਤੇ ਪਈ ਹਵੇ। ਤੇ ਅਹਿ+ਨਿਸਿ=ਦਿਨ ਰਾਤ ਤਾਜ਼ੇ ਫੁੱਲਾਂ ਦੀ ਸੇਜਾ ਮਾਲੀ ਵਿਛਾ ਜਾਵੇ।

**ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥**

ਪਰ ਹਰੀ ਨਾਮ ਜਪੇ ਤੋਂ ਬਿਨਾਂ ਇਹ ਦੇਹ ਦੁਖੀ ਰਹਿੰਦੀ ਹੈ ॥੪॥

**ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ ॥**

ਚਾਹੇ ਸਰੇਸ਼ਟ ਘੋੜੇ ਤੇ ਸਰੇਸ਼ਟ ਹਾਥੀ ਹੋਣ, ਅਤੇ ਮਕਾਨ ਦੇ ਸਿਖਰ ਨੇਜੇ=ਝੰਡੇ ਝੂਲਦੇ ਹੋਣ, ਤੇ ਘਰ ਦੇ ਬੂਹੇ ਅਗੇ ਵਾਜੇ ਵਜਦੇ ਹੋਣ। ਲਸ਼ਕਰ=ਫ਼ੌਜਾਂ ਹਰ ਵੇਲੇ ਤਿਆਰ ਬਰਤਿਆਰ ਹੋਣ, ਨੇਬ=ਚੋਬਦਾਰ ਛਟੀ ਲੈ ਕੇ ਬੂਹੇ ਪਰ ਖਲੋਤਾ ਹੋਵੇ, ਖਵਾਸੀ=ਚੌਰੀ ਬਰਦਾਰ ਚੌਰ ਲੈ ਕੇ ਸਿਰ ਤੇ ਖੜਾ ਹੋਵੇ ਪਰ ਇਹ ਸਾਰੇ ਪਾਜੇ=ਦਿਖਾਵੇ ਮਾਤ੍ਰ ਹੋਣ ਕਰਕੇ ਝੂਠੇ ਹਨ।

**ਬਿਨੁ ਜਗਦੀਸ ਝੂਠੇ ਦਿਵਾਜੇ ॥੫॥**

ਜਗਤ ਦੇ ਮਾਲਕ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਇਹ ਸਾਰੇ ਦਾਹਵੇ ਝੂਠੇ ਹਨ ॥੫॥

**ਸਿਧੁ ਕਹਾਵਉ ਰਿਧਿਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥**

ਚਾਹੇ ਆਪਣੇ ਪਾਸ ਰਿਧੀਆਂ ਸਿਧੀਆਂ ਨੂੰ ਬੁਲਾ ਕੇ ਸਿਧ ਭੀ ਕਹਾ ਲਵੋ।
ਚਾਹੇ ਤਾਜ ਕੁਲਹ=ਮਰਾਤਬੇ ਵਾਲੀ ਟੋਪੀ ਪਹਿਨਕੇ ਸਿਰ ਉਤੇ ਛੱਤ੍ਰ ਝੁਲਾ ਲਵੋ।

**ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥**

ਪਰ ਜਗਤ ਦੇ ਮਾਲਕ ਪ੍ਰਭੂ ਦੇ ਨਾਮ ਜਪੇ ਤੋਂ ਬਿਨਾਂ ਕਿਥੋਂ ਸਚੁ=ਸੁਖ ਨੂੰ ਪਾਓਗੇ ॥੬॥

**ਖਾਨੂ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥**

ਚਾਹੇ ਆਪਣੇ ਆਪ ਨੂੰ ਖਾਨ ਸਾਹਿਬ, ਦਸ ਹਜ਼ਾਰੀ, ਪੰਜ ਹਜ਼ਾਰੀ ਕਹਾ ਲਵੇ, ਚਾਹੇ ਬਲੋਚਾਂ 'ਚੋਂ ਵੱਡੇ ਮਲੂਕ ਭੀ ਕਹਾ ਲਵੇ, ਚਾਹੇ ਆਪਣੇ ਆਪ ਨੂੰ ਰਾਜਾ ਕਹਾ ਲਵੇ। ਪਾਜਾ=ਦਿਖਾਲ਼ੇ ਮਾਤ੍ਰ ਜੋ ਅਬੇ×ਤਬੇ=ਹੰਕਾਰ ਸਹਿਤ ਕਰਮ ਕਰਨੇ ਹਨ ਇਹ ਸਭ ਕੂੜੇ=ਝੂਠੇ ਹਨ।

ਵਾ :-ਗੁਰਾਂ ਨੇ ਕਿਹਾ ਅਬ ਕਰ, ਏਹ ਆਖਦਾ ਹੈ ਤਬ ਕਰਾਂਗਾ ਇਹ ਸਭ ਪਾਜ ਝੂਠਾ ਹੈ।

**ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥**

ਗੁਰ ਉਪਦੇਸ਼ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਰੂਪ ਇਸ ਦਾ ਕੰਮ ਸਵਰਦਾ ਨਹੀਂ ਹੈ ॥੭॥

**ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥**

ਅਸਾਂ ਨੇ ਗੁਰ ਉਪਦੇਸ਼ ਦੁਆਰਾ ਹੰਗਤਾ ਮਮਤਾ ਵਿਸਾਰ ਦਿਤੀ ਹੈ।

ਅਤੇ ਗੁਰ ਸਿਖਿਆ ਦੁਆਰੇ ਹਿਰਦੇ ਵਿੱਚ ਮੁਰਾਰੀ ਨੂੰ ਜਾਣਿਆ ਹੈ।

**ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥੮॥੧੦॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ਅਸਾਂ ਨੇ ਤੁਹਾਡੀ ਸ਼ਰਨ ਵਿੱਚ ਆਉਣਾ ਕੀਤਾ ਹੈ ॥੮॥੧੦॥

**ਗਉੜੀ ਮਹਲਾ ੧ ॥**

**ਸੇਵਾ ਏਕ ਨ ਜਾਨਸਿ ਅਵਰੇ ॥ ਪਰਪੰਚ ਬਿਆਧਿ ਤਿਆਗੈ ਕਵਰੇ ॥**

ਅਵਰੇ=ਝੱਲੇ ਪੁਰਸ਼ ਇੱਕ ਦੀ ਸੇਵਾ ਕਰਨੀ ਨਹੀਂ ਜਾਣਦੇ, ਬਿਆਧ ਰੂਪ ਜੋ ਪ੍ਰਪੰਚ ਹੈ ਕਵਰੇ=ਕੌੜਾ (ਦੁਖਦਾਈ), ਉਸ ਨੂੰ ਕਵਰੇ=ਕਿਸ ਤਰ੍ਹਾਂ ਤਿਆਗਣਗੇ।

ਵਾ:-ਜੋ ਪੁਰਸ਼ ਇਕ ਪ੍ਰਭੂ ਤੋਂ ਬਿਨਾਂ ਅਵਰੇ=ਹੋਰ ਦੀ ਸੇਵਾ ਕਰਨੀ ਨਹੀਂ ਜਾਣਦੇ, ਉਹ ਬਿਆਧ ਰੂਪ ਪ੍ਰਪੰਚ ਨੂੰ ਕਵਰੇ=ਕੌੜਾ (ਦੁਖਦਾਈ) ਜਾਣ ਕੇ ਤਿਆਗਦੇ ਹਨ।

**ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥**

ਜੋ ਪੁਰਸ਼ ਭਾਇ=ਪ੍ਰੇਮ ਵਿਖੇ ਮਿਲੇ ਰਹਿੰਦੇ ਹਨ ਉਹ ਪੁਰਸ਼ ਸਚੁ=ਨਿਸਚੇ ਕਰਕੇ ਸਚ ਸਰੂਪ ਵਿੱਚ ਸਚੁ ਰੇ=ਪਰਵਿਰਤ ਰਹਿੰਦੇ ਹਨ।

**ਐਸਾ ਰਾਮ ਭਗਤੁ ਜਨੁ ਹੋਈ ॥ ਹਰਿ ਗੁਣਗਾਇ ਮਿਲੈ ਮਲੁ ਧੋਈ ।੧।ਰਹਾਉ।**

ਰਾਮ ਦਾ ਐਸਾ ਭਗਤ ਜਗਤ ਵਿੱਚ ਕੋਈ ਵਿਰਲਾ ਪੁਰਸ਼ ਹੈ। ਉਹ ਗੁਣਾਂ ਨੂੰ ਗਾਕੇ ਅੰਤਹਕਰਣ ਵਿਚੋਂ ਵਿਕਾਰਾਂ ਦੀ ਮੈਲ ਧੋ ਕੇ ਹਰੀ ਨਾਲ ਜਾ ਮਿਲਦਾ ਹੈ ॥੧॥ਰਹਾਉ॥

**ਊਂਧੋ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ ॥**

ਸਾਰੇ ਸੰਸਾਰ ਦਾ ਹਿਰਦਾ ਕਮਲ ਮੂਧਾ ਹੈ। ਇਸ ਲਈ ਦੁਰ+ਮਤਿ=ਖੋਟੀ ਮਤੀ ਰੂਪੀ ਅਗਨੀ, ਵਾ :-ਖੋਟੀ ਮਤ ਦੇ ਸਹਿਤ ਤ੍ਰਿਸ਼ਨਾ ਰੂਪੀ ਅਗਨੀ ਸਾਰੇ ਜਗਤ ਨੂੰ ਬੁਰੀ ਤਰ੍ਹਾਂ ਪਰਜਾਰੈ=ਸਾੜ ਰਹੀ ਹੈ।

**ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥**

ਜੋ ਗੁਰ ਉਪਦੇਸ਼ ਨੂੰ ਵਿਚਾਰਦੇ ਹਨ ਉਹ ਪੁਰਸ਼ ਇਸ ਅੱਗ ਤੋਂ ਉਬਰੈ=ਬਚੇ ਹਨ ॥੨॥

**ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ ਸਹਿ ਅਪੁਨਾ ਕੀਨਾ ॥**

ਜਿਵੇਂ ਭ੍ਰਿੰਗ=ਭੌਰਾ, ਪਤੰਗਾ, ਕੁੰਚਰੁ=ਹਾਥੀ, ਮੀਨਾ=ਮੱਛੀ, ਅਤੇ ਮਿਰਗੁ=ਹਰਨ ਇਹ ਸਾਰੇ ਆਪਣੇ ਕੀਤੇ ਕਰਮਾਂ ਅਨੁਸਾਰ ਦੁਖਾਂ ਨੂੰ ਸਹਿ=ਸਹਾਰ ਕੇ ਮਰਦੇ ਹਨ। ਤਿਵੇਂ ਸਾਰੇ ਜੀਵ ਆਪੋ ਆਪਣੇ ਕਰਮਾਂ ਅਨੁਸਾਰ ਦੁਖੀ ਹੋ ਕੇ ਮਰਦੇ ਹਨ।

**ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥**

ਮਾਇਆ ਦੀ ਤ੍ਰਿਸ਼ਨਾ ਵਿੱਚ ਤਦਾਕਾਰ ਹੋਣ ਕਰ ਕੇ ਤਤੁ=ਸਿਧਾਂਤ ਰੂਪ ਪਰਮੇਸ਼ਰ ਨੂੰ ਨਹੀ ਬੀਨਾ=ਨਹੀਂ ਵੇਖਦੇ ॥੩॥

**ਕਾਮੁ ਚਿਤੈ ਕਾਮਣਿ ਹਿਤਕਾਰੀ ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥**

ਜੋ ਪੁਰਸ਼ ਕਾਮਣਿ=ਇਸਤ੍ਰੀਆਂ ਦਾ ਹਿਤਕਾਰੀ=ਪ੍ਰੇਮੀ ਹੈ ਉਹ ਕਾਮ ਚੇਸ਼ਟਾ ਨੂੰ ਹੀ ਚਿਤਵਦਾ ਰਹਿੰਦਾ ਹੈ। ਸਭ ਵਿਕਾਰਾਂ ਦਾ ਮੂਲ ਜੋ ਕ੍ਰੋਧ ਹੈ ਉਹ ਭੀ ਇਸ ਨੂੰ ਨਾਸ ਕਰੀ ਜਾਂਦਾ ਹੈ।

**ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥**

ਇਹ ਜੀਵ ਪ੍ਰਭੂ ਦੇ ਨਾਮ ਨੂੰ ਵਿਸਾਰੀ=ਭੁਲਾਕੇ ਪਤਿ×ਮਤਿ=ਇਜ਼ਤ ਤੇ ਅਕਲ ਨੂੰ ਖੋਵਹਿ=ਗੁਆ ਲੈਂਦਾ ਹੈ ॥੪॥

**(ਪੰਨਾ ੨੨੬)**

**ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥**

ਮਨਮੁਖ ਪੁਰਸ਼ ਪਰਾਏ ਘਰਾਂ ਦੇ ਲੁਟਣ ਵਿੱਚ, ਵਾ :–ਪਰਾਈ ਇਸਤ੍ਰੀ ਦ ਮਗਰ, ਵਾ :–ਪਰਾਏ ਘਰ–ਭੂਤਾਂ ਪਰੇਤਾਂ ਦੀ ਉਪਾਸ਼ਨਾ ਵਿੱਚ ਆਪਣੇ ਚਿਤ ਨੂੰ ਡੁਲਾ ਰਿਹਾ ਹੈ। ਗਲ ਵਿੱਚ ਹੰਗਤਾ ਮਮਤਾ ਰੂਪੀ ਜੇਵਰੀ=ਰਸੀ ਹੈ ਇਸੀ ਕਰਕੇ ਧੰਧਿਆਂ ਵਿੱਚ ਲੰਪਟ ਹੋ ਰਿਹਾ ਹੈ।

**ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥**

ਹਰੀ ਗੁਣਾਂ ਦੇ ਗਾਉਣ ਕਰਕੇ ਗੁਰਮੁਖ ਇਨ੍ਹਾਂ ਵਿਕਾਰਾਂ ਤੋਂ ਛੁੱਟੇ ਰਹਿੰਦੇ ਹਨ ॥੫॥

**ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥**

ਜਿਵੇਂ ਬਿਧਵਾ–ਰੰਡੀ ਔਰਤ ਆਪਣਾ ਸਰੀਰ ਪਰਾਏ ਪੁਰਸ਼ ਨੂੰ ਸੌਂਪ ਦੇਂਦੀ ਹੈ। ਕਾਮ ਚੇਸ਼ਟਾ ਦੇ ਵਸੀਕਾਰ ਹੋ ਕੇ ਤੇ ਦਾਮਿ=ਦਮੜਿਆਂ ਦੇ ਲਾਲਚ ਕਰ ਕੇ ਉਹ ਰੰਡੀ ਔਰਤ ਆਪਣੇ ਚਿਤ ਨੂੰ ਪਰਾਏ ਦੇ ਵਸੀਕਾਰ ਕਰਕੇ ਉਸ ਦੀ ਸੇਵਾ ਕਰਦੀ ਹੈ।

ਏਸੇ ਤਰ੍ਹਾਂ ਇਹ ਜੀਵ ਰੂਪੀ ਇਸਤ੍ਰੀ ਮਾਇਆ ਦੇ ਲਾਲਚ ਕਰਕੇ ਆਪਣੇ ਆਪ ਨੂੰ ਪਰਾਏ ਦੇਵੀ ਦੇਵਤਿਆਂ ਦੇ ਵਸੀਕਾਰ ਕਰਦੀ ਹੈ।

**ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥**

ਪਰ ਪਰਮੇਸ਼ਰ ਪਤੀ ਤੋਂ ਬਿਨਾਂ ਉਸਨੂੰ ਕਦੇ ਤ੍ਰਿਪਤੀ ਨਹੀਂ ਹੁੰਦੀ ॥੬॥

**ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥ ਬੇਦ ਪੁਰਾਣ ਪੜੈ ਸੁਣਿ ਥਾਟਾ ॥**

ਚਾਹੇ ਕਿਤਨੀਆਂ ਪੋਥੀਆਂ ਪੜ੍ਹ ਲਵੇ, ਚਾਹੇ ਸਤਾਈ ਸਿੰਮ੍ਰਿਤੀਆਂ ਦੇ ਪਾਠ ਪੜ੍ਹ ਲਵੇ। ਚਾਹੇ ਚਾਰੇ ਵੇਦਾਂ ਨੂੰ ਤੇ ਅਠਾਰਾਂ ਪੁਰਾਣਾਂ ਨੂੰ ਪੜ੍ਹ ਲਵੇ, ਚਾਹੇ ਥਾਟਾ=ਮਹਾਂਭਾਰਤ ਨੂੰ ਵੀ ਪੜ੍ਹ ਸੁਣ ਲਵੇ।

**ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥**

ਪਰ ਆਤਮ ਰਸ ਵਿੱਚ ਰਤੇ ਤੋਂ ਬਿਨਾਂ ਇਹ ਮਨ ਨਟ ਦੀ ਨਿਆਈਂ ਬਹੁਤ ਚੰਚਲ ਹੋ ਕੇ ਨੱਚਦਾ ਟੱਪਦਾ ਰਹਿੰਦਾ ਹੈ ॥੭॥

**ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ ਮੀਨਾ ਜਲ ਮਾਹਿ ਉਲਾਸਾ ॥**

ਜਿਵੇਂ ਚਾਤ੍ਰਿਕ=ਪਪੀਹਾ ਪ੍ਰੇਮ ਨਾਲ ਜਲ=ਸ੍ਵਾਂਤੀ ਬੂੰਦ ਦਾ ਪਿਆਸਾ=ਚਾਹਵਾਨ ਹੁੰਦਾ ਹੈ ਜਦ ਉਸ ਨੂੰ ਸ੍ਵਾਂਤੀ ਬੂੰਦ ਮਿਲ ਜਾਵੇ ਤਾਂ ਪ੍ਰਸੰਨ ਹੁੰਦਾ ਹੈ।
ਜਿਵੇਂ ਮੱਛੀ ਪਾਣੀ ਵਿੱਚ ਉਲਾਸਾ=ਪ੍ਰਸੰਨ ਰਹਿੰਦੀ ਹੈ।

**ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥੮॥੧੧॥**

ਗੁਰੂ ਜੀ ਕਥਨ ਕਰਦੇ ਹਨ-ਤਿਵੇਂ ਮੈਂ ਹਰੀ ਨਾਮ ਰਸ ਨੂੰ ਪੀ ਕੇ ਤ੍ਰਿਪਤ ਹੋ ਗਿਆ ਹਾਂ ॥੮॥੧੧॥

**ਗਉੜੀ ਮਹਲਾ ੧ ॥**

**ਹਠੁ ਕਰਿ ਮਰੈ ਨ ਲੇਖੈ ਪਾਵੈ ॥ ਵੇਸ ਕਰੈ ਬਹੁ ਭਸਮ ਲਗਾਵੈ ॥**

ਜੋ ਪੁਰਸ਼ ਹਠ ਕਰਕੇ ਮਰਦਾ ਹੈ ਉਹ ਲੇਖੇ ਵਿੱਚ ਨਹੀਂ ਪੈਂਦਾ। ਭਾਵੇਂ ਕਿੰਨੇ ਭੇਖ ਧਾਰਨ ਕਰ ਲਵੇ, ਅਤੇ ਸਰੀਰ ਉੱਤੇ ਭਸਮ ਭੀ ਲਗਾ ਲਵੇ।

**ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥**

ਪਰ ਵਾਹਿਗੁਰੂ ਨਾਮ ਦੇ ਭੁਲਾਣ ਕਰਕੇ ਫਿਰ ਪਸਚਾਤਾਪ ਕਰਦਾ ਹੈ ॥੧॥

**ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ਰਹਾਉ॥**

ਹੇ ਮਨ ! ਤੂੰ ਹਰਿ ਜੀ ਨੂੰ ਮਨਿ=ਮਨਨ ਕਰ ਤਾਂ ਤੂੰ ਸੁਖੀ ਹੋਵੇਂਗਾ।
ਵਾ :-ਤੂੰ ਹਰਿ ਜੀ ਨੂੰ ਮਨਨ ਕਰ, ਤੂੰ ਹਰਿ ਜੀ ਨੂੰ ਮਨਨ ਕਰ, ਤਾਂ ਤੂੰ ਸੁਖੀ ਹੋਵੇਂਗਾ।
ਪ੍ਰਭੂ ਦੇ ਨਾਮ ਨੂੰ ਭੁਲਾਣ ਕਰਕੇ ਤੂੰ ਜਮਾਂ ਦੇ ਦੁਖਾਂ ਨੂੰ ਸਹਾਰੇਂਗਾ ॥੧॥ਰਹਾਉ॥

**ਚੋਆ ਚੰਦਨ ਅਗਰ ਕਪੂਰਿ ॥ ਮਾਇਆ ਮਗਨੁ ਪਰਮਪਦੁ ਦੂਰਿ ॥**

ਅਗਰ×ਚੰਦਨ=ਬਾਵਨ ਚੰਦਨ ਨੂੰ ਚੁਆਕੇ ਤੇ ਕਪੂਰ ਨੂੰ ਸਰੀਰ ਪਰ ਮਲਦਾ ਹੈਂ।
ਮਾਇਆ ਵਿੱਚ ਮਸਤ ਰਹਿਣ ਕਰਕੇ ਤੂੰ ਪਰਮਪਦੁ=ਆਤਮਪਦ ਤੋਂ ਦੂਰ ਰਹਿੰਦਾ ਹੈਂ।

## ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥

ਕਿਉਂਕਿ ਵਾਹਿਗੁਰੂ ਨਾਮ ਦੇ ਭੁਲਾਣ ਕਰ ਕੇ ਸਭ ਕੁਝ ਝੂਠਾ ਹੀ ਝੂਠਾ ਹੈ ॥੨॥

## ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥

ਚਾਹੇ ਮਕਾਨ ਉਤੇ ਨੇਜੇ–ਝੰਡੇ ਝੂਲਦੇ ਹਨ, ਬੂਹੇ ਅਗੇ ਵਾਜੇ ਵਜਦੇ ਹਨ, ਰਾਜ ਤਖਤ ਉੱਤੇ ਬੈਠਿਆਂ ਲੋਕੀਂ ਸਲਾਮਾਂ ਕਰਦੇ ਹਨ। ਏਹ ਕੁਝ ਪਾ ਕੇ ਭੀ ਅੰਦਰ ਤ੍ਰਿਸ਼ਨਾ ਅਧਕੀ=ਬਹੁਤ ਹੁੰਦੀ ਹੈ, ਤੇ ਹੋਰ ਕਾਮਨਾ ਵਿਆਪਦੀ ਰਹਿੰਦੀ ਹੈ, ਵਾ:–ਕਾਮ ਵਿਆਪਦਾ ਹੈ।

## ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥੩॥

ਇਸ ਕਰਕੇ ਹਰੀ ਪਾਸੋਂ ਨਾਮ ਭਗਤੀ ਤੋਂ ਬਿਨਾਂ ਹੋਰ ਕੁਝ ਨਹੀਂ ਜਾਚੇ=ਮੰਗਣਾ ਚਾਹੀਦਾ।
ਵਾ :–ਹਰੀ ਨਾਮ ਭਗਤੀ ਦੇ ਮੰਗੇ ਤੋਂ ਬਿਨਾਂ ਜੀਵ ਦਾ ਤਰਨਾ ਨਹੀਂ ਹੁੰਦਾ ॥੩॥

## ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥ ਮਨੁ ਦੇ ਪਾਵਹਿ ਨਾਮੁ ਸੁਹੇਲਾ ॥

ਵਾਦਿ–ਝਗੜੇ ਤੇ ਅਹੰਕਾਰ ਕਰਨ ਕਰਕੇ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ।
ਗੁਰਾਂ ਨੂੰ ਮਨ ਦੇ ਕੇ ਪ੍ਰਭੂ ਦੇ ਨਾਮ ਸਿਮਰਨ ਨੂੰ ਪਾਵੇ ਤਾਂ ਸੁਹੇਲਾ=ਸੁਖੀ ਹੁੰਦਾ ਹੈ।

## ਦੂਜੈ ਭਾਇ ਅਗਿਆਨੁ ਦੁਹੇਲਾ ॥੪॥

ਦੂਜੈ ਭਾਇ–ਦ੍ਵੈਤ ਭਾ ਤੇ ਅਗਿਆਨ ਕਰਕੇ ਹਮੇਸ਼ਾ ਦੁਹੇਲਾ=ਦੁਖੀ ਰਹਿੰਦਾ ਹੈ ॥੪॥

## ਬਿਨੁ ਦਮ ਕੇ ਸਉਦਾ ਨਹੀ ਹਾਟ ॥ ਬਿਨੁ ਬੋਹਿਥ ਸਾਗਰ ਨਹੀ ਵਾਟ ॥

ਜਿਵੇਂ ਦਮ–ਦਮੜਿਆਂ (ਧਨ) ਤੋਂ ਬਿਨਾਂ ਹੱਟੀ ਤੋਂ ਸੌਦਾ ਨਹੀਂ ਮਿਲਦਾ।
ਜਿਵੇਂ ਬੋਹਿਥ–ਜਹਾਜ਼ ਤੋਂ ਬਿਨਾਂ ਸਮੁੰਦਰ ਦੀ ਵਾਟ ਨਹੀਂ ਲੰਘੀ ਜਾਂਦੀ। ਤਿਵੇਂ ਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਮਨੁੱਖ ਨੂੰ ਘਾਟਾ ਹੀ ਘਾਟਾ ਹੈ। ਅਥਵਾ :–ਸ਼ਰਧਾ ਰੂਪ ਦਮੜਿਆਂ ਤੋਂ ਬਿਨਾਂ ਸਤਿਸੰਗ ਰੂਪੀ ਹੱਟੀ ਤੋਂ ਨਾਮ ਰੂਪ ਸੌਦਾ ਨਹੀਂ ਮਿਲਦਾ। ਅਤੇ ਨਾਮ ਗਿਆਨ ਰੂਪੀ ਜਹਾਜ਼ ਤੋਂ ਬਿਨਾਂ ਸੰਸਾਰ ਸਮੁੰਦ੍ਰ ਦੀ ਵਾਟ ਨੂੰ ਨਹੀਂ ਲੰਘ ਸਕਦਾ।

## ਬਿਨੁ ਗੁਰ ਸੇਵੇ ਘਾਟੇ ਘਾਟਿ ॥੫॥

ਪੂਰਿਆਂ ਗੁਰਾਂ ਦੀ ਸੇਵਾ ਕੀਤੇ ਬਿਨਾਂ ਘਾਟਿ=ਅੰਤਹਕਰਣ ਵਿਚ ਘਾਟਾ ਹੀ ਹੈ ॥੫॥

## ਤਿਸ ਕਉ ਵਾਹੁਵਾਹੁ ਜਿ ਵਾਟਦਿਖਾਵੈ॥ ਤਿਸਕਉਵਾਹੁਵਾਹੁ ਜਿ ਸਬਦੁਸੁਣਾਵੈ ॥

ਉਸ ਗੁਰੂ ਨੂੰ ਧੰਨ ਧੰਨ ਆਖੋ, ਜਿਹੜਾ ਗੁਰੂ ਪ੍ਰਭੂ ਦੀ ਪ੍ਰਾਪਤੀ ਦਾ ਰਾਹ ਵਿਖਾਉਂਦਾ ਹੈ।
ਉਸ ਗੁਰੂ ਨੂੰ ਧੰਨ ਧੰਨ ਆਖੋ, ਜਿਹੜਾ ਗੁਰੂ ਪ੍ਰਭੂ ਦੀ ਪ੍ਰਾਪਤੀ ਦਾ ਉਪਦੇਸ਼ ਸੁਣਾਉਂਦਾ ਹੈ।

## ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥੬॥

ਉਸ ਗੁਰੂ ਨੂੰ ਧੰਨ ਧੰਨ ਆਖੋ, ਜਿਹੜਾ ਗੁਰੂ ਪ੍ਰਭੂ ਦੇ ਮੇਲ ਵਿੱਚ ਮਿਲਾ ਦੇਂਦਾ ਹੈ ॥੬॥

**ਵਾਹੁ ਵਾਹੁ ਤਿਸ ਕਉ ਜਿਸਕਾ ਇਹੁ ਜੀਉ॥ ਗੁਰਸਬਦੀ ਮਥਿ ਅੰਮ੍ਰਿਤੁ ਪੀਉ॥**

ਉਸ ਪ੍ਰਭੂ ਨੂੰ ਭੀ ਧੰਨ ਧੰਨ ਆਖੋ, ਜਿਸ ਪ੍ਰਭੂ ਦਾ ਇਹ ਜੀਅ ਦਿੱਤਾ ਹੋਇਆ ਹੈ। ਅਤੇ ਗੁਰ ਸ਼ਬਦੀਆਂ ਦੁਆਰੇ ਗੁਰ ਸ਼ਬਦ ਦੀ ਮਥਿ=ਵਿਚਾਰ ਕਰਕੇ ਨਾਮ ਅੰਮ੍ਰਿਤ ਨੂੰ ਪੀਣਾ ਕਰੋ।

**ਨਾਮ ਵਡਾਈ ਤੁਧੁ ਭਾਣੈ ਦੀਉ ॥੭॥**

ਉਸ ਪਰਮੇਸ਼ਰ ਨੇ ਆਪਣੇ ਭਾਣੇ ਵਿੱਚ ਹੀ ਨਾਮ ਦੀ ਵਡਿਆਈ ਗੁਰਮੁਖਾਂ ਨੂੰ ਦਿੱਤੀ ਹੈ।

ਵਾ :–ਹੇ ਪੁਰਸ਼ਾ! ਉਸਦੇ ਭਾਣੇ ਵਿੱਚ ਤੂੰ ਤੁਰਨਾ ਕਰ ਜਿਸਨੇ ਤੈਨੂੰ ਨਾਮ ਦੀ ਵਡਿਆਈ ਦਿੱਤੀ ਹੈ।੭।

**ਨਾਮ ਬਿਨਾ ਕਿਉ ਜੀਵਾ ਮਾਇ ॥ ਅਨਦਿਨੁ ਜਪਤੁ ਰਹਉ ਤੇਰੀ ਸਰਣਾਇ॥**

ਹੇ ਮਾਇ=ਮਾਇਆਪਤੀ ਪਰਮਾਤਮਾ! ਤੇਰੇ ਨਾਮ ਤੋਂ ਬਿਨਾਂ ਮੈਂ ਕਿਸ ਤਰ੍ਹਾਂ ਜਿਊਣਾ ਕਰਾਂ? ਇਹ ਕਿਰਪਾ ਕਰ ਤੇਰੀ ਸ਼ਰਨ ਵਿਚ ਆ ਕੇ ਤੇਰੇ ਨਾਮ ਨੂੰ ਰਾਤ ਦਿਨ ਜਪਦਾ ਰਹਾਂ।

**ਨਾਨਕ ਨਾਮਿ ਰਤੇ ਪਤਿ ਪਾਇ ॥੮॥੧੨॥**

ਗੁਰੂ ਜੀ ਕਥਨ ਕਰਦੇ ਹਨ–ਹੇ ਨਾਮੀ! ਜੋ ਤੇਰੇ ਨਾਮ ਵਿੱਚ ਰੱਤੇ ਹਨ ਉਹੀ ਮਾਨ ਪ੍ਰਤਿਸ਼ਟਾ (ਇਜ਼ਤ) ਨੂੰ ਪਾਂਦੇ ਹਨ ॥੮॥੧੨॥

## ਗਉੜੀ ਮਹਲਾ ੧ ॥

**ਹਉਮੈ ਕਰਤ ਭੇਖੀ ਨਹੀ ਜਾਨਿਆ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ॥੧॥**

ਭੇਖ ਧਾਰੀਆਂ ਨੇ ਭੇਖ ਦੀ ਹੰਗਤਾ ਮਮਤਾ ਕਰਕੇ ਪਰਮੇਸ਼ਰ ਨੂੰ ਨਹੀਂ ਜਾਣਿਆਂ।

ਕਿਸੇ ਵਿਰਲੇ ਗੁਰਮੁਖ ਦਾ ਮਨ ਪਰਮੇਸ਼ਰ ਦੀ ਭਗਤੀ ਤੇ ਮੰਨਿਆਂ ਗਿਆ ਹੈ ॥੧॥

**ਹਉ ਹਉ ਕਰਤ ਨਹੀ ਸਚੁ ਪਾਈਐ॥ ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ॥**

ਮੈਂ ਮੈਂ ਕਰਦਿਆਂ ਸਚਾ ਪ੍ਰਭੂ ਨਹੀਂ ਪਾਇਆ ਜਾਂਦਾ। ਹਉਮੈ ਦੇ ਮਿਟ ਜਾਣ ਤੇ ਹੀ ਪਰਮ ਪਦੁ=ਆਤਮ ਪਦ ਪਾਈਦਾ ਹੈ ॥੧॥ਰਹਾਉ॥

**ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥**

ਹਉਮੈ ਨੂੰ ਕਰਕੇ ਰਾਜੇ ਲੋਕ ਬਹੁਤ ਹੀ ਧਾਵਹਿ=ਦੌੜਦੇ ਹਨ।

ਹਉਮੈ ਵਿੱਚ ਹੀ ਖਪਦੇ ਹਨ, ਅਤੇ ਮੁੜ ਮੁੜ ਕੇ ਜਨਮ ਮਰਨ ਵਿੱਚ ਆਉਂਦੇ ਹਨ ॥੨॥

**ਹਉਮੈ ਨਿਵਰੈ ਗੁਰਸਬਦੁ ਵੀਚਾਰੈ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥**

ਗੁਰ ਸ਼ਬਦ ਨੂੰ ਵਿਚਾਰੇ ਤਾਂ ਹਉਮੈ ਨਵਿਰਤ ਹੁੰਦੀ ਹੈ। ਚੰਚਲ ਮਤੀ ਨੂੰ ਤਿਆਗੇ

ਤਾਂ ਹੀ ਪੰਜ ਕਾਮ ਆਦਿਕ ਸੰਘਾਰੈ=ਮਰਦੇ ਹਨ ॥੩॥

**ਅੰਤਰਿ ਸਾਚੁ ਸਹਜ ਘਰਿ ਆਵਹਿ॥ ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥**

ਜਿਸ ਦੇ ਅੰਦਰ ਸਚਨਾਮ ਹੈ, ਉਹ ਸਹਜ=ਗਿਆਨ ਦੁਆਰਾ ਸਰੂਪ ਘਰ ਵਿੱਚ ਆਉਂਦਾ ਹੈ।

ਰਾਜਿਆਂ ਦਾ ਰਾਜਾ ਜੋ ਪਰਮੇਸ਼ਰ ਹੈ, ਵਾ :-ਰਾਜਨੁ=ਪ੍ਰਕਾਸ਼ ਰੂਪ ਪਰਮੇਸ਼ਰ ਨੂੰ ਜਾਣ ਕੇ ਪਰਮ ਗਤਿ=ਕੈਵਲ ਮੁਕਤੀ ਨੂੰ ਪਾਂਦਾ ਹੈ ॥੪॥

**ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥੫॥**

ਗੁਰਾਂ ਦੁਆਰੇ ਸਚੀ ਭਗਤੀ ਰੂਪੀ ਕਰਨੀ ਕਰਕੇ ਭਰਮ ਨੂੰ ਚੁਕਾਵੈ=ਦੂਰ ਕਰੇ।

ਨਿਰਭਉ ਪ੍ਰਭੂ ਦੇ ਸਰੂਪ ਘਰ ਵਿਚ ਤਾੜੀ=ਸਮਾਧੀ, ਵਾ :-ਬਿਰਤੀ ਲਗਾਵੇ ॥੫॥

**ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥**

ਜੋ ਪੁਰਸ਼ ਹਉ × ਹਉ=ਮੈਂ ਮੈਂ ਕਰਕੇ ਮਰਦਾ ਹੈ ਉਸ ਨੇ ਭਲਾ ਕੀ ਪਾਣਾ ਹੈ ?

ਜਿਸ ਨੂੰ ਪੂਰਾ ਗੁਰੂ ਮਿਲਦਾ ਹੈ ਓਹੀ ਜਨਮ ਮਰਨ ਰੂਪ ਝਗੜੇ ਨੂੰ ਚੁਕਾਵੈ=ਦੂਰ ਕਰਦਾ ਹੈ ॥੬॥

**ਜੇਤੀ ਹੈ ਤੇਤੀ ਕਿਹੁ ਨਾਹੀ ॥ ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥**

ਜਿਤਨੀ ਕੁ ਸ੍ਰਿਸ਼ਟੀ ਹੈ ਉਤਨੀ ਕੁਝ ਭੀ ਨਹੀਂ ਹੈ ਅਰਥਾਤ ਮਿਥਿਆ ਹੈ।

ਅਥਵਾ ਜਿੰਨੀ ਕੁ ਦੁਨੀਆਂ ਹੈ, ਤੇਤੀ=ਉਤਨੀ ਕੁਝ ਭੀ ਆਪਣੇ ਆਪ ਨਹੀਂ ਕਰ ਸਕਦੀ। ਗੁਰਮੁਖਿ=ਮੁਖੀ ਗੁਰਾਂ ਨਾਲ ਭੇਟਿ=ਮਿਲ ਕੇ ਗੁਣਾਂ ਨੂੰ ਗਾਣਾ ਕਰੇ ਤਾਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ ॥ ੭ ॥

**(ਪੰਨਾ ੨੨੭)**

**ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥**

ਮਨਮੁਖ ਪੁਰਸ਼ ਹਉਮੈ ਦੇ ਬੰਧਨਾਂ ਵਿੱਚ ਬੱਧਾ ਹੋਇਆ ਚੌਰਾਸੀ ਲੱਖ ਜੂਨੀਆਂ ਵਿੱਚ ਭਵਾਵੈ=ਫੇਰਿਆ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ ਗੁਰਮੁਖ ਪੁਰਸ਼ ਰਾਮ ਦੀ ਭਗਤੀ ਕਰਕੇ ਸੁਖ ਨੂੰ ਪਾਂਦਾ ਹੈ ॥੮॥੧੩॥

## ਗਉੜੀ ਮਹਲਾ ੧ ॥

**ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ ਬ੍ਰਹਮ ਕਮਲੁ ਪਇਆਲਿ ਨ ਪਾਇਆ।**

ਸਾਰਿਆਂ ਜੀਵਾਂ ਤੋਂ ਪ੍ਰਥਮੇ=ਪਹਿਲਾ ਜੀਵ ਜੋ ਬ੍ਰਹਮਾ ਹੈ ਉਹ ਵੀ ਕਾਲ ਦੇ ਘਰ ਵਿੱਚ ਆਇਆ ਹੈ ਭਾਵ ਮੌਤ ਦਾ ਸ਼ਿਕਾਰ ਹੋਇਆ ਹੈ। ਜਿਸ ਬ੍ਰਹਮ=ਵਿਸ਼ਨੂੰ ਦੀ ਨਾਭੀ ਕੌਲ ਦਾ ਪਇਆਲਿ=ਅੰਤ ਬ੍ਰਹਮਾ ਨੇ ਨਹੀਂ ਪਾਣਾ ਕੀਤਾ। ਕਿਉਂਕਿ ਬ੍ਰਹਮਾ ਨੂੰ ਹੰਕਾਰ ਹੋ ਗਿਆ ਸੀ ਕਿ ਮੈਂ ਖੁਦ ਬਖੁਦ ਹਾਂ ਮੇਰਾ ਕਰਤਾ ਕੋਈ ਨਹੀਂ ਹੈ ਤਾਂ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਕਿਹਾ ਹੇ ਬ੍ਰਹਮਾ ! ਤੇਰਾ ਕਰਤਾ ਇਹ ਕੌਲ ਹੀ ਹੈ। ਬ੍ਰਹਮਾ ਨੇ ਕਿਹਾ ਮੇਰਾ ਕਰਤਾ ਇਹ ਨਿਕਾ ਜੇਹਾ ਕੌਲ ਨਹੀਂ ਹੋ ਸਕਦਾ। ਇਹ ਗੱਲ ਕਹਿ ਕੇ ਜਾਂ ਬ੍ਰਹਮਾ ਨੇ ਉਸ ਕੌਲ ਨੂੰ ਲਤ ਮਾਰੀ ਤਾਂ ਭਗਵਾਨ ਨੇ ਉਸਨੂੰ ਨਾਭੀ ਕੌਲ ਦੇ ਵਿਚ ਹੀ ਸੁਟ ਦਿਤਾ, ਅਠਾਸੀ ਹਜ਼ਾਰ ਜੁਗ ਵਿਚੇ ਭੌਂਦਾ ਰਿਹਾ ਪਰ ਉਸ ਨਾਲੀ ਦਾ ਅੰਤ ਨਹੀਂ ਪਾ ਸਕਿਆ।

**ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥**

ਭਗਵਾਨ ਦੀ ਆਗਿਆ ਨ ਮੰਨ ਲੀਤੀ, ਤਾਂ ਹੀ ਭਰਮ ਵਿਚ ਭੁਲਾਣਾ ਕੀਤਾ ॥੧॥

**ਜੋ ਉਪਜੈ ਸੋ ਕਾਲਿ ਸੰਘਾਰਿਆ ॥**

ਜੋ ਭੀ ਪੈਦਾ ਹੋਇਆ ਹੈ ਉਸ ਨੂੰ ਕਾਲ ਨੇ ਸੰਘਾਰਿਆ—ਮਾਰਿਆ ਹੈ।

**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ਰਹਾਉ॥**

ਅਸਾਂ ਨੇ ਗੁਰਸ਼ਬਦ ਨੂੰ ਵਿਚਾਰਿਆ ਹੈ ਇਸ ਕਰਕੇ ਸਾਨੂੰ ਹਰੀ ਨੇ ਕਾਲ ਤੋਂ ਰੱਖ ਲਿਆ ਹੈ।੧।ਰਹਾਉ।

**ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥**

ਸਭ ਦੇਵੀਆਂ ਦੇਵਤਿਆਂ ਨੂੰ ਮਾਇਆ ਨੇ ਮੋਹਿਆ ਹੋਇਆ ਹੈ।

ਗੁਰੂ ਦੀ ਸੇਵਾ ਤੋਂ ਬਿਨਾਂ ਕਾਲ ਕਿਸੇ ਨੂੰ ਭੀ ਛਡਦਾ ਨਹੀਂ ਹੈ।

**ਓਹੁ ਅਬਿਨਾਸੀ ਅਲਖ ਅਭੇਵਾ ॥੨॥**

ਇਕ ਉਹ ਅਲਖ ਅਭੇਵ ਪਰਮਾਤਮਾ ਹੀ ਅਬਿ+ਨਾਸੀ=ਨਾਸ ਤੋਂ ਰਹਿਤ ਹੈ ॥੨॥

**ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮਕਾ ਦੁਖੁ ਸਹਨਾ ॥**

ਚਾਹੇ ਕੋਈ ਸੁਲਤਾਨ=ਸ਼ਹਿਨਸ਼ਾਹ ਹੈ, ਚਾਹੇ ਕੋਈ ਖਾਨ ਹੈ ਦਸ ਹਜ਼ਾਰੀ, ਪੰਜ ਹਜ਼ਾਰੀ, ਚਾਹੇ ਕੋਈ ਬਾਦਸ਼ਾਹ ਹੈ ਸੰਸਾਰ ਵਿਚ ਕਿਸੇ ਨੇ ਇਸਥਿਤ ਨਹੀਂ ਰਹਿਣਾ।

ਜੋ ਪ੍ਰਭੂ ਦੇ ਨਾਮ ਤੋਂ ਭੁਲੇ ਹੋਏ ਹਨ ਉਨ੍ਹਾਂ ਨੇ ਜਮਾਂ ਦਾ ਦੁਖ ਸਹਨਾ—ਸਹਾਰਨਾ ਹੈ।

**ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥**

ਮੈਨੂੰ ਤਾਂ ਇਕ ਨਾਮ ਦਾ ਧਰ—ਆਸਰਾ ਹੈ, ਜਿਵੇਂ ਉਹ ਰਖਦਾ ਹੈ ਤਿਵੇਂ ਰਹਿਣਾ ਕਰਦਾ ਹਾਂ ॥੩॥

**ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥**

ਚੌਧਰੀ ਤੇ ਰਾਜੇ ਆਦਿਕਾਂ ਵਿਚੋਂ ਕਿਸੇ ਨੇ ਭੀ ਮੁਕਾਮੁ=ਇਸਥਿਤ ਨਹੀਂ ਰਹਿਣਾ। ਜੋ ਮਾਇਆ—ਛਲ ਰੂਪ ਦਮੜਿਆਂ ਨੂੰ, ਵਾ:- ਦਾਮ=ਫਾਹੀ ਰੂਪ ਮਾਇਆ ਨੂੰ ਇਕੱਠਾ ਕਰਦੇ ਹਨ ਉਹ ਸ਼ਾਹ ਭੀ ਮਰ ਜਾਣਗੇ।

**ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥**

ਮੈਨੂੰ ਤਾਂ ਧਨੁ—ਧੰਨਤਾ ਜੋਗ ਹਰੀ ਨਾਮ ਅੰਮ੍ਰਿਤ ਦੇਣਾ ਕਰੋ।

ਵਾ :- ਅੰਮ੍ਰਿਤ=ਅਮਰ ਕਰਨ ਵਾਲਾ ਹਰੀ ਨਾਮ ਧਨ ਮੈਨੂੰ ਦੇਣਾ ਕਰੋ ॥੪॥

**ਰਯਤਿ ਮਹਰ ਮੁਕਦਮ ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥**

ਜਿੰਨੀ ਕੁ ਰਯਤਿ—ਪਰਜਾ ਹੈ, ਚਾਹੇ ਕੋਈ ਮਹਰ=ਅਰਾਈਆਂ ਚੋਂ ਵੱਡਾ ਹੈ, ਚਾਹੇ ਕੋਈ ਮੁਕਦਮ—ਚੌਧਰੀ ਹੈ, ਚਾਹੇ ਕੋਈ ਸਿਕਦਾਰੈ=ਥਾਣੇਦਾਰ ਹੈ। ਇਤ ਆਦਿਕਾਂ ਵਿਚੋਂ ਸੰਸਾਰ ਵਿੱਚ ਕੋਈ ਭੀ ਅਚੱਲ ਨਹੀਂ ਦਿਸਦਾ।

**ਅਫਰਿਓ ਕਾਲੁ ਕੂੜੁ ਸਿਰਿ ਮਾਰੈ ॥੫॥**

ਅਫਰਿਓ=ਅਮੋੜ ਜੋ ਕਾਲ ਹੈ ਉਹ ਕੂੜੁ=ਝੂਠਿਆਂ ਪੁਰਸ਼ਾਂ ਨੂੰ ਸਿਰ ਤੋਂ ਫੜ ਕੇ ਮਾਰਦਾ ਹੈ ॥੫॥

**ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨ ਕਰਿ ਸਾਜੀ ਤਿਨਹਿ ਸਭ ਗੋਈ ॥**

ਸਚੁ=ਨਿਸਚੇ ਕਰਕੇ ਉਹ ਇਕ ਸਦਾ ਹੀ ਨਿਸਚਲ ਹੈ। ਜਿਸ ਨੇ ਸ੍ਰਿਸ਼ਟੀ ਸਾਜਨਾ ਕੀਤੀ ਹੈ ਓਸੇ ਨੇ ਸਾਰੀ ਸ੍ਰਿਸ਼ਟੀ ਗੋਈ=ਬੁਲਾਈ ਮਿਲਾਈ ਛਪਾਈ ਹੈ।

**ਓਹੁ ਗੁਰਮੁਖਿ ਜਾਪੈ ਤਾ ਪਤਿ ਹੋਈ ॥੬॥**

ਉਸ ਪਰਮੇਸ਼ਰ ਨੂੰ ਗੁਰਾਂ ਦੁਆਰੇ ਜਾਪੈ=ਜਾਣੇ ਤਾਂ ਹੀ ਇਸਦੀ ਪਤਆਬਰੋ ਹੁੰਦੀ ਹੈ ॥੬॥

**ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥**

ਜਿੰਨੇ ਕੁ ਕਾਜ਼ੀ, ਸ਼ੇਖ ਤੇ ਫਕੀਰਾਂ ਦੇ ਭੇਖ ਹਨ, ਇਹ ਸਭ ਆਪਣੇ ਆਪ ਨੂੰ ਹੀ ਵੱਡੇ ਕਹਾਉਂਦੇ ਹਨ ਕਿਉਂਕਿ ਸਾਰਿਆਂ ਦੇ ਤਨ ਵਿੱਚ ਹਉਮੈ ਰੂਪ ਪੀੜਾ ਹੈ।

**ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥**

ਸਤਿਗੁਰਾਂ ਦੀ ਧੀਰਜਤਾ ਪ੍ਰਾਪਤ ਹੋਏ ਤੋਂ ਬਿਨਾਂ ਕਾਲ ਇਸ ਨੂੰ ਛਡਦਾ ਨਹੀਂ ਹੈ ॥੭॥

**ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥**

ਜਿਹਵਾ=ਜੀਭ ਨੂੰ ਸੁਆਦ ਚਖਣੇ ਰੂਪ ਕਾਲ ਦਾ ਫਾਹ, ਅਤੇ ਨੈਣੀ=ਅੱਖਾਂ ਨੂੰ ਵਿਕਾਰ ਦ੍ਰਿਸ਼ਟੀ ਅਰਥਾਤ ਸੁੰਦਰ ਰੂਪ ਵੇਖਣੇ ਰੂਪ ਕਾਲ ਦਾ ਜਾਲੁ=ਫਾਹ ਲੱਗ ਰਿਹਾ ਹੈ ਅਤੇ ਕਾਨੀ=ਕੰਨਾਂ ਨੂੰ ਬਿਖੁ×ਬੈਣੀ=ਵਿਸ਼ੇ ਸਬੰਧੀ ਬਚਨਾਂ ਦੇ ਸੁਨਣੇ ਰੂਪ ਕਾਲ ਦਾ ਫਾਹ ਲੱਗ ਰਿਹਾ ਹੈ।

**ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥**

ਜੋ ਪੁਰਸ਼ ਗੁਰਉਪਦੇਸ਼ ਤੋਂ ਬਿਨਾਂ ਹਨ, ਉਹ ਦਿਨ ਰਾਤ ਇਸੇ ਤਰ੍ਹਾਂ ਮੂਠੇ=ਲੁਟੀਂਦੇ ਜਾਂਦੇ ਹਨ ॥੮॥

**ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥**

ਜਿਨ੍ਹਾਂ ਦੇ ਹਿਰਦੇ ਵਿੱਚ ਹਰੀ ਦਾ ਸਚਾ ਨਾਮ ਵਸਦਾ ਹੈ, ਤੇ ਬਾਣੀ ਦੁਆਰਾ ਹਰੀ ਦੇ ਗੁਣ ਗਾਉਂਦੇ ਹਨ ਉਨ੍ਹਾਂ ਨੂੰ ਕਾਲ ਜੋਹਿ=ਦੇਖ ਨਹੀਂ ਸਕਦਾ।

**ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥**

ਗੁਰੂ ਜੀ ਕਥਨ ਕਰਦੇ ਹਨ—ਅਜੇਹੇ ਗੁਰਮੁਖ ਜਨ ਸਬਦਿ=ਬ੍ਰਹਮ ਵਿੱਚ ਅਭੇਦ ਹੁੰਦੇ ਹਨ ॥੯॥੧੪॥

**ਗਉੜੀ ਮਹਲਾ ੧ ॥**

**ਬੋਲਹਿ ਸਾਚੁ ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥**

ਗੁਰਮੁਖ ਸਚ ਨੂੰ ਬੋਲਦੇ ਹਨ, ਰਾਈ ਜਿੰਨਾ ਭੀ ਝੂਠ ਨਹੀਂ ਬੋਲਦੇ। ਅਤੇ ਗੁਰਮੁਖ ਪ੍ਰਸੰਨ ਹੋ ਕੇ ਰਜਾਈ=ਪਰਮੇਸ਼ਰ ਦੇ ਹੁਕਮ ਵਿੱਚ ਚਲਦੇ ਹਨ।

**ਰਹਹਿ ਅਤੀਤ ਸਚੇ ਸਰਣਾਈ ॥੧॥**

ਸਚੇ ਪ੍ਰਭੂ ਦੀ ਸ਼ਰਣੀ ਪੈ ਕੇ ਸਾਰਿਆਂ ਤੋਂ ਅਤੀਤ=ਅਸੰਗ ਰਹਿੰਦੇ ਹਨ ॥੧॥

**ਸਚ ਘਰਿ ਬੈਸੈ ਕਾਲੁ ਨ ਜੋਹੈ ॥**

ਸਰੂਪ ਰੂਪੀ ਸਚੇ ਘਰ ਵਿੱਚ ਬੈਠਨ ਕਰਕੇ ਗੁਰਮੁਖਾਂ ਨੂੰ ਕਾਲ ਨ ਜੋਹੈ=ਨਹੀਂ ਵੇਖਦਾ।

**ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ਰਹਾਉ॥**

ਅਤੇ ਮਨਮੁਖਾਂ ਨੂੰ ਆਵਤ×ਜਾਵਤ=ਜਨਮ ਮਰਣ ਦਾ ਦੁਖ ਹੀ ਮੋਹੈ=ਮੂਰਛਾ ਕਰ ਦੇਂਦਾ ਹੈ। ਵਾ :-ਦੁਖਾਂ ਦੇ ਮੋਹੈ=ਵਿੱਚ ਮਨਮੁਖਾਂ ਨੂੰ ਆਉਣਾ ਜਾਣਾ ਬਣਿਆਂ ਰਹਿੰਦਾ ਹੈ ॥੧॥ਰਹਾਉ॥

**ਅਪਿਉ ਪੀਅਉ ਅਕਥੁ ਕਥਿ ਰਹੀਐ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ॥**

ਨਾਮ ਅਪਿਉ=ਅੰਮ੍ਰਿਤ ਨੂੰ ਪੀਂਦੇ ਰਹੋ ਤੇ ਅਕਥ ਪ੍ਰਭੂ ਦੇ ਜਸ ਨੂੰ ਕਥਨ ਕਰਦੇ ਰਹੋ। ਸਰੂਪ ਰੂਪੀ ਨਿਜ ਘਰ ਵਿਖੇ ਬੈਠ ਕੇ ਸਹਜ=ਸ਼ਾਂਤੀ ਦਾ ਘਰ ਜੋ ਪ੍ਰਭੂ ਹੈ ਉਸ ਨੂੰ ਲੈਣਾ ਕਰੋ। ਵਾ :-ਸਹਜ ਘਰ ਲਹੀਐ=ਨਿਰਵਿਕਲਪ ਸਮਾਧੀ ਵਿਚ ਲੀਣ ਹੋਣਾ ਕਰੋ।

**ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥**

ਜੋ ਹਰੀ ਨਾਮ ਰਸ ਵਿਚ ਮਾਤੇ=ਮਸਤ ਹੋਏ ਹਨ ਇਹ ਸਮਾਧੀ ਦਾ ਸੁਖ ਉਨ੍ਹਾਂ ਨੂੰ ਪ੍ਰਾਪਤ ਹੋਣਾ ਕਿਹਾ ਹੈ ॥੨॥

**ਗੁਰਮਤਿ ਚਾਲ ਨਿਹਚਲ ਨਹੀ ਡੋਲੈ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥**

ਗੁਰਮਤੀਆਂ ਦੀ ਚਾਲ ਨਿਸਚਲ ਹੈ ਉਹ ਆਪਣੀ ਚਾਲ ਤੋਂ ਡੋਲਦੇ ਨਹੀਂ ਹਨ। ਗੁਰਮਤੀਏ ਗੁਰ ਸਿਖਿਆ ਦੁਆਰੇ ਸਹਜੇ ਹਰੀ ਸਚੇ ਦੇ ਨਾਮਾਂ ਨੂੰ ਬੋਲਦੇ ਹਨ। ਅਤੇ-

**ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥**

ਨਾਮ ਅੰਮ੍ਰਿਤ ਨੂੰ ਪੀਂਦੇ ਹਨ ਤੇ ਤੱਤ ਮਿਥਿਆ ਦਾ ਵਿਰੋਲੈ=ਵਿਵੇਚਨ ਕਰਦੇ ਹਨ ॥ ੩ ॥

**ਸਤਿਗੁਰੁ ਦੇਖਿਆ ਦੀਖਿਆ ਲੀਨੀ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ॥**

ਸਤਿਗੁਰਾਂ ਦਾ ਦਰਸ਼ਨ ਵੇਖਦਿਆਂ ਸਾਰ ਹੀ ਗੁਰਮੁਖਾਂ ਨੇ ਸਤਿਗੁਰਾਂ ਤੋਂ ਦੀਖਿਆ=ਸਿਖਿਆ ਲੀਤੀ ਹੈ। ਗੁਰਾਂ ਅਗੇ ਆਪਣਾ ਮਨ ਤਨ ਅਰਪਣ ਕਰਕੇ ਅੰਤਰੋਂ=ਭੇਦ ਦੀ ਗਤਿ=ਨਵਿਰਤੀ ਕੀਤੀ ਹੈ। ਤੇ

**ਗਤਿ ਮਿਤਿ ਪਾਈ ਆਤਮੁ ਚੀਨੀ ॥੪॥**

ਗਤਿ×ਮਿਤਿ=ਮੁਕਤੀ ਦੀ ਮਰਯਾਦਾ ਪਾਈ ਹੈ, ਅਤੇ ਆਤਮੁ=ਚੇਤਨ ਸੱਤਾ ਸਾਰੇ ਵਿਆਪਕ ਜਾਣੀ ਹੈ ॥੪॥

**ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥**

ਨਿਰੰਜਨ ਪ੍ਰਮੇਸ਼ਰ ਦੇ ਨਾਮ ਰੂਪ ਭੋਜਨ ਨੂੰ ਸਾਰੁ=ਪਾਇਆ ਹੈ। ਪਰਮ ਹੰਸੁ ਜੋ ਤਤਵੇਤਾ ਮਹਾਤਮਾ ਹਨ ਉਨ੍ਹਾਂ ਦੁਆਰੇ ਆਤਮਾ ਅਨਾਤਮਾ ਦਾ ਵਿਚਾਰ ਕਰਨ ਕਰਕੇ ਅਪਾਰ ਪ੍ਰਭੂ ਦੀ ਸਚੀ ਜੋਤ ਪ੍ਰਗਟ ਹੁੰਦੀ ਹੈ।

**ਜਹ ਦੇਖਉ ਤਹ ਏਕੰਕਾਰੁ ॥੫॥**

ਜਿਥੇ ਭੀ ਦੇਖਦੇ ਹਨ, ਉਥੇ ਇਕ ਓਅੰਕਾਰ ਨੂੰ ਵੇਖਦੇ ਹਨ ॥੫॥

**ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮਪਦੁ ਪਾਇਆ ਸੇਵਾ ਗੁਰਚਰਣੀ ॥**

ਜੋ ਪੁਰਸ਼ ਪਦਾਰਥਾਂ ਵਲੋਂ ਨਿਰਾਲਮੁ=ਅਸੰਗ ਰਹਿ ਕੇ ਇਕ ਸਚਨਾਮ ਜਪਣੇ ਰੂਪੀ ਕਰਣੀ ਨੂੰ ਕਰਦਾ ਹੈ। ਉਸ ਨੇ ਗੁਰ ਚਰਨਾਂ ਦੀ ਸੇਵਾ ਕਰਕੇ ਆਤਮਪਦ ਪਾਇਆ ਹੈ।

**ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥**

ਜਿਸ ਵੇਲੇ ਗੁਰਾਂ ਦੇ ਮਨੁ=ਮੰਤ੍ਰ ਉਤੇ ਮਨ ਮੰਨਿਆਂ ਗਿਆ ਉਸ ਵੇਲੇ ਅਹੰ=ਹੰਗਤਾ ਦੇ ਸਹਿਤ ਹੀ ਭ੍ਰਮਣੀ=ਭ੍ਰਾਂਤੀ ਚੂਕੀ=ਦੂਰ ਹੋ ਗਈ॥੬॥

**ਇਨ ਬਿਧਿ ਕਉਨੁ ਕਉਨੁ ਨਹੀ ਤਾਰਿਆ ॥**

ਇਸ ਵਿਧੀ ਨੇ ਕਿਸ ਕਿਸਨੂੰ ਨਹੀਂ ਤਾਰਿਆ, ਭਾਵ ਇਸ ਵਿਧੀ ਨੂੰ ਜਿਸ ਜਿਸ ਨੇ ਭੀ ਕੀਤਾ ਹੈ ਉਨ੍ਹਾਂ ਸਾਰਿਆਂ ਨੂੰ ਤਾਰ ਦਿੱਤਾ ਹੈ।

**(ਪੰਨਾ ੨੨੮)**

**ਹਰਿ ਜਸਿ ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ ਹਮ ਅਵਰੁ ਨ ਭਾਰਿਆ ।੭।**

ਦੇਖੋ! ਹਰੀ ਦੇ ਜਸ ਨੇ ਸਭ ਸੰਤਾਂ ਭਗਤਾਂ ਨੂੰ ਤਾਰ ਦਿੱਤਾ ਹੈ। ਜਸ ਦੁਆਰਾ ਅਸਾਂ ਨੇ ਭੀ ਪ੍ਰਭੂ ਪਾ ਲਿਆ ਹੈ ਹੋਰ ਕਿਸੇ ਜਤਨ ਦੁਆਰਾ ਉਸ ਨੂੰ ਭਾਲਿਆ ਨਹੀਂ ਹੈ।

ਵਾ :-ਉਸਦੇ ਭਾਰਿਆ=ਭਾਲਣ ਦਾ ਹੋਰ ਕੋਈ ਸਾਧਨ ਨਹੀਂ ਹੈ, ਕੇਵਲ ਜਸ ਕਰਨ ਨਾਲ ਹੀ ਮਿਲ ਜਾਂਦਾ ਹੈ। ਵਾ :-ਪ੍ਰਭੂ ਦੇ ਪਾਣ ਕਰ ਕੇ ਸਿਰ ਉਤੇ ਹੋਰ ਕੋਈ ਕਰਮਾਂ ਦਾ ਭਾਰਿਆ=ਭਾਰ ਨਹੀਂ ਰਿਹਾ ॥੭॥

**ਸਾਚ ਮਹਲਿ ਗੁਰਿ ਅਲਖੁ ਲਖਾਇਆ ॥**

ਸਚਾ ਮਹਲੀ ਜੋ ਅਲੱਖ ਪਰਮਾਤਮਾ ਹੈ ਉਸ ਨੂੰ ਗੁਰਾਂ ਨੇ ਲਖਾਇਆ=ਜਣਾਇਆ ਹੈ।

**ਨਿਹਚਲ ਮਹਲੁ ਨਹੀ ਛਾਇਆ ਮਾਇਆ ॥ ਸਾਚਿ ਸੰਤੋਖੇ ਭਰਮੁ ਚੁਕਾਇਆ।੮।**

ਮਹਲੁ=ਸਰੂਪ ਵਾਲਾ ਪ੍ਰਭੂ ਨਿਸਚਲ ਹੈ, ਉਸ ਵਿੱਚ ਨ ਛਾਇਆ=ਅਵਿਦਿਆ ਹੈ,

ਨਾ ਹੀ ਮਾਇਆ ਹੈ। ਉਸ ਸਚੇ ਵਾਹਿਗੁਰੂ ਦੇ ਨਾਮ ਨੂੰ ਜਪ ਕੇ ਜਿਨ੍ਹਾਂ ਦਾ ਮਨ ਸੰਤੋਖ ਨੂੰ ਪ੍ਰਾਪਤ ਹੋਇਆ ਹੈ ਉਨ੍ਹਾਂ ਨੇ ਭਰਮ ਨੂੰ ਚੁਕਾਇਆ=ਦੂਰ ਕਰ ਦਿੱਤਾ ਹੈ ॥੮॥

**ਜਿਨਕੈ ਮਨਿ ਵਸਿਆ ਸਚੁ ਸੋਈ॥ ਤਿਨਕੀ ਸੰਗਤਿ ਗੁਰਮੁਖਿ ਹੋਈ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿੱਚ ਉਹ ਸਚਾ ਵਾਹਿਗੁਰੂ ਵਸਿਆ ਹੈ। ਉਨ੍ਹਾਂ ਗੁਰਮੁਖਾਂ ਦੀ ਸੰਗਤ ਜਿਨ੍ਹਾਂ ਜਗਿਆਸੂਆਂ ਨੂੰ ਹੋਈ ਹੈ।

**ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥**

ਗੁਰੂ ਜੀ ਕਥਨ ਕਰਦੇ ਹਨ ਸਚੇ ਨਾਮੀ ਦੇ ਪ੍ਰਤਾਪ ਕਰਕੇ ਉਨ੍ਹਾਂ ਦੀ ਭੀ ਪਾਪਾਂ ਰੂਪੀ ਮੈਲ ਖੋਈ ਗਈ ਭਾਵ ਨਾਸ ਹੋ ਗਈ ਹੈ ॥੯॥੧੫॥

**ਗਉੜੀ ਮਹਲਾ ੧ ॥**

**ਰਾਮਿ ਨਾਮਿ ਚਿਤੁ ਰਾਪੈ ਜਾਕਾ॥ ਉਪਜੰਪਿ ਦਰਸਨੁ ਕੀਜੈ ਤਾਕਾ ॥੧॥**

ਜਾਕਾ=ਜਿਸ ਪੁਰਸ਼ ਦਾ ਚਿਤ ਰਾਮ ਨਾਮ ਵਿੱਚ ਰਾਪੈ=ਰੰਗਿਆ ਹੋਇਆ ਹੈ। ਉਪਜੰਪਿ=ਸੂਰਜ ਦੇ ਉਦੇ ਹੋਣ ਨਾਲ ਹੀ ਉਨ੍ਹਾਂ ਦਾ ਦਰਸ਼ਨ ਕਰਨਾ ਚਾਹੀਦਾ ਹੈ। ਵਾ :-ਉਪ=ਸਮੀਪ (ਨੇੜੇ) ਅਰਥਾਤ ਕੋਲ ਜੰਪਿ=ਜਾ ਕੇ ਉਨ੍ਹਾਂ ਦਾ ਦਰਸ਼ਨ ਕਰੀਏ। ਵਾ :-ਨਾਮ ਰਸੀਏ ਮਹਾਤਮਾ ਜਿਸ ਵੇਲੇ ਭੀ ਉਪਜੰਪਿ=ਉਦੇ ਹੋਣ ਭਾਵ ਜਨਮ ਲੈਣ ਉਸੀ ਵੇਲੇ ਜਾਕੇ ਉਨ੍ਹਾਂ ਦਾ ਦਰਸ਼ਨ ਕਰੀਏ। ਜਿਵੇਂ ਦਸਮੇਸ਼ ਪਿਤਾ ਜੀ ਨੇ ਜਦ ਅਵੰਤਾਰ ਧਾਰਿਆ ਸੀ ਤਾਂ ਭੀਖਣ ਸ਼ਾਹ ਨੇ ਉਸੀ ਵੇਲੇ ਪਟਣੇ ਸਾਹਿਬ ਜਾਕੇ ਦਰਸ਼ਨ ਕੀਤਾ ਸੀ ॥੧॥

**ਰਾਮ ਨ ਜਪਹੁ ਅਭਾਗੁ ਤੁਮਾਰਾ ॥**

ਹੇ ਭਾਈ ! ਤੁਸੀਂ ਰਾਮ ਨਾਮ ਨੂੰ ਨਹੀਂ ਜਪਦੇ, ਇਸ ਤੋਂ ਮਾਲੂਮ ਹੁੰਦਾ ਹੈ ਤੁਹਾਡਾ ਵੱਡਾ ਮੰਦਭਾਗ ਹੈ।

**ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ਰਹਾਉ॥**

ਸਾਡਾ ਰਾਮ ਪ੍ਰਭੂ ਜੁਗਾਂ ਜੁਗਾਂ ਵਿਖੇ ਸਾਰਿਆਂ ਜੀਵਾਂ ਨੂੰ ਖਾਣ ਪਾਣ ਆਦਿਕ ਪਦਾਰਥ ਦੇਣ ਕਰਕੇ ਵੱਡਾ ਦਾਤਾ ਹੈ ॥੧॥ਰਹਾਉ॥

**ਗੁਰਮਤਿ ਰਾਮੁ ਜਪੈ ਜਨੁ ਪੂਰਾ॥ ਤਿਤੁ ਘਟ ਅਨਹਤ ਬਾਜੇ ਤੂਰਾ ॥੨॥**

ਜੋ ਗੁਰਾਂ ਦੀ ਸਿਖਿਆ ਦੁਆਰੇ ਰਾਮ ਨਾਮ ਜਪਦਾ ਹੈ ਉਹ ਜਨ ਸ਼ੁਭ ਗੁਣਾਂ ਕਰਕੇ ਪੂਰਾ ਹੈ। ਤਿਤੁ ਘਟ=ਓਸੇ ਦੇ ਅੰਤਹਕਰਣ ਵਿੱਚ ਅਨਹਤ=ਇਕ ਰਸ ਤੂਰਾ=ਵਾਜੇ ਵਜਦੇ ਹਨ ॥੨॥

**ਜੋ ਜਨ ਰਾਮ ਭਗਤਿ ਹਰਿ ਪਿਆਰਿ॥ ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥੩॥**

ਜਿਹੜੇ ਪੁਰਸ਼ ਹਰੀ ਰਾਮ ਦੀ ਪਿਆਰਿ × ਭਗਤਿ=ਪ੍ਰੇਮਾ ਭਗਤੀ ਕਰਦੇ ਹਨ, ਵਾ :-ਹਰੀ ਰਾਮ ਦੀ ਭਗਤੀ ਵਿੱਚ ਪਿਆਰ ਕਰਦੇ ਹਨ। ਉਹ ਪੁਰਸ਼ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਧਾਰਕੇ ਦੁੱਖਾਂ ਤੋਂ ਬਚਾ ਰਖੇ ਹਨ ॥੩॥

**ਜਿਨਕੈ ਹਿਰਦੈ ਹਰਿ ਹਰਿ ਸੋਈ ॥ ਤਿਨਕਾ ਦਰਸੁ ਪਰਸਿ ਸੁਖੁ ਹੋਈ ॥੪॥**

ਜਿਨ੍ਹਾਂ ਦੇ ਹਿਰਦੇ ਵਿੱਚ ਹਰਿ ਹਰਿ ਦਾ ਨਾਮ ਸੋਈ=ਸੋਭਦਾ ਹੈ। ਉਨ੍ਹਾਂ ਦਾ ਦਰਸ਼ਨ ਪਰਸਨ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ।੪।

**ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥੫॥**

ਗੁਰਮੁਖ ਇਂਵ ਨਿਸਚੇ ਕਰਦੇ ਹਨ ਕਿ ਸਾਰਿਆਂ ਜੀਵਾਂ ਵਿੱਚ ਇਕ ਪ੍ਰਭੂ ਰਵ ਰਿਹਾ ਹੈ। ਪਰ ਮਨਮੁਖ ਅਹੰਕਾਰੀ ਉਸਨੂੰ ਵਿਆਪਕ ਨਹੀਂ ਜਾਣਦੇ ਇਸ ਕਰਕੇ ਉਹ ਮੁੜ ਮੁੜ ਕੇ ਜੂਨੀਆਂ ਵਿੱਚ ਭਵੈ=ਫਿਰਦੇ ਹਨ।੫।

**ਸੋ ਬੂਝੈ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥੬॥**

ਜੋ ਪੁਰਸ਼ ਸਤਿਗੁਰਾਂ ਨੂੰ ਪਾਂਵਦਾ ਹੈ ਉਹ ਸੱਤ ਅਸੱਤ ਦੇ ਨਿਰਣੇ ਨੂੰ ਬੁਝਦਾ ਹੈ, ਗੁਰਉਪਦੇਸ਼ ਦੁਆਰਾ ਹੰਗਤਾ ਮਮਤਾ ਨੂੰ ਮਾਰੇ ਤਾਂ ਪਰਮੇਸ਼ਰ ਨੂੰ ਪਾਂਵਦਾ ਹੈ।੬।

**ਅਰਧ ਉਰਧ ਕੀ ਸੰਧਿ ਕਿਉ ਜਾਨੈ ॥ ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥**

ਪ੍ਰਸ਼ਨ :–ਅਰਧ=ਜੀਵ, ਤੇ ਉਰਧ=ਈਸ਼੍ਵਰ ਦੀ ਸੰਧਿ=ਮਿਲੌਣੀ ਨੂੰ ਕਿਸ ਪ੍ਰਕਾਰ ਜਾਨਣਾ ਕਰੇ ?

ਉੱਤਰ :–ਗੁਰ×ਮੁਖਿ=ਮੁਖੀ ਗੁਰਾਂ ਦੇ ਮਨੁ=ਮੰਤ੍ਰ ਨੂੰ ਮੰਨੇ ਤਾਂ ਜੀਵ ਈਸ਼ਵਰ ਦੀ ਸੰਧਿ=ਮਿਲੌਣੀ ਮਿਲਦੀ ਹੈ।੭।

**ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥**

ਹੇ ਪ੍ਰਭੂ ! ਮੈਂ ਪਾਪੀ ਸ਼ੁਭਗੁਣਾਂ ਤੋਂ ਹੀਣੇ ਨੂੰ ਸ਼ੁਭਗੁਣਾਂ ਵਾਲਾ ਕਰੋ।

**ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥**

ਹੇ ਪ੍ਰਭੂ ! ਆਪ ਦਿਆਲੂ ਹੋਕੇ ਮੈਂ ਸਵਕ ਜਨ ਨੂੰ ਤਾਰਨਾ ਕਰੋ।੮।੧੬।

**ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥**

ਇਥੋਂ ਤਕ ਗਉੜੀ ਰਾਗ ਵਿਚ ਗੁਆਰੇਰੀ ਜਾਤੀ ਦੀਆਂ ੧੬ ਅਸਟਪਦੀਆਂ ਆਈਆਂ ਹਨ।

**ਗਉੜੀ ਬੈਰਾਗਣਿ ਮਹਲਾ ੧ ॥**

**ੴ ਸਤਿਗੁਰਪ੍ਰਸਾਦਿ ॥**

**ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥**

ਜਿਵੇਂ ਗਊਆਂ ਚਾਰਨ ਵਾਲਾ ਗੋਇਲੀ=ਗੁਆਲਾ ਗਾਈ ਕਉ–ਗਊਆਂ ਨੂੰ ਸਾਰਾ=ਸੰਭਾਲ ਕੇ ਰਖਦਾ ਹੈ। ਤੇ–

**ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥੧॥**

ਅਹਿ×ਨਿਸਿ=ਦਿਨ ਰਾਤ ਹਰਿਆ ਘਾਹ ਖੁਆਕੇ ਪਾਲਦਾ ਹੈ, ਜੇ ਕੋਈ ਵਿਰੋਧੀ

ਜਾਂਗਲੀ ਜੀਵ ਉਨ੍ਹਾਂ ਨੂੰ ਦੁਖ ਦੇਣ ਆਵੇ ਤਾਂ ਉਸ ਤੋਂ ਰਖ ਲੈਂਦਾ ਹੈ, ਇਹ ਕੁਝ ਕਰਦਾ ਹੋਇਆ ਆਪਨੇ ਆਤਮ=ਮਨ ਵਿਚ ਸੁਖ ਧਾਰਦਾ ਹੈ ॥੧॥

**ਇਤ ਉਤ ਰਾਖਹੁ ਦੀਨ ਦਇਆਲਾ ॥**

ਹੇ ਦੀਨ ਦਿਆਲ ਪ੍ਰਭੂ ! ਏਸੇ ਤਰ੍ਹਾਂ ਮੇਰੀ ਭੀ ਇਤ ਉਤ=ਲੋਕ ਪ੍ਰਲੋਕ ਦੇ ਦੁੱਖਾਂ ਤੋਂ ਰਖਿਆ ਕਰੋ।

**ਤਉ ਸਰਣਾਗਤਿ ਨਦਰਿ ਨਿਹਾਲਾ ॥੧॥ਰਹਾਉ॥**

ਮੈਂ ਤਉ=ਆਪ ਜੀ ਦੀ ਸ਼ਰਣ ਵਿਚ ਆਗਤਿ=ਆਇਆ ਹਾਂ ਆਪ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਕੇ ਮੈਨੂੰ ਨਿਹਾਲ ਕਰੋ ॥੧॥ਰਹਾਉ॥

**ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥**

ਮੈਂ ਜਿਥੇ ਦੇਖਦਾ ਹਾਂ, ਤੁਸੀਂ ਓਥੇ ਹੀ ਵਿਆਪਕ ਹੋ ਰਹੇ ਹੋ,
ਹੇ ਰਖਿਆ ਕਰਨ ਵਾਲੇ ਪ੍ਰਭੂ ! ਆਪ ਮੈਨੂੰ ਰਖ ਲਓ।

**ਤੂੰ ਦਾਤਾ ਭੁਗਤਾ ਤੂੰ ਹੈ ਤੂੰ ਪ੍ਰਾਣ ਅਧਾਰਾ ॥੨॥**

ਦਾਤਾ ਤੂੰ ਹੈਂ, ਭੋਗਨ ਵਾਲਾ ਭੀ ਤੂੰਹੀ ਹੈਂ, ਤੂੰਹੀ ਮੇਰੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈਂ ॥੨॥

**ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥**

ਸਰੂਪ ਗਿਆਨ ਦਾ ਵਿਚਾਰ ਕੀਤੇ ਤੋਂ ਬਿਨਾਂ ਅਧ ਊਰਧੀ=ਹੇਠਾਂ ਉਤੇ ਭਾਵ ਨਰਕ ਸੁਰਗ ਵਿਚ ਜਾਣ ਦਾ ਕਿਰਤੁ=ਕਰਮ ਪਿਆ ਹੋਇਆ ਹੈ।

**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥**

ਜਗਤ ਦੇ ਮਾਲਕ ਪ੍ਰਭੂ ਦੀ ਉਪਮਾ ਕੀਤੇ ਤੋਂ ਬਿਨਾਂ ਇਹ ਅਗਿਆਨ ਦਾ ਹਨੇਰਾ ਨਾਸ ਨਹੀਂ ਹੁੰਦਾ ॥੩॥

**ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥**

ਜਗਤ ਨੂੰ ਲੋਭ ਤੇ ਹੰਕਾਰ ਵਿਚ ਲਗਕੇ ਨਾਸ ਹੁੰਦਾ ਅਸਾਂ ਨੇ ਦੇਖਿਆ ਹੈ।

**ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥**

ਸਚਾ ਮੁਕਤੀ ਦਾ ਦਰਵਾਜ਼ਾ ਗਿਆਨ ਜਿਸ ਨੇ ਭੀ ਪਾਇਆ ਹੈ ਉਸਨੇ ਪ੍ਰਭੂ ਰੂਪ ਸਤਿਗੁਰਾਂ ਦੀ ਸੇਵਾ ਕਰਕੇ ਹੀ ਪਾਇਆ ਹੈ ॥੪॥ ਅਥਵਾ :–ਗੁਰਾਂ ਦੀ ਸੇਵਾ ਕਰਕੇ ਜਦ ਮੁਕਤੀ ਦਾ ਦਰਵਾਜ਼ਾ ਗਿਆਨ ਪਰਾਪਤ ਹੋਇਆ ਤਾਂ ਸਚੇ ਪ੍ਰਭੂ ਨੂੰ ਪਾਇਆ ॥੪॥

**ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥**

ਅਪਾਰ×ਮਹਲੁ=ਬੇਅੰਤ ਸਰੂਪ ਪਰਮਾਤਮਾ ਆਪਣੇ ਅੰਤਹਕਰਣ ਰੂਪ ਨਿਜ ਘਰ ਵਿਚ ਹੈ, ਪਰ ਉਸ ਅਪਰੰਪਰ ਪ੍ਰਭੂ ਨੂੰ ਕੋ=ਕੋਈ ਵਿਰਲਾ ਹੀ ਜਾਣਦਾ ਹੈ।

## ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥੫॥

ਉਹ ਸਬਦੋ=ਬ੍ਰਹਮ ਤੋਂ ਬਿਨਾਂ ਜਗਤ ਵਿਚ ਹੋਰ ਕੋਈ ਥਿਰੁ=ਅਚੱਲ ਨਹੀਂ ਹੈ, ਗੁਰਸ਼ਬਦ ਦੁਆਰਾ ਉਸ ਬ੍ਰਹਮ ਨੂੰ ਬੁਝੇ ਤਾਂ ਸੁਖ ਦੀ ਪ੍ਰਾਪਤੀ ਹੁੰਦੀ ਹੈ ॥੫॥

## ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥

ਇਹ ਜੀਵ ਲੈ ਕੇ ਕੀ ਆਇਆ ਹੈ, ਅਤੇ ਕੀ ਲੈ ਕੇ ਜਾਏਗਾ, ਅਰਥਾਤ ਖਾਲੀ ਆਉਂਦਾ ਹੈ, ਖਾਲੀ ਜਾਂਦਾ ਹੈ। ਵਾ :-ਅਮੋਲਕ ਸੁਆਸਾਂ ਰੂਪੀ ਪੂੰਜੀ ਲੈ ਕੇ ਆਉਂਦਾ ਹੈ ਤੇ ਵਿਸ਼ੇ ਵਿਕਾਰਾਂ ਰੂਪੀ ਮੰਦ ਵਸਤੂ ਨੂੰ ਖਰੀਦ ਕੇ ਲੈ ਜਾਂਦਾ ਹੈ, ਏਸੇ ਕਰਕੇ ਜਮਾਂ ਦੇ ਜਾਲਾ—ਫਾਹ ਵਿਚ ਫਸਦਾ ਜਾਂਦਾ ਹੈ।

## ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥

ਜਿਵੇਂ ਡੋਲ ਕਸਿ=ਖਿਚਕੇ ਜੇਵਰੀ ਰਸੀ ਨਾਲ ਬੱਧਾ ਹੋਇਆ ਕਦੇ ਆਕਾਸਿ=ਉਚੇ ਤੇ ਕਦੇ ਪਾਤਾਲਾ—ਹੇਠਾਂ ਜਾਂਦਾ ਹੈ।

ਏਸੇ ਤਰ੍ਹਾਂ ਜੀਵ ਰੂਪੀ ਡੋਲ ਕਰਮਾਂ ਰੂਪੀ, ਵਾ: -ਵਾਸ਼ਨਾਂ ਰੂਪੀ ਰੱਸੀ ਨਾਲ ਖਿਚ ਕੇ ਬੱਧਾ ਹੋਇਆ ਕਦੇ ਆਕਾਸਿ=ਸੁਰਗ ਵਿਚ ਕਦੇ ਪਤਾਲਾ=ਨਰਕ ਵਿਚ ਜਾਂਦਾ ਹੈ ॥੬॥

## ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥

ਗੁਰਮਤੀਆਂ ਨੂੰ ਵਾਹਿਗੁਰੂ ਨਾਮ ਭੁਲਦਾ ਨਹੀਂ ਹੈ, ਇਸ ਲਈ ਸੁਭਾਵਕ ਹੀ ਪਤੀ ਪਰਮਾਤਮਾ ਨੂੰ ਪਾ ਕੇ ਪਤਆਬਰੋ ਨੂੰ ਪਾਂਦੇ ਹਨ।

## ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥੭॥

ਨਿਧੀਆਂ ਦਾ ਖਜ਼ਾਨਾ ਸਬਦੁ=ਬ੍ਰਹਮ ਜੀਵ ਦੇ ਹਿਰਦੇ ਅੰਦਰ ਹੈ, ਗੁਰਾਂ ਨਾਲ ਮਿਲਕੇ ਆਪਾ ਭਾ ਹੰਕਾਰ ਨੂੰ ਗੁਆਈਏ ਤਾਂ ਉਸ ਬ੍ਰਹਮ ਨਾਲ ਮਿਲਾਪ ਹੁੰਦਾ ਹੈ ॥੭॥

## ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥

ਜਾਂ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ; ਤਾਂ ਜੀਵ ਦੇ ਅੰਕਿ=ਹਿਰਦੇ ਵਿਚ ਸ਼ੁਭਗੁਣ ਸਮਾਂਵਦੇ ਹਨ।

## ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥੮॥੧॥੧੭॥ (ਪੰਨਾ ੨੨੯)

ਗੁਰੂ ਜੀ ਕਥਨ ਕਰਦੇ ਹਨ ਸਚ ਨਾਮ ਰੂਪੀ ਸਚੇ ਲਾਭ ਦੇ ਪਾਣ ਕਰਕੇ ਪਰਮਾਤਮਾਂ ਨਾਲੋਂ ਇਸਦਾ ਮੇਲ ਚੂਕਈ×ਨ—ਦੂਰ ਨਹੀਂ।੮।੧।੧੭।

## ਗਉੜੀ ਮਹਲਾ ੧ ॥

## ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥

ਕ੍ਰਿਪਾਲੂ ਜੋ ਗੁਰੂ ਹਨ ਉਨ੍ਹਾਂ ਦੀ ਕਿਰਪਾ ਦੁਆਰੇ ਪਰਮੇਸ਼ਰ ਨੂੰ ਬੁਝ ਲੈਣਾ ਕਰੇ ਤਾਂ ਜਨਮ ਮਰਨ ਦਾ ਨਿਬੇੜਾ ਹੋ ਜਾਂਦਾ ਹੈ।

## ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥੧॥

ਸਾਰਿਆਂ ਘਰਾਂ ਵਿੱਚ ਜਿਸਨੇ ਆਪਣਾ ਘਰ ਕੀਤਾ ਹੋਇਆ ਹੈ, ਅਤੇ ਜਿਸਦਾ ਨਾਂ ਨਿਰੰਜਨ ਹੈ, ਓਹੀ ਮੇਰਾ ਠਾਕੁਰੁ=ਸੁਆਮੀ ਹੈ । ਅਥਵਾ :-ਮੇਰਾ ਠਾਕੁਰੁ=ਸੁਆਮੀ ਜੋ ਨਿਰੰਜਨ ਹੈ, ਸੋ × ਨਾਮੁ=ਉਸਦਾ ਨਾਮ ਘਰਿ ਘਰਿ=ਸ਼ਾਸਤ੍ਰ ਸ਼ਾਸਤ੍ਰ ਵਿੱਚ ਕਥਨ ਕੀਤਾ ਗਿਆ ਹੈ ।੧।

## ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥

ਬੇਸ਼ਕ ਵਿਚਾਰਕੇ ਦੇਖ ਲਓ ਗੁਰ ਸ਼ਬਦ ਤੋਂ ਬਿਨਾਂ ਕਦੇ ਛੁਟਕਾਰਾ ਨਹੀਂ ਹੋਣਾ ।

## ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥੧॥ਰਹਾਉ॥

ਜੇਕਰ ਲਖਾਂ ਕਰਮ ਭੀ ਕਮਾ ਲਵੇ,
ਤੌ ਭੀ ਗੁਰਾਂ ਤੋਂ ਬਿਨਾਂ ਅਗਿਆਨ ਰੂਪ ਹਨੇਰਾ ਬਣਿਆਂ ਰਹਿੰਦਾ ਹੈ ।੧।ਰਹਾਉ।

## ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥

ਅੰਨ੍ਹੇ ਅਗਿਆਨੀ ਸ਼ੁਭ ਅਕਲ ਤੋਂ ਬਾਹਰ ਹਨ,
ਵਾ :-ਅਕਲ ਤੋਂ ਹੀਣੇ ਜੋ ਅੰਨ੍ਹੇ ਪੁਰਸ਼ ਹਨ ਉਨ੍ਹਾਂ ਨੂੰ ਕੀ ਕਹਿਣਾ ਹੈ ।

## ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥

ਗੁਰੂ ਤੋਂ ਬਿਨਾਂ ਪਰਮੇਸ਼ਰ ਪ੍ਰਾਪਤੀ ਦਾ ਗਿਆਨ ਰੂਪ ਰਸਤਾ ਨਹੀਂ ਸੁੱਝਦਾ, ਤਾਂ ਕਿਸਤਰ੍ਹਾਂ ਨਿਰਬਾਹ ਹੋਵੇਗਾ ।੨।

ਪੁਨਾ ਸਿਖਾਂ ਨੇ ਬੇਨਤੀ ਕੀਤੀ ਆਪ ਕਿਰਪਾ ਕਰਕੇ ਕਲਜੁਗ ਦੇ ਲਛਣ ਸੁਣਾਓ ? ਤਾਂ ਗੁਰੂ ਜੀ ਨੇ ਕਿਹਾ ਕਲਜੁਗੀ ਜੀਵਾਂ ਦੀ ਭਾਵਨਾ ਵਿਪਰਜੇ=ਉਲਟੀ ਹੋ ਚੁੱਕੀ ਹੈ ।

## ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥

ਖੋਟੇ ਕਰਮ ਕਰਨ ਵਾਲੇ ਮਨਮੁਖ ਨੂੰ ਖਰਾ=ਚੰਗਾ ਕਹਿੰਦੇ ਹਨ ।
ਤੇ ਖਰੇ=ਚੰਗੇ ਕਰਮਾਂ ਦੇ ਕਰਨ ਵਾਲੇ ਮਹਾਤਮਾਂ ਦੀ ਸਾਰ ਹੀ ਨਹੀਂ ਜਾਣਦੇ ।

## ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥

ਅੰਧੇ ਅਗਿਆਨੀ ਪੁਰਸ਼ ਦਾ ਨਾਂ ਪਾਰਖੂ=ਪਰਖਣੇ ਵਾਲਾ ਭਾਵ ਗਿਆਨੀ ਕਹਿੰਦੇ ਹਨ, ਕਲੀ×ਕਾਲ= ਕਲਜੁਗ ਦੇ ਸਮੇਂ ਵਿੱਚ ਇਹ ਵਿਡਾਣੈ=ਅਸਚਰਜ ਖੇਡ ਹੈ ।੩।

## ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥

ਮੋਹ, ਜਾਂ ਅਵਿਦਿਆ ਦੀ ਨੀਂਦ ਵਿੱਚ ਪੈ ਕੇ ਜੋ ਪਰਮੇਸ਼ਰ ਵਲੋਂ ਸੁੱਤਾ ਹੋਇਆ ਹੈ ਉਸਨੂੰ ਜਾਗਦਾ ਕਹਿੰਦੇ ਹਨ ਕਿ ਇਹ ਵਿਹਾਰ ਵਿੱਚ ਬੜਾ ਸਿਆਣਾ ਹੈ ।

ਜੋ ਗਿਆਨ ਜਾਗਰਤ ਵਿੱਚ ਪੈ ਕੇ ਪਰਮੇਸ਼ਰ ਵਲ ਜਾਗਦਾ ਹੈ ਉਸ ਨੂੰ ਸੁੱਤਾ ਕਹਿੰਦੇ ਹਨ ਕਿ ਇਹ ਵਿਹਾਰ ਦੀ ਸਮਝ ਤੋਂ ਹੀਣਾ ਹੈ ।

**ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥**

ਜੋ ਪਰਮੇਸ਼ਰ ਵਲ ਜਿਊਂਦਾ ਹੈ ਉਸ ਨੂੰ ਮੋਇਆ ਕਹਿੰਦੇ ਹਨ।
ਜੋ ਪਰਮੇਸ਼ਰ ਵਲੋਂ ਮਰੇ ਹੋਏ ਹਨ ਉਨ੍ਹਾਂ ਨੂੰ ਰੋਂਦਾ ਹੀ ਕੋਈ ਨਹੀਂ ॥੪॥

**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥**

ਜੋ ਪਰਮੇਸ਼ਰ ਵਲ ਆਉਂਦਾ ਹੈ ਉਸ ਨੂੰ ਜਾਤਾ=ਘਰੋਂ ਘਾਟੋਂ ਗਿਆ ਗੁਜ਼ਰਿਆ ਕਹਿੰਦੇ ਹਨ, ਤੇ ਜੋ ਪੁਰਸ਼ ਸੰਸਾਰ ਵਲ ਜਾਂਦਾ ਹੈ, ਉਸ ਨੂੰ ਕਹਿੰਦੇ ਹਨ ਇਸ ਦਾ ਆਇਆ ਸਫਲ ਹੈ। ਵਾ:-ਉਸਨੂੰ ਇੰਞ ਕਹਿੰਦੇ ਹਨ ਕਿ ਇਹ ਤਾਂ ਸਾਡੀ ਕੁਲ ਵਿੱਚ ਕੋਈ ਅਵਤਾਰ ਆਇਆ ਹੈ।

**ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥**

ਪਰਾਈ ਮਾਇਆ, ਵਾ:-ਦੇਹ ਨੂੰ ਆਪਣੀ ਕਹਿੰਦਾ ਹੈ, ਤੇ ਆਪਣਾ ਜੋ ਸਰੂਪ ਹੈ, ਵਾ:-ਨਾਮ ਉਹ ਇਸ ਨੂੰ ਭਾਂਵਦਾ ਹੀ ਨਹੀਂ ॥੫॥

**ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥**

ਪਰਮੇਸ਼ਰ ਦੇ ਮਿਠੇ ਨਾਮ ਨੂੰ ਕੌੜਾ ਕਹਿੰਦਾ ਹੈ, ਤੇ ਕੜੂਏ=ਕੌੜੇ (ਦੁਖਦਾਈ) ਪਦਾਰਥਾਂ ਨੂੰ, ਵਾ :-ਕਾਮ ਨੂੰ ਮਿੱਠਾ ਕਹਿੰਦਾ ਹੈ।

**ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥**

ਪਰਮੇਸ਼ਰ ਦੇ ਪ੍ਰੇਮ ਵਿੱਚ ਰਤੇ ਹੋਏ ਗੁਰਮੁਖ ਮਹਾਤਮਾਂ ਦੀ ਨਿੰਦਿਆ ਕਰਦੇ ਹਨ,
ਅਜੇਹਾ ਵਰਤਾਵਾ ਕਲਜੁਗ ਵਿੱਚ ਅਸਾਂ ਨੇ ਵੇਖਿਆ ਹੈ ॥੬॥

**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥**

ਪਰਮੇਸ਼ਰ ਦੀ ਚੇਰੀ=ਦਾਸੀ ਜੋ ਮਾਇਆ ਹੈ ਉਸ ਦੀ ਸੇਵਾ ਕਰਦੇ ਹਨ, ਸਾਰਿਆਂ ਦਾ ਠਾਕੁਰ ਜੋ ਪ੍ਰਭੂ ਹੈ ਇਸ ਨੂੰ ਦਿਸਦਾ ਹੀ ਨਹੀਂ। ਵਾ :-ਆਪਣੀ ਦਾਸੀ ਜੋ ਘਰ ਵਾਲੀ ਔਰਤ ਹੈ ਉਸ ਦੀ ਸੇਵਾ ਕਰਦੇ ਹਨ, ਪਰ ਔਰਤ ਨੂੰ ਆਪਣਾ ਸੁਆਮੀ ਪਤੀ ਨਿਗਾਹ ਨਹੀਂ ਆਉਂਦਾ ਉਹ ਸਗੋਂ ਪਤੀ ਨੂੰ ਆਪਣਾ ਗੁਲਾਮ ਸਮਝਦੀ ਹੈ।

**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥**

ਜਿਵੇਂ ਪੋਖਰੁ=ਛੱਪੜ ਦੇ ਨੀਰੁ ਵਿਰੋਲੀਐ=ਪਾਣੀ ਨੂੰ ਰਿੜਕਣੇ ਕਰਕੇ ਮੱਖਣ ਨਹੀਂ ਨਿਕਲਦਾ, ਤਿਵੇਂ ਸੰਸਾਰ ਛੱਪੜ ਦੇ ਸ਼ਕਾਮ ਕਰਮਾਂ ਰੂਪੀ ਜਲ ਦੇ ਮਥਨੇ ਕਰਕੇ ਬ੍ਰਹਮ ਗਿਆਨ ਰੂਪੀ ਮੱਖਣ ਨਹੀਂ ਨਿਕਲਦਾ ॥੭॥

**ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥**

ਇਹ ਪਦ ਦੇ ਅਰਥ ਕਰਕੇ ਜੋ ਪੁਰਸ਼ ਅਰਥਾਇ ਲੇਇ=ਸਿਧਾਂਤ ਨੂੰ ਧਾਰ ਲੈਂਦਾ ਹੈ

ਉਹ ਪਰਮੇਸ਼ਰ ਸਰੂਪ ਹੁੰਦਾ ਹੈ, ਪਰਮੇਸ਼ਰ ਸਰੂਪ ਹੋਣ ਕਰਕੇ ਉਹ ਸਾਡਾ ਗੁਰੂ ਹੈ।

**ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥**

ਗੁਰੂ ਜੀ ਕਥਨ ਕਰਦੇ ਹਨ–ਜੋ ਆਪਣੇ ਸਰੂਪ ਨੂੰ ਚੀਨੈ–ਜਾਣਦਾ ਹੈ, ਉਹ ਅਪਰ-ਅਪਾਰ ਪਰਮੇਸ਼ਰ ਦਾ ਸਰੂਪ ਹੁੰਦਾ ਹੈ ॥੮॥

**ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥**

ਉਹ ਇੰਵ ਨਿਸ਼ਚੇ ਕਰਦਾ ਹੈ ਕਿ ਸਾਰਿਆਂ ਵਿੱਚ ਉਹ ਪਰਮੇਸ਼ਰ ਆਪੇ ਆਪ ਵਰਤ ਰਿਹਾ ਹੈ। ਆਪ ਹੀ ਜੀਵਾਂ ਨੂੰ ਕਰਮਾਂ ਅਨੁਸਾਰ ਭਰਮਾਉਂਦਾ ਹੈ।

**ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥੯॥੨॥੧੮॥**

ਗੁਰਾਂ ਦੀ ਕਿਰਪਾ ਨਾਲ ਇਹ ਗਲ ਸਮਝੀਦੀ ਹੈ ਕਿ ਬ੍ਰਹਮ ਸਾਰੇ ਸਮਾ ਰਿਹਾ ਹੈ ॥੯॥੨॥੧੮॥

## ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ

## ੧ ਓ ਸਤਿਗੁਰ ਪ੍ਰਸਾਦਿ ॥

ਕਿਸੇ ਪ੍ਰੇਮੀ ਨੇ ਗੋਇੰਦਵਾਲ ਵਿਖੇ ਬ੍ਰਾਹਮਣਾਂ ਲਈ ਬ੍ਰਹਮ ਭੋਜ ਤਿਆਰ ਕੀਤਾ, ਪਰ ਰਾਤ ਨੂੰ ਲੜਕੀ ਜਾਂ ਲੜਕੇ ਦੇ ਪੈਦਾ ਹੋਣ ਤੇ ਉਸ ਦੇ ਘਰ ਵਿੱਚ ਸੂਤਕ ਹੋ ਗਿਆ, ਉਸ ਨੇ ਲੁਕਾ ਤਾਂ ਬੜਾ ਰਖਿਆ ਪਰ ਬ੍ਰਾਹਮਣਾਂ ਨੂੰ ਕਿਸੇ ਤਰ੍ਹਾਂ ਪਤਾ ਲਗ ਗਿਆ ਕਿ ਇਸ ਦੇ ਘਰ ਸੂਤਕ ਪੈ ਗਿਆ ਹੈ ਇਸ ਕਰਕੇ ਕੋਈ ਬ੍ਰਾਹਮਣ ਭੀ ਉਸ ਦੇ ਘਰ ਰੋਟੀ ਖਾਣ ਨਾ ਆਇਆ। ਉਸ ਨੇ ਫਿਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਮੈਂ ਭੋਜਨ ਤਿਆਰ ਕੀਤਾ ਹੋਇਆ ਹੈ ਤੇ ਬੱਚੇ ਦੇ ਪੈਦਾ ਹੋਣ ਕਰਕੇ ਕੋਈ ਬ੍ਰਾਹਮਣ ਛਕਣ ਵਾਸਤੇ ਆਉਂਦਾ ਨਹੀਂ ਹੈ, ਆਪ ਕਿਰਪਾ ਕਰੋ ਜਿਸ ਕਰਕੇ ਭੋਜਨ ਤਿਆਰ ਕੀਤਾ ਹੋਇਆ ਨਿਸਫਲ ਨਾ ਜਾਵੇ। ਹਜ਼ੂਰ ਨੇ ਉਸ ਦੀ ਬੇਨਤੀ ਸੁਣ ਕੇ ਸਿਖਾਂ ਨੂੰ ਭੇਜ ਕੇ ਉਹ ਅੰਨ ਸਫਲ ਕਰ ਦਿਤਾ। ਪਤਾ ਲਗਣ ਤੇ ਬ੍ਰਾਹਮਣਾਂ ਨੇ ਗੁਰੂ ਜੀ ਨੂੰ ਆ ਕੇ ਕਿਹਾ, "ਆਪ ਇਤਨੇ ਵੱਡੇ ਗੁਰੂ ਹੋ ਕੇ ਕੁਝ ਸੂਤਕ ਪਾਤਕ ਦਾ ਵਿਚਾਰ ਨਹੀਂ ਕਰਦੇ ਇਹ ਆਪ ਲਈ ਚੰਗਾ ਨਹੀਂ ਹੈ–"

ਇਹ ਗਲ ਸੁਣ ਕੇ ਗੁਰੂ ਜੀ ਨੇ ਕਿਹਾ ਨਾਮ ਸਿਮਰਨ ਕਰਨ ਵਾਲਿਆਂ ਨੂੰ ਕੋਈ ਸੂਤਕ ਪਾਤਕ ਨਹੀਂ ਹੈ ਸੂਤਕ ਪਾਤਕ ਮਨਮੁਖਾਂ ਨੂੰ ਹੁੰਦੇ ਹਨ। ਯਥਾ :–ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜੇ ਸੂਤਕ ਦੀ ਵਿਚਾਰ ਕਰਨ ਲਗੀਏ ਤਾਂ ਸੂਤਕ ਹਰ ਜਗ੍ਹਾ ਪਰ ਹੈ–

**ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥੧॥**

ਦ੍ਵੈਤ ਭਾ ਹੋਣਾ ਇਹ ਮਨ ਦਾ ਸੂਤਕ ਹੈ। ਭਰਮ ਵਿੱਚ ਭੁਲਣੇ ਕਰਕੇ ਤਮਾਮ ਜੀਵ ਆਵਉ ਜਾਉ–ਜੰਮਦੇ ਮਰਦੇ ਹਨ ॥੧॥



**ਮਨਮੁਖਿ ਸੂਤਕੁ ਕਬਹਿ ਨ ਜਾਇ ॥**

ਓਨਾ ਚਿਰ ਮਨਮੁਖਾਂ ਦਾ ਸੂਤਕ ਕਦੇ ਭੀ ਨਹੀਂ ਜਾਂਦਾ।

**ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ਰਹਾਉ॥**

ਜਿੰਨਾ ਚਿਰ ਗੁਰਾਂ ਦਾ ਉਪਦੇਸ਼ ਲੈ ਕੇ ਹਰੀ ਦੇ ਨਾਮ ਸਿਮਰਨ ਵਿੱਚ ਨਹੀਂ ਭਿਜਦਾ ॥੧।ਰਹਾਉ॥

**ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋਵਾਰ ॥੨॥**

ਜਿੰਨਾ ਕੁ ਆਕਾਰੁ—ਸਰੀਰਾਂ ਵਿੱਚ ਮੋਹ ਕਰਨਾ ਹੈ ਉਹ ਸਾਰਾ ਸੂਤਕ ਰੂਪ ਹੈ। ਜਿਸ ਮੋਹ ਕਰਕੇ ਜੀਵ ਵਾਰੋਵਾਰ=ਵਾਰੰਵਾਰ ਭਾਵ ਮੁੜ ਮੁੜ ਕੇ ਜੰਮਦਾ ਮਰਦਾ ਹੈ ॥੨॥

**ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥**

ਅਗਨੀ ਅਤੇ ਪੌਣ ਪਾਣੀ ਦੇ ਵਿਚ ਭੀ ਸੂਤਕ ਹੈ। ਜਿਤਨਾ ਕੁ ਕੁਝ ਭੋਜਨ ਖਾਂਦਾ ਹੈ ਉਸ ਦੇ ਵਿੱਚ ਭੀ ਸੂਤਕ ਹੈ ॥੩॥

**ਸੂਤਕਿ ਕਰਮਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥**

ਠਾਕੁਰ ਪੂਜਾ ਆਦਿਕ ਕਰਮਾਂ ਦੇ ਕਰਨ ਵਿੱਚ ਭੀ ਸੂਤਕ ਹੋ ਰਿਹਾ ਹੈ। ਵਾ:-ਕਰਮਾਂ ਦੇ ਕਰਨ ਵਿੱਚ ਸੂਤਕ ਹੈ ਇਸ ਕਰਕੇ ਠਾਕੁਰ ਪੂਜਾ ਨਹੀਂ ਹੋ ਸਕਦੀ। ਜੋ ਨਾਮੀ ਦੇ ਨਾਮ ਵਿਚ ਰੱਤੇ ਹਨ ਉਨ੍ਹਾਂ ਦਾ ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਵਾਲਿਆਂ ਨੂੰ ਕੋਈ ਸੂਤਕ ਨਹੀਂ ॥੪॥

**ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥੫॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸੂਤਕ ਦਾ ਭਰਮ ਚਲਿਆ ਜਾਂਦਾ ਹੈ। ਫਿਰ ਉਹ ਜੰਮਦਾ ਮਰਦਾ ਨਹੀਂ ਅਤੇ ਨਾ ਹੀ ਉਸ ਨੂੰ ਕਾਲ ਖਾਂਦਾ ਹੈ ॥੫॥

**ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥**

ਬੇਸ਼ਕ ਭਾਵੇਂ ਕੋਈ ਛੇ ਸ਼ਾਸਤ੍ਰਾਂ ਤੇ ਸਤਾਈ ਸਿੰਮ੍ਰਿਤੀਆਂ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਦੇਖ ਲਓ, ਸਾਰੇ ਗ੍ਰੰਥ ਏਹੋ ਆਖਦੇ ਹਨ ਕਿ ਨਾਮ ਸਿਮਰਨ ਤੋਂ ਬਿਨਾਂ ਕੋਈ ਪੁਰਸ਼ ਮੁਕਤ ਰੂਪ ਨਹੀਂ ਹੁੰਦਾ ॥੬॥

**ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥**
**ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥**

ਚੌਹਾਂ ਜੁਗਾਂ ਵਿੱਚ ਗੁਰ ਸ਼ਬਦ ਦਾ ਵਿਚਾਰ ਕਰਨਾ ਤੇ ਨਾਮ ਜਪਣਾ ਹੀ ਸਭ ਤੋਂ ਉਤਮ ਕਰਮ ਹੈ। ਕਲਜੁਗ ਵਿਚ ਗੁਰਮੁਖ ਨਾਮ ਜਪ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਰਦੇ ਹਨ ॥੭॥

**ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ ਰਹੈ ਸਮਾਇ ॥੮॥੧॥**

ਗੁਰੂ ਜੀ ਕਥਨ ਕਰਦੇ ਹਨ—ਜੋ ਸਚਾ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ, ਗੁਰਮੁਖ ਜਨ ਉਸ ਸਚੇ ਪ੍ਰਭੂ ਵਿੱਚ ਸਮਾ ਰਹਿੰਦੇ ਹਨ ॥੮॥੧॥

## ਗਉੜੀ ਮਹਲਾ ੩ ॥

ਇਹ ਸ਼ਬਦ ਭੀ ਉਨ੍ਹਾਂ ਪੰਡਿਤਾਂ ਪ੍ਰਤੀ ਉਚਾਰਿਆ ਹੈ।

**ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ ਹਿਰਦੈ ਉਰਧਾਰਾ ॥**

ਹੇ ਭਾਈ! ਗੁਰਮੁਖਾਂ ਦੀ ਜੋ ਸੇਵਾ ਕਰਨੀ ਹੈ ਏਸੇ ਨੂੰ ਪ੍ਰਾਣਾਂ ਦਾ ਆਸਰਾ ਬਣਾਓ, ਅਤੇ ਹਰਿ ਜੀ ਨੂੰ ਆਪਣੇ ਹਿਰਦੇ ਦੇ ਉਰ–ਵਿਚ ਧਾਰਨ ਕਰਕੇ ਰਖੋ।

**ਗੁਰਮੁਖਿ ਸੋਭਾ ਸਾਚ ਦੁਆਰਾ ॥੧॥ ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥**

ਸਤਸੰਗ ਰੂਪ ਸਚੇ ਦੁਆਰੇ ਅੰਦਰ ਗੁਰਮੁਖ ਹੀ ਸੋਭਾ ਪਾਉਂਦੇ ਹਨ ॥੧॥

ਹੇ ਪੰਡਿਤ! ਵਿਕਾਰਾਂ ਨੂੰ ਤਿਆਗ ਕੇ ਹਰੀ ਨਾਮ ਸਬੰਧੀ ਗ੍ਰੰਥਾਂ ਨੂੰ ਪੜ੍ਹੋ।

**ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ਰਹਾਉ॥**

ਅਤੇ ਗੁਰਮੁਖਾਂ ਦਾ ਸੰਗ ਕਰਕੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਰਨਾ ਕਰੋ ॥੧॥ਰਹਾਉ॥

**(ਪੰਨਾ ੨੩੦)**

**ਗੁਰਮੁਖਿ ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥**

ਗੁਰਮੁਖਾਂ ਦੇ ਹਿਰਦੇ ਵਿਚੋਂ ਹੰਗਤਾ ਮਮਤਾ ਨਵਿਰਤ ਹੋ ਜਾਂਦੀ ਹੈ। ਗੁਰਮੁਖਾਂ ਦੇ ਹਿਰਦੇ ਵਿੱਚ ਫਿਰ ਅਵਿਦਿਆ, ਵਾ :- ਪਾਪਾਂ ਰੂਪੀ ਮੈਲ ਆ ਕੇ ਲਗਦੀ ਨਹੀਂ ਹੈ। ਕਿਉਂਕਿ-

**ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥**

ਗੁਰਮੁਖਾਂ ਦੇ ਮਨ ਵਿੱਚ ਨਾਮ ਆਕੇ ਵਸਦਾ ਰਹਿੰਦਾ ਹੈ ॥੨॥

**ਗੁਰਮੁਖਿ ਕਰਮ ਧਰਮ ਸਚਿ ਹੋਈ ॥ ਗੁਰਮੁਖਿ ਅਹੰਕਾਰੁ ਜਲਾਏ ਦੋਈ ॥**

ਗੁਰਮੁਖਾਂ ਦੇ ਕਰਮ ਧਰਮ ਕੀਤੇ ਹੋਏ ਸਚਿ×ਹੋਈ–ਸਫਲ ਹੁੰਦੇ ਹਨ। ਗੁਰਮੁਖਾਂ ਨੇ ਜਾਤੀ ਹੰਕਾਰ ਤੇ ਦੋਈ–ਦ੍ਵੈਤ, ਵਾ :–ਦੋ ਰਾਗ ਦ੍ਵੈਸ਼, ਹਰਖ ਸੋਗ ਆਦਿਕ ਵਿਕਾਰ ਜਲਾਏ–ਸਾੜ ਦਿੱਤੇ ਹਨ।

**ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥**

ਗੁਰਮੁਖ ਜਨ ਨਾਮੀ ਦੇ ਨਾਮ ਸਿਮਰਨ ਵਿੱਚ ਰੱਤੇ ਰਹਿੰਦੇ ਹਨ ਇਸ ਕਰਕੇ ਉਨ੍ਹਾਂ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ ॥੩॥

**ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥ ਲੋਕ ਸਮਝਾਵਹੁ ਸੁਣੇ ਨ ਕੋਈ ॥**

ਆਪਣੇ ਮਨ ਨੂੰ ਪਰਬੋਧਹੁ–ਸਮਝਾਕੇ ਉਸ ਪਰਮਾਤਮਾ ਨੂੰ ਬੂਝਣਾ ਕਰੋ। ਵਾ :–ਜਿਸ ਤਰ੍ਹਾਂ ਆਪਣੇ ਮਨ ਨੂੰ ਪਰਬੋਧਹੁ–ਗਿਆਨ ਪ੍ਰਾਪਤ ਹੋਵੇ, ਉਸ ਜੁਗਤੀ ਨੂੰ ਬੂਝਹੁ–ਪੁਛਣਾ ਕਰੋ।

ਕਿਉਂਕਿ ਆਪਣੇ ਮਨ ਨੂੰ ਗਿਆਨ ਹੋਏ ਤੋਂ ਬਿਨਾਂ ਜੇਕਰ ਲੋਕਾਂ ਨੂੰ ਸਮਝਾਓਗੇ ਤਾਂ ਤੁਹਾਡਾ ਕਿਹਾ ਕੋਈ ਭੀ ਨਹੀਂ ਸੁਣੇਗਾ।

**ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥**

ਗੁਰਾਂ ਦੁਆਰੇ ਇਸ ਭੇਦ ਨੂੰ ਸਮਝੋ ਤਾਂ ਤੁਹਾਨੂੰ ਨਿਤ ਸੁਖ ਪ੍ਰਾਪਤ ਹੋਵੇਗਾ ॥੪॥

**ਮਨਮੁਖਿ ਡੰਫੁ ਬਹੁਤੁ ਚਤੁਰਾਈ ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥**

ਮਨਮੁਖ ਦੇ ਹਿਰਦੇ ਵਿਚ ਡੰਫੁ=ਪਖੰਡ ਤੇ ਚਤੁਰਾਈ ਬਹੁਤ ਹੈ। ਇਸ ਲਈ ਮਨਮੁਖ ਪੁਰਸ਼ ਜੋ ਕੁਝ ਭੀ ਕਰਮ ਕਮਾਂਦਾ ਹੈ ਉਹ ਕਬੂਲ ਨਹੀਂ ਪੈਂਦਾ।

**ਆਵੈ ਜਾਵੈ ਠਉਰ ਨ ਕਾਈ ॥੫॥**

ਚੌਰਾਸੀ ਲਖ ਜੂਨ ਵਿੱਚ ਆਉਂਦਾ ਜਾਂਦਾ ਹੈ ਠਹਿਰਣ ਵਾਸਤੇ ਕੋਈ ਜਗ੍ਹਾਂ ਨਹੀਂ ਮਿਲਦੀ ॥੫॥

**ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥**
**ਬਗ ਜਿਉ ਲਾਇ ਬਹੈ ਨਿਤ ਧਿਆਨਾ ॥**

ਮਨਮੁਖ ਪੁਰਸ਼ ਬਹੁਤ ਹੰਕਾਰ ਦੇ ਸਹਿਤ ਹੋਇਆ ਕਰਮ ਕਰਦਾ ਹੈ। ਬਗੁਲੇ ਵਾਂਗੂੰ ਨਿਤ ਹੀ ਧਿਆਨ ਲਗਾ ਬਹਿੰਦਾ ਹੈ।

**ਜਮਿ ਪਕੜਿਆ ਤਬ ਹੀ ਪਛੁਤਾਨਾ ॥੬॥**

ਜਿਸ ਵੇਲੇ ਜਮਾਂ ਨੇ ਆ ਕੇ ਫੜਿਆ ਤਿਸ ਵੇਲੇ ਹੀ ਪਸ਼ਚਾਤਾਪ ਕਰਦਾ ਹੈ ॥ ੬ ॥

**ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗੁਰਪਰਸਾਦੀ ਮਿਲੈ ਹਰਿ ਸੋਈ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਕਿਸੇ ਦੀ ਮੁਕਤੀ ਨਹੀਂ ਹੋਈ।
ਗੁਰਾਂ ਦੀ ਕਿਰਪਾ ਨਾਲ ਹੀ ਉਹ ਹਰੀ ਮਿਲਦਾ ਹੈ।

**ਗੁਰੁ ਦਾਤਾ ਜੁਗ ਚਾਰੇ ਹੋਈ ॥੭॥**

ਚੌਹਾਂ ਜੁਗਾਂ ਵਿੱਚ ਗੁਰੂ ਹੀ ਦਾਤੇ ਹੋ ਰਹੇ ਹਨ, ਕਿਉਂਕਿ ਗੁਰਾਂ ਪਾਸੋਂ ਹੀ ਉਤਮ ਜਗਿਆਸੂ ਨੂੰ ਮੁਕਤੀ ਦੀ ਦਾਤ ਪ੍ਰਾਪਤ ਹੋਈ ਹੈ ॥੭॥

**ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥**
**ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥**

ਗੁਰਮੁਖਾਂ ਦੀ ਜਾਤੀ, ਪਤਿ=ਇਜ਼ਤ ਤੇ ਵਡਿਆਈ ਇਕ ਨਾਮ ਹੀ ਹੈ। ਗੁਰਮੁਖਾਂ ਨੇ ਸਾਇਰ=ਸਮੁੰਦ੍ਰ ਦੀ ਪੁਤ੍ਰੀ=ਲਛਮੀ (ਮਾਇਆ) ਬਿਦਾਰਿ=ਮਾਰ ਕੇ ਗੁਆ ਦਿਤੀ ਹੈ। ਅਥਵਾ :– ਜੋ ਬਿਦਾਰਨੇ ਵਾਲੀ ਸੀ ਉਹ ਗੁਆ ਦਿਤੀ ਹੈ। ਵਾ :–ਬਿਦਾਰਿ=ਹੁਸ਼ਿਆਰ ਹੋ ਕੇ ਗੁਆ ਦਿਤੀ ਹੈ।

**ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥੮॥੨॥**

ਗੁਰੂ ਜੀ ਕਥਨ ਕਰਦੇ ਹਨ–ਨਾਮ ਤੋਂ ਬਿਨਾਂ ਸਾਰੀ ਚਤੁਰਾਈ ਝੂਠੀ ਹੈ ॥੮॥੨॥

**ਗਉੜੀ ਮਃ ੩ ॥**

**ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥**

ਹੇ ਭਾਈ ! ਇਸ ਕਲਜੁਗ ਦਾ ਧਰਮ ਜੋ ਨਾਮ ਹੈ ਉਸ ਨਾਮ ਨੂੰ ਤੁਸੀਂ ਪੜ੍ਹਨਾ ਕਰੋ। ਮੈਨੂੰ ਪੂਰਿਆਂ ਗੁਰਾਂ ਨੇ ਸਾਰੀ ਸੋਝੀ=ਗਿਆਤ ਪਾ ਦਿਤੀ ਹੈ। ਕਿ–

**ਐਥੈ ਅਗੈ ਹਰਿਨਾਮੁ ਸਖਾਈ ॥੧॥**

ਐਥੈ ਅਗੈ–ਲੋਕ ਪ੍ਰਲੋਕ ਵਿੱਚ ਇਕ ਹਰੀ ਨਾਮ ਹੀ ਜੀਵ ਦੀ ਸਖਾਈ=ਸਹਾਇਤਾ (ਮੱਦਦ) ਕਰਦਾ ਹੈ ॥੧॥

**ਰਾਮ ਪੜਹੁ ਮਨਿ ਕਰਹੁ ਬੀਚਾਰੁ ॥ ਗੁਰ ਪਰਸਾਦੀ ਮੈਲੁ ਉਤਾਰੁ ॥੧॥ਰਹਾਉ॥**

ਹੇ ਭਾਈ ! ਰਾਮ ਨਾਮ ਪੜ੍ਹਨਾ ਕਰੋ ਅਤੇ ਮਨ ਵਿੱਚ ਭੀ ਨਾਮ ਦੀ ਵਿਚਾਰ ਕਰੋ। ਗੁਰਾਂ ਦੀ ਕਿਰਪਾ ਦੁਆਰੇ ਪਾਪਾਂ ਦੀ ਮੈਲ ਨੂੰ ਉਤਾਰਨਾ ਕਰੋ ॥੧॥ਰਹਾਉ॥

**ਵਾਦਿ ਵਿਰੋਧਿ ਨ ਪਾਇਆ ਜਾਇ ॥ ਮਨੁ ਤਨੁ ਫੀਕਾ ਦੂਜੈ ਭਾਇ ॥**

ਕਿਸੇ ਨਾਲ ਵਾਦਿ–ਝਗੜੇ, ਤੇ ਕਿਸੇ ਨਾਲ ਵਿਰੋਧ ਕੀਤਿਆਂ ਉਹ ਪ੍ਰਭੂ ਨਹੀਂ ਪਾਇਆ ਜਾਂਦਾ। ਕਿਉਂਕਿ ਦ੍ਵੈਤ ਭਾ ਵਿੱਚ ਲੱਗ ਕੇ ਮਨ ਤਨ ਫਿਕਾ ਹੋ ਰਿਹਾ ਹੈ।

**ਗੁਰ ਕੈ ਸਬਦਿ ਸਚਿ ਲਿਵਲਾਇ ॥੨॥**

ਗੁਰਾਂ ਦੇ ਉਪਦੇਸ਼ ਦੁਆਰਾ ਤੂੰ ਸਚ ਵਿਖੇ ਬਿਰਤੀ ਲਗਾਣਾ ਕਰ ॥੨॥

**ਹਉਮੈ ਮੈਲਾ ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥**

ਇਹ ਸਾਰਾ ਸੰਸਾਰ ਹਉਮੈ ਦੀ ਮੈਲ ਕਰਕੇ ਮੈਲਾ ਹੋ ਰਿਹਾ ਹੈ। ਨਿਤ ਹੀ ਤੀਰਥਾਂ ਤੇ ਇਸ਼ਨਾਨ ਕਰਦਾ ਹੈ ਤੌਭੀ ਹੰਕਾਰ ਨਹੀਂ ਜਾਂਦਾ।

**ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥**

ਗੁਰੂ ਨੂੰ ਮਿਲੇ ਤੋਂ ਬਿਨਾਂ ਹੰਕਾਰ ਨਹੀਂ ਜਾਂਦਾ
ਏਸੇ ਕਰਕੇ ਹੰਕਾਰੀ ਨੂੰ ਜਮ ਖੁਆਰਾ–ਖਰਾਬ ਕਰਦਾ ਹੈ ॥੩॥

**ਸੋ ਜਨੁ ਸਾਚਾ ਜਿ ਹਉਮੈ ਮਾਰੈ ॥ ਗੁਰ ਕੈ ਸਬਦਿ ਪੰਚ ਸੰਘਾਰੈ ॥**

ਅੰਨਵੇ ਅਖਰਾਂ ਵਲ ਖਿਆਲ ਰਖਣਾ :–ਜਿਹੜਾ ਪੁਰਸ਼ ਗੁਰਾਂ ਦੇ ਉਪਦੇਸ਼ ਕਰਕੇ ਪੰਜ ਕਾਮ ਆਦਿਕਾਂ ਨੂੰ ਸੰਘਾਰੈ=ਮਾਰਦਾ ਹੈ, ਅਤੇ ਹੰਗਤਾ ਮਮਤਾ ਨੂੰ ਭੀ ਮਾਰਦਾ ਹੈ ਉਹ ਪੁਰਸ਼ ਸੱਚਾ ਹੈ।

**ਆਪਿ ਤਰੈ ਸਗਲੇ ਕੁਲ ਤਾਰੈ ॥੪॥**

ਉਹ ਆਪ ਸੰਸਾਰ ਸਮੁੰਦ੍ਰ ਤੋਂ ਤਰਦਾ ਹੈ, ਅਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ ॥੪॥

**ਮਾਇਆ ਮੋਹਿ ਨਟਿ ਬਾਜੀ ਪਾਈ ॥ ਮਨਮੁਖ ਅੰਧ ਰਹੇ ਲਪਟਾਈ ॥**

ਈਸ਼੍ਵਰ ਰੂਪ ਨਟ ਨੇ ਮੋਹਿ=ਮੋਹਣੇ ਵਾਲੀ ਮਾਇਆ ਦੁਆਰੇ ਸੰਸਾਰ ਰੂਪ ਬਾਜੀ ਪਾਈ ਹੈ। ਵਾ :-ਮੋਹਣੇ ਵਾਲੀ ਮਾਇਆ ਨੇ ਨਟ ਵਾਂਙੂ ਸੰਸਾਰ ਰੂਪ ਬਾਜੀ ਪਾਈ ਹੈ। ਮਨਮੁਖ ਅੰਨ੍ਹੇ ਉਸ ਸੰਸਾਰ ਬਾਜੀ ਵਿੱਚ ਹੀ ਲੰਪਟ ਹੋ ਰਹੇ ਹਨ।

**ਗੁਰਮੁਖਿ ਅਲਿਪਤ ਰਹੇ ਲਿਵਲਾਈ ॥੫॥**

ਪਰ ਗੁਰਮੁਖ ਲੋਕ ਪ੍ਰਭੂ ਦੇ ਸਿਮਰਣ ਵਿਚ ਲਿਵ=ਬਿਰਤੀ ਲਗਾਕੇ ਸੰਸਾਰ ਤੋਂ ਅਸੰਗ ਹੋ ਰਹੇ ਹਨ।੫।

**ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥**

ਜੋ ਭੇਖਧਾਰੀ ਪੁਰਸ਼ ਸਰੀਰ ਤੇ ਬਹੁਤੇ ਭੇਖ ਧਾਰਨ ਕਰਦਾ ਹੈ। ਹਿਰਦੇ ਅੰਦਰ ਪਦਾਰਥਾਂ ਦੀ ਤ੍ਰਿਸ਼ਨਾ ਹੈ ਤੇ ਹੰਕਾਰੀ ਹੋਇਆ ਫਿਰਦਾ ਹੈ। ਵਾ :-ਹੰਕਾਰੀ ਹੋ ਕੇ ਪਦਾਰਥਾਂ ਦੀ ਤ੍ਰਿਸ਼ਨਾ ਅੰਦਰ ਫਿਰਦਾ ਹੈ।

**ਆਪੁ ਨ ਚੀਨੈ ਬਾਜੀ ਹਾਰੀ ॥੬॥**

ਆਪਣੇ ਸਰੂਪ ਨੂੰ ਜਾਣਦਾ ਨਹੀਂ ਹੈ, ਉਸ ਨੇ ਮਨੁਖਾ ਦੇਹ ਰੂਪੀ ਬਾਜੀ ਹਾਰ ਦਿੱਤੀ ਹੈ ॥੬॥

**ਕਾਪੜ ਪਹਿਰਿ ਕਰੇ ਚਤੁਰਾਈ ॥ ਮਾਇਆ ਮੋਹਿ ਅਤਿ ਭਰਮਿ ਭੁਲਾਈ ॥**

ਜੋ ਸੁੰਦਰ ਕਪੜੇ ਪਹਿਰਕੇ ਚਤੁਰਾਈ ਕਰਦਾ ਹੈ,
ਤੇ ਅਤਿ=ਵੱਡੇ ਭਰਮ ਕਰ ਕੇ ਮਾਇਆ ਦੇ ਮੋਹ ਵਿੱਚ ਭੁਲਿਆ ਫਿਰਦਾ ਹੈ।

**ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥੭॥**

ਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਉਹ ਪੁਰਸ਼ ਬਹੁਤੇ ਦੁਖਾਂ ਨੂੰ ਪਾਣਾ ਕਰਦਾ ਹੈ ॥੭॥

**ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵਲਾਗੀ ॥**

ਜੋ ਨਾਮੀ ਦੇ ਨਾਮ ਵਿਖੇ ਰਤੇ ਰਹਿੰਦੇ ਹਨ, ਉਹ ਸਦਾ ਹੀ ਸੰਸਾਰ ਵਲੋਂ ਵੈਰਾਗਵਾਨ ਹੋ ਕੇ ਰਹਿੰਦੇ ਹਨ, ਵਾ :-ਜੋ ਬੈਰਾਗੀ=ਪ੍ਰੇਮੀ ਹੋ ਕੇ ਨਾਮੀ ਦੇ ਨਾਮ ਵਿਚ ਸਦਾ ਰਤੇ ਰਹਿੰਦੇ ਹਨ। ਉਨ੍ਹਾਂ ਦੀ ਗ੍ਰਿਹੀ=ਗ੍ਰਿਹਸਥ ਦੇ ਅੰਦਰ ਰਹਿੰਦਿਆਂ ਹੀ ਸਚ ਵਿੱਚ ਲਿਵ ਲਗੀ ਰਹਿੰਦੀ ਹੈ।

**ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥**

ਗੁਰੂ ਜੀ ਕਥਨ ਕਰਦੇ ਹਨ-ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਵਡਿਆਂ ਭਾਗਾਂ ਵਾਲੇ ਹਨ ॥੮॥੩॥

**ਗਉੜੀ ਮਹਲਾ ੩ ॥**

**ਬ੍ਰਹਮਾ ਮੂਲੁ ਵੇਦ ਅਭਿਆਸਾ ॥ ਤਿਸਤੇ ਉਪਜੇ ਦੇਵ ਮੋਹ ਪਿਆਸਾ ॥**

ਸਾਰੇ ਸੰਸਾਰ ਦਾ ਮੂਲੁ—ਕਾਰਣ ਜੋ ਬ੍ਰਹਮਾ ਹੈ ਜੋ ਨਿਤ ਵੇਦਾਂ ਦਾ ਅਭਿਆਸ ਕਰਦਾ ਹੈ। ਉਸ ਤੋਂ ਜੋ ਦੇਵਤੇ ਪੈਦਾ ਹੋਏ ਹਨ ਉਹ ਸਭ ਮਾਇਆ ਦੇ ਮੋਹ ਦੇ ਪਿਆਸੇ ਹੋਏ ਹਨ।

**ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥**

ਤ੍ਰਿਗੁਣਆਤਮਕ ਮਾਇਆ ਵਿੱਚ ਭਰਮਣੇ ਕਰਕੇ ਸਰੂਪ ਰੂਪੀ ਨਿਜ ਘਰ ਵਿੱਚ ਨਿਵਾਸ ਨਹੀਂ ਹੁੰਦਾ ॥੧॥

**ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥**

ਸਾਨੂੰ ਹਰੀ ਨੇ ਸਤਿਗੁਰਾਂ ਨਾਲ ਮਿਲਾ ਕੇ ਭਰਮ ਵਲੋਂ ਰਖ ਲਿਆ ਹੈ।

**ਅਨਦਿਨੁ ਭਗਤਿ ਹਰਿਨਾਮੁ ਦ੍ਰਿੜਾਇਆ ॥੧॥ਰਹਾਉ॥**

ਸਤਿਗੁਰਾਂ ਨੇ ਰਾਤ ਦਿਨ ਭਗਤੀ ਕਰਨੀ ਤੇ ਹਰੀਨਾਮ ਦਾ ਜਾਪ ਕਰਨਾ ਦ੍ਰਿੜ ਕਰਵਾਇਆ ਹੈ।੧।ਰਹਾਉ

**ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥ ਪੜ੍ਹਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥**

ਰਜੋ, ਸਤੋ, ਤਮੋ, ਰੂਪ ਤਿੰਨਾਂ ਗੁਣਾਂ ਦੇ ਕਥਨ ਕਰਨ ਵਾਲੀ ਜੋ ਬ੍ਰਹਮ ਬਾਣੀ—ਬੇਦ ਬਾਣੀ ਹੈ, ਉਹ ਜੰਜਾਲ ਰੂਪ ਹੈ। ਵਾ :—ਬ੍ਰਹਮਾ ਦੀ ਬਾਣੀ ਜੋ ਬੇਦ ਹੈ ਓਹ ਤਾਂ ਤਿੰਨਾਂ ਗੁਣਾਂ ਦਾ ਜੰਜਾਲ ਰੂਪ ਹੈ। ਜਿਹੜਾ ਪੁਰਸ਼ ਉਸ ਬੇਦ ਬਾਣੀ ਨੂੰ ਪੜ੍ਹ ਕੇ ਵਾਦੁ—ਝਗੜਿਆਂ ਨੂੰ ਵਖਾਣਹ—ਕਥਨ ਕਰਦਾ ਹੈ ਭਾਵ ਆਪਸ ਵਿਚ ਵਿਤੰਡਾ ਵਾਦ ਕਰਦਾ ਹੈ ਓਸ ਦੇ ਸਿਰ ਉਤੇ ਜਮਕਾਲ ਡੰਡੇ ਮਾਰਦਾ ਹੈ।

**(ਪੰਨਾ ੨੩੧) ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥**

ਤਤੁ—ਸਿਧਾਂਤ ਰੂਪ ਪਰਮੇਸ਼ਰ ਨੂੰ ਜਾਣਦੇ ਨਹੀਂ, ਪਰਾਲਾ—ਖਾਲੀ ਸੰਸਾਰਕ ਧੰਧਿਆਂ ਦੀਆਂ ਪੰਡਾਂ ਨੂੰ ਬੰਨ੍ਹਦੇ ਹਨ ॥੨॥

**ਮਨਮੁਖ ਅਗਿਆਨਿ ਕੁਮਾਰਗਿ ਪਾਏ ॥**

ਮਨਮੁਖ ਪੁਰਸ਼ ਆਪ ਸਰੂਪ ਗਿਆਨ ਤੋਂ ਰਹਿਤ ਹੋਣ ਕਰਕੇ ਅਗਿਆਨੀ ਹਨ, ਅਤੇ ਹੋਰਨਾਂ ਨੂੰ ਭੀ ਕੁ+ਮਾਰਗਿ—ਖੋਟੇ ਰਸਤੇ ਭਾਵ ਪੁੱਠੇ ਰਸਤੇ ਵਿੱਚ ਪਾਂਦੇ ਹਨ।

**ਹਰਿਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥ ਭਵਜਲਿ ਡੂਬੇ ਦੂਜੈ ਭਾਏ ॥੩॥**

ਮਨਮੁਖਾਂ ਨੇ ਆਪ ਹਰੀ ਨਾਮ ਭੁਲਾ ਦਿੱਤਾ ਹੈ, ਤੇ ਹੋਰਨਾਂ ਨੂੰ ਭੀ ਬਹੁਤ ਸਾਰੇ ਸਕਾਮ ਕਰਮ ਦ੍ਰਿੜ ਕਰਵਾਂਦੇ ਹਨ। ਦ੍ਵੈਤ ਭਾ ਕਰਕੇ ਸੰਸਾਰ ਸਮੁੰਦਰ ਵਿੱਚ ਡੁਬ ਰਹੇ ਹਨ ॥੩॥

**ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥**

ਮਾਇਆ ਦਾ ਮੁਹਤਾਜੁ=ਮੁਥਾਜ ਹੈ, ਤੇ ਆਪਣੇ ਆਪ ਨੂੰ ਪੰਡਿਤ ਕਹਾਉਂਦਾ ਹੈ। ਬਿਖਿਆ=ਮਾਇਆ ਵਾ :-ਵਿਸ਼ੇ ਵਾਸ਼ਨਾਂ ਵਿੱਚ ਤਦਾਕਾਰ ਰਹਿਣ ਕਰਕੇ ਬਹੁਤਾ ਦੁੱਖ ਪਾਂਦਾ ਹੈ।

**ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥੪॥**

ਗਲ ਵਿੱਚ ਜਮਾਂ ਦਾ ਮੋਹ ਰੂਪ ਜੇਵੜਾ=ਫਾਹ ਹੈ ਇਸ ਕਰਕੇ ਅੰਤ ਸਮੇਂ ਕਾਲ ਉਸ ਨੂੰ ਨਿਤਾਪ੍ਰਤੀ ਸਤਾਂਵਦਾ ਭਾਵ ਦੁੱਖ ਦੇਂਦਾ ਹੈ ॥੪॥

**ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥ ਹਉਮੈ ਦੂਜਾ ਸਬਦਿ ਜਲਾਵੈ ॥**

ਜਿਹੜੇ ਗੁਰਮੁਖ ਪੁਰਸ਼ ਹਨ ਉਨ੍ਹਾਂ ਦੇ ਨੇੜੇ ਜਮਕਾਲ ਨਹੀਂ ਆਉਂਦਾ। ਗੁਰਮੁਖ ਪੁਰਸ਼ ਗੁਰ ਉਪਦੇਸ਼ ਦੁਆਰਾ ਹਉਮੈ ਤੇ ਦੂਜਾ=ਦ੍ਵੈਤ ਭਾ ਨੂੰ ਜਲਾਵੈ=ਸਾੜਦੇ ਰਹਿੰਦੇ ਹਨ। ਅਤੇ-

**ਨਾਮੇ ਰਾਤੇ ਹਰਿ ਗੁਣ ਗਾਵੈ ॥੫॥**

ਨਾਮੀ ਦੇ ਨਾਮ ਵਿੱਚ ਰਤੇ ਹੋਏ ਹਰੀ ਦੇ ਗੁਣਾਂ ਨੂੰ ਗਾਂਵਦੇ ਰਹਿੰਦੇ ਹਨ ॥੫॥

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥**

ਮਾਇਆ ਦਾਸੀ ਭਾਵ ਦੇ ਸਹਿਤ ਹੋ ਕੇ ਭਗਤਾਂ ਦੀ ਸੇਵਾ ਰੂਪੀ ਕਾਰ ਨੂੰ ਕਮਾਂਵਦੀ ਹੈ। ਕਿਉਂਕਿ ਜੇਕਰ ਭਗਤਾਂ ਦੀ ਚਰਣੀ ਲਗੇ ਤਾਂ ਹੀ ਮਹਲੁ=ਸਫਲ ਹੋਣਾ ਪਾਂਵਦੀ ਹੈ।
ਅਥਵਾ:-ਜੇਕਰ ਜਗਿਆਸੂ ਉਨ੍ਹਾਂ ਭਗਤਾਂ ਦੇ ਚਰਨੀ ਲਗ ਜਾਵੇ ਤਾਂ ਮਹਲੁ=ਸਰੂਪ ਨੂੰ ਪਾਂਵਦਾ ਹੈ।

**ਸਦ ਹੀ ਨਿਰਮਲੁ ਸਹਜਿ ਸਮਾਵੈ ॥੬॥**

ਤੇ ਹਮੇਸ਼ਾਂ ਹੀ ਨਿਰਮਲ ਰਹਿੰਦਾ ਹੈ, ਅਤੇ ਸਹਜਿ=ਸ਼ਾਂਤੀ ਵਿਚ ਸਮਾ ਜਾਂਦਾ ਹੈ ॥੬॥

**ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥**

ਜੋ ਪੁਰਸ਼ ਹਰੀ ਦੀ ਕਥਾ ਸੁਣਦੇ ਹਨ ਉਹ ਕਲਜੁਗ ਵਿੱਚ ਧਨ ਵਾਲੇ ਧਨਾਢ ਦਿਸਦੇ ਹਨ।

**ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥**

ਸਾਰੇ ਲੋਕ ਉਨ੍ਹਾਂ ਨੂੰ ਨਿਉਂਕੇ ਮਥਾ ਟੇਕਦੇ ਹਨ, ਅਤੇ ਰਾਤ ਦਿਨ ਉਨ੍ਹਾਂ ਦੀ ਪੂਜਾ ਕਰਦੇ ਹਨ।

**ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥੭॥**

ਕਿਉਂਕਿ ਉਹ ਸੁਭਾਵਕ ਹੀ ਸਚੇ ਦੇ ਗੁਣਾਂ ਨੂੰ ਮਨ ਵਿਚ ਰਵਹਿ-ਉਚਾਰਦੇ ਰਹਿੰਦੇ ਹਨ ॥੭॥

**ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥**

ਪੂਰਿਆਂ ਸਤਿਗੁਰਾਂ ਨੇ ਜਿਸ ਨੂੰ ਆਪਣਾ ਉਪਦੇਸ਼ ਸੁਣਾਇਆ ਹੈ।
ਉਸਨੇ ਤਿੰਨਾਂ ਗੁਣਾਂ ਨੂੰ ਮੇਟ ਕੇ ਚਉਥੈ-ਤੁਰੀਆ ਪਦ ਵਿਚ ਚਿਤ ਨੂੰ ਲਗਾਇਆ ਹੈ।

## ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥

ਗੁਰੂ ਜੀ ਕਥਨ ਕਰਦੇ ਹਨ–ਜਿਸਨੇ ਹਉਮੈ ਨੂੰ ਮਾਰਿਆ ਹੈ ਉਸ ਨੂੰ ਬ੍ਰਹਮ ਨੇ ਆਪਣੇ ਨਾਲ ਮਿਲਾਇਆ–ਅਭੇਦ ਕਰ ਲਿਆ ਹੈ ॥੮॥੪॥

## ਗਉੜੀ ਮਹਲਾ ੩ ॥

## ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥ ਅੰਤਰਿ ਤਾਮਸੁ ਆਪੁ ਨ ਪਛਾਣੈ ॥

ਬ੍ਰਹਮਾ ਵੇਦਾਂ ਨੂੰ ਪੜ੍ਹ ਕੇ ਵਾਦੁ=ਝਗੜਿਆਂ ਨੂੰ ਕਥਨ ਕਰਦਾ ਹੈ। ਹਿਰਦੇ ਅੰਦਰ ਤਮੋਗੁਣ ਹੋਣ ਕਰਕੇ ਆਪਣੇ ਆਪ ਨੂੰ ਪਛਾਣਦਾ ਨਹੀਂ ਹੈ। ਅਥਵਾ :-ਬ੍ਰਹਮਾ ਜਿਨ੍ਹਾਂ ਵੇਦਾਂ ਦਾ ਗ੍ਰੰਥੀ ਹੈ ਉਨ੍ਹਾਂ ਵੇਦਾਂ ਨੂੰ ਪੜ੍ਹ ਕੇ ਇਹ ਜੀਵ ਜਿਤ ਹਾਰ ਲਈ ਝਗੜਿਆਂ ਨੂੰ ਕਥਨ ਕਰਦਾ ਹੈ, ਹਿਰਦੇ ਅੰਦਰ ਤਮੋਗੁਣ ਹੋਣ ਕਰਕੇ ਆਪਣੇ ਸਰੂਪ ਨੂੰ ਨਹੀਂ ਪਛਾਣਦਾ।

## ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ ॥੧॥

ਜੇ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਨੂੰ ਵਖਾਣੈ–ਕਥਨ ਕਰੇ ਤਾਂ ਪ੍ਰਭੂ ਨੂੰ ਪਾਂਵਦਾ ਹੈ ॥੧॥

## ਗੁਰਸੇਵਾ ਕਰਉ ਫਿਰਿ ਕਾਲੁ ਨ ਖਾਇ ॥ ਮਨਮੁਖ ਖਾਧੇ ਦੂਜੈ ਭਾਇ।੧।ਰਹਾਉ

ਹੇ ਭਾਈ ! ਤੁਸੀਂ ਗੁਰਾਂ ਦੀ ਸੇਵਾ ਕਰੋ ਫਿਰ ਕਾਲ ਨਹੀਂ ਖਾਏਗਾ। ਦ੍ਵੈਤ ਭਾ ਵਿਚ ਪ੍ਰੇਮ ਕਰਨ ਨਾਲ ਮਨਮੁਖ ਪੁਰਸ਼ ਕਾਲ ਦੇ ਖਾਧੇ ਹੋਏ ਹਨ ॥੧॥ਰਹਾਉ॥

## ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥

ਗੁਰਮੁਖਿ=ਗੁਰਾਂ ਦੁਆਰੇ ਅਪਰਾਧੀ=ਬੜੇ ਭਾਰੇ ਪਾਪੀ ਪੁਰਸ਼ ਭੀ ਸੀਧੇ=ਮੁਕਤ ਹੋ ਗਏ ਹਨ। ਕਿਉਂਕਿ ਗੁਰਾਂ ਦੇ ਉਪਦੇਸ਼ ਕਰਕੇ ਸਹਜਿ=ਗਿਆਨ ਦੁਆਰਾ ਸਹਜਿ ਰੀਧੇ=ਸਾਂਤਿ ਸਰੂਪ ਪਰਮੇਸ਼ਰ ਅੰਦਰ ਅਭੇਦ ਹੋਏ ਹਨ।

## ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥੨॥

ਗੁਰਾਂ ਦੇ ਉਪਦੇਸ਼ ਦੁਆਰਾ ਮਨ ਨੂੰ ਸਿਧਿਆਂ ਕਰਣ ਕਰਕੇ ਉਨ੍ਹਾਂ ਨੇ ਮੇਰੇ ਪ੍ਰਭੂ ਨੂੰ ਪਾ ਲਿਆ ਹੈ ।੨।

## ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥

ਜੋ ਪੁਰਸ਼ ਸਤਿਗੁਰਾਂ ਨੇ ਆਪਣੇ ਨਾਲ ਮੇਲੇ ਹਨ–ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ। ਕਿਉਂਕਿ ਉਹ ਪੁਰਸ਼ ਮੇਰੇ ਸਚੇ ਪ੍ਰਭੂ ਦੇ ਮਨ ਵਿੱਚ ਭਾਏ=ਚੰਗੇ ਲਗੇ ਹਨ।

## ਹਰਿ ਗੁਣ ਗਾਵਹਿ ਸਹਜਿ ਸੁਭਾਏ ॥੩॥

ਉਹ ਸਹਜਿ ਸੁਭਾਏ=ਸੁਤੇ ਸਿਧ ਸ਼ਾਂਤੀ ਸੁਭਾ ਨਾਲ ਹਰੀ ਦੇ ਗੁਣਾਂ ਨੂੰ ਗਾਂਵਦੇ ਹਨ ॥੩॥

## ਬਿਨੁ ਗੁਰ ਸਾਚੇ ਭਰਮਿ ਭੁਲਾਏ ॥ ਮਨਮੁਖ ਅੰਧੇ ਸਦਾ ਬਿਖੁ ਖਾਏ ॥

ਜੋ ਪਰਸ਼ ਗੁਰਾਂ ਤੋਂ ਬਿਨਾਂ ਭਾਵ ਨਿਗੁਰੇ ਹਨ ਉਨ੍ਹਾਂ ਨੂੰ ਸਚੇ ਨੇ ਭਰਮ ਵਿੱਚ ਭੁਲਾ ਦਿਤਾ ਹੈ।

ਉਹ ਮਨਮੁਖ ਅੰਨ੍ਹੇ ਸਦਾ ਹੀ ਵਿਸ਼ਿਆਂ ਰੂਪੀ ਜ਼ਹਿਰ ਨੂੰ ਖਾਂਦੇ ਹਨ।

**ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥**

ਅੰਤ ਨੂੰ ਜਮ ਦੇ ਡੰਨ ਨੂੰ, ਵਾ :-ਡੰਡਿਆਂ ਨੂੰ ਸਹਾਰਦੇ ਹੋਏ ਸਦਾ ਦੁਖਾਂ ਨੂੰ ਪਾਂਦੇ ਹਨ ॥੪॥

**ਜਮੂਆ ਨ ਜੋਹੈ ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵਲਾਈ ॥**

ਜਿਨ੍ਹਾਂ ਨੇ ਹਰੀ ਦੀ ਸ਼ਰਣ ਵਿੱਚ ਆਉਣਾ ਕੀਤਾ ਹੈ, ਉਨ੍ਹਾਂ ਨੂੰ ਜਮ ਦੇਖ ਨਹੀਂ ਸਕਦਾ। ਅਤੇ ਜਿਨ੍ਹਾਂ ਨੇ ਹਉਮੈ ਨੂੰ ਮਾਰ ਕੇ ਸਚ ਵਿਖੇ ਲਿਵ ਲਗਾਈ ਹੈ, ਵਾ :-ਸਚੀ ਲਿਵ ਲਗਾਈ ਹੈ।

**ਸਦਾ ਰਹੈ ਹਰਿ ਨਾਮਿ ਲਿਵ ਲਾਈ ॥੫॥**

ਉਹ ਸਦਾ ਹੀ ਹਰੀ ਨਾਮੀ ਵਿਖੇ ਲਿਵ-ਬਿਰਤੀ ਲਾਈ ਰਖਦੇ ਹਨ ॥੫॥

**ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥**

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਪੁਰਸ਼ ਪਵਿਤ੍ਰ ਤੋਂ ਪਵਿਤ੍ਰ ਹਨ। ਵਾ:-ਉਹ ਪੁਰਸ਼ ਨਿਰਮਲ ਭੀ ਹਨ ਤੇ ਪਵਿਤ੍ਰ ਭੀ ਹਨ। ਕਾਲੀ ਲੋਈ ਪਵਿਤ੍ਰ ਤਾਂ ਹੈ ਪਰ ਨਿਰਮਲ ਨਹੀਂ।

**ਮਨ ਸਿਉ ਮਨੁ ਮਿਲਾਇ ਸਭੁ ਜਗੁਜੀਤਾ॥ ਇਨਬਿਧਿ ਕੁਸਲੁ ਤੇਰੈਮੇਰੇਮੀਤਾ॥੬॥**

ਜਿਨ੍ਹਾਂ ਨੇ ਗੁਰਾਂ ਦੇ ਮਨੁ=ਮੰਤ੍ਰ ਨਾਲ ਮਨ ਨੂੰ ਮਿਲਾਇਆ ਹੈ, ਉਨ੍ਹਾਂ ਨੇ ਸਾਰਾ ਜਗਤ ਜਿੱਤ ਲਿਆ ਹੈ। ਹੇ ਮੇਰੇ ਮਿਤ੍ਰ ! ਇਸ ਵਿਧੀ ਕਰਕੇ ਤੇਰੇ ਅੰਦਰ ਭੀ ਕੁਸਲੁ=ਸੁਖ ਪ੍ਰਾਪਤ ਹੋਵੇਗਾ ॥੬॥

**ਸਤਿਗੁਰੂ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥**

ਜੋ ਸਤਿਗੁਰਾਂ ਨੂੰ ਸੇਂਵਦਾ ਹੈ ਉਹ ਧਰਮ ਅਰਥ ਕਾਮ ਮੋਖ ਰੂਪ ਚਾਰੇ ਫਲਾਂ ਨੂੰ ਪਾਂਵਦਾ ਹੈ ਤੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆ ਕੇ ਅਠੇ ਪਹਿਰ ਨਾਮ ਜਪਦਾ ਰਹਿੰਦਾ ਹੈ।

**ਅਨਹਦ ਬਾਣੀ ਸਬਦੁ ਵਜਾਏ ॥੭॥**

ਅਤੇ ਅਨਹਦ=ਇਕ ਰਸ ਗੁਰਾਂ ਦੀ ਉਪਦੇਸ਼ ਬਾਣੀ ਨੂੰ ਵਜਾਏ-ਉਚਾਰਦਾ ਰਹਿੰਦਾ ਹੈ ॥੭॥

**ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥**

ਹੇ ਮੇਰੇ ਭਾਈ ! ਸਤਿਗੁਰਾਂ ਤੋਂ ਕਿਹੜਾ ਕਿਹੜਾ ਨਹੀਂ ਮੁਕਤੀ ਨੂੰ ਪ੍ਰਾਪਤ ਹੋਇਆ। ਭਾਵ ਸਾਰੇ ਮੁਕਤੀ ਨੂੰ ਪ੍ਰਾਪਤ ਹੋ ਗਏ ਹਨ।

**ਭਗਤੀ ਸੀਧੇ ਦਰਿ ਸੋਭਾ ਪਾਈ॥ ਨਾਨਕ ਰਾਮ ਨਾਮਿ ਵਡਿਆਈ ॥੮॥੫॥**

ਜੋ ਪੁਰਸ਼ ਭਗਤੀ ਕਰਕੇ ਸੀਧੇ=ਕਲਿਆਨ ਹੋਏ ਹਨ, ਵਾ :-ਜੋ ਸਿਧੇ ਹੋ ਕੇ ਭਗਤੀ ਵਿਚ ਲਗੇ ਹਨ ਉਨ੍ਹਾਂ ਨੇ ਹੀ ਦਰਗਾਹ ਵਿੱਚ ਸੋਭਾ ਪਾਈ ਹੈ। ਗੁਰੂ ਜੀ ਕਥਨ ਕਰਦੇ ਹਨ ਰਾਮ ਦੇ ਨਾਮ ਕਰਕੇ ਹੀ ਵਡਿਆਈ ਮਿਲਦੀ ਹੈ ॥੮॥੫॥

## ਗਉੜੀ ਮਹਲਾ ੩ ॥

**ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥ ਬੰਧਨ ਨ ਤੂਟਹਿ ਮੁਕਤਿ ਨ ਪਾਇ ॥**

ਤ੍ਰਿਗੁਣਆਤਮਕ ਮਾਇਆ ਦੇ ਪ੍ਰਸੰਗਾਂ ਨੂੰ ਕਥਨ ਕਰਨ ਨਾਲ ਭਰਮ ਨਹੀਂ ਜਾਂਦਾ। ਵਾ :-ਤਿੰਨਾਂ ਗੁਣਾਂ ਦੇ ਵਿਸ਼ੇ ਕਰਨ ਵਾਲੀ ਜੋ ਵੇਦ ਬਾਣੀ ਹੈ ਉਸ ਦੇ ਕਥਨ ਕਰਨ ਨਾਲ ਭਰਮ ਨਹੀਂ ਜਾਂਦਾ, ਨਾ ਮੋਹ ਦੇ ਬੰਧਨ ਟੁਟਦੇ ਹਨ ਤੇ ਨਾ ਹੀ ਮੁਕਤੀ ਨੂੰ ਪਾਂਦਾ ਹੈ।

**ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥੧॥**

ਇਸ ਕਲਜੁਗ ਵਿੱਚ ਮੁਕਤੀ ਦੇ ਦਾਤਾ ਸਤਿਗੁਰੂ ਹੀ ਹਨ ॥੧॥

**ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥**

ਜੋ ਪ੍ਰਾਣੀ ਗੁਰਮੁਖਿ—ਗੁਰਾਂ ਦੁਆਰੇ ਭਰਮ ਨੂੰ ਗੁਆ ਕੇ—

**ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ਰਹਾਉ॥**

ਹਰੀ ਵਿੱਚ ਲਿਵ—ਚਿਤ ਬਿਰਤੀ ਨੂੰ ਲਗਾਂਦਾ ਹੈ ਉਸ ਨੂੰ ਸਹਜ ਧੁਨਿ—ਸ਼ਾਂਤੀ ਦਾਇਕ ਬਾਣੀ ਉਤਪੰਨ ਹੁੰਦੀ ਹੈ ॥੧॥ਰਹਾਉ॥

**(ਪੰਨਾ ੨੩੨)**

**ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣ ਹਾਰਾ ॥**

ਤਿੰਨਾਂ ਗੁਣਾਂ ਵਿਚ ਲਗਣ ਵਾਲੇ ਜਿਤਨੇ ਕੁ ਜੀਵ ਹਨ ਉਹ ਸਾਰੇ ਕਾਲ ਦੀ ਸਿਰਿਕਾਰਾ—ਰਈਅਤ ਹੈ। ਵਾ :—ਉਨ੍ਹਾਂ ਦੇ ਸਿਰ ਉਤੇ ਕਾਲ ਦੀ ਹੁਕਮ ਰੂਪੀ ਕਾਰ ਹੈ। ਕਿਉਂਕਿ- ਉਹ ਉਤਪਤੀ ਕਰਨ ਵਾਲੇ ਪ੍ਰਭੂ ਦਾ ਨਾਮ ਨਹੀਂ ਜਪਦੇ।

**ਮਰਿ ਜੰਮਹਿ ਫਿਰਿ ਵਾਰੋ ਵਾਰਾ ॥੨॥**

ਇਸ ਲਈ ਮੁੜ ਮੁੜ ਕੇ ਜਨਮ ਮਰਨ ਵਿਚ ਫਿਰਿ—ਫਿਰਦੇ ਹਨ ॥੨॥

**ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੈ ਭਾਈ ॥**

ਅੰਨ੍ਹੇ ਅਗਿਆਨੀ ਗੁਰੂ ਦੇ ਉਪਦੇਸ਼ ਕਰਕੇ ਭਰਮ ਨਹੀਂ ਜਾਂਦਾ। ਜੋ ਮੂਲੁ ਅਧਿਸ਼ਠਾਨ ਰੂਪ ਪਰਮਾਤਮਾ ਨੂੰ ਛਡ ਕੇ ਦ੍ਵੈਤ ਭਾ ਵਿੱਚ ਲਗ ਰਹੇ ਹਨ।

**ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥**

ਬਿਖ ਰੂਪ ਮਾਇਆ ਦਾ ਮਸਤਿਆ ਹੋਇਆ ਬਿਖੁ ਮਾਹਿ—ਮਾਇਆ ਦੇ ਵਿਚ ਹੀ ਸਮਾ ਰਿਹਾ ਹੈ। ਵਾ :-ਵਿਸ਼ੇ ਵਿਕਾਰਾਂ ਵਿਚ ਸਮਾ ਰਿਹਾ ਹੈ ॥੩॥

**ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥**

ਪਰਮੇਸ਼ਰ ਨੇ ਮਾਇਆ ਰੂਪੀ ਮੂਲੁ ਜੰਤ੍ਰ—ਹਿੰਡੋਲੇ ਕਰਕੇ ਸਾਰੇ ਜੀਵ ਭਰਮਾਏ—ਭੁਆਏ ਹਨ। ਉਸ ਦੀ ਭੁਆਟੜੀ ਕਰਕੇ ਜੀਵ ਨੂੰ ਹਰਿ ਜੀ ਭੁਲ ਗਿਆ ਹੈ ਤੇ ਦ੍ਵੈਤ ਭਾ ਚੰਗਾ ਲਗ ਰਿਹਾ ਹੈ।

**ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥੪॥**

ਪਰਮੇਸ਼ਰ ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ
ਓਹੀ ਪੁਰਸ਼ ਪਰਮ ਗਤਿ=ਕੈਵਲ ਮੁਕਤੀ ਨੂੰ ਪਾਂਦਾ ਹੈ ॥੪॥

**ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥**

ਜਿਸਦੇ ਅੰਦਰ ਸੱਚ ਹੈ ਉਹ ਬਾਹਰੋਂ ਭੀ ਸੱਚਨਾਮ ਦਾ ਉਪਦੇਸ਼ ਵਰਤਾਂਦਾ ਹੈ।
ਜੇ ਕੋਈ ਸਚ ਨੂੰ ਲੁਕਾ ਕੇ ਰਖੇ ਤਾਂ ਉਸਦਾ ਸੱਚ ਲੁਕਦਾ ਨਹੀਂ ਹੈ।

**ਗਿਆਨੀ ਬੂਝਹਿ ਸਹਜਿ ਸੁਭਾਏ ॥੫॥**

ਅਜੇਹੇ ਗਿਆਨੀ ਪੁਰਸ਼ ਸਹਜਿ ਸੁਭਾਏ=ਸੁਤੇ ਸਿਧ ਪਰਮਾਤਮਾ ਨੂੰ ਬੂਝਦੇ ਹਨ ॥੫॥

**ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ ਸਬਦਿ ਜਲਾਏ ॥**

ਜਿਹੜਾ ਗੁਰਮੁਖ ਸਚ ਸਰੂਪ ਵਿਖੇ ਲਿਵ ਲਗਾ ਰਿਹਾ ਹੈ। ਅਤੇ ਗੁਰ ਉਪਦੇਸ਼ ਦੁਆਰਾ ਮਾਇਆ ਦੀ ਹੰਗਤਾ ਮਮਤਾ ਨੂੰ ਜਲਾਏ=ਸਾੜਦਾ ਹੈ।

**ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥੬॥**

ਉਸਨੂੰ ਮੇਰਾ ਸਚਾ ਪ੍ਰਭੂ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ ॥੬॥

**ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥**

ਨਾਮ ਦੇ ਦਾਤੇ ਸਤਿਗੁਰੂ ਜਿਸਨੂੰ ਉਪਦੇਸ਼ ਸੁਣਾਂਦੇ ਹਨ, ਉਹ ਧਾਵਤੁ=ਦੌੜਦੀਆਂ ਇੰਦ੍ਰੀਆਂ ਨੂੰ ਰੋਕ ਰਖਦਾ ਹੈ, ਅਤੇ ਮਨ ਨੂੰ ਭੀ ਸੰਕਲਪਾਂ ਵਲੋਂ ਠਾਕਿ ਰਹਾਏ=ਰੋਕ ਰਖਦਾ ਹੈ।

**ਪੂਰੇ ਗੁਰ ਤੇ ਸੋਝੀ ਪਾਏ ॥੭॥ ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥**

ਉਹ ਪੂਰਿਆਂ ਗੁਰਾਂ ਤੋਂ ਆਤਮ ਗਿਆਤ ਨੂੰ ਪਾਂਦਾ ਹੈ ॥੭॥
ਜਿਸਨੇ ਸ੍ਰਿਸ਼ਟੀ ਨੂੰ ਸਿਰਜਿਆ ਹੈ ਉਹ ਕਰਤਾ ਪੁਰਖ ਆਪ ਹੀ ਇਸਨੂੰ ਗੋਈ=ਬੁਲਾਈ ਮਿਲਾਈ ਛਪਾਈ ਭਾਵ ਨਾਸ ਕਰਦਾ ਹੈ।

**ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ ਗੁਰਮੁਖਿ ਬੂਝੈ ਕੋਈ ॥੮॥੬॥**

ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕੋਈ ਵਿਰਲਾ ਹੀ ਗੁਰਮੁਖ ਉਸਨੂੰ ਬੁਝਦਾ ਹੈ।੮।੬।

## ਗਉੜੀ ਮਹਲਾ ੩ ॥

**ਨਾਮੁ ਅਮੋਲਕੁ ਗੁਰਮੁਖਿ ਪਾਵੈ ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥**

ਜੋ ਗੁਰਮੁਖ ਪੁਰਸ਼ ਗੁਰਾਂ ਪਾਸੋਂ ਅਮੋਲਕ ਨਾਮ ਨੂੰ ਪਾਂਵਦਾ ਹੈ, ਤੇ ਨਾਮ ਨੂੰ ਸੇਵੇ=ਚਿੰਤਨ ਕਰਦਾ

ਹੈ ਉਹ ਸਹਜਿ=ਸੁਭਾਵਕ ਹੀ ਨਾਮਿ×ਸਮਾਵੈ=ਨਾਮੀ ਪਰਮਾਤਮਾਂ ਵਿਚ ਅਭੇਦ ਹੁੰਦਾ ਹੈ।

**ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ॥ ਜਿਸਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ॥੧॥**

ਨਿਤਾਪ੍ਰਤੀ ਰਸਨਾ ਦੁਆਰੇ ਨਾਮ ਅੰਮ੍ਰਿਤ ਨੂੰ ਗਾਵੇ। ਪਰ ਜਿਸ ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਪੁਰਸ਼ ਹਰੀ ਰਸ ਨੂੰ ਪਾਂਦਾ ਹੈ।੧।

**ਅਨਦਿਨੁ ਹਿਰਦੈ ਜਪਉ ਜਗਦੀਸਾ॥**

ਹੇ ਭਾਈ! ਰਾਤ ਦਿਨ ਹਿਰਦੇ ਵਿਚ ਜਗਤ ਦੇ ਮਾਲਕ ਦੇ ਨਾਮ ਨੂੰ ਜਪਣਾ ਕਰੋ।

**ਗੁਰਮੁਖਿ ਪਾਵਉ ਪਰਮਪਦੁ ਸੂਖਾ॥੧॥ਰਹਾਉ॥**

ਗੁਰਮੁਖ ਬਣਕੇ ਗੁਰਾਂ ਦੁਆਰੇ ਹੀ ਪਰਮਪਦ ਦੇ ਸੁਖ ਨੂੰ ਪਾਣਾ ਕਰੋ।੧।ਰਹਾਉ।

**ਹਿਰਦੈ ਸੂਖੁ ਭਇਆ ਪਰਗਾਸੁ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ॥**

ਉਨ੍ਹਾਂ ਦੇ ਹਿਰਦੇ ਵਿਚ ਸੁਖ ਪ੍ਰਗਟ ਹੋਇਆ ਹੈ। ਵਾ:-ਸੁਖ ਸਰੂਪ ਪ੍ਰਭੂ ਦਾ ਪ੍ਰਕਾਸ਼ ਹੋਇਆ ਹੈ। ਜਿਹੜੇ ਗੁਰਮੁਖ ਗੁਰਾਂ ਦੁਆਰੇ ਉਸ ਸਚੇ ਪ੍ਰਭੂ ਦੇ ਗੁਣਾਂ ਨੂੰ ਗਾਂਵਦੇ ਹਨ।

**ਦਾਸਨਿ ਦਾਸ ਨਿਤ ਹੋਵਹਿ ਦਾਸੁ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ॥੨॥**

ਜੋ ਦਾਸਾਂ ਦੇ ਦਾਸ ਹਨ ਉਨ੍ਹਾਂ ਦਾ ਨਿਤਾਪ੍ਰਤੀ ਦਾਸ ਹੋ ਕੇ ਰਹਿਣਾ ਕਰੇ, ਭਾਵ ਅਤੀ ਨਿੰਮ੍ਰਤਾ ਧਾਰੇ, ਅਤੇ ਘਰ ਵਿੱਚ ਰਹਿੰਦਿਆਂ ਕੁਟੰਬ ਤੋਂ ਸਦਾ ਉਦਾਸ ਰਹੇ।੨।

**ਜੀਵਨ ਮੁਕਤੁ ਗੁਰਮੁਖਿ ਕੋ ਹੋਈ॥ ਪਰਮ ਪਦਾਰਥੁ ਪਾਵੈ ਸੋਈ॥**

ਜਿਹੜਾ ਕੋਈ ਗੁਰਮੁਖ ਇਸ ਤਰ੍ਹਾਂ ਨਾਲ ਜੀਵਨ ਮੁਕਤਿ ਹੁੰਦਾ ਹੈ,
ਓਹੀ ਵਿਦੇਹ ਮੁਕਤੀ ਰੂਪ ਪਰਮ ਪਦਾਰਥ ਨੂੰ ਪਾਉਂਦਾ ਹੈ।

**ਤ੍ਰੈ ਗੁਣ ਮੇਟੇ ਨਿਰਮਲੁ ਹੋਈ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ॥੩॥**

ਜੋ ਤਿੰਨਾਂ ਗੁਣਾਂ ਨੂੰ ਮੇਟਕੇ ਨਿਰਮਲ ਹੁੰਦਾ ਹੈ।
ਉਹ ਸੁਭਾਵਕ ਹੀ ਉਸ ਸਚੇ ਪ੍ਰਭੂ ਨਾਲ ਮਿਲ ਜਾਂਦਾ ਹੈ।੩।

**ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ॥ ਜਾ ਹਿਰਦੈ ਵਸਿਆ ਸਚੁ ਸੋਇ॥**

ਜਾਂ ਹਿਰਦੇ ਵਿਚ ਉਹ ਸਚਾ ਵਾਹਿਗੁਰੂ ਵਸ ਗਿਆ, ਤਾਂ ਮੋਹ-ਅਗਿਆਨ ਦੇ ਸਹਿਤ ਕੁਟੰਬ ਨਾਲ ਪ੍ਰੀਤੀ ਨਹੀਂ ਹੁੰਦੀ। ਵਾ:-ਪਦਾਰਥਾਂ ਵਿਚ ਮੋਹ, ਤੇ ਕੁਟੰਬ ਨਾਲ ਪ੍ਰੀਤੀ ਨਹੀਂ ਹੁੰਦੀ।

**ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ॥ ਹੁਕਮੁ ਪਛਾਣੈ ਬੂਝੈ ਸਚੁ ਸੋਇ॥**

ਜਿਸ ਗੁਰਮੁਖ ਦਾ ਮਨ, ਮੁਖ ਗੁਰਾਂ ਨਾਲ ਬੇਧਿਆ-ਮਿਲਿਆ ਹੈ, ਵਾ:-ਜਿਸਨੇ ਗੁਰਾਂ ਦੁਆਰੇ ਮਨ ਦੇ ਕਠੋਰ ਸੁਭਾ ਨੂੰ ਬੇਧਿਆ-ਵਿੰਨ੍ਹਿਆ ਹੈ ਉਹ ਅਸਥਿਰੁ-ਅਚੱਲ ਹੁੰਦਾ ਹੈ। ਜੋ

ਪ੍ਰਭੂ ਦੇ ਹੁਕਮ ਨੂੰ ਪਛਾਣਦਾ ਹੈ ਉਹ ਸਚੇ ਨੂੰ ਬੁਝ ਲੈਂਦਾ ਹੈ।੪।

**ਤੂੰ ਕਰਤਾ ਮੈ ਅਵਰੁ ਨ ਕੋਇ॥ ਤੁਝੁ ਸੇਵੀ ਤੁਝ ਤੇ ਪਤਿ ਹੋਇ॥**

ਸਭ ਦਾ ਕਰਤਾ ਇਕ ਤੂੰਹੀ ਹੈਂ, ਹੋਰ ਕੋਈ ਕਰਨ ਵਾਲਾ ਨਹੀਂ ਹੈ।
ਮੈਂ ਤੈਨੂੰ ਸੇਂਵਦਾ ਹਾਂ, ਕਿਉਂਕਿ ਆਪ ਜੀ ਪਾਸੋਂ ਹੀ ਪਤਆਬਰੋ ਪ੍ਰਾਪਤ ਹੋਣੀ ਹੈ।

**ਕਿਰਪਾ ਕਰਹਿ ਗਾਵਾ ਪ੍ਰਭੁ ਸੋਇ॥ ਨਾਮ ਰਤਨੁ ਸਭ ਜਗ ਮਹਿ ਲੋਇ॥੫॥**

ਹੇ ਪ੍ਰਭੂ! ਜੇ ਤੂੰ ਕਿਰਪਾ ਕਰੇਂ ਤਾਂ ਮੈਂ ਤੇਰੀ ਸੋਇ=ਸੋਭਾ ਨੂੰ ਗਾਣਾ ਕਰਾਂ। ਹੇ ਪ੍ਰਭੂ! ਤੇਰਾ ਨਾਮ ਰਤਨ ਸਾਰੇ ਜਗਤ ਵਿਚ ਲੋਇ=ਪ੍ਰਕਾਸ਼ ਕਰਨ ਵਾਲਾ ਹੈ। ਵਾ:-ਤੇਰੇ ਨਾਮ ਰਤਨ ਕਰਕੇ ਸਾਰੇ ਜਗਤ ਵਿਚ ਲੋਇ=ਗਿਆਨ ਹੁੰਦਾ ਹੈ। ਅਥਵਾ:-ਹੇ ਪ੍ਰਭੂ! ਜੇ ਤੂੰ ਕਿਰਪਾ ਕਰੇਂ ਤਾਂ ਮੈਂ ਉਹ ਨਾਮ ਗਾਵਣਾ ਕਰਾਂ, ਜਿਸ ਨਾਮ ਰਤਨ ਦਾਂ ਸਾਰੇ ਜਗਤ ਵਿਚ ਲੋਇ=ਪ੍ਰਕਾਸ਼ ਹੈ।

**ਗੁਰਮੁਖਿ ਬਾਨੀ ਮੀਠੀ ਲਾਗੀ॥ ਅੰਤਰੁ ਬਿਗਸੈ ਅਨਦਿਨੁ ਲਿਵਲਾਗੀ॥**

ਜਿਸਨੂੰ ਗੁਰਮੁਖਿ=ਸਤਿਗੁਰਾਂ ਦੀ ਬਾਨੀ ਮਿੱਠੀ ਲੱਗੀ ਹੈ, ਉਸਦਾ ਅੰਤਰੁ ਬਿਗਸੈ=ਅੰਤਹ ਕਰਣ ਖਿੜ ਪੈਂਦਾ ਹੈ, ਤੇ ਰਾਤ ਦਿਨ ਪ੍ਰਭੂ ਵਿਚ ਲਿਵ ਲਾਗੀ=ਸੁਰਤ ਜੁੜ ਜਾਂਦੀ ਹੈ।

**ਸਹਜੇ ਸਚੁ ਮਿਲਿਆ ਪਰਸਾਦੀ॥ ਸਤਿਗੁਰੁ ਪਾਇਆ ਪੂਰੈ ਵਡਭਾਗੀ॥੬॥**

ਉਸਨੂੰ ਸੁਭਾਵਕ ਹੀ ਪਰਸਾਦੀ=ਕਿਰਪਾ ਕਰਨ ਵਾਲਾ ਸਚਾ ਵਾਹਿਗੁਰੂ ਮਿਲਿਆ ਹੈ। ਵਾ:-ਜੋ ਪਰ×ਸਾਦੀ=ਸ੍ਵਾਦਾਂ ਤੋਂ ਪਰੇ ਹੈ, ਵਾ:-ਜੋ ਪਰਸਾਦੀ=ਅਨੰਦ ਸਰੂਪ ਹੈ ਉਹ ਸਚਾ ਵਾਹਿਗੁਰੂ ਸੁਭਾਵਕ ਮਿਲਿਆ ਹੈ। ਜਿਸ ਵਡਭਾਗੀ ਨੇ ਪੂਰਿਆਂ ਸਤਿਗੁਰਾਂ ਪਾਸੋਂ ਉਪਦੇਸ਼ ਪਾਇਆ ਹੈ।੬।

**ਹਉਮੈ ਮਮਤਾ ਦੁਰਮਤਿ ਦੁਖ ਨਾਸੁ॥ ਜਬ ਹਿਰਦੈ ਰਾਮ ਨਾਮ ਗੁਣਤਾਸੁ॥**

ਅੰਨਵੈਂ:-ਸ਼ੁਭਗੁਣਾਂ ਦਾ ਤਾਸੁ=ਖਜ਼ਾਨਾ ਜੋ ਰਾਮ ਹੈ ਜਿਸ ਵੇਲੇ ਉਸਦਾ ਨਾਮ ਹਿਰਦੇ ਵਿਚ ਵਸਿਆ। ਤਾਂ ਹੰਗਤਾ ਮਮਤਾ, ਦੁਰਮਤਿ=ਖੋਟੀ ਮਤ, ਤੇ ਦੁਖ ਸਭ ਨਾਸ ਹੋ ਗਏ।

**ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ॥ਜਬ ਹਿਰਦੈ ਰਵਿਆ ਚਰਣ ਨਿਵਾਸੁ॥੭॥**

ਪ੍ਰਭੂ ਦੇ ਜਾਸੁ=ਜਸ ਕਰਨ ਵਾਲੀ ਸ੍ਰੇਸ਼ਟ ਬੁੱਧੀ ਗੁਰਮੁਖਾਂ ਨੂੰ ਪਰਗਟ ਹੋਈ ਹੈ। ਜਿਸ ਵੇਲੇ ਚਰਣ ਨਿਵਾਸੁ=ਪਰਮੇਸ਼ਰ ਦੇ ਨਾਮਾਂ ਨੂੰ ਹਿਰਦੇ ਵਿਚ ਰਵਿਆ=ਉਚਾਰਿਆ।
ਅਥਵਾ:-ਜਿਸ ਵੇਲੇ ਗੁਰਾਂ ਦੇ ਚਰਨਾਂ ਵਿੱਚ ਨਿਵਾਸ ਕਰਕੇ ਹਿਰਦੇ ਵਿੱਚ ਨਾਮਾਂ ਨੂੰ ਰਵਿਆ= ਉਚਾਰਿਆ, ਤਾਂ ਪ੍ਰਭੂ ਦੇ ਜਸ ਕਰਨ ਵਾਲ ਸਰੇਸ਼ਟ ਬੁੱਧੀ ਗੁਰਮੁਖਾ ਨੂੰ ਪਰਗਟ ਹੋਈ।੭।

**ਜਿਸੁ ਨਾਮੁ ਦੇਇ ਸੋਈ ਜਨੁ ਪਾਏ॥ ਗੁਰਮੁਖਿ ਮੇਲੇ ਆਪੁ ਗਵਾਏ॥**

ਜਿਸ ਨੂੰ ਪਰਮੇਸ਼ਰ ਨਾਮ ਦਾਨ ਦੇਂਦਾ ਹੈ ਓਹੀ ਪੁਰਸ਼ ਪਾਂਵਦਾ ਹੈ। ਜੋ ਗੁਰਮੁਖ ਜਗਿਆਸੂ ਗੁਰਾਂ ਦੁਆਰੇ ਆਪਾ ਭਾ ਹੰਕਾਰ ਨੂੰ ਗੁਆਂਦਾ ਹੈ ਉਸਨੂੰ ਮੁਖ ਗੁਰੂ ਸਾਹਿਬ ਜੀ ਪ੍ਰਭੂ ਨਾਲ ਮੇਲਦੇ ਹਨ।

**ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ ਸਹਜੇ ਸਾਚਿ ਸਮਾਏ ॥੮॥੭॥**

ਜੋ ਹਿਰਦੇ ਵਿਚ ਸਚੇ ਨਾਮ ਨੂੰ ਵਸਾਂਦਾ ਹੈ, ਗੁਰੂ ਜੀ ਕਥਨ ਕਰਦੇ ਹਨ ਉਹ ਸੁਭਾਵਕ ਹੀ ਸੱਚ ਵਿਚ ਸਮਾ ਜਾਂਦਾ ਹੈ ॥੮॥੭॥

**ਗਉੜੀ ਮਹਲਾ ੩ ॥**

**ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥**

ਜਿਸਨੇ ਆਪਣੇ ਸ਼ੁਧ ਮਨ ਕਰਕੇ ਮਨ ਨੂੰ ਸਵਾਰਿਆ ਹੈ, ਵਾ :-ਗੁਰਾਂ ਦੇ ਮਨੁ-ਮੰਤ੍ਰ ਦੁਆਰਾ ਮਨ ਨੂੰ ਸਵਾਰਿਆ ਹੈ ਉਸਦਾ ਸੁਭਾ ਸਹਜਿ-ਸ਼ਾਂਤੀ ਸਰੂਪ ਭੈ-ਹੁੰਦਾ ਹੈ।

**(ਪੰਨਾ ੨੩੩)**

**ਸਬਦਿ ਮਨੁ ਰੰਗਿਆ ਲਿਵਲਾਇ ॥ ਨਿਜ ਘਰਿ ਵਸਿਆ ਪ੍ਰਭ ਕੀ ਰਜਾਇ॥੧॥**

ਜਿਸਨੇ ਮਨ ਨੂੰ ਗੁਰਉਪਦੇਸ਼ ਵਿਚ ਰੰਗਿਆ ਹੈ, ਤੇ ਪ੍ਰਭੂ ਵਿਚ ਲਿਵ ਲਗਾਈ ਹੈ। ਅਤੇ ਪ੍ਰਭੂ ਦੀ ਆਗਿਆ ਨੂੰ ਮੰਨਿਆਂ ਹੈ ਉਹ ਸਰੂਪ ਰੂਪੀ ਨਿਜ ਘਰ ਵਿਚ ਵਸਿਆ ਹੈ ॥੧॥

**ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥**

**ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ਰਹਾਉ॥**

ਸਤਿਗੁਰਾਂ ਦੀ ਸੇਵਾ ਕਰੀਏ ਤਾਂ ਜਾਤੀ ਅਭਿਮਾਨ ਮਿਟ ਜਾਂਦਾ ਹੈ। ਅਤੇ ਸ਼ੁਭ ਗੁਣਾਂ ਦਾ ਨਿਧਾਨੁ-ਖਜਾਨਾ ਜੋ ਗੋਬਿੰਦ ਹੈ ਉਸਨੂੰ ਪਾ ਲਈਦਾ ਹੈ ॥੧॥ਰਹਾਉ॥

**ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥**

ਇਹ ਬੈਰਾਗੀ-ਚੰਚਲ ਮਨ ਜਾਂ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਦੇ ਡਰ ਨੂੰ ਧਾਰਨਾ ਕਰੇ ਤਾਂ ਹੀ ਅਸਲ ਵੈਰਾਗਵਾਨ, ਵਾ :-ਪ੍ਰੇਮੀ ਹੁੰਦਾ ਹੈ।

**ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥**

**ਗੁਰ ਕਿਰਪਾ ਤੇ ਮਿਲੈ ਮਿਲਾਇ ॥੨॥**

ਮੇਰਾ ਪ੍ਰਭੂ ਸਭ ਤੋਂ ਨਿਰਮਲ ਹੈ ਅਤੇ ਸਾਰਿਆਂ ਵਿਚ ਸਮਾ ਰਿਹਾ ਹੈ। ਪਰ ਗੁਰਾਂ ਦੀ ਕਿਰਪਾ ਦਾ ਮਿਲਾਇਆ ਹੋਇਆ ਮਿਲਦਾ ਹੈ ॥੨॥

**ਹਰਿਦਾਸਨ ਕੋ ਦਾਸੁ ਸੁਖੁ ਪਾਏ॥ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆਜਾਏ॥**

ਹਰੀ ਦੇ ਦਾਸਾਂ ਦਾ ਦਾਸ ਹੋਵੇ ਤਾਂ ਹੀ ਕੋਈ ਸੁਖ ਨੂੰ ਪਾਂਦਾ ਹੈ। ਮੇਰਾ ਹਰੀ ਪ੍ਰਭੂ ਇਸ ਵਿਧੀ ਨਾਲ ਪਾਇਆ ਜਾਂਦਾ ਹੈ। ਅਰਥਾਤ ਦਾਸਾ ਭਾਵ ਧਾਰਨ ਨਾਲ ਪ੍ਰਾਪਤ ਹੁੰਦਾ ਹੈ।

**ਹਰਿ ਕਿਰਪਾ ਤੇ ਰਾਮ ਗੁਣ ਗਾਏ ॥੩॥**

ਹਰੀ ਦੀ ਕਿਰਪਾ ਨਾਲ ਹੀ ਰਾਮ ਦੇ ਗੁਣ ਗਾਏ ਜਾਂਦੇ ਹਨ ॥੩॥

**ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥**

ਉਸ ਬਹੁਤੇ ਜੀਵਣ ਨੂੰ ਧ੍ਰਿਗਾਕਾਰ ਹੈ ਜਿਸ ਜੀਵਣ ਵਿੱਚ ਹਰੀ ਨਾਮ ਨਾਲ ਪਿਆਰ ਨਹੀਂ ਲੱਗਾ।

**ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ ॥**

ਸੁਖਾਲੀ=ਸੁਖਦਾਈ ਸੇਜਾ, ਤੇ ਇਸਤ੍ਰੀ ਨੂੰ ਭੀ ਧ੍ਰਿਗਾਕਾਰ ਹੈ, ਜਿਸ ਦੇ ਮੋਹ ਕਰਕੇ ਅਗਿਆਨ ਰੂਪ ਗੁਬਾਰੁ=ਹਨੇਰਾ ਬਣਿਆਂ ਰਹਿੰਦਾ ਹੈ।

**ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥੪॥**

ਉਸ ਦਾ ਮਨੁਖਾ ਜਨਮ ਸਫਲ ਹੈ ਜਿਸਨੇ ਪ੍ਰਭੂ ਦੇ ਨਾਮ ਦਾ ਅਧਾਰੁ=ਆਸਰਾ ਲਿਆ ਹੈ ॥੪॥

**ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥**

ਉਸ ਘਰ ਨੂੰ ਧ੍ਰਿਗਾਕਾਰ ਹੈ, ਉਸ ਕੁਟੰਬ ਨੂੰ ਧ੍ਰਿਗਾਕਾਰ ਹੈ, ਜਿਸ ਘਰ ਅਤੇ ਕੁਟੰਬ ਵਿੱਚ ਹਰੀ ਦੀ ਪ੍ਰੀਤੀ ਨਹੀਂ ਹੁੰਦੀ।

**ਸੋਈ ਹਮਾਰਾ ਮੀਤੁ ਜੋ ਹਰਿਗੁਣ ਗਾਵੈਸੋਇ॥ਹਰਿਨਾਮ ਬਿਨਾਮੈਅਵਰੁਨਕੋਇ॥੫॥**

ਸਾਡਾ ਤਾਂ ਓਹੀ ਮਿਤ੍ਰ ਹੈ, ਜੋ ਹਰੀ ਦੇ ਗੁਣ ਗਾਉਂਦਾ ਹੈ।

ਹਰੀ ਨਾਮ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਜਾਣਦਾ ਨਹੀਂ ਹਾਂ ॥੫॥

**ਸਤਿਗੁਰ ਤੇ ਹਮਗਤਿ ਪਤਿ ਪਾਈ॥ਹਰਿਨਾਮੁ ਧਿਆਇਆ ਦੂਖੁਸਗਲ ਮਿਟਾਈ॥**

ਸਤਿਗੁਰਾਂ ਪਾਸੋਂ ਹੀ ਅਸਾਂ ਨੇ ਗਤਿ=ਮੁਕਤੀ ਤੇ ਪਤਿ=ਇਜ਼ਤ ਪਾਈ ਹੈ। ਵਾ :-ਸਤਿਗੁਰਾਂ ਦੇ ਉਪਦੇਸ਼ ਤੋਂ ਹੀ ਅਸਾਂ ਨੇ ਪਤਿ=ਪਤੀ ਪਰਮਾਤਮਾ ਦੀ ਗਤਿ=ਪ੍ਰਾਪਤੀ ਪਾਈ ਹੈ।

ਜਿਸ ਵੇਲੇ ਹਰੀ ਨਾਮ ਨੂੰ ਧਿਆਇਆ ਤਾਂ ਸਾਰਿਆਂ ਦੂਖਾਂ ਦੀ ਪੰਗਤੀ ਮਿਟਾ ਲਈ।

**ਸਦਾ ਅਨੰਦੁ ਹਰਿ ਨਾਮਿ ਲਿਵਲਾਈ ॥੬॥**

ਹਰੀ ਨਾਮ ਵਿੱਚ ਲਿਵ ਲਗਾ ਕੇ ਅਸੀਂ ਸਦਾ ਅਨੰਦ ਰਹਿੰਦੇ ਹਾਂ ॥੬॥

**ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**

ਗੁਰਾਂ ਨਾਲ ਮਿਲਣ ਕਰਕੇ ਹੀ ਸਾਨੂੰ ਸਰੀਰ ਦੀ ਸੋਝੀ ਪ੍ਰਾਪਤ ਹੋਈ ਹੈ ਕਿ ਇਸ ਨੇ ਹਮੇਸ਼ਾਂ ਨਹੀਂ ਰਹਿਣਾ, ਵਾ :-ਇਹ ਖਬਰ ਹੋਈ ਹੈ ਕਿ ਇਸ ਨੇ ਵਾਰੰਵਾਰ ਨਹੀਂ ਮਿਲਣਾ, ਯਥਾ :-ਮਾਨੁਸ ਜਨਮ ਦੁਲੰਭ ਹੈ ਹੋਤ ਨ ਬਾਰੰਬਾਰ ॥

ਵਾ :-ਇਹ ਖਬਰ ਹੋਈ ਹੈ ਕਿ ਇਹ ਸਰੀਰ ਅਸੱਤ, ਜੜ ਤੇ ਦੁੱਖ ਰੂਪ ਹੈ।

**ਹਉਮੈ ਤ੍ਰਿਸਨਾ ਸਭ ਅਗਨਿ ਬੁਝਾਈ ॥ ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥**

ਏਸੇ ਕਰਕੇ ਹੰਗਤਾ ਮਮਤਾ ਤੇ ਤ੍ਰਿਸ਼ਨਾ ਰੂਪੀ ਸਾਰੀ ਅੱਗ ਬੁਝ ਗਈ ਹੈ। ਕ੍ਰੋਧ ਬਿਨਸ ਗਿਆ ਹੈ ਤੇ ਖਿਮਾ ਗੁਣ ਨੂੰ ਗ੍ਰਹਿਣ ਕਰ ਲੀਤਾ ਹੈ ॥੭॥

**ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥**

ਆਪ ਹਰੀ ਕਿਰਪਾ ਕਰਕੇ ਜਿਸ ਨੂੰ ਨਾਮ ਦੇਂਦਾ ਹੈ, ਉਹ ਕੋਈ ਵਿਰਲਾ ਹੀ ਗੁਰਮੁਖ ਗੁਰਾਂ ਪਾਸੋਂ ਰਤਨ ਰੂਪ ਨਾਮ ਲੈਂਦਾ ਹੈ।

**ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥੮॥੮॥**

ਗੁਰੂ ਜੀ ਕਥਨ ਕਰਦੇ ਹਨ—ਉਹ ਫਿਰ ਅਲਖ ਅਭੇਵ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ ॥੮॥੮॥

**ੴ ਸਤਿਗੁਰਪ੍ਰਸਾਦਿ ॥ ਰਾਗੁ ਗਉੜੀ ਬੈਰਾਗਣਿ ਮਹਲਾ ੩ ॥**

**ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥**

ਜੋ ਪੁਰਸ਼ ਸਤਿਗੁਰਾਂ ਤੋਂ ਮੂੰਹ ਮੋੜ ਲੈਂਦੇ ਹਨ ਅਰਥਾਤ ਗੁਰਾਂ ਨੂੰ ਧਾਰਨ ਨਹੀਂ ਕਰਦੇ,

ਵਾ :—ਉਪਦੇਸ਼ ਲੈ ਕੇ ਫਿਰ ਛੱਡ ਦੇਂਦੇ ਹਨ, ਉਹ ਬੇਮੁਖ ਪੁਰਸ਼ ਸਭ ਤੋਂ ਬੁਰੇ ਦਿੱਸਦੇ ਹਨ।

ਯਥਾ :- ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥ ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥ [ਪ੍ਰਭਾਤੀ ਮਹਲਾ ੩ ਪੰਨਾ ੧੩੩੪

**ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥**

ਉਹ ਮੋਹ ਵਿੱਚ ਬਧੇ ਹੋਏ ਰਾਤ ਦਿਨ ਮਾਰਾਂ ਖਾਂਦੇ ਹਨ,

ਵਾ :—ਉਹ ਰਾਤ ਦਿਨ ਸੰਸਾਰਕ ਧੰਧਿਆਂ ਵਿੱਚ ਬਧੇ ਹੋਏ ਜਮਾਂ ਦੀ ਮਾਰ ਖਾਂਦੇ ਹਨ, ਉਹ ਮੁੜਕੇ ਮਨੁਖ ਜਨਮ ਦੀ ਪ੍ਰਾਪਤੀ ਦਾ ਵੇਲਾ ਨਹੀਂ ਲੈਂਦੇ ॥੧॥

**ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥**

ਹੇ ਹਰਿ ਹਰਿ ! ਹਰ ਤਰ੍ਹਾਂ ਨਾਲ ਆਪ ਕ੍ਰਿਪਾ ਦ੍ਰਿਸ਼ਟੀ ਧਾਰਕੇ ਸਾਨੂੰ ਰਖਣਾ ਕਰੋ।

**ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਸਤਸੰਗਤਿ ਨਾਲ ਮਿਲਾਣਾ ਕਰੋ, ਜਿਸ ਕਰਕੇ ਮੈਂ ਹਿਰਦੇ ਵਿੱਚ ਹਰਿ ਹਰਿ ਦੇ ਗੁਣਾਂ ਨੂੰ ਹਰ ਵੇਲੇ ਸਾਰਿ—ਸੰਭਾਲਣਾ ਕਰਾਂ ॥੧॥ਰਹਾਉ॥

**ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥**

ਉਹ ਭਗਤ ਹਰੀ ਨੂੰ ਭਾਂਵਦੇ ਹਨ, ਜੋ ਮੁਖ ਗੁਰਾਂ ਦੀ ਭਾਇ—ਆਗਿਆ ਅਨੁਸਾਰ ਚਲਦੇ ਹਨ,

ਵਾ :—ਮੁਖ ਗੁਰਾਂ ਦੇ ਭਾਇ—ਪ੍ਰੇਮ ਵਿਚ ਚਲਦੇ ਹਨ। ਅਤੇ—

**ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥੨॥**

ਆਪਾ ਭਾ ਹੰਕਾਰ ਨੂੰ ਛੱਡਕੇ ਸੇਵਾ ਕਰਦੇ ਹਨ, ਤੇ ਜੀਵਤ ਭਾ ਤੋਂ ਮਰ ਰਹਿੰਦੇ ਹਨ ।੨।

**ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥**

ਜਿਸ ਪ੍ਰਭੂ ਦਾ ਪਿੰਡੁ=ਸਰੀਰ ਤੇ ਪ੍ਰਾਣ ਆਦਿਕ ਸਭ ਕੁਝ ਦਿੱਤਾ ਹੋਇਆ ਹੈ, ਉਸੇ ਦੀ ਇਹ ਸਾਰੀ ਦੁਨੀਆਂ ਸਿਰਿਕਾਰ=ਰਈਅਤ ਹੈ। ਵਾ:-ਉਸੇ ਦੀ ਸਭਨਾਂ ਦੇ ਸਿਰ ਉਤੇ ਹੁਕਮ ਰੂਪੀ ਕਾਰ ਹੈ।

**ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥੩॥**

ਉਸ ਪਰਮਾਤਮਾਂ ਨੂੰ ਮਨ 'ਚੋਂ ਕਿਸ ਲਈ ਭੁਲਾਨਾ ਹੈ, ਹਮੇਸ਼ਾ ਹੀ ਹਰੀ ਨੂੰ ਹਿਰਦੇ ਵਿਚ ਧਾਰਨ ਕਰ ਰਖੀਏ ॥੩॥

**ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥**

ਨਾਮੀ ਦੇ ਨਾਮ ਮਿਲਣ ਕਰਕੇ ਪਤਆਬਰੋ ਪਾਈਦੀ ਹੈ, ਅਥਵਾ :-ਨਾਮਿ=ਨਾਮੀ ਪ੍ਰਭੂ ਦੇ ਮਿਲਣ ਕਰਕੇ ਪਤ ਆਬਰੋ ਪਾਈਦੀ ਹੈ, ਅਤੇ ਨਾਮ ਦੇ ਮਨਨ ਕਰਕੇ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪॥**

ਸਤਿਗੁਰਾਂ ਪਾਸੋਂ ਨਾਮ ਪ੍ਰਾਪਤ ਹੁੰਦਾ ਹੈ, ਪ੍ਰਸ਼ਨ:-ਗੁਰੂ ਕਿਵੇਂ ਮਿਲਦੇ ਹਨ ?

ਉੱਤਰ :-ਉਸ ਪ੍ਰਭੂ ਦਾ ਅਨੁਗ੍ਰਹੁ ਹੋਵੇ ਤਾਂ ਗੁਰੂ ਮਿਲਦੇ ਹਨ।

ਵਾ:-ਸਤਿਗੁਰਾਂ ਪਾਸੋਂ ਜੇਕਰ ਨਾਮ ਪਾਵਣਾ ਕਰੀਏ ਤਾਂ ਉਹ ਕ੍ਰਿਪਾਲੂ ਪ੍ਰਭੂ ਆ ਕੇ ਮਿਲਦਾ ਹੈ ॥੪॥

**ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥**

ਜੋ ਪੁਰਸ਼ ਸਤਿਗੁਰਾਂ ਤੋਂ ਮੂੰਹ ਮੋੜ ਲੈਂਦੇ ਹਨ, ਉਹ ਜੂਨੀਆਂ ਵਿੱਚ ਭਰਮਦੇ ਹੋਏ ਟਿਕਦੇ ਨਹੀਂ ਹਨ।

**ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥**

ਉਨ੍ਹਾਂ ਨੂੰ ਧਰਤੀ ਤੇ ਅਸਮਾਨ ਝੱਲਦਾ ਨਹੀਂ ਹੈ, ਉਹ ਹਮੇਸ਼ਾਂ ਗੰਦਗੀ ਵਿੱਚ ਪਏ ਹੋਏ ਪਚੰਨਿ=ਸੜਦੇ ਵਾ:-ਖਰਾਬ ਹੁੰਦੇ ਰਹਿੰਦੇ ਹਨ ॥੫॥

**ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ ॥**

ਮੋਹ ਰੂਪੀ ਠਗ ਬੂਟੀ ਪਾਕੇ ਇਸ ਜਗਤ ਨੂੰ ਪ੍ਰਭੂ ਨੇ ਭਰਮ ਵਿੱਚ ਭੁਲਾਵਣਾ ਕੀਤਾ ਹੈ।

**ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥੬॥**

ਜਿਨ੍ਹਾਂ ਨੂੰ ਸਤਿਗੁਰ ਦੇਵ ਜੀ ਮਿਲੇ ਹਨ, ਉਨ੍ਹਾਂ ਦੇ ਨੇੜੇ ਮਾਇਆ ਨਹੀਂ ਛੋਹ ਸਕਦੀ ॥੬॥

**ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥**

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਕਰਕੇ ਹਉਮੈ ਦੀ ਮੈਲ ਨੂੰ ਗੁਆਂਦੇ ਹਨ ਉਹ ਸੋਭਨੀਕ ਹਨ।

**ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥੭॥**

ਜੋ ਪੁਰਸ਼ ਉਪਦੇਸ਼ ਵਿਚ ਰੱਤੇ ਹੋਏ ਸਤਿਗੁਰਾਂ ਦੇ ਭਾਇ=ਭਾਣੇ ਵਿਚ ਚਲਦੇ ਹਨ ਉਹ ਨਿਰਮਲੇ-ਸ਼ੁਧ ਸਰੂਪ ਹਨ ॥੭॥

## (ਪੰਨਾ ੨੩੪)

**ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥**

ਹੇ ਹਰੀ ! ਇਕ ਤੂੰਹੀ ਪ੍ਰਭ—ਸਮਰੱਥ ਦਾਤਾ ਹੈਂ, ਤੂੰ ਆਪ ਹੀ ਨਾਮ ਦੀ ਦਾਤ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ ।

**ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥੮॥੧॥੯॥**

ਗੁਰੂ ਜੀ ਕਥਨ ਕਰਦੇ ਹਨ-ਸੇਵਕ ਜਨ ਆਪ ਜੀ ਦੀ ਸ਼ਰਨ ਵਿਚ ਆਇਆ ਹੈ, ਜਿਵੇਂ ਭਾਂਵਦਾ ਹੈ ਤਿਵੇਂ ਦੁਖਾਂ ਤੋਂ ਛੁਡਾ ਲਓ ॥੮॥੧॥੯॥

### ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

**ੴ ਸਤਿਗੁਰ ਪ੍ਰਸਾਦਿ ॥**

ਕਰਹਲੇ ਛੰਦ ਦੀ ਚਾਲ ਹੈ, ਵਾ:—ਇਹ ਮਨ ਕਰਹਲੇ—ਊਠ ਦੀ ਨਯਾਈ ਮੁਤਾਣਾ ਹੈ। ਵਾ :—ਉਸ ਪਰਮੇਸ਼ਰ ਦੀ ਤਰਫ ਕਰ×ਹਲੇ=ਹਲਾ ਕਰ ਭਾਵ ਉਦਮ ਕਰ। ਕਰਹਲੇ ਦੇ ਤਿੰਨ ਅਰਥ ਹਨ।

**ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥**

ਹੇ ਪਰ×ਦੇਸੀਆ—ਸਰੂਪ ਦੇਸ ਤੋਂ ਪਰੇ ਮਨ ਕਰਹਲੇ=ਊਠ ਦੀ ਨਿਆਣੇ ਮੁਤਾਣੇ ! ਤੂੰ ਪਰਮੇਸ਼ਰ ਦੇ ਭਜਨ ਸਿਮਰਨ ਕਰਨ ਵਲ ਕਰ×ਹਲੇ=ਹਲਾ ਯਾਨੇ ਉੱਦਮ ਕਰ, ਉੱਦਮ ਕੀਤੇ ਬਿਨਾਂ ਮਾਇ=ਮਾਇਆ ਪਤੀ ਹਰੀ ਨਾਲ ਤੂੰ ਕਿਵੇਂ ਮਿਲੇਂਗਾ।

ਵਾ :--ਮਾਇ=ਮਾਇਆ ਦੀ ਇੱਛਾ ਹੋਣ ਕਰਕੇ ਤੂੰ ਹਰੀ ਨੂੰ ਕਿਵੇਂ ਮਿਲੇਂਗਾ।

**ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥੧॥**

ਜਿਸਨੇ ਪੂਰਿਆਂ ਭਾਗਾਂ ਕਰਕੇ ਗੁਰ ਉਪਦੇਸ਼ ਪਾਇਆ ਹੈ,
ਉਸ ਨੂੰ ਪਿਆਰਾ ਪ੍ਰਭੂ ਆਕੇ ਗਲ ਨਾਲ ਮਿਲਿਆ ਹੈ ॥੧॥

**ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ਰਹਾਉ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਸਤਿਗੁਰ ਪੁਰਖਾਂ ਨੂੰ ਧਿਆਉਣਾ ਕਰ।
ਵਾ :—ਸਤਿਗੁਰਾਂ ਦੁਆਰੇ ਅਕਾਲ ਪੁਰਖ ਨੂੰ ਧਿਆਉਣਾ ਕਰ ॥੧॥ਰਹਾਉ॥

**ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥**

ਹੇ ਅਵਿਚਾਰੀ ਮਨ ! ਊਠ ਦੀ ਨਿਆਈਂ ਮੁਤਾਣੇ ਤੂੰ ਉਦਮ ਕਰਕੇ ਸੱਤ ਅਸੱਤ ਦੇ ਨਿਰਣੇ ਰੂਪ ਵਿਚਾਰ ਦੁਆਰਾ ਹਰੀ ਰਾਮ ਨਾਮ ਨੂੰ ਧਿਆਉਣਾ ਕਰ। ਕਿਉਂਕਿ-

**ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥੨॥**

ਜਿਥੇ ਪ੍ਰਲੋਕ ਦਰਗਾਹ ਵਿੱਚ ਲੇਖਾ ਮੰਗਿਆ ਜਾਂਦਾ ਹੈ, ਉਥੇ ਹਰੀ ਆਪ ਹੀ ਤੈਨੂੰ ਛੁਡਾ ਲਏਗਾ ॥੨॥

**ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਅਤੀ ਨਿਰਮਲ ਹੋਣ ਦਾ ਹਲਾ—ਉੱਦਮ ਕਰ, ਕਿਉਂਕਿ ਤੈਨੂੰ ਹਉਮੈ ਦੀ ਮੈਲ ਆਕੇ ਲੱਗੀ ਹੋਈ ਹੈ।

**ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥੩॥**

ਪਿਆਰਾ ਪਤੀ ਪਰਮਾਤਮਾ ਪ੍ਰਤੱਖ ਹੀ ਤੇਰੇ ਸਰੀਰ ਘਰ ਦੇ ਨਾਲ ਹੈ, ਪਰ ਤੂੰ ਉਸ ਤੋਂ ਵਿਛੜਕੇ ਚੋਟਾ ਖਾਇ=ਸੱਟਾਂ ਖਾ ਰਿਹਾ ਹੈਂ।

ਅਥਵਾ :—ਵਿਛੋੜੇ ਦੀਆਂ ਸੱਟਾਂ ਖਾ ਰਿਹਾ ਹੈਂ ॥੩॥

**ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥**

ਹੇ ਮੇਰੇ ਪ੍ਰੀਤਮਾ—ਪਿਆਰੇ ਮਨ ! ਮੇਰਾ ਜੋ ਪ੍ਰੀਤਮ ਪ੍ਰਭੂ ਹੈ ਉਸਦੀ ਪ੍ਰਾਪਤੀ ਦਾ ਤੂੰ ਹਲਾ=ਉੱਦਮ ਕਰ ਭਾਲ ਕਰਨ ਵਾਲਾ ਹੋਕੇ ਭਾਵ ਖੋਜੀ ਬਣਕੇ ਤੂੰ ਹਿਰਦੇ ਵਿਚ ਹੀ ਹਰੀ ਨੂੰ ਭਾਲਾਇ—ਢੂੰਡ ਲੈ।

**ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥**

ਹੋਰ ਕਿਸੇ ਉਪਾਇ—ਜਤਨ ਨਾਲ ਨਹੀਂ ਲਭਦਾ, ਇਕ ਗੁਰੂ ਹਨ ਜੋ ਹਿਰਦੇ ਵਿਚ ਹੀ ਹਰੀ ਨੂੰ ਵਿਖਾ ਦੇਂਦੇ ਹਨ ।੪।

**ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਮੇਰੇ ਪ੍ਰੀਤਮ ਪ੍ਰਭੂ ਭੀ ਪ੍ਰਾਪਤੀ ਦਾ ਤੂੰ ਹਲਾ=ਉਦਮ ਕਰ, ਅਤੇ ਦਿਨ ਰਾਤ ਹਰੀ ਵਿਚ ਲਿਵ ਲਗਾਣਾ ਕਰ।

**ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ ॥੫॥**

ਤਾਂ ਸਰੀਰ ਘਰ ਦੇ ਵਿਚ ਹੀ ਰੰਗ ਮਹਲੀ—ਪਰਮੇਸ਼ਰ ਦੀ ਸਰੂਪ ਰੂਪੀ ਜਾਇ—ਜਗ੍ਹਾ ਨੂੰ ਪਾ ਲਵੇਂਗਾ। ਗੁਰਾਂ ਦਾ ਮਿਲਾਇਆ ਹੋਇਆ ਹੀ ਹਰੀ ਮਿਲਦਾ ਹੈ। ਅਥਵਾ :—ਹੇ ਮਹਲੀ—ਜਗਿਆਸੂ ਰੂਪ ਇਸਤਰੀ ਜਦ ਤੂੰ ਸਰੀਰ ਘਰ ਦੀ ਅੰਤਹਕਰਣ ਰੂਪ ਜਾਇ=ਜਗ੍ਹਾ ਵਿਚ ਰੰਗ=ਪ੍ਰੇਮ ਨੂੰ ਪਾਵੇਂਗੀ ਤਦ ਤੈਨੂੰ ਗੁਰੂ ਹਰੀ ਨਾਲ ਮੇਲਣਗੇ ਤੇ ਤੂੰ ਹੋਰਨਾਂ ਨੂੰ ਹਰੀ ਨਾਲ ਮਿਲਾਵੇਂਗੀ ॥੫॥

**ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥**

ਹੇ ਕਰਹਲਾ=ਊਠ ਦੀ ਨਿਆਈਂ ਮੁਤਾਣੇ ਮਨ ! ਜੇ ਤੂੰ ਮੇਰਾ ਮਿਤ੍ਰ ਹੈਂ ਤਾਂ ਤੂੰ ਹਲਾ—ਉਦਮ ਕਰਕੇ ਪਖੰਡ ਅਤੇ ਪਦਾਰਥਾਂ ਦੇ ਲੋਭ ਨੂੰ ਤਜਾਇ—ਤਿਆਗਣਾ ਕਰ। ਕਿਉਂਕਿ—

**ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥੬॥**

ਪਖੰਡੀ ਤੇ ਲੋਭੀ ਨੂੰ ਮਾਰ ਪੈਂਦੀ ਹੈ, ਜਮ ਰਾਜਾ ਡੰਡਾ ਲੈਕੇ ਚੰਗੀ ਤਰ੍ਹਾਂ ਸਜ਼ਾ ਦੇਂਦਾ ਹੈ ।੬।

**ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਤਾਂ ਮੇਰੇ ਪ੍ਰਾਣ ਰੂਪ ਹੈਂ, ਤੂੰ ਹਲਾ—ਉੱਦਮ ਕਰਕੇ ਪਖੰਡ ਤੇ ਭਰਮ ਦੀ ਮੈਲ ਨੂੰ ਗਵਾਇ—ਦੂਰ ਕਰ ਲੈ ।

**ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥੭॥**

ਹਰੀ ਸਰੂਪ ਪੂਰਿਆਂ ਗੁਰਾਂ ਨੇ ਪ੍ਰਤੱਖ ਅੰਮ੍ਰਿਤ ਦਾ ਸਰੋਵਰ ਪੂਰਿਆ=ਲਗਵਾਇਆ ਹੈ ਉਸ ਵਿਚ ਜੋ ਆ ਕੇ ਮਿਲਿਆ ਹੈ ਭਾਵ ਇਸ਼ਨਾਨ ਕਰਦਾ ਹੈ ਉਸਦੀ ਪਾਪਾਂ ਰੂਪੀ ਮੈਲ ਲਹਿ ਜਾਂਦੀ ਹੈ । ਅਥਵਾ :—ਹਰੀ ਸਰੂਪ ਪੂਰਿਆਂ ਗੁਰਾਂ ਨੇ ਸਤਿਸੰਗ ਰੂਪੀ ਨਾਮ ਅੰਮ੍ਰਿਤ ਦਾ ਸਰੋਵਰ ਲਗਾਇਆ ਹੈ ਜੋ ਸਤਸੰਗਤਿ ਰੂਪ ਸਰੋਵਰ ਵਿਚ ਆ ਕੇ ਮਿਲਦਾ ਹੈ ਉਸਦੀ ਹਉਮੈ ਰੂਪੀ ਮੈਲ ਲਹਿ ਜਾਂਦੀ ਹੈ । ਅਥਵਾ :—ਹਰੀ ਨਾਮ ਅੰਮ੍ਰਿਤ ਨਾਲ ਪੂਰਿਆ=ਭਰਿਆ ਹੋਇਆ ਜੋ ਗੁਰੂ ਰੂਪ ਸਰੁ=ਸਰੋਵਰ ਹੈ, ਉਨ੍ਹਾਂ ਦੀ ਸੰਗਤ ਵਿੱਚ ਮਿਲ ਤਾਂ ਤੇਰੀ ਮੈਲ ਲਹਿ ਜਾਵੇਗੀ ॥੭॥

**ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ ॥**

ਹੇ ਮੇਰੇ ਪਿਆਰੇ ਮਨ ! ਤੂੰ ਹਲਾ=ਉਦਮ ਕਰਕੇ ਗੁਰਾਂ ਦੇ ਪਾਸ ਆਕੇ ਇਕ ਗੁਰਾਂ ਦੀ ਸਿਖਿਆ ਸੁਨਣਾ ਕਰ ।

**ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ ॥੮॥**

ਇਹ ਜੋ ਮਾਇਆ ਦਾ ਮੋਹ ਪਸਰਿਆ ਹੋਇਆ ਹੈ
ਇਸ ਦੇ ਵਿਚੋਂ ਅੰਤਮ ਸਮੇਂ ਕੁਝ ਭੀ ਨਾਲ ਨਹੀਂ ਜਾਣਾ ॥੮॥

**ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਮੇਰੇ ਸਜਨ ਪ੍ਰਭੂ ਦੀ ਪ੍ਰਾਪਤੀ ਦਾ ਤੂੰ ਹਲਾ=ਉੱਦਮ ਕਰ, ਜਿਨ੍ਹਾਂ ਨੇ ਹਰੀ ਨਾਮ ਰੂਪੀ ਖਰਚ ਪਲ੍ਹੇ ਬੰਨ੍ਹ ਲੀਤਾ ਹੈ ਉਨ੍ਹਾਂ ਨੇ ਪਤੀ ਪਰਮਾਤਮਾਂ ਨੂੰ ਪਾਇਆ ਹੈ ਵਾ :—ਪਤ ਆਬਰੋ ਨੂੰ ਪਾਇਆ ਹੈ ।

**ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥੯॥**

ਉਸਨੂੰ ਹਰੀ ਨੇ ਦਰਗਾਹ ਵਿੱਚ ਜਸ ਰੂਪੀ ਚੋਗਾ ਪਹਿਰਾਇਆ ਹੈ, ਅਤੇ ਹਰੀ ਨੇ ਆਪਣੇ ਗਲ ਨਾਲ ਲਗਾ ਲੀਤਾ ਭਾਵ ਅਭੇਦ ਕਰ ਲਿਆ ਹੈ ॥੯॥

**ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਗੁਰ ਉਪਦੇਸ਼ ਮਨਨ ਦਾ ਹਲਾ—ਉੱਦਮ ਕਰ, ਅਤੇ ਮੁਖ ਗੁਰਾਂ ਦੀ ਦਸੀ ਹੋਈ ਕਾਰ ਨੂੰ ਕਮਾਉਣਾ ਕਰ । ਅਤੇ—

**ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ ॥੧੦॥੧॥**

ਗੁਰਾਂ ਅਗੇ ਖਲੋਕੇ ਨਿੰਮ੍ਰਤਾ ਸਹਿਤ ਇਹ ਜੋਦੜੀ=ਬੇਨਤੀ ਕਰ ਕਿ—
ਹੇ ਗੁਰੋ ! ਮੈਨੂੰ ਹਰੀ ਨਾਲ ਮਿਲਾ ਦਿਓ ॥੧੦॥੧॥

## ਗਉੜੀ ਮਹਲਾ ੪ ॥

## ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ॥

ਹੇ ਅਵਿਚਾਰੀ ਊਠ ਦੀ ਨਿਆਈਂ ਮੁਤਾਨੇ ਮਨ ! ਤੂੰ ਵਿਚਾਰ ਕੇ ਰਾਮ ਨਾਮ ਸੰਭਾਲ ਤਾਂ ਪਰਮੇਸ਼ਰ ਨੂੰ ਦੇਖ ਲਵੇਂਗਾ । ਅਥਵਾ :-ਹੇ ਮਨ ! ਤੂੰ ਸਿਮਰਨ ਕਰਨ ਵਿਚ ਹਲਾ=ਉੱਦਮ ਕਰ, ਤੇ ਵਿਚਾਰਵਾਨਾਂ ਨਾਲ ਮਿਲਕੇ ਵਿਚਾਰ ਕੇ ਦੇਖ ਅਤੇ ਸਮਾਲਿ=ਯਾਦ ਰੱਖ ।

## ਬਨ ਫਿਰਿ ਥਕੇ ਬਨਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥

ਸਾਰੇ ਬਨਵਾਸੀ ਬਨਾਂ ਵਿੱਚ ਫਿਰਦੇ ਥੱਕ ਗਏ ਹਨ ਪਰ ਪਰਮੇਸ਼ਰ ਨਹੀਂ ਲੱਭਾ, ਗੁਰਮਤਿ= ਗੁਰ ਸਿਖਿਆ ਲੈਣ ਵਾਲੇ ਨੇ ਪਤੀ ਪਰਮੇਸ਼ਰ ਨੂੰ ਹਿਰਦੇ ਵਿਚ ਹੀ ਨਿਹਾਲਿ=ਵੇਖ ਲਿਆ ਹੈ ॥੧॥

## ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ਰਹਾਉ॥

ਹੇ ਮਨ ! ਤੂੰ ਹਲਾ=ਉਦਮ ਕਰਕੇ ਗੁਰਾਂ ਦੁਆਰੇ ਗੋਬਿੰਦ ਨਾਮ ਨੂੰ ਸੰਭਾਲਣਾ ਕਰ ॥੧॥ਰਹਾਉ॥

## ਮਨ ਕਰਹਲਾ ਵੀਚਾਰੀਆ ਮਨਮੁਖ ਫਾਥਿਆ ਮਹਾ ਜਾਲਿ ॥

ਹੇ ਕਰਹਲਾ=ਊਠ ਦੀ ਨਿਆਈਂ ਮੁਤਾਨੇ ਅਵਿਚਾਰੀ ਮਨ ! ਤੂੰ ਸਤ ਅਸੱਤ ਦੇ ਨਿਰਣੇ ਦਾ ਵਿਚਾਰ ਕਰ, ਵਾ :-ਹੇ ਮਨ ! ਤੂੰ ਆਪਣੇ ਸਰੂਪ ਦੇ ਵਿਚਾਰਨ ਦਾ ਹਲਾ=ਉੱਦਮ ਕਰ, ਕਿਉਂਕਿ ਵਿਚਾਰ ਤੋਂ ਹੀਣ ਮਨਮੁਖ ਮੋਹ ਰੂਪੀ ਮਹਾਂ ਜਾਲ ਵਿੱਚ ਫਸੇ ਹੋਏ ਹਨ ।

## ਗੁਰਮੁਖਿ ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ ॥੨॥

ਉਹ ਗੁਰਮੁਖ ਪ੍ਰਾਣੀ ਮੁਕਤ ਰੂਪ ਹੈ ਜੋ ਹਰਿ ਹਰਿ ਨਾਮ ਨੂੰ ਸੰਭਾਲਦਾ ਹੈ ।੨।

## ਮਨ ਕਰਹਲਾ ਮੇਰੇ ਪਿਆਰਿਆ ਸਤਸੰਗਤਿ ਸਤਿਗੁਰੁ ਭਾਲਿ ॥

ਹੇ ਮੇਰੇ ਪਿਆਰੇ ਮਨ ਤੂੰ ਹਲਾ=ਉੱਦਮ ਕਰਕੇ ਸਤਸੰਗਤਿ ਵਿਚੋਂ ਸਤਿਗੁਰਾਂ ਨੂੰ ਲੱਭ ਲੈ ।

## ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥੩॥

ਜੇ ਤੂੰ ਸਤਸੰਗਤਿ ਨਾਲ ਮਿਲਕੇ ਹਰਿ ਹਰਿ ਨਾਮ ਨੂੰ ਧਿਆਵੇਂਗਾ,
ਤਾਂ ਤੇਰੀ ਸਹਾਇਤਾ ਕਰਨ ਵਾਸਤੇ ਹਰਿ ਹਰਿ ਤੇਰੇ ਨਾਲ ਚਲੇਗਾ ॥੩॥

## ਮਨ ਕਰਹਲਾ ਵਡਭਾਗੀਆ ਹਰਿ ਏਕ ਨਦਰਿ ਨਿਹਾਲਿ ॥

ਹੇ ਊਠ ਦੀ ਨਿਆਈ ਮੁਤਾਨੇ ਮਨ ! ਤੂੰ ਵਡਭਾਗੀ ਹੋਣ ਦਾ ਹਲਾ=ਉੱਦਮ ਕਰ,
ਵਾ :-ਹੇ ਵਡਭਾਗੀ ਮਨ ਤੂੰ ਹਲਾ=ਉੱਦਮ ਕਰ, ਸਾਰਿਆਂ ਵਿੱਚ ਇਕ ਹਰੀ ਨੂੰ ਅੱਖਾਂ ਨਾਲ ਨਿਹਾਲਿ=ਵੇਖਣਾ ਕਰ ।

**(ਪੰਨਾ ੨੩੫) ਆਪਿ ਛਡਾਏ ਛੂਟੀਐ ਸਤਿਗੁਰ ਚਰਣ ਸਮਾਲਿ ॥੪॥**

ਆਪ ਪਰਮੇਸ਼ਰ ਕਿਰਪਾ ਕਰਕੇ ਛੁਡਾਵੇ ਤਾਂ ਸੰਸਾਰਕ ਬੰਧਨਾਂ ਤੋਂ, ਵਾ :-ਮੋਹ ਜਾਲ ਤੋਂ ਛੁੱਟ ਸਕੀਦਾ ਹੈ ਤਾਂਤੇ ਤੂੰ ਸਤਿਗੁਰਾਂ ਦੇ ਚਰਨਾਂ ਨੂੰ ਸੰਭਾਲਣਾ ਕਰ ।੪।

**ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥**

ਹੇ ਮੇਰੇ ਪਿਆਰੇ ਮਨ ! ਤੂੰ ਹਲਾ–ਉਦਮ ਕਰ, ਇਸ ਦੇਹ ਦੇ ਵਿਚ ਹੀ ਜੋਤੀ ਪਰਮਾਤਮਾ ਨੂੰ ਸੰਭਾਲਣਾ ਕਰ ।

**ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥੫॥**

ਨੌਂ ਨਿਧੀ ਰੂਪ ਜੋ ਨਾਮ ਹੈ ਉਸ ਨਾਮ ਦੀ ਦਾਤ ਜਿਨ੍ਹਾਂ ਨੂੰ ਗੁਰਾਂ ਨੇ ਦਿਤੀ ਹੈ ਉਨ੍ਹਾਂ ਨੂੰ ਹਰੀ ਨੇ ਦਿਆਲੂ ਹੋ ਕੇ ਆਪਣਾ ਦਰਸ਼ਨ ਵਿਖਾਇਆ ਹੈ ॥੫॥

**ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ ॥**

ਹੇ ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਬਾਂਦਰ ਅਤੇ ਪਿਪਲ ਦੇ ਪਤੇ ਵਾਂਗੂੰ ਚੰਚਲ ਹੋ ਰਿਹਾ ਹੈਂ, ਵਿਕਰਾਲਿ=ਭਿਆਨਕ ਚਤੁਰਾਈਆਂ ਨੂੰ ਛਡ ਦੇ ।
ਵਾ :-ਭਿਆਨਕ ਚਤੁਰਾਈਆਂ ਦੇ ਛੱਡਣ ਦਾ ਤੂੰ ਹਲਾ–ਉਦਮ ਕਰ ।

**ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤਕਾਲਿ ॥੬॥**

ਹੇ ਮਨ ! ਤੂੰ ਹਰਿ ਹਰਿ ਨਾਮ ਨੂੰ ਸੰਭਾਲਣਾ ਕਰ, ਫਿਰ ਅੰਤ ਵੇਲੇ ਹਰੀ ਤੈਨੂੰ ਮੁਕਤ ਕਰ ਦੇਵੇਗਾ ।

**ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥**

ਹੇ ਵਡਭਾਗੀ ਮਨ ! ਤੂੰ ਹਲਾ=ਉਦਮ ਕਰ, ਅਤੇ ਅਮੋਲਕ ਗਿਆਨ ਰਤਨ ਨੂੰ ਸੰਭਾਲਣਾ ਕਰ ।

**ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ ॥੭॥**

ਜਿਨ੍ਹਾਂ ਨੇ ਗੁਰਾਂ ਪਾਸੋਂ ਗਿਆਨ ਰੂਪੀ ਖੰਡਾ ਲੈ ਕੇ ਮਨ ਰੂਪੀ ਹੱਥ ਵਿਚ ਫੜਿਆ ਹੈ, ਉਨ੍ਹਾਂ ਨੇ ਜਮ ਨੂੰ ਅਤੇ ਜਮ × ਕਾਲ=ਜੰਮਣ ਮਰਣ ਨੂੰ ਮਾਰ ਦਿੱਤਾ ਹੈ । ਅਥਵਾ :-ਜਮੁ=ਜਮਾਂ ਹੋਇਆ ਜੋ ਜਮ ਕਾਲ ਸੀ ਉਸਨੂੰ ਮਾਰ ਦਿੱਤਾ । ਅਥਵਾ :-ਜਮੁ=ਮੂਲ ਤੋਂ ਹੀ ਜਮ ਕਾਲ ਨੂੰ ਮਾਰ ਦਿੱਤਾ ਹੈ । ਅਥਵਾ :-ਜਿਨ੍ਹਾਂ ਗੁਰਾਂ ਨੇ ਆਪਣੇ ਮਨ ਰੂਪੀ ਹਥ ਵਿਚ ਗਿਆਨ ਰੂਪ ਖੰਡਾ ਧਾਰਿਆ ਹੋਇਆ ਹੈ ਉਨ੍ਹਾਂ ਦੁਆਰੇ ਜਿਸ ਵੇਲੇ ਗਿਆਨ ਜਮੁ=ਜੰਮਿਆ ਤਾਂ ਜਮਕਾਲ ਨੂੰ ਮਾਰ ਦਿੱਤਾ ॥੭॥

**ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥**

ਹੇ ਕਰਹਲੇ=ਊਠ ਦੀ ਨਿਆਈਂ ਮੁਤਾਣੇ ਮਨ ! ਤੇਰੇ ਅੰਦਰ ਹੀ ਨਿਧੀਆਂ ਦਾ ਖਜ਼ਾਨਾ ਪਰਮਾਤਮਾ ਹੈ, ਤੂੰ ਭਰਮ ਕਰਕੇ ਬਾਹਰ ਭਾਲਦਾ ਫਿਰਦਾ ਹੈਂ ।

**ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ॥੮॥**

ਜਿਸ ਵੇਲੇ ਪੂਰਾ ਗੁਰੂ ਪੁਰਖ ਭੇਟਿਆ=ਮਿਲਿਆ, ਤਾਂ ਹਰੀ ਸੱਜਣ ਨੂੰ ਨਾਲ ਹੀ ਲੱਭ ਲਿਆ ॥੮॥

**ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ ॥**

ਹੇ ਵਿਸ਼ੇ ਰੰਗ ਵਿੱਚ ਰਤੇ ਹੋਏ, ਕਰਹਲੇ—ਊਠ ਦੀ ਨਿਆਈਂ ਮੁਤਾਣੇ ਮਨ ! ਤੂੰ ਪਰਮੇਸ਼ਰ ਦੇ ਰੰਗ ਨੂੰ ਸਦਾ ਸੰਭਾਲਣਾ ਕਰ। ਕਿਉਂਕਿ-

**ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥੯॥**

ਇਕ ਵਾਰ ਦਾ ਹਰੀ ਰੰਗ ਚੜ੍ਹਿਆ ਹੋਇਆ ਫਿਰ ਕਦੇ ਉਤਰੇਗਾ ਨਹੀਂ, ਤੂੰ ਗੁਰਾਂ ਦੀ ਸੇਵਾ ਕਰ ਅਤੇ ਗੁਰ ਉਪਦੇਸ਼ ਨੂੰ ਸੰਭਾਲਣਾ ਕਰ ॥੯॥

**ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥**

ਹੇ ਕਰਹਲੇ—ਊਠ ਦੀ ਨਿਆਈਂ ਮੁਤਾਣੇ ਮਨ ! ਹਮ ਤਮਾਮ (ਸਾਰੇ) ਜੀਵ ਪੰਛੀ ਹਨ, ਅਤੇ ਹਰ ਇਕ ਦਾ ਆਸਰਾ ਰੂਪ ਅਕਾਲ ਪੁਰਖ ਹਰੀ ਤਰਵਰੁ=ਬ੍ਰਿਛ ਰੂਪ ਹੈ।

**ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ ॥੧੦॥੨॥**

ਵਡਭਾਗੀ ਪੁਰਸ਼ਾਂ ਨੇ ਮੁਖ ਗੁਰਾਂ ਨੂੰ ਪਾਇਆ ਹੈ, ਅਤੇ ਉਨ੍ਹਾਂ ਦੇ ਉਪਦੇਸ਼ ਦੁਆਰਾ ਨਾਮ ਨੂੰ ਸੰਭਾਲਿਆ ਹੈ। ਅਥਵਾ :—ਗੁਰੂ ਜੀ ਕਥਨ ਕਰਦੇ ਹਨ ਵਡਭਾਗੀ ਪੁਰਸ਼ਾਂ ਨੇ ਗੁਰਮੁਖਿ=ਗੁਰਾਂ ਦੁਆਰੇ ਨਾਮ ਨੂੰ ਸੰਭਾਲ ਕੇ ਪ੍ਰਭੂ ਨੂੰ ਪਾਇਆ ਹੈ ॥੧੦॥੨॥

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

**੧ ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥**

**ਜਬ ਇਹੁ ਮਨਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥**

ਜਦ ਇਹ ਜੀਵ ਮਨ ਵਿਚ ਹੰਕਾਰ ਕਰਦਾ ਹੈ। ਤਦ ਇਹ ਪਾਗਲ ਗਿਆਨ ਤੋਂ ਬਿਨਾਂ ਹੋਣ ਕਰਕੇ ਬਿਗਾਨਾ=ਬੇ ਗਿਆਤ, ਵਾ :—ਦੂਜਿਆਂ ਦਾ ਦਾਸ ਹੋਇਆ ਫਿਰਦਾ ਹੈ, ਵਾ :—ਜਮਾਂ ਦਾ ਹੋਇਆ ਫਿਰਦਾ ਹੈ।

**ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾਤੇ ਰਮਈਆ ਘਟਿ ਘਟਿ ਚੀਨਾ ॥੧॥**

ਜਦ ਤੋਂ ਇਹ ਜੀਵ ਸਾਰਿਆਂ ਦੇ ਚਰਨਾਂ ਦੀ ਰੀਨਾ—ਧੂੜ ਹੋ ਗਿਆ, ਤਦ ਤੋਂ ਇਸ ਨੇ ਸਾਰਿਆਂ ਘਟਾਂ ਘਟਾਂ ਵਿੱਚ ਪਰਮੇਸ਼ਰ ਨੂੰ ਚੀਨਾ=ਜਾਣ ਲਿਆ ॥੧॥

**ਸਹਜ ਸੁਹੇਲਾ ਫਲੁ ਮਸਕੀਨੀ ॥**

ਮਸਕੀਨੀ=ਗਰੀਬੀ ਦਾ ਫਲ ਸਹਜੇ ਸੁਹੇਲਾ=ਸੁਖ ਦੀ ਪਰਾਪਤੀ ਹੈ। ਅਥਵਾ :—ਗਰੀਬੀ

ਧਾਰਨ ਨਾਲ ਸਹਜ×ਫਲੁ=ਗਿਆਨ ਫਲ ਦੀ ਪ੍ਰਾਪਤੀ ਹੁੰਦੀ ਹੈ, ਜਿਸ ਗਿਆਨ ਕਰਕੇ ਸਹਜੇ ਹੀ ਸੁਹੇਲਾ=ਸੁਖ ਪ੍ਰਾਪਤ ਹੁੰਦਾ ਹੈ।

ਯਥਾ :-ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥ [ਪੰਨਾ ੬੭੬

**ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ਰਹਾਉ॥**

ਆਪਣੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ ਗਰੀਬੀ ਮੈਨੂੰ ਦਾਨ ਹੀ ਕਰ ਦਿੱਤੀ ਹੈ ॥੧॥

**ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥**

ਜਿਸ ਵੇਲੇ ਇਹ ਜੀਵ ਕਿਸੇ ਨੂੰ ਮੰਦਾ-ਭੈੜਾ ਜਾਣਦਾ ਹੈ, ਤਿਸ ਵੇਲੇ ਸਾਰੇ ਜੀਵ ਇਸ ਦੇ ਗਲ ਵਿੱਚ ਫਾਹ ਪਾਂਦੇ ਹਨ, ਅਰਥਾਤ ਇਸਦਾ ਬੁਰਾ ਚਿਤਵਦੇ ਹਨ।

**ਮੇਰ ਤੇਰ ਜਬ ਇਨਹਿ ਚੁਕਾਈ ॥ ਤਾਤੇ ਇਸੁ ਸੰਗਿ ਨਹੀ ਬੈਰਾਈ ॥੨॥**

ਜਿਸ ਵੇਲੇ ਇਸ ਜੀਵ ਨੇ ਮੇਰ ਤੇਰ ਚੁਕਾਈ=ਦੂਰ ਕਰ ਦਿੱਤੀ, ਤਿਸ ਵੇਲੇ ਇਸ ਜੀਵ ਦੇ ਨਾਲ ਕੋਈ ਭੀ ਵੈਰ ਨਹੀਂ ਕਰਦਾ ॥੨॥

**ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥**

ਜਿਸ ਵੇਲੇ ਇਸ ਨੇ ਆਪਣੀ ਮਾਇਆ ਆਪਣੀ ਵਿਭੂਤੀ ਧਾਰਨ ਕੀਤੀ ਹੈ, ਤਿਸ ਵੇਲੇ ਇਸ ਨੂੰ ਬੜੀ ਭਾਰੀ ਮੁਸ਼ਕਲਤਾ ਆ ਕੇ ਪ੍ਰਾਪਤ ਹੁੰਦੀ ਹੈ।

**ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸਨੋ ਨਾਹੀ ਕਿਛੁ ਤਾਤਾ ॥੩॥**

ਜਦ ਇਸ ਨੇ ਕਰਣੈਹਾਰੁ=ਪਰਮਾਤਮਾ ਨੂੰ ਪਛਾਣ ਲਿਆ, ਤਦ ਇਸਨੂੰ ਕਿਸੇ ਕਿਸਮ ਦੀ ਕੁਝ ਤਾਤਾ=ਇੱਛਾ ਨਹੀਂ ਰਹਿੰਦੀ ॥੩॥

**ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥**

ਜਦ ਇਸ ਜੀਵ ਨੇ ਆਪਣੇ ਆਪ ਨੂੰ ਮੋਹ ਵਿੱਚ ਬੰਨ੍ਹ ਲਿਆ, ਤਦ ਇਹ ਸਦਾ ਹੀ ਜਮਾਂ ਦੀ ਜੋਹਾ=ਤਾੜ ਹੇਠ ਆਉਂਦਾ ਜਾਂਦਾ ਹੈ।

ਵਾ :-ਸਦਾ ਆਉਂਦਾ ਜਾਂਦਾ ਹੈ ਤੇ ਜਮ ਇਸ ਨੂੰ ਜੋਹਾ=ਦੇਖਦਾ ਰਹਿੰਦਾ ਹੈ।

**ਜਬ ਤਿਸਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥**

ਜਿਸ ਵੇਲੇ ਇਸ ਦੇ ਹਿਰਦੇ 'ਚੋਂ ਸਾਰੇ ਭਰਮ ਬਿਨਸ ਗਏ, ਤਿਸ ਵੇਲੇ ਇਸ ਵਿੱਚ ਤੇ ਪਾਰਬ੍ਰਹਮ ਵਿੱਚ ਕੋਈ ਭੇਦੁ-ਫਰਕ ਨਹੀਂ ਰਹਿੰਦਾ ॥੪॥

**ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥**

ਜਦ ਤੋਂ ਇਸ ਜੀਵ ਨੇ ਕੁਝ ਭੇਦ ਮੰਨਣਾ ਕੀਤੇ ਹਨ, ਤਦ ਕਾਲ ਤੋਂ ਇਸ ਨੂੰ ਸਰੀਰ ਕਰਕੇ ਦੁੱਖ, ਜਮਾਂ ਦਾ ਡੰਡ ਅਤੇ ਮਨ ਕਰਕੇ ਖੇਦ=ਕਸ਼ਟ ਪ੍ਰਾਪਤ ਹੁੰਦਾ ਹੈ।

**ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸਨੋ ਸਭੁ ਕਿਛੁ ਸੂਝਿਆ ॥੫॥**

ਜਦ ਤੋਂ ਇਸ ਜੀਵ ਨੇ ਇਕੋ ਇਕ ਪਰਮਾਤਮਾ ਨੂੰ ਬੁਝਿਆ ਹੈ, ਤਦ ਕਾਲ ਤੋਂ ਇਸ ਨੂੰ ਭਲਾ ਬੁਰਾ ਸਭ ਕੁਝ ਸੁਝ ਆਇਆ ਹੈ ॥੫॥

**ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥**

ਜਦ ਇਹ ਜੀਵ ਮਾਇਆ ਅਰਥੀ=ਵਾਸਤੇ ਧਾਵੈ=ਦੌੜਦਾ ਹੈ, ਤਦ ਇਹ ਨਹ ਤ੍ਰਿਪਤਾਵੈ=ਰਜਦਾ ਨਹੀਂ ਹੈ, ਨਾ ਹੀ ਇਸ ਦੀ ਤਿਸ ਲਾਥੀ—ਤ੍ਰਿਸ਼ਨਾ ਦੂਰ ਹੁੰਦੀ ਹੈ।

**ਜਬ ਇਸ ਤੇ ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ ਉਠਿ ਕਉਲਾ ॥੬॥**

ਜਦ ਇਸ ਮਾਇਆ ਤੋਂ ਇਹ ਜੀਵ ਜਉਲਾ=ਜੁਦਾ ਭਾਵ ਅਸੰਗ ਹੋ ਗਿਆ, ਤਦ ਕਉਲਾ=ਮਾਇਆ ਉੱਠ ਕੇ ਇਸ ਦੇ ਪੀਛੈ=ਮਗਰ ਲੱਗ ਤੁਰਦੀ ਹੈ ॥੬॥

**ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ ਜਲਿਓ ॥**

ਜਦ ਕਿਰਪਾ ਕਰਕੇ ਸਤਿਗੁਰੂ ਮਿਲ ਪਿਆ, ਤਦ ਮਨ ਰੂਪੀ ਮੰਦਰ ਵਿੱਚ ਗਿਆਨ ਰੂਪੀ ਦੀਪਕ ਬਲ ਪਿਆ।

**ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥੭॥**

ਉਸ ਗਿਆਨ ਦੁਆਰਾ ਜਿਸ ਵੇਲੇ ਜਿਤ ਹਾਰ ਦੀ ਸੋਝੀ—ਗਿਆਤ ਪ੍ਰਾਪਤ ਕੀਤੀ, ਕਿ ਕਿਹੜਿਆਂ ਕਰਮਾਂ ਕਰਕੇ ਜਿਤ ਹੁੰਦੀ ਹੈ, ਤੇ ਕਿਹੜਿਆਂ ਕਰਮਾਂ ਕਰਕੇ ਹਾਰ ਹੁੰਦੀ ਹੈ। ਤਦ ਇਸ ਮਨੁਖਾ ਦੇਹ ਰੂਪੀ ਘਰ ਦੀ ਕੀਮਤਿ=ਕਦਰ ਪੈ ਗਈ ਕਿ ਮਨੁਖਾ ਸਰੀਰ ਪ੍ਰਾਪਤ ਹੋਣਾ ਬਹੁਤ ਦੁਰਲੱਭ ਹੈ ਇਸ ਨੂੰ ਸਫਲ ਕਰਨਾ ਚਾਹੀਦਾ ਹੈ ॥੭॥

**(ਪੰਨਾ ੨੩੬) ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ ਬੀਚਾਰਿ ਬਿਬੇਕੈ ॥**

ਉਹ ਇਕ ਪ੍ਰਭੂ ਹੀ ਸਭ ਕੁਝ ਕਰਨ ਕਰਾਣ ਵਾਲਾ ਹੈ। ਉਹ ਆਪ ਹੀ ਬੁੱਧੀ ਵਿੱਚ ਬਿਬੇਕੈ=ਬਿਬ+ਏਕੈ=ਦੋ ਜੀਵ ਈਸ਼ਰ ਤੋਂ ਇਕ ਹੋਣ ਦਾ ਵਿਚਾਰ ਦੇਂਦਾ ਹੈ।

ਆਪੇ ਹਰਿ ਇਕ ਰੰਗ ਹੈ ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥

**ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਨੁ ਨਾਨਕ ਹਰਿ ਰੰਗਾ ॥੮॥੧॥**

ਨਾ ਉਹ ਦੂਰ ਹੈ, ਨਾ ਉਹ ਨੇੜੇ ਹੈ, ਸਭ ਦੇ ਨਾਲ ਹੈ, ਗੁਰੂ ਜੀ ਕਥਨ ਕਰਦੇ ਹਨ ਹਰ ਰੰਗਾਂ ਵਾਲੇ ਸਚ ਨੂੰ ਸਲਾਹੁਣਾ ਚਾਹੀਦਾ ਹੈ। ਅਥਵਾ:—ਹਰੀ ਨਾਲ ਰੰਗਾ=ਪ੍ਰੇਮ ਕਰਕੇ ਸਚ ਨਾਮ ਨੂੰ ਸਲਾਹੁਣਾ ਕਰੇ ਤਾਂ ਹਰੀ ਦਾ ਰੰਗਾ=ਆਨੰਦ ਹੁੰਦਾ ਹੈ ॥੮॥੧॥

**ਗਉੜੀ ਮਹਲਾ ੫ ॥**

**ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥**

ਅੰਨਵੇ :—ਜਿਸ ਦੇ ਮਥੇ ਦੇ ਭਾਗ ਚੰਗੇ ਹਨ ਉਸ ਨੂੰ ਗੁਰੂ ਮਿਲਿਆ ਹੈ ਜਿਸ ਨੂੰ ਗੁਰੂ ਮਿਲੇ

ਹਨ ਓਹੀ ਪੁਰਸ਼ ਗੁਰ ਸੇਵਾ ਵਿਚ ਅਤੇ ਨਾਮ ਜਪਣ ਵਿਚ ਲੱਗਾ ਹੈ।

**ਤਿਸਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥**

ਉਸੇ ਦੇ ਹਿਰਦੇ ਵਿਚ ਉਹ ਪ੍ਰਭੂ ਰਵਿਆ=ਸਾਖਿਆਤਕਾਰ ਭਾਵ ਪ੍ਰਗਟ ਹੋਇਆ ਹੈ। ਏਸੇ ਕਰਕੇ ਉਸ ਦਾ ਮਨ ਤਨ ਸੀਤਲ ਅਤੇ ਅਚੱਲ ਹੋਇਆ ਹੈ।

**ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥੧॥ਰਹਾਉ॥**

ਹੇ ਮੇਰੇ ਮਨ ! ਐਸਾ ਜੋ ਪ੍ਰਭੂ ਹੈ ਉਸ ਦਾ ਕੀਰਤਨ ਕਰ,
ਈਹਾ ਊਹਾ=ਲੋਕ ਪ੍ਰਲੋਕ ਵਿਚ ਜੋ ਤੇਰੇ ਕੰਮ ਆਉਣ ਵਾਲਾ ਹੈ ॥੧॥ਰਹਾਉ॥

**ਜਾਸੁ ਜਪਤ ਭਉ ਅਪਦਾ ਜਾਇ ॥ ਧਾਵਤ ਮਨੂਆ ਆਵੈ ਠਾਇ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਡਰ ਤੇ ਬਿਪਤਾ ਮਿਟ ਜਾਂਦੀ ਹੈ, ਅਤੇ ਧਾਵਤ=ਦੌੜਦਾ ਮਨ ਆਵੈ×ਠਾਇ=ਟਿਕਾਣੇ ਆ ਜਾਂਦਾ ਹੈ।

**ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥ ਜਾਸੁ ਜਪਤ ਇਹ ਹਉਮੈ ਭਾਗੈ ॥੨॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਫਿਰਿ=ਮੁੜ ਕੋਈ ਦੁੱਖ ਨਹੀਂ ਲਗਦਾ।
ਜਿਸ ਦੇ ਜਪਣੇ ਕਰਕੇ ਇਹ ਹਉਮੈ ਭਾਗੈ=ਨਾਸ ਹੋ ਜਾਂਦੀ ਹੈ ॥੨॥

**ਜਾਸੁ ਜਪਤ ਵਸਿ ਆਵਹਿ ਪੰਚਾ ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਪੰਜ ਗਿਆਨ ਇੰਦਰੇ ਵੱਸ ਵਿਚ ਆ ਜਾਂਦੇ ਹਨ,
ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹਿਰਦੇ ਵਿਚ ਨਾਮ ਅੰਮ੍ਰਿਤ ਨੂੰ,
ਵਾ :-ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ ਸੰਚਾ=ਇਕੱਠਾ ਕਰਦਾ ਹੈ।

**ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥ ਜਾਸੁ ਜਪਤ ਹਰਿ ਦਰਗਹ ਸਿਝੈ ॥੩॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਇਹ ਤ੍ਰਿਸ਼ਨਾ ਰੂਪ ਅੱਗ ਬੁਝ ਜਾਂਦੀ ਹੈ। ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹਰੀ ਦੀ ਦਰਗਾਹ ਵਿਚ ਸਿਝੈ=ਕਲਿਆਣ ਹੁੰਦਾ ਹੈ ॥੩॥

**ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ ਜਾਸੁ ਜਪਤ ਹਰਿ ਹੋਵਹਿ ਸਾਧ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਕ੍ਰੋੜਾਂ ਅਪਰਾਧ=ਪਾਪ ਮਿਟ ਜਾਂਦੇ ਹਨ, ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹਰੀ ਦਾ ਸੰਤ ਹੋ ਜਾਂਦਾ ਹੈ, ਵਾ :-ਹਰ ਕੋਈ ਸਾਧ ਹੋ ਜਾਂਦਾ ਹੈ।

**ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ ਸਗਲੀ ਖੋਵੈ ॥੪॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਮਨ ਸੀਤਲ ਹੋ ਜਾਂਦਾ ਹੈ, ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਸਾਰੀ ਪਾਪਾਂ ਰੂਪੀ ਮੈਲ ਖੋਵੈ=ਦੂਰ ਹੋ ਜਾਂਦੀ ਹੈ ॥੪॥

**ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹਰੀ ਰੂਪੀ ਰਤਨ ਮਿਲ ਜਾਂਦਾ ਹੈ। ਅਜੇਹਾ ਹਰੀ ਨਾਲ

ਮਿਲ ਜਾਂਦਾ ਹਿਲੈ=ਭਾਵ ਰਚ ਮਿਚ ਜਾਂਦਾ ਹੈ ਜੋ ਫਿਰ ਛੱਡਕੇ ਕਿਸੇ ਹੋਰ ਪਾਸੇ ਨਹੀਂ ਜਾਂਦਾ।

**ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਕਈ ਪੁਰਸ਼ਾਂ ਨੇ ਬੈਕੁੰਠ ਵਿੱਚ ਵਾਸਾ ਕੀਤਾ ਹੈ, ਵਾ :-ਕਿਤਨੇ ਹੀ ਵੈਕੁੰਠਾਂ ਵਿਚ ਨਿਵਾਸ ਹੁੰਦਾ ਹੈ। ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਸਹਜਿ—ਅਚੁਤ ਸੁਖ ਵਿਚ ਨਿਵਾਸ ਹੁੰਦਾ ਹੈ ॥੫॥

**ਜਾਸੁ ਜਪਤ ਇਹ ਅਗਨਿ ਨ ਪੋਹਤ ॥ ਜਾਸੁ ਜਪਤ ਇਹੁ ਕਾਲੁ ਨ ਜੋਹਤ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਇਹ ਤ੍ਰਿਸ਼ਨਾ ਰੂਪੀ ਅੱਗ ਛੋਹ ਨਹੀਂ ਸਕਦੀ, ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਇਹ ਕਾਲ ਭੀ ਨਹੀਂ ਜੋਹਤ=ਦੇਖ ਸਕਦਾ।

**ਜਾਸੁ ਜਪਤ ਤੇਰਾ ਨਿਰਮਲ ਮਾਥਾ ॥ ਜਾਸੁ ਜਪਤ ਸਗਲਾ ਦੁਖੁ ਲਾਥਾ ॥੬॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹੇ ਜੀਵ! ਤੇਰਾ ਮੂੰਹ ਉਜਲਾ ਹੋ ਰਿਹਾ ਹੈ, ਵਾ :-ਤੇਰਾ ਮਨ ਨਿਰਮਲ ਹੋ ਰਿਹਾ ਹੈ। ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਸਾਰਾ ਦੁੱਖ ਦੂਰ ਹੋ ਗਿਆ ਹੈ ॥੬॥

**ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ ਅਨਹਤ ਧੁਨੈ ॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਕੁਝ ਮੁਸ਼ਕਲਤਾ ਭਾਵ ਔਖੀ ਗਲ ਨਹੀਂ ਬਣਦੀ, ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਅਨਹਦ ਧੁਨਿ ਦੇ ਵਾਜੇ ਸੁਣੀਂਦੇ ਹਨ।

**ਜਾਸੁ ਜਪਤ ਇਹ ਨਿਰਮਲ ਸੋਇ ॥ ਜਾਸੁ ਜਪਤ ਕਮਲੁ ਸੀਧਾ ਹੋਇ ॥੭॥**

ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਇਸ ਜੀਵ ਦੀ ਨਿਰਮਲ ਸੋਇ=ਸੋਭਾ ਹੁੰਦੀ ਹੈ, ਜਿਸ ਪ੍ਰਭੂ ਦਾ ਨਾਮ ਜਪਣ ਕਰਕੇ ਹਿਰਦਾ ਕੌਲ ਸਿੱਧਾ ਹੋ ਜਾਂਦਾ ਹੈ ॥੭॥

**ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸਕੈ ਹਿਰਦੈ ਮੰਤ੍ਰੁ ਦੇ ਹਰੀ ॥**

ਗੁਰਾਂ ਨੇ ਸਭ ਤਰ੍ਹਾਂ ਕਰਕੇ ਉਸ ਦੇ ਉਪਰ ਸੁਭ ਦ੍ਰਿਸ਼ਟੀ ਕੀਤੀ ਹੈ, ਜਿਸਦੇ ਹਿਰਦੇ ਵਿਚ ਹਰੀ ਨੇ ਸਤਿਨਾਮੁ ਮੰਤ੍ਰ ਵਸਾ ਦਿੱਤਾ ਹੈ। ਅਥਵਾ :-ਗੁਰਾਂ ਨੇ ਸੁਭ=ਸਰੇਸ਼ਟ ਕਿਰੰਪਾ ਦ੍ਰਿਸ਼ਟੀ ਤਾਂ ਸਭ ਉਤੇ ਕੀਤੀ ਹੈ, ਪਰ ਤਾਰਦੇ ਉਸਨੂੰ ਹਨ ਜਿਸਦੇ ਹਿਰਦੇ ਵਿਚ ਹਰੀ ਨਾਮ ਮੰਤ੍ਰ ਦੇਂਦੇ ਹਨ।

**ਅਖੰਡ ਕੀਰਤਨੁ ਤਿੰਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥**

ਅਖੰਡ=ਇਕਰਸ ਕੀਰਤਨ ਕਰਨੇ ਰੂਪੀ ਭੋਜਨ ਉਸਨੂੰ ਚੂਰਾ=ਪ੍ਰਾਪਤ ਹੁੰਦਾ ਹੈ,

ਅਥਵਾ :-ਅਖੰਡ ਕੀਰਤਨ ਕਰਨੇ ਰੂਪ ਚੂਰਾ=ਚੂਰਮਾ (ਸਨਿਗਧ) ਭੋਜਨ ਉਸਨੂੰ ਪ੍ਰਾਪਤ ਹੁੰਦਾ ਹੈ। ਜਿਸਨੂੰ ਪੂਰੇ ਸਤਿਗੁਰੂ ਮਿਲੇ ਹਨ। ਅਥਵਾ :-ਅਖੰਡ ਕੀਰਤਨ ਕਰਨੇ ਰੂਪ ਭੋਜਨ ਜਿਸਨੂੰ ਪ੍ਰਾਪਤ ਹੋਇਆ ਹੈ ਉਸ ਨੇ ਕਾਮ ਆਦਿਕਾਂ ਨੂੰ ਚੂਰਾ—ਚੂਰਨ ਕਰ ਦਿੱਤਾ ਹੈ।

ਅਥਵਾ :-ਜਪ ਤਪ ਆਦਿਕ ਜੋ ਕਰਮ ਹਨ ਏਹੋ ਭੋਜਨ ਹੈ ਉਸ ਭੋਜਨ ਦੇ ਹਜ਼ਮ ਕਰਨੇ

ਨੂੰ ਅਖੰਡ ਕੀਰਤਨ ਕਰਨਾ ਇਹ ਚੂਰਨ ਹੈ ਗੁਰੂ ਜੀ ਕਥਨ ਕਰਦੇ ਹਨ—ਇਹ ਚੂਰਨ ਉਸ ਨੂੰ ਮਿਲਦਾ ਹੈ ਜਿਸ ਨੂੰ ਪੂਰੇ ਸਤਿਗੁਰੂ ਮਿਲੇ ਹਨ ॥੮॥੨॥

## ਗਉੜੀ ਮਹਲਾ ੫ ॥

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥**

ਜੋ ਪੁਰਸ਼ ਗੁਰਾਂ ਦਾ ਉਪਦੇਸ਼ ਆਪਣੇ ਹਿਰਦੇ ਅੰਦਰ ਧਾਰਦਾ ਹੈ,
ਉਹ ਪੰਜ ਕਾਮ ਆਦਿਕਾਂ ਨਾਲੋਂ ਆਪਣਾ ਸੰਗ ਨਵਿਰਤ ਕਰਦਾ ਹੈ।

**ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥**

ਜੋ ਪੁਰਸ਼ ਦਸਾਂ ਇੰਦ੍ਰੀਆਂ ਨੂੰ ਵਸੀਕਾਰ ਕਰ ਕੇ ਰਖਦਾ ਹੈ, ਉਸ ਦੇ ਆਤਮੈ=ਮਨ ਵਿੱਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ॥੧॥

**ਐਸੀ ਦ੍ਰਿੜਤਾ ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ ਰਹਾਉ ॥**

ਅਜੇਹੀ ਦ੍ਰਿੜਤਾ ਉਸ ਨੂੰ ਹੁੰਦੀ ਹੈ, ਜਿਸ ਉਤੇ ਉਹ ਮਇਆ—ਕਿਰਪਾਲੂ ਪ੍ਰਭੂ ਆਪਣੀ ਦਇਆ ਦ੍ਰਿਸ਼ਟੀ ਕਰਦਾ ਹੈ। ੧॥ਰਹਾਉ॥

**ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥**

ਜਾਕੈ—ਜਿਸਦੇ ਮਨ ਵਿੱਚ ਸਾਜਨੁ×ਦੁਸਟੁ=ਮਿਤ੍ਰ ਤੇ ਵੈਰੀ ਇੱਕ ਸਮਾਨ ਹਨ, ਉਸਦਾ ਜਿਤਨਾ ਕੁ ਬੋਲਣਾ ਹੈ ਉਤਨਾ ਹੀ ਗਿਆਨੁ ਦਾ ਬੋਲਣਾ ਹੈ।

**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥**

ਜਿੰਨਾ ਸੁਣਨਾ ਹੈ ਓਨਾ ਨਾਮ ਦਾ ਹੀ ਸੁਣਨਾ ਹੈ, ਜਿੰਨਾ ਵੇਖਣਾ ਹੈ ਉਤਨਾ ਬ੍ਰਹਮ ਦਾ ਹੀ ਧਿਆਨ ਹੈ ॥੨॥

**ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ।**

ਉਹ ਸੁਤੇ ਸਿਧ ਜਾਗਦਾ ਹੈ, ਸੁਤੇਸਿਧ ਹੀ ਸੋਇ—ਸੌਂਦਾ ਹੈ, ਵਾ :-ਗਿਆਨ ਜਾਗ੍ਰਤ ਵਿਚ ਜਾਗਦਾ ਹੈ ਤੇ ਸਹਜੇ×ਸੋਇ=ਸ਼ਾਂਤੀ ਰੂਪ ਨੀਂਦ ਵਿੱਚ ਸੌਂਦਾ ਹੈ। ਸੋ ਸੁਭਾਵਕ ਹੁੰਦਾ ਜਾਵੇ, ਸੁ ਹੋਇ—ਉਹ ਪਿਆ ਹੋਵੇ। ਉਨ੍ਹਾਂ ਦੇ ਮਨ ਨੂੰ ਕੋਈ ਵਿਖੇਪ ਨਹੀਂ।

**ਸਹਜਿ ਬੈਰਾਗ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥**

ਸੁਭਾਵਕ ਹੀ ਬੈਰਾਗ=ਰੋਂਦਾ ਹੈ, ਸੁਭਾਵਕ ਹੀ ਹਸਦਾ ਹੈ, ਸੁਭਾਵਕ ਹੀ ਚੁਪ ਹੋ ਜਾਂਦਾ ਹੈ, ਸੁਭਾਵਕ ਹੀ ਨਾਮ ਜਪਣ ਲਗ ਜਾਂਦਾ ਹੈ। ਅਥਵਾ :-ਸਹਜਿ=ਗਿਆਨ ਵਿਚ ਹੀ ਰੋਂਦਾ ਹੈ ਤੇ ਗਿਆਨ ਵਿਚ ਹੀ ਹਸਦਾ ਹੈ। ਗਿਆਨ ਵਿੱਚ ਹੀ ਚੁਪ ਹੈ, ਅਤੇ ਗਿਆਨ ਵਿੱਚ ਹੀ ਰਾਮ ਨਾਮ ਜਪਦਾ ਹੈ ॥੩॥

**ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥**

ਸੁਭਾਵਕ ਹੀ ਭੋਜਨ ਖਾਂਦਾ ਹੈ, ਸੁਭਾਵਕ ਹੀ ਭਾਉ=ਪ੍ਰੇਮ ਕਰਦਾ ਹੈ। ਅਥਵਾ :-ਗਿਆਨ ਦਾ ਭੋਜਨ ਛਕਦਾ ਹੈ, ਗਿਆਨ ਵਿੱਚ ਹੀ ਪ੍ਰੇਮ ਕਰਦਾ ਹੈ। ਸੁਭਾਵਕ ਜਿਹੜਾ ਦੁਰਾਉ=ਛਿਪ ਕੇ ਭਾਵ ਲੁਕ ਕੇ ਰਹਿਣਾ ਸੀ ਉਹ ਸਾਰਾ ਮਿਟ ਗਿਆ ਹੈ।

**ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥**

ਜਾਂ ਸੁਭਾਵਕ ਹੀ ਸੰਤਾਂ ਦਾ ਸਤਿਸੰਗ ਪ੍ਰਾਪਤ ਹੋਇਆ, ਤਾਂ ਸੁਭਾਵਕ ਨਿਸੰਗ ਹੀ ਪਾਰਬ੍ਰਹਮ ਮਿਲ ਪਿਆ। ਅਥਵਾ :-ਸਾਧਸੰਗ ਵਿਚੋਂ ਇਹ ਗਿਆਨ ਹੋਇਆ ਹੈ, ਸਹਜਿ=ਗਿਆਨ ਕਰਕੇ ਹੀ ਉਹ ਪਾਰਬ੍ਰਹਮ ਨਿਸੰਗੁ=ਪ੍ਰਗਟ ਮਿਲਿਆ ਹੈ ॥੪॥

ਇਹ ਸਾਰੀਆਂ ਤੁਕਾਂ ਗਿਆਨਵਾਨ ਦੀ ਜੀਵਨ ਮੁਕਤਿ ਅਵੱਸਥਾ ਦੀਆਂ ਹਨ।

**(ਪੰਨਾ ੨੩੭)**

**ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ ਤਨ ਕੀ ਨਾਸੀ ॥**

ਸੁਭਾਵਕ ਹੀ ਘਰ ਵਿਚ ਰਹਿੰਦੇ ਹਨ, ਵਾ :-ਸੁਭਾਵਕ ਹੀ ਗ੍ਰਿਹਸਥ ਵਿੱਚ ਰਹਿੰਦੇ ਹਨ, ਸੁਭਾਵਕ ਹੀ ਉਦਾਸੀ=ਸਾਧੂਪੁਣੇ ਵਿੱਚ ਰਹਿੰਦੇ ਹਨ। ਸੁਭਾਵਕ ਹੀ ਸਰੀਰ ਦੀ ਦੁਬਿਧਾ ਨਾਸ ਹੋ ਗਈ ਹੈ। ਅਥਵਾ :-ਘਰ ਵਿੱਚ ਰਹਿਣ ਤੋਂਭੀ ਗਿਆਨ ਦੇ ਸਹਿਤ ਹਨ, ਸਾਧੂਪੁਣੇ ਵਿੱਚ ਰਹਿਣ ਤੋਂਭੀ ਗਿਆਨ ਦੇ ਸਹਿਤ ਹਨ। ਸਹਜੇ=ਗਿਆਨ ਕਰਕੇ ਹੀ ਸਰੀਰ ਦੀ ਦੁਬਿਧਾ ਨਾਸ ਹੋ ਗਈ ਹੈ।

**ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥੫॥**

ਜਿਸ ਦੇ ਮਨ ਵਿੱਚ ਸਹਜਿ=ਗਿਆਨ ਹੈ ਉਸ ਨੂੰ ਅਨੰਦ ਹੋਇਆ ਹੈ।

ਉਸ ਨੂੰ ਪਰਮ ਆਨੰਦ ਸਰੂਪ ਪਰਮਾਤਮਾ ਭੇਟਿਆ=ਮਿਲਿਆ ਹੈ ॥੫॥

**ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥**

ਗਿਆਨਵਾਨ ਨੇ ਸੁਭਾਵਕ ਹੀ ਨਾਮ ਅੰਮ੍ਰਿਤ ਪੀਤਾ ਹੈ।

ਅਤੇ ਸੁਭਾਵਕ ਹੀ ਜੀਵ ਨੂੰ ਜੀਵਨ ਦਾਨ ਦਿੱਤਾ ਹੈ।

**ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥**

ਸਹਜ=ਗਿਆਨ ਦੀ ਕਥਾ ਵਿਚ ਜਿਸਦਾ ਆਤਮੁ=ਮਨ ਰਸ ਲੈਂਦਾ ਹੈ,

ਅਥਵਾ :-ਸਹਜ=ਸ਼ਾਂਤੀ ਸਰੂਪ ਪਰਮਾਤਮਾ ਦੀ ਕਥਾ ਵਿਚ ਜਿਸਦਾ ਆਤਮੁ=ਮਨ ਤਦਾਕਾਰ ਹੋਇਆ ਹੈ, ਉਸਦੇ ਨਾਲ ਨਾਸ ਤੋਂ ਰਹਿਤ ਅਬਿਨਾਸੀ ਪ੍ਰਭੂ ਵਸਿਆ ਹੈ ॥੬॥

**ਸਹਜੇ ਆਸਣੁ ਅਸਥਿਰੁ ਭਾਇਆ ॥ ਸਹਜੇ ਅਨਹਤ ਸਬਦੁ ਵਜਾਇਆ ॥**

ਗਿਆਨਵਾਨ ਨੂੰ ਸੁਭਾਵਕ ਹੀ ਇਸਥਿਤੀ ਰੂਪ ਆਸਣ ਭਾਇਆ=ਚੰਗਾ ਲਗਾ ਹੈ, ਅਤੇ ਸੁਭਾਵਕ ਹੀ ਅਨਹਤ=ਇਕਰਸ ਗੁਰ ਉਪਦੇਸ਼ ਨੂੰ ਵਜਾਇਆ=ਉਚਾਰਿਆ ਹੈ।

ਵਾ :-ਇੱਕ ਰਸ ਸਬਦੁ ਵਜਾਇਆ=ਬ੍ਰਹਮ ਪ੍ਰਗਟ ਹੋਇਆ ਹੈ।

**ਸਹਜੇ ਰੁਣਝੁਣਕਾਰੁ ਸੁਹਾਇਆ ॥ ਤਾਕੈ ਘਰਿ ਪਾਰਬ੍ਰਹਮੁ ਸਮਾਇਆ ॥੭॥**

ਜੋ ਪੁਰਸ਼ ਸੁਭਾਵਕ ਹੀ ਰੁਣਝੁਣਕਾਰ=ਅਨੰਦ ਦਾਇਕ ਸ਼ਬਦਾਂ ਕਰਕੇ ਸੋਭਨੀਕ ਹੋ ਰਿਹਾ ਹੈ। ਉਸਦੇ ਘਰਿ=ਅੰਤਹਕਰਣ ਵਿਚ ਪਾਰਬ੍ਰਹਮ ਆਕੇ ਸਮਾਇਆ=ਸਾਖਿਆਤਕਾਰ ਹੋਇਆ ਹੈ ॥੭॥

**ਸਹਜੇ ਜਾਕਉ ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥**

ਸਹਜੇ=ਸੁਭਾਵਕ ਹੀ ਜਿਸਦੇ ਮੱਥੇ ਤੇ ਸ਼ੁਭ ਕਰਮਾਂ ਦਾ ਲੇਖ ਪਿਆ ਹੈ,
ਉਸਨੂੰ ਸਹਜੇ=ਸੁਭਾਵਕ ਹੀ ਸੱਚੇ ਧਰਮ ਵਾਲਾ ਗੁਰੂ ਭੇਟਿਓ=ਮਿਲਿਆ ਹੈ।

**ਜਾਕੈ ਸਹਜੁ ਭਇਆ ਸੋ ਜਾਣੈ ॥ ਨਾਨਕ ਦਾਸ ਤਾਕੈ ਕੁਰਬਾਣੈ ॥੮॥੩॥**

ਜਿਸਦੇ ਹਿਰਦੇ ਵਿਚ ਸਹਜੁ=ਗਿਆਨ ਹੋਇਆ ਹੈ, ਓਹੀ ਪਰਮਾਤਮਾਂ ਨੂੰ ਜਾਣਦਾ ਹੈ। ਗੁਰੂ ਜੀ ਕਥਨ ਕਰਦੇ ਹਨ ਮੈਂ ਦਾਸ ਉਸਤੋਂ ਬਲਿਹਾਰ ਜਾਂਦਾ ਹਾਂ ॥੮॥੩॥

## ਗਉੜੀ ਮਹਲਾ ੫

**ਪ੍ਰਥਮੇ ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥**

ਸਭ ਤੋਂ ਪ੍ਰਥਮੇ=ਪਹਿਲੇ ਜਦ ਇਹ ਜੀਵ ਮਾਂ ਦੇ ਗਰਭ ਵਿਚ ਵਸਣੇ ਤੋਂ ਟਲਿਆ, ਅਰਥਾਤ ਮਾਂ ਦੇ ਢਿੱਡ ਤੋਂ ਬਾਹਰ ਨਿਕਲਿਆ, ਤਾਂ ਇਸਨੂੰ ਭਜਨ ਸਿਮਰਨ ਕਰਨਾ ਚਾਹੀਦਾ ਸੀ ਪਰ ਇਹ ਸਮੇਂ ਅਨੁਸਾਰ ਪੁਤ੍ਰ, ਕਲਤ੍ਰ=ਇਸਤ੍ਰੀ ਤੇ ਆਪਣੇ ਪਰਵਾਰ ਨਾਲ ਜੁੜ ਗਿਆ।

**ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥੧॥**

ਹੇ ਬਪੁਰੇ=ਵਿਚਾਰੇ ਜੀਵ ! ਅਨੇਕ ਪ੍ਰਕਾਰ ਦੇ ਭੋਜਨ ਤੇ ਬਹੁਤੇ ਕਪੜੇ ਇਤਆਦਿਕ ਪਦਾਰਥ ਸਰਪਰ=ਜ਼ਰੂਰ ਹੀ ਚਲਣਾ ਕਰਨਗੇ। ਅਥਵਾ :-ਅਨੇਕ ਪ੍ਰਕਾਰ ਦੇ ਭੋਜਨ ਤੇ ਬਹੁਤ ਤਰ੍ਹਾਂ ਦੇ ਕਪੜੇ ਜਿਨ੍ਹਾਂ ਵਿਚ ਤੂੰ ਲੱਗ ਰਿਹਾ ਹੈਂ ਹੇ ਬਪੁਰੇ=ਵਿਚਾਰੇ ਜੀਵ ! ਇਨ੍ਹਾਂ ਨੂੰ ਛਡਕੇ ਤੂੰ ਸਰਪਰ=ਜ਼ਰੂਰ ਹੀ ਗਵਨੁ ਕਰਹਿਗੇ=ਕੂਚ ਕਰ ਜਾਏਂਗਾ ॥੧॥

**ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**

ਜਗਿਆਸੂ ਨੇ ਕਿਹਾ :-ਹੇ ਗੁਰੋ ! ਉਹ ਕਿਹੜਾ ਅਸਥਾਨ ਹੈ ਜੋ ਕਦੇ ਭੀ ਨਾਸ ਨਹੀਂ ਹੁੰਦਾ ?
ਵਾ :-ਉਹ ਕਿਹੜਾ ਅਸਥਾਨ ਹੈ ਜਿਥੋਂ ਇਹ ਜੀਵ ਕਦੇ ਭੀ ਨਹੀਂ ਡਿਗਦਾ ?

## ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ਰਹਾਉ॥

ਉਹ ਕਿਹੜਾ ਸ਼ਬਦ ਹੈ ਜਿਸ ਕਰਕੇ ਦੁਰਮਤਿ=ਖੋਟੀ ਮਤ ਹਰੈ—ਨਾਸ ਹੋ ਜਾਵੇ ?
ਉੱਤਰ :—ਗੁਰਾਂ ਦੁਆਰੇ ਜੋ 'ਸਤਿਨਾਮੁ' ਮੰਤ੍ਰ ਮਿਲਿਆ ਹੈ ਏਹੀ ਉੱਤਮ ਸ਼ਬਦ ਹੈ ਇਸ ਕਰਕੇ ਕੁਮੱਤੀ ਨਾਸ ਹੁੰਦੀ ਹੈ ॥੧॥ਰਹਾਉ॥

## ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥

ਚਾਹੇ ਇੰਦਰ ਪੁਰੀ ਵਿੱਚ ਚਲਿਆ ਜਾਵੇ ਉਥੇ ਭੀ ਸਰਪਰ=ਜ਼ਰੂਰ ਮਰਣਾ ਹੈ। ਬ੍ਰਹਮ ਪੁਰੀ ਨੇ ਭੀ ਨਿਸਚਲ ਨਹੀਂ ਰਹਿਣਾ। ਵਾ :—ਬ੍ਰਹਮ ਪੁਰੀ ਵਿੱਚ ਗਿਆਂ ਭੀ ਅਚੱਲ ਨਹੀਂ ਰਹਿਣਾ।

## ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥੨॥

ਸ਼ਿਵਪੁਰੀ ਦਾ ਭੀ ਕਾਲਾ—ਅਭਾਵ ਹੋ ਜਾਣਾ ਹੈ। ਵਾ :—ਸ਼ਿਵਪੁਰੀ ਵਿੱਚ ਗਿਆਂ ਦਾ ਭੀ ਕਾਲ ਹੋ ਜਾਣਾ ਹੈ। ਜਿਸ ਮਾਇਆ ਵਿੱਚ ਲਗ ਕੇ ਇਹ ਜੀਵ ਬਿ×ਤਾਲਾ—ਸਰੂਪ ਤੋਂ ਰਹਿਤ ਵਾ :—ਭੂਤਨਾ ਹੋ ਰਿਹਾ ਹੈ, ਉਸ ਤ੍ਰਿਗੁਣਆਤਮਕ ਮਾਇਆ ਰਚਤ ਜੋ ਭੀ ਅਸਥਾਨ ਹਨ ਉਹ ਸਭ ਬਿਨਸ ਜਾਣ ਵਾਲੇ ਹਨ ॥੨॥

## ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥

ਗਿਰਿ=ਪਹਾੜ, ਤਰ=ਬ੍ਰਿਛ, ਧਰਣਿ=ਧਰਤੀ (ਪ੍ਰਿਥਵੀ), ਗਗਨ=ਅਕਾਸ਼ ਅਤੇ ਤਾਰੇ। ਰਵਿ ਸਸਿ=ਸੂਰਜ ਚੰਦ੍ਰਮਾ, ਪਵਣੁ=ਪੌਣ, ਪਾਵਕੁ=ਅੱਗ, ਨੀਰਾਰੇ=ਪਾਣੀ ਦਾ ਘਰ ਸਮੁੰਦਰ।

## ਦਿਨਸੁ ਰੈਣਿ ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥

ਦਿਨਸੁ ਰੈਣਿ—ਦਿਨ ਰਾਤ ਅਤੇ ਜਨਮ ਅਸ਼ਟਮੀ, ਰਾਮਨੌਮੀ, ਇਕਾਦਸ਼ੀ ਆਦਿ ਵਰਤਾਂ ਦੇ ਭੇਦ, ਛੇ ਸ਼ਾਸਤ੍ਰ, ਸਤਾਈ ਸਿਮ੍ਰਤੀਆਂ, ਚਾਰ ਵੇਦ ਸਭ ਕੁਝ ਨਾਸ ਹੋ ਜਾਣਗੇ ॥੩॥

## ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥

ਤੀਰਥ, ਦੇਵਤੇ, ਦੇਹੁਰਾ=ਮੰਦਰ, ਪੋਥੀਆਂ, ਰੁਦ੍ਰਾਖ, ਚੰਦਨ ਜਾਂ ਪਸ਼ਮ ਦੀ ਮਾਲਾ, ਗੋਪੀ ਚੰਦਨ ਦਾ ਤਿਲਕ, ਸੋਚ—ਪਵਿਤ੍ਰਤਾ, ਪਾਕ—ਰਸੋਈ, ਹੋਤੀ—ਹਮਨ—ਕਰਨ ਵਾਲੇ।

## ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥੪॥

ਲੱਕ ਨਾਲ ਬੰਨ੍ਹਣ ਵਾਲੀ ਧੋਤੀ, ਵਾ :—ਨੇਤੀ ਧੋਤੀ ਆਦਿਕ ਕਰਮ, ਡੰਡਉਤਾਂ ਕਰਨੀਆਂ, ਪਰਸਾਦਨ—ਮੰਦਰਾਂ ਵਿੱਚ ਠਾਕਰਾਂ ਨੂੰ ਭੋਗ ਲਗਾਣੇ। ਵਾ :—ਪਰਸਾਦਨ—ਮੰਦਰ ਬਨਾਣੇ, ਤੇ ਭੋਗ ਭੋਗਣੇ। ਇਨ੍ਹਾਂ ਦੇ ਸਹਿਤ ਸਾਰਿਆਂ ਲੋਕਾਂ ਦਾ ਸਮੁਦਾਇ ਇਸ ਸੰਸਾਰ ਤੋਂ ਗਮਨ ਕਰ ਜਾਏਗਾ ॥੪॥

**ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੂ ਪੰਖੀ ਅਨਿਕ ਜੋਨਿ ਜਿੰਦੂ ॥**

ਜਾਤੀਆਂ, ਚਾਰ ਬਰਨ, ਤੁਰਕ=ਮੁਸਲਮਾਨ ਅਤੇ ਹਿੰਦੂ, ਪਸ਼ੂ ਪੰਛੀ

ਜਿੰਦੂ=ਹੇ ਭਾਈ ! ਜੂਨੀਆਂ ਦੇ ਜੋ ਅਨੇਕਾਂ ਜਿੰਦੂ=ਜੀਵ ਹਨ।

**ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥**

ਜੋ ਭੀ ਸਾਰਾ ਸੰਸਾਰ ਪਸਾਰਾ ਪਸਰਿਆ ਹੋਇਆ ਨਿਗਾਹ ਆ ਰਿਹਾ ਹੈ।

ਉਹ ਸਾਰੇ ਦਾ ਸਾਰਾ ਹੀ ਅਕਾਰ ਸਮੇਂ ਅਨੁਸਾਰ ਨਾਸ ਹੋ ਜਾਏਗਾ ॥੫॥

**ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**

(ਇਸ ਪੰਕਤੀ ਵਿਚ ਪਹਿਲੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ) ਕਿ-

ਸਤਸੰਗਤ ਰੂਪੀ ਸਚਾ ਅਸਥਾਨ ਨਿਸਚਲ ਹੈ, ਜਿਸ ਸਤਸੰਗਤ ਵਿੱਚ ਸਹਜੇ ਪਰਮਾਤਮਾ ਦੀ ਸਿਫਤ, ਭਗਤੀ ਅਤੇ ਤਤੁ=ਯਥਾਰਥ ਗਿਆਨ ਦਾ ਉਚਾਰਨ ਹੋ ਰਿਹਾ ਹੈ। ਅਤੇ ਸਦਾ ਹੀ ਆਤਮਕ ਅਨੰਦ ਬਣਿਆਂ ਰਹਿੰਦਾ ਹੈ ਅਜੇਹਾ ਸਤਸੰਗ ਰੂਪ ਸਚਾ ਅਸਥਾਨ ਨਿਸਚਲ ਹੈ।

**ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥**

ਤਿਸ ਸਤਸੰਗ ਵਿੱਚ ਸੰਤਜਨ ਸ਼ੁਭ ਗੁਣਾਂ ਵਿੱਚ ਰਸੈ=ਤਦਾਕਾਰ ਹੋ ਰਹੇ ਹਨ।

ਅਨਭਉ ਨਗਰ ਜੋ ਸਤਸੰਗ ਹੈ ਤਿਥੇ ਸੰਤਜਨ ਸਦਾ ਹੀ ਵਸਦੇ ਹਨ ॥੬॥ -ਦੂਜਾ ਅਰਥ-

(ਵੈਸ਼ਨਵ ਮਤ ਅਨੁਸਾਰ ਬੈਕੁੰਠ ਨੂੰ ਭੀ ਨਿਸਚਲ ਅਸਥਾਨ ਮੰਨਿਆ ਹੈ)

ਬੈਕੁੰਠ ਵਿੱਚ ਜੋ ਭਗਤ ਜਨ ਵਸਦੇ ਹਨ ਉਹ ਸਹਜੇ ਹੀ ਪ੍ਰਭੂ ਦੀ ਸਿਫਤ ਭਗਤੀ ਤੇ ਯਥਾਰਥ ਗਿਆਨ ਨੂੰ ਉਚਾਰਦੇ ਹਨ। ਵੈਸ਼ਨਵ ਮਤ ਦੇ ਭਗਤਾਂ ਅਨੁਸਾਰ -

ਨਿਸਚਲ ਸਚਾ ਅਸਥਾਨ ਜੋ ਬੈਕੁੰਠ ਹੈ ਓਥੇ ਸਦਾ ਹੀ ਆਨੰਦ ਹੈ।

ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥

ਤਹਾ=ਤਿਸ ਬੈਕੁੰਠ ਧਾਮ ਵਿੱਚ ਸੰਤਾਂ ਭਗਤਾਂ ਦੀ ਸੰਗਤ ਗੁਣਾਂ ਵਿੱਚ ਰਸੈ=ਤਦਾਕਾਰ ਹੋ ਰਹੀ ਹੈ। ਅਨਭਉ ਨਗਰੁ=ਬੈਕੁੰਠ ਧਾਮ ਤਹਾਂ ਸਦਾ ਹੀ ਵਸ ਰਿਹਾ ਹੈ ॥੬॥

**ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥**

ਤਹ=ਤਿਸ ਸਤਸੰਗ ਵਿੱਚ ਨਾ ਡਰ ਹੈ, ਨਾ ਭਰਮ ਹੈ, ਨਾ ਸੋਗ ਹੈ ਨਾ ਚਿੰਤਾ ਹੈ।

ਅਤੇ ਆਉਣਾ ਜਾਣਾ ਜੰਮਣਾ ਮਰਣਾ ਨਹੀਂ ਹੁੰਦਾ।

**ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥੭॥**

ਓਥੇ ਸਦਾ ਹੀ ਆਨੰਦ ਹੈ ਅਤੇ ਅਨਹਤ ਇਕ ਰਸ ਆਖਾਰੇ=ਜੋੜ ਮੇਲ ਹੋ ਰਹੇ ਹਨ।

ਓਥੇ ਤਾਂ ਸਾਰੇ ਭਗਤ ਕੀਰਤਨ ਦੇ ਆਧਾਰ=ਆਸਰੇ ਵੱਸਦੇ ਹਨ ॥੭॥

**ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾਕਾ ਬੀਚਾਰੁ ॥**

ਜਦ ਕਿ ਪਾਰਬ੍ਰਹਮ ਦੇ ਉਰਵਾਰ ਪਾਰ ਦਾ ਅੰਤ ਨਹੀਂ ਆਉਂਦਾ, ਤਾਂ ਫਿਰ ਉਸ ਦਾ ਵਿਚਾਰ ਕੌਣ ਕਰੇਗਾ ।

**ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ ਸਾਧਸੰਗਿ ਤਰੈ ॥੮॥੪॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਉਤੇ ਪਰਮੇਸ਼ਰ ਕਿਰਪਾ ਕਰਦਾ ਹੈ, ਉਹ ਸਤਸੰਗਤਿ ਰੂਪੀ ਨਿਸਚਲ ਅਸਥਾਨ ਤੇ ਬੈਠ ਕੇ ਕੀਰਤਨ ਦੇ ਆਸਰੇ ਹੋ ਕੇ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ ॥੮॥੪॥

## ਗਉੜੀ ਮਹਲਾ ੫ ॥

ਰਹਾਉ ਦੀ ਪੰਕਤੀ ਤੋਂ ਅਰਥ ਸ਼ੁਰੂ ਕਰਨਾ, ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਐਸਾ ਕੌਣ ਪੁਰਸ਼ ਹੈ ਜੇਹੜਾ ਦੁਬਿਧਾ—ਦ੍ਵੈਤ ਭਾਵਨਾ ਨੂੰ ਮਾਰ ਕੇ ਨਾਸ ਕਰਦਾ ਹੈ ?
ਵਾ :—ਮਾਰਨੇ ਵਾਲੀ ਦੁਬਿਧਾ ਨੂੰ ਗੁਆਣਾ ਕਰਦਾ ਹੈ ? ਆਦ ਤੋਂ ਸ਼ੁਰੂ ਕਰਨਾ—

**ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥**

ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਓਹੀ ਸੂਰਬੀਰ ਹੈ ।
ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਓਹੀ ਪੂਰਾ ਪੁਰਸ਼ ਹੈ ।

**ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸਕਾ ਦੂਖੁ ਜਾਈ ॥੧॥**

ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਓਸੇ ਦੀ ਵਡਿਆਈ ਹੁੰਦੀ ਹੈ ।
ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਉਸ ਦਾ ਦੁੱਖ ਮਿੱਟ ਜਾਂਦਾ ਹੈ ॥੧॥

**ਐਸਾਕੋਇਜਿਦੁਬਿਧਾਮਾਰਿ ਗਵਾਵੈ॥ ਇਸਹਿ ਮਾਰਿ ਰਾਜਜੋਗੁ ਕਮਾਵੈ** ।੧॥ਰਹਾਉ॥

ਅਜੇਹਾ ਕੌਣ ਪੁਰਸ਼ ਹੈ ਜਿਹੜਾ ਦੁਬਿਧਾ ਨੂੰ ਮਾਰ ਕੇ ਅਭਾਵ ਕਰਦਾ ਹੈ ?
ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਰਾਜ ਜੋਗੁ—ਭਗਤੀ ਜੋਗ, ਗਿਆਨ ਜੋਗ ਨੂੰ ਕਮਾਂਦਾ ਹੈ ।੧।ਰਹਾਉ

**(ਪੰਨਾ ੨੩੮)**

**ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥**

ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਉਸ ਨੂੰ ਫਿਰ ਕਿਸੇ ਦਾ ਡਰ ਨਹੀਂ ਰਹਿੰਦਾ ।
ਜੋ ਪੁਰਸ਼ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਨਾਮਿ=ਨਾਮੀ ਪਰਮੇਸ਼ਰ ਵਿੱਚ ਸਮਾਂਦਾ ਹੈ ।

**ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਸਦੀ ਤ੍ਰਿਸ਼ਨਾ ਰੂਪੀ ਅੱਗ ਬੁਝ ਜਾਂਦੀ ਹੈ ।
ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਪ੍ਰਲੋਕ ਦਰਗਾਹ ਵਿੱਚ ਸਿਝੈ=ਕਲਿਆਣ ਹੁੰਦਾ ਹੈ ॥੨॥
ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥ [ਸੋਰਠਿ ਮਹਲਾ ੧ ਪੰਨਾ ੬੩੪
ਦੁਬਿਧਾ ਬਉਰੀ ਮਨੁ ਬਉਰਾਇਆ ॥ ਝੂਠੈ ਲਾਲਚਿ ਜਨਮੁ ਗਵਾਇਆ ॥ [ਪੰਨਾ ੧੩੪੨

**ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਆਤਮ ਧਨ ਵਾਲਾ ਧਨਾਢ ਹੁੰਦਾ ਹੈ।
ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਪਤ ਆਬਰੋ ਵਾਲਾ ਹੁੰਦਾ ਹੈ।

**ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਓਹੀ ਅਸਲ ਜਤੀ ਹੈ। ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਸਦੀ ਗਤੀ =ਮੁਕਤੀ ਹੁੰਦੀ ਹੈ ॥੩॥

**ਜੋ ਇਸੁ ਮਾਰੇ ਤਿਸਕਾ ਆਇਆ ਗਨੀ ॥ ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਸਦਾ ਆਇਆ ਸਫਲ ਗਿਣੀਦਾ ਹੈ।
ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਨਿਹਚਲ ਧਨੀ ਪ੍ਰਭੂ ਨੂੰ ਪਾਕੇ ਅਚੱਲ ਹੁੰਦਾ ਹੈ।

**ਜੋ ਇਸੁ ਮਾਰੇ ਸੋ ਵਡਭਾਗਾ ॥ ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਵਡਿਆਂ ਭਾਗਾਂ ਵਾਲਾ ਹੈ। ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਰਾਤ ਦਿਨ ਭਜਨ ਸਿਮਰਨ ਵਿੱਚ ਜਾਗਦਾ ਹੈ ॥੪॥

**ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ ਤਿਸਕੀ ਨਿਰਮਲ ਜੁਗਤਾ ॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਪੁਰਸ਼ ਜੀਵਨ ਮੁਕਤ ਹੈ। ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਸ ਦੀ ਜੁਗਤੀ ਨਿਰਮਲ ਹੈ।

ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥ [ਪੰਨਾ ੩੪੩
ਏਕੁ ਅਚਰਜੁ ਜਨ ਦੇਖਹੁ ਭਾਈ ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥ [ਪੰਨਾ ੬੬੩

**ਜੋ ਇਸੁ ਮਾਰੇ ਸੋਈ ਸੁਗਿਆਨੀ ॥ ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥**

ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਸ੍ਰੇਸ਼ਟ ਬ੍ਰਹਮ ਗਿਆਨੀ ਹੈ।
ਜੋ ਇਸ ਦੁਬਿਧਾ ਨੂੰ ਮਾਰਦਾ ਹੈ ਉਹ ਸਹਜ=ਸ਼ਾਂਤੀ ਸਰੂਪ ਪ੍ਰਭੂ ਦਾ ਧਿਆਨੀ ਹੈ ॥੫॥

**ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥**

ਇਸ ਦੁਬਿਧਾ ਦੇ ਮਾਰੇ ਬਿਨਾਂ ਜੀਵ ਦਾ ਕੀਤਾ ਹੋਇਆ ਸਾਧਨ ਕੋਈ ਭੀ ਥਾਂ ਨਹੀਂ ਪੈਂਦਾ, ਭਾਵੇਂ ਕ੍ਰੋੜਾਂ ਜਪ ਤਪ ਆਦਿਕ ਕਰਮ ਭੀ ਕਰ ਲਵੇ।

**ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ।੬**

ਇਸ ਦੁਬਿਧਾ ਦੇ ਮਾਰੇ ਬਿਨਾਂ ਜਨਮ ਮਰਨ ਨਹੀਂ ਮਿਟਦਾ।
ਇਸ ਦੁਬਿਧਾ ਦੇ ਮਾਰੇ ਬਿਨਾਂ ਜਮਾਂ ਤੋਂ ਨਹੀਂ ਛੁਟ ਸਕਦਾ ॥੬॥

**ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥**

ਇਸ ਦੁਬਿਧਾ ਦੇ ਮਾਰੇ ਤੋਂ ਬਿਨਾਂ ਸਰੂਪ ਗਿਆਨ ਨਹੀਂ ਹੁੰਦਾ।

ਇਸ ਦੁਬਿਧਾ ਦੇ ਮਾਰੇ ਤੋਂ ਬਿਨਾਂ ਜੂਠਿ—ਅਪਵਿਤ੍ਰਤਾ ਨਹੀਂ ਧੋਤੀ ਜਾਂਦੀ।

**ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ।੭।**

ਇਸ ਦੁਬਿਧਾ ਦੇ ਮਾਰੇ ਤੋਂ ਬਿਨਾਂ ਇਸ ਦਾ ਕੀਤਾ ਹੋਇਆ ਸਭ ਕੁਝ ਮੈਲਾ ਹੈ।

ਇਸ ਦੁਬਿਧਾ ਦੇ ਮਾਰੇ ਤੋਂ ਬਿਨਾਂ ਸਭ ਕੁਝ ਵਸਤੂਆਂ ਦਾ ਮਾਲਕ ਜੋ ਪ੍ਰਭੂ ਹੈ ਉਸ ਤੋਂ ਜਉਲਾ=ਜੁਦਾ ਅਰਥਾਤ ਅਸੰਗ ਰਹਿੰਦਾ ਹੈ। ਵਾ :-ਸਭ ਕੁਝ ਜੋ ਸ਼ੁਭ ਗੁਣ ਹਨ ਉਨ੍ਹਾਂ ਤੋਂ ਜਉਲਾ=ਅਸੰਗ ਰਹਿੰਦਾ ਹੈ ॥੭॥

**ਜਾਕਉ ਭਏ ਕ੍ਰਿਪਾਲ ਕ੍ਰਿਪਾਨਿਧਿ ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥**

ਕਿਰਪਾ ਨਿਧੀ ਪਰਮਾਤਮਾ ਜਿਸ ਉਤੇ ਕ੍ਰਿਪਾਲੂ ਹੋਏ ਹਨ, ਉਸ ਦੀ ਦੁਬਿਧਾ ਤੋਂ ਖਲਾਸੀ ਹੋਈ ਹੈ, ਅਤੇ ਉਸ ਨੂੰ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋਈ ਹੈ,

ਵਾ :-ਉਸਦੇ ਸਾਰੇ ਕਾਰਜ ਸਿਧ ਹੋ ਗਏ ਹਨ।

**ਗੁਰਿ ਦੁਬਿਧਾ ਜਾਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥**

ਗੁਰੂ ਨੇ ਕਿਰਪਾ ਕਰਕੇ ਜਿਸ ਦੀ ਦੁਬਿਧਾ—ਦ੍ਵੈਤ ਭਾਵਨਾ ਮਾਰ ਦਿਤੀ ਹੈ।

ਗੁਰੂ ਜੀ ਕਥਨ ਕਰਦੇ ਹਨ—ਉਹ ਪੁਰਸ਼ ਬ੍ਰਹਮ ਦੀ ਵਿਚਾਰ ਵਾਲਾ ਹੋਇਆ ਹੈ ॥੮॥੫॥

ਯਥਾ :-ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸ ਸਿਉ ਲਿਵ ਲਾਏ ॥ [ਪੰਨਾ ੧੧੯

**ਗਉੜੀ ਮਹਲਾ ੫ ॥**

**ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥**

ਹਰੀ ਨਾਲ ਮਨ ਜੁੜ ਜਾਵੇ ਤਾਂ ਸਭ ਕੋਈ ਇਸਦਾ ਮਿਤ੍ਰ ਹੋ ਜਾਂਦਾ ਹੈ।

ਹਰੀ ਨਾਲ ਮਨ ਜੁੜ ਜਾਵੇ ਤਾਂ ਇਸ ਦਾ ਚਿਤ ਨਿਸਚਲ ਹੋ ਜਾਂਦਾ ਹੈ।

**ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥**

ਹਰੀ ਨਾਲ ਮਨ ਜੁੜ ਜਾਵੇ ਤਾਂ ਇਸ ਨੂੰ ਕਾੜ੍ਹਾ—ਝੇਰਾ ਨਹੀਂ ਵਿਆਪਦਾ। ਹਰੀ ਨਾਲ ਮਨ ਜੁੜ ਜਾਵੇ ਤਾਂ ਇਸ ਜੀਵ ਦਾ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਾ ਹੁੰਦਾ ਹੈ ॥੧॥

**ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਆਪਣੇ ਆਪ ਨੂੰ ਹਰੀ ਨਾਲ ਜੋੜਨਾ ਕਰ,

ਸਿਮਰਨ ਤੋਂ ਬਿਨਾਂ ਹੋਰ ਕੰਮ ਤੇਰੇ ਕਿਸੇ ਅਰਥ ਨਹੀਂ ਹਨ ॥੧॥ਰਹਾਉ॥

**ਵਡੇ ਵਡੇ ਜੋ ਦੁਨੀਆਦਾਰ ॥ ਕਾਹੂ ਕਾਜਿ ਨਾਹੀ ਗਾਵਾਰ ॥**

ਜੋ ਵਡੇ ਵਡੇ ਮਾਇਆ ਧਾਰੀ ਪੁਰਸ਼ ਹਨ, ਉਹ ਮੂਰਖ ਕਿਸੇ ਕੰਮ ਨਹੀਂ ਹਨ।

**ਹਰਿ ਕਾ ਦਾਸੁ ਨੀਚੁ ਕੁਲੁ ਸੁਣਹਿ ॥ ਤਿਸ਼ਕੈ ਸੰਗਿ ਖਿਨ ਮਹਿ ਉਧਰਹਿ ॥੨॥**

ਜੇ ਤੂੰ ਨੀਚ ਕੁਲ ਵਿਚ ਭੀ ਹਰੀ ਦਾ ਦਾਸ ਸੁਣ ਲੈਂ, ਤਾਂ ਉਸ ਦੇ ਨਾਲ ਮਿਲਣਾ ਕਰ,

ਕਿਉਂਕਿ ਉਸ ਦੀ ਸੰਗਤ ਕਰਕੇ ਤੂੰ ਇਕ ਖਿਨ ਵਿੱਚ ਉਧਰ ਜਾਵੇਂਗਾ ॥੨॥

**ਕੋਟਿ ਮਜਨ ਜਾਕੈ ਸੁਣਿ ਨਾਮ ॥ ਕੋਟਿ ਪੂਜਾ ਜਾਕੈ ਹੈ ਧਿਆਨ ॥**

ਜਿਸ ਨਾਮ ਦੇ ਸੁਣਿਆਂ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ ਜਿਸ ਦੇ ਧਿਆਨ ਧਾਰਨ ਨਾਲ ਹੀ ਕ੍ਰੋੜਾਂ ਪੂਜਾ ਹੋ ਜਾਂਦੀਆਂ ਹਨ।

**ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥**

ਹਰੀ ਦੀ ਬਾਣੀ ਸੁਣੀਏ ਤਾਂ ਕ੍ਰੋੜਾਂ ਪੁੰਨਾਂ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਭੂ ਦੀ ਪ੍ਰਾਪਤੀ ਦੀ ਵਿਧੀ ਜੋ ਗੁਰਾਂ ਤੋਂ ਜਾਣੀ ਹੈ ਏਹ ਕ੍ਰੋੜਾਂ ਫਲ ਦੇਣ ਵਾਲੀ ਹੈ ॥੩॥

**ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥ ਬਿਨਸਿ ਜਾਹਿ ਮਾਇਆ ਕੇ ਹੇਤ ॥**

ਹੇ ਪੁਰਸ਼ਾ ! ਤੂੰ ਆਪਣੇ ਮਨ ਵਿੱਚ ਮੁੜ ਮੁੜ ਕੇ ਪ੍ਰਭੂ ਨੂੰ ਚੇਤਨਾ ਕਰ, ਮਾਇਆ ਦੇ ਹੇਤ=ਪ੍ਰੇਮ ਸਭ ਨਾਸ ਹੋ ਜਾਣ ਵਾਲੇ ਹਨ।

ਵਾ :–ਮਾਇਆ ਦੇ ਪਿਆਰ ਵਾਲੇ ਸਭ ਮਨੁਖ ਨਾਸ ਹੋ ਜਾਣ ਵਾਲੇ ਹਨ।

**ਹਰਿ ਅਬਿਨਾਸੀ ਤੁਮਰੈ ਸੰਗਿ ॥ ਮਨ ਮੇਰੇ ਰਚੁ ਰਾਮ ਕੈ ਰੰਗਿ ॥੪॥**

ਅਬਿਨਾਸੀ ਪਰਮਾਤਮਾ ਹੀ ਤੇਰੇ ਅੰਗ ਸੰਗ ਸਹਾਈ ਹੈ।

ਹੇ ਮੇਰੇ ਮਨ ! ਤੂੰ ਰਾਮ ਦੇ ਰੰਗਿ=ਪ੍ਰੇਮ ਵਿੱਚ ਰਚ ਜਾਹ ॥੪॥

**ਜਾਕੈ ਕਾਮਿ ਉਤਰੈ ਸਭ ਭੂਖ ॥ ਜਾਕੈ ਕਾਮਿ ਨ ਜੋਹਹਿ ਦੂਤ ॥**

ਜਿਸ ਪ੍ਰਭੂ ਦੇ ਭਜਨ ਸਿਮਰਨ ਰੂਪ ਕੰਮ ਦੇ ਕਰਨ ਨਾਲ ਸਭ ਪਦਾਰਥਾਂ ਦੀ ਭੁੱਖ ਉਤਰ ਜਾਂਦੀ ਹੈ। ਜਿਸ ਪ੍ਰਭੂ ਦੇ ਭਜਨ ਸਿਮਰਨ ਰੂਪ ਕੰਮ ਦੇ ਕਰਨ ਨਾਲ ਇਸ ਨੂੰ ਜਮਦੂਤ ਜੋਹਹਿ×ਨ ਦੇਖਦੇ ਨਹੀਂ ਹਨ।

**ਜਾਕੈ ਕਾਮਿ ਤੇਰਾ ਵਡ ਗਮਰੁ ॥ ਜਾਕੈ ਕਾਮਿ ਹੋਵਹਿ ਤੂੰ ਅਮਰੁ ॥੫॥**

ਜਿਸ ਪ੍ਰਭੂ ਦੇ ਭਜਨ ਸਿਮਰਨ ਰੂਪ ਕੰਮ ਦੇ ਕਰਨ ਨਾਲ ਤੇਰਾ ਵੱਡਾ ਗਮਰੁ=ਪ੍ਰਤਾਪ ਹੋਵੇਗਾ।

ਜਿਸ ਪ੍ਰਭੂ ਦੇ ਭਜਨ ਸਿਮਰਨ ਰੂਪ ਕੰਮ ਦੇ ਕਰਨ ਨਾਲ ਤੂੰ ਸੰਸਾਰ ਵਿੱਚ ਅਮਰ ਹੋਵੇਂਗਾ ॥੫॥

**ਜਾਕੇ ਚਾਕਰ ਕਉ ਨਹੀ ਡਾਨ ॥ ਜਾਕੇ ਚਾਕਰ ਕਉ ਨਹੀ ਬਾਨ ॥**

ਜਿਸ ਪ੍ਰਭੂ ਦੇ ਸੇਵਕ ਨੂੰ ਕੋਈ ਡੰਨ ਨਹੀਂ ਭਰਨਾ ਪੈਂਦਾ। ਜਿਸ ਪ੍ਰਭੂ ਦੇ ਸੇਵਕ ਨੂੰ ਕੋਈ ਬਾਨ ਨਹੀਂ ਮਾਰ ਸਕਦਾ। ਵਾ :–ਜਿਸ ਪ੍ਰਭੂ ਦੇ ਸੇਵਕ ਨੂੰ ਕੋਈ ਖੋਟੀ ਬਾਨ=ਆਦਤ ਨਹੀਂ ਹੈ।

**ਜਾਕੈ ਦਫਤਰਿ ਪੁਛੈ ਨ ਲੇਖਾ ॥ ਤਾਕੀ ਚਾਕਰੀ ਕਰਹੁ ਬਿਸੇਖਾ ॥੬॥**

ਜਿਸ ਪ੍ਰਭੂ ਦੇ ਦਫਤਰ ਵਿੱਚ ਲੇਖਾ ਨਹੀਂ ਪੁਛਿਆ ਜਾਂਦਾ।

ਵਿਸ਼ੇਸ਼ ਕਰਕੇ ਓਸੇ ਦੀ ਚਾਕਰੀ=ਨੌਕਰੀ ਕਰੋ ॥੬॥

**ਜਾਕੈ ਊਨ ਨਾਹੀ ਕਾਹੂ ਬਾਤ ॥ ਏਕਹਿ ਆਪਿ ਅਨੇਕਹਿ ਭਾਤਿ ॥**

ਜਿਸ ਪ੍ਰਭੂ ਦੇ ਘਰ ਵਿੱਚ ਕਿਸੇ ਗੱਲ ਦੀ ਥੁੜ ਨਹੀਂ ਹੈ, ਜੋ ਆਪ ਹੀ ਇਕ ਰੂਪ ਹੈ ਅਤੇ ਆਪ ਹੀ ਅਨੇਕ ਤਰ੍ਹਾਂ ਦਾ ਹੋ ਰਿਹਾ ਹੈ।

**ਜਾਕੀ ਦ੍ਰਿਸਟਿ ਹੋਇ ਸਦਾ ਨਿਹਾਲ ॥ ਮਨ ਮੇਰੇ ਕਰਿ ਤਾਕੀ ਘਾਲ ॥੭॥**

ਜਿਸ ਦੀ ਦ੍ਰਿਸ਼ਟੀ ਨਾਲ ਇਹ ਜੀਵ ਸਦਾ ਲਈ ਨਿਹਾਲ=ਦੁਖਾਂ ਤੋਂ ਰਹਿਤ ਹੋ ਜਾਂਦਾ ਹੈ। ਹੇ ਮੇਰੇ ਮਨ ! ਤੂੰ ਉਸ ਪ੍ਰਭੂ ਦੀ ਘਾਲ=ਕਮਾਈ ਭਾਵ ਸੇਵਾ ਕਰ ॥੭॥

**ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥**

ਆਪਣੇ ਆਪ ਨਾ ਕੋਈ ਚਤੁਰ ਹੈ, ਨਾ ਹੀ ਕੋਈ ਮੂਰਖ ਹੈ।

ਨਾ ਕੋਈ ਹੀਣੁ=ਕਮਜ਼ੋਰ ਹੈ ਨਾ ਹੀ ਕੋਈ ਸੂਰਬੀਰ ਹੈ।

(ਪੰਨਾ ੨੩੯)

**ਜਿਤੁ ਕੋ ਲਾਇਆ ਤਿਤਹੀ ਲਾਗਾ ॥ ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥**

ਜਿਧਰ ਕੋਈ ਲਾਇਆ ਹੈ, ਹਰ ਕੋਈ ਓਸੇ ਪਾਸੇ ਲਗ ਰਿਹਾ ਹੈ।

ਗੁਰੂ ਜੀ ਕਥਨ ਕਰਦੇ ਹਨ–ਜਿਸਦੇ ਚੰਗੇ ਭਾਗ ਹਨ ਓਹੀ ਅਸਲ ਸੇਵਕ ਹੈ ॥੮॥੬॥

## ਗਉੜੀ ਮਹਲਾ ੫ ॥

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥**

ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਇਹ ਜੀਵ ਇਸ ਤਰ੍ਹਾਂ ਦੁਖੀ ਹੁੰਦਾ ਹੈ ਜਿਸ ਤਰ੍ਹਾਂ ਆਰਜਾਰੀ=ਅਜਗਰ ਸੱਪ ਦੁਖੀ ਹੁੰਦਾ ਹੈ। ਕਿਉਂਕਿ ਜਿਉਂ ਜਿਉਂ ਸੱਪ ਦੀ ਵੱਡੀ ਉਮਰਾ ਹੁੰਦੀ ਹੈ ਤਿਉਂ ਤਿਉਂ ਉਸ ਦੀ ਆਪਣੀ ਆਰਜਾ=ਉਮਰਾ ਹੀ ਅਰੀ=ਦੁਸ਼ਮਨ ਬਣ ਜਾਂਦੀ ਹੈ। ਵੱਡੀ ਉਮਰਾ ਹੋਣ ਕਰਕੇ ਉਹ ਆਪਣੇ ਅੰਦਰ ਹੀ ਵਿਸ ਨੂੰ ਘੋਲਦਾ ਰਹਿੰਦਾ ਹੈ ਉਹ ਵਿਸ ਹੀ ਉਸ ਨੂੰ ਦੁੱਖ ਦੇਂਦੀ ਹੈ। ਏਸ ਤਰ੍ਹਾਂ ਮਨਮੁਖ ਵਿਸ਼ਿਆਂ ਰੂਪੀ ਵਿਸ ਨੂੰ ਘੋਲਦਾ ਰਹਿੰਦਾ ਹੈ ਤੇ ਦੁਖੀ ਹੁੰਦਾ ਹੈ। ਤਿਉ=ਤੈਸੇ ਹੀ ਸਾਕਤ ਪੁਰਸ਼ ਨਾਮ ਨੂੰ ਭੁਲਾ ਕੇ ਦੁਖੀ ਜਿਊਂਦਾ ਹੈ ॥੧॥

**ਏਕ ਨਿਮਖ ਜੋ ਸਿਮਰਨ ਮਹਿ ਜੀਆ ॥**

ਜੋ ਪੁਰਸ਼ ਇਕ ਨਿਮਖ ਭਰ ਵੀ ਵਾਹਿਗੁਰੂ ਦੇ ਸਿਮਰਨ ਵਿੱਚ ਜੀਵਿਆ ਹੈ।

**ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ ਰਹਾਉ॥**

ਉਹ ਪੁਰਸ਼ ਲੱਖਾਂ ਕ੍ਰੋੜਾਂ ਦਿਨ ਸਦਾ ਲਈ ਇਸਥਿਤ ਥੀਆ=ਹੋਇਆ ਹੈ। ਵਾ :–ਲੱਖਾਂ ਕ੍ਰੋੜਾਂ ਦਿਨਾਂ ਦੀ ਗੱਲ ਛੱਡੋ, ਉਹੁ ਤਾਂ ਸਦਾ ਲਈ ਇਸਥਿਤ ਹੋਇਆ ਹੈ ॥੧॥ ਰਹਾਉ॥

**ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ † ਬਤਨ ਬਿਸਟਾ ਮਹਿ ਵਾਸ ॥੨॥**

ਸਿਮਰਨ ਤੋਂ ਬਿਨਾਂ ਹੋਰ ਕਰਮਾਂ ਦੇ ਕਰਾਸ=ਕਰਨ ਨੂੰ ਧ੍ਰਿਗਾਕਾਰ ਹੈ। ਵਾ :-ਕਰਮਾਂ ਨੂੰ ਤੇ ਕਰਮਾਂ ਦੇ ਕਰਾਸ=ਕਰਨ ਦੀ ਆਸਾ ਨੂੰ ਧ੍ਰਿਗਾਕਾਰ ਹੈ। ਕਾਗ=ਕਾਂ ਵਾਂਙੂ ਕਾਲਾ ਪੁਰਸ਼ ਵਿਸ਼ਟਾ ਦੇ ਬਤਨ=ਵਤਨ (ਦੇਸ਼) ਵਿੱਚ ਅਰਥਾਤ ਮਾਂ ਦੇ ਗਰਭ ਵਿੱਚ ਵਸਦਾ ਹੈ।

ਅਥਵਾ :-ਜਿਵੇਂ ਕਾਗ=ਕਾਂ ਵਿਸ਼ਟਾਂ ਦੇ ਦੇਸ਼ ਵਿੱਚ ਵਸਦਾ ਹੈ ਭਾਵ ਅਰੂੜੀ ਤੇ ਬੈਠਦਾ ਹੈ ਤਿਵੇਂ ਉਹ ਪੁਰਸ਼ ਨੀਚ ਜੂਨੀਆਂ ਵਿੱਚ ਵਸਦਾ ਹੈ ॥੨॥

**ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥੩॥**

ਸਿਮਰਨ ਤੋਂ ਬਿਨਾਂ ਕੂਕਰ=ਕੁੱਤਿਆਂ ਵਾਂਙੂ ਕਾਮੀ ਹੋ ਗਏ, ਵਾ :-ਜਿਵੇਂ ਕੁੱਤਿਆਂ ਦਾ ਕੰਮ ਹੈ ਦਰ ਦਰ ਤੇ ਭੌਣਾਂ ਤਿਵੇਂ ਉਹ ਪੁਰਸ਼ ਹਰ ਇਕ ਦੇ ਦਰਵਾਜ਼ੇ ਦਰਵਾਜ਼ੇ ਤੇ ਭੌਂਦੇ ਫਿਰਦੇ ਹਨ। ਵਾ:-ਉਸ ਦੇ ਸਾਰੇ ਕੰਮ ਕੁੱਤਿਆਂ ਵਰਗੇ ਹਨ, ਵਾ :-ਉਹ ਕੁੱਤੇ ਅਤੇ ਕਾਮ=ਕਾਂ ਵਾਂਙੂ ਹਨ। ਨਾਮ ਤੋਂ ਹੀਣ ਸਾਕਤ ਪੁਰਸ਼ ਅਜੇਹਾ ਹੈ, ਜਿਸ ਤਰ੍ਹਾਂ ਵੇਸ਼ਵਾ ਦਾ ਪੁਤ੍ਰ ਨਿ×ਨਾਮ=ਪਿਤਾ ਦੇ ਨਾਂ ਤੋਂ ਰਹਿਤ ਹੁੰਦਾ ਹੈ ਏਸੇ ਤਰ੍ਹਾਂ ਸਾਕਤ ਪੁਰਸ਼ ਪਰਮੇਸ਼ਰ ਨਾਮ ਤੋਂ ਰਹਿਤ ਹੈ ॥੩॥

ਯਥਾ :-ਜਿਉ ਬਹੁ ਮਿਤੀ ਵੇਸੁਆ ਛਡੇ ਖਸਮ ਨਿਖਸਮੀ ਹੋਈ ॥
ਪੂਤ ਜਣੇ ਜੇ ਵੇਸੁਆ ਨਾਨਕ ਦਾਦਕ ਨਾਉਂ ਨ ਕੋਈ ॥
[ਭਾਈ ਗੁਰਦਾਸ ਜੀ ਵਾਰ ੩੩ ਪੌੜੀ ੯

**ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥**

ਸਿਮਰਨ ਤੋਂ ਬਿਨਾਂ ਹੋਣ ਕਰਕੇ ਇਸ ਤਰ੍ਹਾਂ ਦੁਖੀ ਹੁੰਦਾ ਹੈ, ਜਿਸ ਤਰ੍ਹਾਂ ਭਿੜਨ ਕਾਲ ਵਿੱਚ ਛੱਤਰੇ ਦੇ ਆਪਣੇ ਸਿੰਙ ਹੀ ਦੁਖਦਾਈ ਹੁੰਦੇ ਹਨ। ਸਾਕਤ ਪੁਰਸ਼ ਝੂਠ ਬੋਲਦਾ ਹੈ, ਇਸ ਕਰਕੇ ਉਸ ਦਾ ਮੂੰਹ ਕਾਰਾ=ਕਾਲਾ ਹੁੰਦਾ ਹੈ ॥੪॥

**ਬਿਨੁ ਸਿਮਰਨ ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥੫॥**

ਸਿਮਰਨ ਤੋਂ ਬਿਨਾਂ ਹੋਣ ਕਰਕੇ ਇਹ ਗਧੇ ਦੀ ਨਿਆਈਂ ਹੈ, ਜਿਵੇਂ ਗਧਾ ਅਰੂੜੀ ਤੇ ਲੇਟਦਾ ਹੈ ਤਿਵੇਂ ਸਾਕਤ ਪੁਰਸ਼ ਭਰਿਸ਼ਟ ਥਾਨ=ਭੈੜੀਆਂ ਜਗ੍ਹਾਂ ਪਰ ਫਿਰਦਾ ਹੈ ॥੫॥

**ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥੬॥**

ਸਿਮਰਨ ਤੋਂ ਬਿਨਾਂ ਹੋਣ ਕਰਕੇ ਇਹ ਜੀਵ ਹਰਕਾਇਆ×ਕੂਕਰ=ਹਲਕੇ ਕੁੱਤੇ ਵਾਂਙੂ ਹੈ, ਜਿਵੇਂ ਹਲਕੇ ਕੁੱਤੇ ਵਿੱਚ ਚਾਰ ਔਗੁਣ ਹੁੰਦੇ ਹਨ-

---

† ਭਾਈ ਬੰਨੋ ਜੀ ਦੀ ਬੀੜ ਵਿੱਚ ਬਤਨ ਦੀ ਜਗ੍ਹਾ ਬਦਨ ਪਾਠ ਹੈ ਜੇ ਬਦਨ ਪਾਠ ਹੋਵੇ ਤਾਂ ਇਸ ਤਰ੍ਹਾਂ ਅਰਥ ਕਰਨਾ। ਜਿਵੇਂ ਕਾਂ ਦੇ ਬਦਨ=ਮੂੰਹ ਵਿਚ ਵਿਸ਼ਟਾ ਦਾ ਵਾਸਾ ਹੁੰਦਾ ਹੈ, ਤਿਵੇਂ ਨਾਮ ਹੀਣੇ ਪੁਰਸ਼ ਦੇ ਮੂੰਹ ਵਿੱਚ ਨਿੰਦਿਆ ਰੂਪ ਗੰਦਗੀ ਦਾ ਵਾਸਾ ਹੈ।

(੧) ਪੂਛ ਸਿਧੀ ਹੋ ਜਾਂਦੀ ਹੈ। (੨) ਝੱਗ ਸੁਟਦਾ ਰਹਿੰਦਾ ਹੈ।
(੩) ਪਾਣੀ ਤੋਂ ਸੰਗਦਾ ਹੈ। (੪) ਜਿਸਨੂੰ ਵੱਢਦਾ ਹੈ ਉਸ ਨੂੰ ਆਪਣੇ ਵਰਗਾ ਕਰ ਲੈਂਦਾ ਹੈ।
ਏਸੇ ਤਰ੍ਹਾਂ ਨਾਮਹੀਣ ਸਾਕਤ ਪੁਰਸ਼ ਵਿੱਚ ਚਾਰ ਔਗੁਣ ਹਨ।
(੧) ਪੂਛ ਸਿਧੀ ਏਹੋ ਹੈ ਜਿਹੜਾ ਤਲੀ ਅੱਡ ਕੇ ਹਰ ਇੱਕ ਪਾਸੋਂ ਮੰਗਦਾ ਫਿਰਦਾ ਹੈ।
(੨) ਗੁਰੂ ਅਤੇ ਪਰਮੇਸ਼ਰ ਦੀ ਨਿੰਦਿਆ ਕਰਨੇ ਰੂਪੀ ਝੱਗ ਸੁਟਦਾ ਹੈ।
(੩) ਨਾਮ ਰੂਪੀ ਜਲ ਤੋਂ ਸੰਗਦਾ ਰਹਿੰਦਾ ਹੈ ਭਾਵ ਨਾਮ ਨਹੀਂ ਜਪਦਾ।
(੪) ਜਿਹੜਾ ਪੁਰਸ਼ ਉਸ ਨਾਲ ਰਲਦਾ ਹੈ ਉਸ ਨੂੰ ਖੋਟੀ ਸਿਖਿਆ ਦੇ ਕੇ ਆਪਣੇ ਵਰਗਾ ਕਰ ਲੈਂਦਾ ਹੈ। ਲੋਭੀ ਜੋ ਸਾਕਤ ਪੁਰਸ਼ ਹੈ ਉਸਨੇ ਆਪਣੇ ਮਨ ਵਿੱਚ ਬੰਧੁ=ਸੰਤੋਖ ਨਾ ਪਾਉਣਾ ਕੀਤਾ।੬।

## ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ।੭।

ਸਿਮਰਨ ਤੋਂ ਬਿਨਾਂ ਹੋਣ ਕਰਕੇ ਇਹ ਜੀਵ ਆਤਮਘਾਤੀ ਹੈ।
ਉਸ ਨੀਚ ਸਾਕਤ ਦੀ ਉੱਚੀ ਕੁਲ ਨਹੀਂ ਜਾਣੀ ਜਾਂਦੀ ਹੈ ॥੭॥

## ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥

ਉਹ ਪਰਮਾਤਮਾਂ ਜਿਸ ਉਤੇ ਕ੍ਰਿਪਾਲੂ ਹੋਇਆ ਹੈ ਉਸ ਨੂੰ ਸਤਸੰਗ ਨਾਲ ਮਿਲਾ ਦਿੱਤਾ ਹੈ।

## ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥

ਗੁਰੂ ਜੀ ਕਥਨ ਕਰਦੇ ਹਨ ਉਸਨੂੰ ਗੁਰਾਂ ਨੇ ਸੰਸਾਰ ਸਮੁੰਦ੍ਰ ਤੋਂ ਤਾਰ ਦਿੱਤਾ ਹੈ ॥੮॥੭॥

## ਗਉੜੀ ਮਹਲਾ ੫ ॥

## ਗੁਰਕੈ ਬਚਨਿ ਮੋਹਿ ਪਰਮਗਤਿ ਪਾਈ ॥ ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥

ਸਤਿਗੁਰਾਂ ਦੇ ਬਚਨਾਂ ਕਰਕੇ ਮੈਂ ਪਰਮਗਤਿ=ਉਤਮ ਪਦਵੀ ਅਰਥਾਤ ਕੈਵਲ ਮੁਕਤੀ ਪਾਈ ਹੈ। ਪੂਰਿਆਂ ਸਤਿਗੁਰਾਂ ਨੇ ਮੇਰੀ ਇੱਜ਼ਤ ਰਖ ਲਈ ਹੈ ॥੧॥

## ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥

ਗੁਰਾਂ ਦੇ ਉਪਦੇਸ਼ ਕਰਕੇ ਮੈਂ ਸਤਿਨਾਮੁ ਮੰਤ੍ਰ ਨੂੰ ਧਿਆਉਣਾ ਕੀਤਾ ਹੈ।

## ਗੁਰਪਰਸਾਦਿ ਮੋਹਿ ਮਿਲਿਆ ਥਾਉ ॥੧॥ਰਹਾਉ॥

ਗੁਰਾਂ ਦੇ ਪਰਸਾਦਿ =ਅਨੁਗ੍ਰਹ ਕਰਕੇ ਮੈਨੂੰ ਸਰੂਪ ਥਾਂ ਮਿਲਿਆ ਹੈ ॥੧॥ਰਹਾਉ॥

## ਗੁਰਕੈ ਬਚਨਿ ਸੁਣਿ ਰਸਨ ਵਖਾਣੀ॥ ਗੁਰਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ।੨।

ਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਮੇਰੀ ਰਸਨਾ ਨਾਮ ਨੂੰ ਕਥਨ ਕਰਦੀ ਹੈ, ਗੁਰਾਂ ਦੀ ਕਿਰਪਾ ਨਾਲ ਮੇਰੀ ਬਾਣੀ ਵਿੱਚ ਨਾਮ ਅੰਮ੍ਰਿਤ ਵਸ ਗਿਆ ਹੈ, ਵਾ:-ਮੇਰੀ ਬਾਣੀ ਅੰਮ੍ਰਿਤ ਵਾਂਙੂ ਮਿਠੀ ਹੋ ਗਈ ਹੈ।੨।

**ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਮੇਰਾ ਆਪਾ ਭਾ ਹੰਕਾਰ ਮਿਟ ਗਿਆ ਹੈ।

**ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥**

ਗੁਰਾਂ ਦੀ ਕਿਰਪਾ ਨਾਲ ਹੀ ਮੇਰਾ ਵੱਡਾ ਪ੍ਰਤਾਪ ਹੋ ਗਿਆ ਹੈ ॥੩॥

**ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਹੀ ਮੇਰਾ ਭਰਮ ਮਿਟ ਗਿਆ ਹੈ।

**ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਮੈਂਨੇ ਸਭਨਾਂ ਨੂੰ ਬ੍ਰਹਮ ਰੂਪ ਦੇਖਿਆ ਹੈ। ਵਾ :-ਸਭਨਾਂ ਵਿੱਚ ਬ੍ਰਹਮ ਨੂੰ ਪਰੀਪੂਰਨ ਦੇਖਿਆ ਹੈ ॥੪॥

**ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਮੈਂ ਰਾਜੁ ਜੋਗੁ=ਭਗਤੀ ਜੋਗ, ਗਿਆਨ ਜੋਗ ਪ੍ਰਾਪਤ ਕੀਤਾ ਹੈ, ਗੁਰਾਂ ਦੇ ਨਾਲ ਮਿਲਕੇ ਸਭੁ ਲੋਗੁ=ਸਾਰਾ ਸੰਸਾਰ ਤਰਿਆ ਹੈ।

ਵਾ :-ਗੁਰਾਂ ਦੇ ਨਾਲ ਮਿਲ ਕੇ ਸਭੁ ਲੋਗੁ=ਸਾਰੇ ਸੰਸਾਰ ਤੋਂ ਤਰਿਆ ਹਾਂ ॥੫॥

**ਗੁਰਕੈ ਬਚਨਿ ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ ।੬।**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਮੇਰੇ ਸਾਰੇ ਕਾਰਜ=ਕੰਮ ਸਿਧ ਹੋ ਗਏ ਹਨ, ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਨਾਉ ਨਿਧਿ=ਨਾਮ ਰੂਪ ਖਜ਼ਾਨਾ ਮੈਂ ਪਾਇਆ ਹੈ।

ਵਾ:-ਨਾਉ ਨਿਧਿ=ਨੌਂ ਨਿਧੀਆਂ ਦੇ ਦਾਤੇ ਪਰਮਾਤਮਾ ਨੂੰ ਪਾਇਆ ਹੈ ॥੬॥

**ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ।੭।**

ਜਿਨ੍ਹਾਂ ਜਿਨ੍ਹਾਂ ਨੇ ਮੇਰੇ ਗੁਰੂ ਦੀ ਆਸਾ ਧਾਰਣ ਕੀਤੀ ਹੈ,
ਮੇਰੇ ਗੁਰੂ ਨੇ ਉਨ੍ਹਾਂ ਦੀ ਜਮਾਂ ਦੀ ਫਾਹੀ ਕਟ ਦਿਤੀ ਹੈ ॥੭॥

**ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥ ਨਾਨਕ ਗੁਰੁ ਭੇਟਿਆਪਾਰਬ੍ਰਹਮੁ ।੮।੮**

ਗੁਰਾਂ ਦੇ ਬਚਨਿ=ਉਪਦੇਸ਼ ਕਰਕੇ ਮੇਰਾ ਕਰਮੁ=ਭਾਗ ਜਾਗਿਆ ਹੈ। ਗੁਰੂ ਜੀ ਕਥਨ ਕਰਦੇ ਹਨ- ਗੁਰੂ ਦੀ ਕਿਰਪਾ ਕਰਕੇ ਹੀ ਮੈਨੂੰ ਪਾਰਬ੍ਰਹਮ ਭੇਟਿਆ=ਮਿਲਿਆ ਹੈ ॥੮॥੮॥

**ਗਉੜੀ ਮਹਲਾ ੫ ॥ ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥**

ਉਸ ਗੁਰੂ ਨੂੰ ਮੈਂ ਸ੍ਵਾਸ ਸ੍ਵਾਸ ਸਿਮਰਦਾ ਹਾਂ।

**ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ਰਹਾਉ॥**

ਗੁਰੂ ਹੀ ਮੇਰੇ ਪ੍ਰਾਣ ਹਨ-ਅਤੇ ਸਤਿਗੁਰੂ ਹੀ ਮੇਰੀ ਰਾਸਿ-ਪੂੰਜੀ ਹਨ ॥੧॥ਰਹਾਉ॥

**ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥**

ਗੁਰੂ ਦਾ ਦਰਸ਼ਨ ਵੇਖ ਵੇਖ ਕੇ ਮੈਂ ਜਿਊਂਦਾ ਹਾਂ । ਅਤੇ ਗੁਰੂ ਦੇ ਚਰਣਾਂ ਨੂੰ ਧੋ ਧੋ ਕੇ ਪੀਂਦਾ ਹਾਂ ॥੧॥

**ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥**

ਗੁਰਾਂ ਦੀ ਚਰਨ ਧੂੜੀ ਵਿਚ ਮੈਂ ਨਿਤਾਪ੍ਰਤੀ ਮਜਨੁ=ਇਸ਼ਨਾਨ ਕਰਦਾ ਹਾਂ । ਅਤੇ–

ਜਨਮਾਂ ਜਨਮਾਂ ਦੀ ਹਉਮੈ ਰੂਪੀ ਮੈਲ ਨੂੰ ਹਰਉ=ਉਤਾਰਦਾ ਹਾਂ ॥੨॥

**ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥**

ਉਸ ਗੁਰੂ ਨੂੰ ਮੈਂ ਨਿੱਤ ਪਾਖਾ=ਪੱਖਾ ਝਲਦਾ ਹਾਂ । ਜਿਸ ਗੁਰੂ ਨੇ ਮੈਨੂੰ ਮਾਇਆ ਦੀ ਤ੍ਰਿਸ਼ਨਾ ਰੂਪੀ ਭਾਰੀ ਅੱਗ ਤੋਂ ਕਿਰਪਾ ਰੂਪੀ ਹੱਥ ਦੇ ਕੇ ਬਚਾ ਰਖਿਆ ਹੈ ॥੩॥

**ਤਿਸੁ ਗੁਰਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥**

ਉਸ ਗੁਰੂ ਦੇ ਘਰ ਵਿੱਚ ਮੈਂ ਪਾਣੀ ਢੋਵਉ=ਭਰਦਾ ਹਾਂ । ਜਿਸ ਗੁਰੂ ਪਾਸੋਂ ਮੈਂ ਅਕਲ=ਕਲਪਣਾ ਤੋਂ ਰਹਿਤ ਜੋ ਪਰਮੇਸ਼ਰ ਹੈ ਉਸ ਦੀ ਗਤਿ=ਪ੍ਰਾਪਤੀ ਜਾਣੀ ਹੈ ॥੪॥

**ਤਿਸੁ ਗੁਰਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥**

ਉਸ ਗੁਰੂ ਦੇ ਘਰ ਵਿੱਚ ਮੈਂ ਨਿਤਾਪ੍ਰਤੀ ਚੱਕੀ ਪੀਂਹਦਾ ਹਾਂ । ਭਾਵ ਚੱਕੀ ਵਿੱਚ ਦਾਣੇ ਪਾ ਕੇ ਪੀਂਹਦਾ ਹਾਂ ਤੇ ਆਟਾ ਤਿਆਰ ਕਰਕੇ ਲੰਗਰ ਵਿੱਚ ਰਖਦਾ ਹਾਂ । ਜਿਸ ਗੁਰੂ ਦੀ ਪਰਸਾਦਿ=ਕਿਰਪਾ ਨਾਲ ਸਾਰੇ ਵੈਰੀ ਮਿਤ੍ਰ ਹੋ ਗਏ ਹਨ ॥੫॥

**(ਪੰਨਾ ੨੪੦)**

**ਜਿਨਿ ਗੁਰਿ ਮੋਕਉ ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥**

ਜਿਸ ਗੁਰੂ ਨੇ ਮੈਨੂੰ ਜੀਅ ਦਾਨ ਦਿੱਤਾ ਹੈ । ਅਤੇ ਆਪਣਾ ਦਾਸ ਜਾਣ ਕੇ ਆਪੇ ਹੀ ਮੁਲ ਲੈ ਲੀਤਾ ਹੈ ਅਰਥਾਤ ਉਪਦੇਸ਼ ਦੇ ਕੇ ਆਪਣੀ ਸੇਵਾ ਵਿੱਚ ਲਗਾ ਲਿਆ ਹੈ ॥੬॥

**ਆਪੇ ਲਾਇਓ ਅਪਨਾ ਪਿਆਰੁ ॥**

ਗੁਰੂ ਨੇ ਆਪਣਾ ਪਿਆਰ ਆਪ ਹੀ ਮੇਰੇ ਹਿਰਦੇ ਵਿੱਚ ਲਾਇਆ ਹੈ ।

**ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥**

ਉਸ ਗੁਰੂ ਨੂੰ ਮੈਂ ਸਦਾ ਸਦਾ ਨਮਸਕਾਰ ਕਰਦਾ ਹਾਂ ॥੭॥

**ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥**

ਗੁਰੂ ਦੀ ਕਿਰਪਾ ਨਾਲ ਕਲਪਨਾ, ਕਲੇਸ਼, ਭੈ, ਭਰਮ, ਤੇ ਦੁੱਖ ਸਭ ਕੁਝ ਲਾਥਾ=ਦੂਰ ਹੋ ਗਿਆ ਹੈ । ਗੁਰੂ ਜੀ ਕਥਨ ਕਰਦੇ ਹਨ ਮੇਰਾ ਗੁਰੂ ਵੱਡਾ ਸਮਰੱਥ ਹੈ ॥੮॥੯॥

**ਗਉੜੀ ਮਹਲਾ ੫ ॥ ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥**

ਹੇ ਮੇਰੇ ਗੋਬਿੰਦ ! ਤੂੰ ਸਾਨੂੰ ਮਿਲ, ਅਤੇ ਆਪਣਾ ਨਾਮ ਦਾਨ ਦੇਣਾ ਕਰ ।

**ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ਰਹਾਉ॥**

ਨਾਮ ਸਿਮਰਨ ਤੋਂ ਬਿਨਾਂ ਪਦਾਰਥਾਂ ਦੇ ਅਸਨੇਹੁ=ਪ੍ਰੇਮ ਨੂੰ ਧ੍ਰਿਗਕਾਰ ਹੈ, ਤੇ ਸਨਬੰਧੀਆਂ ਦੇ ਪ੍ਰੇਮ ਨੂੰ ਭੀ ਧ੍ਰਿਕਾਰ ਹੈ ॥੧॥ਰਹਾਉ॥

**ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧॥**

ਨਾਮ ਸਿਮਰਨ ਤੋਂ ਬਿਨਾਂ ਜੋ ਕਪੜਿਆਂ ਦਾ ਪਹਿਰਨਾ ਤੇ ਪਦਾਰਥਾਂ ਦਾ ਖਾਣਾ ਹੈ, ਉਹ ਇਸ ਤਰ੍ਹਾਂ ਨਿਸਫਲ ਹੈ ਜਿਵੇਂ ਕੂਕਰੁ=ਕੁੱਤੇ ਨੂੰ ਵੱਢ ਕੇ ਕੋਈ ਜੂਠਨ=ਰਸੋਈ ਵਿੱਚ ਪਾ ਦੇਵੇ ਤਾਂ ਉਹ ਰਸੋਈ ਨਿਸਫਲ ਚਲੀ ਜਾਂਦੀ ਹੈ। ਸਾਰਿਆਂ ਮਾਸਾਂ ਨਾਲੋਂ ਕੁੱਤੇ ਦਾ ਮਾਸ ਅੱਪਵਿਤ ਲਿਖਿਆ ਹੈ । ਯਥਾ :–

ਮਦ ਵਿੱਚ ਰਿਧਾ ਪਾਇਕੈ ਕੁਤੇ ਦਾ ਮਾਸ ॥ ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ ॥
ਰਤੂ ਭਰਿਆ ਕਪੜਾ ਕਰ ਕਜਣ ਤਾਸ ॥ ਢਕ ਲੈ ਚਲੀ ਚੂਹੜੀ ਕਰ ਭੋਗ ਬਿਲਾਸ ॥
ਆਖ ਸੁਣਾਏ ਪੁਛਿਆ ਲਾਹੇ ਵਿਸਵਾਸ ॥ ਨਦਰੀ ਪਵੈ ਅਕ੍ਰਿਤਘਣ ਮਤ ਹੋਇ ਵਿਣਾਸ ।੯॥
[ਭਾਈ ਗੁਰਦਾਸ ਜੀ ਵਾਰ ੩੫

ਅਥਵਾ :–ਜਿਵੇਂ ਕੋਈ ਰਸੋਈ ਵਿੱਚ ਕੁੱਤੇ ਨੂੰ ਪਾਇ–ਖੜਾ ਕਰ ਦੇਵੇ, ਤਾਂ ਰਸੋਈ ਨਿਸਫਲ ਚਲੀ ਜਾਂਦੀ ਹੈ। ਅਥਵਾ :–ਜਿਵੇਂ ਕੂਕਰੁ=ਕੁੱਤੇ ਦੇ ਮੂੰਹ ਵਿੱਚ ਜੂਠੇ ਟੁਕੜੇ ਪੈਂਦੇ ਹਨ ॥੧॥

**ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੨॥**

ਨਾਮ ਸਿਮਰਨ ਤੋਂ ਬਿਨਾਂ ਜਿੰਨਾਂ ਭੀ ਵਿਹਾਰ ਕਰਨਾ ਹੈ ਉਹ ਇਸ ਤਰ੍ਹਾਂ ਨਿਸਫਲ ਹੈ, ਜਿਸ ਤਰ੍ਹਾਂ ਮੁਰਦੇ ਉਤੇ ਸ਼ਿੰਗਾਰ ਕੀਤਾ ਹੋਇਆ ਮਿਥਿਆ=ਨਿਸਫਲ ਹੁੰਦਾ ਹੈ ॥੨॥

**ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥**

ਨਾਮ ਨੂੰ ਭੁਲਾ ਕੇ ਜੋ ਸੰਸਾਰਕ ਰਸਾਂ ਨੂੰ ਭੋਗਣਾ ਕਰਦਾ ਹੈ, ਉਸ ਨੂੰ ਸੁਪਨੇ ਵਿੱਚ ਭੀ ਸੁਖ ਨਹੀਂ ਹੋਵੇਗਾ, ਸਗੋਂ ਸਰੀਰ ਵਿੱਚ ਰੋਗ ਪੈਦਾ ਹੋਵੇਗਾ ॥੩॥

**ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥੪॥**

ਨਾਮ ਨੂੰ ਤਿਆਗ ਕੇ ਅਨ=ਹੋਰ ਜਿੰਨੇ ਭੀ ਕੰਮ ਕਰਦਾ ਹੈ, ਉਹ ਸਾਰੇ ਝੂਠੇ ਤੇ ਪਾਜ=ਦਿਖਾਵੇ ਮਾਤ੍ਰ ਹਨ ਇਸ ਲਈ ਉਹ ਸਾਰੇ ਬਿਨਸਿ ਜਾਇ–ਨਾਸ ਹੋ ਜਾਣਗੇ ॥੪॥

**ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥**

ਜੋ ਪੁਰਸ਼ ਨਾਮ ਨਾਲ ਮਨ ਦੀ ਪ੍ਰੀਤੀ ਨਹੀਂ ਲਾਉਂਦਾ,
ਉਹ ਪੁਰਸ਼ ਕ੍ਰੋੜਾਂ ਕਰਮ ਕਰਦਾ ਹੋਇਆ ਭੀ ਨਰਕਾਂ ਵਿੱਚ ਜਾਂਦਾ ਹੈ ॥੫॥

**ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮਪੁਰਿ ਬਾਧਾ ॥੬॥**

ਜਿਸ ਨੇ ਹਰੀ ਦਾ ਨਾਮ ਮਨ ਵਿੱਚ ਨਹੀਂ ਸਿਮਰਿਆ,
ਉਹ ਚੋਰ ਦੀ ਨਿਆਂਈ ਜਮ ਪੁਰੀ ਵਿੱਚ ਬਾਧਾ—ਬੰਨ੍ਹਿਆਂ ਜਾਂਦਾ ਹੈ ॥੬॥

**ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥੭॥**

ਭਾਵੇਂ ਲੱਖਾਂ ਬਾਹਰਲੇ ਅਡੰਬਰ—ਬਣਾਵਾਂ ਨੂੰ ਬਹੁਤ ਵਿਸਤਾਰ ਸਹਿਤ ਫੈਲਾਂਵਦਾ ਹੈ, ਪਰ ਨਾਮ ਸਿਮਰਨ ਤੋਂ ਬਿਨਾਂ ਹੋਣ ਕਰਕੇ ਉਸਦੇ ਸਾਰੇ ਪਸਾਰੇ ਝੂਠੇ ਹਨ ॥੭॥

**ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥**

ਗੁਰੂ ਜੀ ਕਥਨ ਕਰਦੇ ਹਨ—ਓਹੀ ਪੁਰਸ਼ ਹਰੀ ਨਾਮ ਨੂੰ ਲੈਣਾ ਕਰਦਾ ਹੈ, ਪ੍ਰਭੂ ਕਿਰਪਾ ਕਰਕੇ ਜਿਸ ਨੂੰ ਇਹ ਦਾਤ ਦੇਂਦਾ ਹੈ ॥੮॥੧੦॥

## ਗਉੜੀ ਮਹਲਾ ੫ ॥

**ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥**

ਸਰੀਰ ਦੇ ਆਦਿ—ਜਨਮ ਕਾਲ, ਮਧਿ—ਵਿਚਕਾਰ—ਵਰਤਮਾਨ ਸਮੇਂ ਵਿਚ, ਅਤੇ ਅੰਤਿ—ਪ੍ਰਾਣਾਂ ਦੇ ਵਿਯੋਗ ਕਾਲ ਵਿੱਚ ਜੋ ਪਰਮਾਤਮਾ ਨਾਲ ਹੋ ਕੇ ਨਿਭਾਹੁੰਦਾ ਹੈ। ਉਸ ਸਜਣ ਪਰਮਾਤਮਾ ਨੂੰ ਮੇਰਾ ਮਨ ਚਾਹੈ—ਚਾਹੁੰਦਾ ਹੈ ॥੧॥

**ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥**

ਹਰੀ ਦੀ ਪ੍ਰੀਤੀ ਸਦੀਵ ਕਾਲ ਜੀਵ ਦੇ ਨਾਲ ਚਲਣ ਵਾਲੀ ਹੈ।

**ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ਰਹਾਉ॥**

ਉਹ ਦਿਆਲੂ ਪੁਰਖ ਪੂਰਨ—ਸੰਪੂਰਣ (ਸਾਰਿਆਂ) ਦੀ ਪ੍ਰਤਿਪਾਲਾ ਕਰਦਾ ਹੈ ॥੧॥ਰਹਾਉ॥

**ਬਿਨਸਤ ਨਾਹੀ ਛੋਡਿ ਨ ਜਾਇ ॥ ਜਹ ਪੇਖਾ ਤਹ ਰਹਿਆ ਸਮਾਇ ॥੨॥**

ਨਾ ਨਾਸ ਹੁੰਦਾ ਹੈ, ਨਾ ਹੀ ਛੱਡ ਕੇ ਜਾਂਦਾ ਹੈ। ਜਿੱਥੇ ਵੇਖਦੇ ਹਾਂ ਉੱਥੇ ਹੀ ਸਮਾ ਰਿਹਾ ਹੈ ॥੨॥

**ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥੩॥**

ਉਹ ਸੁੰਦਰ ਹੈ, ਸ੍ਰੇਸ਼ਟ ਘਾੜਤਾਂ ਦੇ ਘੜਨ ਵਾਲਾ ਹੈ, ਚਤੁਰ ਹੈ ਤੇ ਸਭ ਜੀਵਾਂ ਦਾ ਦਾਤਾ ਹੈ। ਉਹ ਪ੍ਰਭੂ ਹੀ ਮੇਰਾ ਭਰਾ, ਪੁਤ੍ਰ ਪਿਉ ਤੇ ਮਾਂ ਹੈ ॥੩॥

**ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥**

ਮੇਰੀ ਜੀਵਨ ਬੂਟੀ ਭੀ ਓਹੀ ਹੈ, ਮੇਰੇ ਪ੍ਰਾਣਾਂ ਦਾ ਆਸਰਾ ਭੀ ਓਹੀ ਹੈ, ਮੇਰੀ ਰਾਸ ਭੀ ਓਹੀ ਹੈ। ਜੋ ਹਿਰਦੇ ਵਿੱਚ ਨਿਵਾਸ ਕਰ ਰਿਹਾ ਹੈ, ਓਸੇ ਵਿੱਚ ਮੈਂਨੇ ਪ੍ਰੀਤ ਲਗਾਈ ਹੈ ॥੪॥

**ਮਾਇਆ ਸਿਲਕ ਕਾਟੀ ਗੋਪਾਲਿ॥ ਕਰਿ ਅਪੁਨਾ ਲੀਨੋ ਨਦਰਿ ਨਿਹਾਲਿ॥੫॥**

ਗੋਪਾਲ ਨੇ ਮੇਰੇ ਗਲੋਂ ਮਾਇਆ ਦੀ ਸਿਲਕ=ਫਾਹੀ ਕੱਟ ਦਿੱਤੀ ਹੈ। ਅਤੇ ਨਿਹਾਲਿ ਨਦਰਿ=ਕ੍ਰਿਪਾ ਦ੍ਰਿਸ਼ਟੀ ਨਾਲ ਵੇਖਕੇ ਮੈਨੂੰ ਆਪਣਾ ਦਾਸ ਕਰ ਲਿਆ ਹੈ ॥੫॥

**ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਨ ਧਿਆਨ ਸਰਬ ਸੁਖ ਭੋਗ ॥੬॥**

ਉਸਦੇ ਨਾਮਾਂ ਨੂੰ ਸਿਮਰ ਸਿਮਰਕੇ ਸਾਰੇ ਰੋਗ ਕੱਟ ਲਏ ਹਨ, ਅਤੇ ਉਸਦੇ ਚਰਣਾਂ ਦਾ ਧਿਆਨ ਧਾਰਕੇ ਸਾਰੇ ਸੁਖ ਭੋਗ ਰਿਹਾ ਹਾਂ ॥੬॥

**ਪੂਰਨ ਪੁਰਖੁ ਨਵਤਨੁ ਨਿਤ ਬਾਲਾ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ।੭।**

ਉਹ ਅਕਾਲ ਪੁਰਖ ਸਾਰੇ ਪੂਰਣ ਹੈ, ਨਵਤਨੁ=ਨਵੀਨ ਹੈ, ਨਿਤਾਪ੍ਰਤੀ ਬਾਲਾ=ਵੱਡਿਆਂ ਤੋਂ ਵੱਡਾ ਹੈ। ਉਹ ਹਰੀ ਅੰਦਰ ਬਾਹਰ ਸਾਰੇ ਅੰਗ ਸੰਗ ਹੋ ਕੇ ਰੱਖਿਆ ਕਰਣ ਵਾਲਾ ਹੈ ॥੭॥

**ਕਹੁ ਨਾਨਕ ਹਰਿ ਹਰਿ ਪਦੁ ਚੀਨ੍॥ ਸਰਬਸੁ ਨਾਮੁ ਭਗਤ ਕਉ ਦੀਨ।੮।੧੧।**

ਗੁਰੂ ਜੀ ਕਥਨ ਕਰਦੇ ਹਨ ਅਸਾਂ ਨੇ ਉਸ ਹਰਿ ਹਰਿ ਪਦ ਨੂੰ ਚੀਨ੍=ਜਾਣਿਆਂ ਹੈ। ਜਿਸ ਹਰੀ ਨੇ ਸਾਰਾ ਸਰਬੰਸ ਤੇ ਨਾਮ ਦਾਨ ਭਗਤਾਂ ਨੂੰ ਦਿੱਤਾ ਹੈ ॥੮॥੧੧॥

**ਰਾਗੁ ਗਉੜੀ ਮਾਝ ਮਹਲਾ ੫ ॥**

**੧ ੴ ਸਤਿਗੁਰਪ੍ਰਸਾਦਿ ॥**

**ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥**

ਅਸੰਖ=ਅਨਗਿਣਤ ਪੁਰਸ਼ ਪਰਮੇਸ਼ਰ ਨੂੰ ਖੋਜਦੇ ਫਿਰਦੇ ਹਨ ਪਰ ਉਸਦਾ ਅੰਤ ਕਿਸੇ ਨੇ ਨਹੀਂ ਪਾਰੀਆ=ਪਾਇਆ। ਪਾਠਾਂਤ੍ਰ ਪਾਠ :-ਖੋਜਤ 'ਫਿਰੈ' ਅਸੰਖ

**ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥੧॥**

ਜਿਨ੍ਹਾਂ ਉੱਤੇ ਉਸ ਪਰਮਾਤਮਾ ਨੇ ਆਪਣੀ ਕਿਰਪਾ ਕੀਤੀ ਹੈ ਓਹੀ ਉਸਦੇ ਭਗਤ ਹੋਏ ਹਨ ॥੧॥

**ਹਉ ਵਾਰੀਆ ਹਰਿ ਵਾਰੀਆ ॥੧॥ ਰਹਾਉ॥**

ਹਉ=ਮੈਂ ਹਰੀ ਤੋਂ ਬਲਿਹਾਰ ਜਾਂਦਾ ਹਾਂ, ਹਰੀ ਤੋਂ ਵਾਰਨੇ ਜਾਂਦਾ ਹਾਂ ॥੧॥ਰਹਾਉ॥

**ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈ ਹਾਰੀਆ ॥**

ਜਗਿਆਸੂ ਆਖਦਾ ਹੈ-ਹੇ ਗੁਰੋ! ਜਮਾਂ ਦਾ ਡਰਾਉਣਾ ਪੰਥ ਸ਼ਾਸਤ੍ਰਾਂ ਦੁਆਰੇ ਸੁਣ ਸੁਣਕੇ, ਵਾ :-ਸੁਣਿ=ਕੰਨਾਂ ਦੁਆਰੇ ਸੁਣਕੇ ਬਹੁਤ ਹੀ ਭੈ ਕਰਕੇ ਮੈਂ ਹਾਰ ਗਿਆ ਹਾਂ।

**ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥**

ਹੁਣ ਮੈਂ ਸੰਤਾਂ ਦੀ ਓਟ ਤੱਕੀ ਹੈ ਆਪ ਕਿਰਪਾ ਕਰਕੇ ਮੈਨੂੰ ਉਬਾਰੀਆ=ਬਚਾ ਲੈਣਾ ਕਰੋ ॥੨॥

**ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥** (ਪੰਨਾ ੨੪੧)

**ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥**

ਅੰਨਵੇ ਅਖਰਾਂ ਵਲ ਧਿਆਨ ਰਖਣਾ:--ਹੇ ਗੁਰੋ ! ਮੈਂ ਨਿਵ ਨਿਵ ਕਰਕੇ ਆਪ ਦੀ ਪਾਇ=ਚਰਨੀਂ ਲੱਗਦਾ ਹਾਂ, ਜੋ ਸਭ ਦੇ ਮੋਹਣੇ ਵਾਲਾ ਲਾਲ=ਪਿਆਰਾ ਅਨੂਪ=ਉਪਮਾਂ ਤੋਂ ਰਹਿਤ ਸਾਰਿਆਂ ਦਾ ਸਾਧਾਰੀਆ=ਆਸਰਾ ਰੂਪ ਪਰਮਾਤਮਾਂ ਹੈ ਉਹ ਮੈਨੂੰ ਦਿਖਾ ਦੇਣਾ ਕਰੋ ॥੩॥

**ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥**

**ਸਭ ਗੁਣ ਕਿਸਹੀ ਨਾਹਿ ਹਰਿ ਪੂਰ ਭੰਡਾਰੀਆ ॥੪॥**

ਮੈਂ ਮਿਤਰ ਤਾਂ ਅਨੇਕਾਂ ਹੀ ਕੀਤੇ ਹਨ ਪਰ ਮੈਂ ਇੱਕ ਪਰਮਾਤਮਾਂ ਤੋਂ ਹੀ ਬਲਿਹਾਰ ਕੁਰਬਾਨ ਜਾਂਦਾ ਹਾਂ। ਕਿਉਂਕਿ ਸਾਰੇ ਗੁਣ ਕਿਸੀ ਦੇ ਵਿੱਚ ਭੀ ਨਹੀਂ ਹਨ, ਇਕ ਹਰੀ ਹੀ ਸਾਰਿਆਂ ਗੁਣਾਂ ਦਾ ਪੂਰਨ ਭੰਡਾਰੀ ਹੈ ॥੪॥

**ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥**

**ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥**

ਜਿਸ ਪਰਮਾਤਮਾਂ ਦਾ ਨਾਮ ਚਾਰੇ ਦਿਸ਼ਾਂ ਵਿੱਚ ਜਪਿਆ ਜਾਂਦਾ ਹੈ, ਅਤੇ ਜੋ ਸੁਖਾਂ ਦੇ ਵਿੱਚ ਸੁਆਉਂਦਾ ਹੈ। ਵਾ:--ਸਵਾਰਕੇ ਸੁਖ ਦੇਂਦਾ ਹੈ, ਹੇ ਗੁਰੋ ! ਮੈਂ ਤੁਹਾਰਿ=ਤੁਹਾਡੀ ਓੜਿ=ਓਟ ਆਹੀ=ਚਾਹੀ ਹੈ। ਮੈਂ ਆਪ ਜੀ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥੪॥

**ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥**

**ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥੬॥**

ਧੰਨ ਗੁਰੂ ਸਾਹਿਬ ਜੀ ਹਨ ਜਿਨ੍ਹਾਂ ਨੇ ਕਿਰਪਾ ਰੂਪੀ ਭੁਜਾ=ਬਾਂਹ ਪਸਾਰਕੇ ਮੈਨੂੰ ਮੋਹ ਰੂਪੀ ਕੂਪਾਰੀਆ=ਖੂਹ ਵਿਚੋਂ ਕੱਢ ਲੀਤਾ ਹੈ। ਮੈਂ ਅਪਾਰੁ=ਸਰੇਸ਼ਟ ਮਨੁਖ ਜਨਮ ਨੂੰ ਜਿੱਤ ਲਿਆ ਭਾਵ ਸਫਲ ਕਰ ਲਿਆ ਹੈ ਹੁਣ ਮੈਂ ਫਿਰ ਨਹੀਂ ਹਾਰਾਂਗਾ ॥੬॥

**ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥**

**ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥**

ਅਕੱਥ ਰੂਪ ਪਰਮਾਤਮਾ ਦੇ ਜਸ ਨੂੰ ਕਥਨ ਕਰਕੇ, ਮੈਂ ਸਰਬ ਨਿਧੀਆਂ ਦੇ ਖਜਾਨੇ ਪਰਮਾਤਮਾਂ ਨੂੰ ਪਾਇਆ ਹੈ। ਜਿਸ ਕਰਕੇ ਬੁੱਧੀ ਰੂਪੀ ਭੁਜਾ ਨੂੰ ਲੁਡਾਕੇ ਅਰਥਾਤ ਬੇਫਿਕਰ ਹੋ ਕੇ, ਹਰੀ ਦੀ ਦਰਗਾਹ ਵਿਚ ਸੋਭਾ ਵਾਲਾ ਹੋਇਆ ਹਾਂ ॥੭॥

**ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥**

**ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥**

ਮੈਂ ਜਨ ਨੇ ਅਪਾਰ ਅਮੋਲਕ ਰਤਨ ਰੂਪ ਪਰਮਾਤਮਾ ਨੂੰ ਲੱਭ ਲਿਆ ਹੈ। ਮੈਂ ਪੁਕਾਰ ਕੇ ਕਹਿੰਦਾ ਹਾਂ ਕਿ ਗੁਰ ਸੇਵਾ ਕਰਕੇ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ ॥੮॥੧੨॥

**ਗਉੜੀ ਮਹਲਾ ੫ ॥**

**ੴ ਸਤਿਗੁਰਪ੍ਰਸਾਦਿ ॥**

**ਨਾਰਾਇਣ ਹਰਿ ਰੰਗ ਰੰਗੋ ॥ ਜਪਿ ਜਿਹਵਾ ਹਰਿ ਏਕ ਮੰਗੋ ॥੧॥ਰਹਾਉ॥**

ਹੇ ਭਾਈ ! ਹਰੀ ਨਰਾਇਣ ਦੇ ਰੰਗ=ਪ੍ਰੇਮ ਵਿੱਚ ਆਪਣੇ ਆਪ ਨੂੰ ਰੰਗਣਾ ਕਰੋ। ਰਸਨਾ ਨਾਲ ਭੀ ਇਕ ਨੂੰ ਜਪੋ, ਅਤੇ ਗੁਰਾਂ ਪਾਸੋਂ ਇਕ ਹਰੀ ਨੂੰ ਮੰਗਣਾ ਕਰੋ। ਵਾ:-ਇਕ ਹਰੀ ਦੇ ਪਾਸੋਂ ਹੀ ਮੰਗਣਾ ਕਰੋ ॥੧॥ਰਹਾਉ॥

**ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥**

ਗੁਰਾਂ ਦੁਆਰੇ ਹੰਗਤਾ ਮਮਤਾ ਤਿਆਗ ਕੇ ਨਾਮ ਨੂੰ ਭਜੋ ਤਾਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਪਰ ਗੁਰਾਂ ਦੀ ਸੰਗਤ ਤਾਂ ਮਿਲਦੀ ਹੈ ਜੇਕਰ ਧੁਰੋਂ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ ਹੋਵੇ ॥੧॥

**ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥**

ਜੋ ਕੁਝ ਦਿਸ ਰਿਹਾ ਹੈ ਉਹ ਅਜ ਤਕ ਕਿਸੇ ਦੇ ਨਾਲ ਨਹੀਂ ਗਿਆ। ਮੂਰਖ ਸਾਕਤ ਇਸ ਵਿੱਚ ਲੱਗ ਕੇ ਸੜ ਮੋਇਆ ਹੈ ॥੨॥

**ਮੋਹਨ ਨਾਮੁ ਸਦਾ ਰਵਿ ਰਹਿਓ ॥ ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥**

ਜੋ ਮੋਹਨ ਪਰਮਾਤਮਾ ਸਦਾ=ਨਿਤ ਰੂਪ ਸਾਰੇ ਰਵ ਰਿਹਾ ਹੈ, ਉਸ ਦਾ ਨਾਮ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਗੁਰਮੁਖ ਨੇ ਲੀਤਾ ਹੈ ॥੩॥

**ਹਰਿ ਸੰਤਨ ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥**

ਹੇ ਭਾਈ ! ਹਰੀ ਦੇ ਸੰਤਾਂ ਨੂੰ ਨਮਸ਼ਕਾਰ ਕਰ ਨਮਸ਼ਕਾਰ ਕਰ।
ਤਾਂ ਨੌਂ ਨਿਧੀਆਂ ਅਤੇ ਅਤੁਲ ਸੁਖ ਨੂੰ ਪਾਵੇਂਗਾ ॥੪॥

**ਨੈਨ ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥੫॥**

ਨੈਨ=ਅੱਖਾਂ ਨਾਲ ਸੰਤ ਜਨਾਂ ਦਾ ਦਰਸ਼ਨ ਅਲੋਵਉ=ਵੇਖਣਾ ਕਰੋ,
ਅਤੇ ਹਿਰਦੇ ਵਿਚ ਨਿਧੀ ਰੂਪ ਨਾਮ ਨੂੰ ਗਾਵਣਾਂ ਕਰੋ ॥੫॥

**ਕਾਮ ਕ੍ਰੋਧ ਲੋਭੁ ਮੋਹੁ ਤਜੇ ॥ ਜਨਮ ਮਰਨ ਦੁਹੁ ਤੇ ਰਹਿਓ ॥੬॥**

ਕਾਮ ਕ੍ਰੋਧ ਲੋਭ ਤੇ ਮੋਹ ਨੂੰ ਤਜੇ=ਤਿਆਗਣਾ ਕਰੋ । ਜਿਸਨੇ ਕਾਮ ਕ੍ਰੋਧ ਆਦਿਕਾਂ ਨੂੰ ਤਿਆਗਿਆ ਹੈ, ਉਹ ਪੁਰਸ਼ ਜਨਮ ਮਰਨ ਦੋਹਾਂ ਵਲੋਂ ਰਹਿ ਗਿਆ ਹੈ ॥੬॥

**ਦੂਖੁ ਅੰਧੇਰਾ ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ।੭।**

ਜਿਸ ਵੇਲੇ ਗੁਰਾ ਨੇ ਉਪਦੇਸ਼ ਦ੍ਰਿੜਾ ਕੇ ਗਿਆਨ ਰੂਪੀ ਦੀਵਾ ਬਲਿਓ=ਪ੍ਰਕਾਸ਼ਿਆ ਤਾਂ ਦੁਖਦਾਈ ਅਗਿਆਨ ਰੂਪੀ ਹਨੇਰਾ ਅੰਤਹਕਰਣ ਰੂਪੀ ਘਰ ਚੋਂ ਮਿਟ ਗਿਆ ॥੭॥

**ਜਿਨਿ ਸੇਵਿਆ ਸੋ ਪਾਰਿ ਪਰਿਓ॥ ਜਨ ਨਾਨਕ ਗੁਰਮੁਖਿਜਗਤੁਤਰਿਓ ।੮।੧।੧੩।**

ਜਿਸਨੇ ਗੁਰਾਂ ਨੂੰ ਸੇਵਿਆ ਹੈ ਓਹੀ ਸੰਸਾਰ ਤੋਂ ਪਾਰ ਪਿਆ ਹੈ। ਗੁਰੂ ਜੀ ਕਹਿੰਦੇ ਹਨ ਗੁਰਮੁਖ ਜਨ ਹੀ ਗੁਰਾਂ ਦੁਆਰੇ ਜਗਤ ਤੋਂ ਤਰਿਆ ਹੈ ॥੮॥੧॥੧੩॥

**ਗਉੜੀ ਮਹਲਾ ੫ ॥**

**ਹਰਿਹਰਿ ਗੁਰੁਗੁਰੁ ਕਰਤ ਭਰਮ ਗਏ॥ ਮੇਰੈਮਨਿਸਭਿਸੁਖਪਾਇਓ॥੧॥ਰਹਾਉ॥**

ਹਰਿ ਹਰਿ ਤੇ ਗੁਰੂ ਗੁਰੂ ਐਸੇ ਨਾਮ ਉਚਾਰਨ ਕਰਦਿਆਂ ਸਾਰੇ ਭਰਮ ਮਿਟ ਗਏ ਹਨ। ਹੁਣ ਮੇਰੇ ਮਨ ਨੇ ਸਾਰੇ ਸੁਖ ਪਾਏ ਹਨ ॥੧॥ਰਹਾਉ॥

**ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ ॥੧॥**

ਮੈਂ ਤ੍ਰਿਸ਼ਨਾ ਰੂਪੀ ਜਲਤੋ=ਅੱਗ ਵਿਚ ਬਲਤੋ ਜਲਤੋ=ਸੜਦਾ ਬਲਦਾ ਸੀ, ਪਰ ਜਿਸ ਵੇਲੇ ਗੁਰਾਂ ਨੇ ਨਾਮ ਰੂਪੀ ਚੰਦਨ ਤਰੋਂਕਿਆ ਭਾਵ ਛਿਣਕਿਆ ਅਰਥਾਤ ਉਪਦੇਸ਼ ਦਿੱਤਾ, ਤਾਂ ਤਪਤ ਹਿਰਦਾ ਸੀਤਲਾਇਓ=ਸੀਤਲ ਹੋ ਗਿਆ ॥੧॥

**ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥੨॥**

ਗੁਰਾਂ ਨੇ ਗਿਆਨ ਰੂਪ ਦੀਵਾ ਜਗਾ ਦਿੱਤਾ ਹੈ,
ਜਿਸ ਕਰਕੇ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ ॥੨॥

**ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥੩॥**

ਤ੍ਰਿਸ਼ਨਾ ਰੂਪੀ ਪਾਵਕੁ=ਅਗਨੀ ਦਾ ਸਮੁੰਦ੍ਰ ਜੋ ਸੰਸਾਰ ਹੈ ਗਹਰੋ=ਡੂੰਘਾ, ਉਸ ਤੋਂ ਸੰਤਾਂ ਨੇ ਨਾਮ ਰੂਪੀ ਨਾਵ=ਨੌਕਾ ਉਤੇ ਚਰਿ=ਚੜ੍ਹਾ ਕੇ ਤਾਰ ਦਿੱਤਾ ਹੈ ॥੩॥

**ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥**

ਨਾ ਮੈਂ ਕੋਈ ਸ੍ਰੇਸ਼ਟ ਕਰਮ ਕੀਤਾ ਸੀ, ਨਾ ਹੀ ਧਰਮ ਦ੍ਰਿੜ ਕੀਤਾ ਸੀ, ਅਤੇ ਨਾ ਹੀ ਸੁਚ=ਪਵਿਤ੍ਰਤਾ ਨੂੰ ਧਾਰਨ ਕੀਤਾ ਸੀ। ਪਰ ਪ੍ਰਭੂ ਪਰਮਾਤਮਾ ਨੇ ਬੁੱਧੀ ਰੂਪੀ ਭੁਜਾਂ ਤੋਂ ਫੜ ਕੇ ਮੈਨੂੰ ਆਪਾਇਓ=ਆਪਣਾ ਦਾਸ ਕੀਤਾ ਹੈ ॥੪॥

**ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ ॥੫॥**

ਉਹ ਪ੍ਰਭੂ ਭੈ ਦੇ ਖੰਡਨ ਵਾਲਾ ਅਤੇ ਦੁਖਾਂ ਦੇ ਨਾਸ ਕਰਨ ਵਾਲਾ ਹੈ,
ਜਿਸ ਹਰੀ ਦਾ ਨਾਮ ਭਗਤਾਂ ਦਾ ਵਛਲ=ਪਿਆਰਾ ਹੈ ॥੫॥

**ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥੬॥**

ਹੇ ਅਨਾਥਾਂ ਦੇ ਨਾਥ=ਸੁਆਮੀ, ਦੀਨ=ਗਰੀਬਾਂ ਉਤੇ ਕਿਰਪਾਲੂ,
ਸੰਮ੍ਰਿਥ=ਸਰਬ ਸ਼ਕਤੀਵਾਨ, ਸੰਤਾਂ ਦਾ ਓਟਾਇਓ=ਆਸਰਾ ਰੂਪ ! ॥੬॥

**ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥੭॥**

ਮੈਂ ਨਿਰਗੁਣ ਹਾਰੇ ਦੀ ਬੇਨਤੀ ਹੈ, ਹੇ ਹਰੀ ਰਾਜਾ ! ਆਪ ਕਿਰਪਾ ਕਰਕੇ ਦਰਸ਼ਨ ਦੇਣਾ ਕਰੋ ॥੭॥

**ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥੮॥੨॥੧੪॥**

ਗੁਰੂ ਜੀ ਕਥਨ ਕਰਦੇ ਹਨ-ਹੇ ਠਾਕੁਰ ! ਮੈਂ ਸੇਵਕ ਨੇ ਤੁਹਾਡੇ ਦਰਵਾਜ਼ੇ ਤੇ ਆ ਕੇ ਆਪ ਜੀ ਦੀ ਸ਼ਰਨ ਲਈ ਹੈ ॥੮॥੨॥੧੪॥

**ਗਉੜੀ ਮਹਲਾ ੫ ॥ (ਪੰਨਾ ੨੪੨)**

**ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥੧॥**

(੧) ਰੰਗਾਂ ਰੰਗਾਂ ਦੇ ਵਿਸ਼ਿਆ ਦੇ ਭੋਗਾਂ ਦੇ ਸੰਗਿ=ਸਮੁਦਾਇ ਦੇ ਸੰਗਿ=ਨਾਲ ਲਗ ਰਿਹਾ ਹੈ, ਇਸ ਅੰਧੇ ਅਗਿਆਨੀ ਜੀਵ ਨੇ ਪਰਮੇਸ਼ਰ ਨਾਲ ਪ੍ਰੀਤੀ ਕਰਨੀ ਨਹੀਂ ਜਾਣੀ।

(੨) ਵਾ :-ਵਿਸ਼ਿਆਂ ਦੇ ਭੋਗਾਂ ਵਲੋਂ ਸੰਗਿ=ਸੰਗਣਾ ਸੀ, ਪਰ ਇਸ ਅੰਧੇ ਜੀਵ ਨੇ ਸੰਗਣ ਵਾਲੀ ਗੱਲ ਕੋਈ ਜਾਣੀ ਨਾ, ਉਲਟਾ ਉਨ੍ਹਾਂ ਵਿੱਚ ਰੰਗ-ਪ੍ਰੇਮ ਕਰ ਰਿਹਾ ਹੈ।

(੩) ਵਾ :-ਵਿਸ਼ਿਆਂ ਦੇ ਭੋਗਾਂ ਦੇ ਸੰਗਿ=ਨਾਲ ਰੰਗ=ਪ੍ਰੇਮ ਕਰਦਾ ਹੈ, ਇਸ ਅੰਧੇ ਨੇ ਸੰਗਿ=ਸਤਸੰਗਤਿ ਕਰਨੀ ਨਾ ਜਾਣੀ ॥੧॥

**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ਰਹਾਉ॥**

ਹਉ ਸੰਚਉ=ਮੈਂ ਇਕੱਤ੍ਰ ਕਰਦਾ ਹਾਂ, ਮੈਂ ਹੀ ਖਟਦਾ ਹਾਂ,
ਇਹ ਕੁਝ ਕਰਦਿਆਂ ਹੀ ਸਾਰੀ ਅਵਧ ਬਿਹਾਨੀ=ਉਮਰਾ ਬੀਤ ਗਈ ॥ਰਹਾਉ॥

**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥੨॥**

ਮੈਂ ਸੂਰਬੀਰ ਹਾਂ, ਮੈਂ ਹੀ ਸਾਰਿਆਂ ਦਾ ਪਰਧਾਨੁ=ਮੁਖੀ ਹਾਂ, ਮੇਰੇ ਵਰਗਾ ਹੋਰ ਕੋਈ ਭੀ ਨਹੀਂ ਹੈ ॥੨॥

**ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥੩॥**

ਮੈਂ ਚੜ੍ਹਦੀ ਜੁਆਨੀ ਵਾਲਾ ਹਾਂ, ਮੈਂ ਅਚਾਰ=ਸ੍ਰੇਸ਼ਟ ਕਰਤੱਬਾਂ ਵਾਲਾ ਹਾਂ, ਮੈਂ ਹੀ ਕੁਲੀਨਾ=ਉਚੀ ਕੁਲ ਵਾਲਾ ਹਾਂ, ਇਸ ਤਰ੍ਹਾਂ ਦਾ ਮਨ ਵਿਚ ਹੰਕਾਰ ਹੋ ਰਿਹਾ ਹੈ ॥੩॥

**ਜਿਉ ਉਲਝਾਇਓ ਬਾਧ ਬੁਧਿ ਕਾਮ ਰਤਿਆ ਨਹੀ ਬਿਸਰਾਨੀ ॥੪॥**

ਬਾਧ=ਨਾਸ ਕਰਨ ਵਾਲੀ ਬੁੱਧੀ ਕਰਕੇ ਜਿਉਂ ਇਹ ਜੀਵ ਉਲਝ ਕੇ ਕਾਮਨਾ ਵਿੱਚ ਰਤਾ ਹੈ, ਉਹ ਖੋਟੀ ਬੁੱਧੀ ਇਸ ਨੇ ਸਾਰੀ ਉਮਰਾ ਤਕ ਨਹੀਂ ਬਿਸਰਾਨੀ=ਭੁਲਾਈ।

ਵਾ :-ਭਾਈ ਬੰਨੋ ਜੀ ਦੀ ਬੀੜ ਵਿੱਚ ਬਾਲ ਬੁਧਿਕਾ ਮਰਤਿਆ ਨਹੀ ਬਿਸਰਾਨੀ ॥ ਪਾਠ ਹੈ। ਜਦ ਤੋਂ ਇਹ ਜੀਵ ਬਾਲਕ ਬੁੱਧੀ ਅਰਥਾਤ ਅਗਿਆਤ ਬੁੱਧੀ ਵਿੱਚ ਉਲਝਿਆ ਹੈ, ਉਹ ਬੁਧੀ ਮਰਦਿਆਂ ਤਕ ਇਸ ਨੇ ਭੁਲਾਈ ਨਾ ॥੪॥

**ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥੫॥**

ਭਾਈ=ਭਰਾ, ਮੀਤ=ਮਿਤਰ, ਬੰਧਪ=ਸਨਬੰਧੀ, ਸਖੇ=ਅਕ੍ਰਿਤਮ ਮਿਤਰ, ਮਰਨ ਤੋਂ ਪਿਛੇ ਆਪਣੀ ਇਕੱਠੀ ਕੀਤੀ ਹੋਈ ਸਾਰੀ ਸਮੱਗਰੀ (ਮਾਇਆ) ਉਨ੍ਹਾਂ ਨੂੰ ਸੰਪਾਨੀ=ਸੌਂਪ ਜਾਂਦਾ ਹੈ ॥੫॥

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥**

ਜਿਸ ਵਾਸਨਾ ਵਿੱਚ ਮਨ ਲਗਾ ਹੁੰਦਾ ਹੈ, ਅੰਤ ਸਮੇਂ ਉਸੇ ਵਾਸ਼ਨਾ ਅਨੁਸਾਰ ਉਸੇ ਤਰ੍ਹਾਂ ਦੀ ਦੇਹ ਵਿੱਚ ਪ੍ਰਗਟ ਹੋ ਆਉਂਦਾ ਹੈ ॥੬॥

ਯਥਾ :-ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥੧॥ [ਪੰਨਾ ੫੨੬

**ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥੭॥**

ਹੰਗਤਾ ਵਾਲੀ ਬੁੱਧੀ ਦੇ ਸਹਿਤ ਹੋ ਕੇ ਜੋ ਸੁਚਿ=ਪਵਿਤ੍ਰ ਕਰਮ ਕੀਤੇ ਹਨ, ਏਹੋ ਬੰਧਨ ਰੂਪ ਹੋ ਕੇ ਇਸ ਨੂੰ ਬੰਨ੍ਹ ਦੇਂਦੇ ਹਨ ॥੭॥ ਇਸ ਲਈ ਇਸ ਤਰ੍ਹਾਂ ਬੇਨਤੀ ਕਰੋ-

**ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥੮॥੩॥੧੫॥੪੪॥ ਜੁਮਲਾ॥**

ਹੇ ਦਿਆਲੂ ਪੁਰਖ ਪਰਮਾਤਮਾ ! ਆਪ ਐਸੀ ਕਿਰਪਾ ਕਰੋ, ਜੋ ਹੰਕਾਰ ਦੂਰ ਹੋ ਜਾਵੇ, ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ। ਵਾ :-ਜੋ ਆਪ ਜੀ ਦੇ ਦਸਾਨੀ=ਦਸਣ ਵਾਲਾ ਮਹਾਤਮਾ ਹੈ, ਮੈਂ ਉਸ ਦਾ ਦਾਸ ਹਾਂ ॥੮॥੩॥੧੧॥੪੪॥ *ਜੁਮਲਾ=ਜੋੜ ਨੂੰ ਕਹਿੰਦੇ ਹਨ।

---

* ੧੬ ਅਸਟਪਦੀਆਂ ਗਉੜੀ ਗੁਆਰੇਰੀ ਦੀਆਂ } ਪਹਿਲੇ ਪਾਤਸ਼ਾਹ ਜੀ
੨ ਅਸਟਪਦੀਆਂ ਗਉੜੀ ਬੈਰਾਗਣਿ ਦੀਆਂ } ਦੀਆਂ ਹਨ

੯ ਅਸਟਪਦੀਆਂ ਤੀਜੇ ਪਾਤਸ਼ਾਹ ਜੀ ਦੀਆਂ ਹਨ

੨ ਕਰਹਲੇ ਚੌਥੇ ਪਾਤਸ਼ਾਹ ਜੀ ਦੇ ਹਨ।

੧੫ ਅਸਟਪਦੀਆਂ ਪੰਜਵੇਂ ਪਾਤਸ਼ਾਹ ਜੀ ਦੀਆਂ ਹਨ

---

ਇਸ ਵਜ੍ਹਾ ਨਾਲ ੪੪ ਅੰਕ ਲਗਾ ਕੇ ਸਾਰੀਆਂ ਅਸਟਪਦੀਆਂ ਦਾ ਜੁਮਲਾ=ਜੋੜ ਕੀਤਾ ਹੈ।

# ੧ ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
# ਰਾਗੁ ਗਉੜੀ ਪੂਰਬੀ ਛੰਤ ਮਹਲਾ ੧

ਗੁਰੂ ਸਾਹਿਬ ਜੀ ਇਸ ਛੰਤ ਵਿਚ ਤਿੰਨ ਸਖੀਆਂ ਦੇ ਸੰਬਾਦ ਦੁਆਰਾ ਉਪਦੇਸ਼ ਕਰਦੇ ਹਨ। ਇਕ ਉਤਮ ਸਖੀ ਹੈ, ਦੂਜੀ ਉਤਮ ਮਧਿਮ ਹੈ, ਤੀਜੀ ਕਨਿਸ਼ਟ ਸਖੀ ਹੈ। ਪਰਮੇਸ਼ਰ ਰੂਪ ਪਤੀ ਦੀ ਜਿਸ ਨੂੰ ਪ੍ਰਾਪਤੀ ਹੋਈ ਹੈ ਉਹ ਉਤਮ ਸਖੀ ਹੈ। ਅਤੇ ਜ ਸਾਧਨ ਸਪੰਨ ਹੋ ਜਾਵੇ ਤੇ ਬ੍ਰਹਮ ਗਿਆਨ ਵਿੱਚ ਕੁਝ ਦਰ ਹੋਵੇ ਉਹ ਸਖੀ 'ਉਤਮ ਮਧਿਮ' ਹੈ। ਜਿਸ ਵਿਚ ਬਿਲਕੁਲ ਹੀ ਕੋਈ ਸਾਧਨ ਨਾ ਹੋਵੇ ਉਸ ਨੂੰ ਕਨਿਸ਼ਟ ਕਹਿੰਦੇ ਹਨ। ਹੁਣ 'ਉਤਮ ਮਧਿਮ' ਸਖੀ ਕਨਿਸ਼ਟ ਨੂੰ ਨਾਲ ਲਿਆ ਕੇ, ਉਤਮ ਸਖੀ ਦੇ ਪਾਸ ਬੇਨਤੀ ਕਰਦੀ ਹੈ। ਕਿ-

## ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥

ਹੇ ਸੰਤ ਜੀ! ਇਹ ਜੋ ਕਨਿਸ਼ਟ ਮੁੰਧ=ਇਸਤ੍ਰੀ ਆਪ ਜੀ ਦੇ ਪਾਸ ਬੈਠੀ ਹੈ। ਇਸ ਦੀ ਪ੍ਰਤੱਖ ਵਾ:-ਅਵੱਸਥਾ ਰੂਪੀ ਰੈਣਿ=ਰਾਤ ਬਹੁਤ ਹੀ ਦੁਹੇਲੜੀਆ=ਦੁੱਖ ਵਿੱਚ ਬਤੀਤ ਹੋ ਰਹੀ ਹੈ। ਕਿਉਂਕਿ ਇਸ ਨੂੰ ਪ੍ਰਤੱਖ ਨਿੰਦ੍ਰਾ, ਵਾ :-ਸ਼ਾਂਤੀ ਰੂਪੀ ਨਿੰਦ੍ਰਾ ਆਉਂਦੀ ਨਹੀਂ।

## ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥

ਹੇ ਸੰਤ ਜੀ ! ਸਾ=ਇਹ ਜੋ ਧਨ=ਇਸਤ੍ਰੀ ਕਨਿਸ਼ਟਾ ਬੈਠੀ ਹੈ ਇਹ ਤਨ ਕਰਕੇ ਵੀ ਦੁਬਲੀਆ=ਕ੍ਰਿਸ ਭਾਵ ਕਮਜ਼ੋਰ ਹੋ ਰਹੀ ਹੈ, ਅਤੇ ਮਨ ਕਰਕੇ ਵੀ ਕ੍ਰਿਸ ਹੋ ਰਹੀ ਹੈ, ਪਤੀ ਦੀ ਨਾ ਪ੍ਰਾਪਤੀ ਰੂਪੀ ਹਾਵੈ=ਝੋਰੇ ਕਰਕੇ। ਵਾ :-ਇਹ ਧਨ=ਇਸਤ੍ਰੀ ਸ਼ੁਭ ਗੁਣਾਂ ਤੋਂ ਰਹਿਤ ਹੋਣ ਕਰਕੇ ਦੁਬਲੀਆ=ਕ੍ਰਿਸ ਹੋ ਰਹੀ ਹੈ। ਅਤੇ ਪਿਰੀ ਪਰਮਾਤਮਾ ਦੀ ਨਾ ਪ੍ਰਾਪਤੀ ਰੂਪੀ ਝੋਰੇ ਕਰਕੇ ਇਸ ਨੂੰ ਸ਼ਾਂਤਾ ਰੂਪੀ ਨਿੰਦ੍ਰਾ ਨਹੀਂ ਆਉਂਦੀ। ਇਸ ਲਈ ਆਪ ਕਿਰਪਾ ਕਰੋ ਜਿਸ ਕਰਕੇ ਇਸਨੂੰ ਪਤੀ ਦੀ ਪ੍ਰਾਪਤੀ ਹੋ ਜਾਵੇ।

## ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥

ਕੰਤ=ਪਤੀ ਪਰਮਾਤਮਾ ਦੀ ਨਾ ਪ੍ਰਾਪਤੀ ਰੂਪੀ ਹਾਵੈ=ਝੋਰੇ ਕਰਕੇ ਇਹ ਧਨ=ਇਸਤ੍ਰੀ ਦੁਬਲਿ ਥੀਈ=ਕ੍ਰਿਸ ਹੋ ਰਹਾ ਹੈ। ਕਿਸ ਪ੍ਰਕਾਰ ਨੇਤ੍ਰਾਂ ਨਾਲ ਪਤੀ ਨੂੰ ਦੇਖਣਾ ਕਰੇ, ਅਤੇ ਉਹ ਨੇਤ੍ਰ ਭੀ ਕਿਹੜੇ ਹਨ, ਜਿਨ੍ਹਾਂ ਨਾਲ ਦੇਖਣਾ ਕਰੇ।*

---

* ਜੋ ਆਸ਼ਾ ਪਹਿਲੀ ਤੁਕ ਦਾ ਹੁੰਦਾ ਹੈ ਉਸ ਨੂੰ ਜਿਹੜਾ ਦੂਜੀ ਤੁਕ ਵਿੱਚ ਫਿਰ ਕਥਨ ਕਰਨਾ ਹੈ ਇਸਨੂੰ ਸਿੰਘਾ ਅਵਲੋਕਨ ਛੰਦ ਦੀ ਚਾਲ ਕਹਿੰਦੇ ਹਨ।
ਜਿਵੇਂ ਸ਼ੇਰ ਪਹਿਲੇ ਮਾਰ ਕੇ, ਫਿਰ ਪਿਛੇ ਹਟ ਕੇ ਦੇਖਦਾ ਹੈ। ਗੁਰੂ ਸਾਹਿਬਾਂ ਨੇ ਸਾਰਿਆਂ ਛੰਤਾਂ ਦੀ ਚਾਲ ਏਸੇ ਤਰ੍ਹਾਂ ਹੀ ਕਥਨ ਕੀਤੀ ਹੈ।

ਯਥਾ—ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੩ ॥ [ਪੰਨਾ ੧੧੦੦

## ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥

ਹੇ ਸੰਤ ਜੀ ! ਮੈਂ ਇਸ ਨੂੰ ਇਹ ਗਲ ਕਹਿੰਦੀ ਹਾਂ ਕਿ ਪਤੀ ਤੋਂ ਬਿਨਾਂ ਜਪ ਤਪ ਰੂਪੀ ਸ਼ਿੰਗਾਰ ਕਰਨੇ, ਮਿਠੇ ਬਚਨ ਬੋਲਣੇ, ਰਸ—ਪ੍ਰੇਮ ਦੀਆਂ ਗਲਾਂ ਕਰਨੀਆਂ, ਭੋਗ ਲਗਾਣੇ, ਭੋਜਨ—ਗਿਆਨ ਦੀਆਂ ਗਲਾਂ ਕਰਨੀਆਂ, ਵਾ:-ਭੋਜਨ ਪਕਾ ਕੇ ਛਕਾਣੇ ਭਾਵ ਦਾਨ ਪੁੰਨ ਕਰਨੇ, ਇਹ ਸਭ ਝੂਠੇ ਹਨ, ਪਤੀ ਪਰਮਾਤਮਾ ਤੋਂ ਬਿਨਾਂ ਇਹ ਕਰਮ ਕਿਸੇ ਲੇਖੇ ਵਿੱਚ ਨਹੀਂ ਹਨ।

## ਮੈ ਮਤ ਜੋਬਨਿ ਗਰਬਿ ਗਾਲੀ ਦੂਧਾ ਥਣੀ ਨ ਆਵਏ ॥

ਹੇ ਸੰਤ ਜੀ ! ਜੋਬਨ ਅਵੱਸਥਾ ਰੂਪੀ ਮੈ—ਸ਼ਰਾਬ ਦੀ ਮਤ=ਮਸਤੀ ਅਤੇ ਗਰਬਿ—ਹੰਕਾਰ ਨੇ ਇਸ ਨੂੰ ਗਾਲ ਦਿਤਾ ਹੈ, ਮੈਂ ਇਸ ਨੂੰ ਬਹੁਤ ਸਮਝਾਂਦੀ ਹਾਂ ਕਿ ਤੂੰ ਜੋਬਨ ਦਾ ਮਾਣ ਨਾ ਕਰ, ਅਤੇ ਜੋਬਨ ਨੂੰ ਵਿਅਰਥ ਨਾ ਗੁਆ। ਕਿਉਂਕਿ ਮੁੜ ਕੇ ਇਸ ਨੇ ਨਹੀਂ ਮਿਲਣਾ,
ਜਿਸ ਤਰ੍ਹਾਂ ਇਕ ਵੇਰ ਗਊ ਦੇ ਥਣਾਂ ਵਿਚੋਂ ਨਿਕਲਿਆ ਹੋਇਆ ਦੁਧ, ਫਿਰ ਓਹੀ ਦੁਧ ਗਊ ਦੇ ਅਸਥਨਾਂ ਵਿਚ ਮੁੜ ਕੇ ਨਹੀਂ ਆਉਂਦਾ। ਇਸ ਤਰ੍ਹਾਂ ਉਤਮ ਮਧਿਮ ਸਖੀ ਦੀ ਕਹੀ ਹੋਈ ਬੇਨਤੀ ਸੁਣ ਕੇ ਹੁਣ ਉਤਮ ਮਹਾਤਮਾ ਰੂਪੀ ਸਖੀ ਉੱਤਰ ਦੇਂਦੀ ਹੈ।

## ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥

ਹੇ ਉਤਮ ਮਧਿਮ ਸਖੀ ! ਸਾ=ਏਹ ਕਨਿਸ਼ਟ ਇਸਤ੍ਰੀ ਗੁਰਾਂ ਦੀ ਮਿਲਾਈ ਹੋਈ ਪਰਮਾਤਮਾ ਰੂਪੀ ਪਤੀ ਨਾਲ ਮਿਲ ਸਕਦੀ ਹੈ। ਜਿਸਨੂੰ ਪਤੀ ਪਰਮਾਤਮਾ ਤੋਂ ਬਿਨਾਂ ਪ੍ਰਤੱਖ, ਵਾ :-ਸ਼ਾਂਤੀ ਰੂਪੀ ਨਿੰਦ੍ਰਾ ਨਹੀਂ ਆਉਂਦੀ ॥੧॥

## ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥

ਫਿਰ ਉਤਮ ਮਧਿਮ ਸਖੀ ਕਹਿੰਦੀ ਹੈ, ਹੇ ਸੰਤ ਜੀ ! ਪਿਆਰੇ ਧਨੀ ਪਰਮਾਤਮਾ ਤੋਂ ਬਿਨਾਂ ਇਹ ਮੁੰਧ—ਇਸਤ੍ਰੀ ਨਿਮਾਣੀ ਹੋ ਰਹੀ ਹੈ। ਕਿਉਂਕਿ ਔਰਤ ਦਾ ਮਾਣ ਪਤੀ ਕਰਕੇ ਹੀ ਹੁੰਦਾ ਹੈ, ਪਤੀ ਤੋਂ ਬਿਨਾਂ ਔਰਤ ਦਾ ਕੋਈ ਮਾਣ ਨਹੀਂ।

## ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ ॥

ਹੇ ਸੰਤ ਜੀ ! ਮੈਂ ਇਸ ਨੂੰ ਏਹ ਵੀ ਆਖਦੀ ਹਾਂ, ਕਿ ਤੂੰ ਹਿਰਦੇ ਵਿੱਚ ਪਤੀ ਦੇ ਨਾਮ ਧਾਰੇ ਤੋਂ ਬਿਨਾਂ ਕਿਵੇਂ ਸੁਖ ਪਾਵੇਂਗੀ।

## ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥

ਚੱਕ੍ਰਕਾ :—ਨਾਹ=ਪਤੀ ਪਰਮਾਤਮਾ ਦੀ ਕਿਰਪਾ ਤੋਂ ਬਿਨਾਂ ਸਤਿਸੰਗ ਘਰ ਵਿੱਚ ਵਾਸਾ ਨਹੀਂ ਹੁੰਦਾ, ਸਤਿਸੰਗ ਘਰ ਤੋਂ ਬਿਨਾਂ ਨਾਹ—ਪਤੀ ਪਰਮਾਤਮਾ ਦਾ ਨਾਮ ਨਹੀਂ ਮਿਲਦਾ ਨਾਮ ਤੋਂ ਬਿਨਾਂ ਅੰਤ੍ਰਮੁਖਤਾ ਰੂਪੀ ਘਰ ਵਿੱਚ ਵਾਸਾ ਨਹੀਂ ਹੁੰਦਾ। ਅੰਤ੍ਰਮੁਖਤਾ ਤੋਂ ਬਿਨਾਂ

ਨਾਹ=ਪਤੀ ਪਰਮਾਤਮਾ ਦਾ ਗਿਆਨ ਨਹੀਂ ਹੁੰਦਾ, ਗਿਆਨ ਤੋਂ ਬਿਨਾਂ ਸਰੂਪ ਘਰ ਵਿੱਚ ਵਾਸਾ ਨਹੀਂ ਹੁੰਦਾ, ਸਰੂਪ ਘਰ ਵਿੱਚ ਵਸੇ ਤੋਂ ਬਿਨਾਂ ਨਾਹ=ਪਤੀ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਹੇ ਸਖੀ! ਜੇ ਮੈਂ ਝੂਠ ਬੋਲਦੀ ਹੋਵਾਂ ਤਾਂ ਤੂੰ ਇਸ ਸਹੇਲੀ ਮਹਾਤਮਾਂ ਰੂਪੀ ਸਖੀ ਤੋਂ ਪੁੱਛ ਲੈ।

## ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥

ਫਿਰ ਮੈਂ ਇਸ ਤਰ੍ਹਾਂ ਭੀ ਆਖਦੀ ਹਾਂ, ਕਿ ਨਾਮ ਵਿੱਚ ਪ੍ਰੀਤੀ ਕੀਤੇ ਬਿਨਾਂ ਪਰਮੇਸ਼ਰ ਪਤੀ ਵਿੱਚ ਪਿਆਰ ਨਹੀਂ ਹੁੰਦਾ, ਹੇ ਮੁੰਧ! ਜੇ ਸਚ ਨਾਮ ਵਿੱਚ ਵਸੇਂ, ਤਾਂ ਤੂੰ ਸੁਹੇਲੀਆ=ਸੁਖੀ ਹੋਵੇਂਗੀ।

## ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ॥

ਹੁਣ ਉੱਤਮ ਮਹਾਤਮਾ ਰੂਪੀ ਸਖੀ ਕਥਨ ਕਰਦੀ ਹੈ, ਜਿਸ ਨੇ ਗੁਰਮਤੀ=ਗੁਰਸਿਖਿਆ ਦੁਆਰੇ ਸਚ ਨਾਮ ਨੂੰ ਮਨਿ=ਮਨਨ ਕੀਤਾ ਹੈ। ਉਸ ਦਾ ਸੰਤੋਖ ਆਦਿਕ ਸ਼ੁਭ ਗੁਣਾਂ ਨਾਲ ਮੇਲਾ=ਮਿਲਾਪ ਹੋਇਆ ਹੈ, ਜਿਸ ਦਾ ਸ਼ੁਭ ਗੁਣਾਂ ਨਾਲ ਮਿਲਾਪ ਹੋਇਆ ਹੈ,
ਉਸਨੇ ਸਹੁ=ਪਤੀ ਪਰਮਾਤਮਾ ਨੂੰ ਜਾਣਿਆ ਹੈ।

## ਨਾਨਕ ਨਾਮੁ ਨ ਛੋਡੈ ਸਾ ਧਨ ਨਾਮਿ ਸਹਜਿ ਸਮਾਣੀਆ ॥੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉੱਤਮ ਸਖੀ ਕਹਿੰਦੀ ਹੈ ਇਹ ਜੋ ਧਨ=ਇਸਤ੍ਰੀ ਬੈਠੀ ਹੈ ਇਸ ਨੂੰ ਚਾਹੀਦਾ ਹੈ ਪਰਮੇਸ਼ਰ ਦੇ ਨਾਮ ਨੂੰ ਨਾ ਛਡੇ, ਕਿਉਂਕਿ ਨਾਮ ਕਰਕੇ ਹੀ ਸਹਜ ਪਦ ਵਿੱਚ ਅਭੇਦਤਾ ਹੁੰਦੀ ਹੈ ॥੨॥

## ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥

ਉੱਤਮ ਮਧਿਮ ਸਖੀ ਕਹਿੰਦੀ ਹੈ! ਹੇ ਸਖੀ ਤੂੰ ਸਹੇਲੜੀਹੋ=ਮਹਾਤਮਾ ਰੂਪੀ ਸਹੇਲੀ ਨਾਲ ਮਿਲ, ਮੈਂ ਭੀ ਮਿਲਦੀ ਹਾਂ, ਫਿਰ ਮੈਂ ਤੇ ਤੂੰ ਦੋਨੋਂ ਰਲ ਕੇ ਪਿਰੀ ਨੂੰ ਰਾਵਨਾ ਕਰੀਏ।

## ਗੁਰ ਪੁਛਿ ਲਿਖਉਗੀ ਜੀਉ ਸਬਦਿ ਸੁਨੇਹਾ ॥

ਇਹ ਜੋ ਮਹਾਤਮਾਂ ਰੂਪੀ ਸਹੇਲੀ ਗੁਰੂ ਰੂਪ ਬਣੀ ਬੈਠੀ ਹੈ, ਇਸ ਦੇ ਪਾਸੋਂ ਪੁੱਛ ਕੇ ਮੈਂ ਸ਼ਬਦ ਰੂਪੀ ਸੁਨੇਹਾ ਲਿਖਾਂਗੀ, ਅਤੇ ਤੂੰ ਲਿਖਣ ਦੀ ਜਾਚ ਸਿਖ ਲਵੀਂ।
ਇਹ ਗਲ ਸੁਣ ਕੇ ਮਹਾਤਮਾਂ ਨੇ ਕਿਹਾ ਤੇਰਾ ਕਹਿਣਾ ਠੀਕ ਹੈ।

## ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥

ਪੂਰਿਆਂ ਗੁਰਾਂ ਨੇ ਗੁਰਮੁਖ ਇਸਤ੍ਰੀਆਂ ਨੂੰ ਸਚਾ ਸਬਦੁ=ਬ੍ਰਹਮ ਦਿਖਾ ਦਿੱਤਾ ਹੈ, ਪਰ ਮਨਮੁਖ ਇਸਤ੍ਰੀਆਂ ਗੁਰ ਸ਼ਰਣ ਵਿੱਚ ਨ ਆਉਣ ਕਰਕੇ ਪਸ਼ਚਾਤਾਪ ਕਰਦੀਆਂ ਹਨ।

## ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥

ਜੋ ਮਨ ਬਦੋਬਦੀ ਬਾਹਰ ਸੰਕਲਪਾਂ ਵਿਕਲਪਾਂ ਵਿੱਚ ਨਿਕਲ ਜਾਂਦਾ ਸੀ, ਜਾਮਿ=ਜਦ

ਤੋਂ ਮੈਂ ਸਚ ਨੂੰ ਪਛਾਣ ਲਿਆ ਹੈ ਤਦ ਤੋਂ ਉਹ ਅਸਥਿਰੁ=ਅਚੱਲ ਰਹਿੰਦਾ ਹੈ।

## ਸ਼ਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥

ਸਚੇ ਪ੍ਰਭੂ ਦੀ ਪ੍ਰਾਪਤੀ ਦੀ ਮਤਿ=ਸਿਖਿਆ ਸਦਾ ਹੀ ਨਉਤਨ=ਨਵੀਨ ਭਾਵ ਨਵੀਂ ਹੈ, ਅਤੇ ਸ਼ਬਦ ਦਾ ਨੇਹੁ=ਪ੍ਰੇਮ ਵੀ ਨਵੇਲਓ=ਨਵਾਂ ਹੈ। ਅਥਵਾ :-ਸ਼ਬਦ ਵਿੱਚ ਨੇਹੁ=ਪ੍ਰੇਮ ਕਰਨ ਦਾ ਕੋਈ ਨ+ਵੇਲਓ=ਵੇਲਾ ਨਹੀਂ ਹੈ ਭਾਵ ਉਸ ਦੇ ਪ੍ਰੇਮ ਦੇ ਸਾਰੇ ਵੇਲੇ ਹਨ।

## ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥੩॥

ਗੁਰੂ ਜੀ ਕਥਨ ਕਰਦੇ ਹਨ-ਨਦਰੀ=ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਸੁਭਾਵਕ ਸਚਾ ਪ੍ਰਭੂ ਮਿਲਦਾ ਹੈ, ਇਸ ਕਰਕੇ ਹੇ ਪਿਆਰੀ ਸਖੀ ! ਤੂੰ ਗੁਰਾਂ ਨਾਲ ਮਿਲਣਾ ਕਰ ॥੩॥

ਅਗੋਂ ਉਤਮ ਸਖੀ ਆਪਣੀ ਬਿਵੱਸਥਾ ਸੁਣਾਂਦੀ ਹੈ ਕਿ ਪਹਿਲੇ ਮੈਂ ਭੀ ਤੁਹਾਡੇ ਵਾਂਙੂ ਵਿਰਲਾਪ ਕਰਦੀ ਸੀ।

## ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥

ਪਰਮੇਸ਼ਰ ਪਤੀ ਨਾਲ ਮਿਲਣ ਦੀ ਜੋ ਇੱਛਾ ਸੀ ਉਹ ਮੇਰੀ ਪੂਰੀ ਹੋ ਗਈ ਹੈ, 'ਸਾਡੇ ਅੰਤਹਕਰਣ ਰੂਪੀ ਘਰ ਵਿੱਚ ਸਾਜਨੁ=ਪਰਮਾਤਮਾ ਸਾਖਿਆਤਕਾਰ ਹੋ ਆਇਆ ਹੈ।

## ਮਿਲ ਵਰੁ ਨਾਰੀ ਮੰਗਲੁ ਗਾਇਆ ॥

ਪਰਮੇਸ਼ਰ ਪਤੀ ਵਾਲੀਆਂ ਜੋ ਪਤਿਬ੍ਰਤ ਮਹਾਤਮਾਂ ਰੂਪੀ ਇਸਤ੍ਰੀਆਂ ਹਨ ਉਨ੍ਹਾਂ ਨਾਲ ਮਿਲ ਕੇ ਪਰਮੇਸ਼ਰ ਦੇ ਮੰਗਲ ਦਾਇਕ ਗੀਤ ਨੂੰ ਗਾਇਆ ਹੈ।

## ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥

ਮੰਗਲ ਰੂਪ ਗੁਣਾਂ ਨੂੰ ਗਾ ਕੇ ਪ੍ਰਭੂ ਦੇ ਪ੍ਰੇਮ ਵਿੱਚ ਰਹਸੀ=ਇਸਥਿਤ ਹੋਈ ਹਾਂ,
ਵਾ :-ਅਨੰਦ ਹੋਈ ਹਾਂ, ਅਤੇ ਮੈਂ ਮੁੰਧ ਦੇ ਮਨ ਵਿੱਚ ਉਤਸ਼ਾਹ ਹੋਇਆ ਹੈ।

## ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥

ਸ਼ੁਭਗੁਣਾਂ ਰੂਪੀ ਸਜਣ ਰਹੰਸੇ=ਆਨੰਦ ਹੋਏ ਹਨ, ਅਤੇ ਦੁਸਟ=ਕਾਮ ਆਦਿਕ ਵੈਰੀ ਅਪਦਾ ਵਿੱਚ ਵਿਆਪੇ ਹਨ, ਸਚਨਾਮ ਜਪਣ ਕਰਕੇ ਸਚਾ ਲਾਭ ਪ੍ਰਾਪਤ ਹੋਇਆ ਹੈ।

## ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥

ਜਿਸ ਦੇ ਅਗੇ ਮੈਂ ਇਸਤ੍ਰੀ ਹਥ ਜੋੜ ਕੇ ਬੇਨਤੀਆਂ ਕਰਦੀ ਸੀ, ਹੁਣ ਰਾਤ ਦਿਨ ਮੈਂ ਉਸ ਦੇ ਰਸਿ=ਪ੍ਰੇਮ ਵਾ :-ਅਨੰਦ ਵਿੱਚ ਭਿਜ ਗਈ ਹਾਂ।

## ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥

ਗੁਰੂ ਜੀ ਕਥਨ ਕਰਦੇ ਹਨ-ਉਤਮ ਸਖੀ ਕਹਿੰਦੀ ਹੈ ਮੈਂ ਧਨ=ਇਸਤ੍ਰੀ ਪਤੀ ਪਰਮਾਤਮਾ

ਨਾਲ ਮਿਲ ਕੇ ਰਲੀਆ=ਖੁਸ਼ੀਆਂ ਕਰਦੀ ਹਾਂ, ਕਿਉਂਕਿ ਉਸ ਦੀ ਪ੍ਰਾਪਤੀ ਹੋਣ ਕਰਕੇ ਮੇਰੀ ਇਛਾ ਪੁੰਨੀਆ=ਪੂਰੀ ਹੋ ਗਈ ਹੈ ॥੪॥੧॥

## (ਪੰਨਾ ੨੪੩) ਗਉੜੀ ਛੰਤ ਮਹਲਾ ੧ ॥

### ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥

ਇਸ ਛੰਤ ਵਿੱਚ ਭੀ ਤਿੰਨਾਂ ਸਖੀਆਂ ਦਾ ਸੰਬਾਦ ਹੈ। ਮਹਾਤਮਾਂ ਰੂਪੀ ਸਖੀ ਦੇ ਪਾਸ, 'ਉਤਮ ਮਧਿਮ ਸਖੀ', ਕਨਿਸ਼ਟ ਦੀ ਗਲ ਕਹਿੰਦੀ ਹੈ। ਹੇ ਮਹਾਤਮਾਂ ਜੀ ਸੁਣੋ ! ਪ੍ਰਭੂ ਪਰਮਾਤਮਾਂ ਜੋ ਨਾਹ=ਪਤੀ ਹੈ ਉਸ ਦੀ ਪ੍ਰਾਪਤੀ ਤੋਂ ਬਿਨਾਂ ਇਹ ਮੁੰਧ=ਇਸਤ੍ਰੀ ਸੰਸਾਰ ਬਨ ਦੇ ਵਿੱਚ ਏਕਲੜੀ=ਦੁਖੀ ਹੋ ਰਹੀ ਹੈ।

### ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥

ਨਾਹ=ਪਤੀ ਪਰਮਾਤਮਾ ਤੋਂ ਬਿਨਾਂ ਕਿਵੇਂ ਧੀਰਜਤਾ ਦੇ ਸਹਿਤ ਹੋਵੇਗੀ
ਕਿਉਂਕਿ ਪ੍ਰਭੂ ਤਾਂ ਬੇਪਰਵਾਹ ਹੈ, ਉਸ ਨੂੰ ਕਿਸੇ ਦੀ ਖਾਹਿਸ਼ ਨਹੀਂ ਹੈ।

### ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥

ਇਹ ਧਨ=ਇਸਤ੍ਰੀ ਪਤੀ ਪਰਮੇਸ਼ਰ ਤੋਂ ਬਿਨਾਂ ਰਹਿ ਨਹੀਂ ਸਕਦੀ, ਇਸ ਦੀ ਅਵਸਥਾ ਰੂਪੀ ਰਾਤ ਘਣੇਰੀਆ=ਬੜੀ ਕਠਨ ਬਤੀਤ ਹੋ ਰਹੀ ਹੈ।

### ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥

ਪ੍ਰਤੱਖ, ਵਾ :–ਸ਼ਾਂਤੀ ਰੂਪੀ ਨਿੰਦ੍ਰਾ ਇਸ ਨੂੰ ਨਹੀਂ ਆਉਂਦੀ, ਮਹਾਤਮਾਂ ਨੇ ਪੁਛਿਆ ਇਸ ਨੂੰ ਨੀਂਦ ਕਿਉਂ ਨਹੀਂ ਆਉਂਦੀ ? ਤਾਂ 'ਉਤਮ ਮਧਿਮ ਸਖੀ' ਨੇ ਕਿਹਾ–ਇਸ ਮੁੰਧ ਨੂੰ ਪਤੀ ਪਰਮਾਤਮਾ ਦਾ ਪ੍ਰੇਮ ਭਾਂਵਦਾ ਹੈ, ਇਸ ਕਰਕੇ ਨਿੰਦ੍ਰਾ ਨਹੀਂ ਆਉਂਦੀ। ਤਾਂਤੇ ਮੇਰੀਆ=ਮੇਰੀ ਬੇਨਤੀ ਸੁਣ ਕੇ ਇਸ ਨੂੰ ਪਤੀ ਪਰਮਾਤਮਾ ਦੇ ਨਾਲ ਮੇਰੀਆ=ਮੇਲ ਦਿਉ।

### ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥

ਪਿਆਰੇ ਪਤੀ ਪਰਮਾਤਮਾ ਤੋਂ ਬਾਝਹੁ=ਬਿਨਾਂ ਇਸ ਮੁੰਧ ਦੀ ਹੋਰ ਕੋਈ ਭੀ ਸਾਰ ਸੰਭਾਲ ਨਹੀਂ ਲੈਂਦਾ, ਇਸੀ ਕਰਕੇ ਇਹ ਜਗਿਆਸੂ ਰੂਪੀ ਇਸਤ੍ਰੀ ਏਕਲੜੀ=ਦੁਖੀ ਹੋ ਕੇ ਕੁਰਲਾਉਂਦੀ ਹੈ।

### ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥

ਗੁਰੂ ਜੀ ਤਟੱਸਥੀ ਹੋ ਕੇ ਕਥਨ ਕਰਦੇ ਹਨ–ਉਤਮ ਮਹਾਤਮਾਂ ਰੂਪੀ ਸਖੀ ਕਥਨ ਕਰਦੀ ਹੈ,
ਜੋ ਜਗਿਆਸੂ ਰੂਪੀ ਇਸਤ੍ਰੀ ਪ੍ਰੀਤਮ ਪਰਮਾਤਮਾ ਤੋਂ ਬਿਨਾਂ ਦੁਖ ਪਾਂਵਦੀ ਹੈ,
ਉਹ ਧਨ=ਇਸਤ੍ਰੀ ਗੁਰਾਂ ਦੀ ਮਿਲਾਈ ਹੋਈ ਪਰਮੇਸ਼ਰ ਪਤੀ ਨਾਲ ਮਿਲੰਦੀ ਹੈ ॥੧॥

**ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥**

ਉਤਮ ਮਧਿਮ ਸਖੀ ਆਖਦੀ ਹੈ, ਹੇ ਮਹਾਤਮਾਂ ਜੀ-ਇਸ ਮੁੰਧ ਨੇ ਪਤੀ ਪਰਮਾਤਮਾ ਨੂੰ ਛੱਡ ਦਿੱਤਾ ਹੈ। ਵਾ:-ਪਤੀ ਪਰਮਾਤਮਾਂ ਨੇ ਇਸਨੂੰ ਛੱਡ ਦਿਤਾ ਹੈ, ਇਸ ਲਈ ਆਪ ਕਿਰਪਾ ਕਰਕੇ ਦਸੋ, ਇਸ ਜਗਿਆਸੂ ਰੂਪੀ ਇਸਤ੍ਰੀ ਨੂੰ ਕੌਣ ਮਿਲਾਵਣਾ ਕਰੇ।

ਇਹ ਗੱਲ ਸੁਣਕੇ ਉਤਮ ਮਹਾਤਮਾਂ ਰੂਪੀ ਸਖੀ ਕਥਨ ਕਰਦੀ ਹੈ, ਹੇ ਉਤਮ ਮਧਿਮ ਸਖੀ

**ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥**

ਗੁਰਾਂ ਦੇ ਸੁਹਾਵੇ ਸ਼ਬਦ ਕਰਕੇ ਜੋ ਜਗਿਆਸੂ ਰੂਪੀ ਇਸਤਰੀ ਪ੍ਰੇਮ ਰਸ ਵਿਚ ਮਿਲੀ ਹੈ ਉਹ ਸੁਹਾਵੈ=ਸੋਭਨੀਕ ਹੁੰਦੀ ਹੈ।

**ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥**

ਜਿਸ ਵੇਲੇ ਗੁਰਾਂ ਦੇ ਸੁਹਾਵੇ ਸ਼ਬਦ ਕਰਕੇ ਸੂਖਮ ਦੇਹ=ਅੰਤਹਕਰਣ ਵਿਚ ਗਿਆਨ ਰੂਪੀ ਦੀਵੇ ਦਾ ਉਜਾਰੈ-ਪ੍ਰਕਾਸ਼ ਹੁੰਦਾ ਹੈ ਤਾਂ ਜਗਿਆਸੂ ਰੂਪੀ ਇਸਤ੍ਰੀ ਪਤੀ ਨੂੰ ਪਾਉਣਾ ਕਰਦੀ ਹੈ।

**ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੇ ॥**

ਹੇ ਸਖੀ ! ਤੂੰ ਭੀ ਸੁਣ, ਹੇ ਸਹੇਲੀ ! ਤੂੰ ਭੀ ਸੁਣ, ਸੰਸਾਰ ਵਿਚ ਜੋ ਭੀ ਸੁਹੇਲੀ=ਸੁਖੀ ਹੋਈ ਹੈ ਉਹ ਸਚੇ ਨਾਮ ਨੂੰ ਜਪਕੇ ਹੋਈ ਹੈ, ਇਸ ਲਈ ਤੁਸੀਂ ਭੀ ਸਚੇ ਪਰਮਾਤਮਾਂ ਦੇ ਗੁਣ ਸੰਭਾਲਨਾ ਕਰੋ।

**ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥**

ਜਦ ਈਸ਼੍ਵਰ ਨੇ ਕਿਰਪਾ ਕਰਕੇ ਸਤਿਗੁਰਾਂ ਨਾਲ ਮੇਲੀ, ਤਾਂ ਉਪਦੇਸ਼ ਰੂਪੀ ਅੰਮ੍ਰਿਤ ਬਾਣੀ ਦੀ ਪ੍ਰਾਪਤੀ ਹੋਈ, ਜਾਂ ਉਪਦੇਸ਼ ਰੂਪੀ ਅੰਮ੍ਰਿਤ ਬਾਣੀ ਦੀ ਪ੍ਰਾਪਤੀ ਹੋਈ ਤਾਂ ਪਿਰੀ ਦੇ ਅਨੰਦ ਨੂੰ ਰਾਵਿਆ ਜਾਂ ਪਿਰੀ ਨੂੰ ਰਾਵਿਆ ਤਾਂ ਬਿਗਸੀ=ਆਨੰਦ ਹੋਈ।

**ਨਾਨਕ ਸਾ ਧਨ ਤਾ ਪਿਰੁ ਰਾਵੇ ਜਾ ਤਿਸਕੈ ਮਨਿ ਭਾਣੀ ॥੨॥**

ਗੁਰੂ ਜੀ ਤਟੱਸਥੀ ਹੋਕੇ ਕਥਨ ਕਰਦੇ ਹਨ ਉਤਮ ਮਹਾਤਮਾਂ ਰੂਪੀ ਸਖੀ ਕਹਿੰਦੀ ਹੈ ਇਹ ਜਗਿਆਸੂ ਰੂਪੀ ਇਸਤ੍ਰੀ ਤਾਂਹੀ ਪਤੀ ਦੇ ਆਨੰਦ ਨੂੰ ਰਾਵੇ=ਭੋਗਦੀ ਹੈ ਜਾਂ ਤਿਸ ਪਤੀ ਪਰਮਾਤਮਾਂ ਦੇ ਮਨ ਵਿਚ ਭਾ ਜਾਵੇ ॥੨॥ ਇਥੋਂ ਤਕ ਤਿੰਨ ਸਖੀਆਂ ਦਾ ਸੰਬਾਦ ਪੂਰਾ ਹੋ ਚੁਕਾ ਹੈ।

**ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥**

ਮੋਹਣੀ ਜੋ ਮਾਇਆ ਹੈ ਉਸ ਕਰਕੇ ਇਹ ਜੀਵ ਰੂਪੀ ਇਸਤ੍ਰੀ ਸਰੂਪ ਰੂਪੀ ਘਰ ਤੋਂ ਨੀ=ਰਹਿਤ ਹੋ ਰਹੀ ਹੈ, ਇਹ ਕੂੜਿਆਰ ਇਸਤ੍ਰੀ ਕੂੜ ਆਦਿਕਾਂ ਕਰਕੇ ਮੁਠੀ=ਲੁਟੀ ਪੁਟੀ ਗਈ ਹੈ।

**ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥**

ਅਤਿਅੰਤ ਪਿਆਰੇ ਜੋ ਗੁਰੂ ਹਨ ਉਨ੍ਹਾਂ ਵਿਚ ਪ੍ਰੇਮ ਧਾਰੇ ਤੋਂ ਬਿਨਾਂ ਇਸ ਦੇ ਗਲ ਵਿਚੋਂ ਹੰਗਤਾ ਰੂਪੀ ਵਾ :-ਵਾਸ਼ਨਾਂ ਰੂਪੀ ਰਸੀਆਂ ਕਿਵੇਂ ਖੁਲ੍ਹਣਗੀਆਂ ?।

**ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸਹੀ ਕਾ ਸੋ ਹੋਵੈ ॥**

ਹਰੀ ਪਿਆਰੇ ਵਿਚ ਪ੍ਰੀਤੀ ਧਾਰ ਕੇ ਜੋ ਗੁਰਉਪਦੇਸ਼ ਨੂੰ ਵਿਚਾਰਦੀ ਹੈ,
ਉਹ ਤਿਸੀ ਦਾ ਸਰੂਪ ਹੋ ਜਾਂਦੀ ਹੈ।

**ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥**

ਪੁੰਨ ਸਮੇਂ ਪੁੰਨ ਕਰਨਾ, ਦਾਨ ਹਮੇਸ਼ਾ ਦੇਣਾ, ਅਤੇ ਅਨੇਕ ਤੀਰਥਾਂ ਤੇ ਇਸ਼ਨਾਨ ਕਰਨਾ, ਇਤਿ ਆਦਿਕ ਕਰਮ ਅੰਦਰ ਦੀ ਮੈਲ ਨੂੰ ਕਿਵੇਂ ਧੋ ਸਕਦੇ ਹਨ।

**ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥**

ਨਾਮ ਤੋਂ ਬਿਨਾਂ ਹਠ ਦੇ ਨਿ=ਵਿਸ਼ੇਸ਼ ਗ੍ਰਹਿਣ ਕਰਨ ਨਾਲ ਅਤੇ ਬੇਬਾਣੈ=ਉਜਾੜਾਂ ਵਿਚ ਫਿਰਨ ਕਰਕੇ ਕੋਈ ਭੀ ਮੁਕਤੀ ਨਹੀਂ ਪਾ ਸਕਦਾ।

**ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥**

ਗੁਰੂ ਜੀ ਕਥਨ ਕਰਦੇ ਹਨ, ਗੁਰਉਪਦੇਸ਼ ਦੁਆਰੇ ਸਚ ਘਰੁ=ਪਰਮਾਤਮਾਂ ਨੂੰ ਸਿਞਾਪੈ=ਪਛਾਨਣਾ ਕਰੇ, ਦੁਬਿਧਾ ਵਾਲਾ ਪੁਰਸ਼ ਮਹਲੁ=ਸਰੂਪ ਨੂੰ ਕਿਵੇਂ ਜਾਣ ਸਕਦਾ ਹੈ ॥੩॥

**ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥**

ਹੇ ਵਾਹਿਗੁਰੂ ! ਤੇਰਾ ਨਾਮ ਸੱਚਾ ਹੈ, ਗੁਰ ਉਪਦੇਸ਼ ਦਾ ਵਿਚਾਰ,
ਵਾ :-ਬ੍ਰਹਮ ਦਾ ਵਿਚਾਰ ਕਰਨਾ ਭੀ ਸੱਚਾ ਹੈ।

**ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥**

ਆਪਦਾ ਮਹਲੁ=ਸਰੂਪ, ਵਾ :-ਹੁਕਮ ਭੀ ਸੱਚਾ ਹੈ, ਤੇਰੇ ਨਾਮ ਦਾ ਵਾਪਾਰ ਭੀ ਸੱਚਾ ਹੈ।

**ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ ॥**
**ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥**

ਤੇਰੇ ਨਾਮ ਦਾ ਵਪਾਰ ਮਿੱਠਾ ਹੈ, ਭਗਤਾਂ ਨੂੰ ਰਾਤ ਦਿਨੇ ਤੇਰੇ ਨਾਮ ਦਾ ਲਾਭ ਹੈ। ਉਨ੍ਹਾਂ ਭਗਤਾਂ ਨੂੰ ਤਿਸੁ=ਤੇਰੇ ਨਾਮ ਦੇ ਵਾਪਾਰ ਤੋਂ ਬਿਨਾਂ ਹੋਰ ਕੋਈ ਵਖਰੁ=ਸੌਦਾ ਲਾਭਦਾਇਕ ਨਹੀਂ ਸੁੱਝਦਾ, ਇਸ ਕਰਕੇ ਅਸੀਂ ਤੇਰੇ ਨਾਮ ਨੂੰ ਖਿਨ ਖਿਨ ਕਾਲ ਵਿਚ ਲੈਂਦੇ ਹਾਂ।

ਵਾ :-ਹੇ ਭਾਈ ! ਖਿਨ ਖਿਨ ਕਾਲ ਵਿਚ ਉਸਦੇ ਨਾਮ ਨੂੰ ਲੈਣਾ ਕਰੋ।

**ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥**
**ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥੪॥੨॥**

ਪੂਰਬਲੇ ਸਰੇਸ਼ਟ ਕਰਮਾਂ ਕਰਕੇ, ਅਤੇ ਪੂਰਨ ਪਰਮਾਤਮਾ ਦੀ ਕਰਮਿ=ਅਨੁਗ੍ਰਹੁ ਕਰਕੇ

ਜਦ ਗੁਰਾਂ ਨੂੰ ਪਾਇਆ ਤਾਂ ਉਨ੍ਹਾਂ ਦੀ ਸਚੀ ਨਦਰਿ=ਕਿਰਪਾ ਦ੍ਰਿਸ਼ਟੀ ਹੋਈ ਤਾਂ ਸੱਤ ਅਸੱਤ ਦੇ ਨਿਰਨੇ ਦਾ ਲੇਖਾ ਪਰਖਣਾ ਕੀਤਾ। ਗੁਰੂ ਜੀ ਕਥਨ ਕਰਦੇ ਹਨ ਪਰਮੇਸ਼ਰ ਦਾ ਨਾਮ ਇਕ ਮਹਾਂ ਮਿਠਾ ਰਸ ਹੈ, ਸਚ ਨਾਮ ਨੂੰ ਜਿਸਨੇ ਭੀ ਪਾਇਆ ਹੈ ਉਸਨੇ ਪੂਰੇ ਗੁਰਾਂ ਦੁਆਰੇ ਪਾਇਆ ਹੈ ॥੪॥੨॥

## ਰਾਗੁ ਗਉੜੀ ਪੂਰਬੀ ਛੰਤ ਮਹਲਾ ੩

**੧ ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

**ਸਾ ਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ ॥**

ਹੁਣ ਫਿਰ ਤਿੰਨੇ ਸਖੀਆਂ ਦਾ ਸੰਬਾਦ ਚਲ ਪਿਆ। 'ਉਤਮ ਮਧਿਮ ਸਖੀ' ਜਗਿਆਸੂ ਦੀ ਬੇਨਤੀ ਉਤਮ ਮਹਾਤਮਾਂ ਦੇ ਪਾਸ ਕਰਦੀ ਹੈ, ਹੇ ਸੰਤ ਜੀ! ਸਾ=ਇਹ, ਧਨ=ਇਸਤ੍ਰੀ ਹਰੀ ਦੇ ਗੁਣ ਸੰਭਾਲਣ ਵਾਸਤੇ ਬੇਨਤੀ ਕਰਦੀ ਹੈ ਆਪ ਇਸਨੂੰ ਗੁਣਾਂ ਦੇ ਸੰਭਾਲਣ ਦੀ ਵਿਧੀ ਦਸੋ ਸੰਤਾਂ ਨੇ ਕਿਹਾ ਜ਼ਰਾ ਠਹਿਰ ਜਾ। ਤਾਂ ਉਤਮ ਮਧਿਮ ਸਖੀ ਨੇ ਕਿਹਾ–

**ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥**

ਹੇ ਸੰਤ ਜੀ! ਪਿਆਰੇ ਹਰੀ ਤੋਂ ਬਿਨਾਂ ਇਹ ਪਲ ਦਾ ਖਿਨ ਭਰ ਵੀ ਰਹਿ ਨਹੀਂ ਸਕਦੀ।

**ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨ ਪਾਈਐ ॥**

ਹਰੀ ਪਿਆਰੇ ਤੋਂ ਬਿਨਾਂ ਇਹ ਰਹਿ ਨਹੀਂ ਸਕਦੀ ਤਾਂ ਮਹਾਤਮਾਂ ਨੇ ਕਿਹਾ :–ਗੁਰਾਂ ਤੋਂ ਬਿਨਾਂ ਮਹਲੁ=ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਲਈ ਗੁਰੂ ਧਾਰਨਾ ਚਾਹੀਏ।

**ਜੋ ਗੁਰੁ ਕਹੈ ਸੋਈ ਪਰੁ ਕੀਜੈ ਤਿਸਨਾ ਅਗਨਿ ਬੁਝਾਈਐ ॥**

ਜੋ ਗੁਰੂ ਕਹਿਣ ਉਸਨੂੰ ਪਰੁ=ਭਲੀ ਪ੍ਰਕਾਰ ਕਰੀਏ ਅਤੇ ਤ੍ਰਿਸ਼ਨਾ ਰੂਪੀ ਅੱਗ ਨੂੰ ਬੁਝਾਣਾ ਕਰੀਏ।

**ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ ਬਿਨੁ ਸੇਵਿਐ ਸੁਖੁ ਨ ਪਾਏ ॥**

ਉਹ ਹਰੀ ਹੀ ਸੱਚਾ ਹੈ ਉਸ ਤੋਂ ਬਿਨਾਂ ਹੋਰ ਕੋਈ ਸੱਚਾ ਨਹੀਂ ਹੈ, ਪਰ ਗੁਰੂ ਦੀ ਸੇਵਾ ਤੋਂ ਬਿਨਾਂ ਉਹ ਸੁਖ ਸਰੂਪ ਪਰਮਾਤਮਾਂ ਪਾਇਆ ਨਹੀਂ ਜਾਂਦਾ।

**ਨਾਨਕ ਸਾ ਧਨ ਮਿਲੈ ਮਿਲਾਈ ਜਿਸਨੋ ਆਪਿ ਮਿਲਾਏ ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਤਮ ਸਖੀ ਨੇ ਕਿਹਾ–ਇਹ ਧਨ=ਜਗਿਆਸੂ ਰੂਪ ਇਸਤ੍ਰੀ ਗੁਰਾਂ ਦੀ ਮਿਲਾਈ ਹੋਈ ਪਰਮੇਸ਼ਰ ਪਤੀ ਨਾਲ ਮਿਲ ਸਕਦੀ ਹੈ। ਅਤੇ ਗੁਰੂ ਉਸਨੂੰ ਮਿਲਦੇ ਹਨ ਜਿਸਨੂੰ ਆਪ ਪਰਮੇਸ਼ਰ ਕਿਰਪਾ ਕਰਕੇ ਮਿਲਾਵੇ ॥੧॥

**ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥**

**ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥**

ਉਸ ਜਗਿਆਸੂ ਰੂਪੀ ਧਨ=ਇਸਤ੍ਰੀ ਦੀ ਅਵੱਸਥਾ ਰੂਪੀ ਰਾਤ ਸੁਹੇਲੜੀਏ=ਸੋਭਨੀਕ,

ਵਾ :-ਸੁਖੀ ਹੈ, ਜੋ ਹਰੀ ਦੇ ਨਾਲ ਚਿਤ ਬਿਰਤੀ ਨੂੰ ਲਗਾਂਵਦਾ ਹੈ । ਅਤੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆ ਕੇ ਪ੍ਰੇਮ ਕਰਕੇ ਸਤਿਗੁਰਾਂ ਨੂੰ ਸੇਂਵਦੀ ਹੈ।

**ਵਿਚਹੁ ਆਪੁ ਗਵਾਏ ਹਰਿ ਗੁਣ ਗਾਏ ਅਨਦਿਨੁ ਲਾਗਾ ਭਾਓ ॥**

ਜੋ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗਵਾਕੇ ਹਰੀ ਗੁਣਾਂ ਨੂੰ ਗਾਂਵਦੀ ਹੈ, ਅਤੇ ਰਾਤ ਦਿਨੇ ਭਾਓ=ਪਰੇਮ ਲੱਗਾ ਰਹਿੰਦਾ ਹੈ। ਉਸ ਧਨ ਦੀ ਅਵੱਸਥਾ ਰੂਪੀ ਰਾਤ ਸੁਖ ਸਹਿਤ ਲੰਘਦੀ ਹੈ।

**ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥**
**ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥**

ਉਤਮ ਸਖੀ ਆਖਦੀ ਹੈ ਹੇ ਸਖੀ ! ਉਤਮ ਮਧਿਮ ਤੂੰ ਸੁਣ, ਹੇ ਸਹੇਲੀ ! ਮਧਿਮ ਤੂੰ ਭੀ ਸੁਣ ! ਤੁਸੀਂ ਮੇਰੇ ਜੀਅ ਦੀਆਂ ਮੇਲਣਾ ਹੋ, ਤਾਂ ਹੀ ਮੈਂ ਤੁਹਾਨੂੰ ਆਖਦੀ ਹਾਂ ਕਿ ਤੁਸੀਂ ਗੁਰਾਂ ਦੇ ਉਪਦੇਸ਼ ਵਿਚ ਸਮਾਣਾ ਕਰੋ। ਜੇ ਤੂੰ ਹਰੀ ਦੇ ਗੁਣਾਂ ਨੂੰ ਸੰਭਾਲੇਂਗੀ ਤਾਂ ਤੂੰ ਕੰਤ ਨੂੰ ਪਿਆਰੀ ਲਗੇਂਗੀ। ਇਸ ਲਈ ਤੂੰ ਨਾਮ ਜਪਣ ਵਿਚ ਪਿਆਰ ਧਾਰਨਾ ਕਰ।

**(ਪੰਨਾ ੨੪੪)**

**ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥੨॥**

ਗੁਰੂ ਜੀ ਕਥਨ ਕਰਦੇ ਹਨ ਉਹ ਜਗਿਆਸੂ ਰੂਪੀ ਇਸਤ੍ਰੀ ਨਾਹ=ਪਤੀ ਪਰਮਾਤਮਾਂ ਨੂੰ ਪਿਆਰੀ ਹੈ ਜਿਸਨੇ ਗਲ ਵਿਚ ਰਾਮ ਨਾਮ ਰੂਪੀ ਹਾਰ ਪਹਿਰਿਆ ਹੈ ॥੨॥

**ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥**

ਪਿਆਰੇ ਨਾਹ=ਪਤੀ ਪਰਮਾਤਮਾਂ ਤੋਂ ਬਿਨਾਂ ਇਹ ਜਗਿਆਸੂ ਰੂਪੀ ਧਨ=ਇਸਤ੍ਰੀ ਏਕਲੜੀ=ਇਕੱਲੀ ਭਾਵ ਦੁਖੀ ਹੋ ਰਹੀ ਹੈ।

**ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥**

ਕਰਾਰੇ=ਤਕੜੇ ਗੁਰ ਉਪਦੇਸ਼ ਤੋਂ ਬਿਨਾਂ ਹੋਣ ਕਰਕੇ ਜੀਵ ਰੂਪ ਇਸਤ੍ਰੀ ਦ੍ਵੈਤ ਭਾ ਵਿੱਚ ਮੁਠੀ=ਲੁਟੀ ਗਈ ਹੈ।

**ਬਿਨੁ ਸਬਦ ਪਿਆਰੇ ਕਉਣੁ ਦੂਤਰੁ ਤਾਰੇ ਮਾਇਆ ਮੋਹਿ ਖੁਆਈ ॥**

ਮਾਇਆ ਦੇ ਮੋਹ ਨੇ ਬਹੁਤੀ ਦੁਨੀਆਂ ਖੁਆਈ=ਖੁੰਝਾਈ ਭਾਵ ਭੁਲਾਈ ਹੋਈ ਹੈ, ਪਿਆਰੇ ਗੁਰੂ ਦੇ ਉਪਦੇਸ਼ ਤੋਂ ਬਿਨਾਂ ਇਸ ਦੁਤਰੁ=ਕਠਨ ਸੰਸਾਰ ਸਮੁੰਦ੍ਰ ਤੋਂ ਕੌਣ ਤਾਰ ਸਕਦਾ ਹੈ।

**ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ ॥**

ਜਾਂ ਝੂਠ ਨੇ ਇਸਨੂੰ ਵਿਗੁਤੀ=ਖਰਾਬ ਕੀਤਾ ਹੈ, ਤਾਂ ਹੀ ਪਤੀ ਪਰਮਾਤਮਾਂ ਨੇ

ਮੁੱਤੀ—ਛੱਡ ਦਿੱਤੀ ਹੈ, ਇਸ ਲਈ ਸਾ ਧਨ=ਉਹ ਜਗਿਆਸੂ ਰੂਪੀ ਇਸਤ੍ਰੀ ਮਹਲੁ—ਸਰੂਪ ਨੂੰ ਨਹੀਂ ਪਾ ਸਕਦੀ।

**ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ ॥**

ਜੋ ਗੁਰ ਉਪਦੇਸ਼ ਵਿੱਚ ਰਤੀ ਹੈ, ਉਹ ਸਹਜੇ ਮਾਤੀ—ਸ਼ਾਂਤੀ ਆਦਿਕ ਗੁਣਾਂ ਵਿੱਚ ਮਸਤ ਹੋਈ ਹੈ, ਫਿਰ ਉਹ ਰਾਤ ਦਿਨ ਪਰਮੇਸ਼ਰ ਵਿੱਚ ਸਮਾ ਰਹਿੰਦੀ ਹੈ।

**ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥੩॥**

ਗੁਰੂ ਜੀ ਕਥਨ ਕਰਦੇ ਹਨ—ਜੋ ਜਗਿਆਸੂ ਰੂਪੀ ਇਸਤ੍ਰੀ ਸਦਾ ਰੰਗਿ=ਰਾਤੀ=ਪ੍ਰੇਮ ਵਿੱਚ ਰਤੀ ਰਹਿੰਦੀ ਹੈ ਉਸ ਨੂੰ ਹਰਿ ਜੀ ਆਪਣੇ ਨਾਲ ਮਿਲਾ ਲੈਂਦਾ ਹੈ ॥੩॥

**ਤਾ ਮਿਲੀਐ ਹਰਿ ਮੇਲੇ ਜੀਉ ਹਰਿ ਬਿਨੁ ਕਵਣੁ ਮਿਲਾਏ ॥**

ਜਾਂ ਹਰਿ ਜੀ ਮੇਲਣਾ ਕਰੇ ਤਾਂ ਹੀ ਗੁਰਾਂ ਨਾਲ ਮਿਲਾਪ ਹੁੰਦਾ ਹੈ,
ਹਰੀ ਤੋਂ ਬਿਨਾਂ ਗੁਰਾਂ ਨਾਲ ਕੌਣ ਮਿਲਾ ਸਕਦਾ ਹੈ।

**ਬਿਨੁ ਗੁਰ ਪ੍ਰੀਤਮ ਆਪਣੇ ਜੀਉ ਕਉਣੁ ਭਰਮੁ ਚੁਕਾਏ ॥**

ਆਪਣੇ ਪ੍ਰੀਤਮ ਗੁਰਾਂ ਤੋਂ ਬਿਨਾਂ ਭਰਮ ਨੂੰ ਕੌਣ ਦੂਰ ਕਰ ਸਕਦਾ ਹੈ ?

**ਗੁਰੁ ਭਰਮੁ ਚੁਕਾਏ ਇਉ ਮਿਲੀਐ ਮਾਏ ਤਾ ਸਾ ਧਨ ਸੁਖੁ ਪਾਏ ॥**

ਮਾਏ=ਹੇ ਭਾਈ ! ਗੁਰੂ ਹੀ ਭਰਮ ਨੂੰ ਚੁਕਾਏ=ਦੂਰ ਕਰ ਸਕਦੇ ਹਨ, ਭਰਮ ਦੇ ਦੂਰ ਹੋਣ ਕਰਕੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ, ਇਸ ਵਜ੍ਹਾ ਨਾਲ ਜਗਿਆਸੂ ਰੂਪੀ ਇਸਤ੍ਰੀ ਸੁਖ ਪਾ ਲੈਂਦੀ ਹੈ।

**ਗੁਰ ਸੇਵਾ ਬਿਨੁ ਘੋਰ ਅੰਧਾਰੁ ਬਿਨੁ ਗੁਰ ਮਗੁ ਨ ਪਾਏ ॥**

ਗੁਰ ਸੇਵਾ ਤੋਂ ਬਿਨਾਂ ਘੋਰ—ਭਿਆਨਕ ਅਗਿਆਨ ਰੂਪ ਹਨੇਰਾ ਬਣਿਆਂ ਰਹਿੰਦਾ ਹੈ, ਗੁਰਾਂ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਦੇ ਰਸਤੇ ਨੂੰ ਕੋਈ ਨਹੀਂ ਪਾ ਸਕਦਾ।

**ਕਾਮਣਿ ਰੰਗਿ ਰਾਤੀ ਸਹਜੇ ਮਾਤੀ ਗੁਰ ਕੈ ਸਬਦਿ ਵੀਚਾਰੇ ॥**

ਜੋ ਇਸਤ੍ਰੀ ਰੰਗਿ=ਪ੍ਰੇਮ ਵਿੱਚ ਤਦਾਕਾਰ ਹੋ ਕੇ ਗੁਰਾਂ ਦੇ ਸ਼ਬਦ ਦੀ ਵਿਚਾਰ ਕਰਦੀ ਹੈ ਉਹ ਸਹਜੇ ਮਾਤੀ—ਸ਼ਾਂਤੀ ਆਦਿਕ ਗੁਣਾਂ ਵਿੱਚ ਮਸਤ ਰਹਿੰਦੀ ਹੈ।

**ਨਾਨਕ ਕਾਮਣਿ ਹਰਿ ਵਰੁ ਪਾਇਆ ਗੁਰ ਕੈ ਭਾਇ ਪਿਆਰੇ ॥੪॥੧॥**

ਗੁਰੂ ਜੀ ਕਥਨ ਕਰਦੇ ਹਨ—ਉਸ ਜਗਿਆਸੂ ਰੂਪੀ ਇਸਤ੍ਰੀ ਨੇ ਪਿਆਰੇ ਗੁਰਾਂ ਵਿੱਚ ਭਾਇ=ਪ੍ਰੇਮ ਕਰਕੇ ਹਰੀ ਰੂਪ ਵਰੁ—ਪਤੀ ਨੂੰ ਪਾਇਆ ਹੈ ॥੪॥੧॥

## ਗਉੜੀ ਮਹਲਾ ੩

**ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥**

ਮੈਂ ਪਤੀ ਪਰਮਾਤਮਾ ਤੋਂ ਬਿਨਾਂ ਖਰੀ=ਚੰਗੀ ਨਿਮਾਣੀ ਹੋ ਰਹੀ ਹਾਂ, ਹੇ ਮੇਰੀ ਮਾਂ ! ਵਾ :-ਹੇ ਮੇਰੇ ਭਾਈ ! ਮੈਂ ਪਤੀ ਤੋਂ ਬਿਨਾਂ ਕਿਵੇਂ ਜੀਵਾਂ ?

**ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥**

ਪਤੀ ਪਰਮਾਤਮਾ ਤੋਂ ਬਿਨਾਂ ਪ੍ਰਤੱਖ, ਵਾ :-ਸ਼ਾਂਤੀ ਰੂਪੀ ਨੀਂਦ ਨਹੀਂ ਆਉਂਦੀ, ਤਨ ਉਤੇ ਕਪੜੇ ਪਹਿਰਣੇ ਭੀ ਨਹੀਂ ਸੁਖਾਉਂਦੇ ।

**ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥**

ਤਨ ਉੱਤੇ ਕਪੜੇ ਪਾਏ ਤਾਂ ਹੀ ਸੋਭਨੀਕ ਹਨ, ਜਾਂ ਇਸਤ੍ਰੀ ਪਤੀ ਪਰਮਾਤਮਾ ਨੂੰ ਭਾ ਜਾਵੇ ਇਸਤ੍ਰੀ ਨੂੰ ਚਾਹੀਦਾ ਹੈ ਗੁਰ ਸਿਖਿਆ ਵਿੱਚ ਚਿਤ ਬਿਰਤੀ ਨੂੰ ਲਗਾਣਾ ਕਰੇ ।

**ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥**

ਜਾਂ ਸਤਿਗੁਰਾਂ ਦੀ ਸੇਵਾ ਕਰਕੇ ਗੁਰਾਂ ਦੇ ਅੰਕਿ=ਹਿਰਦੇ ਵਿਚ ਸਮਾ ਜਾਵੇ ਤਾਂ ਉਹ ਸਦਾ ਲਈ ਸੁਹਾਗਣ ਹੈ । ਯਥਾ-ਮੁਰਦੇ ਵਾਂਗ ਮੁਰੀਦ ਹੋਏ ਗੁਰੁ ਗੋਰੀਂ ਵੜ ਅਲਖ ਅਲੇਖੈ । [ਭਾਈ ਗੁਰਦਾਸ ਜੀ

**ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥**

ਜਾਂ ਗੁਰਾਂ ਦੇ ਉਪਦੇਸ਼ ਨਾਲ ਮਿਲਾਪ ਹੋਵੇ ਤਾਂ ਹੀ ਪਿਰੀ ਦੇ ਅਨੰਦ ਨੂੰ ਰਾਵੀ=ਭੋਗਦੀ ਹੈ, ਇਹ ਨਿਯਮ ਸਮਝ ਲਓ ਕਿ :-ਸੰਸਾਰ ਵਿਚ ਨਾਮ ਜਪਣ ਕਰ ਕੇ ਹੀ ਲਾਹਾ=ਲਾਭ ਪ੍ਰਾਪਤ ਹੁੰਦਾ ਹੈ ।

**ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥੧॥**

ਗੁਰੂ ਜੀ ਕਥਨ ਕਰਦੇ ਹਨ-ਜਾਂ ਹਰੀ ਦੇ ਗੁਣਾਂ ਨੂੰ ਸਾਰੇ=ਸੰਭਾਲਣਾ ਕਰੇ, ਤਾਂ ਹੀ ਇਹ ਜਗਿਆਸੂ ਰੂਪੀ ਇਸਤ੍ਰੀ ਨਾਹ=ਪਤੀ ਪਰਮਾਤਮਾ ਨੂੰ ਪਿਆਰੀ ਲਗਦੀ ਹੈ ॥੧॥

**ਸਾ ਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥**

ਉਹ ਜੀਵ ਰੂਪੀ ਇਸਤ੍ਰੀ ਆਪਣੇ ਪਤੀ ਪਰਮਾਤਮਾ ਨਾਲ ਰੰਗੁ ਮਾਣੇ=ਆਨੰਦ ਭੋਗਦੀ ਹੈ ।

**ਅਹਿ ਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ ॥**

ਜੋ ਅਹਿ ਨਿਸਿ=ਦਿਨ ਰਾਤ ਗੁਰ ਸ਼ਬਦ ਦੀ ਵਿਚਾਰ ਦੇ ਰੰਗ ਵਿੱਚ ਰਤੀ ਰਹਿੰਦੀ ਹੈ । ਵਾ :-ਜੋ ਦਿਨ ਰਾਤ ਰੰਗਿ=ਪ੍ਰੇਮ ਵਿੱਚ ਰਤੀ ਹੋਈ ਗੁਰਾਂ ਦੇ ਉਪਦੇਸ਼ ਨੂੰ ਵਿਚਾਰਦੀ ਹੈ ।

**ਗੁਰ ਸਬਦੁ ਵੀਚਾਰੇ ਹਉਮੈ ਮਾਰੇ ਇਨ ਬਿਧਿ ਮਿਲਹੁ ਪਿਆਰੇ॥**

ਗੁਰ ਉਪਦੇਸ਼ ਨੂੰ ਵਿਚਾਰ ਕੇ ਹਉਮੈ ਨੂੰ ਮਾਰਨਾ ਕਰੇ, ਤਾਂ ਇਸ ਵਿਧੀ ਕਰਕੇ ਪਿਆਰੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ ।

**ਸਾ ਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥**

ਜੋ ਇਸਤ੍ਰੀ ਸਦਾ ਰੰਗਿ—ਪ੍ਰੇਮ ਵਿਚ ਰਤੀ ਹੋਈ ਸਚੇ ਨਾਮੀ ਦੇ ਨਾਮ ਵਿੱਚ ਪਿਆਰ ਕਰਦੀ ਹੈ ਉਹ ਸਦਾ ਸੁਹਾਗਣ ਹੈ।

**ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥**

ਜਿਸ ਨੇ ਆਪਣੇ ਗੁਰਾਂ ਨਾਲ ਮਿਲ ਰਹਿਣਾ ਕੀਤਾ ਹੈ, ਤੇ ਨਾਮ ਅੰਮ੍ਰਿਤ ਨੂੰ ਗ੍ਰਹਿਣ ਕੀਤਾ ਹੈ ਅਤੇ ਦੁਬਿਧਾ ਨੂੰ ਮਾਰ ਕੇ ਨਵਿਰਤ ਕੀਤਾ ਹੈ।

**ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ ॥੨॥**

ਗੁਰੂ ਜੀ ਕਥਨ ਕਰਦੇ ਹਨ ਉਸ ਇਸਤ੍ਰੀ ਨੇ ਹਰੀ ਪਤੀ ਨੂੰ ਪਾ ਲਿਆ ਹੈ, ਤੇ ਸਾਰਿਆਂ ਦੁਖਾਂ ਨੂੰ ਵਿਸਾਰੇ=ਭੁਲਾ ਦਿੱਤਾ ਹੈ ॥੨॥

**ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ ਪਿਆਰੇ ॥**

ਜੋ ਮਾਇਆ ਦੇ ਮੋਹ ਵਿੱਚ ਪਿਆਰ ਕਰਦੀ ਹੈ ਉਹ ਇਸਤ੍ਰੀ ਪਿਆਰੇ ਪਤੀ ਤੋਂ ਭੁਲ ਗਈ ਹੈ।

**ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥**

ਜੋ ਝੂਠੀ ਇਸਤ੍ਰੀ ਝੂਠੇ ਪਦਾਰਥਾਂ ਵਿੱਚ ਲੱਗੀ ਹੋਈ ਹੈ ਉਸ ਕੂੜਿਆਰੇ=ਝੂਠੀ ਇਸਤ੍ਰੀ ਨੂੰ ਕੂੜ ਨੇ ਮੁਠੀ=ਠੱਗ ਲੀਤਾ ਹੈ।

**ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥**

ਕੂੜੁ ਨਿਵਾਰੇ=ਝੂਠ ਨੂੰ ਛਡ ਕੇ ਗੁਰ ਸਿਖਿਆ ਨੂੰ ਸਾਰੇ=ਸੰਭਾਲੇ (ਚੇਤੇ ਕਰੇ) ਤਾਂ ਸੰਸਾਰ ਜੂਏ ਵਿੱਚ ਆਪਣੇ ਮਨੁਖਾ ਜਨਮ ਨੂੰ ਨਹੀਂ ਹਾਰਦੀ।

**ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥**

ਗੁਰ ਉਪਦੇਸ਼ ਨੂੰ ਸੇਵੇ—ਧਾਰਕੇ ਸਚ ਨਾਮ ਚਿੰਤਨ ਵਿੱਚ ਸਮਾਵੇ, ਅਤੇ ਹਿਰਦੇ ਵਿਚੋਂ ਹਉਮੈ ਨੂੰ ਮਾਰੇ ਤਾਂ ਸਚਿ ਸਮਾਵੈ=ਸਚ ਸਰੂਪ ਵਿੱਚ ਸਮਾਉਂਦੀ ਹੈ।

**ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥**

ਹਰੀ ਦਾ ਨਾਮ ਹਿਰਦੇ ਵਿੱਚ ਵਸਾ ਲਵੇ, ਇਸ ਤਰ੍ਹਾਂ ਦਾ ਤਨ ਉਤੇ ਸ਼ਿੰਗਾਰ ਕਰੇ।

ਵਾ:—ਇਸ ਤਰ੍ਹਾਂ ਦਾ ਅਰਥਾਤ ਸ਼ੁਭਗੁਣਾਂ ਦਾ ਸ਼ਿੰਗਾਰ ਕਰੇ।

**ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥੩॥**

ਗੁਰੂ ਜੀ ਕਥਨ ਕਰਦੇ ਹਨ ਜਿਸ ਜਗਿਆਸੂ ਰੂਪੀ ਇਸਤ੍ਰੀ ਨੂੰ ਸਚੇ ਨਾਮ ਦਾ ਅਧਾਰੋ=ਆਸਰਾ ਹੈ, ਉਹ ਕਾਮਣੀ ਸਹਜ ਪਦ ਵਿਖੇ ਸਮਾਈ ਹੈ ॥੩॥

**ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥**

ਹੇ ਮੇਰੇ ਪ੍ਰੀਤਮ ਜੀਉ ! ਆਪ ਮੈਨੂੰ ਮਿਲਣਾ ਕਰੋ, ਆਪ ਜੀ ਤੋਂ ਬਿਨਾਂ ਮੈਂ ਖਰੀ=ਹੱਛੀ ਭਾਵ ਵੱਡੀ ਨਿਮਾਣੀ ਹਾਂ।

**ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥**

ਮੈਨੂੰ ਅੱਖਾਂ ਵਿੱਚ ਨੀਂਦ ਨਹੀਂ ਆਉਂਦੀ, ਅਤੇ ਅੰਨ ਪਾਣੀ ਛਕਣਾ ਭੀ ਨਹੀਂ ਭਾਉਂਦਾ।

**ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥**

ਅੰਨ ਪਾਣੀ ਛਕਣਾ ਭਾਉਂਦਾ ਨਹੀਂ ਹੈ, ਤੇਰੇ ਵਿਜੋਗ ਕਰਕੇ ਹਾਵੈ=ਹਾਉਕਿਆਂ ਭਾਵ ਝੋਰਿਆਂ ਵਿੱਚ ਮਰਣਾ ਹੁੰਦਾ ਹੈ, ਹੇ ਪਿਰੀ ! ਆਪ ਜੀ ਤੋਂ ਬਿਨਾਂ ਕਿਵੇਂ ਸੁਖ ਪਾਉਣਾ ਕਰਾਂ।

**ਗੁਰ ਆਗੈ ਕਰਉ ਬਿਨੰਤੀ** (ਪੰਨਾ ੨੪੫)

ਹੇ ਪ੍ਰਭੂ ! ਤੇਰੇ ਮਿਲਾਪ ਲਈ ਮੈਂ ਗੁਰਾਂ ਅਗੇ ਬੇਨਤੀ ਕਰਦੀ ਹਾਂ,

**ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥**

ਹੇ ਗੁਰੋ ! ਜੇ ਆਪ ਜੀ ਨੂੰ ਭਾਵੇ, ਤਾਂ ਜਿਸ ਤਰ੍ਹਾਂ ਉਹ ਪਰਮਾਤਮਾ ਮਿਲੇ ਉਸੇ ਤਰ੍ਹਾਂ ਆਪ ਮਿਲਾਵਣਾ ਕਰੋ।

**ਆਪੇ ਮੇਲਿ ਲਏ ਸੁਖ ਦਾਤਾ ਆਪਿ ਮਿਲਿਆ ਘਰਿ ਆਏ ॥**

ਸੁਖਦਾਤਾ ਪਰਮਾਤਮਾ ਆਪ ਜਿਸ ਨੂੰ ਗੁਰਾਂ ਨਾਲ ਮੇਲ ਲੈਂਦਾ ਹੈ, ਤਿਨ੍ਹਾਂ ਦੇ ਘਰਿ—ਹਿਰਦੇ ਵਿੱਚ ਆਪ ਹੀ ਆ ਕੇ ਮਿਲਦਾ ਹੈ।

**ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥੪॥੨॥**

ਗੁਰੂ ਜੀ ਕਹਿੰਦੇ ਹਨ—ਉਹ ਜੀਵ ਰੂਪੀ ਇਸਤ੍ਰੀ ਸਦਾ ਹੀ ਸੁਹਾਗਣ ਹੈ, ਕਿਉਂਕਿ ਪਰਮੇਸ਼ਰ ਪਤੀ ਨਾ ਮਰਦਾ ਹੈ ਨਾ ਹੀ ਕਿਤੇ ਜਾਂਦਾ ਹੈ ॥੪॥੨॥

**ਗਉੜੀ ਮਹਲਾ ੩ ॥ ਕਾਮਣਿ ਹਰਿ ਰਸਿ ਬੇਧੀ ਜੀਉ ਹਰਿਕੈ ਸਹਜਿ ਸੁਭਾਏ।**

ਸੁਤੇ ਸਿਧ ਹਰੀ ਦੇ ਸ੍ਰੇਸ਼ਟ ਪ੍ਰੇਮ ਕਰਕੇ ਜੀਵ ਰੂਪੀ ਇਸਤ੍ਰੀ ਹਰੀ ਰਸ ਵਿੱਚ ਬੇਧੀ=ਤਦਾਕਾਰ ਹੋਈ ਹੈ।

**ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ ॥**

ਸਹਜੇ ਹੀ ਦੁਬਿਧਾ ਦੇ ਸਮਾਏ=ਅਭਾਵ ਹੋਣ ਕਰਕੇ, ਮੋਹਨਿ=ਪਰਮਾਤਮਾ ਨੇ ਮਨ ਨੂੰ ਮੋਹ ਲੈਣਾ ਕੀਤਾ ਹੈ।

**ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ ॥**

ਗੁਰ ਸਿਖਿਆ ਵਿੱਚ ਪ੍ਰੇਮ ਲਗਾਕੇ ਸਹਜੇ ਹੀ ਦੁਬਿਧਾ ਦੇ ਅਭਾਵ ਹੋਣ ਨਾਲ ਜੀਵ ਰੂਪੀ ਇਸਤ੍ਰੀ ਨੇ ਪਤੀ ਪਰਮਾਤਮਾ ਨੂੰ ਪਾਵਣਾ ਕੀਤਾ ਹੈ।

**ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥**

ਇਹ ਸਰੀਰ ਅਗੇ ਹੀ ਗਲ ਤਕ ਝੂਠ ਅਤੇ ਕੁਸਤਿ=ਕੁਹੱਠ ਨਾਲ ਭਰਿਆ ਹੋਇਆ ਹੈ ਉਤੋਂ ਹੋਰ ਪਾਪ ਕਰਮਾਂ ਨੂੰ ਕਮਾ ਰਿਹਾ ਹੈ।

**ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥**

**ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥੧॥**

ਗੁਰਾਂ ਦੁਆਰੇ ਭਗਤੀ ਕਰੇ ਜਿਸ ਕਰਕੇ ਸ਼ਾਂਤੀ ਦਾਇਕ ਧੁਨਿ=ਬਾਣੀ ਉਤਪੰਨ ਹੁੰਦੀ ਹੈ।

ਭਗਤੀ ਕੀਤੇ ਬਗੈਰ ਰਾਗ ਦ੍ਵੈਖ ਵਾ :-ਪਾਪਾਂ ਰੂਪੀ ਮੈਲ ਨਹੀਂ ਜਾਂਦੀ।

ਗੁਰੂ ਜੀ ਕਹਿੰਦੇ ਹਨ ਉਹ ਕਾਮਣਿ—ਇਸਤਰੀ ਪਤੀ ਪਰਮਾਤਮਾ ਨੂੰ ਪਿਆਰੀ ਲਗੀ ਹੈ ਜਿਸਨੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗਵਾਇਆ ਹੈ ॥੧॥

**ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥**

ਉਸ ਕਾਮਣੀ ਨੇ ਪਤੀ ਪਰਮਾਤਮਾਂ ਨੂੰ ਪਾਇਆ ਹੈ,

ਜਿਸਨੇ ਪਿਆਰੇ ਗੁਰਾਂ ਵਿਚ ਭਾਇ ਪ੍ਰੇਮ ਕੀਤਾ ਹੈ।

**ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥**

ਉਹ ਜੀਵ ਰੂਪ ਇਸਤ੍ਰੀ ਅਵੱਸਥਾ ਰੂਪੀ ਰਾਤ ਵਿਚ ਸੁਖ ਪੂਰਬਕ ਸੁਤੀ ਹੈ,

ਜਿਸਨੇ ਹਿਰਦੇ ਅੰਦਰ ਵਾਹਿਗੁਰੂ ਨੂੰ ਧਾਰਿਆ ਹੈ।

**ਅੰਤਰਿ ਉਰਿ ਧਾਰੇ ਮਿਲੀਐ ਪਿਆਰੇ ਅਨਦਿਨੁ ਦੁਖੁ ਨਿਵਾਰੇ ॥**

**ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ ॥**

ਗੁਰ ਉਪਦੇਸ਼ ਨੂੰ ਹਿਰਦੇ ਅੰਦਰ ਧਾਰਕੇ ਪਿਆਰੇ ਪਰਮਾਤਮਾ ਨਾਲ ਮਿਲਣਾ ਕਰੀਏ, ਜਿਹੜੇ ਉਸ ਨਾਲ ਮਿਲੇ ਹਨ ਉਨ੍ਹਾਂ ਨੇ ਰਾਤ ਦਿਨ ਦੇ ਦੁਖ ਨਵਿਰਤ ਕਰ ਲੀਤੇ ਹਨ। ਗੁਰ ਸਿਖਿਆ ਦੇ ਵਿਚਾਰ ਦੁਆਰਾ ਕਾਮਣੀ ਨੂੰ ਚਾਹੀਦਾ ਹੈ ਮਹਲੁ—ਅੰਤਹਕਰਣ ਦੇ ਅੰਦਰ ਪਿਰੀ ਨੂੰ ਰਾਵਣਾ ਕਰੇ।

**ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ ਦੁਬਿਧਾ ਮਾਰਿ ਨਿਵਾਰੇ ॥**

ਜਿਸਨੇ ਰਾਤ ਦਿਨੇ ਨਾਮ ਰੂਪੀ ਅੰਮ੍ਰਿਤ ਪੀਤਾ ਹੈ, ਉਸ ਨੇ ਮਾਰਨੇ ਯੋਗ ਦੁਬਿਧਾ ਨੂੰ ਨਵਿਰਤ ਕਰ ਦਿੱਤਾ ਹੈ।

**ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ ਹੇਤਿ ਅਪਾਰੇ ।।੨॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਵਿਚ ਅਪਾਰੇ ਹੇਤਿ=ਬਿਅੰਤ ਪਰੇਮ ਧਾਰਕੇ ਉਹ ਸੋਹਾਗਣ ਸਚੇ ਪਰਮਾਤਮਾ ਨੂੰ ਮਿਲੀ ਹੈ ॥੨॥

**ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥**

ਹੇ ਮੇਰੇ ਅਤਿਅੰਤ ਪਿਆਰੇ ਪ੍ਰੀਤਮ ਪ੍ਰਭੂ ! ਦਇਆ ਕਰਕੇ ਮੇਰੇ ਹਿਰਦੇ ਘਰ ਵਿਚ ਆਵੋ ।

**ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥**

ਸਚੇ ਗੁਰਾਂ ਦਾ ਸਬਦਿ=ਉਪਦੇਸ਼ ਰੂਪੀ ਸ਼ਿੰਗਾਰ ਕਰਕੇ ਮੈਂ ਕਾਮਣਿ=ਜੀਵ ਰੂਪੀ ਇਸਤਰੀ ਬੇਨਤੀ ਕਰਦੀ ਹਾਂ ।

**ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ ॥**

ਸਚੇ ਉਪਦੇਸ਼ ਰੂਪੀ ਸ਼ਿੰਗਾਰ ਨੂੰ ਕਰਕੇ ਹੰਗਤਾ ਮਮਤਾ ਨੂੰ ਮਾਰਨਾ ਕਰੇ, ਅਤੇ ਗੁਰਾਂ ਦੁਆਰੇ ਮੁਕਤੀ ਰੂਪੀ ਕਾਰਜ ਨੂੰ ਸਵਾਰੇ ।

**ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥**

ਜੁਗਾਂ ਜੁਗਾਂ ਵਿਚ ਜੋ ਇਕ ਸਚਾ ਪਰਮਾਤਮਾ ਹੈ ਉਸ ਨੂੰ ਗੁਰਾਂ ਦੇ ਵਿਚਾਰ ਦੁਆਰਾ ਬੁਝਣਾ ਕਰੇ ।

**ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥**
**ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥੩॥**

ਮਨਮੁਖ ਇਸਤਰੀ ਕਾਮਦੇਵ ਆਦਿਕ ਵਿਕਾਰਾਂ ਵਿਚ ਵਿਆਪੀ ਹੋਈ, ਅਤੇ ਮੋਹ ਦੀ ਸੰਤਾਪੀ=ਪੀੜਤ ਹੋਈ ਹੋਈ ਕਿਸਦੇ ਅਗੇ ਜਾ ਕੇ ਪੁਕਾਰਨਾ ਕਰੇ । ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਵਿਚ ਅਤਿਅੰਤ ਪਿਆਰ ਕੀਤੇ ਤੋਂ ਬਿਨਾਂ ਮਨਮੁਖ ਇਸਤਰੀ ਸਰੂਪ ਥਾਂ ਨੂੰ ਨਹੀਂ ਪਾ ਸਕਦੀ ॥੩॥

**ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ ॥**
**ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥**

ਇਹ ਜਗਿਆਸੂ ਰੂਪੀ ਮੁੰਧ=ਇਸਤ੍ਰੀ, ਇਆਣੀ=ਅਗਿਆਤ ਭੋਲੇ ਸੁਭਾ ਵਾਲੀ ਸ਼ੁਭ ਗੁਣਾਂ ਤੋਂ ਰਹਿਤ ਹੈ, ਤੇ ਪਤੀ ਪਰਮਾਤਮਾਂ ਅਗਮ ਅਪਾਰਾ=ਬਿਅੰਤ ਤੋਂ ਬਿਅੰਤ ਹੈ ਕਿਵੇਂ ਮਿਲਾਪ ਹੋ ਸਕੇ । ਆਪ ਹੀ ਜਿਸਨੂੰ ਸਤਿਸੰਗ, ਵਾ:-ਗੁਰਾਂ ਦੇ ਮੇਲ ਨਾਲ ਮਿਲਾਂਵਦਾ ਹੈ, ਉਸ ਨੂੰ ਆਪ ਹੀ ਬਖਸ਼ਣੇ ਵਾਲਾ ਹੈ ।

**ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿਘਟਿ ਰਹਿਆ ਸਮਾਈ ॥**
**ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥**

ਪਿਆਰਾ ਕੰਤੁ=ਪਤੀ ਪਰਮਾਤਮਾਂ ਕਾਮਣਿ=ਇਸਤ੍ਰੀਆਂ ਦੇ ਔਗੁਣਾਂ ਨੂੰ ਬਖਸ਼ਣ ਵਾਲਾ ਹੈ ਤੇ ਸਾਰੇ ਘਟਾਂ ਘਟਾਂ ਵਿਚ ਸਮਾ ਰਿਹਾ ਹੈ । ਪ੍ਰੇਮੀਆਂ ਵਿਚ ਜਿਸ ਦੀ ਪ੍ਰੀਤੀ ਹੈ ਉਹ

ਪਰਮਾਤਮਾਂ ਭਾਇ ਭਗਤੀ=ਪ੍ਰੇਮਾ ਭਗਤੀ ਦੇ ਕਰਨ ਨਾਲ ਪਾਈਦਾ ਹੈ, ਇਹ ਬੂਝ=ਸਿਖਿਆ ਸਤਿਗੁਰਾਂ ਨੇ ਬੁਝਾਈ=ਸਮਝਾਈ ਹੈ।

**ਸਦਾ ਅਨੰਦਿ ਰਹੈ ਦਿਨ ਰਾਤੀ ਅਨਦਿਨੁ ਰਹੈ ਲਿਵ ਲਾਈ ॥**

ਉਹ ਇਸਤ੍ਰੀ ਦਿਨੇ ਰਾਤੀ ਸਦਾ ਆਨੰਦ ਰਹਿੰਦੀ ਹੈ,
ਜੋ ਰਾਤ ਦਿਨੇ ਪਰਮਾਤਮਾਂ ਵਿਚ ਬਿਰਤੀ ਲਗਾ ਰਹਿੰਦੀ ਹੈ।

**ਨਾਨਕ ਸਹਜੇ ਹਰਿ ਵਰੁ ਪਾਇਆ ਸਾ ਧਨ ਨਉਨਿਧਿ ਪਾਈ ॥੪॥੩॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਸਹਜੇ=ਗਿਆਨ ਦੁਆਰਾ ਸੁਤੇਸਿਧ ਹੀ ਹਰੀ ਰੂਪ ਪਤੀ ਨੂੰ ਪਾਇਆ ਹੈ, ਉਸ ਧਨ=ਇਸਤ੍ਰੀ ਨੇ ਨੌਂਨਿਧੀ ਭੀ ਪਾ ਲਈ ਹੈ ॥੪॥੩॥

**ਗਉੜੀ ਮਹਲਾ ੩ ॥**

**ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ ॥**

ਪ੍ਰਸ਼ਨ-ਸੰਸਾਰ ਰੂਪ ਸਰੁ=ਸਰੋਵਰ ਵਿਚ ਮਾਇਆ ਸ+ਬਲੁ=ਸਹਿਤ ਬਲ ਦੇ ਵਰਤ ਰਹੀ ਹੈ, ਵਾ:-ਸੱਬਲ ਦੀ ਨਿਆਈਂ ਕਟਨੇ ਵਾਲੀ ਮਾਇਆ ਸੰਸਾਰ ਸਰੋਵਰ ਵਿਚ ਵਰਤ ਰਹੀ ਹੈ। ਇਸ ਲਈ ਦੁਤਰੁ=ਕਠਨ ਸੰਸਾਰ ਤੋਂ ਕਿਸਤਰ੍ਹਾਂ ਤਰਿਆ ਜਾਵੇ ?

**ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥**

ਉੱਤਰ :-ਹੇ ਪੁਰਸ਼ਾ ! ਰਾਮ ਨਾਮ ਨੂੰ ਬੋਹਿਥਾ=ਜਹਾਜ਼ ਬਨਾਉਣਾ ਕਰ, ਅਤੇ ਸ਼ਬਦ ਦਾਤੇ ਗੁਰਾਂ ਨੂੰ ਵਿਚ ਖੇਵਟੁ=ਮਲਾਹ ਪਾਉਣਾ ਕਰ। ਜੋ ਸ਼ਬਦ ਰੂਪੀ ਅਨਕੂਲੀ ਪੌਣ ਦੇ ਕੇ ਪਾਰ ਕਰਦੇ ਹਨ।

**ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨਬਿਧਿ ਦੁਤਰੁ ਤਰੀਐ ॥**

ਸ਼ਬਦ ਦਾਤੇ ਗੁਰਾਂ ਨੂੰ ਵਿਚ ਖੇਵਟੁ=ਮਲਾਹ ਪਾਉਣੇ ਕਰਕੇ ਹਰੀ ਆਪ ਹੀ ਜੀਵ ਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾਉਂਦਾ ਹੈ। ਇਸ ਵਿਧੀ ਕਰਕੇ ਦੁਤਰੁ=ਕਠਨ ਸੰਸਾਰ ਤੋਂ ਤਰੀਦਾ ਹੈ।

**ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥**

ਗੁਰਾਂ ਦੁਆਰੇ ਈਸ਼ਵਰ ਦੀ ਭਗਤੀ ਕਰਨੀ ਪ੍ਰਾਪਤ ਹੋਵੇ, ਤਾਂ ਇਸ ਵਜ੍ਹਾ ਨਾਲ ਜੀਵਤ ਭਾ ਤੋਂ ਮਰੀਦਾ ਹੈ।

**ਖਿਨ ਮਹਿ ਰਾਮਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ॥**

ਰਾਮ ਦਾ ਨਾਮ ਇਕ ਖਿਨ ਵਿਚ ਕਿਲਵਿਖ=ਪਾਪਾਂ ਨੂੰ ਕੱਟਦਾ ਹੈ, ਅਤੇ ਰਾਮ ਨਾਮ ਜਪਣੇ ਕਰਕੇ ਪ੍ਰਤੱਖ ਸਰੀਰ, ਵਾ:-ਅੰਤਹਕਰਣ ਪਵਿੱਤਰ ਹੁੰਦਾ ਹੈ।

**ਨਾਨਕ ਰਾਮਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥੧॥**

ਗੁਰੂ ਜੀ ਕਥਨ ਕਰਦੇ ਹਨ-ਰਾਮ ਨਾਮ ਜਪਣੇ ਕਰਕੇ ਤਰਨਾ ਹੁੰਦਾ ਹੈ, ਜੋ ਮਨੂਰਾ=ਲੋਹੇ

ਦੀ ਮੈਲ ਵਾਂਗੂ ਨਿਕੰਮੇ ਸਨ ਓਹ ਵੀ ਰਾਮ ਨਾਮ ਜਪਕੇ ਸੋਨੇ ਵਾਂਗੂ ਸ਼ੁਧ ਹੋ ਗਏ ਹਨ ॥੧॥

## (ਪੰਨਾ ੨੪੬) ਇਸਤਰੀ ਪੁਰਖ ਕਾਮਿ ਵਿਆਪੇ ਜੀਉ

ਜਿਸ ਕਰਕੇ ਸਭ ਇਸਤ੍ਰੀ ਪੁਰਸ਼ ਕਾਮ ਚੇਸ਼ਟਾ, ਵਾ :-ਕਾਮਨਾ ਵਿਚ ਵਿਆਪੇ=ਲਗੇ ਹੋਏ ਹਨ,

**ਰਾਮਨਾਮ ਕੀ ਬਿਧਿ ਨਹੀ ਜਾਣੀ ॥**

ਇਸ ਲਈ ਰਾਮ ਨਾਮ ਜਪਣ ਦੀ ਵਿਧੀ ਕਿਸੇ ਨੇ ਭੀ ਨਹੀਂ ਜਾਨਣਾ ਕੀਤੀ ।

**ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ॥**

ਮਾਤਾ, ਪਿਤਾ, ਪੁੱਤਰ, ਅਤੇ ਭਰਾ ਇਤਿਆਦਿਕ ਸਨਬੰਧੀ ਇਸਨੂੰ ਖਰੇ=ਚੰਗੇ ਪਿਆਰੇ ਲਗ ਰਹੇ ਹਨ, ਇਸੀ ਕਰਕੇ ਜੁਲਾਹਿਆਂ ਵਾਂਙੂ ਪਾਣੀ ਤੋਂ ਬਿਨਾਂ ਹੀ ਡੂਬਕੇ ਮਰ ਗਏ, ਅਰਥਾਤ ਪਦਾਰਥਾਂ ਦੀ ਪ੍ਰਾਪਤੀ ਹੋਈ ਭੀ ਕੋਈ ਨਾ, ਪਰ ਵਿਚੇ ਭਟਕ ਭਟਕ ਕੇ ਮਰ ਗਏ ।

ਵਾ :-ਨਾਮ ਰੂਪੀ ਜਲ ਤੋਂ ਬਿਨਾਂ ਸੰਸਾਰ ਸਾਗਰ ਵਿੱਚ ਡੁਬਕੇ ਮਰ ਗਏ ।

**ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ ॥**

ਨਾਮ ਜਲ ਤੋਂ ਬਿਨਾਂ ਸੰਸਾਰ ਸਮੁੰਦ੍ਰ ਵਿਚ ਡੁਬਕੇ ਮਰ ਗਏ, ਪਰਮੇਸ਼ਰ ਦੀ ਗਤਿ=ਪ੍ਰਾਪਤੀ ਨਾ ਜਾਣੀ, ਹੰਗਤਾ ਮਮਤਾ ਕਰਕੇ ਸੰਸਾਰ ਵਿਚ ਧਾਤੁ=ਦੌੜਦੇ ਫਿਰਦੇ ਹਨ ।

**ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ ॥**
**ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ ॥**

ਇਸ ਸੰਸਾਰ ਵਿਚ ਜੋ ਆਇਆ ਹੈ ਸੋ ਸਭ ਨੇ ਚਲਿਆ ਜਾਣਾ ਹੈ, ਜਿਹੜੇ ਗੁਰਉਪਦੇਸ਼ ਨੂੰ ਵਿਚਾਰਦੇ ਹਨ ਉਹ ਉਬਰੇ=ਬਚੇ ਹਨ । ਜੋ ਗੁਰਮੁਖ ਹੋ ਕੇ ਰਾਮ ਨਾਮ ਨੂੰ ਕਥਨ ਕਰਦੇ ਹਨ, ਉਹ ਆਪ ਤਰਦੇ ਹਨ ਅਤੇ ਆਪਣੀਆਂ ਕੁਲਾਂ ਨੂੰ ਤਾਰਦੇ ਹਨ ।

**ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ ਪਿਆਰੇ ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਜਿਸਦੇ ਘਟ ਅੰਦਰ ਵਾਹਿਗੁਰੂ ਨਾਮ ਵਸਦਾ ਹੈ, ਉਹ ਗੁਰਮਤੀਏ ਪਿਆਰੇ—ਪਰਮੇਸ਼ਰ ਨਾਲ ਮਿਲੇ ਹਨ ॥੨॥

**ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ ॥**
**ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ ॥**

ਰਾਮ ਹੈ ਨਾਮ ਜਿਸਦਾ ਐਸਾ ਜੋ ਪਰਮੇਸ਼ਰ ਹੈ ਉਸ ਤੋਂ ਬਿਨਾਂ ਹੋਰ ਕੋਈ ਇਸਥਿਤ ਨਹੀਂ ਇਹ ਸੰਸਾਰ ਬਾਜੀਗਰ ਦੀ ਬਾਜੀ ਵਾਂਙੂ ਮਿਥਿਆ ਹੈ । ਇਸ ਲਏ ਹੇ ਭਾਈ ! ਤੁਸੀਂ ਸਚੀ ਭਗਤੀ ਨੂੰ ਦ੍ਰਿੜ ਕਰੋ, ਅਤੇ ਰਾਮ ਨਾਮ ਦਾ ਵਾਪਾਰ ਕਰੋ ।

**ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥**
**ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥**

ਅਗਮ ਅਪਾਰ ਪਰਮੇਸ਼ਰ ਦੇ ਰਾਮ ਨਾਮ ਦਾ ਵਾਪਾਰ ਕਰੋ, ਅਤੇ ਗੁਰ ਸਿਖਿਆ ਦੁਆਰੇ ਆਤਮ ਧਨ ਨੂੰ ਪਾਉਣਾ ਕਰੋ। ਸੇਵਾ ਵਿੱਚ ਜਿਹੜੀ ਸੁਰਤਿ=ਗਿਆਤ, ਵਾ :-ਸ੍ਰੇਸ਼ਟ ਪ੍ਰੀਤੀ ਕਰਨੀ ਹੈ, ਏਹੋ ਸਚੀ ਭਗਤੀ ਹੈ, ਇਸਨੂੰ ਕਰਕੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆਉਣਾ ਕਰੋ।

**ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥**
**ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥੩॥**

ਅਸੀਂ ਸ਼ੁਭਮਤੀ ਤੋਂ ਹੀਣ=ਰਹਿਤ, ਮੂਰਖ, ਮੁਗਧ=ਅਤਿਅੰਤ ਜੜ੍ਹ, ਅੰਧੇ ਅਗਿਆਨੀ ਸੀ, ਪਰ ਧੰਨ ਸਤਿਗੁਰੂ ਹਨ ਜਿਨ੍ਹਾਂ ਨੇ ਸਾਨੂੰ ਪਰਮੇਸ਼ਰ ਪ੍ਰਾਪਤੀ ਦੇ ਰਸਤੇ ਪਾਇਆ ਹੈ। ਗੁਰੂ ਜੀ ਕਥਨ ਕਰਦੇ ਹਨ ਮੁਖ ਗੁਰਾਂ ਦੇ ਸੁਹਾਵੇ ਸ਼ਬਦ ਦੁਆਰਾ ਰਾਤ ਦਿਨੇ ਹਰੀ ਗੁਣਾਂ ਨੂੰ ਗਾਇਣ ਕਰੇ ॥੩॥

**ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥**
**ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥**

ਉਹ ਪਰਮੇਸ਼ਰ ਆਪ ਹੀ ਜੀਵਾਂ ਨੂੰ ਉਤਪਤ ਕਰਦਾ ਹੈ, ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ, ਫਿਰ ਆਪ ਹੀ ਗੁਰ ਉਪਦੇਸ਼ ਦੇ ਕੇ ਗੁਰਮੁਖਾਂ ਦੇ ਅੰਤਹਕਰਣ ਸਵਾਰੇ ਹਨ। ਆਪ ਸਤਿਗੁਰੂ ਰੂਪ ਹੈ, ਆਪ ਹੀ ਸਬਦੁ=ਉਪਦੇਸ਼ ਰੂਪ ਹੈ, ਜੁਗਾਂ ਜੁਗਾਂ ਵਿੱਚ ਉਸਨੂੰ ਆਪਣੇ ਭਗਤ ਪਿਆਰੇ ਹਨ।

**ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥**
**ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥**

ਜੁਗਾਂ ਜੁਗਾਂ ਵਿੱਚ ਉਸ ਨੂੰ ਭਗਤੀ ਕਰਨ ਵਾਲੇ ਭਗਤ ਪਿਆਰੇ ਹਨ, ਹਰੀ ਨੇ ਆਪ ਹੀ ਭਗਤ ਸਵਾਰੇ ਹਨ, ਆਪ ਹੀ ਉਸ ਨੇ ਭਗਤੀ ਵਿੱਚ ਲਗਾਏ ਹਨ। ਆਪ ਹੀ ਦਾਨਾ=ਦਨਾਈ ਵਾਲਾ ਭਾਵ ਅਕਲ ਵਾਲਾ, ਅਥਵਾ :-ਜਾਨਣ ਵਾਲਾ ਹੈ, ਤੇ ਆਪ ਹੀ ਬੀਨਾ=ਦ੍ਰਿਸ਼ਟਾ ਅਰਥਾਤ ਦੇਖਣ ਵਾਲਾ ਹੈ, ਆਪ ਹੀ ਆਪਣੀ ਸੇਵਾ ਨੂੰ ਸੇਵਕਾਂ ਪਾਸੋਂ ਕਰਾਉਂਦਾ ਹੈ।

**ਆਪੇ ਗੁਣ ਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥**
**ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥੪॥੪॥**

ਆਪ ਹੀ ਗੁਣ ਦਾਤਾ ਪਰਮੇਸ਼ਰ ਦਾਸਾਂ ਦੇ ਹਿਰਦੇ ਵਿੱਚ ਨਾਮ ਵਸਾ ਕੇ ਉਨ੍ਹਾਂ ਦੇ ਔਗੁਣਾਂ ਨੂੰ ਕੱਟਦਾ ਹੈ। ਗੁਰੂ ਜੀ ਕਹਿੰਦੇ ਹਨ, ਅਸੀ ਸਚੇ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦੇ ਹਾਂ, ਜੋ ਆਪ ਹੀ ਸਭ ਕੁਝ ਕਰਦਾ ਤੇ ਕਰਾਉਂਦਾ ਹੈ ॥੪॥੪॥

**ਗਉੜੀ ਮਹਲਾ ੩ ॥**

**ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ ॥**
**ਮੰਞਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ ॥**

ਜਿਸ ਤਰ੍ਹਾਂ ਮਦੋਦਰੀ ਨੇ ਆਪਣੇ ਪਤੀ ਰਾਵਣ ਨੂੰ ਉਪਦੇਸ਼ ਦਿਤਾ ਸੀ ਹੁਣ ਉਸੇ ਤਰ੍ਹਾਂ ਸ਼ੁਧ ਬੁੱਧੀ, 'ਜੀਵ ਨੂੰ ਉਪਦੇਸ਼ ਦੇਂਦੀ ਹੈ'। ਹੇ ਪਤੀ ਜੀ! ਤੂੰ ਗੁਰਾਂ ਦੀ ਸੇਵਾ ਕਰ, ਅਤੇ ਹਰੀ ਨਾਮ ਨੂੰ ਧਿਆਉਣਾ ਕਰ। ਹੇ ਪਤੀ ਜੀ! ਤੂੰ ਮੰਞਹੁ=ਮੇਰੇ ਤੋਂ ਦੂਰ ਨਾ ਜਾਣਾ ਕਰ, ਭਾਵ ਅੰਤਰਮੁਖ ਬਿਰਤੀ ਕਰ। ਤਦ ਤੂੰ ਘਰ ਬੈਠਿਆਂ ਹੀ ਭਾਵ ਸਰੀਰ ਦੇ ਵਿਚ ਰਹਿੰਦਿਆਂ ਹੀ ਹਰੀ ਨੂੰ ਪਾ ਲਵੇਂਗਾ।

**ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥**
**ਗੁਰ ਕੀ ਸੇਵਾ ਖਰੀ ਸੁਖਾਲੀ ਜਿਸਨੋ ਆਪਿ ਕਰਾਏ ॥**

ਘਰਿ—ਬੈਠਿਆਂ ਸਰੀਰ ਦੇ ਵਿੱਚ ਰਹਿੰਦਿਆਂ ਹੀ ਹਰੀ ਨੂੰ ਪਾ ਲਵੇਂਗਾ, ਤਾਂਤੇ ਤੂੰ ਸਦਾ ਹੀ ਚਿਤ ਬਿਰਤੀ ਨੂੰ ਲਗਾ ਕੇ ਸੁਤੇਸਿਧ ਸਤਿ ਸਰੂਪ ਪਰਮਾਤਮਾ ਵਿੱਚ ਸੁ+ਭਾਏ=ਸ੍ਰੇਸ਼ਟ ਪ੍ਰੇਮ ਕਰ। ਗੁਰਾਂ ਦੀ ਸੇਵਾ ਕਰਣੇ ਨੂੰ ਬੜੀ ਕਠਨ ਹੈ ਪਰ ਫਲ ਦੇਣ ਨੂੰ ਚੰਗੀ ਸੁਖਾਲੀ=ਸੁਖੇਣ, ਵਾ:—ਸੁਖਾਂ ਦਾ ਘਰ ਹੈ। ਪਰ ਜਿਸ ਦੇ ਪਾਸੋਂ ਆਪ ਪਰਮੇਸ਼ਰ ਕਰਵਾਉਂਦਾ ਹੈ ਓਹੀ ਪੁਰਸ਼ ਸੇਵਾ ਕਰਦਾ ਹੈ।

**ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥**
**ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ ॥੧॥**

ਨਾਮ ਰੂਪ ਬੀਜ ਨੂੰ ਬੀਜੇ ਤਾਂ ਨਾਮ ਹੀ ਜੰਮਦਾ, ਭਾਵ ਵਧੀਕ ਨਾਮ ਦਾ ਅਭਿਆਸ ਵਧਦਾ ਹੈ। ਇਸ ਲਈ ਨਾਮ ਨੂੰ ਹੀ ਮਨ ਵਿਚ ਵਸਾਉਣਾ ਕਰੇ। ਗੁਰੂ ਜੀ ਕਹਿੰਦੇ ਹਨ—ਸਚ ਨਾਮ ਜਪਣ ਕਰਕੇ ਵਡਿਆਈ ਮਿਲਦੀ ਹੈ, ਪਰ ਨਾਮ ਨੂੰ ਸਾਰੇ ਮਨੁਖ ਪੂਰਬਲੇ ਲੇਖਾਂ ਦੇ ਲਿਖੇ ਅਨੁਸਾਰ ਪਾਉਂਦੇ ਹਨ ॥੧॥

**ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ ॥**
**ਰਸਨਾ ਹਰਿ ਰਸੁ ਚਾਖੁ ਮੁਯੇ ਜੀਉ ਅਨ ਰਸ ਸਾਦ ਗਵਾਏ ॥**

ਹੇ ਪਤੀ ਜੀ! ਹਰੀ ਦਾ ਨਾਮ ਬੜਾ ਮਿੱਠਾ ਹੈ, ਜਾਂ ਤੂੰ ਚਿਤ ਬਿਰਤੀ ਨੂੰ ਲਗਾ ਕੇ ਚਾਖਹਿ=ਧਾਰੇਂ ਤਾਂ ਤੈਨੂੰ ਅਨੰਦ ਪ੍ਰਾਪਤ ਹੋਵੇ। ਹੇ *ਮੁਯੇ=ਪਿਆਰੇ ਪਤੀ ਜੀ! ਅਨ ਰਸ=ਹੋਰ ਰਸਾਂ ਦੇ ਸੁਆਦ ਗੁਆ ਕੇ ਰਸਨਾ ਕਰਕੇ ਹਰੀ ਨਾਮ ਰਸ ਨੂੰ ਚਖਣਾ ਕਰ।

---

* ਸੰਪ੍ਰਦਾਇ ਰੀਤੀ ਅਨੁਸਾਰ "ਮੁਯੇ" ਦਾ ਅਰਥ ਪਿਆਰਾ ਹੈ ਇਹ ਬਾਂਗਰ ਦੇਸ਼ ਦੀ ਬੋਲੀ ਹੈ।

**ਸਦਾ ਹਰਿ ਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥**
**ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥**

ਜਾਂ ਤੂੰ ਹਰੀ ਨੂੰ ਭਾ ਜਾਵੇਂ, ਵਾ :-ਹਰੀ ਵਿੱਚ ਤੂੰ ਭਾਇ=ਪ੍ਰੇਮ ਕਰੇਂ ਤਾਂ ਸਦਾ ਹੀ ਹਰੀ ਰਸ ਨੂੰ ਪਾਏਂਗਾ, ਰਸਨਾ ਗੁਰ ਉਪਦੇਸ਼ ਕਰਕੇ ਹੀ ਸੋਭਨੀਕ ਹੁੰਦੀ ਹੈ। ਜੇ ਨਾਮ ਨੂੰ ਧਿਆਵੇਂ, ਤਾਂ ਸਦਾ ਹੀ ਸੁਖ ਨੂੰ ਪਾਏਂਗਾ, ਤਾਂਤੇ ਨਾਮੀ ਵਿੱਚ ਲਿਵ ਲਗਾ ਰਹਿਣਾ ਕਰ।

**ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥**
**ਨਾਨਕ ਨਾਮੁ ਗੁਰਮਤੀ ਪਾਈਐ ਆਪੇ ਲਏ ਲਵਾਏ ॥੨॥**

ਨਾਮੀ ਦੇ ਸੰਕਲਪ ਕਰਕੇ ਹੀ ਜਗਤ ਉਤਪੰਨ ਹੁੰਦਾ ਹੈ, ਨਾਮੀ ਦੇ ਸੰਕਲਪ ਕਰਕੇ ਹੀ ਜਗਤ ਨਾਸ ਹੁੰਦਾ ਹੈ। ਵਾ :-ਨਾਮ ਕਰਕੇ ਹੀ ਸ਼ੁਭਗੁਣ ਉਤਪੰਨ ਹੁੰਦੇ ਹਨ, ਅਤੇ ਨਾਮ ਕਰਕੇ ਹੀ ਅਸ਼ੁਭ ਗੁਣ ਨਾਸ ਹੁੰਦੇ ਹਨ। ਨਾਮ ਕਰਕੇ ਹੀ ਸਚ ਸਰੂਪ ਪਰਮਾਤਮਾ ਵਿੱਚ ਸਮਾਉਂਦਾ ਹੈ। ਗੁਰੂ ਜੀ ਕਹਿੰਦੇ ਹਨ-ਗੁਰ ਸਿੱਖਿਆ ਦੁਆਰੇ ਨਾਮ ਨੂੰ ਪਾਈਏ, ਤਾਂ ਉਹ ਪਰਮੇਸ਼ਰ ਆਪ ਹੀ ਆਪਣੇ ਨਾਲ ਲਵਾਏ=ਮੇਲ ਲੈਂਦਾ ਹੈ ॥੨॥

**ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ ॥**
**ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ ॥**

ਹੇ ਪਿਰਾ ਜੀਉ=ਪਤੀ ਜੀ ! ਗੁਰਾਂ ਦੀ ਚਾਕਰੀ ਛਡਕੇ ਏਹ ਜਿਹੜੀ ਵਿਡਾਣੀ=ਪਰਾਈ ਚਾਕਰੀ ਕਰਨੀ ਹੈ, ਤੇ ਧਨ=ਇਸਤ੍ਰੀ ਪੁਤ੍ਰ ਆਦਿਕਾਂ ਨੂੰ ਛੋਡ ਕੇ ਜਿਹੜਾ ਪਰਦੇਸ ਜਾਣਾ ਹੈ।

ਹੇ ਪਤੀ ਜੀ ! ਗੁਰਾਂ ਤੋਂ ਬਗੈਰ ਦੂਜੇ ਪੁਰਸ਼ ਦੀ ਚਾਕਰੀ ਕਰਣ ਨਾਲ ਕਿਸੇ ਨੇ ਸੁਖ ਨਹੀਂ ਪਾਇਆ। ਵਾ :-ਦੂਜੈ=ਦ੍ਵੈਤ ਭਾ ਵਿੱਚ ਲਗ ਕੇ ਕਿਸੇ ਨੇ ਸੁਖ ਨਹੀਂ ਪਾਇਆ, ਸਭ ਜੀਵ ਬਿਖਿਆ=ਮਾਇਆ ਦੇ ਲੋਭ ਵਿੱਚ ਲੁਭਾਏਮਾਨ ਹੋ ਰਹੇ ਹਨ।

**ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹੁ ਕਿਉ ਕਰਿ ਸੁਖੁ ਪਾਏ ॥**
**ਚਾਕਰੀ ਬਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥**

ਬਿਖਿਆ=ਮਾਇਆ ਦੇ ਲੋਭ ਵਿੱਚ ਲੁਭਾਏਮਾਨ ਹੋ ਕੇ ਭਰਮ ਵਿੱਚ ਭੁਲੇ ਫਿਰਦੇ ਹਨ, ਉਹ ਭਲਾ ਕਿਸ ਤਰ੍ਹਾਂ ਸੁਖ ਪਾ ਸਕਦੇ ਹਨ। ਵਿਡਾਣੀ=ਪਰਾਈ ਚਾਕਰੀ ਖਰੀ ਦੁਖਾਲੀ=ਹਛੀ ਦੁਖਦਾਇਕ ਹੈ, ਜਿਸ ਚਾਕਰੀ ਵਿੱਚ ਧਰਮ ਗੁਆ ਕੇ ਆਪਣਾ ਆਪ ਵੇਚਣਾ ਪੈਂਦਾ ਹੈ।

**ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ ਸੰਤਾਏ ॥**

ਨਾਸਵੰਤ ਹੋਣ ਕਰਕੇ ਮਾਇਆ=ਮਇਆਵਕੀ ਬੰਧਨ ਟਿਕਦੇ ਨਹੀਂ, ਇਸ ਲਈ ਇਸ ਜੀਵ ਨੂੰ ਖਿਨ ਖਿਨ ਕਾਲ ਵਿੱਚ ਦੁਖ ਸਤਾਉਂਦੇ ਹਨ।

(ਪੰਨਾ ੨੪੭)

**ਨਾਨਕ ਮਾਇਆ ਕਾ ਦੁਖੁ ਤਦੇ ਚੂਕੈ ਜਾ ਗੁਰ ਸਬਦੀ ਚਿਤੁ ਲਾਏ ॥੩॥**

ਗੁਰੂ ਜੀ ਕਥਨ ਕਰਦੇ ਹਨ ਜਾਂ ਗੁਰ ਉਪਦੇਸ਼ ਵਿੱਚ ਚਿਤ ਨੂੰ ਲਗਾਉਣਾ ਕਰੇ ਤਾਂ ਹੀ ਮਾਇਆ ਦਾ ਦੁੱਖ ਨਵਿਰਤ ਹੁੰਦਾ ਹੈ ॥੩॥

**ਮਨਮੁਖ ਮੁਗਧ ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ ॥**
**ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ ਹਰਿ ਮਾਰਗੁ ਕਿਉ ਪਾਏ ॥**

ਹੇ ਪਤੀ ਜੀ ! ਇਹ ਮਨਮੁਖ ਮੁਗਧ ਗਾਵਾਰੁ=ਚੰਡਾਲ ਹੋ ਰਿਹਾ ਹੈ, ਗੁਰ ਉਪਦੇਸ਼ ਨੂੰ ਮਨ ਵਿੱਚ ਨਹੀਂ ਵਸਾਉਂਦਾ। ਹੇ ਪਤੀ ਜੀ ! ਮਾਇਆ ਦਾ ਭਰਮ ਇਸ ਜੀਵ ਨੂੰ ਅੰਨ੍ਹਿਆਂ ਕਰਣ ਵਾਲਾ ਹੈ, ਇਸ ਕਰਕੇ ਹਰੀ ਦੇ ਰਸਤੇ ਨੂੰ ਇਹ ਕਿਵੇਂ ਪਾਉਣਾ ਕਰੇ ?

**ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ ਗਣਾਏ ॥**
**ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ ॥**

ਸਤਿਗੁਰਾਂ ਨੂੰ ਭਾਏ ਤੋਂ ਬਿਨਾਂ, ਵਾ :-ਸਤਿਗੁਰਾਂ ਵਿੱਚ ਭਾਏ=ਪ੍ਰੇਮ ਕੀਤੇ ਤੋਂ ਬਿਨਾਂ ਹਰੀ ਦੇ ਗਿਆਨ ਵੈਰਾਗ ਰੂਪੀ ਰਾਹ ਨੂੰ ਕਿਵੇਂ ਪਾ ਸਕਦਾ ਹੈ, ਮਨਮੁਖ ਪੁਰਸ਼ ਆਪਣੇ ਆਪ ਨੂੰ ਗਿਣਾਉਂਦਾ ਹੈ। ਹਰੀ ਦੇ ਸੇਵਕ ਸਦਾ ਹੀ ਸੁਹੇਲੇ=ਸੁਖੀ ਹਨ, ਜੋ ਗੁਰਾਂ ਦੇ ਚਰਨਾਂ ਵਿੱਚ ਚਿਤ ਬਿਰਤੀ ਨੂੰ ਲਗਾਉਂਦੇ ਹਨ।

**ਜਿਸਨੋ ਹਰਿ ਜੀਉ ਕਰੇ ਕਿਰਪਾ ਸਦਾ ਹਰਿ ਕੇ ਗੁਣ ਗਾਏ ॥**
**ਨਾਨਕ ਨਾਮੁ ਰਤਨੁ ਜਗਿ ਲਾਹਾ ਗੁਰਮੁਖਿ ਆਪਿ ਬੁਝਾਏ ॥੪॥੫॥੭॥**

ਹਰਿਜੀਉ=ਪਰਮਾਤਮਾ ਜਿਸ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਪੁਰਸ਼ ਸਦਾ ਹੀ ਹਰੀ ਦੇ ਗੁਣ ਗਾਉਂਦਾ ਹੈ। ਗੁਰੂ ਜੀ ਕਹਿੰਦੇ ਹਨ ਹੇ ਪੁਰਸ਼ਾ ! ਨਾਮ ਰੂਪ ਰਤਨ ਕਰਕੇ ਜਗਤ ਵਿੱਚ ਲਾਭ ਹੁੰਦਾ ਹੈ, ਪਰ ਮੁਖ ਗੁਰੂ ਆਪ ਸਮਝਾਉਣ ਤਾਂ ਨਾਮ ਮਿਲਦਾ ਹੈ ॥੪॥੫॥੭॥

**ਰਾਗੁ ਗਉੜੀ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥**

ਇਸ ਛੰਤ ਦੁਆਰਾ ਜਗਿਆਸੂ ਪਰਮਾਤਮਾ ਦੇ ਸਨਮੁਖ ਬੇਨਤੀ ਕਰਦਾ ਹੈ।

**ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥**
**ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥**

ਹੇ ਮਹਾਰਾਜ ਜੀ ! ਮੇਰੇ ਮਨ ਵਿੱਚ ਵੈਰਾਗ, ਜਾਂ-ਪ੍ਰੇਮ ਹੋ ਗਿਆ ਹੈ, ਹੇ ਪ੍ਰਭੂ ਦਾਤੇ ! ਮੈਂ ਤੇਰਾ ਦਰਸ਼ਨ ਕਿਵੇਂ ਦੇਖਾਂ ?

ਹੇ ਮੇਰੇ ਹਰਿ ਜੀਉ ਮਿਤਰ ਇਸ ਲੋਕ ਦੇ, ਸਖਾ ਪ੍ਰਲੋਕ ਦੇ, ਗੁਰ—ਪੂਜਨੀਕ ਪੁਰਖ ਬਿਧਾਤੇ=ਫਲਬਰ ਦਾਤੇ।

**ਪੁਰਖੋ ਬਿਧਾਤਾ ਏਕੁ ਸ੍ਰੀ ਧਰੁ ਕਿਉ ਮਿਲਹ ਤੁਝੈ ਉਡੀਣੀਆ ॥**

ਹੇ ਅਕਾਲ ਪੁਰਖ ! ਬਿਧਾਤਾ=ਫਲਬਰ ਦਾਤਾ ਇਕ ਤੂੰਹੀ ਸ੍ਰੀ ਧਰੁ=ਮਾਇਆ ਦਾ ਆਸਰਾ ਵਾ:-ਸ੍ਰੀ=ਸੋਭਾ ਦੇ ਧਾਰਨੇ ਵਾਲਾ ਹੈਂ, ਮੈਂ ਆਪ ਨੂੰ ਉਡੀਕ ਰਹੀ ਹਾਂ, ਵਾ:-ਤੇਰੇ ਬਿਨਾ ਉਡੀਣੀਆ=ਨਿਮੋਝੂਣੀ, ਵਾ:-ਉਦਾਸੀਨ ਹੋ ਰਹੀ ਹਾਂ, ਇਹ ਦਸੋ ਆਪ ਜੀ ਨੂੰ ਮੈਂ ਕਿਸ ਪ੍ਰਕਾਰ ਮਿਲਣਾ ਕਰਾਂ ?

**ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥**

ਮੇਰੇ ਕਰ=ਹੱਥ ਆਪ ਜੀ ਦੀ ਸੇਵਾ ਨੂੰ ਕਰਦੇ ਹਨ ਤੇ ਸਿਰ ਚਰਨਾਂ ਤੇ ਝੁਕਦਾ ਹੈ, ਮੈਂ ਨਿਮਾਣੀ ਦੇ ਮਨ ਵਿੱਚ ਆਪ ਜੀ ਦੇ ਦਰਸ਼ਨਾਂ ਦੀ ਆਸਾ ਲੱਗ ਰਹੀ ਹੈ।

**ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥**

ਇਹ ਕਿਰਪਾ ਕਰੋ ! ਇਕ ਘੜੀ, ਮੂਰਤੁ=ਦੋ ਘੜੀਆਂ, ਪਲ ਮਾਤ੍ਰ ਰਾਤ ਦਿਨੇ ਤੈਨੂੰ ਸ੍ਵਾਸ ਸ੍ਵਾਸ ਜਪਦੀ ਰਹਾਂ ਤੂੰ ਮੈਨੂੰ ਕਦੇ ਨਾ ਭੁੱਲੇਂ।

**ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥੧॥**

ਗੁਰੂ ਜੀ ਕਥਨ ਕਰਦੇ ਹਨ ਅਸੀਂ ਸਾਰਿੰਗ=ਪਪੀਹੇ ਦੀ ਨਿਆਂਈ ਪਿਆਸੇ ਹਾਂ, ਹੇ ਪ੍ਰਭੂ ਦਾਤੇ ਆਪ ਨੂੰ ਕਿਸ ਪ੍ਰਕਾਰ ਮਿਲੀਏ ॥੧॥

**ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥**

ਮੈਂ ਇਕ ਬੇਨਤੀ ਕਰਦੀ ਹਾਂ, ਹੇ ਪਿਆਰੇ ਪਤੀ ਜੀਉ ! ਆਪ ਮੇਰੀ ਬੇਨਤੀ ਸੁਨਣਾ ਕਰੋ।

**ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥**

ਜਿਸ ਵੇਲੇ ਮੈਂ ਆਪ ਜੀ ਦੇ ਚਰਿਤ੍ਰਾਂ ਨੂੰ ਦੇਖਿਆ, ਤਾਂ ਉਸੀ ਵੇਲੇ ਆਪ ਜੀ ਨੇ ਮੇਰੇ ਮਨ ਤਨ ਨੂੰ ਮੋਹ ਲੈਣਾ ਕੀਤਾ।

**ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥**

ਤੁਹਾਡੇ ਚਰਿਤ੍ਰਾਂ ਨੂੰ ਦੇਖਕੇ ਮੇਰੀ ਬੁੱਧੀ ਮੋਹੀ ਗਈ ਹੈ, ਮੈਂ ਉਦਾਸੀਨ ਧਨ—ਇਸਤ੍ਰੀ ਨੂੰ ਕਿਸ ਪ੍ਰਕਾਰ ਧੀਰਜ ਆਵੇ।

**ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥**

ਹੇ ਗੁਣਾਂ ਵਾਲੇ ਨਾਹ—ਪਤੀ ਪਰਮਾਤਮਾ ! ਆਪ ਬਾਲਾ=ਵੱਡੇ ਦਿਆਲੂ ਹੋ ਅਤੇ ਆਪ ਸਾਰਿਆਂ ਗੁਣਾਂ ਕਰਕੇ ਭਰਪੂਰ ਹੋ।

## ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥

ਹੇ ਸੁਖ ਦਾਤੇ ਪਤੀ ਪਰਮਾਤਮਾਂ ! ਆਪ ਵਿਚ ਕੋਈ ਦੋਸ਼ ਨਹੀਂ, ਹਉ=ਮੈਂ ਆਪ ਹੀ ਬੁਰਿਆਂ ਕਰਮਾਂ ਕਰਕੇ ਆਪ ਤੋਂ ਵਿਛੜੀ ਹੋਈ ਹਾਂ।

## ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥੨॥

ਗੁਰੂ ਜੀ ਕਥਨ ਕਰਦੇ ਹਨ–ਜਗਿਆਸੂ ਰੂਪੀ ਇਸਤ੍ਰੀ ਕਹਿੰਦੀ ਹੈ ਹੇ ਪਿਆਰੇ ਨਾਹ=ਪਤੀ ਪਰਮਾਤਮਾ ਆਪ ਕਿਰਪਾ ਦ੍ਰਿਸ਼ਟੀ ਧਾਰ ਕੇ ਮੇਰੇ ਹਿਰਦੇ ਘਰ ਵਿਚ ਆ ਕੇ ਪ੍ਰਾਪਤ ਹੋਵੋ ॥੨॥

## ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥

ਮੈਂ ਮਨ ਨੂੰ ਅਰਪਦੀ ਹਾਂ, ਸਾਰੇ ਸਰੀਰ ਨੂੰ ਭੀ ਅਰਪਦੀ ਹਾਂ, ਸਾਰੇ ਦੇਸਾ=ਸਾਧਨਾਂ ਨੂੰ ਭੀ ਅਰਪਨ ਕਰਦੀ ਹਾਂ।

## ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥

ਤਿਸ ਪਿਆਰੇ ਮਿੱਤਰ ਨੂੰ ਮੈਂ ਸਿਰ ਵੀ ਅਰਪਦੀ ਹਾਂ, ਹੇ ਪ੍ਰਭੂ ! ਜੋ ਤੇਰੀ ਪ੍ਰਾਪਤੀ ਦਾ ਸੁਨੇਹਾ ਦੇਵੇਗਾ।

## ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥

ਸੁਥਾਨਿ=ਸਰੇਸ਼ਟ ਅਸਥਾਨ ਸਤਸੰਗ ਵਿਚ ਗੁਰਾਂ ਦੇ ਪਾਸ ਜਾਕੇ ਜਾਂ ਸਿਰ ਅਰਪਿਆ=ਭੇਟਾ ਦਿੱਤਾ, ਤਾਂ ਉਨ੍ਹਾਂ ਨੇ ਹੇ ਪ੍ਰਭੂ ! ਤੈਨੂੰ ਮੇਰੇ ਸੰਗ ਹੀ ਵਿਖਾ ਦਿੱਤਾ।

## ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥

ਜਿਸ ਕਰਕੇ ਇਕ ਖਿਨ ਦੇ ਵਿਚ ਸਾਰਾ ਦੁਖ ਮਿਟ ਗਿਆ ਹੈ ਅਤੇ ਮਨਇੱਛਤ ਫਲ ਪਾ ਲਿਆ ਹੈ।

## ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥

ਹੁਣ ਮੈਂ ਕਾਮਣਿ–ਇਸਤ੍ਰੀ ਰਾਤ ਦਿਨੇ ਰਲੀਆ=ਖੁਸ਼ੀਆਂ ਕਰਦੀ ਹਾਂ
ਅਤੇ ਮੇਰੇ ਸਾਰੇ ਅੰਦੇਸੇ=ਸੰਸੇ ਮਿਟ ਗਏ ਹਨ।

## ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥

ਸਤਿਗੁਰ ਦੇਵ ਜੀ ਬਿਨਵੰਤਿ=ਉਚਾਰਦੇ ਹਨ, ਹੇ ਪ੍ਰਭੂ ! ਜੈਸਾ ਅਸੀਂ ਚਾਹੁੰਦੇ ਸੀ, ਤੈਸਾ ਤੂੰ ਪਤੀ ਆ ਕੇ ਸਾਨੂੰ ਮਿਲਿਆ ਹੈਂ।

ਵਾ :–ਹੇ ਪਤੀ ! ਜੈਸਾ ਸੁਖ ਅਸੀਂ ਲੋੜਤੇ=ਚਾਹੁੰਦੇ ਸਾਂ ਤੈਸਾ ਹੀ ਆਕੇ ਮਿਲਿਆ ਹੈ ॥੩॥

## ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥

ਹੇ ਮਹਾਰਾਜ ਜੀ ! ਮੇਰੇ ਮਨ ਵਿਚ ਅਨੰਦ ਹੋਇਆ ਹੈ,ਇਸੀ ਕਰਕੇ 'ਵਾਧਾਈ ਵਜੀ'=ਖੁਸ਼ੀ ਪ੍ਰਗਟ ਹੋਈ ਹੈ

**ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥**

ਹੇ ਪਿਆਰੇ ਲਾਲੁ=ਪਤੀ ਪਰਮਾਤਮਾ ! ਜਾਂ ਤੂੰ ਘਰਿ=ਹਿਰਦੇ ਵਿਚ ਸਖਿਆਤਕਾਰ ਹੋ ਆਇਆ ਤਾਂ ਸਾਰੀ ਤਿਖਾ=ਤ੍ਰੇਹ ਬੁਝਾਈ=ਦੂਰ ਹੋ ਗਈ ਹੈ।

**ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥**

ਹੇ ਲਾਲ ਵਾਂਗੂੰ ਬੇਕੀਮਤੇ ਗੁਪਾਲ ਠਾਕੁਰ ! ਜਦ ਤੂੰ ਆਕੇ ਮਿਲਿਆ ਤਾਂ ਮਹਾਤਮਾਂ ਰੂਪੀ ਸਖੀਆਂ ਨੇ, ਵਾ:-ਮੇਰੀਆਂ ਇੰਦ੍ਰੀਆਂ ਰੂਪੀ ਸਖੀਆਂ ਨੇ ਤੇਰੇ ਮੰਗਲੁ=ਜਸ ਨੂੰ ਗਾਇਣ ਕੀਤਾ। ਅਥਵਾ:-ਸਖੀ=ਮਹਾਤਮਾਂ ਨਾਲ ਮਿਲਕੇ ਜਿਸ ਵੇਲੇ ਤੇਰੇ ਮੰਗਲਾਂ ਨੂੰ ਗਾਇਣ ਕੀਤਾ, ਤਾਂ ਹੇ ਲਾਲ ਵਾਂਙੂ ਬੇਕੀਮਤੇ ਗੁਪਾਲ ਠਾਕੁਰ ! ਤੂੰ ਆ ਕੇ ਮਿਲਿਆ।

**ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥**

ਉਸ ਵੇਲੇ ਸਭ ਮਿਤਰਾਂ ਸਨਬੰਧੀਆਂ ਦੇ ਮਨ ਵਿਚ ਅਨੰਦ ਉਤਪੰਨ ਹੋਇਆ, ਅਤੇ ਅੰਤਹਕਰਣ ਰੂਪੀ ਥਾਂ ਚੋਂ ਦੂਤ=ਕਾਮ ਆਦਿਕਾਂ ਨੂੰ ਗੁਆ ਦਿੱਤਾ।

ਵਾ :-ਪ੍ਰਤੱਖ ਦੂਤਾਂ ਦਾ ਥਾਂ ਥੇਹ ਗੁਆ ਦਿੱਤਾ। ਭਾਵ ਕੋਈ ਦੁਸ਼ਮਨ ਨਾ ਰਿਹਾ।

**ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥**

ਹੇ ਪਤੀ ! ਤੈਨੂੰ ਅੰਗ ਸੰਗ ਜਾਣਕੇ ਜਦੋਂ ਮੈਂ ਸ਼ਰਧਾ ਵਸ਼ਿਸ਼ਟ ਅੰਤਹਕਰਣ ਰੂਪੀ ਸੇਜ ਵਿਛਾਈ ਤਾਂ ਹਿਰਦੇ ਘਰ ਵਿਚ ਅਨਹਤ=ਇਕ ਰਸ ਸੁਧੋਹਿ ਬੁਧੋਹਿ ਵਾਜੇ ਵਜਦੇ ਹੋਏ।

**ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ, ਸਹਜਿ=ਸ਼ਾਂਤੀ ਗਿਆਨ ਆਦਿਕ ਗੁਣਾਂ ਵਿਚ ਰਹਿਣ ਕਰਕੇ ਹੇ ਹਰੀ ਸੁਖਦਾਈ ਪਤੀ ! ਤੂੰ ਆ ਕੇ ਮੈਨੂੰ ਮਿਲਿਆ ਹੈਂ ॥੪॥੧॥

**ਗਉੜੀ ਮਹਲਾ ੫ ॥** **(ਪੰਨਾ ੨੪੯)**

੨

**ਉਥਾਨਕਾ :-** ਸ੍ਰੀ ਹਰਿ ਮੰਦਰ ਸਾਹਿਬ ਜੀ ਦੀ ਤਿਆਰੀ ਕਰਕੇ ਜਿਸ ਵੇਲੇ ਗੁਰੂ ਜੀ ਨੇ ਸੰਗਤ ਵਿਚ ਆਪਣਾ ਸੰਕਲਪ ਪ੍ਰਗਟ ਕੀਤਾ ਕਿ ਇਸ ਹਰੀ ਮੰਦਰ ਸਾਹਿਬ ਵਿਚ ਗੁਰਬਾਣੀ ਦਾ ਪੂਜਨ ਹੋਣਾ ਚਾਹੀਦਾ ਹੈ ਪਰ ਇਸ ਵੇਲੇ ਗੁਰਬਾਣੀ ਬਾਬਾ ਮੋਹਨ ਜੀ ਪਾਸ *ਗੋਇੰਦਵਾਲ

---

*ਜਿਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਕਾਇਮ ਰਖਦਿਆਂ ਹੋਇਆਂ ਸੇਵਾ ਨੂੰ ਮੁਖਤਾ ਦਿੱਤੀ ਹੈ।

ਯਥਾ :-ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥
(ਬਿਹਾਗੜੇ ਦੀ ਵਾਰ ਪੰਨਾ ੫੫੨)††

ਵਿਖੇ ਹੈ। ਇਹ ਗੱਲ ਸੁਣਕੇ ਭਾਈ ਗੁਰਦਾਸ ਜੀ ਨੇ ਕਿਹਾ ਮੈਨੂੰ ਆਗਿਆ ਬਖਸ਼ੋ ਮੈਂ ਜਾ ਕੇ ਲਿਆਉਂਦਾ ਹਾਂ, ਹਜ਼ੂਰ ਨੇ ਕਿਹਾ, "ਜਾਓ ਲੈ ਕੇ ਆਓ।" ਗੁਰੂ ਜੀ ਦਾ ਬਚਨ ਸੁਣ ਕੇ ਭਾਈ ਗੁਰਦਾਸ ਜੀ ਨੇ ਚਾਲੇ ਪਾ ਦਿੱਤੇ, ਗੋਇੰਦਵਾਲ ਪਹੁੰਚਕੇ ਬਾਬਾ ਮੋਹਨ ਜੀ ਦੇ

---

‡ ਇਸੇ ਭਾਵ ਨੂੰ ਮੁਖ ਰਖਦਿਆ ਹੋਇਆਂ ਗੋਇੰਦਵਾਲ ਸਾਹਿਬ ਲੰਗਰ ਦੀ ਜਗ੍ਹਾ ਥੋੜ੍ਹੀ ਤੇ ਖਸਤਾ ਇਮਾਰਤ ਵੇਖ ਕੇ ਅੰਮ੍ਰਿਤਸਰ ਸਾਹਿਬ ਦੇ ਪ੍ਰੇਮੀਆਂ ਦੇ ਮਨ ਵਿਚ ਸੇਵਾ ਕਰਨ ਦਾ ਉਤਸ਼ਾਹ ਪੈਦਾ ਹੋਇਆ। ਕੁਝ ਕੁ ਸੱਜਣਾਂ ਨੇ ਆਪਸ ਵਿਚ ਬੈਠ ਕੇ ਇਕ ਕਮੇਟੀ ਬਣਾਈ ਜਿਸ ਦਾ ਨਾਂ "ਸ੍ਰੀ ਗੁਰੂ ਅਮਰਦਾਸ ਲੰਗਰ ਇਮਾਰਤ ਸੇਵਾ ਕਮੇਟੀ" ਰਖਿਆ। ਇਸ ਕਮੇਟੀ ਦੇ ਪ੍ਰਧਾਨ ਸ: ਪੂਰਨ ਸਿੰਘ ਜੀ ਅਰੋੜਾ (ਵਕੀਲ ਇਨਕਮ ਟੈਕਸ) ਚੁਣੇ ਗਏ, ਇਨ੍ਹਾਂ ਦੀ ਅਗਵਾਈ ਹੇਠ ਸੇਵਾ ਅਰੰਭ ਹੋਈ।

ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਬਜ਼ਾਰ ਸਤੋ ਵਾਲਾ ਅੰਮ੍ਰਿਤਸਰ ਵਾਲਿਆਂ ਦੇ ਪਰਮਸ਼ਿਸ਼ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਇਸ ਭਾਗਾਂ ਭਰੀ ਪ੍ਰਿਥਵੀ ਦਾ ਸੰਨ ੧੯੭੧ ਮਈ ੧੦ ਸੰਮਤ ੨੦੨੮, ਮੁਤਾਬਕ ੨੭ ਵੈਸਾਖ, ਵੈਸਾਖ ਸੁਦੀ ਪੂਰਨਮਾਸ਼ੀ ਸੋਮਵਾਰ ਨੂੰ ਪੰਜ ਵਾਰ ਟਕ ਲਗਾਇਆ। ਬਾਅਦ ਵਿਚ ਦੋ ਮਹੀਨੇ ਸੰਗਤਾਂ ਹੁਮ ਹੁਮਾਕੇ ਨੀਂਹਾਂ ਪਟਦੀਆਂ ਰਹੀਆਂ। ਦੁਬਾਰਾ ਫਿਰ ਪ੍ਰਧਾਨ ਜੀ ਦੀ ਪ੍ਰੇਰਨਾ ਅਨੁਸਾਰ ਦੁਬਾਰਾ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਬਜ਼ਾਰ ਸਤੋਵਾਲਾ ਅੰਮ੍ਰਿਤਸਰ ਵਾਲਿਆਂ ਨੇ ਗੋਇੰਦਵਾਲ ਜਾ ਕੇ ਪਹਿਲ ਬਾਵਲੀ ਸਾਹਿਬ ਇਸ਼ਨਾਨ ਤੇ ਜਪੁਜੀ ਸਾਹਿਬ ਦਾ ਪਾਠ ਅੰਮ੍ਰਿਤ ਵਿਚ ਖਲੋਕੇ ਕੀਤਾ, ਫਿਰ ਗੁਰਦੁਆਰੇ ਵਿਚ ਬੈਠਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜਰੀ ਭਰ ਕੇ ਅਨੰਦ ਸਾਹਿਬ ਜੀ ਦਾ ਪਾਠ ਕਰਕੇ ਅਰਦਾਸਾ ਸੋਧਿਆ ਤੇ ਹੁਕਮਨਾਮਾ ਲੀਤਾ। ਇਤਨੇ ਨੂੰ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਸੰਤ ਬਾਬਾ ਝੰਡਾ ਸਿੰਘ ਜੀ ਦੇ ਸ਼ਿਸ਼ ਗੱਦੀ ਨਸ਼ੀਨ ਸ੍ਰੀ ਮਾਨ ੧੦੮ ਸਤਿਕਾਰ ਯੋਗ ਬਾਬਾ ਖੜਕ ਸਿੰਘ ਜੀ ਪਹੁੰਚ ਗਏ ਤੇ ਸੰਗਤਾਂ ਨੇ ਜੈਕਾਰੇ ਛਡੇ। ਫਿਰ ਸਾਰੀ ਸੰਗਤ ਸਮੇਤ ਬਾਹਰ ਆਕੇ ਨੀਂਹ ਦੇ ਪਾਸ ਖਲੋ ਕੇ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ ਤੇ ਬਾਬਾ ਜੀ ਨੂੰ ਬਹੁਤ ਕਿਹਾ ਆਪ ਹੇਠਾਂ ਉਤਰ ਕੇ ਨੀਂਹ ਰਖੋ ਪਰ ਉਨ੍ਹਾਂ ਨੇ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਨੂੰ ਬਹੁਤ ਵਾਰ ਕਹਿ ਕੇ ਉਨ੍ਹਾਂ ਦੇ ਹਥੋਂ ਹੀ ਸੰਨ ੧੯੭੧ ਜੁਲਾਈ ੧੧ ਐਤਵਾਰ ਸੰਮਤ ੨੦੨੮ ਮੁਤਾਬਕ ਹਾੜ ੨੭ ਸਾਵਣ ਵਦੀ ਤੀਜ ਵਾਲੇ ਦਿਨ ਨੀਂਹ ਵਿਚ ਪੰਜ ਇੱਟਾਂ ਰਖਵਾਈਆਂ। ਬਾਅਦ ਵਿਖੇ ਫਿਰ ਸਾਰੇ ਆਏ ਹੋਏ ਪਤਵੰਤੇ ਸੱਜਣਾਂ ਨੇ ਇੱਟਾਂ ਰਖੀਆਂ ਤੇ ਸੇਵਾ ਦਾ ਕੰਮ ਬੜੇ ਉਦਮ ਨਾਲ ਅਰੰਭ ਹੋ ਗਿਆ।

ਲੰਗਰ ਤਿਆਰ ਹੋਣ ਵਾਲਾ ਕਮਰਾ ੧੧੫ ਫੁਟ ਲੰਬਾ ੮੭ ਫੁਟ ਚੌੜਾ,

ਸੰਗਤਾਂ ਦੇ ਲੰਗਰ ਛਕਣ ਵਾਲਾ ਹਾਲ ਕਮਰਾ ੧੨੬ ਫੁਟ ੩ ਇੰਚ ਲੰਬਾ ੫੫ ਫੁਟ ੩ ਇੰਚ ਚੌੜਾ, ਹਾਲ ਦੇ ਆਸੇ ਪਾਸੇ ਦੋ ਵੱਡੇ ਬਰਾਂਡੇ ਵੀ ਤਿਆਰ ਹੋਏ ਹਨ।

ਚੜ੍ਹਦੇ ਪਾਸੇ ਬਾਉਲੀ ਸਾਹਿਬ ਵਲ ਬਰਾਂਡਾ ੧੨੮ ਫੁਟ ਲੰਬਾ ੧੫ ਫੁਟ ਚੌੜਾ ਹੈ,

ਲਹਿੰਦੇ ਵਾਲੇ ਪਾਸੇ ਸੜਕ ਵਾਲਾ ਬਰਾਂਡਾ ੨੧੫ ਫੁਟ ਲੰਬਾ ੧੧ ਫੁਟ ਚੌੜਾ ਹੈ।

ਸ੍ਰੀ ਮਾਨ ੧੦੮ ਸੰਤ ਦਰਸ਼ਨ ਸਿੰਘ ਜੀ ਘਨੂਪੁਰ ਕਾਲੇ ਵਾਲੇ ਓਥੇ ਬੈਠ ਕੇ ਸੰਗਤਾਂ ਨੂੰ ਪ੍ਰੇਰਕੇ ਸੇਵਾ ਕਰਵਾਂਦੇ ਰਹੇ ਹਨ।

ਚੁਬਾਰੇ ਪਰ ਆ ਕੇ ਬਹੁਤ ਬੇਨਤੀਆਂ ਕੀਤੀਆਂ ਪਰ ਉਹ ਸਮਾਧੀ ਵਿਚ ਮਸਤ ਸਨ ਉਨ੍ਹਾਂ ਨੇ ਬੂਹੇ ਨਾ ਖੋਲ੍ਹੇ, ਆਖਿਰ ਹਾਰਕੇ ਭਾਈ ਗੁਰਦਾਸ ਜੀ ਖਾਲੀ ਹੱਥੀਂ ਵਾਪਸ ਆ ਕੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਆਖਦੇ ਹਨ ਮੈਂ ਤਾਂ ਸਾਰੀ ਰਾਤ ਖਲੋ ਕੇ ਬੇਨਤੀਆਂ ਕਰਦਾ ਰਿਹਾ ਹਾਂ ਪਰ ਉਨ੍ਹਾਂ ਨੇ ਬੂਹਾ ਨਹੀਂ ਖੋਲ੍ਹਿਆ, ਲੋਕਾਂ ਦੇ ਕਹਿਣ ਤੇ ਕਿ ਇਹ ਮਸਤ ਸੁਭਾਵ ਵਾਲੇ ਹਨ ਇਨ੍ਹਾਂ ਨੇ ਬੂਹਾ ਨਹੀਂ ਖੋਲ੍ਹਣਾ ਤੁਸੀਂ ਵਾਪਸ ਚਲੇ ਜਾਓ, ਫਿਰ ਮੈਂ ਵਾਪਸ ਹਟ ਆਇਆ ਹਾਂ। ਪਾਸ ਬੈਠੇ ਬਾਬਾ ਬੁੱਢਾ ਜੀ ਸੁਣ ਰਹੇ ਸਨ ਉਹਨਾਂ ਨੇ ਕਿਹਾ, ਗਰੀਬ ਨਿਵਾਜ਼ ਜੀਓ ! ਮੈਨੂੰ ਆਗਿਆ ਬਖਸ਼ੋ ਮੈਂ ਜਾ ਕੇ ਲਿਆਉਂਦਾ ਹਾਂ। ਹਜ਼ੂਰ ਨੇ ਕਿਹਾ, "ਜੇ ਤੁਹਾਡੇ ਗਿਆਂ ਕੰਮ ਬਣਦਾ ਹੈ ਤਾਂ ਤੁਸੀਂ ਜਾ ਕੇ ਲੈ ਆਓ।" ਇਹ ਬਚਨ ਸੁਣ ਕੇ ਬਾਬਾ ਬੁੱਢਾ ਜੀ ਚਲ ਪਏ। ਚਲਦੇ ਚਲਦੇ ਗੋਇੰਦਵਾਲ ਪਹੁੰਚ ਕੇ ਬਾਵਲੀ ਵਿਚ ਇਸ਼ਨਾਨ ਕਰਕੇ, ਫੇਰ ਚੁਬਾਰੇ ਪਾਸ ਆਏ, ਬੂਹੇ ਬੰਦ ਵੇਖਕੇ ਬੇਨਤੀ ਕੀਤੀ ਬਾਬਾ ਜੀ ! ਮੇਰਾ ਨਾਂ ਬੁੱਢਾ ਹੈ ਮੈਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੇਜਿਆ ਹੈ ਬੂਹੇ ਖੋਲ੍ਹਕੇ ਮੇਰੀ ਬੇਨਤੀ ਸੁਣ ਲਵੋ। ਬਥੇਰਾ ਉੱਚੀ ਉੱਚੀ ਬੋਲਕੇ ਕਿਹਾ ਬੂਹੇ ਵੀ ਖੜਕਾਏ, ਪਰ ਬਾਬਾ ਮੋਹਨ ਜੀ ਨਾ ਬੋਲੇ ! ਆਖਿਰਕਾਰ ਬਾਬਾ ਬੁੱਢਾ ਜੀ ਨੇ ਆਪਣੇ ਬਲ ਨਾਲ ਹੱਲਾ ਬੁਲਾਕੇ ਬੂਹੇ ਦੀ ਚੂਥੀ ਬਾਹਰ ਕਢ ਲਈ, ਬੂਹੇ ਖੋਲ੍ਹ ਕੇ ਉਪਰ ਜਾ ਚੜ੍ਹੇ। ਤਾਂ ਕੀ ਵੇਖਿਆ ਕਿ ਬਾਬਾ ਮੋਹਨ ਜੀ ਤਾਂ ਪਦਮਾਸਨ ਧਾਰ ਕੇ ਇਕਰਸ ਅਡੋਲ ਸਮਾਧੀ ਵਿਚ ਲੀਨ ਹਨ, ਸਰੀਰ ਨੂੰ ਬਥੇਰਾ ਹਲਾਇਆ, ਪਰ ਸਮਾਧੀ ਫਿਰ ਵੀ ਨਾ ਖੁਲ੍ਹੀ। ਇਤਨੇ ਨੂੰ ਮੋਹਰੀ ਜੀ ਨੂੰ ਪਤਾ ਲਗਣ ਤੇ ਉਹ ਆ ਗਏ, ਬਾਬਾ ਮੋਹਣ ਜੀ ਦੇ ਸਰੀਰ ਨੂੰ ਹਿਲਾਂਦਿਆਂ ਵੇਖ ਕੇ ਮੋਹਰੀ ਜੀ ਨੇ ਕਿਹਾ, "ਤੁਸੀਂ ਇਹਨਾਂ ਨੂੰ ਕਿਉਂ ਹਿਲਾਂਦੇ ਹੋ ਇਹ ਤਾਂ ਮਸਤ ਸੁਭਾਵ ਵਾਲੇ ਹਨ। ਜੇ ਇਨ੍ਹਾਂ ਦੀ ਸਮਾਧੀ ਖੁਲ੍ਹ ਗਈ ਤਾਂ ਤੁਹਾਨੂੰ ਸਰਾਪ ਦੇ ਦੇਣਗੇ, ਚੰਗੀ ਗੱਲ ਹੈ ਜੇਕਰ ਆਪ ਚਲੇ ਜਾਓ।" ਮੋਹਰੀ ਜੀ ਤੋਂ ਇਹ ਬਚਨ ਸੁਣ ਕੇ ਬਾਬਾ ਬੁੱਢਾ ਜੀ ਭੀ ਖਾਲੀ ਹੱਥੀਂ ਆ ਗਏ, ਆ ਕੇ ਗੁਰੂ ਜੀ ਨੂੰ ਕਹਿੰਦੇ ਹਨ, "ਉਹ ਤਾਂ ਬਹੁਤ ਗੰਭੀਰ ਸਮਾਧੀ ਵਿਚ ਅਡੋਲ ਬੈਠੇ ਹੋਏ ਹਨ। ਮੈਂ ਤਾਂ ਚੂਥੀਆਂ ਪੁਟ ਕੇ ਉਹਨਾਂ ਦੇ ਪਾਸ ਭੀ ਚਲਾ ਗਿਆ ਸਾਂ ਉਨ੍ਹਾਂ ਦੇ ਸਰੀਰ ਨੂੰ ਭੀ ਹਿਲਾਇਆ ਹੈ ਪਰ ਉਨ੍ਹਾਂ ਦੀ ਸਮਾਧੀ ਨਹੀਂ ਖੁਲ੍ਹੀ ਇਸ ਲਈ ਹਟ ਕੇ ਵਾਪਸ ਆ ਗਿਆ ਹਾਂ।"

ਹਜ਼ੂਰ ਨੇ ਵਿਚਾਰਿਆ ਸਾਡੇ ਗਏ ਤੋਂ ਬਿਨਾਂ ਇਹ ਕੰਮ ਪੂਰਾ ਨਹੀਂ ਹੋਣਾ। ਉਸ ਵੇਲੇ ਗੁਰੂ ਸਾਹਿਬ ਜੀ ਆਪ ਨੰਗੀ ਪੈਰੀਂ ਚਲਦੇ ਚਲਦੇ ੧੬੫੯ ਸੰਮਤ ਵਿਚ ਗੋਇੰਦਵਾਲ ਆ ਪਹੁੰਚੇ। ਪਹਿਲੇ ਬਾਵਲੀ ਸਾਹਿਬ ਇਸ਼ਨਾਨ ਕਰਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਧਿਆਨ ਧਾਰ ਕੇ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ, ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਿਰ ਤੇ ਹੱਥ ਰਖਕੇ ਕਿਹਾ, "ਪੁਤ੍ਰ ਮੋਹਨ ਜੀ ਦੀ ਕੀਰਤੀ ਕਰਕੇ ਪੋਥੀਆਂ ਲੈ ਕੇ ਜਾਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਣਾਕੇ ਹਰੀ ਮੰਦਰ ਸਾਹਿਬ ਵਿਚ ਪ੍ਰਕਾਸ਼ ਕਰਨਾ। ਮੋਹਨ ਜੀ ਭਾਵੇਂ ਕਿਤਨੇ ਭੀ ਕਠੋਰ ਬਚਨ ਆਖਣ, ਪਰ ਤੁਸੀਂ ਨਿੰਮ੍ਰਤਾ ਰਖਣੀ, ਕੀਰਤੀ

ਕਰੀ ਜਾਣੀ, ਫਿਰ ਉਹ ਆਪ ਹੀ ਨਿੰਮਰੀ ਭੂਤ ਹੋਕੇ ਪੋਥੀਆਂ ਦੇ ਦੇਣਗੇ ।" ਇਹ ਬਚਨ ਕਹਿ ਕੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਅੰਤਰ ਧਿਆਨ ਹੋ ਗਏ । ਤੇ ਸ੍ਰੀ ਗੁਰੂ ਅਰਜਨ ਦੇਵ ਜੀ ਚੁਬਾਰੇ ਦੇ ਅੱਗੇ ਗਲੀ ਵਿਚ ਬੈਠਕੇ ਹੱਥ ਵਿਚ ਤੰਬੂਰਾ ਫੜ ਕੇ ਗਉੜੀ ਰਾਗ ਵਿਚ ਇਹ ਸ਼ਬਦ ਗਾਉਣ ਲੱਗ ਪਏ । (ਗੁਰਪ੍ਰਤਾਪ ਸੂਰਜ ਰਾਸ ੩ ਅੰਸੂ ੩੪)

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**
**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥**

ਹੇ ਬਾਬਾ ਮੋਹਨ ਜੀ ! ਆਪ ਜੀ ਦੇ ਮੰਦਰ=ਚੁਬਾਰਾ ਸਾਹਿਬ ਜੀ ਸਭ ਤੋਂ ਉਚੇ ਅਤੇ ਹੋਰ ਸਨਬੰਧੀਆਂ ਦੇ ਮਹਲ=ਘਰ ਵੀ ਅਪਾਰਾ=ਬਿਅੰਤ ਹਨ । ਹੇ ਬਾਬਾ ਮੋਹਨ ਜੀ ! ਆਪ ਜੀ ਦੇ ਦੁਆਰੇ ਤੇ ਉਦਾਸੀ ਸੰਤਾਂ ਦੀ ਧਰਮਸਾਲਾ ਸੋਭ ਰਹੀ ਹੈ ।

**ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥**
**ਜਹ ਸਾਧਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥**

ਹੇ ਅਪਾਰ ਗੁਣਾਂ ਵਾਲੇ ਦਿਆਲੂ ਠਾਕੁਰ ਬਾਬਾ ਮੋਹਨ ਜੀ ! ਆਪ ਜੀ ਦੇ ਦਰਵਾਜ਼ੇ ਤੇ ਸੰਤਾਂ ਦੀ ਧਰਮਸਾਲਾ ਸੋਭ ਰਹੀ ਹੈ, ਉਹ ਸੰਤ ਸਦਾ ਹੀ ਕੀਰਤਨ ਨੂੰ ਗਾਉਂਦੇ ਹਨ । ਜਿਥੇ ਭੀ ਸਾਧ ਸੰਤ ਇਕੱਠੇ ਹੁੰਦੇ ਹਨ, ਉਥੇ ਆਪ ਜੀ ਨੂੰ ਹੀ ਧਿਆਉਂਦੇ ਹਨ ।

**ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥**
**ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥**

ਹੇ ਦਇਆ ਦੇ ਕਰਨਹਾਰੇ ਮਇਆ ਸਰੂਪ ਦਿਆਲੂ ਸੁਆਮੀ ਮੋਹਨ ਜੀ ! ਮੈਂ ਦੀਨ ਉਤੇ ਆਪ ਕਿਰਪਾਲੂ ਹੋਵੋ । ਗੁਰੂ ਜੀ ਬਿਨਵੰਤਿ=ਉਚਾਰਦੇ ਹਨ ਅਸੀਂ ਆਪ ਜੀ ਦੇ ਦਰਸ਼ ਦੇ ਪਿਆਸੇ=ਚਾਹਵਾਨ ਹਾਂ, ਆਪ ਜੀ ਦਾ ਦਰਸ਼ਨ ਮਿਲੇ ਤਾਂ ਹੀ ਸਾਰਾ=ਸਰੇਸ਼ਟ ਸੁਖ ਹੁੰਦਾ ਹੈ, ਵਾ :-ਦਰਸ਼ਨ ਦੇ ਮਿਲਣ ਵਿਚ ਹੀ ਸਾਰਾ ਸੁਖ ਹੈ ॥੧॥

ਜਿਸ ਵੇਲੇ ਛੰਤ ਦੀ ਇਕ ਪਉੜੀ ਉਚਾਰੀ ਤਾਂ ਬਾਬਾ ਮੋਹਨ ਜੀ ਦੀ ਸਮਾਧੀ ਖੁਲ੍ਹ ਗਈ, ਉੱਠਕੇ ਬਾਰੀ ਖੋਲ੍ਹ ਕੇ ਕੀ ਵੇਖਿਆ ਕਿ ਗੁਰੂ ਅਰਜਨ ਦੇਵ ਜੀ ਸੰਗਤ ਦੇ ਸਹਿਤ ਗਲੀ ਵਿਚ ਬੈਠੇ ਹੋਏ ਹੱਥ ਵਿਚ ਤੰਬੂਰਾ ਫੜਕੇ ਗਾਇਣ ਕਰ ਰਹੇ ਹਨ, ਉਸੀ ਵੇਲੇ ਗੁੱਸੇ ਵਿਚ ਲਾਲੋ ਲਾਲ ਹੋਕੇ ਆਖਦੇ ਹਨ ਕਿ ਆਪਣੇ ਪਿਤਾ ਨੂੰ ਮਾਰਕੇ ਤੇ ਭਰਾਵਾਂ ਨੂੰ ਘਰੋਂ ਕੱਢਕੇ, ਆਪ ਗੁਰਿਆਈ-ਗੱਦੀ ਸਾਂਭ ਬੈਠਾ ਹੈਂ । ਤੇ ਹੁਣ ਸਾਡੇ ਪਾਸ ਆਕੇ ਤੂੰ ਕਿਹੜੀ ਭਲੀ ਗੁਜ਼ਾਰਨੀ ਹੈ । ਇਹ ਬਚਨ ਸੁਣ ਕੇ ਭੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਮੱਥੇ ਤੇ ਵੱਟ ਨਹੀਂ ਪਾਇਆ, ਸਗੋਂ ਨਿੰਮ੍ਰਤਾ ਵਿਚ ਦੂਜੀ ਪਉੜੀ ਉਚਾਰੀ ।

## ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥
## ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ॥

ਹੇ ਬਾਬਾ ਮੋਹਨ ਜੀ ! ਆਪ ਜੀ ਦੇ ਬਚਨ ਬੜੇ ਅਨੂਪ ਹਨ, ਠੀਕ ਹੈ ਅਗਿਆਨ ਰੂਪ ਪਿਤਾ ਨੂੰ ਮਾਰ ਦਿਤਾ ਹੈ, ਅਤੇ ਆਸੁਰੀ ਸੰਪਦਾ ਰੂਪ ਭਰਾਵਾਂ ਨੂੰ ਬਾਹਰ ਕੱਢ ਦਿਤਾ ਹੈ, ਫਿਰ ਆਪ ਜੀ ਦੀ ਚਾਲ ਭੀ ਨਿਰਾਲੀ ਹੈ,

ਕਿਉਂਕਿ ਆਪ ਜੋਗਾ ਅਭਿਆਸੀ ਹੋ ਆਪ ਜੀ ਦੀ ਸਮਾਧੀ ਕਈ ਕਈ ਮਹੀਨੇ ਲੱਗੀ ਰਹਿੰਦੀ ਹੈ।

ਵਾ :–ਆਪ ਜੀ ਦੀ ਇਕ ਹੋਰ ਚਾਲ ਭੀ ਨਿਰਾਲੀ ਹੈ, ਕਿ ਆਪ ਜੀ ਨੇ ਗ੍ਰਿਹਸਤ ਆਸ਼੍ਰਮ ਵਾਲਾ ਵਿਹਾਰ ਨਹੀਂ ਕੀਤਾ। ਆਪਣੀ ਦ੍ਰਿਸ਼ਟੀ ਨਾਲ ਹੀ ਪੁਤ੍ਰ ਪੈਦਾ ਕੀਤਾ ਹੈ । ਇਕ ਦਿਨ ਮਾਤਾ ਰਾਮ ਕੌਰ ਜੀ ਨੇ ਗੁਰੂ ਅਮਰਦਾਸ ਜੀ ਅਗੇ ਬੇਨਤੀ ਕੀਤੀ ਹੋਰਨਾਂ ਇਸਤ੍ਰੀਆਂ ਦੇ ਘਰ ਵਿਚ ਬਚੇ ਵੇਖ ਕੇ ਆਪ ਜੀ ਦੀ ਵੱਡੀ ਨੁਖਾ ਬਹੁਤ ਚਿੰਤਾਵਾਨ ਹੈ ਇਸਦੀ ਚਿੰਤਾ ਆਪ ਹੀ ਦੂਰ ਕਰ ਸਕਦੇ ਹੋ। ਕਿਉਂਕਿ ਮੋਹਨ ਜੀ ਤਾਂ ਹਰ ਵੇਲੇ ਸਮਾਧੀ ਵਿਚ ਹੀ ਲੀਨ ਰਹਿੰਦੇ ਹਨ । ਹਜ਼ੂਰ ਨੇ ਕਿਹਾ– ਨੁਖਾ ਨੂੰ ਨਵੇਂ ਕਪੜੇ ਪੁਆ ਕੇ ਨਾਲ ਲਿਜਾਕੇ ਉਸਨੂੰ ਮੋਹਨ ਦੀ ਚਰਨੀਂ ਪਾ ਦਿਓ ਤਾਂ ਉਸਦੇ ਵਰ ਕਰਕੇ ਇਸਦੇ ਘਰ ਪੁਤ੍ਰ ਹੋ ਜਾਵੇਗਾ। ਮਾਤਾ ਜੀ ਨੇ ਉਸੇ ਤਰ੍ਹਾਂ ਕੀਤਾ ਨਵੇਂ ਕਪੜੇ ਪੁਆ ਕੇ ਨਾਲ ਲਿਜਾ ਕੇ ਮੋਹਨ ਜੀ ਦੀ ਚਰਨੀਂ ਪਾ ਦਿਤਾ। ਜਾਂ ਮੋਹਨ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਿਆ ਤਾਂ ਉਸਦਾ ਸੰਕਲਪ ਪੂਰਾ ਹੋ ਗਿਆ।

ਯਥਾ :–ਕਰਿ ਬੰਦਨ ਨਿਜ ਪਤਿ ਕੋ ਆਈ ॥ ਗਰਭ ਧਰਯੋ ਤਿਸਤੇ ਪਿਛਵਾਈ ॥
ਕੇਤਿਕ ਦਿਨ ਮਹਿ ਸੁਤ ਅਭਿਰਾਮਾ ॥ ਜਨਮਯੋ ਤਬ ਮੋਹਨ ਕੇ ਧਾਮਾ ॥੫੦॥
ਸ੍ਰੀ ਗੁਰ ਕੋ ਸੁਧਿ ਆਨਿ ਸੁਨਾਈ॥ ਕੀਨੋ ਮੰਗਲ ਵਜੀ ਬਧਾਈ ॥
ਭਯੋ ਅਨੰਦ ਸਰਬ ਹੀ ਧਾਮ॥ ਸੰਸਰਾਮ ਰਾਖਯੋ ਤਿਸ ਨਾਮ ॥੫੧॥
(ਗੁਰਪ੍ਰਤਾਪ ਸੂਰਜ ਰਾਸ ੧ ਅੰਸੂ ੫੯)

ਹੇ ਬਾਬਾ ਮੋਹਨ ਜੀ ! ਤੁਸੀਂ ਆਪਣੇ ਜੀਅ ਵਿਚ ਇਕ ਪਰਮਾਤਮਾਂ ਨੂੰ ਹੀ ਮੰਨਦੇ ਹੋ, ਹੋਰ ਸਭ ਨੂੰ ਰਾਲੀ–ਖਾਕ ਰੂਪ ਨਿਸਚੇ ਕਰਦੇ ਹੋ।

## ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ॥

ਜੇ ਆਪ ਮੰਨਦੇ ਭੀ ਹੋ ਤਾਂ ਇਕ ਅਲੇਖ ਠਾਕੁਰ ਨੂੰ ਮੰਨਦੇ ਹੋ,
ਜਿਸ ਠਾਕੁਰ ਨੇ ਸਾਰੇ ਆਪਣੀ ਕਲ–ਸ਼ਕਤੀ ਧਾਰੀ ਹੋਈ ਹੈ।

## ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ॥

ਆਪ ਜੀ ਨੇ ਗੁਰਾਂ ਦੇ ਬਚਨਾਂ ਕਰਕੇ-ਸੰਸਾਰ ਬਨ ਦਾ ਮਾਲਕ ਜੋ ਆਦਿ ਪੁਰਖ ਪਰਮਾਤਮਾ ਹੈ ਉਸਨੂੰ ਵਸੀਕਾਰ ਕੀਤਾ ਹੋਇਆ ਹੈ।

## ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ॥

ਹੇ ਬਾਬਾ ਮੋਹਨ ਜੀ ! ਤੂੰ ਗੁਰੂ ਅਮਰਦਾਸ ਜੀ ਰੂਪ ਹੋ ਕੇ ਆਪ ਸੰਸਾਰ ਤੋਂ ਚਲਿਆ–ਜੋਤੀ ਜੋਤ ਸਮਾਇਆ ਹੈਂ। ਅਤੇ ਮੋਹਨ ਜੀ ਰੂਪ ਹੋਕੇ ਆਪ ਸੰਸਾਰ ਵਿਚ ਇਸਥਿਤ ਹੋ ਰਿਹਾ ਹੈਂ।

ਸਭ ਕਲ=ਸ਼ਕਤੀ ਆਪ ਨੇ ਹੀ ਧਾਰੀ ਹੋਈ ਹੈ।

**ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥**

ਗੁਰੂ ਸਾਹਿਬ ਜੀ ਬਿਨਵੰਤਿ=ਉਚਾਰਦੇ ਹਨ ਮੇਰੀ ਪੈਜ ਰੱਖਣਾ ਕਰੋ, ਕਿਉਂਕਿ ਬਾਬਾ ਬੁੱਢਾ ਸਾਹਿਬ ਜੀ, ਅਤੇ ਭਾਈ ਗੁਰਦਾਸ ਜੀ ਵਾਂਗੂ ਅਸੀਂ ਖਾਲੀ ਨਾ ਚਲੇ ਜਾਈਏ। ਸਾਰੇ ਸੇਵਕ ਤੁਹਾਡੀ ਸ਼ਰਨ ਆਏ ਹਾਂ ॥੨॥

ਜਿਸ ਵੇਲੇ ਛੰਤ ਦੀ ਦੂਜੀ ਪੌੜੀ ਦਾ ਭੋਗ ਪਾਇਆ ਤਾਂ ਬਾਬਾ ਮੋਹਨ ਜੀ ਬਾਰੀ ਤੋਂ ਪਰੇ ਹਟਕੇ ਪੋਥੀਆਂ ਚੁੱਕਣ ਲੱਗ ਪਏ, ਉਸੀ ਵੇਲੇ ਗੁਰੂ ਜੀ ਨੇ ਤੀਜੀ ਪਉੜੀ ਉਚਾਰੀ-

**ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥**

ਹੇ ਬਾਬਾ ਮੋਹਨ ਜੀ ! ਆਪ ਜੀ ਨੂੰ ਸਤਸੰਗਤਿ ਧਿਆਉਂਦੀ ਹੈ, ਦਰਸ਼ਨ ਦੇ ਧਿਆਨ=ਕਰਨ ਵਾਸਤੇ ਵਾ:-ਸਾਰਿਆਂ ਦਾ ਧਿਆਨ ਆਪ ਜੀ ਦੇ ਦਰਸ਼ਨ ਵਿਚ ਲੱਗ ਰਿਹਾ ਹੈ।

**ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥**

ਹੇ ਬਾਬਾ ਮੋਹਨ ਜੀ ! ਉਨ੍ਹਾਂ ਦੇ ਨਜ਼ਦੀਕ ਜਮ ਨਹੀਂ ਆਉਂਦਾ, ਜੋ ਨਿਦਾਨਾ=ਅੰਤ ਨੂੰ ਪ੍ਰਾਣਾਂ ਦੇ ਵਿਜੋਗ ਕਾਲ ਵਿਚ ਆਪ ਜੀ ਨੂੰ ਜਪਦਾ ਹੈ ਕਿ ਧੰਨ ਬਾਬਾ ਮੋਹਨ ਜੀ।

**ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥**

ਉਨ੍ਹਾਂ ਪੁਰਸ਼ਾਂ ਨੂੰ ਜਮਕਾਲ ਲਗਦਾ ਨਹੀਂ, ਜੋ ਇਕਾਗਰ ਮਨ ਹੋ ਕੇ ਆਪ ਜੀ ਨੂੰ ਧਿਆਉਂਦੇ ਹਨ।

**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥**

ਮਨ ਬਾਣੀ ਸਰੀਰ ਕਰਕੇ ਜੋ ਤੁਹਾਨੂੰ ਅਰਾਧਦੇ ਹਨ, ਉਹ ਧਰਮ ਅਰਥ ਕਾਮ ਮੋਖ ਆਦਿਕ ਸਭ ਫਲਾਂ ਨੂੰ ਪਾਉਂਦੇ ਹਨ।

**ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥**

ਜਿਹੜੇ ਪੁਰਸ਼ ਮਲਮੂਤ=ਅਤਿਅੰਤ ਅਪਵਿੱਤ੍ਰ, ਮੂਰਖ ਅਤੇ ਮੁਗਧ=ਜੜ੍ਹ ਸਨ, ਉਹ ਭੀ ਆਪ ਜੀ ਦਾ ਦਰਸ਼ਨ ਵੇਖਕੇ ਸੁ × ਗਿਆਨਾ ਸਰੇਸ਼ਟ ਗਿਆਨਵਾਨ ਹੋ ਗਏ ਹਨ।

**ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥**

ਗੁਰੂ ਸਾਹਿਬ ਜੀ ਬਿਨਵੰਤਿ=ਉਚਾਰਦੇ ਹਨ ਆਪ ਜੀ ਦਾ ਰਾਜੁ=ਸਰੂਪ ਨਿਸਚਲ ਹੈ ਆਪ ਪੂਰਨ ਪੁਰਖ ਭਗਵਾਨ ਦਾ ਸਰੂਪ ਹੋ ॥੩॥

ਜਦ ਤੀਜੀ ਪੌੜੀ ਦਾ ਭੋਗ ਪਾਇਆ ਤਾਂ ਬਾਬਾ ਮੋਹਨ ਜੀ ਪੋਥੀਆਂ ਲੈ ਕੇ ਸੰਗਤ ਦੇ ਵਿਚ ਆ ਗਏ ਤੇ ਕਿਹਾ ਇਹ ਪੋਥੀਆਂ ਆਪ ਜੀ ਦੀਆਂ ਹਨ, ਮੈਂ ਆਪ ਜੀ ਵਾਸਤੇ ਇਕੱਤ੍ਰ ਕਰਵਾ ਕੇ ਰਖੀਆਂ ਹਨ ਪਰ ਦੇਵਾਂਗਾ ਤਦ ਜੇ ਮੈਨੂੰ ਆਪਣੇ ਚਰਨਾਂ ਤੇ ਪੈਣ ਦਿਓ, ਗੁਰੂ

ਜੀ ਨੇ ਕਿਹਾ ਆਪ ਤਾਂ ਵੱਡੇ ਸਤਿਗੁਰਾਂ ਦੇ ਵੱਡੇ ਸਪੁਤਰ ਹੋ । ਅਸੀਂ ਆਪ ਜੀ ਦੇ ਬਾਲਕੇ ਹਾਂ ਸਗੋਂ ਸਾਨੂੰ ਆਪ ਜੀ ਦੇ ਚਰਨੀਂ ਪੈਣਾ ਚਾਹੀਦਾ ਹੈ, ਆਪ ਅਜੋਗ ਗੱਲ ਨਾ ਕਰੋ । ਉਸ ਵੇਲੇ ਬਾਬਾ ਮੋਹਨ ਜੀ ਨੇ ਕਿਹਾ ਸਾਨੂੰ ਬੜੇ ਸਤਿਗੁਰਾਂ ਦਾ ਸਰਾਪ ਹੋਇਆ ਹੋਇਆ ਹੈ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਿਆਈ ਗੱਦੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੌਂਪੀ ਸੀ ਤਾਂ ਮੈਨੂੰ ਉਨ੍ਹਾਂ ਨੇ ਕਿਹਾ ਚਰਨੀ ਪੈ ਜਾ ਉਸ ਵੇਲੇ ਮੈਂ ਆਪਣਾ ਦਾਸ ਸਮਝ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਪੈਰੀਂ ਨਾ ਪਿਆ, ਤੇ ਮੇਰਾ ਛੋਟਾ ਭਾਈ ਮੋਹਰੀ ਚਰਨਾਂ ਤੇ ਡਿਗ ਪਿਆ । ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥ ਉਸ ਉਤੇ ਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਤੇ ਕਿਹਾ ਹੇ ਪੁਤਰ ! ਤੈਂਨੇ ਰੱਖ ਵਿਖਾਈ ਹੈ, ਤੇ ਮੈਨੂੰ ਸਰਾਪ ਦੇ ਦਿਤਾ ਕਿ ਤੇਰਾ ਹਿਰਦਾ ਤਪਦਾ ਰਹੇਗਾ, ਉਸ ਦਿਨ ਤੋਂ ਮੇਰਾ ਹਿਰਦਾ ਤਪਦਾ ਹੀ ਰਿਹਾ ਹੈ । ਫਿਰ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਲਗੇ ਤਾਂ ਮੈਂ ਜਾ ਕੇ ਬੇਨਤੀ ਕੀਤੀ ਉਸ ਵੇਲੇ ਗੁਰੂ ਸਾਹਿਬ ਜੀ ਨੇ ਕਿਹਾ ਹੁਣ ਤੈਨੂੰ ਸ਼ਾਂਤੀ ਨਹੀਂ ਮਿਲੇਗੀ, ਇਨ੍ਹਾਂ ਦੇ ਸਪੁਤ੍ਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨੀ ਲਗੇਂਗਾ ਤਾਂ ਤੈਨੂੰ ਸ਼ਾਂਤੀ ਮਿਲੇਗੀ । ਮੈਂ ਬੇਨਤੀ ਕੀਤੀ ਮੇਰੀ ਤਾਂ ਕਈ ਕਈ ਮਹੀਨੇ ਸਮਾਧੀ ਹੀ ਲਗੀ ਰਹਿੰਦੀ ਹੈ ਮੇਰਾ ਉਨ੍ਹਾਂ ਦਾ ਮੇਲ ਕਿਵੇਂ ਹੋਵੇਗਾ ਤਾਂ ਗੁਰੂ ਜੀ ਨੇ ਕਿਹਾ ਤੂੰ ਆਪਣੇ ਪੁਤ੍ਰ 'ਸੰਸਰਾਮ' ਪਾਸੋਂ ਵੱਡਿਆਂ ਸਤਿਗੁਰਾਂ ਦੀ ਸਾਰੀ ਬਾਣੀ ਇਕੱਤ੍ਰ ਕਰਕੇ ਰੱਖ ਛਡ । ਚਾਹੇ ਕੋਈ ਭੀ ਲੈਣ ਆਵੇ ਉਸਨੂੰ ਨਹੀਂ ਦੇਣੀ ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਤੇਰੇ ਪਾਸ ਆਉਣਗੇ ਤਾਂ ਪਹਿਲੇ ਉਨ੍ਹਾਂ ਦੀ ਚਰਨੀਂ ਪੈ ਕੇ ਨਿੰਮ੍ਰਤਾ ਭਾਵ ਨਾਲ ਮੱਥਾ ਟੇਕ ਕੇ ਬਾਣੀ ਦੇਣੀ ਤਾਂ ਸ਼ਾਂਤੀ ਹੋਵੇਗੀ । ਉਹ ਵੇਲਾ ਹੁਣ ਆ ਪਹੁੰਚਾ ਹੈ ਇਸ ਕਰਕੇ ਆਪਣੀ ਚਰਨੀਂ ਲੱਗਣ ਦਿਉ, ਇਹ ਗੱਲ ਸੁਣਕੇ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਸਰੂਪ ਵਿਚ ਬੈਠੇ ਰਹੇ, ਤੇ ਬਾਬਾ ਮੋਹਨ ਜੀ ਨੇ ਚਰਨ ਫੜਕੇ ਬੜੇ ਪ੍ਰੇਮ ਨਾਲ ਸਿਰ ਰੱਖ ਕੇ ਮੱਥਾ ਟੇਕ ਕੇ ਪੋਥੀਆਂ ਦੇ ਦਿਤੀਆਂ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਵੇਲੇ ਵਰ ਦੀ ਚੌਥੀ ਪੌੜੀ ਉਚਾਰਨਾ ਕੀਤੀ ।

**ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥**
**ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥**

ਹੇ ਬਾਬਾ ਮੋਹਨ ਜੀ ! ਤੂੰ ਪਰਵਾਰ ਦੇ ਸਹਿਤ ਸਰੇਸ਼ਟ ਫਲਾਂ ਕਰਕੇ ਫਲਿਆ ਹੈਂ ।

ਹੇ ਬਾਬਾ ਮੋਹਨ ਜੀ ! ਆਪ ਜੀ ਨੇ ਪੁੱਤਰ, ਮਿਤ੍ਰ, ਭਰਾ, ਕੁਟੰਬ, ਸਭ ਤਾਰਨਾ ਕੀਤੇ ਹਨ ।

**ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥**

ਜਿਸ ਵੇਲੇ ਆਪ ਜੀ ਦੇ ਹਿਰਦੇ ਵਿਚੋਂ ਅਭਿਮਾਨ ਲਹਿ ਗਿਆ, ਤਾਂ ਤੁਸਾਂ ਨੇ ਆਪਣੇ ਆਪ ਨੂੰ ਜਹਾਨ ਤੋਂ ਤਾਰਨਾ ਕੀਤਾ ਹੈ । ਅਤੇ ਜਿਨ੍ਹਾਂ ਨੇ ਆਪ ਜੀ ਦਾ ਦਰਸ਼ਨ ਕਰਨਾ ਪਾਇਆ ਹੈ ਉਨ੍ਹਾਂ ਦਾ ਵੀ ਅਭਿਮਾਨ ਲਹਿਆ=ਦੂਰ ਹੋਇਆ ਹੈ ਜਿਨ੍ਹਾਂ ਦਾ ਅਭਿਮਾਨ ਦੂਰ ਹੋਇਆ ਉਨ੍ਹਾਂ ਨੂੰ ਜਹਾਨ ਤੋਂ ਤਾਰਨਾ ਕੀਤਾ ਹੈ ।

**ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥**

ਜਿਨ੍ਹਾਂ ਨੇ ਆਪਨੂੰ ਧੰਨ ਕਥਨ ਕੀਤਾ ਹੈ, ਕਿ 'ਧੰਨ ਬਾਬਾ ਮੋਹਨ ਜੀ',
ਤਿਨ੍ਹਾਂ ਦੇ ਨਜ਼ਦੀਕ ਜਮ ਨਹੀਂ ਆਉਂਦਾ ।

## ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥

ਹੇ ਬਾਬਾ ਮੋਹਨ ਜੀ ! ਆਪ ਜੀ ਦੇ ਗੁਣ ਬਿਅੰਤ ਹਨ, ਕੁਝ ਕਥਨ ਨਹੀਂ ਕੀਤੇ ਜਾਂਦੇ, ਆਪ ਸਤਿਗੁਰੂ ਅਤੇ ਮੁਰਾਰੀ ਪੁਰਖ ਦਾ ਰੂਪ ਹੋ।

## ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਗੁਰੂ ਜੀ ਕਹਿੰਦੇ ਹਨ ਹੇ ਬਾਬਾ ਮੋਹਨ ਜੀ ! ਪੋਥੀਆਂ ਦੇ ਕੇ ਤੁਸਾਂ ਨੇ ਸਾਡੀ ਟੇਕ—ਲੱਜਾ ਰੱਖ ਲਈ ਹੈ, ਜਿਸ ਬਾਣੀ ਦੇ ਆਸਰੇ ਲਗਕੇ ਸਾਰੇ ਸੰਸਾਰ ਨੇ ਤਰਨਾ ਹੈ ॥੪॥੨॥†

**ਦੂਜਾ ਅਰਥ** ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥

ਹੇ ਮੋਹਨ—ਪਰਮਾਤਮਾ ! ਤੇਰੇ ਉੱਚੇ ਮੰਦਰ ਬੈਕੁੰਠ ਧਾਮ ਅਤੇ ਸਾਧਸੰਗਤਿ ਰੂਪੀ ਅਪਾਰ ਮਹਲ ਹੈ।

ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥

ਹੇ ਮੋਹਨ—ਪਰਮਾਤਮਾ ! ਤੇਰੇ ਦਰਵਾਜੇ ਤੇ ਧਰਮ ਦੀ ਸਾਲਾ—ਘਰ ਜੋ ਸੰਤ ਹਨ ਉਹ ਸੋਭ ਰਹੇ ਹਨ।

ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥

ਹੇ ਅਪਾਰ ਗੁਣਾਂ ਵਾਲੇ ਦਿਆਲੂ ਠਾਕੁਰ ਪਰਮਾਤਮਾ ! ਧਰਮ ਦੀ ਸਾਲ—ਘਰ ਜੋ ਸੰਤ ਹਨ ਉਹ ਸਦਾ ਹੀ ਤੇਰੇ ਕੀਰਤਨ ਨੂੰ ਗਾਉਂਦੇ ਹਨ।

ਜਹ ਸਾਧਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥

ਜਿੱਥੇ ਜਿੱਥੇ ਭੀ ਸੰਤ ਸਾਧ ਇਕੱਠੇ ਹੁੰਦੇ ਹਨ, ਓਥੇ ਓਥੇ ਤੈਨੂੰ ਧਿਆਉਂਦੇ ਹਨ।

ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥

ਹੇ ਦਇਆ ਦੇ ਕਰਨ ਵਾਲੇ, ਮਇਆ ਸਰੂਪ, ਦਿਆਲੂ ਸੁਆਮੀ ! ਮੈਂ ਦੀਨ ਉੱਤੇ ਆਪ ਕਿਰਪਾਲੂ ਹੋਵੋ।

ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥

ਗੁਰੂ ਜੀ ਕਹਿੰਦੇ ਹਨ ਅਸੀਂ ਆਪ ਜੀ ਦੇ ਦਰਸ਼ਨ ਦੇ ਚਾਹਵਾਨ ਹਾਂ, ਆਪਦਾ ਦਰਸ਼ਨ ਮਿਲੇ ਤਾਂ ਸਾਰਾ—ਸਰੇਸ਼ਟ ਸੁੱਖ ਹੁੰਦਾ ਹੈ ॥੧॥

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥

ਹੇ ਮੋਹਨ—ਪਰਮਾਤਮਾ ਤੇਰੇ ਵੇਦਾਂ ਰੂਪੀ ਅਨੂਪੰ ਬਚਨ ਹਨ, ਅਤੇ ਆਪ ਜੀ ਦੀ ਚਾਲ ਭੀ ਨਿਰਾਲੀ ਹੈ ਯਥਾ—ਸੀਹਾ ਬਾਜਾ ਚਰਗਾ ਕੁਹੀਆਂ ਇਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ

---

†ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਪੋਥੀਆਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾ ਕੇ ਮੁੜ ਉਹ ਪੋਥੀਆਂ ਵਾਪਸ ਗੋਇੰਦਵਾਲ ਭੇਜ ਦਿਤੀਆਂ ਸਨ। ਸੁਣਿਆ ਹੈ ਉਹ ਪੋਥੀਆਂ ਭਲਿਆਂ ਦੇ ਪਾਸ ਅਹੀਆ ਪਿੰਡ ਵਿਚ ਹਨ।

ਅਹੀਆ ਪੁਰ ਇਕ ਪਿੰਡ, ਜੋ ਜ਼ਿਲਾ ਹੁਸ਼ਿਆਰਪੁਰ ਤਹਿਸੀਲ ਦਸੂਹਾ, ਥਾਣਾ ਟਾਂਡਾ ਵਿਚ ਹੈ ਤੇ ਰੇਲਵੇ ਸਟੇਸ਼ਨ ਟਾਂਡਾ ਉੜਮੁੜ ਤੋਂ ਦੋ ਮੀਲ ਪੱਛਮ ਵਲ ਹੈ। ਇਸ ਅਹੀਆ ਪਿੰਡ ਵਿਚ ਬਾਬਾ ਜੀਵਨ ਸਿੰਘ ਭਲੇ ਦੇ ਘਰ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਵਿਚੋਂ ਇਕ ਪੋਥੀ ਹੈ।

ਇਹ ਦੋਵੇਂ ਪੋਥੀਆਂ ਪਹਿਲੇ ਗੋਇੰਦਵਾਲ ਸਨ, ਹੁਣ ਇਨ੍ਹਾਂ ਦੋਹਾਂ ਭਾਈ ਪੁਜਾਰੀਆਂ ਨੇ ਇੱਕ ਇੱਕ ਪੋਥੀ ਵੰਡ ਲਈ ਹੈ। ਇਕ ਇਥੇ ਹੈ ਦੂਜੀ ਗੋਇੰਦਵਾਲ ਇਸ ਦੇ ਭਾਈ ਪਾਸ ਹੈ।

[ਮਹਾਨ ਕੋਸ਼ ਭਾਈ ਕਾਹਨ ਸਿੰਘ ਜੀ ਨਾਭਾ

ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ (ਮਾਝ ਵਾਰ ਪੰਨਾ ੧੪੪)

ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥

ਹੇ ਮੋਹਨ=ਪਰਮਾਤਮਾ ! ਤੁਸੀਂ ਏਕਤਾ ਵਾਲੇ ਜੀਆਂ ਨੂੰ ਮੰਨਦੇ ਹੋ,
ਹੋਰ ਸਭ ਨੂੰ ਰਾਲੀ=ਖਾਕ ਰੂਪ ਨਿਸਚੇ ਕਰਦੇ ਹੋ ।

ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥

ਹੇ ਅਲੇਖ ਠਾਕੁਰ ! ਜੇ ਆਪ ਮੰਨਦੇ ਹੋ ਤਾਂ ਏਕਤਾ ਵਾਲਿਆਂ ਨੂੰ ਮੰਨਦੇ ਹੋ,
ਜਿਸ ਆਪ ਨੇ ਸਾਰੇ ਸ਼ਕਤੀ ਧਾਰੀ ਹੋਈ ਹੈ ।

ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥

ਹੇ ਸਾਰਿਆਂ ਪੁਰਖਾਂ ਦੀ ਆਦਿ ਤੇ ਸੰਸਾਰ ਬਨ ਦੇ ਮਾਲਕ ਰੂਪ ਪਰਮਾਤਮਾ ! ਏਕਤਾ ਵਾਲਿਆਂ ਨੇ ਗੁਰਾਂ ਦੇ ਬਚਨਾਂ ਦੁਆਰੇ ਤੈਨੂੰ ਵਸੀਕਾਰ ਕੀਤਾ ਹੋਇਆ ਹੈ ।

ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥

ਜੀਵ ਰੂਪ ਹੋ ਕੇ ਤੂੰ ਆਪ ਚਲਿਆ ਹੈਂ, ਅਤੇ ਈਸ਼ਵਰ ਰੂਪ ਹੋ ਕੇ ਤੂੰ ਆਪ ਇਸਥਿਤ ਹੋ ਰਿਹਾ ਹੈਂ ।

ਵਾ :-ਜੰਗਮ ਰੂਪ ਹੋ ਕੇ ਤੂੰ ਆਪ ਚਲ ਰਿਹਾ ਹੈਂ ਤੇ ਅਸਥਾਵਰ ਰੂਪ ਹੋ ਕੇ ਇਕ ਜਗ੍ਹਾ ਤੇ ਟਿਕ ਰਿਹਾ ਹੈਂ, ਸਾਰੀਆਂ ਤਾਕਤਾਂ ਆਪਣੇ ਵਿਚ ਟਿਕਾਈਆਂ ਹੋਈਆਂ ਹਨ । ਵਾ :-ਆਪ ਨੇ ਹੀ ਸਾਰੀ ਕਲ-ਸ਼ਕਤੀ ਧਾਰੀ ਹੋਈ ਹੈ ।

ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥

ਗੁਰੂ ਜੀ ਉਚਾਰਦੇ ਹਨ-ਸਾਡੀ ਪੈਜ ਰਖਣਾ ਕਰੋ, ਸਾਰੇ ਸੇਵਕ ਤੁਹਾਡੀ ਸ਼ਰਨ ਆਏ ਹਾਂ ॥੨॥

ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥

ਹੇ ਮੋਹਨ=ਪਰਮਾਤਮਾ ! ਆਪ ਜੀ ਨੂੰ ਸਤਸੰਗਤਿ ਧਿਆਉਂਦੀ ਹੈ,
ਦਰਸ਼ਨ ਵਾਸਤੇ ਆਪ ਜੀ ਦਾ ਧਿਆਨ ਕਰਦੀ ਹੈ ।

ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥

ਹੇ ਮੋਹਨ=ਪਰਮਾਤਮਾ ! ਉਨ੍ਹਾਂ ਦੇ ਨਜ਼ਦੀਕ ਜਮ ਨਹੀਂ ਆਉਂਦਾ, ਜੋ ਅੰਤ ਵੇਲੇ ਆਪ ਨੂੰ ਜਪਦੇ ਹਨ

ਜਮਕਾਲੁ=ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥

ਹੇ ਮੋਹਨ=ਪਰਮਾਤਮਾ ! ਜੋ ਇਕਾਗਰ ਮਨ ਹੋ ਕੇ ਤੈਨੂੰ ਧਿਆਉਂਦੇ ਹਨ,
ਉਨ੍ਹਾਂ ਨੂੰ ਜਮਕਾਲ ਲੱਗਦਾ ਨਹੀਂ ।

ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥

ਹੇ ਮੋਹਨ=ਪਰਮਾਤਮਾ ! ਜੋ ਮਨ ਬਾਣੀ ਸਰੀਰ ਕਰਕੇ ਤੈਨੂੰ ਅਰਾਧਦੇ ਹਨ,
ਉਹ ਪੁਰਸ਼ ਸਾਰੇ ਫਲਾਂ ਨੂੰ ਪਾ ਲੈਂਦੇ ਹਨ ।

ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥

ਜਿਹੜੇ ਮਲਮੂਤ-ਅਪਵਿੱਤ੍ਰ, ਮੂੜ=ਮੂਰਖ, ਮੁਗਧ=ਜੜ੍ਹ ਹੁੰਦੇ ਸਨ,
ਉਹ ਆਪ ਜੀ ਦੇ ਦਰਸ਼ਨ ਨੂੰ ਦੇਖਕੇ ਸਰੇਸ਼ਟ ਗਿਆਨਵਾਨ ਹੋ ਗਏ ਹਨ ।

ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥

ਗੁਰੂ ਜੀ ਉਚਾਰਦੇ ਹਨ ਹੇ ਪੂਰਨ ਪੁਰਖ ਭਗਵਾਨ ! ਆਪ ਜੀ ਦਾ ਰਾਜੁ-ਹੁਕਮ ਨਿਸਚਲ ਹੈ ॥੩॥

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥

ਹੇ ਮੋਹਨ=ਪਰਮਾਤਮਾ ! ਤੂੰ ਸਾਰੇ ਪ੍ਰਵਾਰ ਦੇ ਸਣੁ=ਸਹਿਤ ਸਰੇਸ਼ਟ ਫਲਾਂ ਕਰਕੇ ਫਲਿਆ ਹੋਇਆ ਹੈਂ, ਤੇ ਸਾਰਾ ਪਰਵਾਰ ਅਗਲੀ ਪੰਗਤੀ ਵਿਚ ਦਸਦੇ ਹਨ ਕਿ-

ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥

ਹੇ ਮੋਹਨ=ਪਰਮਾਤਮਾਂ ! ਆਪ ਨੇ ਪੁਤ੍ਰ=ਬ੍ਰਹਮਾਂ, ਮੀਤ=ਮਹਾਤਮਾਂ, ਭਰਾ ਤੇ ਕੁਟੰਬ=ਹੋਰ ਸੰਤ ਰਿਖੀ ਮੁਨੀ ਇਹ ਸਾਰੇ ਤਾਰ ਦਿੱਤੇ ਹਨ। ਵਾ:-ਹੇ ਮੋਹਨ=ਪਰਮਾਤਮਾਂ ! ਤੈਂਨੇ ਪੁਤ੍ਰ=ਭਗਤ ਜਨ, ਮੀਤ=ਸਖਾ ਭਗਤੀ ਕਰਨ ਵਾਲੇ ਅਰਜਨ ਆਦਿ। ਭਾਈ=ਗਿਆਨਵਾਨ, ਕੁਟੰਬ=ਹੋਰ ਸਾਰੇ ਸਾਧੂ ਜਨ ਤਾਰ ਦੇਣਾ ਕੀਤੇ ਹਨ। ਅਥਵਾ:-ਹੇ ਮੋਹਨ=ਪਰਮਾਤਮਾਂ ਸ੍ਰੀ ਰਾਮਚੰਦਰ ਰੂਪ ਹੋ ਕੇ ਆਪ ਲਵ ਕੁਸ਼ੂ ਆਦਿਕਾਂ ਕਰਕੇ ਤੇ ਪਰਵਾਰੇ=ਸੀਤਾ ਦੇ ਸਹਿਤ ਸਰੇਸ਼ਟ ਫਲਾਂ ਕਰਕੇ ਫਲੇ ਹੋ। ਹੇ ਮੋਹਨ=ਪਰਮਾਤਮਾਂ ਪੁਤ੍ਰ=ਲਵ-ਕੁਸ਼ੂ, ਮੀਤ=ਸੁਗ੍ਰੀਵ ਤੇ ਗੋ ਆਦਿਕ, ਭਾਈ=ਸ਼ਤ੍ਰੂਘਨ, ਲਛਮਨ, ਕੁਟੰਬ=ਸੀਤਾ ਆਦਿ ਸਨਬੰਧੀ ਸਾਰੇ ਤਾਰ ਦਿੱਤੇ ਹਨ।

ਇਹ ਤੁਕ ਕ੍ਰਿਸ਼ਨ ਜੀ ਵਿਚ ਨਹੀਂ ਘਟਦੀ ਕਿਉਂਕਿ ਉਨ੍ਹਾਂ ਦੀ ਸਾਰੀ ਕੁਲ ਦਾ ਅਭਾਵ ਹੋ ਗਿਆ ਸੀ

ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥

ਅਭਿਮਾਨ ਦੇ ਲਹਿਆ=ਦੂਰ ਹੋਣ ਕਰਕੇ ਜਿਨ੍ਹਾਂ ਨੇ ਆਪ ਦਾ ਦਰਸ਼ਨ ਪਾਇਆ ਹੈ ਉਨ੍ਹਾਂ ਨੂੰ ਆਪ ਜੀ ਨੇ ਜਹਾਨ ਤੋਂ ਤਾਰਿਆ ਹੈ।

ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥

ਜਿਨ੍ਹਾਂ ਨੇ ਆਪ ਜੀ ਨੂੰ ਧੰਨਤਾ ਯੋਗ ਕਥਨ ਕੀਤਾ ਹੈ, ਤਿਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ।

ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥

ਹੇ ਸਤਿ=ਤ੍ਰੈ ਕਾਲ ਅਬਾਧ ਗੁਰ=ਪੂਜਨੀਕ ਮੁਰਾਰੀ ਪੁਰਖ ! ਤੇਰੇ ਬਿਅੰਤ ਗੁਣ ਹਨ ਮੇਰੇ ਪਾਸੋਂ ਕਥਨ ਨਹੀਂ ਕੀਤੇ ਜਾਂਦੇ।

ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਗੁਰੂ ਜੀ ਉਚਾਰਦੇ ਹਨ ਹੇ ਵਾਹਿਗੁਰੂ ! ਤੈਂਨੇ ਸੰਤਾਂ ਭਗਤਾਂ ਦੀ ਟੇਕ ਰਖੀ ਹੈ ਜਿਨ੍ਹਾਂ ਸੰਤਾਂ ਭਗਤਾਂ ਦੀ ਚਰਨੀਂ ਲਗਕੇ ਸਾਰਾ ਸੰਸਾਰ ਤ੍ਰਰਿਆ ਹੈ ॥੪॥੨॥

## ਗਉੜੀ ਮਹਲਾ ੫ ॥ ਸਲੋਕੁ ॥

ੴ

### ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥
### ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ॥੧॥

ਜੋ ਅਸੰਖ ਹੀ ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ, ਉਸ ਉਤੋਂ ਵਾਰੰਵਾਰ ਬਲਿਹਾਰ ਜਾਣਾ ਕਰ। ਗੁਰੂ ਜੀ ਕਹਿੰਦੇ ਹਨ ਹੇ ਮਨ ! ਉਸ ਰਾਮ ਨਾਮ ਨੂੰ ਜਪਣਾ ਕਰ ਜੋ ਪਾਵਕੋ=ਅਗਨੀ ਰੂਪ ਹੋ ਕੇ ਕਿਲਬਿਖ=ਪਾਪਾਂ ਰੂਪੀ ਤਿਨ=ਘਾਹ ਨੂੰ ਦਾਹਨਹਾਰ=ਸਾੜਨ ਵਾਲਾ ਹੈ ॥੧॥

### ਛੰਤ ॥ ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ ॥

ਹੇ ਮਨ ! ਤੂੰ ਰਾਮ, ਨਰਾਇਣ, ਗੋਬਿੰਦ, ਹਰੀ, ਮਾਧੋ, ਆਦਿਕ ਨਾਮਾਂ ਨੂੰ ਜਪਣਾ ਕਰ।

**ਧਿਆਇ ਮਨਾ ਮੁਰਾਰਿ ਮੁਕੰਦੇ ਕਟੀਐ ਕਾਲ ਦੁਖ ਫਾਧੇ॥**

ਹੇ ਮਨ ! ਮੁਕੰਦੇ=ਮੁਕਤੀ ਦਾਤੇ ਮੁਰਾਰੀ ਨੂੰ ਧਿਆਉਣਾ ਕਰ ਤਾਂ ਦੁਖਦਾਈ ਕਾਲ ਦੀ ਫਾਧੇ=ਫਾਹੀ ਕਟੀ ਜਾਵੇਗੀ।

**ਦੂਖ ਹਰਣ ਦੀਨ ਸਰਣ ਸ੍ਰੀ ਧਰ ਚਰਨ ਕਮਲ ਅਰਾਧੀਐ॥**

ਜੋ ਦੀਨ ਮਨ ਹੋ ਕੇ ਸ਼ਰਣ ਵਿਚ ਆਏ ਹਨ ਉਨ੍ਹਾਂ ਦੇ ਦੁਖ ਨਾਸ ਕਰਨ ਵਾਲਾ ਹੈ,
ਤੇ ਸ੍ਰੀ ਧਰ=ਮਾਇਆ ਦਾ ਆਸਰਾ ਹੈ, ਉਸ ਪ੍ਰਭੂ ਦੇ ਚਰਨ ਕਮਲਾਂ ਨੂੰ ਅਰਾਧਨਾ ਕਰੋ।

**ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ॥**

ਜਮਾਂ ਦਾ ਰਸਤਾ ਬੜਾ ਕਠਨ ਹੈ, ਉਸ ਰਸਤੇ ਵਿਚ ਅੱਗ ਦਾ ਸਮੁੰਦਰ ਹੈ, ਵਾ:-ਅੱਗ ਹੈ ਤੇ ਸਾਗਰੁ=ਵੈਤਰਨੀ ਨਦੀ ਹੈ। ਨਿਮਖ ਨਿਮਖ ਕਾਲ ਪ੍ਰਭੂ ਦਾ ਨਾਮ ਸਿਮਰਦਿਆਂ ਸਿਮਰਦਿਆਂ ਉਸ ਰਸਤੇ ਨੂੰ ਸਾਧਨਾ ਕਰੋ ਭਾਵ ਨਵਿਰਤ ਕਰੋ।

**ਕਲਿਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ॥**

ਜੋ ਕਲਜੁਗ ਦੇ ਕਲਿਮਲਹ=ਪਾਪਾਂ ਨੂੰ ਦਹਤਾ=ਸਾੜਨ ਵਾਲਾ ਹੈ
ਅਤੇ ਮਨ ਨੂੰ ਸ਼ੁਧ ਕਰਨ ਵਾਲਾ ਹੈ, ਦਿਨ ਰਾਤ ਉਸ ਨਾਮ ਨੂੰ ਅਰਾਧਣਾ ਕਰੋ।

**ਬਿਨਵੰਤਿ ਨਾਨਕ ਕਰਹੁ ਕਿਰਪਾ ਗੋਪਾਲ ਗੋਬਿੰਦ ਮਾਧੋ॥੧॥**

ਗੁਰੂ ਜੀ ਕਥਨ ਕਰਦੇ ਹਨ ਇੰਞ ਬੇਨਤੀ ਕਰੋ, ਹੇ ਮਾਇਆਪਤੀ ਗੋਪਾਲ ਗੋਬਿੰਦ ! ਮੇਰੇ ਉਪਰ ਕਿਰਪਾ ਦ੍ਰਿਸ਼ਟੀ ਕਰੋ ॥੧॥

**ਸਿਮਰਿ ਮਨਾ ਦਾਮੋਦਰੁ ਦੁਖਹਰੁ ਭੈ ਭੰਜਨੁ ਹਰਿ ਰਾਇਆ॥**

ਹੇ ਮਨ ! ਜੋ ਦਮੋਦਰੁ ਪ੍ਰਭੂ ਦੁਖਾਂ ਦੇ ਹਰੁ=ਨਾਸ ਕਰਨ ਵਾਲਾ ਹੈ, ਤੇ ਜਮਾਂ ਦਾ ਡਰ ਵੀ ਭੰਜਨੁ=ਅਭਾਵ ਕਰਨ ਵਾਲਾ ਹੈ, ਤੂੰ ਉਸ ਹਰੀ ਰਾਜੇ ਨੂੰ ਸਿਮਰਨਾ ਕਰ।

**ਸ੍ਰੀ ਰੰਗੋ ਦਇਆਲ ਮਨੋਹਰੁ ਭਗਤਿ ਵਛਲੁ ਬਿਰਦਾਇਆ॥**

ਸ੍ਰੀ ਰੰਗੋ=ਲਛਿਮੀ ਨੂੰ ਅਨੰਦ ਦੇਣ ਵਾਲਾ ਹੈ, ਦਿਆਲੂ ਹੈ, ਮਨੋਹਰੁ=ਸੁੰਦਰ ਹੈ, ਵਾ:-ਮਨ ਦੇ ਹਰਣੇ ਵਾਲਾ ਹੈ, ਅਤੇ ਭਗਤਾਂ ਦਾ ਪਿਆਰਾ ਜਿਸਦਾ ਧਰਮ ਹੈ ਉਸਨੂੰ ਸਿਮਰਨਾ ਕਰ।

**ਭਗਤਿ ਵਛਲ ਪੁਰਖ ਪੂਰਨ ਮਨਹਿ ਚਿੰਦਿਆ ਪਾਈਐ॥ (ਪੰਨਾ ੨੪੯)**

ਭਗਤਾਂ ਦਾ ਪਿਆਰਾ ਜੋ ਪੂਰਨ ਪੁਰਖ ਹੈ ਉਸਦਾ ਸਿਮਰਨ ਕਰਕੇ ਮਨ ਇੱਛਤ ਫਲ ਪਾਉਣਾ ਕਰੋ।

**ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ॥**

ਤਮ=ਅਤਸੈ ਕਰਕੇ ਅੰਨ੍ਹੇ ਖੂਹ ਸੰਸਾਰ ਤੋਂ ਜੋ ਉਧਾਰਦਾ ਹੈ ਉਸ ਨਾਮ ਨੂੰ ਮਨ ਵਿਚ ਵਸਾਉਣਾ ਕਰ।

**ਸੁਰਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ॥**

ਦੇਵਤਿਆਂ, ਸਿਧਾਂ, ਗਣ, ਗੰਧਰਬਾਂ, ਮੁਨੀਜਨਾਂ ਅਤੇ ਅਨੇਕਾਂ ਹੀ ਭਗਤਾਂ ਨੇ ਜਿਸ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ।

**ਬਿਨਵੰਤਿ ਨਾਨਕ ਕਰਹੁ ਕਿਰਪਾ ਪਾਰਬ੍ਰਹਮ ਹਰਿ ਰਾਇਆ ॥੨॥**

ਗੁਰੂ ਜੀ ਕਹਿੰਦੇ ਹਨ ਹੇ ਮਨ! ਤੂੰ ਐਸੇ ਬੇਨਤੀ ਕਰ ਕਿ ਹੇ ਹਰੀ ਰਾਇਆ ਪਾਰਬ੍ਰਹਮ! ਆਪ ਸਾਡੇ ਤੇ ਕਿਰਪਾ ਕਰੋ, ਜੋ ਤੇਰਾ ਨਾਮ ਜਪੀਏ ॥੨॥

**ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ ॥**

ਹੇ ਮਨਾ! ਉਸ਼ ਪਾਰਬ੍ਰਹਮ ਪਰਮੇਸ਼ਰ ਨੂੰ ਚੇਤਨਾ ਕਰ, ਜਿਸ ਨੇ ਆਪਣੀ ਕਲਾ ਕਰਕੇ ਸਾਰੀ ਸ੍ਰਿਸ਼ਟੀ ਧਾਰੀ ਹੋਈ ਹੈ।

**ਕਰੁਣਾ ਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ ॥**

ਜੋ ਕਿਰਪਾ ਸਰੂਪ ਹੈ ਤੇ ਸਮਰੱਥ ਸੁਆਮੀ ਹੈ, ਅਤੇ ਘਟ ਘਟ ਦੇ ਪ੍ਰਾਣਾਂ ਦਾ ਅਧਾਰੀ=ਆਸਰਾ ਹੈ।

**ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥**

ਜੋ ਬਿਅੰਤ ਪ੍ਰਭੂ ਹਰ ਇਕ ਜੀਵ ਨੂੰ ਪ੍ਰਾਣ ਅਤੇ ਮਨ ਤਨ ਦੇ ਦਾਤਾ—ਦੇਣ ਵਾਲਾ ਹੈ, ਤੇ ਅਗਮ—ਸਾਸ਼ਤ੍ਰਾਂ ਕਰਕੇ ਅਪਾਰੋ—ਬੇਅੰਤ ਹੈ।

**ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥**

ਜੋ ਸ਼ਰਣ ਆਇਆਂ ਦੀ ਰਖਿਆ ਕਰਨ ਯੋਗ ਹੈ, ਪੁਨਾ ਉਹ ਮੋਹਨ ਸਰਬ ਕਲਾ ਸਮਰਥ ਹੈ, ਤੇ ਸਾਰੇ ਦੁਖਾਂ ਨੂੰ ਬਿਦਾਰੋ—ਨਾਸ ਕਰਨ ਵਾਲਾ ਹੈ।

**ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥**

ਜਿਸ ਮੁਰਾਰੀ ਦੇ ਨਾਮ ਜਪਣ ਕਰਕੇ ਸਾਰੇ ਰੋਗ ਸੋਗ ਅਤੇ ਦੋਖ ਨਾਸ ਹੋ ਜਾਂਦੇ ਹਨ।

**ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥੩॥**

ਗੁਰੂ ਜੀ ਉਚਾਰਦੇ ਹਨ ਹੇ ਮਨ! ਉਸਦੇ ਅਗੇ ਐਸੇ ਬੇਨਤੀ ਕਰ, ਹੇ ਸਮਰੱਥ ਸਭ ਸ਼ਕਤੀ ਦੇ ਧਾਰਨ ਵਾਲੇ ਪ੍ਰਭੂ! ਆਪ ਮੇਰੇ ਉੱਤੇ ਭੀ ਕਿਰਪਾ ਕਰੋ ॥੩॥

**ਗੁਣ ਗਾਉ ਮਨਾ ਅਚੁਤ ਅਬਿਨਾਸੀ ਸਭ ਤੇ ਊਚ ਦਇਆਲਾ ॥**

ਹੇ ਮਨ! ਅਚੁਤ=ਅਗਿੜ ਅਬਿਨਾਸੀ ਦੇ ਗੁਣ ਗਾਉਣਾ ਕਰ, ਉਹ ਦਿਆਲੂ ਸਭ ਤੋਂ ਉੱਚਾ ਹੈ।

**ਬਿਸੰਭਰੁ ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥**

ਬਿਸੰ=ਸੰਸਾਰ ਦੇ ਭਰੁ=ਭਰਨੇ ਨੂੰ ਅਤੇ ਸਾਰਿਆਂ ਦੇ ਦੇਵਣ ਨੂੰ ਇਕ ਵਾਹਿਗੁਰੂ ਹੀ ਸਮਰੱਥ ਹੈ ਅਤੇ ਸਾਰਿਆਂ ਦੀ ਵੱਖੋ ਵੱਖ ਪਾਲਣਾ ਕਰਦਾ ਹੈ।

**ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥**

ਉਹ ਪ੍ਰਤਿਪਾਲਾ ਕਰਨ ਵਾਲਾ ਪਰਮੇਸ਼ਰ ਮਹਾਂ ਦਿਆਲੂ ਤੇ ਦਾਨਾ=ਦਨਾਈ ਵਾਲਾ ਹੈ, ਅਤੇ ਸਭ ਕਿਸੇ ਉਤੇ ਕ੍ਰਿਪਾ ਦ੍ਰਿਸ਼ਟੀ ਧਾਰਦਾ ਹੈ।

**ਕਾਲੁ ਕੰਟਕੁ ਲੋਭੁ ਮੋਹੁ ਨਾਸੈ ਜੀਅ ਜਾਕੈ ਪ੍ਰਭੁ ਬਸੈ ॥**

ਜਾਕੈ=ਜਿਸਦੇ ਦਿਲ ਵਿਚ ਉਹ ਪ੍ਰਭੂ ਵਸਦਾ ਹੈ ਉਸਦੇ ਕੰਟਕੁ—ਦੁਖਦਾਈ ਕਾਲ, ਲੋਭ ਮੋਹ ਵਗੈਰਾ ਸਭ ਨੱਸ ਜਾਂਦੇ ਹਨ।

**ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥**

ਜਿਸਦੀ ਸੇਵਾ ਕੀਤੀ ਹੋਈ ਸਫਲ ਹੁੰਦੀ ਹੈ ਉਹ ਦੇਵ ਪਰਮਾਤਮਾਂ ਜਦ ਪ੍ਰਸੰਨ ਹੋਇਆ, ਤਾਂ ਇਸ ਜੀਵ ਦੀ ਸਾਰੀ ਘਾਲਾ=ਕਮਾਈ ਕੀਤੀ ਹੋਈ ਪੂਰਨ ਹੋਈ।

**ਬਿਨਵੰਤ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ ॥੪॥੩॥**

ਗੁਰੂ ਜੀ ਕਥਨ ਕਰਦੇ ਹਨ, ਦੀਨ ਦਿਆਲ ਪਰਮਾਤਮਾਂ ਦੇ ਜਪਣ ਕਰਕੇ ਮੇਰੀ ਇੱਛਾ ਪੂਰੀ ਹੋ ਗਈ ਹੈ ॥੪॥੩॥

## ਗਉੜੀ ਮਹਲਾ ੫

ਇਸ ਛੰਤ ਵਿਚ ਤਿੰਨਾਂ ਸਖੀਆਂ ਦੇ ਸੰਬਾਦ ਦੁਆਰਾ ਗੁਰੂ ਸਾਹਿਬ ਜੀ ਤਟੱਸਥੀ ਹੋਕੇ ਉਪਦੇਸ਼ ਕਰਦੇ ਹਨ

**ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥**

ਹੇ ਸਖੀਏ ਸੁਨਣਾ ਕਰ ! ਅਸੀਂ ਆਪਸ ਵਿਚ ਮਿਲਕੇ ਉੱਦਮ ਕਰੀਏ,
ਅਤੇ ਹਰੀ ਪਤੀ ਨੂੰ ਮਨਾ ਲਈਏ, ਭਾਵ ਪ੍ਰਸੰਨ ਕਰ ਲਈਏ।

**ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥**

ਮਾਨੁ=ਹੰਕਾਰ ਨੂੰ ਤਿਆਗਕੇ ਸਾਧੂਆਂ ਦੇ ਮੰਤ੍ਰ ਨਾਲ ਭਗਤੀ ਰੂਪੀ ਠੱਗਬੂਟੀ ਕਰਕੇ ਉਸਨੂੰ ਮੋਹਣਾ ਕਰੀਏ

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥**

ਹੇ ਸਖੀ ! ਇਕ ਵੇਰ ਉਹ ਵਸੀਕਾਰ ਆਇਆ ਹੋਇਆ ਫਿਰ ਛਡ ਨਹੀਂ ਜਾਂਦਾ,
ਭਗਵੰਤ ਦੀ ਇਹੋ ਰੀਤੀ ਸਭ ਤੋਂ ਚੰਗੀ ਹੈ।

**ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥**

ਗੁਰੂ ਜੀ ਕਹਿੰਦੇ ਹਨ ਉਹ ਜਿਸਦੇ ਵਸੀਕਾਰ ਹੁੰਦਾ ਹੈ ਉਸਦਾ ਜਨਮ ਮਰਣ ਜਰਾ=ਬੁਢੇਪਾ ਅਤੇ ਨਰਕ ਆਦਿਕਾਂ ਦਾ ਭੈ ਨਵਿਰਤ ਕਰਦਾ ਹੈ, ਫਿਰ ਉਸ ਪੁਰਸ਼ ਨੂੰ ਪੁਨੀਤ=ਪਵਿੱਤ੍ਰ ਕਰ ਦੇਂਦਾ ਹੈ।੧।

**ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ ॥**

ਹੇ ਸਖੀ ! ਮੇਰੀ ਇਹ ਭਲੀ ਬੇਨਤੀ ਸੁਨਣਾ ਕਰ ! ਅਸੀਂ ਆਪਸ ਵਿਚ ਬੈਠਕੇ ਇਹ ਮਤਾਂਤੁ—ਸਿਧਾਂਤ ਪੱਕਾ ਕਰ ਲਈਏ ਭਾਵ ਪੱਕੀ ਸਲਾਹ ਕਰ ਲਈਏ।

**ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ ॥**

ਸਹਜਿ ਸੁਭਾਇ=ਸੁਤੇ ਸਿਧ, ਵਾ:—ਸਹਜੇ ਹੀ ਸਰੇਸ਼ਟ ਪ੍ਰੇਮ ਕਰਕੇ, ਸੰਸਾਰਕ ਉਪਾਧੀ ਤੋਂ ਰਹਿਤ ਹੋਕੇ ਗੋਵਿੰਦ ਦੇ ਗੀਤ ਗਾਉਣਾ ਕਰੀਏ।

**ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ ॥**

ਜਿਸ ਕਰਕੇ ਕਲਪਣਾਂ ਤੇ ਕਲੇਸ਼ ਮਿਟ ਜਾਣਗੇ, ਭਰਮ ਵੀ ਨਾਸ ਹੋ ਜਾਏਗਾ,
ਅਤੇ ਮਨਿ ਚਿੰਦਿਆ=ਮਨ ਇੱਛਤ ਫਲ ਪਾ ਲਵਾਂਗੇ।

**ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥੨॥**

ਪਰਾ ਰੂਪ ਬ੍ਰਹਮ ਬਿਆਪਕ ਜੋ ਪੂਰਨ ਪਰਮੇਸ਼ਰ ਹੈ ਉਸਦੇ ਨਾਮ ਨੂੰ ਧਿਆਉਣਾ ਕਰੀਏ ॥੨॥

ਹੁਣ ਮਧਿਮ ਸਖੀ ਆਖਦੀ ਹੈ :–

**ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ॥**

ਹੇ ਸਖੀ 'ਉਤਮ ਮਧਿਮ' ਮੈਂ ਨਿਤ ਇੱਛਾ ਕਰਦੀ ਹਾਂ, ਸੁੱਖਣਾ ਵੀ ਨਿਤਾਪ੍ਰਤੀ ਮੰਨਦੀ ਹਾਂ ਕਿ ਪ੍ਰਭੂ ਮੇਰੀ ਭੀ ਆਸਾ ਪੁਜਾਏ–ਪੂਰਨ ਕਰ ਦੇਵੇ।

**ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ॥**

ਚਰਨਾਂ ਦੀ ਚਾਹਵਾਨ, ਅਤੇ ਦਰਸ਼ਨ ਦੀ ਵੈਰਾਗਵਾਨ ਹੋਈ ਹੋਈ ਅਥਵਾ:–ਚਰਨਾਂ ਦੇ ਦਰਸ਼ਨ ਦੀ ਪਿਆਸੀ ਹੋਈ, ਵੈਰਾਗਵਾਨ ਹੋਕੇ ਸਾਰੇ ਅਸਥਾਨਾਂ ਨੂੰ ਦੇਖਦੀ ਫਿਰਦੀ ਹਾਂ ਪਰ ਪ੍ਰਾਪਤ ਨਹੀਂ ਹੁੰਦਾ। ਉਸ ਵੇਲੇ ਉਤਮ ਮਧਿਮ ਨੇ ਕਿਹਾ :–

**ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ॥**

ਸੰਤ ਜਨਾਂ ਦੇ ਨਾਲ ਮਿਲਕੇ ਤੂੰ ਹਰੀ ਨੂੰ ਖੋਜ ਲੈਣਾ ਕਰ, ਕਿਉਂਕਿ ਅਕਾਲ ਪੁਰਖ ਦੇ ਨਾਲ ਮਿਲਾਉਣ ਨੂੰ ਸੰਤ ਹੀ ਸਮਰੱਥ ਹਨ। ਜਿਸ ਨੂੰ ਸੰਤ ਮਿਲੇ ਹਨ–

**ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ ਸੇ ਵਡਭਾਗੀ ਮਾਏ॥੩॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਸੇ ਨੂੰ ਸੁਖਦਾਤਾ ਸੁਰਜਨ ਪਰਮਾਤਮਾ ਮਿਲਿਆ ਹੈ, ਹੇ ਮਾਏ=ਸਖੀ ! ਓਹੀ ਵਡਿਆਂ ਭਾਗਾਂ ਵਾਲਾ ਹੈ॥੩॥

ਉਸ ਵੇਲੇ ਉਹ ਦੋਨੋਂ ਸਖੀਆਂ 'ਉਤਮ ਮਧਿਮ' ਤੇ ਮਧਿਮ ਮਹਾਤਮਾਂ ਪਾਸ ਚਲਕੇ ਆਈਆਂ। ਆ ਕੇ ਕਿਹਾ ਸਾਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਦਸੋ ?

ਤਾਂ ਉੱਤਮ ਮਹਾਤਮਾਂ ਰੂਪੀ ਸਖੀ ਨੇ ਕਿਹਾ–

**ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥**

ਹੇ ਸਖੀ ! ਮੈਂ ਆਪਣੇ ਪਿਆਰੇ ਨਾਹ–ਪਤੀ ਪਰਮਾਤਮਾਂ ਦੇ ਨਾਲ ਵਸਦੀ ਹਾਂ, ਮੇਰਾ ਮਨ ਤਨ ਉਸ ਹਰੀ ਦੇ ਨਾਲ ਹਿਲਿਆ=ਗਿਝ ਗਿਆ ਹੈ।

**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ॥**

ਹੇ ਸਖੀਏ ! ਸੁਨਣਾ ਕਰ ਮੇਰੀ ਸ਼ਾਂਤੀ ਰੂਪੀ ਨਿੰਦ੍ਰਾ ਭਲੀ ਹੈ, ਜਿਸ ਸ਼ਾਂਤੀ ਰੂਪੀ ਨਿੰਦ੍ਰਾ ਦੇ ਵਿਚ ਮੈਨੂੰ ਆਪਣਾ ਪਿਰੁ–ਪਤੀ ਪਰਮਾਤਮਾ ਮਿਲ ਪਿਆ ਹੈ।

**ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ॥**

ਸੁਆਮੀ ਦੀ ਪ੍ਰਾਪਤੀ ਹੋਣ ਕਰਕੇ ਭਰਮ ਦੂਰ ਹੋ ਗਿਆ ਹੈ, ਸਹਜੇ ਸ਼ਾਤੀ ਆ ਗਈ ਹੈ, ਪਰਗਾਸੁ=ਗਿਆਨ ਦੇ ਹੋਣ ਨਾਲ ਹਿਰਦਾ ਕੌਲ ਖਿੜ ਪਿਆ ਹੈ।

**ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁਨ ਟਲਿਆ॥੪॥੪॥੨॥੫॥੧੧॥**

ਗੁਰੂ ਜੀ ਕਥਨ ਕਰਦੇ ਹਨ, ਜਦ ਤੋਂ ਪ੍ਰਭੂ ਅੰਤਰਜਾਮੀ ਰੂਪ ਵਰੁ–ਪਤੀ ਨੂੰ ਮੈਂਨੇ ਪਾਇਆ ਹੈ, ਤਦ ਤੋਂ ਮੇਰਾ ਸੋਹਾਗੁ=ਆਨੰਦ ਟਲਿਆ ਨਹੀਂ ॥੪॥੪॥੨॥੫॥੧੧॥

ਜੇ ਤੁਹਾਨੂੰ ਇੱਛਾ ਹੈ ਤਾਂ ਤੁਸੀਂ ਵੀ ਇਸ ਰੀਤੀ ਨਾਲ ਉਸ ਪ੍ਰਭੂ ਨਾਲ ਮਿਲਣਾ ਕਰੋ।

(ਪੰਨਾ ੨੫੦)

## ੧ਓ ਸਤਿਗੁਰ ਪ੍ਰਸਾਦਿ ॥
## ਗਉੜੀ ਬਾਵਨ ਅਖਰੀ ਮਹਲਾ ੫ ਸਲੋਕੁ ॥

**ਪਹਿਲੀ ਉਥਾਨਕਾ :–** ਗੁਰੂ ਜੀ ਦੇ ਪਾਸ ਇਕ ਪੰਡਿਤ ਨੇ ਆ ਕੇ ਬੇਨਤੀ ਕੀਤੀ ਸੰਸਕ੍ਰਿਤ ਦੇ ਜੋ ਬਵੰਜਾ ਅਖਰ ਹਨ, ਉਨ੍ਹਾਂ ਦਾ ਸਿਧਾਂਤ ਕੀ ਹੈ ? ਉਸ ਪੰਡਿਤ ਨੂੰ ਉੱਤਰ ਦੇਣ ਵਾਸਤੇ ਗੁਰੂ ਜੀ ਨੇ ਇਹ ਬਾਵਨ ਅਖਰੀ ਰੂਪ ਬਾਣੀ ਉਦਾਰਨਾ ਕੀਤੀ ਹੈ । ਇਸ ਵਿਚ ਕੇਵਲ ਬਾਵਨ=ਬਵੰਜਾਂ ਅਖਰਾਂ* ਦਾ ਸਿਧਾਂਤ ਹੈ ।

---

*ਸੰਸਕ੍ਰਿਤ ਦੇ ਵਿਦ੍ਵਾਨਾਂ ਨੇ ੫੨ ਅਖਰ ਇਹ ਕਲਪੇ ਹਨ

ਅ ਆ ਇ ਈ ਉ ਊ ਏ ਐ ਓ ਅ: ਅੰ ਮਾਂ<br>
ਰਿ ਰੀ ਲ੍ਰਿ ਲ੍ਰੀ<br>
ਕ ਖ ਗ ਘ ਙ<br>
ਚ ਛ ਜ ਝ ਞ<br>
ਟ ਠ ਡ ਢ ਣ<br>
ਤ ਥ ਦ ਧ ਨ<br>
ਪ ਫ ਬ ਭ ਮ<br>
ਯ ਰ ਲ ਵ ਸ਼<br>
ਸ਼ ਸ ਹ ਕ੍ਸ਼ ਙ ਗ੍ਯ

(੧) ਇਸ ਬਾਵਨ ਅਖਰੀ ਵਿਚ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਅਖਰਾਂ ਦਾ ਕ੍ਰਮ ਸੰਸਕ੍ਰਿਤ ਦੀ ਲਿਪੀ ਅਨੁਸਾਰ ਨਹੀਂ ਰਖਿਆ, ਉਸ ਵੇਲੇ ਜਿਸ ਤਰ੍ਹਾਂ ਪਾਂਧੇ ਲੋਕ ਅਖਰਾਂ ਦਾ ਕ੍ਰਮ ਪੜ੍ਹਾਇਆ ਕਰਦੇ ਸਨ ਤੇ ਜਿਸ ਤਰ੍ਹਾਂ ਲੋਕਾਂ ਦੇ ਮੂੰਹ ਤੇ ਅਖਰ ਚੜ੍ਹੇ ਹੋਏ ਸਨ ਉਸ ਰੀਤੀ ਅਨੁਸਾਰ ਹੀ ਇਹ 'ਬਾਵਨ ਅਖਰੀ' ਨਾਮੇ ਬਾਣੀ ਉਚਾਰਨ ਕੀਤੀ ਹੈ ।

(੨) ਦੂਜਾ ਭਾਵ ਇਹ ਭੀ ਸਮਝ ਲੈਣਾ, ਕਿ ਜਿਸਤਰ੍ਹਾਂ ਬੱਚਿਆਂ ਨੂੰ ਭੁਲਾਵੇਂ ਅਖਰ ਲਿਖ ਕੇ ਪੜ੍ਹਾਏ ਜਾਂਦੇ ਹਨ ਉਸੇ ਅਨੁਸਾਰ ਗੁਰੂ ਮਹਾਰਾਜ ਜੀ ਨੇ ਇਸ ਬਾਣੀ ਵਿਚ ਬਵੰਜਾ ਅਖਰਾਂ ਦਾ ਸਿਧਾਂਤ ਕਥਨ ਕੀਤਾ ਹੈ ।

ਕਈ ਸੱਜਣ ਬਾਵਨ ਦਾ ਅਰਥ ਬਾਨਵੇ (੯੨) ਕਰਦੇ ਹਨ ਪਰ ਉਹ ਠੀਕ ਨਹੀਂ, ਬਾਵਨ ਦਾ ਅਰਥ ਬਵੰਜਾ (੫੨) ਹੀ ਹੈ ।

ਯਥਾ :–ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ (ਪੰਨਾ ੩੪੩)

ਤਥਾ :–ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ ॥ (ਪੰਨਾ ੩੪੦)

ਤਥਾ :–ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ (ਪੰਨਾ ੧੦੯੨)

ਤਥਾ :–ਬਾਵਨ ਖੇਲ ਪਠਾਨ ਤਹਿ ਸਭੈ ਪਰੇ ਅਰਰਾਇ ॥ (ਦਸਮ ਗ੍ਰੰਥ ਚਰਿਤ੍ਰ ੨੯੭)

**ਦੂਜੀ ਉਥਾਨਕਾ:**—ਜਿਸ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ੧੬੪੭ ਸੰਮਤ ਵਿਚ ਸ੍ਰੀ ਤਰਨ ਤਾਰਨ ਸਰੋਵਰ ਰਚਕੇ ਵਰ ਦਿੱਤਾ ਕਿ ਜੋ ਸ਼ਰਧਾ ਭਾਵ ਨਾਲ ਇਥੇ ਆ ਕੇ ਇਸ਼ਨਾਨ ਕਰੇਗਾ ਉਸ ਦੀਆਂ ਮਨੋਕਾਮਨਾਂ ਪੂਰਨ ਹੋਣਗੀਆਂ, ਅਤੇ ਕੋੜ੍ਹੀਆਂ ਦੇ ਕੋੜ੍ਹ ਭੀ ਦੂਰ ਹੋ ਜਾਣਗੇ। ਇਹ ਗੱਲ ਸੁਣ ਕੇ ਸੰਗਤਾਂ ਬਹੁਤ ਹੀ ਹੁਮ ਹੁਮਾ ਕੇ ਜਾਣ ਲਗ ਪਈਆਂ।

ਇਕ ਵਾਰ ਮਾਤਾ ਗੰਗਾ ਜੀ ਨੇ ਵੀ ਬੇਨਤੀ ਕੀਤੀ ਕਿ ਮੈਨੂੰ ਆਗਿਆ ਦੇਵੋ ਮੈਂ ਭੀ ਜਾ ਕੇ ਇਸ਼ਨਾਨ ਕਰ ਆਵਾਂ, ਗੁਰੂ ਸਾਹਿਬ ਜੀ ਨੇ ਕਿਹਾ ਚੰਗਾ। ਜਦ ਮਾਤਾ ਜੀ ਤਰਨ ਤਾਰਨ ਜਾਣ ਨੂੰ ਤਿਆਰ ਹੋਏ ਤਾਂ ਨਾਲ ਹੋਰ ਵੀ ਧਨਾਢਾਂ ਦੀਆਂ ਇਸਤ੍ਰੀਆਂ ਤਿਆਰ ਹੋ ਪਈਆਂ, ਜਿਨ੍ਹਾਂ ਨੇ ਗਲ ਵਿਚ ਬਹੁਤ ਕਿਸਮਾਂ ਦੇ ਹਾਰ ਸੁਰਨ ਦੇ ਪਹਿਰੇ ਹੋਏ ਸਨ। ਰਾਹ ਵਿਚ ਜਾਂਦਿਆਂ ਉਨ੍ਹਾਂ ਇਸਤ੍ਰੀਆਂ ਨੇ ਕਿਹਾ ਮਾਤਾ ਜੀ ਸਾਰੇ ਜਗਤ ਦੇ ਪੂਜਜ ਹੋ ਕੇ ਭੀ ਆਪ ਜੀ ਨੇ ਕੋਈ ਮਾਲਾ ਗਲ ਵਿਚ ਨਹੀਂ ਪਹਿਰੀ ਕੀ ਸਬੱਬ ਹੈ? ਉਸ ਵੇਲੇ ਤਾਂ ਮਾਤਾ ਜੀ ਚੁਪ ਕਰ ਗਏ ਜਦ ਤਰਨ ਤਾਰਨ ਸਰੋਵਰ ਵਿਚ ਇਸ਼ਨਾਨ ਕਰਕੇ ਘਰ ਵਾਪਸ ਆਏ ਤਾਂ ਮਾਤਾ ਜੀ ਨੇ ਗੁਰੂ ਸਾਹਿਬ ਜੀ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਸੁਆਮੀ ਜੀ ਜਿਸ ਵੇਲੇ ਮੈਂ *ਤਰਨ ਤਾਰਨ ਗਈ ਤਾਂ ਰਾਹ ਵਿਚ ਧਨਾਢ ਔਰਤਾਂ ਨੇ ਮੈਨੂੰ ਬੋਲੀ ਮਾਰੀ, ਕਿ ਸਾਰੇ ਜਗਤ ਦੇ ਪੂਜਜ ਹੋ ਕੇ ਭੀ ਤੁਸੀਂ ਕੋਈ ਮਾਲਾ ਗਲ ਵਿਚ ਨਹੀਂ ਪਾਈ ਕੀ ਸਬੱਬ ਹੈ?

ਇਸ ਲਈ ਆਪ ਕੋਈ ਅਜੇਹੀ ਮਾਲਾ ਦਿਓ ਜੋ ਬਹੁਤ ਹੀ ਸੁੰਦਰ ਹੋਵੇ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ ਬਾਹਰਲੀਆਂ ਝੂਠੀਆਂ ਮਾਲਾਂ ਪਾ ਕੇ ਕੀ ਕਰਨਾ ਹੈ ਅੰਤ੍ਰੀਵ ਸੁਚੇ ਮੋਤੀਆਂ ਦੀ ਮਾਲਾ ਪਹਿਰਣਾ ਕਰੋ। ਗੁਰੂ ਸਾਹਿਬ ਜੀ ਸੁਚੇ ਮੋਤੀ ਤੇ ਹੀਰਿਆਂ ਦੀ ਮਾਲਾ ਬਣਾ ਕੇ ਮਾਤਾ ਗੰਗਾ ਜੀ ਨੂੰ ਦੇਂਦੇ ਹਨ।

**ਤੀਜੀ ਉਥਾਨਕਾ:**—ਸਿੱਖਾਂ ਨੇ ਬੇਨਤੀ ਕੀਤੀ, ਆਪ ਕੋਈ ਐਸੀ ਸੁੰਦਰ ਮਾਲਾ ਬਖਸ਼ੋ ਜਿਸਨੂੰ ਪਾ ਕੇ ਸਾਡਾ ਲੋਕ ਪ੍ਰਲੋਕ ਸੁਧਰ ਜਾਏ। ਸਾਰਿਆਂ ਦੀ ਬੇਨਤੀ ਸੁਣਕੇ ਗੁਰੂ ਸਾਹਿਬ ਜੀ ਨੇ ਇਹ ਬਾਵਨ ਅਖਰੀ ਨਾਮੇ ਬਾਣੀ ਰਚਨਾ ਕੀਤੀ।

ਜਿਵੇਂ ਸੁਚੇ ਹੀਰੇ ਮੋਤੀਆਂ ਦੀ ਮਾਲਾ ਬਨਾਉਣ ਵੇਲੇ ਪਹਿਲਾਂ ਉਸਦੇ ਰੱਖਣ

---

*ਸੰਮਤ ੧੬੪੭ ਵੈਸਾਖ ੧੭ ਨੂੰ ਤਰਨ ਤਾਰਨ ਦਾ ਤਾਲ ਖੁਦਾਇਆ ਹੈ ਤੇ ਸੰਮਤ ੧੬੫੩ ਵਿਚ ਤਰਨ ਤਾਰਨ ਨਗਰ ਅਬਾਦ ਕੀਤਾ ਹੈ।

ਅਜਕਲ ਬਾਬਾ ਜੀਵਣ ਸਿੰਘ ਜੀ ਜੋ ਕਿ ਬਾਬਾ ਗੁਰਮੁਖ ਸਿੰਘ ਜੀ ਦੇ ਚੇਲੇ ਹਨ। ਇਨ੍ਹਾਂ ਨੇ ਸੰਨ ੧੯੭੧ ਅਗਸਤ ੧੪ ਨੂੰ ਤਰਨ ਤਾਰਨ ਸਰੋਵਰ ਦੇ ਪੌੜਾਂ ਦੇ ਬਨਾਣ ਦੀ ਸੇਵਾ ਅਰੰਭ ਕੀਤੀ ਜੋ ਕਿ ਸੰਨ ੧੯੭੧ ਨਵੰਬਰ ੨੩ ਵਿਚ ਸੰਪੂਰਣ ਹੋਈ।

ਉਪਰੰਤ ਸੰਨ ੧੯੭੧ ਨਵੰਬਰ ੨੯ ਨੂੰ ਕਾਰ ਸੇਵਾ ਲਈ ਸਰੋਵਰ ਵਿਚ ਬੰਨ੍ਹ ਲਗਾਣਾ ਸ਼ੁਰੂ ਕੀਤਾ। ਸੰਨ ੧੯੭੨ ਮਾਰਚ ੧ ਤੋਂ ਸਰੋਵਰ ਦੀ ਕਾਰ ਸੇਵਾ ਅਰੰਭ ਕੇ ਸੰਪੂਰਨ ਹੋ ਗਈ ਹੈ।

ਵਾਸਤੇ ਡੱਬਾ ਬਣਾਇਆ ਜਾਂਦਾ ਹੈ। "ਤਿਵੇਂ ਇਸ ਮਾਲਾ ਲਈ ਪਹਿਲਾ ਸਲੋਕ 'ਗੁਰਦੇਵ ਮਾਤਾ' ਵਾਲਾ ਡੱਬਾ ਹੈ ਤੇ ਵਿਚਲੀ ਬਾਣੀ ਮਾਲਾ ਹੈ। ਅਖੀਰਲਾ ਸਲੋਕ 'ਗੁਰਦੇਵ ਮਾਤਾ' ਵਾਲਾ ਢੱਕਣ ਹੈ। ਪਹਿਲੇ ਸਲੋਕ ਵਿਚ ਆਪਣੇ ਸਤਿਗੁਰਾਂ ਦੀ ਉਸਤਤੀ ਕਥਨ ਕਰਦੇ ਹਨ।

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥**

ਸਤਿਗੁਰਦੇਵ ਜੀ ਮਾਂ ਵਾਂਙੂ ਰੱਖਿਅਕ ਹਨ, ਸਤਿਗੁਰਦੇਵ ਜੀ ਪਿਤਾ ਵਾਂਙੂ ਅਮੋਲਕ ਵਸਤੂਆਂ ਲਿਆਕੇ ਦੇਣ ਵਾਲੇ ਹਨ, ਜਿਵੇਂ ਪਿਤਾ ਆਪਣੇ ਬੱਚਿਆਂ ਨੂੰ ਚੰਗੀਆਂ ਚੰਗੀਆਂ ਚੀਜ਼ਾਂ ਲਿਆਕੇ ਖੁਆਂਦਾ ਹੈ ਤਿਵੇਂ ਗੁਰੂ ਸਾਹਿਬ ਜੀ ਨੇ ਸਾਰਿਆਂ ਵੇਦਾਂ ਸ਼ਾਸਤ੍ਰਾਂ ਨੂੰ ਮਥਕੇ ਗੁਰਬਾਣੀ ਰੂਪੀ ਅਮੋਲਕ ਵਸਤੂ ਲਿਆਕੇ ਸਿੱਖਾਂ ਨੂੰ ਦਿੱਤੀ ਹੈ, ਪੁਨਾ ਸਤਿਗੁਰਦੇਵ ਜੀ ਸੁਆਮੀ ਹਨ; ਸੁਆਮੀ ਭੀ ਕੈਸੇ ? ਕਿ ਪਰਮੇਸ਼ਰ ਦਾ ਰੂਪ ਹਨ।

ਵਾ :-ਸਤਿਗੁਰਦੇਵ ਜੀ ਸੁਆਮੀ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੇ ਹਨ।

**ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥**

ਸਤਿਗੁਰਦੇਵ ਜੀ ਅਗਿਆਨ ਰੂਪੀ ਸ਼ਤਰੂ ਦੇ ਨਾਸ ਕਰਨੇ ਨੂੰ ਸਖਾ=ਮਿਤਰ ਵਾਂਙੂ ਹਨ, ਜਿਵੇਂ ਕ੍ਰਿਸ਼ਨ ਜੀ ਨੇ ਸਖਾ ਰੂਪ ਹੋ ਕੇ ਅਰਜਨ ਦੀ ਸਹਾਇਤਾ ਕੀਤੀ ਸੀ। ਫਿਰ ਸਤਿਗੁਰਦੇਵ ਜੀ ਬੰਧਿਪ=ਸਨਬੰਧੀ ਹਨ ਸਬੰਧੀ ਭੀ ਕੈਸੇ ? ਕਿ ਸਹੋਦਰਾ-ਸਕੇ ਭਰਾ ਦੀ ਨਿਆਂਈ ਹਨ।*

**ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥**

ਸਤਿਗੁਰਦੇਵ ਜੀ ਹਰੀ ਨਾਮ ਉਪਦੇਸ਼ ਦੇ ਦਾਤਾ ਹਨ, ਗੁਰਦੇਵਾਂ ਦਾ ਸਤਿਨਾਮੁ ਮੰਤ੍ਰ ਨਿਰੋਧਰਾ-ਨਿਰ+ਉਧਰਾ-ਵਿਸ਼ੇਸ਼ ਕਰਕੇ ਉਧਾਰਨੇ ਵਾਲਾ ਹੈ।

ਵਾ :-ਨਿਰਾ ਆਪ ਹੀ ਉਧਾਰਨੇ ਵਾਲਾ ਹੈ ਹੋਰ ਕਿਸੇ ਦੀ ਮਦਦ ਨਹੀਂ ਲੈਂਦਾ।

ਵਾ :-ਗੁਰਦੇਵਾਂ ਦਾ ਮੰਤਰ ਨਿਰੋਧਰਾ-ਇੰਦ੍ਰੀਆਂ ਦੇ ਦਮਨ ਦੁਆਰਾ ਸੰਸਾਰ ਤੋਂ ਤਾਰਨ ਵਾਲਾ ਹੈ।

**ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥**

ਸਤਿਗੁਰਦੇਵ ਜੀ ਸ਼ਾਂਤੀ ਸਰੂਪ ਹਨ, ਸਤਿ-ਤ੍ਰੈਕਾਲ ਅਬਾਧ ਸਰੂਪ ਹਨ, ਬੁਧਿ ਮੂਰਤਿ=ਬੋਧ ਮੂਰਤੀ ਅਰਥਾਤ ਗਿਆਨ ਸਰੂਪ ਹਨ, ਗੁਰਦੇਵਾਂ ਦਾ ਪਰਸਨਾ ਪਾਰਸ ਤੋਂ ਭੀ ਪਰੇ ਹੈ। ਪਾਰਸ ਨਾਲ ਛੋਹ ਕੇ ਲੋਹਾ ਆਪ ਸੋਨਾ ਹੋ ਜਾਂਦਾ ਹੈ ਪਰ ਉਹ ਅਗੇ ਹੋਰ ਲੋਹੇ ਨੂੰ ਸੋਨਾ ਨਹੀਂ ਕਰ ਸਕਦਾ, ਤੇ ਗੁਰੂ ਸਾਹਿਬ ਜੀ ਨਾਲ ਜੋ ਛੋਂਹਦਾ ਹੈ ਉਹ ਆਪ ਤਰ ਜਾਂਦਾ ਹੈ ਤੇ ਅਗੇ ਹੋਰਨਾਂ ਨੂੰ ਭੀ ਤਾਰਦਾ ਹੈ ਇਸੀ ਤੇ ਗੁਰਾਂ ਦਾ ਪਰਸਨਾ ਪਾਰਸ ਤੋਂ ਭੀ ਪਰੇ ਹੈ।

---

*ਕਿਉਂਕਿ ਸਕੇ ਭਰਾ ਮਿਲਣੇ ਬੜੇ ਮੁਸ਼ਕਲ ਹੁੰਦੇ ਹਨ ਜਿਸ ਵੇਲੇ ਲਛਮਨ ਮੂਰਛਾ ਹੋਇਆ ਸੀ ਤਾਂ ਉਸਦੇ ਉਪਰ ਸ੍ਰੀ ਰਾਮਚੰਦਰ ਜੀ ਨੇ ਬੜਾ ਵਿਰਲਾਪ ਕੀਤਾ ਸੀ।

(ਹਨੂੰਮਾਨ ਨਾਟਕ ਪੜ੍ਹਕੇ ਦੇਖੋ)

ਯੰਥਾ-ਪਾਰਸ ਮਹਿ ਅਰੁ ਸੰਤ ਮਹਿ ਬਡੋ ਅੰਤਰੋ ਜਾਨ ॥
ਵਹ ਲੋਹਾ ਕੰਚਨ ਕਰੇ ਯਹ ਕਰੇ ਆਪ ਸਮਾਨ ॥੧੯॥
(ਵਿਚਾਰ ਮਾਲਾ ਧਿਆ ੨)

**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥**

ਸਤਿਗੁਰ ਦੇਵਾਂ ਦਾ ਰਚਿਆ ਹੋਇਆ ਜੋ ਇਹ ਅੰਮ੍ਰਿਤ ਸਰੋਵਰ ਤੀਰਥ ਹੈ ਇਸ ਵਿਚ ਜੋ ਨਿਸ਼ਕਾਮ ਹੋਕੇ ਸ਼ਰਧਾ ਨਾਲ ਇਸ਼ਨਾਨ ਕਰਦਾ ਹੈ ਉਸਨੂੰ ਅਪਰੰਪਰਾ=ਪਰਮਾਤਮਾਂ ਦਾ 'ਗੁਰ ਗਿਆਨ'=ਅਪ੍ਰੋਖ ਗਿਆਨ ਹੁੰਦਾ ਹੈ। ਅਥਵਾ :-ਸਤਿਗੁਰ ਦੇਵ ਜੀ ਤੀਰਥ ਵਾਂਙ ਪਵਿਤਰ ਰੂਪ ਹਨ, ਤੇ ਨਾਮ ਅੰਮ੍ਰਿਤ ਦੇ ਸਰੋਵਰ ਹਨ, ਗੁਰਾਂ ਦੁਆਰੇ ਜੋ ਅਪਰੰਪਰਾ=ਪਰਮਾਤਮਾਂ ਦਾ ਗਿਆਨ ਹੋਣਾ ਹੈ ਇਹੀ ਉਸ ਵਿਚ ਮਜਨੁ=ਇਸ਼ਨਾਨ ਕਰਨਾ ਹੈ।

**ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥**

ਬ੍ਰਹਮ ਰੂਪ ਹੋਣ ਕਰਕੇ ਸਤਿਗੁਰ ਦੇਵ ਜੀ ਸਾਰੇ ਸੰਸਾਰ ਦਾ ਕਰਤਾ ਹਨ।
ਅਥਵਾ :-ਸਤਿਗੁਰ ਦੇਵ ਜੀ ਸੁਭਗੁਣਾਂ ਦੇ ਉਤਪੰਨ ਕਰਨ ਵਾਲੇ ਹਨ,
ਪੁਨਾ :-ਸਾਰਿਆਂ ਪਾਪਾਂ ਦੇ ਹਰਤਾ=ਨਾਸ ਕਰਨ ਵਾਲੇ ਹਨ ਅਤੇ ਸਤਿਗੁਰਦੇਵ ਜੀ ਪਤਿਤ ਪਵਿਤ=ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਹਨ।

**ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥**

ਪਰਮਾਤਮਾਂ ਰੂਪ ਹੋਣ ਕਰਕੇ ਸਤਿਗੁਰਦੇਵ ਜੀ ਆਦਿ ਜੁਗਾਦਿ=ਸਦਾ ਸਦਾ ਪਿਛੇ ਸਨ, ਹੁਣ ਵੀ ਸਭ ਜੁਗਾਂ ਵਿਚ ਜੁਗੁ=ਜੁੜੇ ਹੋਏ ਹਨ, ਅਗੇ ਵੀ ਸਦਾ ਹੋਣਗੇ। ਸਤਿਗੁਰਾਂ ਦੇ ਮੰਤਰ ਦੁਆਰਾ ਜੋ ਹਰੀ ਨੂੰ ਜਪਦਾ ਹੈ ਉਹ ਤਰ ਜਾਂਦਾ ਹੈ। ਪ੍ਰਸ਼ਨ :-ਐਸੇ ਗੁਰਾਂ ਦੀ ਪ੍ਰਾਪਤੀ ਕਿਵੇਂ ਹੋਵੇ ?
ਉੱਤਰ :-ਪਰਮੇਸ਼ਰ ਅੱਗੇ ਪ੍ਰਾਰਥਨਾ ਕਰੇ ਕਿ-

**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ॥**

ਹੇ ਪ੍ਰਭੂ ! ਕਿਰਪਾ ਕਰਕੇ ਸਾਨੂੰ ਗੁਰਦੇਵਾਂ ਦੀ ਸੰਗਤ ਨਾਲ ਮੇਲੋ।
ਜਿਸ ਗੁਰੂ ਦੀ ਚਰਨੀਂ ਲਗਕੇ ਅਸੀਂ ਮੂਰਖ ਪਾਪੀ ਭੀ ਤਰ ਜਾਈਏ।

**ਗੁਰਦੇਵ ਸਤਿਗੁਰੂ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ॥੧॥**

ਗੁਰਦੇਵ ਪਾਰਬ੍ਰਹਮ ਰੂਪ ਹਨ ਅਤੇ ਪਰਮੇਸ਼ਰ ਸਤਿਗੁਰੂ ਰੂਪ ਹੈ, ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਹਰੀ ਸਰੂਪ ਗੁਰਦੇਵਾਂ ਨੂੰ ਅਸੀਂ ਨਮਸਕਾਰ ਕਰਦੇ ਹਾਂ॥੧॥

ਇਸ ਬਾਨੀ ਵਿਚ ਜੋ ਸਲੋਕ ਆਉਣਗੇ ਉਹ ਤਾਂ ਮੂਲ ਪਾਠ ਸਮਝਣਾ।
ਅਤੇ ਪਉੜੀਆਂ ਜਿਹੜੀਆਂ ਹਨ ਇਹ ਉਨ੍ਹਾਂ ਸਲੋਕਾਂ ਦਾ ਟੀਕਾ ਹੈ।
ਅਥਵਾ :-ਸਲੋਕ ਮੋਤੀ ਹਨ, ਪਉੜੀਆਂ ਮਣੀਆਂ ਹਨ,
ਰਹਾਉ ਦੀ ਜੋ ਤੁਕ ਹੈ ਇਹ ਮੂੰਗਾ ਹੈ, ਅਤੇ ਪਰਮੇਸ਼ਰ ਦਾ ਨਾਮ ਅਨਸੂਤ ਧਾਗਾ ਹੈ।

ਅਥਵਾ :–ਇਸ ਬਾਣੀ ਵਿਚ ਜੋ ਵੈਰਾਗ ਸਬੰਧੀ ਬਚਨ ਹਨ, ਇਹ ਰਤਨ ਹਨ।

ਇਸ ਬਾਣੀ ਵਿਚ ਜੋ ਗਿਆਨ ਸਬੰਧੀ ਬਚਨ ਹਨ, ਇਹ ਜਵਾਹਰ ਹਨ।

ਇਸ ਬਾਣੀ ਵਿਚ ਜੋ ਸ੍ਰਵਨ ਮਨਨ ਨਿਧਿਆਸਣ ਸਬੰਧੀ ਬਚਨ ਹਨ, ਇਹ ਮਾਣਿਕ ਹਨ।

ਇਸ ਬਾਣੀ ਵਿਚ ਜੋ ਪ੍ਰੇਮ ਸਬੰਧੀ ਬਚਨ ਹਨ, ਇਹ ਲਾਲ ਹਨ।

ਇਸ ਬਾਣੀ ਵਿਚ ਜੋ ਭਗਤੀ ਸਬੰਧੀ ਬਚਨ ਹਨ, ਇਹ ਮਣੀਆਂ ਹਨ।

ਇਸ ਬਾਣੀ ਵਿਚ ਜੋ ਨਾਮ ਸਬੰਧੀ ਬਚਨ ਹਨ, ਇਹ ਹੀਰੇ ਹਨ।

ਇਸ ਬਾਣੀ ਵਿਚ ਜੋ ਸ਼ੁਧਤਾ ਸਬੰਧੀ ਬਚਨ ਹਨ, ਇਹ ਮੋਤੀ ਹਨ।

ਇਸ ਅਰਥ ਅਨੁਸਾਰ ਬਾਣੀ ਰੂਪ ਧਾਗਾ ਹੈ, ਬਾਣੀ ਰੂਪੀ ਧਾਗੇ ਵਿਚ ਇਹ ਸਭ ਮੋਤੀ ਵਗੈਰਾ ਪਰੋਤੇ ਹੋਏ ਹਨ।

## ਸਲੋਕੁ ॥ ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥

ਆਪ ਹੀ ਪਰਮੇਸ਼ਰ ਨੇ ਪਹਿਲੇ ਬ੍ਰਹਮਾਂ ਨੂੰ ਰਚਨਾ ਕੀਤਾ, ਫਿਰ ਆਪ ਹੀ ਉਸਦੇ ਪਾਸੋਂ ਇਹ ਸਾਰਾ ਸੰਸਾਰ ਉਤਪੰਨ ਕਰਵਾਇਆ ਹੈ।

ਅਥਵਾ :–ਪਰਮੇਸ਼ਰ ਨੇ ਆਪ ਹੀ ਜੀਵਾਂ ਨੂੰ ਉਤਪੰਨ ਕੀਤਾ, ਆਪ ਹੀ ਉਨ੍ਹਾਂ ਪਾਸੋਂ ਕਰਮ ਨੂੰ ਕਰਵਾਇਆ, ਫਿਰ ਆਪ ਹੀ ਉਨ੍ਹਾਂ ਕਰਮਾਂ ਦਾ ਫਲ ਦੇਣਾ ਕੀਤਾ ਹੈ ਕਿਉਂਕਿ ਉਹ ਆਪ ਹੀ ਸਭ ਕੁਝ ਕਰਨੇ ਜੋਗੁ–ਲਾਇਕ ਅਰਥਾਤ ਸਮਰੱਥ ਹੈ।

## ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ। ਉਹ ਇਕ ਪਰਮਾਤਮਾਂ ਹੀ ਸਾਰਿਆਂ ਵਿਚ ਰਵਿ–ਪੂਰਨ ਹੋ ਰਿਹਾ ਹੈ, ਉਸ ਵਰਗਾ ਦੂਜਾ ਨਾ ਕੋਈ ਹੋਇਆ ਹੈ ਅਤੇ ਨਾ ਹੀ ਅਗੇ ਹੋਵੇਗਾ ॥੧॥

ਅਗਲੀ ਪਉੜੀ ਮੰਗਲ ਦੀ ਕਥਨ ਕਰਦੇ ਹਨ ਕਿਉਂਕਿ ਨਵੇਂ ਕੰਮ ਦੇ ਅਰੰਭ ਵਿਚ ਹਮੇਸ਼ਾ ਮੰਗਲ ਕਰਨਾ ਪੈਂਦਾ ਹੈ। ਜਿਵੇਂ :–ਸੁਖਮਨੀ ਸਾਹਿਬ ਆਰੰਭ ਕਰਨ ਵੇਲੇ ਭੀ ਪਹਿਲੇ ਮੰਗਲ ਕੀਤਾ ਹੈ। ਯਥਾ :–ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥

ਤਥਾ :–ਦਸਮੇਸ਼ ਪਿਤਾ ਜੀ ਨੇ ਭੀ ਚੰਡੀ ਦੀ ਵਾਰ ਰਚਨ ਲਗਿਆਂ ਪਹਿਲੇ ਮੰਗਲ ਕੀਤਾ ਹੈ–

ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈ ਧਿਆਇ ॥ (ਦਸਮ ਗ੍ਰੰਥ ਪੰਨਾ ੧੧੯)

## ਪਉੜੀ ॥ ਓਅੰ ਸਾਧ ਸਤਿਗੁਰ ਨਮਸਕਾਰੰ ॥

ਓਅੰ=ਮੰਗਲ ਸਰੂਪ ਪਰਮਾਤਮਾ ਨੂੰ, ਸਾਧ–ਸੰਤਾਂ ਨੂੰ, ਅਤੇ ਸਤਿਗੁਰਾਂ ਨੂੰ ਸਾਡੀ ਨਮਸਕਾਰ ਹੋਵੇ।

ਪ੍ਰਸ਼ਨ :–ਵਖੋ ਵਖਰੀ ਨਮਸਕਾਰ ਕਿਉਂ ਕੀਤੀ ਹੈ ਇਕ ਨੂੰ ਹੀ ਕਰ ਦੇਂਦੇ?

ਉੱਤਰ :–ਇਕ ਸਰੂਪ ਹੀ ਜਾਣ ਕੇ ਨਮਸ਼ਕਾਰ ਕੀਤੀ ਹੈ। ਯਥਾ :–ਭਗਤੀ ਭਗਤ ਭਗਵੰਤ ਗੁਰ ਚਤੁਰ ਨਾਮ ਬਪੁ ਏਕ ॥ ਇਨਕੇ ਪਦ ਬੰਦਨ ਕੀਏ ਨਾਸਤ ਬਿਘਨ ਅਨੇਕ।

ਅਥਵਾ :–ਓਅੰ=ਮੰਗਲ ਸਰੂਪ ਸਾਧ–ਸਰੇਸ਼ਟ ਸਤਿਗੁਰਾਂ ਨੂੰ ਸਾਡੀ ਨਮਸਕਾਰ ਹੋਵੇ।



ਅਥਵਾ :-ਓਅੰ=ਮੰਗਲ ਸਰੂਪ, ਸਾਧ=ਸ੍ਰੇਸ਼ਟ, ਸਤਿ= ਤ੍ਰੈਕਾਲ ਅਬਾਧ, ਗੁਰ=ਚੇਤਨ ਜੋ ਪਰਮਾਤਮਾ ਹੈ ਤਿਸਨੂੰ ਸਾਡੀ ਨਮਸਕਾਰ ਹੋਵੇ ।

**ਆਦਿ ਮਧਿ ਅੰਤਿ ਨਿਰੰਕਾਰੰ ॥**

ਆਦਿ, ਮਧ, ਅੰਤ, ਤਿੰਨਾਂ ਕਾਲਾਂ ਵਿਚ ਭੂਤ, ਵਰਤਮਾਨ, ਭਵਿਖਤ ਵਿਚ ਉਹ ਨਿਰੰਕਾਰ ਪੂਰਨ ਹੈ ।

**ਆਪਹਿ ਸੁੰਨ ਆਪਹਿ ਸੁਖ ਆਸਨ ॥**

ਉਹ ਪਰਮਾਤਮਾਂ ਆਪ ਹੀ ਸੁੰਨ=ਨਿਰਗੁਣ ਰੂਪ ਹੋ ਰਿਹਾ ਹੈ, ਆਪ ਹੀ ਸੁਖਆਸਨ=ਸਰਗੁਣ ਰੂਪ ਹੋ ਰਿਹਾ ਹੈ । ਅਥਵਾ :-ਉਹ ਸੁੰਨ=ਨਿਰਗੁਣ ਬ੍ਰਹਮ ਆਪੇ ਆਪ ਹੀ ਸੁਖਆਸਨ=ਸਰਗੁਣ ਰੂਪ ਹੋ ਰਿਹਾ ਹੈ । ਅਥਵਾ :-ਉਹ ਸੁਖ ਸਰੂਪ ਸੁੰਨ=ਅਫੁਰ ਪਰਮਾਤਮਾਂ ਆਪੇ ਆਪ ਸਾਰਿਆਂ ਵਿਚ ਆਸਨ=ਇਸਥਿਤ ਹੋ ਰਿਹਾ ਹੈ ।

**ਆਪਹਿ ਸੁਨਤ ਆਪ ਹੀ ਜਾਸਨ ॥**

ਆਪਣੇ ਜਾਸਨ=ਜਸ ਨੂੰ ਆਪ ਹੀ ਸੁਣਦਾ ਹੈ ਅਰਥਾਤ ਗੁਰੂ ਸਾਹਿਬ ਰੂਪ ਹੋ ਕੇ ਜਸ ਨੂੰ ਕਥਨ ਕਰਦਾ ਹੈ ਅਤੇ ਜਗਿਆਸੂ ਰੂਪ ਹੋ ਕੇ ਜਸ ਨੂੰ ਸੁਣਦਾ ਹੈ ।

**ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥**

ਆਪਣੇ ਆਪ ਤੋਂ ਆਪਣਾ ਰੂਪ ਸਾਰੇ ਜਗਤ ਨੂੰ ਪੈਦਾ ਕੀਤਾ ਹੈ ।

ਉਹ ਆਪ ਹੀ ਪਿਤਾ ਰੂਪ ਤੇ ਆਪ ਹੀ ਮਾਇਓ=ਮਾਤਾ ਰੂਪ ਹੈ ।

**ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲ੍ਹਾ ॥੧॥**

ਆਪ ਹੀ ਸੂਖਮਤਤ, ਆਪ ਹੀ ਅਸਥੂਲ ਤਤ ਰੂਪ ਹੋ ਰਿਹਾ ਹੈ ।

ਵਾ :-ਆਪ ਹੀ ਸੂਖਮ ਸ੍ਰਿਸ਼ਟੀ, ਆਪ ਹੀ ਅਸਥੂਲ ਸ੍ਰਿਸ਼ਟੀ ਰੂਪ ਹੋ ਰਿਹਾ ਹੈ ।

ਸਤਿਗੁਰ ਦੇਵ ਜੀ ਕਹਿੰਦੇ ਸਨ ਉਸ ਪਰਮਾਤਮਾਂ ਦੀ ਲੀਲ੍ਹਾ ਜਾਣੀ ਨਹੀਂ ਜਾਂਦੀ ॥੧॥

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ਰਹਾਉ॥**

ਹੇ ਦੀਨ ਦਿਆਲ ਪ੍ਰਭੂ ! ਇਹ ਕਿਰਪਾ ਕਰ । ਜੋ ਮੇਰਾ ਮਨ ਤੇਰੇ ਸੰਤਾਂ ਦੇ ਚਰਨਾਂ ਦੀ ਰਵਾਲਾ=ਧੂੜੀ ਹੋ ਜਾਵੇ । ਇਹ ਦੋ ਤੁਕਾਂ ਰਹਾਉ ਦੀਆਂ ਹਨ,

ਜਿਨ੍ਹਾਂ ਦਾ ਸੰਪਟ ਸਾਰੀ ਬਾਵਨ ਅੱਖਰੀ ਵਿੱਚ ਦਿੱਤਾ ਜਾਂਦਾ ਹੈ । ਸੰਪਟ ਦੇ ਸਹਿਤ ਜੇਕਰ ਬਾਵਨ ਅੱਖਰੀ ਦਾ ਪਾਠ ਕਰੇ ਤਾਂ ਅਧਿਕ ਮਹਾਤਮ ਕਥਨ ਕੀਤਾ ਹੈ ।

**ਸਲੋਕੁ ॥ ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥**

ਨਿਰੰਕਾਰ=ਨਿਰਾਕਾਰ ਹੋਣੇ ਕਰਕੇ ਉਹ ਆਪ ਇਕ ਨਿਰਗੁਨ ਬ੍ਰਹਮ ਹੈ,

ਅਕਾਰ ਦੇ ਸਹਿਤ ਹੋਣ ਕਰਕੇ ਸਰਗੁਣ ਰੂਪ ਹੋ ਰਿਹਾ ਹੈ। ਵਾ :-ਨਿਰਾਕਾਰ ਜੋ ਇਕ ਨਿਰਗੁਨ ਬ੍ਰਹਮ ਹੈ, ਉਹ ਆਪ ਹੀ ਅਕਾਰ ਨੂੰ ਧਾਰ ਕੇ ਸਰਗੁਣ ਰੂਪ ਹੋ ਰਿਹਾ ਹੈ।

## ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥

ਸਾਰੇ ਵੇਦ ਸ਼ਾਸਤ੍ਰ ਉਸ ਇਕ ਨੂੰ ਇਕ ਕਰਕੇ ਹੀ ਕਥਨ ਕਰਦੇ ਹਨ,
ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਹ ਇਕ ਪਰਮਾਤਮਾ ਹੀ ਅਨੇਕ ਰੂਪ ਹੋ ਰਿਹਾ ਹੈ ॥੧॥

## ਪਉੜੀ ॥ ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥

ਓਅੰ=ਮੰਗਲ ਸਰੂਪ ਪਰਮਾਤਮਾਂ ਨੇ ਜਗਤ ਦੇ ਤਾਰਨ ਵਾਸਤੇ ਮੁਖੀ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਕਾਰ ਕੀਤਾ ਹੈ। ਅਥਵਾ :-ਗੁਰਮੁਖਾਂ ਨੇ ਇਹ ਨਿਸਚੇ ਕੀਤਾ ਹੈ ਕਿ ਓਅੰ=ਮੰਗਲ ਸਰੂਪ ਪਰਮਾਤਮਾ ਨੇ ਆਪ ਹੀ ਸੰਸਾਰ ਦਾ ਅਕਾਰ ਕੀਤਾ ਹੈ। ਫਿਰ ਆਪ ਹੀ ਜੀਵਾਂ ਨੂੰ ਇਕ ਹੁਕਮ ਰੂਪੀ ਸੂਤ, ਵਾ ਪ੍ਰਾਣਾਂ ਰੂਪੀ ਸੂਤ, ਵਾ ਸੱਤਾ ਰੂਪੀ ਸੂਤ ਵਿਚ ਪ੍ਰੋਣ ਵਾਲਾ ਹੈ।

## ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥

ਰਾਜਸੀ ਸਾਤਕੀ ਤਾਮਸੀ ਇਹ ਤ੍ਰੈਗੁਣੀ ਜੀਵ ਭਿੰਨ ਭਿੰਨ—ਵਖੋ ਵਖਰੇ ਵਿਸਤੀਰਨ ਕੀਤੇ ਹਨ, ਅਰਥਾਤ ਮਾਤ ਲੋਕ ਵਿਚ ਰਜੋਗੁਣੀ ਜੀਵ, ਪਤਾਲ ਵਿਚ ਤਮੋਗੁਣੀ ਜੀਵ, ਸੁਰਗ ਵਿਚ ਸਤੋਗੁਣੀ ਜੀਵ ਟਿਕਾਏ ਹਨ। ਅਤੇ ਆਪਣੇ ਆਪ ਨੂੰ ਨਿਰਗੁਣ ਤੋਂ ਸਰਗੁਣ ਸਰੂਪ ਦ੍ਰਿਸਟਾਰੰ=ਦਿਖਲਾਇਆ ਹੈ।

## ਸਗਲ ਭਾਤਿ ਕਰਿ ਕਰਹਿ ਉਪਾਇਓ॥ਜਨਮ ਮਰਨ ਮਨ ਮੋਹੁ ਬਢਾਇਓ ॥

ਸਗਲ ਭਾਤਿ—ਸਭ ਤਰ੍ਹਾਂ ਕਰਿ=ਦਾ ਇਹ ਜਗਤ ਉਸਨੇ ਉਤਪੰਨ ਕੀਤਾ ਹੈ।
ਇਕ ਨਾਲ ਇਕ ਨਹੀਂ ਮਿਲਦਾ। ਫਿਰ ਕਈ ਜਿਨਸਾਂ ਵਗੈਰਾ ਭੀ ਪੈਦਾ ਕੀਤੀਆਂ ਹਨ।
ਅਤੇ ਜਨਮ ਮਰਣ ਦਾ ਕਾਰਣ ਜੋ ਮੋਹ ਹੈ ਉਸਨੂੰ ਮਨ ਦੇ ਵਿਚ ਬਢਾਇਓ—ਵਧਾ ਦਿੱਤਾ ਹੈ।

## ਦੂਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥੨॥

ਦੂਹੂ ਭਾਤਿ- ਦੋਹਾਂ ਤਰੀਕਿਆਂ ਤੋਂ ਆਪ ਅਸੰਗ ਹੈ, ਭਾਵ ਜਨਮ ਮਰਨ, ਰਾਗਦ੍ਵੈਸ਼ ਹਰਖ ਸੋਗ ਤੋਂ ਆਪ ਨਿਰਲੇਪ ਹੈ। ਗੁਰੂ ਜੀ ਕਹਿੰਦੇ ਹਨ ਉਸਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ ॥੨॥

## ਸਲੋਕੁ ॥ ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥

ਓਹੀ ਸ਼ਾਹੂਕਾਰ ਹਨ, ਓਹੀ ਭਗਵੰਤ—ਭਾਗਾਂ ਵਾਲੇ ਹਨ,

ਵਾ :--ਉਹ ਸ਼ਾਹ ਭਗਵੰਤ—ਪਰਮਾਤਮਾ ਦਾ ਸਰੂਪ ਹਨ, ਜਿਨ੍ਹਾਂ ਪਾਸ ਰਾਸਿ—ਸਚੇ ਹਰੀ ਦੀ ਪ੍ਰਾਪਤੀ ਕਰਨ ਵਾਲੀ ਸਚਨਾਮ ਰੂਪੀ ਸੰਪਦਾ ਹੈ। ਅਥਵਾ :-ਸ਼ਰਧਾ ਰੂਪੀ ਰਾਸਿ—ਪੂੰਜੀ ਕਰਕੇ ਜਿਨ੍ਹਾਂ ਪਾਸ ਹਰੀ ਨਾਮ ਰੂਪੀ ਸੱਚੀ ਸੰਪਦਾ ਹੈ।

**ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਤਿਨ੍ਹਾਂ ਸੰਤਾਂ ਦੇ ਪਾਸੋਂ ਸਚੁ=ਨਿਸਚੇ ਕਰਕੇ ਸੁਚਿ=ਪਵਿਤ੍ਰਤਾ, ਵਾ :–ਸਚਨਾਮ ਤੇ ਪਵਿਤ੍ਰਤਾ ਪਾਈਦੀ ਹੈ ॥੧॥

**ਪਵੜੀ ॥ ਸਸਾ ਸਤਿ ਸਤਿ ਸਤਿ ਸੋਊ ॥ ਸਤਿ ਪੁਰਖ ਤੇ ਭਿੰਨ ਨ ਕੋਊ ॥**

ਸਸੇ ਦੁਆਰਾ ਕਥਨ ਕਰਦੇ ਹਨ, ਉਹ ਪਰਮਾਤਮਾਂ ਪਿਛੇ ਵੀ ਸਤਿ ਸੀ,
ਹੁਣ ਵੀ ਸਤਿ ਹੈ, ਅਗੇ ਵੀ ਸਤਿ ਹੋਵੇਗਾ ।
ਅਥਵਾ :–ਸਤਿ ਸਰੂਪ ਪਰਮਾਤਮਾਂ ਦੇ ਸਤਿਨਾਮੁ ਮੰਤ੍ਰ ਨੂੰ ਜਿਸਨੇ ਸਤਿਗੁਰ ਦੁਆਰੇ ਜਪਿਆ ਹੈ, ਉਸ ਨੇ ਇਹ ਨਿਸਚੇ ਕੀਤਾ ਹੈ ਕਿ ਸਤਿ ਪੁਰਖ=ਪਰਮਾਤਮਾਂ ਤੋਂ ਭਿੰਨ ਕੋਈ ਥਾਂ ਨਹੀਂ ਹੈ ।

**ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥**

ਓਹੀ ਉਸਦੇ ਚਰਨਾਂ ਦੀ ਸ਼ਰਨ ਵਿਚ ਪੈਂਦਾ ਹੈ, ਜਿਸਨੂੰ ਉਹ ਆਪੇ ਪਾ ਲੈਂਦਾ ਹੈ ।
ਫਿਰ ਉਹ ਮਨ ਨਾਲ ਸਿਮਰ ਸਿਮਰਕੇ ਤੇ ਰਸਨਾਂ ਨਾਲ ਗੁਣ ਗਾਇਨ ਕਰਕੇ ਸੁਣਾਉਂਦਾ ਹੈ ।
ਵਾ :–ਜਿਸਦਾ ਸਿਮਰਨ ਸਿਮਰਨੇ ਜੋਗ ਹੈ ਉਸਦੇ ਗੁਣਾਂ ਨੂੰ ਗਾਇਨ ਕਰਕੇ ਸੁਣਾਉਂਦਾ ਹੈ ।

**ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥**

ਮੈਂ ਬ੍ਰਹਮ ਹਾਂ ਕਿ ਅਨ, ਇਹ ਸੰਸਾ । ਅਤੇ 'ਦੇਹੁ ਹੰ' ਮੈਂ ਦੇਹ ਰੂਪ ਹੀ ਹਾਂ ਇਹ ਭਰਮ ।
ਵਾ :–ਸੰਸਾ ਜੋ ਭਰਮਾਵਨੇ ਵਾਲਾ ਹੈ ਉਹ ਉਸਨੂੰ ਕੁਝ ਵੀ ਨਹੀਂ ਵਿਆਪਦਾ ।
ਜੋ ਨਾਮ ਜਪਦਾ ਹੈ–ਤਿਸ ਮਹਾਤਮਾ ਦਾ ਪ੍ਰਤਾਪ ਸਾਰੇ ਪ੍ਰਗਟ ਜਾਨਿਆਂ ਜਾਂਦਾ ਹੈ ।
ਅਥਵਾ :–ਤਿਸ ਪਰਮਾਤਮਾ ਦੇ ਪ੍ਰਤਾਪ ਨੂੰ ਸਾਰੇ ਪ੍ਰਗਟ ਜਾਪਤ=ਜਾਣਦਾ ਹੈ ।

**ਸੋ ਸਾਧੂ ਇਹ ਪਹੁਚਨ ਹਾਰਾ ॥ ਨਾਨਕ ਤਾਕੈ ਸਦ ਬਲਿਹਾਰਾ ॥੩॥**

ਜੋ ਇਸ ਪਰਮਾਤਮਾਂ ਨੂੰ ਪਹੁੰਚਣ ਵਾਲਾ ਹੈ ਉਹ ਅਸਲੀ ਸਾਧੂ ਹੈ ।
ਅਥਵਾ :–ਜੋ ਇਸ ਪਹੁੰਚ ਵਾਲਾ ਹੈ ਓਹੀ ਅਸਲੀ ਸਾਧੂ ਹੈ । ਗੁਰੂ ਜੀ ਕਹਿੰਦੇ ਹਨ ਉਸ ਤੋਂ ਅਸੀਂ ਸਦਾ ਬਲਿਹਾਰ ਜਾਂਦੇ ਹਾਂ ॥੩॥

**ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥**
**ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥**

ਹੇ ਭਾਈ ! ਹਾਏ ਧਨ ਹਾਏ ਧਨ, ਕਿਸ ਵਾਸਤੇ ਪੁਕਾਰਦੇ ਹੋ, ਵਾ :–ਧਨੁ=ਮਾਇਆ ਨੂੰ ਧੰਨਤਾ ਯੋਗ ਕਰਕੇ ਕੀ ਪੁਕਾਰਦੇ ਹੋ ? ਇਹ ਮਾਇਆ ਦਾ ਮੋਹ ਤਾਂ ਸਾਰਾ ਕੂਰ=ਝੂਠਾ ਹੈ ।
ਅਥਵਾ :–ਪ੍ਰਸੰਗ ਮਹਾਤਮਾਂ ਦਾ ਚਲਣਾ ਹੈ ਇਸ ਲਈ ਇਹ ਅਰਥ ਕਰਨਾ ।
ਜਿਨ੍ਹਾਂ ਨੇ ਮਾਇਆ ਦਾ ਮੋਹ ਸਾਰਾ ਝੂਠਾ ਜਾਣਿਆ ਹੈ,
ਉਹ ਮਹਾਤਮਾਂ ਧਨ ਨੂੰ ਧੰਨਤਾ ਯੋਗ ਕਹਾਂ ਪੁਕਾਰਦੇ ਹਨ ਕਿੰਤੂ ਨਹੀਂ ਪੁਕਾਰਦੇ ।
ਗੁਰੂ ਜੀ ਕਹਿੰਦੇ ਹਨ ਜੋ ਆਦਮੀ ਨਾਮ ਤੋਂ ਬਿਨਾਂ ਹਨ ਉਹ ਸਾਰੇ ਧੂੜ ਰੂਪ ਹੋ ਜਾਂਦੇ ਹਨ ॥੧॥

## (ਪੰਨਾ ੨੫੧)

**ਪਵੜੀ ॥ ਧਧਾ ਧੂਰਿ ਪੁਨੀਤ ਤੇਰੇ ਜਨੂਆ॥ਧਨਿ ਤੇਊ ਜਿਹ ਰੁਚਇਆ ਮਨੂਆ॥**

ਧਧੇ ਦੁਆਰੇ ਕਥਨ ਕਰਦੇ ਹਨ ਹੇ ਪ੍ਰਭੂ ! ਤੇਰੇ ਸੰਤ ਜਨਾਂ ਦੀ ਚਰਨ ਧੂੜੀ ਪੁਨੀਤ=ਪਵਿਤ੍ਰ ਹੈ। ਅਤੇ ਉਹ ਪੁਰਸ਼ ਭੀ ਧੰਨਤਾ ਜੋਗ ਹਨ, ਜਿਨ੍ਹਾਂ ਦਾ ਮਨ ਇਸ ਧੂੜੀ ਵਿਚ ਰੁਚੀ ਕਰ ਰਿਹਾ ਹੈ।

**ਧਨੁ ਨਹੀ ਬਾਛਹਿ ਸੁਰਗ ਨ ਆਛਹਿ॥ਅਤਿ ਪ੍ਰਿਅ ਪ੍ਰੀਤਿ ਸਾਧਰਜ ਰਾਚਹਿ ॥**

ਉਹ ਪ੍ਰਤੱਖ ਧਨ ਨੂੰ ਨਹੀਂ ਬਾਛਹਿ=ਚਾਹੁੰਦੇ, ਅਤੇ ਸੁਰਗ ਜਾਣ ਦੀ ਭੀ ਆਛਹਿ=ਇੱਛਾ ਨਹੀਂ ਕਰਦੇ। ਪਿਆਰੇ ਪਰਮਾਤਮਾਂ ਦੀ ਅਤਿਅੰਤ ਪ੍ਰੀਤੀ ਲਈ, ਸੰਤਾਂ ਦੀ ਚਰਨ ਧੂੜੀ ਵਿਚ ਰਚੇ ਰਹਿੰਦੇ ਹਨ।

**ਧੰਧੇ ਕਹਾ ਬਿਆਪਹਿ ਤਾਹੂ ॥ ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥**

ਉਨ੍ਹਾਂ ਨੂੰ ਭਲਾ ਧੰਧੇ ਕਦ ਵਿਆਪਦੇ ਹਨ ? ਅਰਥਾਤ ਨਹੀਂ ਵਿਆਪਦੇ।
ਜੋ ਇਕ ਨੂੰ ਛੱਡਕੇ ਅਨ=ਹੋਰ ਕਤਹਿ=ਕਿਸੇ ਤਰਫ਼ ਨਹੀਂ ਜਾਂਦੇ।

**ਜਾ ਕੈ ਹੀਐ ਦੀਓ ਪ੍ਰਭ ਨਾਮ ॥ ਨਾਨਕ ਸਾਧ ਪੂਰਨ ਭਗਵਾਨ ॥੪॥**

ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨੇ ਨਾਮ ਦਿੱਤਾ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਸਾਧ ਪੂਰਨ ਭਗਵਾਨ ਦਾ ਸਰੂਪ ਹਨ ॥੪॥

**ਸਲੋਕ ॥ ਅਨਿਕ ਭੇਖ ਅਰੁ ਙਿਆਨ ਧਿਆਨ ਮਨ ਹਠਿ ਮਿਲਿਅਉ ਨ ਕੋਇ॥**

ਮਨ ਦੇ ਹਠ ਕਰਕੇ ਅਨੇਕਾਂ ਭੇਖ ਬਨਾਣ ਨਾਲ ਅਤੇ ਗਿਆਨ ਧਿਆਨ ਦੀਆਂ ਗੱਲਾਂ ਕਰਣ ਨਾਲ ਕੋਈ ਵੀ ਪਰਮਾਤਮਾਂ ਨੂੰ ਮਿਲਿਆ ਨਹੀਂ।

**ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਉਸਦੀ ਕਿਰਪਾ ਹੋਈ ਹੈ, ਓਹੀ ਭਗਤ ਹੈ ਓਹੀ ਗਿਆਨੀ ਹੈ। ਵਾ :-ਓਹੀ ਗਿਆਨੀ ਭਗਤ ਹੈ ॥੧॥

**ਪਉੜੀ॥ਙੰਙਾ ਙਿਆਨੁ ਨਹੀ ਮੁਖ ਬਾਤਉ॥ਅਨਿਕ ਜੁਗਤਿ ਸਾਸਤ੍ਰ ਕਰਿਭਾਤਉ॥**

ਙੰਙੇ ਦੁਆਰਾ ਕਥਨ ਕਰਦੇ ਹਨ, ਮੂੰਹ ਦੀਆਂ ਗੱਲਾਂ ਕਰਨ ਨਾਲ ਗਿਆਨ ਪ੍ਰਾਪਤ ਨਹੀਂ ਹੁੰਦਾ। ਨਾ ਹੀ ਅਨਿਕ ਭਾਤਉ=ਅਨੇਕ ਪ੍ਰਕਾਰ ਦੀਆਂ ਸਾਸ਼ਤ੍ਰ ਜੁਗਤੀਆਂ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ।

**ਙਿਆਨੀ ਸੋਇ ਜਾਕੈ ਦ੍ਰਿੜ ਸੋਊ ॥ ਕਹਤ ਸੁਨਤ ਕਛੁ ਜੋਗੁ ਨ ਹੋਊ ॥**

ਜਿਸਦੇ ਹਿਰਦੇ ਵਿਚ ਉਹ ਪਰਮਾਤਮਾਂ ਦ੍ਰਿੜ ਹੈ ਓਹੀ ਗਿਆਨੀ ਹੈ। ਨਿਰੇ ਮੂੰਹ ਨਾਲ ਕਹਿਣ ਕਰਕੇ, ਅਤੇ ਕੰਨਾਂ ਨਾਲ ਸੁਨਣ ਕਰਕੇ ਪਰਮੇਸ਼ਰ ਨਾਲ ਕੁਝ ਜੋਗੁ=ਜੁੜਨਾ ਨਹੀਂ ਹੁੰਦਾ।

**ਙਿਆਨੀ ਰਹਤ ਆਗਿਆ ਦ੍ਰਿੜੁ ਜਾਕੈ ॥ ਉਸਨ ਸੀਤ ਸਮਸਰਿ ਸਭ ਤਾਕੈ ॥**

ਜਿਸਦੇ ਮਨ ਵਿਚ ਪਰਮਾਤਮਾਂ ਦੀ ਆਗਿਆ ਦ੍ਰਿੜ ਰਹਿੰਦੀ ਹੈ ਉਹ ਅਸਲ ਗਿਆਨੀ ਹੈ। ਵਾ :-ਗਿਆਨੀ ਦੀ ਰਹਤ=ਰਹਿਣੀ ਇਹੀ ਹੈ ਜਿਹੜੀ ਪ੍ਰਭੂ ਦੀ ਆਗਿਆ ਵਿੱਚ ਦ੍ਰਿੜਤਾ ਹੋਣੀ ਹੈ। ਤਾਕੈ=ਉਸਦੇ ਵਾਸਤੇ ਉਸਨ ਸੀਤ=ਗਰਮੀ ਠੰਢ ਅਰਥਾਤ ਦੁਖ ਸੁਖ ਸਾਰੇ ਇਕ ਤੁਲ ਹੋ ਜਾਂਦੇ ਹਨ।

**ਙਿਆਨੀ ਤਤੁ ਗੁਰਮੁਖਿ ਬੀਚਾਰੀ ॥ ਨਾਨਕ ਜਾਕਉ ਕਿਰਪਾ ਧਾਰੀ ॥੫॥**

ਗਿਆਨੀ ਓਹੀ ਹੈ, ਜੋ ਗੁਰਾਂ ਦੁਆਰੇ ਤਤੁ=ਸਿਧਾਂਤ ਨੂੰ ਵਿਚਾਰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਸਿਧਾਂਤ ਦਾ ਵਿਚਾਰ ਓਹੀ ਕਰਦਾ ਹੈ। ਜਿਸਦੇ ਉਤੇ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ ॥੫॥

**ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**

ਇਹ ਜੀਵ ਸ੍ਰਿਸ਼ਟੀ ਵਿਚ ਆਵਨ ਮਾਤ੍ਰ ਅਰਥਾਤ ਕਹਿਣ ਮਾਤ੍ਰ ਆਏ ਹਨ,
ਅਥਵਾ :-ਸ੍ਰਿਸ਼ਟੀ ਵਿਚ ਆਏ ਤਾਂ ਹਨ, ਪਰ ਆਵ×ਨ=ਨਾ ਆਏ ਵਰਗੇ
ਕਿਉਂਕਿ ਪਰਮਾਤਮਾਂ ਦੇ ਬੂਝੇ ਤੋਂ ਬਿਨਾਂ ਉਹ ਢੋਰ ਪਸੂ ਵਾਂਙੂ ਹਨ।

ਯਥਾ :-ਬਿਨੁ ਬੂਝੈ ਪਸੂ ਭਏ ਬੇਤਾਲੇ ॥੬॥ (ਗਉੜੀ ਮ: ੧ ਪੰਨਾ ੨੨੪)

ਢੋਰਪਸੂ ਉਸਨੂੰ ਕਹਿੰਦੇ ਹਨ ਜੋ ਘੋੜੇ ਖੱਚਰ ਆਦਿਕ ਪਸ਼ੂਆਂ ਦੇ ਘਾਹ ਢੋਹਣ ਵਾਲਾ ਹੋਵੇ ਅਰਥਾਤ ਖੋਤਾ ਹੈ।

## ਸਾਖੀ-ਪੂਰਨ ਮਹਾਤਮਾਂ ਨੇ ਜੀਵ ਨੂੰ ਮਨੁਖ ਬਨੌਣ ਦੀ

ਇੱਕ ਮਹਾਤਮਾਂ ਗੰਗਾ ਜੀ ਦੇ ਕਿਨਾਰੇ ਤੇ ਰਹਿਕੇ ਪ੍ਰਭੂ ਦਾ ਸਿਮਰਨ ਕਰਦੇ ਹੁੰਦੇ ਸਨ ਉਨ੍ਹਾਂ ਦੀ ਸੋਭਾ ਸੁਣਕੇ ਇੱਕ ਮਨੁਖ ਨੇ ਸ਼ਰਧਾ ਭਾਵ ਨਾਲ ਉਨ੍ਹਾਂ ਦੀ ਸੇਵਾ ਕੀਤੀ। ਉਸਦੀ ਸੇਵਾ ਤੇ ਪ੍ਰਸੰਨ ਹੋ ਕੇ ਸੰਤਾਂ ਨੇ ਆਪਣੇ ਉਪਦੇਸ਼ ਦੁਆਰਾ ਉਸਨੂੰ ਪ੍ਰਭੂ ਦੀ ਬੂਝ ਦੇ ਕੇ ਯੋਗ ਮਨੁਖ ਬਣਾ ਦਿੱਤਾ। ਇਕ ਦਿਨ ਚੇਲੇ ਨੇ ਕਿਹਾ ਗੁਰੂ ਜੀ ਮੈਨੂੰ ਕੋਈ ਸਿਖਿਆ ਦਿਓ, ਗੁਰੂ ਜੀ ਨੇ ਕਿਹਾ ਤੈਨੂੰ ਹਰ ਤਰ੍ਹਾਂ ਕਰਕੇ ਯੋਗ ਮਨੁੱਖ ਤਾਂ ਬਣਾ ਦਿਤਾ ਹੈ, ਹੋਰ ਕੀ ਚਾਹੁੰਦਾ ਹੈਂ?

ਚੇਲੇ ਨੇ ਕਿਹਾ-ਭਗਵਨ! ਮਨੁਖ ਤਾਂ ਮੈਂ ਪਹਿਲੇ ਹੀ ਸਾਂ ਤੁਸਾ ਨੇ ਮੈਨੂੰ ਕਿਹੋ ਜੇਹਾ ਮਨੁਖ ਬਣਾਇਆ ਹੈ।

ਗੁਰੂ ਜੀ ਨੇ ਕਿਹਾ-ਪਹਾੜ ਉਤੇ ਇਕ "ਆਦਮ ਸ਼ਨਾਸ" ਪੰਛੀ ਰਹਿੰਦਾ ਹੈ ਉਹ ਤੈਨੂੰ ਇਸ ਗਲ ਦਾ ਉੱਤਰ ਦੇਵੇਗਾ।

ਇਹ ਬਚਨ ਸੁਣ ਕੇ ਚੇਲਾ ਪਹਾੜ ਉਤੇ ਜਾ ਕੇ "ਆਦਮ ਸ਼ਨਾਸ" ਪੰਛੀ ਨੂੰ ਵੇਖ ਕੇ ਆਪਣੇ ਗੁਰੂ ਦੇ ਕਹੇ ਹੋਏ ਬਚਨ ਸੁਨਾਉਣ ਲੱਗ ਪਿਆ।

ਉਸ ਦੇ ਬਚਨਾਂ ਨੂੰ ਸੁਣ ਕੇ ਪੰਛੀ ਨੇ ਆਪਣਾ ਇਕ ਖੰਭ ਦੇ ਕੇ ਕਿਹਾ, ਆਪਣੀਆਂ ਅੱਖਾਂ ਅਗੇ ਰਖਕੇ ਇਸ ਵਿਚੋਂ ਸ਼ੀਸ਼ੇ ਵਾਂਙੂ ਆਪਣਾ ਮੂੰਹ ਵੇਖ ਲੈ, ਜਾਂ ਉਸ ਨੇ ਉਹ ਖੰਭ ਆਪਣੀਆਂ ਅੱਖਾਂ

ਅਗੇ ਰਖ ਕੇ ਵੇਖਿਆ, ਤਾਂ ਆਪਣੇ ਆਪ ਨੂੰ ਮਨੁਖ ਰੂਪ ਵਿਚ ਹੀ ਵੇਖਿਆ।

ਫਿਰ ਉਸ ਪੰਛੀ ਨੇ ਕਿਹਾ ਰਾਜ ਸਭਾ ਵਿਚ ਲਿਜਾਕੇ ਇਸ ਵਿਚੋਂ ਰਾਜੇ ਸਮੇਤ ਸਾਰੀ ਪਰਜਾ ਦੇ ਮੂੰਹ ਨੂੰ ਵੇਖ, ਅਤੇ ਬ੍ਰਹਮ ਨਿਸ਼ਠ ਜੋ ਰਾਜ ਗੁਰੂ ਹੈ ਉਸ ਨੂੰ ਭੀ ਵੇਖ।

ਜਾਂ ਉਸ ਨੇ ਰਾਜ ਸਭਾ ਵਿਚ ਆਕੇ ਉਸ ਖੰਭ ਵਿੱਚੋਂ ਰਾਜੇ ਦੇ ਮੂੰਹ ਨੂੰ ਅਤੇ ਵਜ਼ੀਰ ਆਦਿਕ ਸਭ ਅਹਿਲਕਾਰਾਂ ਦੇ ਮੂੰਹ ਵੇਖੇ ਤਾਂ ਪਸੂ ਰੂਪ ਵਿੱਚ ਨਿਗਾਹ ਆਏ। ਜਿਸ ਵੇਲੇ ਬ੍ਰਹਮ ਸ੍ਰੋਤੀ ਰਾਜ ਗੁਰੂ ਅਗੇ ਉਹ ਖੰਭ ਰਖਕੇ ਵੇਖਿਆ ਤਾਂ ਉਸ ਵਿੱਚ ਉਨ੍ਹਾਂ ਦਾ ਮੂੰਹ ਪੁਰਸ਼ ਰੂਪ ਵਿਚ ਨਿਗਾਹ ਆਇਆ। ਉਸੀ ਵੇਲੇ ਇਸ ਗਲ ਤੋਂ ਉਸਨੂੰ ਨਿਸਚੇ ਹੋ ਗਿਆ ਕਿ ਪ੍ਰਭੂ ਦੇ ਸਿਮਰਨ ਵਾਲੇ ਲੋਕ ਅਸਲ ਮਨੁਖ ਹਨ। ਅਤੇ–

ਸਿਮਰਨ ਤੋਂ ਬਿਨਾਂ ਹੋਣ ਕਰਕੇ ਜੋ ਭੀ ਰਿਸ਼ਵਤ ਖੋਰ ਹਨ ਉਹ ਪਸੂ ਹਨ।

ਏਸੇ ਕਰਕੇ ਹਜ਼ੂਰ ਨੇ ਫੁਰਮਾਇਆ ਹੈ ਪ੍ਰਭੂ ਦੇ ਬੁਝੇ ਤੋਂ ਬਿਨਾਂ ਢੋਰ ਪਸੂ ਹਨ।

**ਨਾਨਕ ਗੁਰਮੁਖਿ ਸੋ ਬੁਝੈ ਜਾਕੈ ਭਾਗ ਮਥੋਰ ॥੧॥**

ਗੁਰੂ ਜੀ ਕਥਨ ਕਰਦੇ ਹਨ, ਉਹ ਗੁਰਮੁਖ ਪਰਮਾਤਮਾਂ ਨੂੰ ਬੁਝਦਾ ਹੈ, ਵਾ :–ਇਸ ਜਗਤ ਵਿੱਚ ਆਉਣ ਦੇ ਮਨੋਰਥ ਨੂੰ ਬੁਝਦਾ ਹੈ ਜਿਸਦੇ ਮਥੋਰ=ਮੱਥੇ ਦੇ ਪੂਰਨ ਭਾਗ ਹਨ ॥੧॥

**ਪਉੜੀ ॥ ਯਾ ਜੁਗ ਮਹਿ ਏਕਹਿ ਕਉ ਆਇਆ ॥**

**ਜਨਮਤ ਮੋਹਿਓ ਮੋਹਨੀ ਮਾਇਆ ॥**

ਇਹ ਜੀਵ ਇਸ ਕਲਜੁਗ ਵਿੱਚ ਇਕ ਪਰਮੇਸ਼ਰ ਦੇ ਨਾਮ ਜਪਣ ਨੂੰ ਆਇਆ ਸੀ। ਪਰ ਜ਼ੰਮਦਿਆਂ ਹੀ ਉਸ ਮੋਹ ਲੈਣ ਵਾਲੀ ਮਾਇਆ ਨੇ ਇਸਨੂੰ ਮੋਹ ਲਿਆ ਹੈ।

**ਗਰਭ ਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥**

ਮਾਂ ਦੇ ਗਰਭ ਰੂਪ ਕੁੰਡ ਵਿਚ ਤਾਂ ਸਾਰੇ ਜੀਵ ਪੁੱਠੇ ਲਟਕੇ ਹੋਏ ਤਪ ਕਰਦੇ ਸਨ ਅਤੇ ਸੁਆਸ ਸੁਆਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਸਨ।

**ਉਰਝਿ ਪਰੇ ਜੋ ਛੋਡਿ ਛਡਾਨਾ ॥ ਦੇਵਨਹਾਰੁ ਮਨਹਿ ਬਿਸਰਾਨਾ ॥**

ਜੋ ਪਦਾਰਥ ਪਿਛੇ ਛਡ ਆਏ ਹਨ, ਅਤੇ ਅਗੇ ਛਡਾਨਾ=ਛਡ ਜਾਣੇ ਹਨ, ਵਾ :–ਜਿਨ੍ਹਾਂ ਪਦਾਰਥਾਂ ਨੂੰ ਅਸਾਂ ਛੱਡ ਜਾਣਾ ਹੈ, ਅਤੇ ਜਿਨ੍ਹਾਂ ਤੋਂ ਮੌਤ ਨੇ ਸਾਨੂੰ ਛੁਡਾ ਦੇਣਾ ਹ, ਉਨ੍ਹਾਂ ਵਿਚ ਉਰਝਿ ਪਰੇ=ਫਸੇ ਪਏ ਹਨ ਅਤੇ ਦੇਵਣ ਵਾਲੇ ਪਰਮਾਤਮਾਂ ਨੂੰ ਮਨ ਵਿਚੋਂ ਭੁਲਾ ਦਿੱਤਾ ਹੈ।

**ਧਾਰਹੁ ਕਿਰਪਾ ਜਿਸਹਿ ਗੁਸਾਈ ॥ ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ।੬।**

ਹੇ ਗੁਸਾਈ=ਪ੍ਰਿਥਵੀਂ ਦੇ ਮਾਲਕ ਵਾਹਿਗੁਰੂ ! ਜਿਸ ਉਤੇ ਆਪ ਕ੍ਰਿਪਾ ਦ੍ਰਿਸ਼ਟੀ ਧਾਰਦੇ ਹੋ। ਗੁਰੂ ਜੀ ਕਥਨ ਕਰਦੇ ਹਨ ਇਤ ਉਤ=ਲੋਕ ਪ੍ਰਲੋਕ ਵਿਚ ਉਸਨੂੰ ਆਪ ਭੁਲਦੇ ਨਹੀਂ ਹੋ ॥੬॥

**ਸਲੋਕੁ ॥ ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥**

ਇਹ ਸਾਰੇ ਜੀਵ ਪਰਮੇਸ਼ਰ ਦੇ ਹੁਕਮ ਵਿਚ ਆਉਂਦੇ ਹਨ, ਹੁਕਮ ਵਿਚ ਹੀ ਬਿਨਾਸ—ਨਾਸ ਹੁੰਦੇ ਹਨ। ਉਸ ਪ੍ਰਭੂ ਦੀ ਆਗਿਆ ਤੋਂ ਭਿੰਨ=ਬਾਹਰ ਕੋਈ ਨਹੀਂ। ਪਰ—

**ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥੧॥**

ਗੁਰੂ ਜੀ ਕਥਨ ਕਰਦੇ ਹਨ ਉਸਦਾ ਆਉਣਾ ਜਾਣਾ ਅਰਥਾਤ ਜੰਮਣਾ ਮਰਣਾ ਮਿਟ ਜਾਂਦਾ ਹੈ ਜਿਸਦੇ ਮਨ ਵਿਚ ਉਹ ਪ੍ਰਭੂ ਵਸਦਾ ਹੈ ॥੧॥

**ਪਉੜੀ ॥ ਏਊ ਜੀਅ ਬਹੁਤੁ ਗ੍ਰਭ ਵਾਸੇ ॥ ਮੋਹ ਮਗਨ ਮੀਠ ਜੋਨਿ ਫਾਸੇ ॥**

ਇਹ ਜੀਵ ਬਹੁਤ ਹੀ ਗਰਭਾਂ ਵਿਚ ਵਸਦੇ ਹਨ, ਮੋਹ ਦੀ ਮਗਨਤਾ ਕਰਕੇ ਮਿੱਠਾ ਜਾਣਕੇ ਜੂਨੀਆਂ ਵਿਚ ਫਸਦੇ ਹਨ। ਅਰਥਾਤ ਜਿਸ ਜੂਨ ਵਿਚ ਕੋਈ ਜਾਂਦਾ ਹੈ ਓਹੀ ਉਸਨੂੰ ਪਿਆਰੀ ਲਗਦੀ ਹੈ, ਮੌਤ ਨੂੰ ਕੋਈ ਭੀ ਨਹੀਂ ਚਾਹੁੰਦਾ।

**ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥ ਆਪਨ ਮੋਹ ਘਟੇ ਘਟਿ ਦੀਨੇ ॥**

ਇਸ ਮਾਇਆ ਨੇ ਸਾਰੇ ਜੀਵ ਤਿੰਨਾਂ ਗੁਣਾਂ ਵਿਚ ਫਸਾਕੇ ਵਸੀਕਾਰ ਕੀਤੇ ਹੋਏ ਹਨ। ਅਤੇ ਅਨੇਕ ਪ੍ਰਕਾਰ ਦੇ ਆਪਣੇ ਮੋਹ ਘਟ ਘਟ ਵਿਚ ਪਾ ਦਿੱਤੇ ਹਨ।

**ਏ ਸਾਜਨ ਕਛੁ ਕਹਹੁ ਉਪਾਇਆ ॥ ਜਾਤੇ ਤਰਉ ਬਿਖਮ ਇਹ ਮਾਇਆ ॥**

ਹੇ ਸਜਣ ਮਹਾਤਮਾਂ ਜੀ ! ਇਸਦੀ ਨਵਿਰਤੀ ਦਾ ਕੁਝ ਜਤਨ ਕਵੋ।
ਜਿਸ ਕਰਕੇ ਮੈਂ ਇਸ ਕਠਨ ਮਾਇਆ ਤੋਂ ਤਰ ਜਾਵਾਂ ? ਉੱਤਰ :-

**ਕਰਿ ਕਿਰਪਾ ਸਤਸੰਗਿ ਮਿਲਾਏ ॥ ਨਾਨਕ ਤਾਕੈ ਨਿਕਟਿ ਨ ਮਾਏ ॥੭॥**

ਪਰਮੇਸ਼ਰ ਕਿਰਪਾ ਕਰਕੇ ਜਿਸਨੂੰ ਸਤਸੰਗ ਵਿਚ ਮਿਲਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸਦੇ ਨੇੜੇ ਮਾਇਆ ਨਹੀਂ ਛੋਹ ਸਕਦੀ ॥੭॥

**ਸਲੋਕੁ ॥ ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥**

ਸੁਭ ਅਸੁਭ—ਚੰਗੇ ਮਾੜੇ ਕਿਰਤ=ਕਰਮਾਂ ਦਾ ਕਮਾਉਣਾ ਤਿਸ ਪ੍ਰਭੂ ਨੇ ਆਪ ਹੀ ਕੀਤਾ ਹੈ।

**ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥**

ਇਹ ਪਸ਼ੂ ਜੀਵ ਉਨ੍ਹਾਂ ਕਰਮਾਂ ਦਾ ਕਰਤਾ ਆਪ ਨੂੰ ਮੰਨਕੇ ਆਪਣੀ ਹੀ ਮੈਂ ਮੈਂ ਕਰਦਾ ਹੈ, ਗੁਰੂ ਜੀ ਕਥਨ ਕਰਦੇ ਹਨ ਸੋਚਕੇ ਵੇਖਿਆ ਜਾਏ ਤਾਂ ਹਰੀ ਤੋਂ ਬਿਨਾਂ ਇਹ ਜੀਵ ਭਲਾ ਕਹਾ ਕਮਾਤਿ—ਕੀ ਕਮਾ ਸਕਦਾ ਹੈ ਅਰਥਾਤ ਕੁਛ ਭੀ ਨਹੀਂ ਕਰ ਸਕਦਾ ॥੧॥

**ਪਉੜੀ ॥ ਏਕਹਿ ਆਪਿ ਕਰਾਵਨਹਾਰਾ ॥ ਆਪਹਿ ਪਾਪ ਪੁੰਨ ਬਿਸਥਾਰਾ ॥**

ਇਕ ਪਰਮੇਸ਼ਰ ਆਪ ਹੀ ਸਭ ਕੁਝ ਕਰਨੇ ਕਰਾਉਣੇ ਵਾਲਾ ਹੈ।
ਉਸ ਨੇ ਆਪ ਹੀ ਪਾਪਾਂ ਪੁੰਨਾਂ ਨੂੰ ਵਿਸਤਾਰਨਾ ਕੀਤਾ ਹੈ।

**ਇਆਜੁਗ ਜਿਤੁ ਜਿਤੁ ਆਪਹਿ ਲਾਇਓ॥ ਸੋ ਸੋ ਪਾਇਓ ਜੁ ਆਪਿਦਿਵਾਇਓ॥**

ਇਸ ਕਲਜੁਗ ਵਿਚ ਜਿਸ ਜਿਸ ਤਰਫ਼ ਕਿਸੇ ਨੂੰ ਆਪੇ ਪ੍ਰਭੂ ਨੇ ਲਾਇਆ ਹੈ, ਓਸੇ ਤਰਫ਼ ਕੋਈ ਲਗ ਰਿਹਾ ਹੈ। ਜੋ ਜੋ ਪਦਾਰਥ ਪ੍ਰਭੂ ਨੇ ਆਪ ਦਿਵਾਇਆ ਹੈ ਓਹੀ ਓਹੀ ਪਦਾਰਥ ਉਸ ਨੇ ਪਾਇਆ ਹੈ।

**ਉਆ ਕਾ ਅੰਤੁ ਨ ਜਾਨੈ ਕੋਊ ॥ ਜੋ ਜੋ ਕਰੈ ਸੋਊ ਫੁਨਿ ਹੋਊ ॥**

ਉਸ ਪਰਮਾਤਮਾਂ ਦੇ ਅੰਤ ਨੂੰ ਕੋਈ ਜਾਣਦਾ ਨਹੀਂ। ਪ੍ਰਭੂ ਜੋ ਜੋ ਕਰਦਾ ਹੈ, ਫਿਰ ਉਹੋ ਕੁਝ ਹੁੰਦਾ ਹੈ।

**ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ ਆਪਿ ਸਵਾਰਨ ਹਾਰਾ ॥੯॥**

ਉਸ ਇਕ ਪਰਮਾਤਮਾਂ ਤੋਂ ਹੀ ਸਾਰਾ ਬਿਸਥਾਰਾ=ਪਸਾਰਾ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਆਪ ਹੀ ਸਭ ਦੇ ਸਵਾਰਣ ਵਾਲਾ ਹੈ ॥੯॥

**ਸਲੋਕੁ ॥ ਰਾਚਿਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥**

ਇਹ ਜੀਵ ਬਨਿਤਾ—ਇਸਤ੍ਰੀ ਆਦਿਕਾਂ ਦੇ ਬਿਨੋਦ—ਕੌਤਕਾਂ ਵਿਚ ਰਾਚਿਰਹੇ=ਤਦਾਕਾਰ ਹੋ ਰਹੇ ਹਨ। ਪਰ ਇਹ ਬਿਖ=ਵਿਸ਼ਿਆਂ ਦਾ ਸ਼ੋਰ ਸ਼ਰਾਬਾ ਕੁਸਮ ਰੰਗ=ਕਸੁੰਭੇ ਰੰਗ ਵਾਂਙੂ ਕੱਚਾ ਹੈ। ਅਥਵਾ :—ਕਸੁੰਭੇ ਰੰਗ ਵਾਂਗੂੰ ਕੱਚੇ ਹਨ, ਬਿਖ=ਵਿਹੁ ਵਾਂਗੂੰ ਮਾਰਨ ਵਾਲੇ ਤੇ ਸ਼ੋਰੇ ਵਾਙ ਗਾਲਣ ਵਾਲੇ ਹਨ।

**ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥੧॥**

ਗੁਰੂ ਜੀ ਕਥਨ ਕਰਦੇ ਹਨ ਉਸ ਪਰਮਾਤਮਾਂ ਦੀ ਸ਼ਰਨੀ ਪੈ ਜਾਓ, ਤਾਂ ਤੁਹਾਡੇ ਅੰਦਰੋਂ ਮੈਂ ਮੇਰੀ ਤੇਰੀ ਬਿਨਸ ਜਾਏਗੀ ॥੧॥

**(ਪੰਨਾ ੨੫੨)**

**ਪਉੜੀ ॥ ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥**
**ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ ॥**

ਹੇ ਮਨ ! ਬਿਨਾਂ ਪ੍ਰਭੂ ਦੇ ਜਿਸ ਜਿਸ ਕਰਮ ਵਿਚ ਤਦਾਕਾਰ ਹੋਵੋਗੇ, ਤਿਸ ਤਿਸ ਕਰਮ ਵਿਚ ਤੈਨੂੰ ਬੰਧਨ ਹੀ ਪੈਣਗੇ। ਪਰ ਅਫਸੋਸ ਹੈ ਜਿਸ ਵਿਧੀ ਕਰਕੇ ਕਦੇ ਛੁਟਕਾਰਾ ਨਹੀਂ ਹੋਣਾ, ਸਾਕਤ ਪੁਰਸ਼ ਓਹੀ ਕਰਮ ਕਮਾਉਂਦਾ ਹੈ।

**ਹਉ ਹਉ ਕਰਤੇ ਕਰਮ ਰਤ ਤਾਕੋ ਭਾਰੁ ਅਫਾਰ ॥**
**ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥**

ਜੋ ਹਉ ਹਉ—ਮੈਂ ਮੈਂ ਕਰਦਾ ਹੋਇਆ ਕਰਮਾਂ ਨਾਲ ਰਤ=ਪ੍ਰੀਤੀ ਕਰਦਾ ਹੈ, ਉਸਨੂੰ

ਅਫਾਰ=ਅਸਹਿ ਪਾਪਾਂ ਦਾ ਭਾਰ ਚੁੱਕਣਾ ਪੈਂਦਾ ਹੈ ਜੇਕਰ ਨਾਮ ਨਾਲ ਪ੍ਰੀਤੀ ਨਹੀਂ ਹੈ, ਤਾਂ ਇਹ ਸਾਰੇ ਕਰਮ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਹਨ। ਅਥਵਾ:-ਬਿਕਾਰ=ਨਿਕੰਮੇ ਹਨ।

**ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥**

ਉਹ ਪੁਰਸ਼ ਜਮ ਦੀ ਜੇਵਰੀ=ਰੱਸੀ ਨਾਲ ਬੰਨ੍ਹੇ ਜਾਂਦੇ ਹਨ ਜੋ ਮਿੱਠੀ ਜਾਣਕੇ ਮਾਇਆ ਵਿਚ ਰੰਗ=ਪ੍ਰੇਮ ਕਰਦੇ ਹਨ।

**ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥**

ਭਰਮ ਦੇ ਮੋਹੇ=ਠੱਗੇ ਹੋਏ ਪੁਰਸ਼ ਬੁੱਝਦੇ ਨਹੀਂ ਹਨ ਕਿ ਉਹ ਪ੍ਰਭੂ ਤਾਂ ਸਦਾ ਹੀ ਅੰਗ ਸੰਗ ਹੈ।

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**

ਕਰਮਕਾਂਡੀ ਪੁਰਸ਼ ਕਰਮਾ ਦੇ ਲੇਖੇ ਵਿਚ ਹਰ ਵੇਲੇ ਟਿਕਿਆ ਰਹਿੰਦਾ ਹੈ, ਪਰ ਲੇਖੇ ਗਿਣਦਿਆਂ ਕਦੇ ਛੁੱਟ ਨਹੀਂ ਸਕੀਦਾ। ਜਿਵੇਂ ਕੱਚੀ ਭੀਤਿ=ਕੰਧ ਧੋਤਿਆਂ ਕਦੇ ਸ਼ੁਧ ਨਹੀਂ ਹੁੰਦੀ, ਤਿਵੇਂ ਕੰਧ ਵਾਂਗੂੰ ਕੱਚੀ ਦੇਹ ਸ਼ਕਾਮ ਕਰਮਾਂ ਰੂਪੀ ਜਲ ਨਾਲ ਧੋਤਿਆਂ ਕਦੇ ਸ਼ੁਧ ਨਹੀਂ ਹੁੰਦੀ।

**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥**

ਗੁਰੂ ਜੀ ਕਥਨ ਕਰਦੇ ਹਨ ਜਿਸਨੂੰ ਆਪ ਪਰਮੇਸ਼ਰ ਗੁਰਾਂ ਦੁਆਰੇ ਸਮਝਾਂਦਾ ਹੈ, ਤਿਸ ਗੁਰਮੁਖ ਦੀ ਬੁੱਧੀ ਨਿਰਮਲ ਹੁੰਦੀ ਹੈ ॥੯॥

**ਸਲੋਕੁ ॥ ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥**

"ਜਾਸੁਕੇ ਹੋਆ ਸਾਧੂ ਸੰਗੁ"=ਜਿਸ ਦੇ ਤਾਈਂ ਸੰਤਾਂ ਦਾ ਸੰਗ ਪ੍ਰਾਪਤ ਹੋਇਆ ਹੈ, ਤਾਸਕੇ ਬੰਧਨ ਟੂਟੇ=ਤਿਸ ਦੇ ਮੋਹ ਰੂਪ ਬੰਧਨ ਟੁਟ ਗਏ ਹਨ।

**ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥**

ਜਿਹੜੇ ਪੁਰਸ਼ ਇਕ ਪਰਮਾਤਮਾ ਦੇ ਰੰਗ=ਪਰੇਮ ਵਿਚ ਰਤੇ ਗਏ ਹਨ, ਉਨ੍ਹਾਂ ਨੂੰ ਗੂੜ੍ਹਾ ਆਤਮਕ ਰੰਗ ਚੜ੍ਹਿਆ ਹੈ ॥੧॥

**ਪਉੜੀ॥ਰਾਰਾ ਰੰਗਹੁ ਇਆ ਮਨੁ ਅਪਨਾ॥ਹਰਿਹਰਿ ਨਾਮੁ ਜਪਹੁ ਜਪੁਰਸਨਾ॥**

ਰਾਰੇ ਦੁਆਰਾ ਕਥਨ ਕਰਦੇ ਹਨ ਇਸ ਆਪਣੇ ਮਨ ਨੂੰ ਹਰੀ ਦੇ ਨਾਮ ਰੂਪੀ ਰੰਗ ਵਿਚ ਰੰਗਣਾ ਕਰੋ। ਅਤੇ-ਰਸਨਾ ਦੁਆਰੇ ਹਰਿ ਹਰਿ ਦੇ ਨਾਮ ਜਪ ਨੂੰ ਜਪਣਾ ਕਰੋ।

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸುਭ ਦੇਊ ॥**

ਫਿਰ ਕੋਈ ਤੁਹਾਨੂੰ ਦਰਗਾਹ ਵਿਚ ਰੇ ਰੇ=ਓਇ ਓਇ ਨਹੀਂ ਕਹੇਗਾ, ਸਗੋਂ ਇੰਜ ਕਹਿਣਗੇ ਆਓ ਜੀ ਬੈਠੋ, ਤੇ ਸਰੇਸ਼ਟ ਆਦਰ ਦੇਣਗੇ। ਅਤੇ-

**ਉਆ ਮਹਲੀ ਪਾਵਹਿ ਤੂ ਬਾਸਾ ॥ ਜਨਮ ਮਰਨ ਨਹ ਹੋਇ ਬਿਨਾਸਾ ॥**

ਉਨ੍ਹਾਂ ਮਹਲੀ=ਮੰਦਰਾਂ ਵਿਚ ਤੂੰ ਵਾਸਾ ਪਾਵੇਂਗਾ, ਜਿਥੇ ਜਨਮ ਮਰਣ ਨਹੀਂ ਹੁੰਦਾ, ਅਤੇ ਨਾ ਹੀ ਕੋਈ ਬਿਨਾਸ ਹੁੰਦਾ ਹੈ। ਅਥਵਾ :–ਹੇ ਮਹਲੀ=ਜਗਿਆਸੂ ਜੇ ਤੂੰ ਉਸ ਸਰੂਪ ਵਿਚ ਵਾਸਾ ਪਾਵੇਂ, ਤਾਂ ਜਨਮ ਮਰਣ ਵਿਖੇ ਨਾਸ ਨਹੀਂ ਹੋਵੇਂਗਾ।

ਵਾ–ਬਿਨ×ਆਸਾ=ਬਿਨਾਂ ਆਸਾ ਦੇ ਹੋਣ ਕਰਕੇ ਜਨਮ ਮਰਣ ਨਹੀਂ ਹੋਵੇਗਾ।

**ਮਸਤਕਿ ਕਰਮੁ ਲਿਖਿਓ ਧੁਰਿ ਜਾਕੈ॥ਹਰਿ ਸੰਪੈ ਨਾਨਕ ਘਰਿ ਤਾਕੈ ॥੧੦॥**

ਜਿਸਦੇ ਮੱਥੇ ਪਰ ਧੁਰ ਤੋਂ ਸਰੇਸ਼ਟ ਕਰਮ ਲਿਖਿਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ ਤਿਸਦੇ ਘਰਿ=ਅੰਤਹਕਰਣ ਵਿਚ ਹਰੀ ਰੂਪੀ ਸੰਪਦਾ ਪ੍ਰਾਪਤ ਹੁੰਦੀ ਹੈ ॥੧੦॥

**ਸਲੋਕੁ ॥ ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥**

ਝੂਠੇ ਪਦਾਰਥਾਂ ਦੇ ਲਾਲਚ, ਵਿਸ਼ੇ ਵਿਕਾਰ ਅਤੇ ਮੋਹ ਕਰਕੇ ਮੂਰਖ ਪੁਰਸ਼ ਅੰਧਤਾਈਆਂ ਵਿਚ ਵਿਆਪ ਰਹੇ ਹਨ। ਅਥਵਾ :–ਪਦਾਰਥਾਂ ਦਾ ਲਾਲਚ, ਝੂਠ, ਵਿਸ਼ੇ ਵਿਕਾਰ ਅਤੇ ਮੋਹ, ਇਹ ਸਾਰੇ ਹੀ ਇਸ ਅੰਧੇ ਮੂਰਖ ਨੂੰ ਵਿਆਪ ਰਹੇ ਹਨ।

**ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥੧॥**

ਗੁਰੂ ਜੀ ਕਥਨ ਕਰਦੇ ਹਨ–ਵਿਸ਼ਿਆਂ ਰੂਪੀ ਦੁਰਗੰਧੀ ਨਾਲ ਲਗ ਪਏ ਹਨ, ਇਸੀ ਲਈ ਇਸ ਜੀਵ ਨੂੰ ਮਇਆਵਕੀ ਬੰਧਨ ਪੈ ਰਹੇ ਹਨ ॥੧॥

**ਪਉੜੀ॥ਲਲਾ ਲਪਟਿ ਬਿਖੈ ਰਸ ਰਾਤੇ ॥ ਅਹੰਬੁਧਿ ਮਾਇਆ ਮਦ ਮਾਤੇ ॥**

ਲਲੇ ਦੁਆਰਾ ਕਥਨ ਕਰਦੇ ਹਨ–ਤਮਾਮ ਪੁਰਸ਼ ਇਸਤ੍ਰੀ ਲੰਪਟ ਹੋ ਕੇ ਵਿਸ਼ੇ ਰਸ ਵਿਚ ਤਦਾਕਾਰ ਹੋ ਰਹੇ ਹਨ। ਅਹੰ×ਬੁਧਿ=ਹੰਗਤਾ ਵਾਲੀ ਬੁੱਧੀ ਕਰਕੇ ਮਾਇਆ ਦੇ ਮਦ ਵਿਚ ਮਸਤ ਹੋ ਰਹੇ ਹਨ।

**ਇਆ ਮਾਇਆ ਮਹਿ ਜਨਮਹਿ ਮਰਨਾ ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥**

ਇਸ ਮਾਇਆ ਵਿਚ ਲੱਗਣ ਕਰਕੇ ਜੀਵ ਨੂੰ ਜਨਮ ਮਰਣ ਹੁੰਦਾ ਹੈ। ਪਰ ਜਿਵੇਂ ਜਿਵੇਂ ਪਰਮੇਸ਼ਰ ਦਾ ਹੁਕਮ ਹੁੰਦਾ ਹੈ, ਤਿਵੇਂ ਤਿਵੇਂ ਜੀਵ ਕਰਤੱਬਾਂ ਨੂੰ ਕਰਦਾ ਹੈ।

**ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥**

ਆਪਣੇ ਆਪ ਨਾ ਕੋਈ ਊਣਾ ਹੈ, ਨਾ ਕੋਈ ਪੂਰਾ ਹੈ।

ਨਾ ਕੋਈ ਸੁਘਰੁ=ਚਤੁਰ ਹੈ, ਨਾ ਹੀ ਕੋਈ ਮੂਰਾ=ਮੂਰਖ ਹੈ।

**ਜਿਤੁਜਿਤੁਲਾਵਹੁ ਤਿਤੁਤਿਤੁ ਲਗਨਾ॥ ਨਾਨਕ ਠਾਕੁਰ ਸਦਾ ਅਲਿਪਨਾ।੧੧।**

ਜਿੱਧਰ ਜਿੱਧਰ ਉਹ ਪਰਮੇਸ਼ਰ ਲਾਉਂਦਾ ਹੈ ਉਧਰ ਉਧਰ ਇਹ ਜੀਵ ਲਗਦਾ ਹੈ । ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਹ ਠਾਕੁਰ ਪਰਮਾਤਮਾਂ ਸਦਾ ਹੀ ਅਲਿਪਨਾ=ਨਿਰਲੇਪ ਹੈ ॥੧੧॥

**ਸਲੋਕੁ ॥ ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥**

ਗੋਵਿੰਦ ਪ੍ਰਭੂ ਲਾਲ=ਪਿਆਰਾ ਗੁਪਾਲ=ਪ੍ਰਿਥਵੀ ਦੇ ਪਾਲਣ ਵਾਲਾ, ਗਹਿਰ=ਡੂੰਘਾ, ਗੰਭੀਰ=ਨਿਰਹਲ, ਅਥਾਹ=ਅਤਲ ਸਪਰਸ਼ ਅਰਥਾਤ ਬੇਅੰਤ ਹੈ।

**ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥**

ਗੁਰੂ ਜੀ ਕਥਨ ਕਰਦੇ ਹਨ ਉਸ ਵਰਗਾ ਦੂਜਾ ਹੋਰ ਕੋਈ ਨਹੀਂ, ਉਹ ਬੇਪ੍ਰਵਾਹ ਹੈ ॥੧॥

**ਪਉੜੀ ॥ ਲਲਾ ਤਾਕੈ ਲਵੈ ਨ ਕੋਊ ॥ ਏਕਹਿ ਆਪਿ ਅਵਰ ਨਹ ਹੋਊ ॥**

ਲਲੇ ਦੁਆਰਾ ਕਥਨ ਕਰਦੇ ਹਨ, ਉਸ ਪ੍ਰਭੂ ਦੇ ਲਵੈ=ਸਦਰਸ਼ (ਬਰਾਬਰ) ਕੋਈ ਭੀ ਨਹੀਂ ਹੈ। ਆਪਣੇ ਵਰਗਾ ਇਕ ਉਹ ਆਪ ਹੀ ਹੈ, ਉਸ ਜੈਸਾ ਅਵਰ=ਹੋਰ ਕੋਈ ਨਹੀਂ।

**ਹੋਵਨਹਾਰੁ ਹੋਤ ਸਦ ਆਇਆ ॥ ਉਆ ਕਾ ਅੰਤੁ ਨ ਕਾਹੂ ਪਾਇਆ ॥**

ਹੋਵਨਹਾਰੁ=ਪਰਮਾਤਮਾਂ ਸਦਾ ਹੀ ਹੁੰਦਾ ਆਇਆ ਹੈ, ਅਰਥਾਤ ਭੂਤ ਭਵਿਖਤ, ਵਰਤਮਾਨ ਵਿਚ ਪਰੀਪੂਰਨ ਹੈ। ਉਸਦਾ ਅੰਤ ਕਿਸੇ ਨੇ ਨਹੀਂ ਪਾਇਆ।

**ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ ਸਭ ਠਾਊ ਜਾਨੇ ॥**

ਉਹ ਪਰਮਾਤਮਾ ਕੀੜੀ ਤੋਂ ਲੈ ਕੇ ਹਾਥੀ ਤਕ ਸਾਰਿਆਂ ਵਿਚ ਪੂਰਨ ਹੋ ਕੇ ਸਮਾ ਰਿਹਾ ਹੈ, ਅਥਵਾ:-ਇਕ ਸਮਾਨ ਪੂਰਨ ਹੈ। ਉਹ ਅਕਾਲ ਪੁਰਖ ਸਭ ਜਗ੍ਹਾਂ ਤੇ ਪਰਗਟ ਜਾਣਿਆਂ ਜਾਂਦਾ ਹੈ।

**ਜਾਕਉ ਦੀਨੋ ਹਰਿਰਸੁ ਅਪਨਾ॥ਨਾਨਕ ਗੁਰਮੁਖਿ ਹਰਿਹਰਿ ਤਿਹ ਜਪਨਾ।੧੨।**

ਸਤਿਗੁਰ ਦੇਵ ਕਥਨ ਕਰਦੇ ਹਨ-ਉਸ ਪ੍ਰਮਾਤਮਾ ਨੇ ਜਿਸ ਨੂੰ ਆਪਣਾ ਹਰੀ ਨਾਮ ਰਸ ਦਿੱਤਾ ਹੈ। ਉਸ ਗੁਰਮੁਖ ਨੇ ਹਰਿ ਹਰਿ ਨਾਮ ਨੂੰ ਜਪਣਾ ਕੀਤਾ ਹੈ ॥੧੨॥

**ਸਲੋਕੁ ॥ ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**

ਜਿਸ ਨੇ ਪਹਿਲੇ ਆਤਮ=ਆਪਣੇ ਆਪ ਦਾ ਰਸ ਮਾਣਿਆ ਹੈ, ਅਰਥਾਤ ਆਪਣੇ ਸਰੂਪ ਨੂੰ ਨਿਸਚੇ ਕਰ ਲਿਆ ਹੈ, ਅਤੇ ਗਿਆਨ ਦਵਾਰਾ ਸੁਤੇ ਹੀ ਹਰੀ ਦੇ ਰੰਗ=ਅਨੰਦ ਨੂੰ ਭੋਗਿਆ ਹੈ।

ਅਥਵਾ:-ਜਿਸ ਨੇ ਆਤਮ=ਮਨ ਵਿਚ ਰਸੁ=ਪ੍ਰੇਮ ਕਰਨਾ ਜਾਣਿਆਂ ਹੈ, ਅਤੇ ਹਰੀ ਦੇ ਆਨੰਦ ਨੂੰ ਸੁਤੇ ਹੀ ਭੋਗਿਆ ਹੈ।

## ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥

ਗੁਰੂ ਜੀ ਕਥਨ ਕਰਦੇ ਹਨ, ਉਹ ਪੁਰਸ਼ ਮਨ, ਬਾਣੀ, ਸਰੀਰ ਕਰਕੇ ਧੰਨ ਹਨ, ਅਥਵਾ:-ਉਸ ਦੀ ਮਾਂ ਧੰਨ ਹੈ, ਪਿਤਾ ਵੀ ਧੰਨ, ਉਹ ਆਪ ਭੀ ਧੰਨ ਹਨ । ਓਹੀ ਪੁਰਸ਼ ਸੰਸਾਰ ਵਿਚ ਆਏ ਹੋਏ ਪ੍ਰਮਾਣੀਕ ਹਨ ॥੧॥

## ਪਉੜੀ॥ਆਇਆ ਸਫਲ ਤਾਹੂ ਕੋ ਗਨੀਐ॥ਜਾਸੁ ਰਸਨ ਹਰਿ ਹਰਿ ਜਸੁ ਭਨੀਐ॥

ਸੰਸਾਰ ਵਿੱਚ ਉਸਦਾ ਆਇਆ ਸਫਲ ਗਿਣੀਂਦਾ ਹੈ । ਜਾਸੁ=ਜਿਸ ਦੀ ਰਸਨਾ ਹਰਿ ਹਰਿ ਜਸ ਨੂੰ ਭਨੀਐ=ਕਥਨ ਕਰਦੀ ਹੈ ।

## ਆਇ ਬਸਹਿ ਸਾਧੂ ਕੈ ਸੰਗੇ ॥ ਅਨਦਿਨੁ ਨਾਮੁ ਧਿਆਵਹਿ ਰੰਗੇ ॥

ਜੋ ਸੰਤਾਂ ਦੇ ਸੰਗ ਵਿਚ ਆ ਕੇ ਵਸਦਾ ਹੈ । ਉਹ ਰਾਤ ਦਿਨੇ ਰੰਗੇ=ਪ੍ਰੇਮ ਕਰਕੇ ਨਾਮ ਨੂੰ ਧਿਆਉਂਦਾ ਹੈ ।

## ਆਵਤ ਸੋ ਜਨੁ ਨਾਮਹਿ ਰਾਤਾ ॥ ਜਾਕਉ ਦਇਆ ਮਇਆ ਬਿਧਾਤਾ ॥

ਉਹ ਪੁਰਸ਼ ਸਤਸੰਗਤਿ ਵਿਚ ਆਉਂਦਾ ਹੀ ਨਾਮ ਵਿਚ ਰਤਾ ਗਿਆ ਹੈ । ਜਿਸ ਉਤੇ ਮਇਆ=ਕਿਰਪਾ ਸਰੂਪ ਬਿਧਾਤਾ=ਫਲਬਰ ਦਾਤੇ ਪਰਮਾਤਮਾਂ ਦੀ ਕਿਰਪਾ ਦ੍ਰਿਸ਼ਟੀ ਹੈ ।

## ਏਕਹਿਆਵਨਫਿਰਿਜੋਨਿਨਆਇਆ ॥ ਨਾਨਕਹਰਿਕੈਦਰਸਿਸਮਾਇਆ॥੧੩॥

ਉਸ ਦਾ ਆਉਣਾ ਇਕੋ ਵਾਰੀ ਹੋਇਆ ਹੈ, ਫਿਰਿ=ਮੁੜ ਕੇ ਜੂਨੀਆਂ ਵਿਚ ਨਹੀਂ ਆਇਆ । ਗੁਰੂ ਜੀ ਕਥਨ ਕਰਦੇ ਹਨ ਉਹ ਹਰੀ ਦੇ ਦਰਸਿ=ਸਰੂਪ ਵਿਚ ਸਮਾ ਗਿਆ ਹੈ ॥੧੩॥

## ਸਲੋਕੁ ॥ ਯਾਸੁ ਜਪਤ ਮਨਿ ਹੋਇ ਅਨੰਦੁ ਬਿਨਸੈ ਦੂਜਾ ਭਾਉ ॥

ਜਿਸ ਪਰਮੇਸ਼ਰ ਨੂੰ ਜਪਦਿਆਂ ਮਨ ਵਿਚ ਅਨੰਦ ਹੁੰਦਾ ਹੈ, ਅਤੇ ਦ੍ਵੈਤ ਭਾ ਨਾਸ ਹੋ ਜਾਂਦਾ ਹੈ ।

## ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ ॥੧॥

ਦੁਖ ਮਨ ਦਾ, ਦਰਦ ਤਨ ਦਾ, ਤੇ ਪਦਾਰਥਾਂ ਦੀ ਤ੍ਰਿਸ਼ਨਾ ਅਗਨੀ ਭੀ ਬੁਝ ਜਾਂਦੀ ਹੈ, ਗੁਰੂ ਜੀ ਕਥਨ ਕਰਦੇ ਹਨ ਉਸ ਨਾਮੀ ਪਰਮਾਤਮਾ ਵਿਚ ਤੁਸੀਂ ਸਮਾਵਣਾ ਕਰੋ ॥੧॥

## (ਪੰਨਾ ੨੫੩)

## ਪਉੜੀ ॥ ਯਯਾ ਜਾਰਉ ਦੁਰਮਤਿ ਦੋਊ ॥ ਤਿਸਹਿ ਤਿਆਗਿ ਸੁਖ ਸਹਜੇ ਸੋਊ ॥

ਯੱਯੇ ਦੁਆਰਾ ਕਥਨ ਕਰਦੇ ਹਨ, ਦੋਊ=ਦਵੈਤ ਵਾਲੀ ਖੋਟੀ ਬੁੱਧੀ ਨੂੰ ਜਾਰਉ=ਸਾੜਨਾ ਕਰੋ । ਜੋ ਪੁਰਸ਼ ਤਿਸ ਦਵੈਤ ਨੂੰ ਤਿਆਗਦਾ ਹੈ, ਸੋਊ=ਉਸ ਪੁਰਸ਼ ਨੂੰ ਸਹਜ ਸੁਖ ਦੀ ਪ੍ਰਾਪਤੀ ਹੁੰਦੀ ਹੈ । ਵਾ :-ਤਿਸ ਦਵੈਤ ਦੇ ਤਿਆਗਣ ਕਰਕੇ ਸਹਜ ਸੁਖ ਵਿਚ ਸੋਊ=ਸੌਂਦਾ ਹੈ ।

**ਯਯਾ ਜਾਇ ਪਰਹੁ ਸੰਤ ਸਰਨਾ ॥ ਜਿਹ ਆਸਰ ਇਆ ਭਵਜਲੁ ਤਰਨਾ ॥**

ਯੱਯੇ ਦੁਆਰਾ ਕਥਨ ਕਰਦੇ ਹਨ ਉਨ੍ਹਾਂ ਸੰਤਾਂ ਦੀ ਸ਼ਰਨੀ ਜਾ ਪਵੋ।
ਜਿਨ੍ਹਾਂ ਦੇ ਆਸਰੇ ਲਗ ਕੇ ਇਸ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।

**ਯਯਾ ਜਨਮਿ ਨ ਆਵੈ ਸੋਊ ॥ ਏਕ ਨਾਮ ਲੇ ਮਨਹਿ ਪਰੋਊ ॥**

ਯੱਯੇ ਦੁਆਰਾ ਕਥਨ ਕਰਦੇ ਹਨ, ਉਹ ਪੁਰਸ਼ ਮੁੜਕੇ ਜਨਮ ਵਿੱਚ ਨਹੀਂ ਆਉਂਦਾ। ਜਿਸ ਨੇ ਇੱਕ ਸਤਿਨਾਮੁ ਮੰਤ੍ਰ ਨੂੰ ਲੈ ਕੇ ਮਨ ਵਿਚ ਪਰੋ ਲਿਆ ਹੈ।

**ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥**
**ਨਾਨਕ ਤਿਹ ਸੁਖੁ ਪਾਇਆ ਜਾਕੈ ਹੀਅਰੈ ਏਕ ॥੧੪॥**

ਯੱਯੇ ਦੁਆਰਾ ਕਥਨ ਕਰਦੇ ਹਨ, ਉਹ ਆਪਣੇ ਮਨੁੱਖਾ ਜਨਮ ਨੂੰ ਨਹੀਂ ਹਾਰਦਾ, ਜਿਸ ਨੇ ਪੂਰਿਆਂ ਗੁਰਾਂ ਦੀ ਟੇਕ ਗ੍ਰਹਿਣ ਕੀਤੀ ਹੈ। ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਹਿਰਦੇ ਵਿਚ ਇੱਕ ਵਾਹਿਗੁਰੂ ਹੈ ਉਸਨੇ ਆਤਮ ਸੁਖ ਪਾਇਆ ਹੈ ॥੧੪॥

**ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥**

ਈਤ=ਇਹ ਲੋਕ, ਊਤ=ਪ੍ਰਲੋਕ ਭਾਵ ਲੋਕ ਪ੍ਰਲੋਕ ਦੇ ਮਿਤ੍ਰ ਜੋ ਮਹਾਰਾਜ ਜੀ ਹਨ, ਉਹ ਸਾਡੇ ਅਥਵਾ :-ਗੁਰਮੁਖਾਂ ਦੇ ਮਨ ਤਨ ਵਿਚ ਵਸ ਰਹੇ ਹਨ।

**ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥੧॥**

ਗੁਰੂ ਜੀ ਕਥਨ ਕਰਦੇ ਹਨ ਧੰਨ ਪੂਰੇ ਗੁਰੂ ਹਨ ਜਿਨ੍ਹਾਂ ਨੇ ਉਪਦੇਸ਼ ਦਿੱਤਾ ਹੈ ਕਿ ਉਸ ਪਰਮਾਤਮਾ ਨੂੰ ਨਿਤਾਪ੍ਰਤੀ ਜਪਣਾ ਕਰੋ ॥੧॥

**ਪਉੜੀ ॥ ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥**

ਅਨਦਿਨੁ=ਰਾਤ ਦਿਨ ਉਸ ਵਾਹਿਗੁਰੂ ਨੂੰ ਸਿਮਰਨਾ ਕਰੋ,
ਜੋ ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ ਵਿੱਚ ਸਹਾਇਕ ਹੁੰਦਾ ਹੈ।

**ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥**

ਇਹ ਵਿਸ਼ਿਆਂ ਦਾ ਆਨੰਦ, ਵਾ :-ਮਾਇਆ ਦਾ ਅਨੰਦ ਛੇ ਤੇ ਚਾਰਿ=ਦਸ ਕੁ ਦਿਨ ਦਾ ਹੈ,
ਅਥਵਾ :-ਚਾਰ ਕੁ ਦਿਨ ਦਾ ਹੈ, ਪੁਨਾ ਛਿਅ=ਨਾਸ ਹੋ ਜਾਣ ਵਾਲਾ ਹੈ,
ਇਸ ਨੂੰ ਸਭ ਕੋਈ ਛੱਡ ਕੇ ਤੁਰਿਆ ਜਾਂਦਾ ਹੈ।

**ਕਾਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥**

ਮਾਂ, ਪਿਉ, ਪੁਤ੍ਰ, ਧੀ, ਕਾਕੋ=ਕਿਸਦੇ ਹਨ। ਵਾ :-ਕਾਕੋ=ਕਿਸਦੇ ਨਾਲ ਗਏ ਹਨ।

ਹੋਰ ਭਲਾ ਕੀ ਕਹਿਣਾ ਹੈ-ਘਰ ਵਾਲੀ ਜੋ ਬਨਿਤਾ=ਇਸਤ੍ਰੀ ਹੈ ਉਸਦਾ ਭੀ ਕਿਸੇ ਨੇ ਸੰਗ ਨਹੀਂ ਲੀਤਾ ।

**ਐਸੀ ਸੰਚਿ ਜੁ ਬਿਨਸਤ ਨਾਹੀ ॥ ਪਤਿ ਸੇਤੀ ਅਪੁਨੈ ਘਰਿ ਜਾਹੀ ॥**

ਹੇ ਭਾਈ ! ਅਜੇਹੀ ਸੰਪਦਾ ਸੰਚਿ=ਇਕੱਠੀ ਕਰ, ਜੋ ਕਦੇ ਨਾਸ਼ ਨਹੀਂ ਹੁੰਦੀ ।
ਤਾਂ ਤੂੰ ਪਤ ਅਬਰੋ ਦੇ ਨਾਲ ਆਪਣੇ ਸਰੂਪ ਘਰ ਵਿੱਚ ਜਾਏਂਗਾ ।

**ਸਾਧ ਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥੧੫**

ਜਿਸ ਜਿਸ ਨੇ ਸਤਸੰਗਤਿ ਵਿਚ ਪ੍ਰਭੂ ਦਾ ਕਲਿ=ਸੁੰਦਰ ਕੀਰਤਨ ਗਾਇਆ ਹੈ ।
ਗੁਰੂ ਜੀ ਕਥਨ ਕਰਦੇ ਹਨ, ਤੇ ਤੇ=ਉਹ ਉਹ ਪੁਰਸ਼ ਫਿਰ ਸੰਸਾਰ ਵਿੱਚ ਨਹੀਂ ਆਇਆ ।੧੫।

**ਸਲੋਕੁ ॥ ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**

ਚਾਹੇ ਅਤਿਅੰਤ ਸੁੰਦਰ ਹੈ, ਕੁਲੀਨ=ਉੱਚੀ ਕੁਲ਼ ਵਾਲਾ ਹੈ, ਚਤੁਰ ਵਾਕਾਂ ਦਾ ਹੈ, ਚਾਹੇ ਮੁਖ ਗਿਆਨੀ ਭੀ ਹੈ ਅਤੇ ਧਨ ਵਾਲਾ ਧਨਾਢ ਹੈ ।

**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥**

ਗੁਰੂ ਜੀ ਕਥਨ ਕਰਦੇ ਹਨ ਜੇਕਰ ਉਸਦੇ ਹਿਰਦੇ ਵਿਚ ਭਗਵੰਤ ਦੀ ਪ੍ਰੀਤੀ ਨਹੀਂ, ਤਾਂ ਉਹ ਮਿਰਤਕ=ਮੁਰਦੇ ਤੁਲ ਕਥਨ ਕੀਤਾ ਜਾਂਦਾ ਹੈ ਅਥਵਾ :-ਚਾਹੇ ਅਤਿ ਸੁੰਦਰ=ਪੈਰਸ ਵਾਲੇ, ਕੁਲੀਨ=ਫਰਾਂਸ ਵਾਲੇ, ਚਤੁਰ=ਅੰਗਰੇਜ਼, (ਇੰਗਲੈਂਡ ਵਾਲੇ) ਮੁਖਿ ਙਿਆਨੀ=ਹਿੰਦੁਸਤਾਨੀ, ਧਨਵੰਤ=ਅਮਰੀਕਾ ਵਾਲੇ ਇਤ ਆਦਿਕ ਮੁਲਕਾਂ ਦੇ ਮਾਲਕ ਭੀ ਹਨ । ਜੇਕਰ ਪ੍ਰਭੂ ਦੀ ਪਰੀਤੀ ਨਹੀਂ ਹੈ ਤਾਂ ਉਹ ਮੁਰਦੇ ਤੁਲ ਕਥਨ ਕੀਤੇ ਜਾਂਦੇ ਹਨ ।੧॥

**ਪਉੜੀ ॥ ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥**

ਙੰਙੇ ਦੁਆਰਾ ਕਥਨ ਕਰਦੇ ਹਨ, ਭਾਵੇਂ ਛੇ ਸ਼ਾਸਤ੍ਰ ਦਾ ਗਿਆਤਾ ਅਰਥਾਤ ਜਾਨਣ ਵਾਲਾ ਹੋਵੇ । ਭਾਵੇਂ ਦਸਮ ਦੁਆਰ ਵਿੱਚ ਪ੍ਰਾਣਾਂ ਦੇ ਪੂਰਕੁ=ਚਾੜ੍ਹਨ, ਕੁੰਭਕ=ਠਹਿਰਾਵਨ, ਰੇਚਕ=ਉਤਾਰਨ ਇਨ੍ਹਾਂ ਦੇ ਕਰਨ ਵਿੱਚ ਮਾਤਾ=ਮਸਤ ਹੋਵੇ ।

**ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥**

ਭਾਵੇਂ ਗਿਆਨੀ, ਧਿਆਨੀ, ਅਤੇ ਤੀਰਥਾਂ ਦਾ ਇਸ਼ਨਾਨੀ ਭੀ ਹੋਵੇ । ਭਾਵੇਂ ਸੋਮ=ਚੰਦ੍ਰਮਾਂ ਦੇ ਪੱਕੇ ਹੋਏ ਫਲ ਖਾਵੇ, ਵਾ :-ਸੋਮ=ਚੰਦ੍ਰਮਾ ਨੂੰ ਵੇਖ ਕੇ ਪਾਕ=ਰਸੋਈ ਖਾਵੇ । ਵਾ :-ਸੋਮ ਨਾਮੇ ਵਲੀ ਨੂੰ ਪਕਾ ਕੇ ਖਾਵੇ, ਵਾ :-ਸੋਮ=ਸ੍ਵਯੰ ਅਰਥਾਤ ਆਪਣੇ ਹੱਥਾਂ ਨਾਲ ਪਾਕ=ਰਸੋਈ ਪਕਾ ਕੇ ਖਾਵੇ । ਭਾਵੇਂ ਅਪੱਰਸ ਰਵੇ ਕਿਸੀ ਦੇ ਨਾਲ ਛੋਹਵੇ ਨਾ, ਭਾਵੇਂ ਉਦਿਆਨੀ=ਉਜਾੜਾਂ ਵਿਚ ਫਿਰੇ । ਇਤਨਾ ਕੁਝ ਕਰਕੇ ਭੀ-

**ਰਾਮਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥**

ਜੇ ਮਨ ਕਰਕੇ ਰਾਮ ਨਾਮ ਦੇ ਨਾਲ ਹੇਤਾ=ਪ੍ਰੇਮ ਨਹੀਂ ਹੈ।

ਤਾਂ ਜੋ ਕੁਛ ਭੀ ਉਸ ਨੇ ਕੀਤਾ ਹੈ ਉਹ ਸਭ ਕੁਝ ਅਨੇਤਾ=ਮਿਥਿਆ ਅਰਥਾਤ ਨਿਸਫਲ ਹੈ।

**ਉਆ ਤੇ ਊਤਮ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥**

ਗੁਰੂ ਜੀ ਕਥਨ ਕਰਦੇ ਹਨ ਜਿਸਦੇ ਮਨ ਵਿਚ ਗੁਪਾਲ ਪਰਮਾਤਮਾ ਵਸਦਾ ਹੈ, ਉਸ ਦੇ ਨਾਲੋਂ ਉਸ ਚੰਡਾਲ ਨੂੰ ਉੱਤਮ ਗਿਨਣਾ ਕਰੋ ॥੧੬॥

**ਸਲੋਕੁ ॥ ਕੁੰਟ ਚਾਰਿ ਦਹਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥**

ਕਿਰਤਿ=ਕੀਤੇ ਹੋਏ ਕਰਮਾਂ ਦੀ ਰੇਖਾ ਅਨੁਸ਼ਾਰ ਚਾਰ ਕੂੰਟ ਰੂਪ ਦਸ ਦਿਸ਼ਾਂ ਵਿਚ ਵਾ :-ਚਾਰਿ ਕੁੰਟ=ਚਾਰ ਖਾਣੀਆਂ ਅਤੇ ਦਸੋ ਦਿਸਾਂ ਵਿਚ ਜੀਵ ਭ੍ਰਮੇ=ਭੌਂਦੇ ਰਹਿੰਦੇ ਹਨ।

**ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥੧॥**

ਗੁਰੂ ਜੀ ਕਥਨ ਕਰਦੇ ਹਨ, ਲੇਖਾਂ ਦੇ ਲਿਖੇ ਅਨੁਸਾਰ ਕਦੇ ਸੁਖ, ਕਦੇ ਦੁਖ, ਕਦੇ ਮੁਕਤੀ ਕਦੇ ਜੂਨੀਆਂ ਦੀ ਪਰਾਪਤੀ ਹੁੰਦੀ ਹੈ ॥੧॥

**ਪਵੜੀ ॥ ਕਕਾ ਕਾਰਨ ਕਰਤਾ ਸੋਊ ॥ ਲਿਖਿਓ ਲੇਖੁ ਨ ਮੇਟਤ ਕੋਊ ॥**

ਕੱਕੇ ਦੁਆਰਾ ਕਥਨ ਕਰਦੇ ਹਨ, ਉਹ ਕਰਤਾ ਵਾਹਿਗੁਰੂ ਸਾਰਿਆਂ ਦਾ ਕਾਰਨ ਰੂਪ ਹੈ। ਅਥਵਾ :-ਉਹ ਕਾਰਣਾਂ ਦਾ ਭੀ ਕਰਤਾ ਹੈ। ਉਸਦੇ ਲਿਖੇ ਹੋਏ ਲੇਖ ਨੂੰ ਭੋਗੇ ਬਿਨਾਂ ਕੋਈ ਨਹੀਂ ਮੇਟ ਸਕਦਾ।

**ਨਹੀ ਹੋਤ ਕਛੁ ਦੋਊ ਬਾਰਾ ॥ ਕਰਨੈਹਾਰੁ ਨ ਭੂਲਨਹਾਰਾ ॥**

ਇਕ ਵਾਰੀ ਜੋ ਉਸ ਨੇ ਕਰ ਦਿੱਤਾ ਹੈ, ਉਸ ਉਤੇ ਫਿਰ ਦੂਜੀ ਵਾਰ ਕੁਝ ਨਹੀਂ ਹੁੰਦਾ। ਕਿਉਂਕਿ ਉਹ ਕਰਨ ਵਾਲਾ ਵਾਹਿਗੁਰੂ ਕਦੇ ਭੁਲਣ ਵਾਲਾ ਨਹੀਂ ਹੈ।

**ਕਾਹੂ ਪੰਥੁ ਦਿਖਾਰੈ ਆਪੈ ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥**

ਉਹ ਪਰਮਾਤਮਾ ਆਪ ਹੀ ਕਿਸੇ ਨੂੰ ਸਰੇਸ਼ਟ ਰਸਤਾ ਦਿਖਾਲਦਾ ਹੈ। ਕਿਸੇ ਨੂੰ ਉਦਿਆਨ=ਉਜਾੜਾਂ ਵਿੱਚ ਭਟਕਾਉਂਦਾ ਹੈ, ਉਹ ਉਜਾੜਾਂ ਵਿਚ ਹੀ ਭੌਂਦਾ ਪਸ਼ਚਾਤਾਪ ਕਰਦਾ ਹੈ।

**ਆਪਨ ਖੇਲੁ ਆਪ ਹੀ ਕੀਨੋ ॥ ਜੋ ਜੋ ਦੀਨੋ ਸੁ ਨਾਨਕ ਲੀਨੋ ॥੧੭॥**

ਆਪਣਾ ਖੇਲ ਸੰਸਾਰ ਉਸਨੇ ਆਪ ਹੀ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ ਜਿਸ ਜਿਸ ਨੂੰ ਉਸਨੇ ਜੋ ਜੋ ਪਦਾਰਥ ਦਿੱਤਾ ਹੈ, ਉਸਨੇ ਓਹੀ ਕੁਝ ਲੀਤਾ ਹੈ ॥੧੭॥

**ਸਲੋਕੁ ॥ ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ ॥**

ਗੁਰਮੁਖ ਨਾਮ ਭੰਡਾਰੇ ਨੂੰ ਆਪ ਖਾਂਦੇ ਹਨ, ਸਬੰਧੀਆਂ ਨੂੰ ਖਰਚਦੇ ਹਨ, ਅਤੇ ਆਮ ਖਾਸ ਲੋਕਾਂ ਵਿਚ ਵੀ ਬਿਲਛਤ=ਵੰਡਦੇ ਰਹਿੰਦੇ ਹਨ, ਫਿਰ ਭੀ ਉਨ੍ਹਾਂ ਦਾ ਨਾਮ ਭੰਡਾਰਾ ਟੁੱਟ ਨਹੀਂ ਜਾਂਦਾ, ਅਰਥਾਤ ਮੁੱਕਦਾ ਨਹੀਂ ।

**ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥੧॥**

ਹਰਿ ਹਰਿ ਦਾ ਨਾਮ ਅਨੇਕਾਂ ਪੁਰਸ਼ ਜਪਦੇ ਹਨ, ਗੁਰੂ ਜੀ ਕਥਨ ਕਰਦੇ ਹਨ ਫਿਰ ਭੀ ਉਸ ਦੀ ਸੁਮਾਰ=ਗਿਣਤੀ ਨਹੀਂ ਹੋ ਸਕਦੀ ॥੧॥

**ਪਉੜੀ ॥ ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥**

ਖੱਖੇ ਦੁਆਰਾ ਕਥਨ ਕਰਦੇ ਹਨ–ਤਿਸ ਸਮਰਥ ਪ੍ਰਭੂ ਦੇ ਪਾਸ ਕਿਸੇ ਪਦਾਰਥ ਦੀ ਖੂਨਾ=ਊਣਤਾਈ ਭਾਵ ਕਮੀ ਨਹੀਂ ਹੈ ।

**ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥**

ਉਸ ਪਰਮੇਸ਼ਰ ਨੇ ਜੋ ਦੇਣਾ ਹੈ ਉਹ ਦੇ ਰਿਹਾ ਹੈ, ਇਸ ਜੀਵ ਦੀ ਜਿਥੇ ਜਿਥੇ ਮਰਜੀ ਆਵੇ ਭਾਵੇਂ ਓਥੇ ਓਥੇ ਭੀ ਚਲਿਆ ਜਾਵੇ ਪਰ ਮਿਲਣਾ ਓਹੀ ਕੁਝ ਹੈ ।

**ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥**

ਭਗਤ ਲੋਕ ਨਾਮ ਧਨ ਰੂਪੀ ਖਜ਼ਾਨੇ ਨੂੰ ਖਰਚਦੇ ਹਨ, ਕਿਉਂਕਿ ਭਗਤਾਂ ਦੀ ਰਾਸਿ=ਪੂੰਜੀ ਇਹੋ ਹੀ ਹੈ ।

**ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ ॥**

ਖਿਮਾ ਤੇ ਗਰੀਬੀ ਨੂੰ ਧਾਰਕੇ ਸਹਜੇ ਆਨੰਦ ਰਹਿੰਦੇ ਹਨ, ਅਤੇ ਗੁਣਾਂ ਦੇ ਤਾਸ=ਖਜ਼ਾਨੇ ਪਰਮੇਸ਼ਰ ਨੂੰ ਜਪਦੇ ਰਹਿੰਦੇ ਹਨ ।

**ਖੇਲਹਿ ਬਿਗਸਹਿ ਅਨਦ ਸਿਉ ਜਾਕਉ ਹੋਤ ਕ੍ਰਿਪਾਲ ॥**

ਜਿਨ੍ਹਾਂ ਉੱਤੇ ਉਹ ਵਾਹਿਗੁਰੂ ਕਿਰਪਾਲੂ ਹੁੰਦਾ ਹੈ, ਉਹ ਅਨੰਦ ਨਾਲ ਖੇਡਦੇ ਹਨ ਤੇ ਬਿਗਸਹਿ=ਪ੍ਰਸੰਨ ਹੁੰਦੇ ਹਨ ।

**ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥**

ਜਿਨ੍ਹਾਂ ਦੇ ਅੰਤਹਕਰਣ ਰੂਪੀ ਘਰ ਵਿਚ ਰਾਮਨਾਮ ਰੂਪੀ ਮਾਲ ਹੈ, ਉਹ ਪੁਰਸ਼ ਸਦੀਵ=ਸਰਬ ਦਾ ਕਾਲ ਆਤਮ ਧਨ ਕਰਕੇ ਗਨੀਵ=ਧਨਾਢ ਸੋਭਦੇ ਹਨ ।

**ਖੇਦੁ ਨ ਦੂਖੁ ਨ ਡਾਨੁ ਤਿਹ ਜਾਕਉ ਨਦਰਿ ਕਰੀ ॥**

ਜਾਕਉ=ਜਿਨ੍ਹਾਂ ਉਤੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਨਾ ਕੋਈ ਉਪਰੋਂ ਖੇਦ ਆ ਕੇ ਪੈਂਦਾ ਹੈ, ਨਾ ਹੀ ਤਨ ਨੂੰ ਕੋਈ ਦੁੱਖ ਹੁੰਦਾ ਹੈ, ਨਾ ਹੀ ਕੋਈ ਰਿਖੀ ਤੇ ਪਿਤਰ ਦੰਡ ਹੁੰਦਾ ਹੈ।

**ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥੧੮॥**

ਗੁਰੂ ਜੀ ਕਥਨ ਕਰਦੇ ਹਨ ਜੋ ਮਨੁੱਖ ਪ੍ਰਭੂ ਦੇ ਭਾਣੇ ਵਿਚ ਤੁਰੇ ਹਨ,
ਅਥਵਾ :-ਪ੍ਰਭੂ ਨੂੰ ਭਾ ਗਏ ਹਨ ਉਨ੍ਹਾਂ ਦੀ ਪੂਰੀ ਪਤਅਬਰੋ ਪਈ ਹੈ ॥੧੮॥

**(ਪੰਨਾ ੨੫੪)**

**ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥**

ਆਪਣੇ ਮਨ ਵਿਚ ਗਨਿ ਮਿਨਿ=ਨਿਰਣੇ ਕਰਕੇ ਵੇਖੋ,
ਇਨ੍ਹਾਂ ਲੋਕਾਂ ਨੇ ਏਥੋਂ ਸਰਪਰ=ਜ਼ਰੂਰ ਚਲਿਆ ਜਾਣਾ ਹੈ।

**ਆਸ ਅਨਿਤ ਗੁਰਮੁਖਿ ਮਿਟੈ ਨਾਨਕ ਨਾਮ ਅਰੋਗ ॥੧॥**

ਅਨਿਤ=ਮਿਥਿਆ ਪਦਾਰਥਾਂ ਦੀ ਆਸਾ ਗੁਰਾਂ ਦੁਆਰੇ ਗੁਰਮੁਖਾਂ ਦੀ ਮਿਟਦੀ ਹੈ।
ਗੁਰੂ ਜੀ ਕਥਨ ਕਰਦੇ ਹਨ ਗੁਰਮੁਖ ਨਾਮ ਨੂੰ ਜਪਕੇ ਅਗਿਆਨ ਰੋਗ ਤੋਂ ਰਹਿਤ ਹੋਏ ਹਨ ॥੧॥

**ਪਉੜੀ ॥ ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥**

ਗੱਗੇ ਦੁਆਰਾ ਕਥਨ ਕਰਦੇ ਹਨ, ਗੋਵਿੰਦ ਦੇ ਗੁਣਾਂ ਨੂੰ ਰਵਹੁ=ਉਚਾਰਨ ਕਰੋ, ਅਤੇ ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਨਿਤ੍ਯਪ੍ਰਤੀ ਨਾਮ ਜਪਣਾ ਕਰੋ।

**ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥**

ਇਸ ਦੇਹ ਦਾ ਕੀ ਭਰੋਸਾ ਹੈ, ਹੇ ਮਿਤਰੋ ! ਨਾਮ ਜਪਣ ਵਿੱਚ ਬਿਲਮ=ਦੇਰੀ ਨਾ ਕਰੋ। ਜੇ ਕੋਈ ਕਹੇ ਫਿਰ ਜਪ ਲਵਾਂਗੇ ਤਿਸ ਪਰ ਗੁਰੂ ਜੀ ਕਥਨ ਕਰਦੇ ਹਨ।

**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥**

ਨਾ ਬਾਲਕ ਅਵਸਥਾ ਦਾ, ਨਾ ਜੁਆਨੀ ਦਾ, ਨਾ ਹੀ ਬੁਢੇਪੇ ਦਾ ਕੁਝ ਬੰਧੁ=ਬੰਧੇਜ ਭਾਵ ਨਿਯਮ ਹੈ। ਉਸ ਵੇਲੇ ਨੂੰ ਕੋਈ ਬੁਝਦਾ ਨਹੀਂ, ਜਿਸ ਵੇਲੇ ਜਮ ਦਾ ਫਾਹ ਆਕੇ ਪੈਣਾ ਹੈ।

**ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ॥**

ਚਾਹੇ ਗਿਆਨੀ, ਚਾਹੇ ਧਿਆਨੀ, ਚਾਹੇ ਵਾਕਾਂ ਦਾ ਚਤੁਰ, ਦੇਖੀਦਾ ਹੈ, ਪਰ ਇਸ ਥਾਂ ਜਗਤ ਵਿਚ ਕਿਸੀ ਨੇ ਰਹਿਣਾ ਨਹੀਂ।

**ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥**

ਜਿਨ੍ਹਾਂ ਪਦਾਰਥਾਂ ਨੂੰ ਸਾਰੀ ਸ੍ਰਿਸ਼ਟੀ ਛੱਡ ਛੱਡ ਕੇ ਚਲੀ ਗਈ ਹੈ, ਮੂਰਖ ਪੁਰਸ਼ ਉਨ੍ਹਾਂ ਪਦਾਰਥਾਂ ਨਾਲ ਲੰਪਟ ਹੋ ਰਿਹਾ ਹੈ।

**ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥**

ਓਹੀ ਪੁਰਸ਼ ਗੁਰਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਨੂੰ ਸਿਮਰਦਾ ਰਹਿੰਦਾ ਹੈ,
ਜਿਸਦੇ ਮੱਥੇ ਦੇ ਚੰਗੇ ਭਾਗ ਹਨ।

**ਨਾਨਕ ਆਏ ਸਫਲ ਤੇ ਜਾਕਉ ਪ੍ਰਿਅਹਿ ਸੁਹਾਗ ॥੧੯॥**

ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਸੰਸਾਰ ਵਿੱਚ ਆਏ ਹੋਏ ਸਫਲ ਹਨ,
ਜਿਨ੍ਹਾਂ ਨੂੰ ਪਿਰੀ ਦਾ ਸੁਹਾਗੁ=ਆਨੰਦ ਪ੍ਰਾਪਤ ਹੋਇਆ ਹੈ ॥੧੯॥

**ਸਲੋਕੁ ॥ ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥**

ਸਾਰੇ ਸ਼ਾਸਤ੍ਰ ਤੇ ਵੇਦ ਘੋਖੇ=ਵਿਚਾਰੇ ਹਨ, ਪਰ ਇਹ ਗਲ ਕੋਈ ਨਹੀਂ ਕਹਿੰਦਾ, ਕਿ ਇਕ ਪਰਮਾਤਮਾ ਤੋਂ ਬਿਨਾਂ ਆਨ=ਹੋਰ ਕੋਈ ਦੂਜਾ ਭੀ ਹੈ।

ਵਾ :-ਇਕ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਕਿਸੇ ਨੂੰ ਕਥਨ ਨਹੀਂ ਕਰਦਾ।

**ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਉਹ ਇਕ ਪਰਮਾਤਮਾ ਹੀ ਆਦਿ ਜੁਗਾਦੀ=ਸਦਾ ਸਦਾ ਪਿਛੇ ਸੀ, ਹੁਣ ਹੈ, ਅਗੇ ਹੋਵਤ=ਹੋਵੇਗਾ ॥੧॥

**ਪਉੜੀ ॥ ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥**

ਘੱਘੇ ਦੁਆਰਾ ਕਥਨ ਕਰਦੇ ਹਨ, ਇਸ ਗੱਲ ਨੂੰ ਮਨ ਵਿਚ ਘਾਲਹੁ=ਪਾਵੋ, ਕਿ ਇੱਕ ਹਰੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥**

ਨਾ ਕੋਈ ਪਿਛੇ ਹੋਇਆ ਹੈ, ਨਾ ਹੀ ਕੋਈ ਅਗੇ ਹੋਵੇਗਾ, ਜਿਥੇ ਕਿਥੇ ਉਹ ਇੱਕ ਪਰਮਾਤਮਾ ਹੀ ਸਮਾ ਰਿਹਾ ਹੈ।

**ਘੂਲਹਿ ਤਉ ਮਨ ਜਉ ਆਵਹਿ ਸਰਨਾ॥ਨਾਮ ਤਤੁ ਕਲ ਮਹਿ ਪੁਨਹਚਰਨਾ॥**

ਹੇ ਮਨ=ਪਿਆਰੇ ! ਜਦ ਵਾਹਿਗੁਰੂ ਦੀ ਸ਼ਰਣੀ ਆਵੇਂਗਾ ਤਾਂਹੀ ਦੁੱਖਾਂ ਤੋਂ ਘੂਲਹਿ=ਛੁਟੇਂਗਾ। ਕਿਉਂਕਿ ਸਭ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਪਰਮੇਸ਼ਰ ਦਾ ਨਾਮ ਕਲਜੁਗ ਵਿੱਚ ਸਭ ਪਾਪਾਂ ਦੇ ਦੂਰ ਕਰਨੇ ਨੂੰ ਪੁਨਹਚਰਨਾ=ਪ੍ਰਾਸਚਿਤ* ਹੈ।

---

*ਪਾਪ ਦੀ ਨਵਿਰਤੀ ਲਈ ਜੋ ਕਰਮ ਕੀਤਾ ਜਾਂਦਾ ਹੈ ਉਸਨੂੰ ਪ੍ਰਾਸਚਿਤ ਕਹਿੰਦੇ ਹਨ।

**ਘਾਲਿਘਾਲਿ ਅਨਿਕ ਪਛੁਤਾਵਹਿ ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥**

ਹੋਰ ਹੋਰ ਘਾਲਿ=ਕਮਾਈਆਂ ਨੂੰ ਘਾਲਿ=ਕਰਕੇ ਅਨੇਕਾਂ ਲੋਕ ਪਸ਼ਚਾਤਾਪ ਕਰਦੇ ਹਨ। ਕਿਉਂਕਿ-ਪਰਮੇਸ਼ਰ ਦੀ ਭਗਤੀ ਤੋਂ ਬਿਨਾਂ ਕਦ ਇਸਥਿਤੀ ਪਾਉਣਗੇ।

**ਘੋਲਿ ਮਹਾਰਸੁ ਅੰਮ੍ਰਿਤੁਤਿਹਪੀਆ ॥ ਨਾਨਕ ਹਰਿਗੁਰਿ ਜਾਕਉ ਦੀਆ ।੨੦।**

ਗੁਰੂ ਜੀ ਕਥਨ ਕਰਦੇ ਹਨ-ਹਰੀ ਸਰੂਪ ਗੁਰਾਂ ਨੇ ਜਿਸ ਨੂੰ ਨਾਮ ਉਪਦੇਸ਼ ਦੇਣਾ ਕੀਤਾ ਹੈ। ਉਸ ਨੇ ਉਪਦੇਸ਼ ਨਾਲ ਘੋਲਿ=ਮਿਲਕੇ ਮਹਾਂ ਰਸ ਦਾਇਕ ਨਾਮ ਅੰਮ੍ਰਿਤ ਪੀਤਾ ਹੈ।੨੦।

**ਸਲੋਕੁ ॥ ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥**

ਹੇ ਭਾਈ! ਤੇਰੇ ਸਰੀਰ ਵਿਚ ਸਾਰੇ ਦਿਨਾਂ ਦੇ ਸ੍ਵਾਸ ਙਣਿ=ਗਿਣਕੇ ਘਾਲੇ=ਪਾਏ ਹਨ। ਉਨ੍ਹਾਂ ਵਿਚੋਂ ਸ੍ਵਾਸ ਤਿਲੁ ਸਾਰ=ਤਿਲ ਮਾਤ੍ਰ ਵੀ ਵਧਦੇ ਘਟਦੇ ਨਹੀਂ ਹਨ।

**ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥੧॥**

ਗੁਰੂ ਜੀ ਕਥਨ ਕਰਦੇ ਹਨ ਜੋ ਪੁਰਸ਼ ਭਰਮ ਅਤੇ ਮੋਹ ਦੇ ਵਸ ਪੈ ਕੇ ਲਿਖੇ ਤੋਂ ਵਧੀਕ ਜਿਊਣਾ ਲੋਰਹਿ=ਚਾਹੁੰਦੇ ਹਨ ਉਹ ਗਵਾਰ=ਮੂਰਖ ਪੁਰਸ਼ ਹਨ ॥੧॥

**ਪਉੜੀ ॥ ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥**

**ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥**

ਙੰਙੇ ਦੁਆਰਾ ਕਥਨ ਕਰਦੇ ਹਨ, ਤਿਨ੍ਹਾਂ ਪੁਰਸ਼ਾਂ ਨੂੰ ਕਾਲ ਗ੍ਰਸਦਾ ਹੈ, ਜਿਨ੍ਹਾਂ ਨੂੰ ਪ੍ਰਭੂ ਨੇ ਸਾਕਤ=ਮੂਰਖ ਕੀਤਾ ਹੈ। ਉਹ ਅਨੇਕ ਜੂਨੀਆਂ ਪਾਉਂਦੇ ਹੋਏ ਜੰਮਦੇ ਮਰਦੇ ਹਨ, ਜੋ ਆਤਮਾ ਨੂੰ ਰਾਮ ਰੂਪ ਕਰਕੇ ਨਹੀਂ ਜਾਣਦੇ।

**ਙਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥**

ਤਾਹੂ ਕਉ=ਉਨ੍ਹਾਂ ਨੂੰ ਗਿਆਨ ਧਿਆਨ ਆਕੇ ਪ੍ਰਾਪਤ ਹੋਇਆ ਹੈ। ਪ੍ਰਭੂ ਨੇ ਕਿਰਪਾ ਕਰਕੇ ਜਿਨ੍ਹਾਂ ਨੂੰ ਆਪ ਦਿਵਾਇਆ ਹੈ।

**ਙਣਤੀ ਙਣੀ ਨਹੀ ਕੋਊ ਛੂਟੈ ॥ ਕਾਚੀ ਗਾਗਰਿ ਸਰਪਰ ਫੂਟੈ ॥**

ਕਰਮ ਕਾਂਡ ਦੇ ਕੀਤੇ ਹੋਏ ਕਰਮਾਂ ਦੀ ਗਿਣਤੀ ਗਿਣਨ ਨਾਲ ਜਮਾਂ ਤੋਂ ਕੋਈ ਨਹੀਂ ਛੁਟਦਾ। ਦੇਹ ਰੂਪੀ ਕਚੀ ਘੜੀ ਨੇ ਸਰਪਰ-ਜ਼ਰੂਰ ਹੀ ਫੂਟੈ=ਟੁੱਟ ਜਾਣਾ ਹੈ।

**ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ।੨੧।**

ਸੰਸਾਰ ਵਿਚ ਜਿਊਂਦਾ ਓਹੀ ਹੈ, ਜਿਸ ਨੇ ਜੀਵਤ ਰੂਪ ਪਰਮੇਸ਼ਰ ਨੂੰ ਜਪਿਆ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਸੰਸਾਰ ਵਿਚ ਪਰਗਟ ਹੋਇਆ ਹੈ ਕਿਸੇ ਤੋਂ ਲੁਕਿਆ ਨਹੀਂ ਰਿਹਾ।੨੧।

**ਸਲੋਕੁ ॥ ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥**

ਮੈਂ ਗੁਰਾਂ ਦੇ ਚਰਨ ਕਮਲਾਂ ਨੂੰ ਚਿਤ ਵਿੱਚ ਚਿਤਵਦਾ ਹਾਂ, ਇਸ ਲਈ ਮੇਰਾ ਊਧ=ਮੂਧਾ ਹੋਇਆ ਹਿਰਦਾ ਕਵਲ ਬਿਗਸਾਂਤ=ਖਿੜ ਪਿਆ ਹੈ।

**ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ ਸੰਤ ਮਤਾਂਤ ॥੧॥**

ਗੁਰੂ ਜੀ ਕਥਨ ਕਰਦੇ ਹਨ ਸੰਤਾਂ ਦੇ ਕਹੇ ਹੋਏ ਮਤਾਂਤ=ਸਿਧਾਂਤ ਉਤੇ ਚਲਣ ਕਰਕੇ, ਗੋੁਬਿੰਦ=ਪਰਮਾਤਮਾ ਆਪ ਹੀ ਪਰਗਟ ਹੋ ਗਿਆ ਹੈ ॥੧॥

**ਪਉੜੀ ॥ ਚਚਾ ਚਰਨ ਕਮਲ ਗੁਰ ਲਾਗਾ ॥**
**ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥**

ਚੱਚੇ ਦੁਆਰਾ ਕਥਨ ਕਰਦੇ ਹਨ, ਜਿਸ ਦਿਨ ਗੁਰੂ ਦੇ ਚਰਨ ਕਮਲਾਂ ਵਿੱਚ ਚਿਤ ਲੱਗਾ। ਉਹ ਦਿਨ ਧੰਨਤਾ ਜੋਗ ਹੈ, ਅਤੇ ਉਹ ਸੰਜੋਗ ਵੀ ਸਰੇਸ਼ਟ ਭਾਗਾਂ ਵਾਲਾ ਹੈ।

**ਚਾਰਿ ਕੁੰਟ ਦਹਦਿਸਿ ਭ੍ਰਮਿ ਆਇਓ ॥ ਭਈ ਕ੍ਰਿਪਾ ਤਬ ਦਰਸਨੁ ਪਾਇਓ ॥**

ਚਾਰ ਕੁੰਟ ਰੂਪ ਦਸੋ ਦਿਸ਼ਾਂ ਵਿਚ,
ਵਾ :–ਚਾਰਿ ਕੁੰਟ=ਚਾਰ ਖਾਣੀਆਂ ਤੇ ਦਸੋਂ ਦਿਸ਼ਾਂ ਵਿਚੋਂ ਭਰਮ ਕਰਕੇ ਖਾਲੀ ਆਇਆ ਸੀ।
ਜਦ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਦ ਉਸ ਪਰਮੇਸ਼ਰ ਦਾ ਦਰਸ਼ਨ ਪਾਇਆ।

**ਚਾਰ ਬਿਚਾਰ ਬਿਨਸਿਓ ਸਭ ਦੂਆ ॥ ਸਾਧਸੰਗਿ ਮਨੁ ਨਿਰਮਲ ਹੂਆ ॥**

ਚਾਰ=ਸੁੰਦਰ ਆਤਮ ਵਿਚਾਰ ਪ੍ਰਾਪਤ ਹੋਇਆ, ਤਾਂ ਸਭ ਦ੍ਵੈਤ ਭਾ ਬਿਨਸ ਗਿਆ। ਤੇ ਸੰਤਾਂ ਦੇ ਸੰਗ ਕਰਕੇ ਮਨ ਸ਼ੁਧ ਹੋ ਗਿਆ ਹੈ।

**ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥ ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਬੁੱਧੀ ਰੂਪੀ ਨੇਤਰਾਂ ਵਿੱਚ ਗੁਰਾਂ ਨੇ ਗਿਆਨ ਰੂਪੀ ਅੰਜਨੁ=ਸੁਰਮਾ ਪਾਇਆ ਹੈ। ਉਸ ਨੇ ਚਿੰਤਾ ਭੁਲਾ ਕੇ ਸਾਰੇ ਇੱਕ ਪਰਮੇਸ਼ਰ ਨੂੰ ਹੀ ਦ੍ਰਿਸਟੇਤਾ=ਵੇਖਣਾ ਕੀਤਾ ਹੈ ॥੨੨॥

**ਸਲੋਕੁ ॥ ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥**

ਹੇ ਗੋਬਿੰਦ ! ਜਿਨ੍ਹਾਂ ਨੇ ਤੇਰੇ ਗੁਣਾਂ ਦਾ ਛੰਤ=ਜਸ ਗਾਇਆ ਹੈ, ਵਾ :–ਛੰਤ=ਰਾਗ ਵਿਚ ਤੇਰੇ ਗੁਣਾਂ ਦੇ ਛੰਦ ਗਾਏ ਹਨ ਉਨ੍ਹਾਂ ਦੀ ਛਾਤੀ ਵੀ ਸੀਤਲ ਅਤੇ ਮਨ ਭੀ ਸੁਖੀ ਹੋਇਆ ਹੈ।

**ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੋ ! ਮੇਰੇ ਤੇ ਅਜੇਹੀ ਕਿਰਪਾ ਕਰੋ, ਜੋ ਤੇਰੇ ਗੁਣਾਂ ਦੇ ਗਾਉਣ ਵਾਲੇ ਦਾਸਾਂ ਦਾ ਦਾਸ ਹੋਣਾ ਕਰਾਂ ॥੧॥

**ਪਉੜੀ ॥ ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀ ਹਾਰੇ ॥**

ਛੱਛੇ ਦੁਆਰਾ ਕਥਨ ਕਰਦੇ ਹਨ, ਹੇ ਪ੍ਰਭੂ ਅਸੀਂ ਆਪ ਜੀ ਦੇ ਛੋਹਰੇ=ਨਿਕੇ ਜੇਹੇ ਦਾਸ ਹਾਂ। ਅਤੇ-ਆਪ ਜੀ ਦੇ ਦਾਸਾਂ ਦੇ ਦਾਸਾਂ ਦਾ ਪਾਨੀ ਭਰਨ ਵਾਲੇ ਹਾਂ।

ਯਥਾ :-ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥ (ਬਿਲਾਵਲ ਮ: ੫ ਪੰਨਾ ੮੧੧)

**ਛਛਾ ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ ਭਗਵੰਤਾ ॥**

ਛੱਛੇ ਦੁਆਰਾ ਜੋ ਆਪ ਜੀ ਦੇ ਸੰਤਾਂ ਦੀ ਛਾਰੁ=ਧੂੜ ਹੁੰਦਾ ਹੈ।
ਹੇ ਭਗਵੰਤ ! ਤੂੰ ਉਨ੍ਹਾਂ ਗੁਰਮੁਖਾਂ ਉਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ।

**(ਪੰਨਾ ੨੫੫)**

**ਛਾਡਿ ਸਿਆਨਪ ਬਹੁ ਚਤੁਰਾਈ ॥ ਸੰਤਨ ਕੀ ਮਨ ਟੇਕ ਟਿਕਾਈ ॥**

ਇਸ ਲਈ ਗੁਰਮੁਖਾਂ ਨੇ ਸਿਆਣਪ ਬੁੱਧੀ ਦੀ, ਚਤੁਰਾਈ ਵਾਕਾਂ ਦੀ ਬਹੁਤੀ ਛੱਡ ਦਿੱਤੀ ਹੈ। ਤੇ-ਮਨ ਵਿੱਚ ਸੰਤਾਂ ਦੀ ਟੇਕ ਟਿਕਾਈ=ਗ੍ਰਹਿਣ ਕੀਤੀ ਹੈ।

**ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥ ਨਾਨਕ ਜਾਕਉ ਸੰਤ ਸਹਾਈ ॥੨੩॥**

ਗੁਰੂ ਜੀ ਕਥਨ ਕਰਦੇ ਹਨ, ਜਾਕਉ=ਜਿਸਦੇ ਸੰਤ ਸਹਾਈ ਹੋਏ ਹਨ।

ਉਨ੍ਹਾਂ ਨੇ ਛਾਰੁ=ਮਿੱਟੀ ਦੀ ਪੁਤਲੀ ਜੋ ਦੇਹ ਹੈ ਇਸ ਵਿੱਚ ਰਹਿੰਦਿਆਂ ਹੋਇਆਂ ਪਰਮਗਤਿ=ਕੈਵਲ ਮੁਕਤੀ ਪਾਈ ਹੈ। ਅਥਵਾ :-ਜਿਸ ਵੇਲੇ ਪੁਤਰੀ=ਪੁਤਲੀ ਭਾਵ ਦੇਹ ਨੂੰ ਛਾਰੁ=ਮਿਥਿਆ ਰੂਪ ਨਿਸਚੇ ਕੀਤਾ ਤਾਂ ਪਰਮਗਤੀ ਪਾਈ। ਅਥਵਾ :-ਜਿਸ ਵੇਲੇ ਸੰਤਾਂ ਦੀ ਛਾਰੁ=ਚਰਨ ਧੂੜੀ ਗ੍ਰਹਿਣ ਕੀਤੀ ਤਾਂ ਪੁ×ਤਰੀ=ਨਰਕਾਂ ਤੋਂ ਤਰ ਕੇ ਪਰਮਗਤੀ ਪਾਈ ॥੨੩।

**ਸਲੋਕੁ ॥ ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥**

ਇਹ ਜੀਵ ਜੋਰ ਤੇ ਜ਼ੁਲਮ ਕਰਕੇ ਘਨੋ=ਬਹੁਤਾ ਪ੍ਰਫੁੱਲਤ ਹੁੰਦਾ ਹੈ।
ਪਰ ਇਹ ਨਹੀਂ ਸਮਝਦਾ ਕਿ ਕੱਚੀ ਦੇਹ ਵਿਕਾਰਾਂ ਦੀ ਉਤਪਤੀ ਕਰਨ ਵਾਲੀ ਹੈ,
ਵਾ :-ਵਿਕਾਰ ਰੂਪ ਹੈ, ਕਿਉਂਕਿ ਇਕਰਸ ਨਹੀਂ ਰਹਿੰਦੀ।

ਯਥਾ :-ਕਬੀਰ ਜੋਰੀ ਕੀਏ ਜੁਲਮ ਹੈ ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਗੀਐ ਤਬ ਹੋਇਗੋ ਕਉਨੁ ਹਵਾਲੁ ॥੧੯੭॥
ਤਥਾ :-ਕਬੀਰ ਜੋਰੁ ਕੀਆ ਸੋ ਜੁਲਮ ਹੈ ਲੇਇ ਜਬਾਬੁ ਖੁਦਾਇ ॥
ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥

**ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥**

ਹੰਗਤਾ ਵਾਲੀ ਬੁੱਧੀ ਕਰਕੇ ਇਸਨੂੰ ਬੰਧਨ ਪਏ ਹੋਏ ਹਨ, ਗੁਰੂ ਜੀ ਕਥਨ ਕਰਦੇ ਹਨ ਨਾਮ ਕਰਕੇ ਉਨ੍ਹਾਂ ਬੰਧਨਾਂ ਤੋਂ ਛੁਟਕਾਰਾ ਹੁੰਦਾ ਹੈ ॥੧॥

**ਪਉੜੀ ॥ ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ॥**

ਜੱਜੇ ਦੁਆਰਾ ਕਥਨ ਕਰਦੇ ਹਨ, ਜਦ ਇਹ ਜੀਵ ਜਾਣਦਾ ਹੈ ਕਿ ਮੈਂ ਕੁਛ ਹੋ ਗਿਆ ਹਾਂ। ਤਦ ਇਸ ਤਰ੍ਹਾਂ ਬੱਧਾ ਜਾਂਦਾ ਹੈ, ਜਿਸ ਪ੍ਰਕਾਰ ਸੂਆ=ਤੋਤਾ ਭਰਮ ਕਰਮ ਕਰਕੇ ਨਲਿਨੀ=ਕੜਿੱਕੀ ਉੱਤੇ ਬੱਧਾ ਜਾਂਦਾ ਹੈ।

**ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥**

ਜਦ ਇਹ ਜਾਣਦਾ ਹੈ ਕਿ ਮੈਂ ਭਗਤ ਹਾਂ, ਜਾਂ ਮੈਂ ਗਿਆਨੀ ਹਾਂ। ਤਦ ਆਗੈ=ਪ੍ਰਲੋਕ ਵਿਚ ਪਰਮਾਤਮਾ ਨੇ ਇਸਦੀ ਭਗਤੀ ਇਕ ਤਿਲ ਜਿੰਨੀ ਭੀ ਨਾ ਮੰਨੀ, ਅਰਥਾਤ ਪਰਵਾਨ ਨਾ ਕੀਤੀ।

**ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥**

ਜਦ ਇਹ ਜਾਣਦਾ ਹੈ ਕਿ ਮੈਂ ਚੰਗੀ ਕਥਾ ਕਰਦਾ ਹਾਂ, ਤਾਂ ਉਸਨੂੰ ਐਸੇ ਸਮਝੋ।
ਜਿਸਤਰ੍ਹਾਂ ਬਸੁਧਾ=ਪ੍ਰਿਥਵੀ ਉਤੇ ਵਪਾਰੀ ਫਿਰਦਾ ਹੈ। ਅਰਥਾਤ ਫਿਰਕੇ ਸੌਦਾ ਵੇਚਣ ਵਾਲੇ ਵਪਾਰੀ ਵਾਂਗੂੰ ਓਹਭੀ ਟੁਰ ਫਿਰਕੇ ਕਥਾ ਕਰਦਾ ਹੈ। ਪਰ ਉਸਨੂੰ ਪ੍ਰਮਾਰਥਕ ਲਾਭ ਕੋਈ ਨਹੀਂ ਹੁੰਦਾ

**ਸਾਧ ਸੰਗਿ ਜਿਹ ਹਉਮੈ ਮਾਰੀ ॥ ਨਾਨਕ ਤਾਕਉ ਮਿਲੇ ਮੁਰਾਰੀ ॥੨੪॥**

ਗੁਰੂ ਜੀ ਕਥਨ ਕਰਦੇ ਹਨ ਸੰਤਾਂ ਦੇ ਨਾਲ ਮਿਲਕੇ ਜਿਸ ਨੇ ਹੰਗਤਾ ਮਮਤਾ ਮਾਰੀ ਹੈ, ਉਸਨੂੰ ਮੁਰਾਰੀ=ਮੁਰ+ਆਰੀ=ਮੁਰ ਦੈਂਤ ਦੇ ਅਰੀ ਪ੍ਰਭੂ ਜੀ ਮਿਲੇ ਹਨ ॥੨੪॥

**ਸਲੋਕੁ ॥ ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**

ਹੇ ਭਾਈ ! ਝਾਲਾਘੇ=ਪ੍ਰਾਤਾਕਾਲ, ਭਾਵ ਸਵੇਰੇ ਉੱਠ ਕੇ ਨਾਮ ਨੂੰ ਜਪ
ਅਤੇ ਰਾਤ ਦਿਨ ਭੀ ਉਸਦੀ ਆਰਾਧਨਾ ਕਰ।

ਯਥਾ—ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥ [ਪੰਨਾ ੧੩੮੧

**ਕਾਗ੍ਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥**

ਫਿਰ ਤੈਨੂੰ ਕਾਗ੍ਰਾ=ਝੋਰਾ ਨਹੀਂ ਵਿਆਪੇਗਾ, ਗੁਰੂ ਜੀ ਕਥਨ ਕਰਦੇ ਹਨ ਜਨਮ ਮਰਣ ਦੀ ਉਪਾਧੀ ਭੀ ਮਿਟ ਜਾਇਗੀ ॥੧॥

**ਪਉੜੀ ॥ ਝਝਾ ਝੂਰਨੁ ਮਿਟੈ ਤੁਮਾਰੋ ॥ ਰਾਮ ਨਾਮ ਸਿਉ ਕਰਿ ਬਿਉਹਾਰੋ ॥**

ਝੱਝੇ ਦੁਆਰਾ ਕਥਨ ਕਰਦੇ ਹਨ, ਤੁਹਾਡਾ ਝੋਰਾ ਮਿਟ ਜਾਏਗਾ। ਤੁਸੀਂ ਰਾਮ ਨਾਮ ਨਾਲ ਵਿਹਾਰ ਕਰੋ

**ਝੂਰਤ ਝੂਰਤ ਸਾਕਤ ਮੂਆ ॥ ਜਾਕੈ ਰਿਦੈ ਹੋਤ ਭਾਉ ਬੀਆ ॥**

ਉਹ ਸਾਕਤ=ਦੁਸ਼ਟ ਪੁਰਸ਼ ਝੁਰਦਾ ਝੁਰਦਾ ਹੀ ਮਰ ਜਾਂਦਾ ਹੈ।
ਜਿਸ ਸਾਕਤ ਦੇ ਹਿਰਦੇ ਵਿਚ ਬੀਆ ਭਾਉ—ਦ੍ਵੈਤ ਭਾ ਹੁੰਦਾ ਹੈ।

**ਝਰਹਿ ਕਸੰਮਲ ਪਾਪ ਤੇਰੇ ਮਨੂਆ ॥ ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥**

ਹੇ ਪੁਰਸ਼ਾ ! ਤੇਰੇ ਮਨ ਵਿਚੋਂ ਛੋਟੇ ਪਾਪ ਅਤੇ ਕਸੰਮਲ—ਵੱਡੇ ਪਾਪ ਝੜ ਜਾਣਗੇ।
ਜੇ ਤੂੰ ਸੰਤਾਂ ਦੇ ਸੰਗ ਵਿਚ ਜਾ ਕੇ ਨਾਮ ਅੰਮ੍ਰਿਤ ਕਥਾ ਨੂੰ ਸੁਣਨਾ ਕਰੇਂਗਾ।

**ਝਰਹਿ ਕਾਮ ਕ੍ਰੋਧ ਦ੍ਰੂਸਟਾਈ ॥ ਨਾਨਕ ਜਾਕਉ ਕ੍ਰਿਪਾ ਗੁਸਾਈ ॥੨੫॥**

ਗੁਰੂ ਜੀ ਕਥਨ ਕਰਦੇ ਹਨ ਜਿਸ ਉਤੇ ਗੁਸਾਈ=ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਸਦੇ ਕਾਮ ਕਰੋਧ ਆਦਿਕ ਪੰਜੇ ਵਿਸ਼ੇ ਅਤੇ ਦੁਸ਼ਟਤਾਈ ਸਭ ਝੜ ਜਾਂਦੀ ਹੈ ॥੨੫॥

**ਸਲੋਕੁ ॥ ਜਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥**

ਦੁਨੀਆਂ ਵਿਚ ਅਟੱਲ ਰਹਿਣ ਵਾਸਤੇ ਚਾਹੇ ਤੁਸੀਂ ਅਨੇਕ ਪ੍ਰਕਾਰ ਦੇ ਜਤਨ ਕਰ ਲਵੋ, ਫਿਰ ਭੀ ਹੇ ਮਿਤਰੋ ! ਇਸ ਜਗਤ ਵਿੱਚ ਤੁਸੀਂ ਰਹਿਣਾ ਨਹੀਂ ਪਾਓਗੇ। ਹਾਂ ਇਕ ਤਰੀਕਾ ਹੈ-

**ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥੧॥**

ਜੇ ਤੁਸੀਂ ਨਾਮ ਵਿੱਚ ਪ੍ਰੀਤੀ ਕਰਕੇ ਹਰਿ ਹਰਿ ਨੂੰ ਭਜਨਾ ਕਰੋ ਤਾਂ ਜਿਊਂਦੇ ਰਹੋਗੇ ॥੧॥

ਯਥਾ :-ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥

ਤਥਾ :-ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥ ਸਾਧਸੰਗ ਤਿਨੀ ਦਰਸਨੁ ਪਾਇਆ ॥
(ਮਾਝ ਦੀ ਵਾਰ ਪੰਨਾ ੧੪੨)

**ਪਵੜੀ ॥ ਞੰਞਾ ਞਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ ॥**

ਞੰਞੇ ਦੁਆਰਾ ਕਥਨ ਕਰਦੇ ਹਨ, ਕਿ ਇਹ ਗੱਲ ਸਹੀ=ਨਿਸਚੇ ਕਰਕੇ ਪੱਕੀ ਜਾਣ ਲਓ, ਕਿ ਇਹ ਦੁਨਿਆਵੀ ਹੇਤ=ਪਿਆਰ ਸਭ ਨਾਸ ਹੋ ਜਾਣ ਵਾਲੇ ਹਨ।

**ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥**

ਜੇ ਮੈਂ ਗਿਣਤੀ ਗਿਣਾਂ ਤਾਂ ਗਿਣ ਨਹੀਂ ਸਕਦਾ ਜੋ ਕਿਤਨੇ ਕੁ ਇਥੋਂ ਉੱਠਕੇ ਚਲੇ ਗਏ ਹਨ।

**ਞੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ ॥**

ਜੋ ਦੇਖਦੇ ਹੀ ਉਹ ਸਭ ਨਾਸ ਹੁੰਦਾ ਜਾਂਦਾ ਹੈ,ਤਾਂ ਕਿਸਦੇ ਨਾਲ ਸੰਗੁ=ਸਾਥ ਅਰਥਾਤ ਪਿਆਰ ਕਰੀਏ।

**ਞਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ ॥**

ਇਹ ਬਿਧੀ ਚਿਤ ਵਿਚ ਸਹੀ=ਨਿਸਚੇ ਕਰਕੇ ਜਾਣ ਲਓ, ਕਿ ਮਾਇਆ ਦਾ ਰੰਗ ਸਭ ਝੂਠਾ ਹੈ।

**ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਤ ਭਿੰਨ ॥**

ਞਾਣਤ=ਗਿਆਨਵਾਨ ਓਹੀ ਹੈ, ਸੰਤ ਭੀ ਓਹੀ ਹੈ।

ਵਾ :-ਓਹੀ ਓਹੀ ਸੰਤ ਞਾਣਤ=ਗਿਆਨਵਾਨ ਹੈ ਜਿਸਨੇ ਆਪਣੇ ਚਿਤ ਨੂੰ ਭਰਮ ਰੂਪੀ ਕੀਚਤ=ਚਿਕੜ ਤੋਂ ਭਿੰਨ=ਅਲਗ ਕੀਚਤ=ਕੀਤਾ ਹੈ।

**ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥**

ਹੇ ਪ੍ਰਭੂ ! ਜਿਸ ਉੱਤੇ ਆਪ ਪ੍ਰਸੰਨ ਹੁੰਦੇ ਹੋ, ਉਸਨੂੰ ਅੰਨ੍ਹੇ ਖੂਹ ਸੰਸਾਰ ਚੋਂ ਬਾਹਰ ਕੱਢ ਲੈਂਦੇ ਹੋ।

**ਞਾਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥**

**ਨਾਨਕ ਤਿਹ ਉਸਤਤਿ ਕਰਉ ਞਾਹੂ ਕੀਓ ਸੰਜੋਗ ॥੨੬॥**

ਞਾਕੈ=ਜਿਸ ਸਮਰਥ ਪ੍ਰਭੂ ਦੇ ਹੱਥ ਸਭ ਕੁਝ ਹੈ, ਤੇ ਜੋ ਸਭ ਕਾਰਜ ਕਾਰਨਾਂ ਦੇ ਕਰਣੇ

ਯੋਗ ਹੈ। ਅਤੇ ਵ੍ਯਾਹੂ=ਜਿਸਨੇ ਸਰੀਰ ਦਾ ਸੰਜੋਗ ਕੀਤਾ ਹੈ, ਗੁਰੂ ਜੀ ਕਥਨ ਕਰਦੇ ਹਨ, ਉਸ ਪਰਮਾਤਮਾ ਦੀ ਉਸਤਤੀ ਕਰੋ ॥੨੬॥

**ਸਲੋਕੁ ॥ ਤੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥**

ਸੰਤਾਂ ਦੀ ਸੇਵਾ ਕਰਕੇ ਜਿਸਦੇ ਜਨਮ ਮਰਣ ਰੂਪੀ ਬੰਧਨ ਟੁੱਟੇ ਹਨ
ਉਸਨੇ ਆਤਮ ਸੁਖ ਪਾਇਆ ਹੈ।

**ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਸ਼ੁਭ ਗੁਣਾਂ ਦੀ ਨਿਧਿ=ਸਮੁੰਦ੍ਰ ਗੋਬਿਦਰਾਇ=ਪਰਮਾਤਮਾ ਉਸਦੇ ਮਨ ਚੋਂ ਭੁਲਦਾ ਨਹੀਂ ਹੈ ॥੧॥

**ਪਉੜੀ ॥ ਟਹਲ ਕਰਉ ਤਉ ਏਕ ਕੀ ਜਾਤੇ ਬ੍ਰਿਥਾ ਨ ਕੋਇ ॥**

ਹੇ ਭਾਈ ! ਜੇਕਰ ਟਹਲ ਕਰੋ, ਤਾਂ ਇਕ ਪਰਮਾਤਮਾ ਦੀ ਕਰੋ,
ਜਿਸ ਪਾਸੋਂ ਬ੍ਰਿਥਾ=ਸਖਣਾ ਭਾਵ ਖਾਲੀ ਕੋਈ ਨਹੀਂ ਜਾਂਦਾ।

**ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥**

ਜੇਕਰ ਉਹ ਪਰਮਾਤਮਾ ਮਨ ਵਿਚ, ਤਨ ਵਿਚ, ਮੂੰਹ ਵਿਚ, ਹਿਰਦੇ ਵਿਚ ਵੱਸ ਜਾਵੇ ਤਾਂ ਜੋ ਤੁਸੀਂ ਚਾਹੋਗੇ ਓਹੋ ਹੀ ਹੋਵੇਗਾ।

**ਟਹਲ ਮਹਲ ਤਾਕਉ ਮਿਲੈ ਜਾਕਉ ਸਾਧ ਕ੍ਰਿਪਾਲ ॥**

ਟਹਲ ਮਹਲ=ਟਹਿਲ ਟੂਲ੍ਹ ਤਿਸਨੂੰ ਮਿਲਦੀ ਹੈ, ਜਿਸ ਉਤੇ ਸਾਧ ਕਿਰਪਾਲੂ ਹੁੰਦੇ ਹਨ।
ਵਾ :–ਸਤਸੰਗਤਿ ਰੂਪੀ ਮਹਲ ਦੀ ਟਹਿਲ ਤਿਸਨੂੰ ਮਿਲਦੀ ਹੈ,
ਵਾ :–ਮਹਲ=ਸਰੂਪ ਦੀ ਟਹਿਲ ਉਸ ਨੂੰ ਮਿਲਦੀ ਹੈ ਜਿਸ ਉਤੇ ਸੰਤ ਕ੍ਰਿਪਾਲੂ ਹੁੰਦੇ ਹਨ।

**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥**

ਸਾਧੂਆਂ ਦੀ ਸੰਗਤ ਵਿਚ ਤਾਂ ਕੋਈ ਵਸਦਾ ਹੈ, ਜੇ ਆਪ ਪਰਮਾਤਮਾ ਦਿਆਲੂ ਹੋਵੇ।

**ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥**

ਬਹੁਤ ਹੀ ਭਵਨ=ਮੰਦਰ ਟੋਹੇ ਟਾਹੇ=ਢੂੰਡੇ ਢਾਂਡੇ ਹਨ, ਅਥਵਾ:–ਬਹੁਤ ਹੀ ਭਵਨ=ਸ਼ਾਸਤ੍ਰ ਦੇਖੇ ਭਾਲੇ ਹਨ, ਪਰ ਨਾਮ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

**ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥**

ਜੋ ਸੰਤਾਂ ਦੇ ਸੰਗ ਵਿਚ ਸਮਾਉਂਦਾ ਹੈ ਉਸਦੇ ਸਿਰ ਤੋਂ ਜਮਾਂ ਦੇ ਦੂਤ ਟਲ ਜਾਂਦੇ ਹਨ।

**ਬਾਰਿ ਬਾਰਿ ਜਾਉ ਸੰਤ ਸਦਕੇ ॥ ਨਾਨਕ ਪਾਪ ਬਿਨਾਸੇ ਕਦਿਕੇ ॥੨੭॥**

ਇਸ ਲਈ ਮੈਂ ਸੰਤਾਂ ਦੇ ਉਪਰੋਂ ਵਾਰੰਵਾਰ ਅਰਥਾਤ ਮੁੜ ਮੁੜਕੇ ਬਲਿਹਾਰ ਕੁਰਬਾਨ ਜਾਂਦਾ ਹਾਂ।

ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਦੀ ਕਿਰਪਾ ਕਰਕੇ ਕਦੋਂ ਦੇ ਭਾਵ ਚਿਰੰਕਾਲ ਦੇ ਪਾਪ ਦੂਰ ਹੋ ਗਏ ਹਨ ॥੨੭॥

**ਸਲੋਕੁ ॥ ਠਾਕਿ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁ ਪ੍ਰਸੰਨ ॥**

ਹੇ ਪ੍ਰਭੂ ! ਜਿਨ੍ਹਾਂ ਉੱਤੇ ਆਪ ਪ੍ਰਸੰਨ ਹੁੰਦੇ ਹੋ ਤਿਨ੍ਹਾਂ ਨੂੰ ਦਰਗਾਹ ਵਿਚ ਠਾਕਿ=ਰੋਕ ਟੋਕ ਨਹੀਂ ਹੁੰਦੀ।

**ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥੧॥** (ਪੰਨਾ ੨੫੯)

ਹੇ ਪ੍ਰਭੂ ! ਤੁਸਾਂ ਨੇ ਜੋ ਆਪਣੇ ਦਾਸ ਕਰ ਲੀਤੇ ਹਨ,
ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਧੰਨ ਹਨ ਧੰਨ ॥੧॥

**ਪਉੜੀ ॥ ਠਠਾ ਮਨੂਆ ਠਾਹਹਿ ਨਾਹੀ ॥**
**ਜੋ ਸਗਲ ਤਿਆਗਿ ਏਕਹਿ ਲਪਟਾਹੀ ॥**

ਠੱਠੇ ਦੁਆਰਾ ਕਥਨ ਕਰਦੇ ਹਨ, ਜੇਕਰ ਮਨ ਸਾਰੇ ਪਦਾਰਥਾਂ ਨੂੰ ਤਿਆਗਕੇ ਇੱਕ ਪ੍ਰਭੂ ਵਿੱਚ ਲੰਪਟ ਹੋਣ ਲਗੇ ਤਾਂ ਮਨ ਨੂੰ ਠਾਹਹਿ=ਢਾਹੇ ਨਾ,
ਅਥਵਾ :-ਜੇਕਰ ਜੀਵ ਸਾਰੇ ਸਨਬੰਧੀਆਂ ਨੂੰ ਤਿਆਗਕੇ ਇਕ ਵਿਚ ਲੰਪਟ ਹੋਣ ਲਗੇ।
ਤਾਂ ਇਸਨੂੰ ਚਾਹੀਦਾ ਹੈ ਕਿ ਕਿਸੀ ਦੇ ਮਨ ਨੂੰ ਢਾਹਵੇ ਨਾ।

**ਠਹਕਿ ਠਹਕਿ ਮਾਇਆ ਸੰਗਿ ਮੂਏ ॥ ਉਆ ਕੈ ਕੁਸਲ ਨ ਕਤਹੂ ਹੂਏ ॥**

ਜੋ ਪੁਰਸ਼ ਮਾਇਆ ਨਾਲ ਠਹਕਿ ਠਹਕਿ=ਲੱਗ ਲੱਗਕੇ ਅਰਥਾਤ ਠੋਕਰਾਂ ਖਾ ਖਾ ਕੇ ਮੋਏ ਹਨ। ਉਨ੍ਹਾਂ ਦੇ ਤਾਂਈ ਕਿਸੀ ਪ੍ਰਕਾਰ ਦਾ ਭੀ ਕੁਸਲ=ਸੁਖ ਪ੍ਰਾਪਤ ਨਹੀਂ ਹੁੰਦਾ।

**ਠਾਂਢਿ ਪਰੀ ਸੰਤਹ ਸੰਗਿ ਬਸਿਆ ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥**

ਜੋ ਸੰਤਾਂ ਦੇ ਸੰਗ ਵਿੱਚ ਵਸਿਆ ਹੈ ਉਸਨੂੰ ਠੰਢ ਪਈ ਹੈ, ਕਿਉਂਕਿ ਤਹਾ=ਤਿਸਦੇ ਜੀਅ ਵਿਚ ਨਾਮ ਅੰਮ੍ਰਿਤ ਰਸ ਗਿਆ ਹੈ।

**ਠਾਕੁਰ ਅਪੁਨੇ ਜੋ ਜਨੁ ਭਾਇਆ ॥ ਨਾਨਕ ਉਆ ਕਾ ਮਨੁ ਸੀਤਲਾਇਆ ॥੨੮॥**

ਜੋ ਪੁਰਸ਼ ਆਪਣੇ ਮਾਲਕ ਪਰਮੇਸ਼ਰ ਨੂੰ ਭਾਇਆ=ਚੰਗਾ ਲਗਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸਦਾ ਮਨ ਸੀਤਲਾਇਆ=ਸੀਤਲ ਅਰਥਾਤ ਸ਼ਾਂਤ ਹੋ ਗਿਆ ਹੈ ॥੨੮॥

**ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥**

ਹੇ ਸਰਬ ਕਲਾ=ਸ਼ਕਤੀਆਂ ਕਰਕੇ ਸਮੱਰਥ ਪ੍ਰਭੂ ! ਆਪ ਜੀ ਨੂੰ ਅਨੇਕ ਵਾਰੀ ਸਾਡੀ ਡੰਡਉਤਿ ਬੰਦਨ=ਅਸ਼ਟਾਂਗ ਪ੍ਰਨਾਮ ਹੋਵੇ। ਅਰਥਾਤ ਡੰਡੇ ਦੀ ਨਿਆਂਈਂ ਸਿੱਧਾ ਜ਼ਮੀਨ ਤੇ ਲੇਟਕੇ ਆਪ ਜੀ ਨੂੰ ਮੱਥਾ ਟੇਕਦਾ ਹਾਂ ਕਿਉਂਕਿ ਡੰਡਉਤ ਬੰਦਨਾ ਕਰਨ ਨਾਲ ਵੱਡੇ ਫਲ ਦੀ ਪਰਾਪਤੀ ਹੁੰਦੀ ਹੈ। ਯਥਾ :-ਕਰਿ ਡੰਡਉਤ ਪੁਨੁ ਵਡਾ ਹੇ।

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥**

ਹੇ ਪ੍ਰਭੂ ! ਆਪਣਾ ਕਿਰਪਾ ਰੂਪੀ ਹੱਥ ਦੇ ਕੇ ਸਾਨੂੰ ਅਤੇ ਸਿੱਖਾਂ ਨੂੰ ਡੋਲਨ=ਭਟਕਣ ਤੋਂ

ਰਖ ਲਓ ॥੧॥

ਇਸ ਸਲੋਕ ਵਿੱਚ ਗੁਰੂ ਜੀ ਨੇ ਤਿੰਨ ਪ੍ਰਕਾਰ ਦਾ ਮੰਗਲ ਕਥਨ ਕੀਤਾ ਹੈ।
ਡੰਡਉਤਿ ਬੰਦਨ ਅਨਿਕ ਬਾਰ-ਇਹ ਨਮਸਕਾਰ ਆਤਮਕ ਮੰਗਲ ਹੈ।
ਸਰਬ ਕਲਾ ਸਮਰਥ ॥-ਇਹ ਵਸਤੂ ਨਿਰਦੇਸ ਮੰਗਲ ਹੈ।
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥-ਇਹ ਅਸ਼ੀਰਵਾਦ ਆਤਮਕ ਮੰਗਲ ਹੈ।

## ਪਉੜੀ ॥ ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥

ਡੱਡੇ ਦੁਆਰਾ ਕਥਨ ਕਰਦੇ ਹਨ ਹੇ ਭਾਈ! ਇਹ ਤੇਰਾ ਡੇਰਾ ਨਹੀਂ ਹੈ, ਜਿਸਨੂੰ ਤੂੰ ਬਣਾ ਰਿਹਾ ਹੈਂ।

ਯਥਾ :-ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥ [ਪੰਨਾ ੧੩੭੯

ਤਥਾ :-ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥ [ਪੰਨਾ ੧੩੮੦

ਅਥਵਾ :-ਇਹ ਸਰੀਰ ਰੂਪੀ ਡੇਰਾ ਤੇਰਾ ਨਹੀਂ ਹੈ।
ਜਿੱਥੇ ਤੇਰਾ ਡੇਰਾ ਹੈ ਤਿਸ ਪ੍ਰਲੋਕ ਨੂੰ, ਵਾ :-ਸਰੂਪ ਨੂੰ ਤੂੰ ਜਾਨਣਾ ਕਰ।

## ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥

ਉਸ ਸਰੂਪ ਰੂਪੀ ਡੇਰੇ ਦੀ ਪ੍ਰਾਪਤੀ ਦਾ ਸੰਜਮ, ਅਥਵਾ :-ਪਰਲੋਕ ਰੂਪੀ ਡੇਰੇ ਵਿੱਚ ਸੁਖ ਪੂਰਬਕ ਵਸਣੇ ਦਾ ਸੰਜਮੋ=ਸਾਧਨ ਗੁਰਾਂ ਦੇ ਉਪਦੇਸ਼ ਦੁਆਰਾ ਪਛਾਨਣਾ ਕਰ।

## ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾਕਾ ਤਸੂ ਨਹੀ ਸੰਗਿ ਚਾਲੈ ॥

ਤੂੰ ਇਸ ਪ੍ਰਤੱਖ ਡੇਰੇ ਨੂੰ ਵਾ :-ਸਰੀਰ ਰੂਪੀ ਡੇਰੇ ਨੂੰ ਕਈ ਤਰ੍ਹਾਂ ਦੇ ਸ੍ਰਮੁ=ਕਸ਼ਟ ਕਰਕੇ ਘਾਲੈ=ਪਾਉਂਦਾ ਹੈਂ। ਜਿਸ ਦਾ ਇਕ *ਤਸੂ ਭਰ ਵੀ ਨਾਲ ਨਹੀਂ ਚਲਦਾ।

## ਉਆ ਡੇਰਾ ਕੀ ਸੋ ਮਿਤਿ ਜਾਨੈ ॥ ਜਾਕਉ ਦ੍ਰਿਸਟਿ ਪੂਰਨ ਭਗਵਾਨੈ ॥

ਉਸ ਸਰੂਪ ਰੂਪੀ ਡੇਰੇ ਦੀ ਪ੍ਰਾਪਤੀ ਦੀ ਮਰਯਾਦਾ ਨੂੰ ਉਹੋ ਪੁਰਸ਼ ਜਾਣਦਾ ਹੈ। ਜਿਸ ਉੱਤੇ ਪੂਰਨ ਅਕਾਲ ਪੁਰਖ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ।

## ਡੇਰਾ ਨਿਹਚਲੁ ਸਚੁ ਸਾਧ ਸੰਗ ਪਾਇਆ ॥
## ਨਾਨਕ ਤੇ ਜਨ ਨਹ ਡੋਲਾਇਆ ॥੨੯॥

ਗੁਰੂ ਜੀ ਕਥਨ ਕਰਦੇ ਹਨ ਜਿਸ ਨੇ ਸਤਸੰਗਤਿ ਦੁਆਰਾ ਸੱਚਾ ਸਰੂਪ ਰੂਪੀ ਨਿਸਚਲ ਡੇਰਾ ਪਾਇਆ ਹੈ। ਉਹ ਪੁਰਸ਼ ਫਿਰ ਨਹੀਂ ਡੋਲਦਾ ॥੨੯॥

## ਸਲੋਕੁ ॥ ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥

ਹੇ ਪਿਆਰੇ! ਜਿਸ ਵੇਲੇ ਪ੍ਰਤੱਖ ਵਾ :-ਸਰੀਰ ਰੂਪੀ ਡੇਰੇ ਨੂੰ ਧਰਮਰਾਜ ਦੇ ਦੂਤ ਢਾਹੁਣ

*ਨੋਟ :-ਚਵ੍ਹੀ ਤਸੂਆਂ ਦਾ ਇਕ ਇਮਾਰਤੀ ਗਜ ਹੁੰਦਾ ਹੈ, ਕਹਿਣ ਦਾ ਭਾਵ ਇਹ ਹੈ ਕਿ ਗਜ ਦਾ ਚਵ੍ਹੀਵਾਂ ਹਿੱਸਾ ਵੀ ਇਸਦੇ ਨਾਲ ਨਹੀਂ ਚਲਦਾ।

ਲਗਣਗੇ, ਤਾਂ ਉਸ ਵੇਲੇ ਕਿਸੇ ਸਬੰਧੀ ਨੇ ਭੀ ਬੰਧ ਨ ਘਾਲਿਓ=ਰੋਕਾ ਨਹੀਂ ਪਾਉਣਾ।

ਪ੍ਰਸ਼ਨ :-ਜਮਦੂਤਾਂ ਤੋਂ ਕੋਈ ਬਚਿਆ ਭੀ ਹੈ ? ਉੱਤਰ :-

## ਨਾਨਕ ਉਬਰੇ ਜਪਿ ਹਰੀ ਸਾਧਸੰਗਿ ਸਨਬੰਧ ॥੧॥

ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਦਾ ਸਤਸੰਗਤਿ ਨਾਲ ਸੰਬੰਧ ਹੋਇਆ ਹੈ।
ਉਹ ਹਰੀ ਨਾਮ ਨੂੰ ਜਪਕੇ ਜਮਾਂ ਦੀ ਮਾਰ ਤੋਂ ਉਬਰੇ=ਬਚ ਗਏ ਹਨ ॥੧॥

## ਪਉੜੀ ॥ ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥

ਢੱਢੇ ਦੁਆਰਾ ਕਥਨ ਕਰਦੇ ਹਨ-ਕਿਸ ਜਗ੍ਹਾ ਪਰਮੇਸ਼ਰ ਨੂੰ ਢੂੰਡਦੇ ਫਿਰਦੇ ਹੋ ?
ਇਸ ਮਨ ਦੇ ਵਿਚ ਹੀ ਢੂੰਡਣਾ ਕਰੋ।

## ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥

ਪ੍ਰਭੂ ਪਰਮਾਤਮਾ ਤੁਹਾਡੇ ਨਾਲ ਹੀ ਵਸ ਰਿਹਾ ਹੈ,
ਤੁਸੀਂ ਬਨੁ×ਬਨੁ=ਜੰਗਲ ਜੰਗਲ ਵਿਚ ਕਿਉਂ ਭਟਕਦੇ ਫਿਰਦੇ ਹੋ।

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥ (ਪੰਨਾ ੧੩੭੮)

## ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ ॥

ਸਤਸੰਗਤਿ ਦੁਆਰਾ ਤਿੰਨਾਂ ਢੇਰੀਆਂ ਨੂੰ ਢਾਹ ਦਿਓ, ਇਕ ਮਾਤਾ ਪਿਤਾ ਦੀ, ਦੂਜੀ ਰਾਜਾ ਦੀ, ਅਤੇ ਤੀਜੀ ਦੇਵੀ ਦੇਵਤਿਆਂ ਦੀ, ਅਥਵਾ :-ਸਤਸੰਗਤਿ ਦੁਆਰਾ ਹੰਗਤਾ ਵਾਲੀ ਢੇਰੀ ਨੂੰ ਢਾਹ ਦਿਓ, ਕਿਉਂਕਿ ਹੰਗਤਾ ਵਾਲੀ ਬੁੱਧੀ ਇਸ ਜੀਵ ਨੂੰ ਬਿਕਰਾਲ=ਭਿਆਨਕ ਕਰਨ ਵਾਲੀ ਹੈ।

## ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥

ਸਹਜੇ=ਸ਼ਾਂਤੀ ਅਵਸਥਾ ਵਿਚ ਵਸਕੇ ਗਿਆਨ ਪ੍ਰਾਪਤੀ ਦੁਆਰਾ ਆਤਮ ਸੁਖ ਨੂੰ ਪਾਵੋ ਤਾਂ ਦਰਸ਼ਨ ਨੂੰ ਦੇਖਕੇ ਨਿਹਾਲ ਹੋ ਜਾਓਗੇ।

## ਢੇਰੀ ਜਾ ਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥

ਜਾ ਮੈ=ਜਿਸ ਪੁਰਸ਼ ਵਿਚ ਹੰਗਤਾ ਰੂਪੀ ਢੇਰੀ ਹੈ ਉਹ ਜੰਮਦਾ ਮਰਦਾ ਹੈ
ਅਤੇ ਜੂਨੀਆਂ ਦੁਆਰੇ ਮਾਤਾ ਦੇ ਗਰਭ ਵਿਚ ਦੁੱਖ ਪਾਉਂਦਾ ਹੈ।

## ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥

ਮੋਹ ਦੀ ਮਗਨਤਾ ਕਰਕੇ ਜਦ ਤਕ ਵਿਸ਼ਿਆਂ ਵਿਚ ਲੰਪਟ ਰਹਿੰਦਾ ਹੈ
ਅਤੇ ਮੈਂ ਮੈਂ ਕਰਦਾ ਹੈ ਤਦ ਤਕ ਇਹ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਹੈ।

## ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥

ਏਸੇ ਡਰ ਕਰਕੇ ਜੋ ਢਹਤ ਢਹਤ=ਡਿੱਗਦੇ ਡਿੱਗਦੇ ਦੁਖੀ ਹੋ ਕੇ ਸੰਤ ਜਨਾਂ ਦੀ ਸ਼ਰਣ ਵਿਚ ਡਿਗ ਪਏ ਹਨ। ਵਾ :-ਜਿਸ ਵੇਲੇ ਸੰਤਾਂ ਦੀ ਸ਼ਰਨ ਵਿਚ ਢਹਿ ਪਏ ਤਾਂ ਢਾਹੁਣੇ ਵਾਲੇ ਜੋ ਕਾਮ ਆਦਿਕ ਸਨ ਉਹ ਭੀ ਢਹਤ=ਢਹਿ ਗਏ।

ਸਾਖੀ :-ਪੰਚਮ ਪਿਤਾ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਪਾਪਾਂ ਤੋਂ ਕਿਵੇਂ ਹਟੀਏ ? ਤਾਂ ਹਜ਼ੂਰ ਨੇ ਕਿਹਾ ਤੁਸੀਂ ਸਭ ਆਪੋ ਆਪਣੇ ਪਾਪ ਸੰਗਤ ਵਿਚ ਆਕੇ ਸੁਣਾਇਆ ਕਰੋ ਤਾਂ ਤੁਹਾਡੇ ਪਾਪ ਨਵਿਰਤ ਹੋਣਗੇ । ਜਦ ਸਿਖਾਂ ਨੇ ਸ਼ਾਮ ਦੇ ਦੀਵਾਨ ਵਿਚ ਆਪੋ ਆਪਣੇ ਪਾਪ ਸੁਨਾਉਣੇ ਸ਼ੁਰੂ ਕਰ ਦਿੱਤੇ ਤਾਂ ਗੁਰੂ ਸਾਹਿਬਾਂ ਦੀ ਕਿਰਪਾ ਨਾਲ ਸਾਰੇ ਸਿੱਖ ਪਾਪ ਕਰਮਾਂ ਤੋਂ ਰਹਿਤ ਹੋ ਗਏ ।

**ਦੂਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥੩੦॥**

ਸੰਤਾਂ ਨੇ ਕਿਰਪਾ ਕਰਕੇ ਦੁੱਖਾਂ ਦੇ ਫਾਹ ਕਟ ਦਿਤੇ ਹਨ ਤੇ ਪ੍ਰਭੂ ਨਾਲ ਮੇਲ ਦਿੱਤਾ ਹੈ ।

ਅਥਵਾ :-ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਦੇ ਗਲ ਚੋਂ ਵਾਹਿਗੁਰੂ ਨੇ ਦੁਖਾਂ ਦੇ ਫਾਹ ਕੱਟ ਦਿੱਤੇ ਹਨ ਅਤੇ ਆਪਣੇ ਵਿਚ ਸਮਾਇ=ਅਭੇਦ ਕਰ ਲੀਤਾ ਹੈ ॥੩੦॥

**ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥**

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖਾਂ ਨੂੰ ਸੁਣਾਉਂਦੇ ਹਨ ਕਿ ਧਰਮਰਾਜਾ ਆਪਣੇ ਦੂਤਾਂ ਨੂੰ ਇੰਜ ਕਹਿੰਦਾ ਹੈ ਕਿ ਜਿਸ ਜਗ੍ਹਾ ਸੰਤ ਜਨ ਗੋਬਿੰਦ ਦਾ ਭਜਨ ਕਰਦੇ ਹਨ, ਅਤੇ ਨਿਤਾਪ੍ਰਤੀ ਰਾਗ ਵਿਚ ਪਾਕੇ ਰੱਬੀ ਬਾਣੀ ਦਾ ਕੀਰਤਨ ਕਰਦੇ ਹਨ । ਓਥੇ ਬਿਲਕੁਲ ਨਾ ਜਾਣਾ, ਜੇ ਗਏ ਤਾਂ ਨਾ ਮੈਂ, ਨਾ ਤੁਸੀਂ ਛੁਟ ਸਕੋਗੇ, ਇਸ ਲਈ ਮੇਰੀ ਗੱਲ ਚੰਗੀ ਤਰ੍ਹਾਂ ਯਾਦ ਰਖਣੀ ।

ਹੇ ਦੂਤੋ ! ਉਨ੍ਹਾਂ ਦੇ ਨਿਕਟਿ=ਪਾਸ ਤੁਸੀਂ ਕਦੇ ਭੀ ਨਾ ਜਾਣਾ ।

ਅਥਵਾ :-ਣਾ ਹਉ ਣਾ ਤੂੰ ਣਹ ਛੁਟਹਿ=ਨਾ ਮੈਂ, ਨਾ ਤੁਸੀਂ ਨਾ ਹੀ ਏਹ ਣਹ=ਸੰਯਮਨੀ ਪੁਰੀ ਛੁਟੇਗੀ* ਇਸ ਵਾਸਤੇ ਹੇ ਦੂਤੋ ! ਤੁਸੀਂ ਉਨ੍ਹਾਂ ਦੇ ਪਾਸ ਕਦੇ ਭੀ ਨਾ ਜਾਣਾ ॥੧॥

**ਪਉੜੀ ॥ ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥**

ਣਾਣੇ ਦੁਆਰਾ ਕਥਨ ਕਰਦੇ ਹਨ, ਕਾਮ ਆਦਿਕ ਸ਼ਤਰੂਆਂ ਨਾਲ ਰਣ ਕਰਕੇ ਜਿਹੜਾ ਕੋਈ ਆਤਮ=ਮਨ ਨੂੰ ਜਿੱਤਦਾ ਹੈ ਓਹੀ ਪੁਰਸ਼ ਸੀਝੀਐ=ਕਲਿਆਣ ਨੂੰ ਪ੍ਰਾਪਤ ਹੁੰਦਾ ਹੈ ।

**ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ ॥**

ਜੋ ਪੁਰਸ਼ ਹੰਗਤਾ ਮਮਤਾ ਅਤੇ ਅਨ=ਦ੍ਵੈਤ ਨਾਲ ਲੜ ਕੇ ਇਨ੍ਹਾਂ ਨੂੰ ਮਾਰ ਦੇਂਦਾ ਹੈ ਅਥਵਾ :-ਜੀਵਤ ਭਾ ਤੋਂ ਮਰਦਾ ਹੈ ਉਸ ਪੁਰਸ਼ ਦੀ ਸੋਭਾ ਦੂ=ਦੋ ਲੋਕਾਂ ਵਿਚ ਹੁੰਦੀ ਹੈ, ਵਾ :-ਉਸਦੀ ਸੋਭਾ ਦੂ=ਦੂਣੀ ਚੌਣੀ ਹੁੰਦੀ ਹੈ । ਵਾ:- ਸੋ ਸੋ ਭਾਦੂ ਹੋਇ=ਉਹ ਉਹ ਪੁਰਸ਼ ਭਾਦੂ=ਕਲਿਆਣ ਨੂੰ ਪਰਾਪਤ ਹੁੰਦਾ ਹੈ ।

**ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥**

ਜੋ ਪੂਰੇ ਗੁਰਾਂ ਦੇ ਉਪਦੇਸ਼ ਦੁਆਰਾ ਮਣੀ=ਮਨੌਤ ਨੂੰ ਮਿਟਾਕੇ ਜੀਵਤ ਭਾ ਤੋਂ ਮਰਦਾ ਹੈ ਅਤੇ-

*ਸਿੰਮ੍ਰਤੀਆਂ ਵਿਚ ਧਰਮਰਾਜਾ ਦੀ ਨਗਰੀ ਦਾ ਨਾਂ ਸੰਯਮਨੀ ਪੁਰੀ ਲਿਖਿਆ ਹੋਇਆ ਹੈ ।

## ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥

ਮਨ ਨੂੰ ਜਿੱਤਕੇ ਹਰੀ ਨਾਲ ਮਿਲਦਾ ਹੈ, ਤਿਸ ਦਾ ਵੇਸ ਸੂਰਮਿਆਂ ਵਾਲਾ ਹੁੰਦਾ ਹੈ।

## ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥
## ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥

ਸੰਸਾਰ ਵਿਚ ਕਿਸੇ ਨੂੰ ਆਪਣਾ ਨਾ ਜਾਣੇ, ਇਕ ਆਸਰਾ ਰੂਪ ਪਰਮਾਤਮਾ ਦੀ ਟੇਕ ਉਪਰ ਰਹਿਆ ਕਰੇ। ਰਾਤ ਦਿਨ ਉਸ ਪ੍ਰਭੂ ਨੂੰ ਸਿਮਰਦਾ ਰਹੇ, ਉਹ ਪ੍ਰਭੂ ਅਪਾਰ—ਬਿਅੰਤ ਪੁਰਖ ਹੈ।

## ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥

ਇਸ ਆਪਣੇ ਮਨ ਨੂੰ ਸਾਰਿਆਂ ਦੀ ਚਰਨ ਧੂੜ ਕਰੇ, ਇਤਿ ਆਦਿਕ ਸਰੇਸ਼ਟ ਕਰਮਾਂ ਨੂੰ ਕਮਾਉਣਾ ਕਰੇ। ਅਤੇ

## ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥

ਗੁਰੂ ਜੀ ਕਥਨ ਕਰਦੇ ਹਨ ਪਰਮਾਤਮਾਂ ਦਾ ਹੁਕਮ ਬੁੱਝੇ ਤਾਂ ਨਿਤ ਸੁਖ ਦੀ ਪਰਾਪਤੀ ਹੁੰਦੀ ਹੈ। ਹੁਕਮ ਦਾ ਬੁਝਣਾ ਪੂਰਬਲੇ ਸਰੇਸ਼ਟ ਕਰਮਾਂ ਦੇ ਲਿਖੇ ਅਨੁਸਾਰ ਪਾਉਂਦਾ ਹੈ ॥੩੧॥

## ਸਲੋਕੁ ॥ ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥

ਜੋ ਮੈਨੂੰ ਪ੍ਰਭੂ ਦੇ ਨਾਲ ਮਿਲਾ ਦੇਵੇ, ਉਸਨੂੰ ਮੈਂ ਆਪਣਾ ਤਨ ਮਨ ਤੇ ਧਨ ਅਰਪਦਾ ਹਾਂ।

## ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥

ਗੁਰੂ ਜੀ ਕਥਨ ਕਰਦੇ ਹਨ, ਭਰਮ ਤੇ ਖੌਫ਼ ਨੂੰ ਕਟਣਾ ਕਰੀਏ, ਤਾਂ ਜਮਾਂ ਦੀ ਜੋਹ—ਤਕਣੀ ਵਾ:-ਤਾੜਨਾ ਦੂਰ ਹੋ ਜਾਂਦੀ ਹੈ ॥੧॥

## ਪਉੜੀ ॥ ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥
## ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥

ਤੱਤੇ ਦੁਆਰਾ ਕਥਨ ਕਰਦੇ ਹਨ, ਜੋ ਗੋਬਿੰਦ ਰਾਜਾ ਸ਼ੁਭ ਗੁਣਾਂ ਦੀ ਨਿਧੀ ਹੈ ਉਸ ਨਾਲ ਪ੍ਰੀਤੀ ਕਰ। ਤਾਂ ਮਨ ਇੱਛਤ ਫਲ ਪਾ ਲਵੇਂਗਾ, ਅਤੇ ਤੇਰੇ ਅੰਦਰਲੀ ਤਪਸ਼ਤਾ ਚਲੀ ਜਾਵੇਗੀ।

## ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥ (ਪੰਨਾ ੨੫੭)

ਜਿਸ ਦੇ ਮਨ ਵਿਚ ਸਤਿਨਾਮੁ ਵਸਦਾ ਹੈ, ਉਸ ਦੇ ਮਨ ਵਿਚੋਂ ਜਮ ਰਸਤੇ ਦੀ ਖੌਫਤਾਈ ਮਿਟ ਜਾਂਦੀ ਹੈ। ਵਾ:-ਜਾਸੁ=ਜਿਸ ਪਰਮੇਸ਼ਰ ਦਾ ਨਾਮ ਮਨ ਵਿਚ ਵਸਣ ਕਰਕੇ ਜਮਾਂ ਦੇ ਰਸਤੇ ਦੀ ਖੌਫ਼ਤਾਈ ਮਿਟ ਜਾਂਦੀ ਹੈ।

**ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ ॥**

ਬੁੱਧੀ ਵਿਚ ਪ੍ਰਗਾਸ=ਗਿਆਨ ਹੋਣ ਕਰਕੇ ਉਹ ਮੁਕਤੀ ਪਾਉਂਦਾ ਹੈ,
ਅਤੇ ਉਹ ਮਹਲੀ=ਜਗਿਆਸੂ ਮਹਲੀ=ਪਰਮਾਤਮਾ ਵਿਚ ਠਾਉ=ਇਸਥਿਤੀ ਪਾਉਂਦਾ ਹੈ।

**ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥**

ਤਾਹੂ=ਤਿਸ ਜਗ੍ਹਾ ਭਾਵ ਪ੍ਰਲੋਕ ਵਿਚ ਧਨ ਆਦਿਕ ਨਾਲ ਨਹੀਂ ਚਲਣੇ,
ਘਰ ਜੋਬਨ ਅਤੇ ਰਾਜ ਨੇ ਭੀ ਨਾਲ ਨਹੀਂ ਚਲਨਾ। ਇਸ ਲਈ-

**ਸੰਤ ਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥**

ਸੰਤਾਂ ਦੇ ਸੰਗ ਨਾਲ ਮਿਲਕੇ ਨਾਮ ਨੂੰ ਸਿਮਰਦਾ ਰਹੁ, ਏਹੋ ਤੇਰੇ ਕੰਮ ਆਉਣ ਵਾਲਾ ਹੈ।

**ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥**

ਜੇ ਆਪਾ ਭਾ ਰੂਪੀ ਤਾਪ ਨੂੰ ਨਵਿਰਤ ਕਰੇ, ਤਾਂ ਕੁਝ ਵੀ ਤਾਤਾ=ਝੋਰਾ ਨਹੀਂ ਹੁੰਦਾ।
ਵਾ:-ਜਾਂ ਆਪ ਪਰਮੇਸ਼ਰ ਕਿਰਪਾ ਕਰਕੇ ਤਾਪ ਨੂੰ ਨਿਵਾਰੇ ਤਾਂ ਤਾਤਾ=ਦੁੱਖ ਕੁਝ ਨਹੀਂ ਹੁੰਦਾ।

**ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪੁ ॥੩੨॥**

ਗੁਰੂ ਜੀ ਕਥਨ ਕਰਦੇ ਹਨ-ਉਹ ਪਰਮੇਸ਼ਰ ਆਪ ਹੀ ਮਾਂ ਪਿਉ ਵਾਂਗੂੰ ਹਮਹਿ=ਤਮਾਮ ਭਾਵ ਸਾਰਿਆਂ ਦੀ ਪਾਲਣਾ ਕਰਦਾ ਹੈ ॥੩੨॥

**ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥**

ਸਾਕਤ ਪੁਰਸ਼ ਮਾਇਆ ਦੀ ਪ੍ਰਾਪਤੀ ਵਾਸਤੇ ਬਹੁਤ ਪਰਕਾਰ ਦੀ ਘਾਲਤੇ=ਕਮਾਈ ਕਰਦੇ ਥੱਕ ਗਏ ਹਨ, ਪਰ ਤ੍ਰਿਪਤ ਨਹੀਂ ਹੋਏ, ਅਤੇ ਨਾ ਹੀ ਉਨ੍ਹਾਂ ਦੇ ਮਗਰੋਂ ਤ੍ਰਿਸ਼ਨਾ ਲਹਿੰਦੀ ਹੈ।

**ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ ॥੧॥**

ਗੁਰੂ ਜੀ ਕਥਨ ਕਰਦੇ ਹਨ, ਸਾਕਤ ਪੁਰਸ਼ ਮਾਇਆ ਨੂੰ ਸੰਚਿ ਸੰਚਿ=ਇਕੱਠੀ ਹੀ ਇਕੱਠੀ ਕਰਦੇ ਮਰ ਗਏ ਹਨ, ਪਰ ਮਾਇਆ ਕਿਸੇ ਦੇ ਨਾਲ ਭੀ ਨਹੀਂ ਗਈ ॥੧॥

**ਪਉੜੀ ॥ ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥**

ਥੱਥੇ ਦੁਆਰਾ ਕਥਨ ਕਰਦੇ ਹਨ, ਹੇ ਸਾਕਤ ਪੁਰਸ਼ੋ! ਇਸ ਸੰਸਾਰ ਵਿਚ ਇਸਥਿਤ ਕਿਸੇ ਨੇ ਨਹੀਂ ਰਹਿਣਾ, ਤੁਸੀਂ ਕਿਸ ਵਾਸਤੇ ਬਹੁਤੇ ਪੈਰਾਂ ਨੂੰ ਪਸਾਰਦੇ ਹੋ।

**ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ ॥**

ਇਕ ਮਾਇਆ ਦੇ ਇਕੱਤਰ ਕਰਨ ਦੇ ਉਪਾਵ=ਜਤਨ ਵਿਚ
ਅਨੇਕਾਂ ਬੰਚ=ਠਗੀਆਂ ਤੇ ਵਲਛਲ ਕਰਦੇ ਹੋ।

**ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥**

ਕਈ ਤਰ੍ਹਾਂ ਦੇ ਸ੍ਰਮੁ=ਕਸ਼ਟ ਕਰਕੇ ਮਾਇਆ ਦੀ ਥੈਲੀ ਇਕੱਠੀ ਵੀ ਕਰ ਲਵੇ, ਪਰ ਹੇ ਮੂਰਖੋ ! ਅੰਤ ਨੂੰ ਥੱਕ ਪਵੋਗੇ ।

**ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥**

ਅੰਤ ਦੇ ਅਉਸਰ ਬਾਰ=ਸਮੇਂ ਵੇਲੇ ਇਹ ਧਨ ਦੀ ਥੈਲੀ ਮਨ=ਜੀਵਾਂ ਦੇ ਕਿਸੇ ਕੰਮ ਨਹੀਂ ਆਉਣੀ। ਇਸ ਲਈ ਹੇ ਬਾਰ=ਬਾਲਕ ਦੀ ਨਿਆਈ ਅਗਿਆਤ ਪੁਰਸ਼ੋ ! ਇਸ ਵਲੋਂ ਆਪਣੇ ਆਪ ਨੰ ਬਾਰ=ਵਰਜ ਭਾਵ ਰੋਕ ਰਖੋ ।

ਪ੍ਰਸ਼ਨ-ਸਾਨੂੰ ਕੀ ਕਰਤੱਬ ਕਰਨੇ ਯੋਗ ਹੈ, ਅਸੀਂ ਕਿਸ ਨਾਲ ਪਰੇਮ ਕਰੀਏ ? ਉੱਤਰ:-

**ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥**

ਸੰਤਾਂ ਦੀ ਸਿਖਿਆ ਲਵੋ, ਗੋਬਿੰਦ ਦਾ ਭਜਨ ਕਰੋ, ਅਤੇ ਇਸਥਿਤੀ ਨੂੰ ਪਾਵੋ ।

**ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥**

ਸਦਾ ਹੀ ਇਕ ਪਰਮਾਤਮਾ ਨਾਲ ਪਰੀਤੀ ਕਰੋ, ਕਿਉਂਕਿ ਏਹੋ ਅਸਨੇਹੁ=ਪਰੇਮ ਸੱਚਾ ਤੇ ਇਸਥਿਤ ਰੂਪ ਹੈ।

**ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥਿ ॥**

ਕਾਰਨ ਰੂਪ ਪਰਮਾਤਮਾ ਸਭ ਗੱਲਾਂ ਦੇ ਕਰਨ ਕਰਾਉਣ ਵਾਲਾ ਹੈ, ਸਾਰੀਆਂ ਵਿਧੀਆਂ ਇੱਕ ਪਰਮੇਸ਼ਰ ਦੇ ਹੱਥ ਵਿਚ ਹੀ ਹਨ। ਉਸ ਅਗੇ ਐਸੇ ਬੇਨਤੀ ਕਰੋ ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥੩੩॥**

ਜਿਸ ਜਿਸ ਤਰਫ ਤੁਸੀਂ ਲਗਾਉਂਦੇ ਹੋ, ਤਿਸ ਤਿਸ ਤਰਫ਼ ਹੀ ਇਹ ਜੀਵ ਲੱਗ ਰਹੇ ਹਨ, ਗੁਰੂ ਜੀ ਕਥਨ ਕਰਦੇ ਹਨ ਇਹ ਸਾਰੇ ਜੀਵ ਅਨਾਥ=ਗਰੀਬ ਹਨ ॥੩੩॥

**ਸਲੋਕੁ ॥ ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ ॥**

ਦਾਸਾਂ ਨੇ ਇਕ ਪਰਮੇਸ਼ਰ ਨੂੰ ਹੀ ਸਭ ਕੁਝ ਦੇਣੇ ਵਾਲਾ ਨਿਹਾਰਿਆ=ਵੇਖਿਆ ਹੈ। ਅਤੇ

**ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ ॥੧॥**

ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਉਸ ਨੂੰ ਸਿਮਰਦੇ ਰਹਿੰਦੇ ਹਨ, ਗੁਰੂ ਜੀ ਕਥਨ ਕਰਦੇ ਹਨ, ਦਾਸਾਂ ਨੂੰ ਕੇਵਲ ਦਰਸ਼ਨ ਦਾ ਹੀ ਅਧਾਰ=ਆਸਰਾ ਹੈ ॥੧॥

**ਪਉੜੀ ॥ ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**

ਦੱਦੇ ਦੁਆਰਾ ਕਥਨ ਕਰਦੇ ਹਨ, ਸਾਰਿਆਂ ਨੂੰ ਦੇਣ ਵਾਲਾ ਦਾਤਾ ਇਕ ਪਰਮੇਸ਼ਰ ਹੀ ਹੈ ।

**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥**

ਉਸ ਨੂੰ ਦੇਂਦਿਆਂ ਘਾਟਾ ਨਹੀਂ ਆਉਂਦਾ, ਕਿਉਂਕਿ ਉਸਦੇ ਭੰਡਾਰੇ ਅਨਗਿਣਤ ਭਰੇ ਹੋਏ ਹਨ।

**ਦੈਨਹਾਰੁ ਸਦ ਜੀਵਨ ਹਾਰਾ ॥ ਮਨ ਮੂਰਖ ਕਿਉ ਤਾਹਿ ਬਿਸਾਰਾ ॥**

ਫਿਰ ਉਹ ਦੇਣ ਵਾਲਾ ਸਦਾ ਹੀ ਜਿਊਣ ਵਾਲਾ ਹੈ। ਹੇ ਮੂਰਖ ਮਨ! ਤੈਨੇ ਉਸ ਨੂੰ ਕਿਉਂ ਭੁਲਾ ਦਿੱਤਾ ਹੈ।

**ਦੋਸੁ ਨਹੀ ਕਾਹੂ ਕਉ ਮੀਤਾ ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥**

ਹੇ ਮਿਤਰ! ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਕਿਉਂਕਿ ਸਭ ਬੰਧਨਾਂ ਦਾ ਕਾਰਨ ਜੋ ਮਾਇਆ ਦਾ ਮੋਹ ਹੈ ਉਹ ਪ੍ਰਭੂ ਨੇ ਆਪ ਹੀ ਕੀਤਾ ਹੋਇਆ ਹੈ। ਵਾ:-ਪ੍ਰਭੂ ਨੇ ਹੀ ਕਰਮਾਂ ਅਨੁਸਾਰ ਮਾਇਆ ਦਾ ਮੋਹ ਪਾ ਕੇ ਜੀਵਾਂ ਨੂੰ ਬੰਧਨਾ ਕੀਤਾ ਹੋਇਆ ਹੈ।

**ਦਰਦ ਨਿਵਾਰਹਿ ਜਾਕੇ ਆਪੇ ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥**

ਜਿਨ੍ਹਾਂ ਜਿਨ੍ਹਾਂ ਪੁਰਸ਼ਾਂ ਦੇ ਦਰਦ=ਦੁੱਖ ਆਪ ਨਵਿਰਤ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਉਹ ਸਾਰੇ ਗੁਰਮੁਖ ਧ੍ਰਾਪੇ=ਤ੍ਰਿਪਤ ਹੋ ਜਾਂਦੇ ਹਨ॥੩੪॥

**ਸਲੋਕੁ ॥ ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥**

ਹੇ ਜੀਵ! ਤੂੰ ਇਕ ਪ੍ਰਭੂ ਦੀ ਟੇਕ ਧੱਰ=ਫੜਨਾ ਕਰ, ਤੇ ਬਿਡਾਨੀ=ਬਿਗਾਨੀ ਭਾਵ ਪਰਾਈ ਆਸਾ ਲਾਹਿ=ਦੂਰ ਕਰ ਦੇਹ।

**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥੧॥**

ਗੁਰੂ ਜੀ ਕਥਨ ਕਰਦੇ ਹਨ ਉਸਦੇ ਨਾਮ ਨੂੰ ਧਿਆਈਏ ਤਾਂ ਸਾਰੇ ਕੰਮ ਰਾਸ ਆਉਂਦੇ ਹਨ ॥੧॥

**ਪਉੜੀ ॥ ਧਧਾ ਧਾਵਤ ਤਉ ਮਿਟੈ ਸੰਤ ਸੰਗਿ ਹੋਇ ਬਾਸੁ ॥**

ਧੱਧੇ ਦੁਆਰਾ ਕਥਨ ਕਰਦੇ ਹਨ, ਮਨ ਦਾ ਦੌੜਨਾ ਤਦ ਮਿਟਦਾ ਹੈ, ਜੇ ਸੰਤਾਂ ਦੇ ਸੰਗ ਵਿੱਚ ਵਾਸਾ ਹੋਵੇ ਅਤੇ ਵਾਹਿਗੁਰੂ ਅਗੇ ਬੇਨਤੀ ਕਰੇ।

**ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ ॥**

ਹੇ ਪ੍ਰਭੂ! ਆਪ ਧੁਰ ਤੋਂ ਹੀ ਕਿਰਪਾ ਦ੍ਰਿਸ਼ਟੀ ਕਰਦੇ ਆਏ ਹੋ ਤੇ ਮੇਰੇ ਉਪਰ ਕਿਰਪਾ ਕਰੋ, ਤਾਂ ਮਨ ਵਿੱਚ ਪਰਗਾਸੁ=ਗਿਆਨ ਹੋਵੇ।

**ਧਨੁ ਸਾਚਾ ਤੇਊ ਸਚ ਸਾਹਾ ॥ ਹਰਿ ਹਰਿ ਪੂੰਜੀ ਨਾਮ ਬਿਸਾਹਾ ॥**

ਜਿਸ ਪਾਸ ਸੱਚਾ ਆਤਮ ਧਨ ਹੈ ਓਹੀ ਸੱਚਾ ਸ਼ਾਹ ਹੈ। ਉਸ ਨੇ ਸ਼ਰਧਾ ਰੂਪੀ ਪੂੰਜੀ ਦੁਆਰਾ ਹਰਿ ਹਰਿ ਨਾਮ ਨੂੰ ਬਿਸਾਹਾ=ਖਰੀਦਿਆ ਹੈ।

**ਧੀਰਜੁ ਜਸੁ ਸੋਭਾ ਤਿਹ ਬਨਿਆ ॥ ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥**

ਤਿਸ ਪੁਰਸ਼ ਦਾ ਧੀਰਜ, ਸੋਭਾ ਅਤੇ ਜਸ ਸੰਸਾਰ ਵਿਚ ਬਣਿਆਂ ਹੋਇਆ ਹੈ,

ਜਿਸ ਨੇ ਕੰਨਾਂ ਨਾਲ ਹਰਿ ਹਰਿ ਨਾਮ ਨੂੰ ਸ੍ਰਵਨ ਕੀਤਾ ਹੈ।

**ਗੁਰਮੁਖਿ ਜਿਹ ਘਟਿ ਰਹੇ ਸਮਾਈ ॥ ਨਾਨਕ ਤਿਹ ਜਨ ਮਿਲੀ ਵਡਾਈ ।੩੫**

ਗੁਰੂ ਜੀ ਕਥਨ ਕਰਦੇ ਹਨ, ਜਿਸ ਗੁਰਮੁਖ ਦੇ ਘਟ ਵਿਚ ਗੁਰਾਂ ਦੁਆਰੇ ਪਰਮੇਸ਼ਰ ਸਮਾ ਰਿਹਾ ਹੈ। ਤਿਸ ਪੁਰਸ਼ ਨੂੰ ਹੀ ਵਡਿਆਈ ਮਿਲੀ ਹੈ ॥੩੫॥

**ਸਲੋਕੁ ॥ ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥**

**ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ ॥੧॥**

ਅੰਨਵੇਂ ਅਖਰਾਂ ਵਲ ਧਿਆਨ ਰਖਣਾ, ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਇਹ ਪੂਰਿਆਂ ਗੁਰਾਂ ਨੇ ਉਪਦੇਸ਼ ਦਿਤਾ ਹੈ ਕਿ ਜਿਸ ਨੇ ਸੰਤਾਂ ਦੇ ਸੰਗ ਵਿਚ ਜਾਕੇ ਅੰਦਰੋਂ ਮਨ ਦੇ ਰੰਗਿ–ਪਰੇਮ ਕਰਕੇ ਨਾਮ ਜਪ ਨੂੰ ਜਪਿਆ ਹੈ, ਅਤੇ ਬਾਹਰੋਂ ਬਾਣੀ ਦੁਆਰਾ ਪਰੇਮ ਕਰਕੇ ਨਾਮ ਨੂੰ ਜਪਿਆ ਹੈ ਉਸ ਨੂੰ ਨਰਕੁ ਨਾਹਿ=ਨਰਕ ਦੀ ਪ੍ਰਾਪਤੀ ਨਹੀਂ ਹੁੰਦੀ।

ਅਥਵਾ–ਸਰੀਰ ਦੇ ਅੰਦਰ ਬਾਹਰ, ਵਾ:–ਬ੍ਰਹਿਮੰਡ ਦੇ ਅੰਦਰ ਬਾਹਰ ਜੋ ਹਰੀ ਸਭ ਰੰਗਾਂ ਵਿਚ ਨਾਮੁ–ਪ੍ਰਸਿਧ, ਰੰਗਿਆ ਹੋਇਆ ਹੈ ਉਸ ਦੇ ਨਾਮ ਜਪ ਨੂੰ ਜਿਸ ਨੇ ਸੰਤਾਂ ਦੇ ਸਤਿਸੰਗ ਵਿਖੇ ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਜਪਿਆ ਹੈ ਉਸਨੂੰ ਨਰਕਾਂ ਦੀ ਪ੍ਰਾਪਤੀ ਨਹੀਂ ਹੁੰਦੀ ॥੧॥

**ਪਉੜੀ ॥ ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾਕੈ ਮਨਿ ਤਨਿ ਨਾਮੁ ਬਸਾਹੀ॥**

ਨੱਨੇ ਦੁਆਰਾ ਕਥਨ ਕਰਦੇ ਹਨ, ਉਹ ਪੁਰਸ਼ ਨਰਕਾਂ ਵਿਚ ਨਹੀਂ ਪੈਂਦੇ।

ਜਿਨ੍ਹਾਂ ਦੇ ਮਨ ਤਨ ਵਿਚ ਨਾਮ ਵੱਸਦਾ ਹੈ।

**ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ॥**

ਜੋ ਗੁਰਮੁਖ ਗੁਰਾਂ ਦੁਆਰੇ ਨਿਧੀਆਂ ਦੇ ਖਜ਼ਾਨੇ ਨਾਮ ਨੂੰ ਜਪਦੇ ਹਨ

ਉਹ ਗੁਰਮੁਖ ਵਿਹੁ ਰੂਪ ਮਾਇਆ ਵਿਚ ਨਹੀਂ ਖਪਦੇ।

**ਨੰਨਾਕਾਰੁ ਨ ਹੋਤਾ ਤਾਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾਕਹੁ ॥**

ਤਾਕਹੁ=ਉਨ੍ਹਾਂ ਪੁਰਸ਼ਾਂ ਦਾ ਦਰਗਾਹ ਵਿਚ ਕਦੇ ਭੀ ਨੰਨਾਕਾਰੁ=ਨਿਰਾਦਰ ਨਹੀਂ ਹੁੰਦਾ।

ਜਿਨ੍ਹਾਂ ਨੂੰ ਗੁਰੂ ਜੀ ਨੇ ਸਤਿਨਾਮੁ ਮੰਤ੍ਰ ਦਿੱਤਾ ਹੈ।

**ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥ ਤਹ ਬਾਜੇ ਨਾਨਕ ਅਨਹਦ ਤੂਰੇ ॥੩੬**

ਗੁਰੂ ਜੀ ਕਥਨ ਕਰਦੇ ਹਨ ਨੌ ਨਿਧੀਆਂ ਦਾ ਨਿਧਾਨੁ=ਖਜ਼ਾਨਾ ਜੋ ਹਰੀ ਨਾਮ ਅੰਮ੍ਰਿਤ ਹੈ ਉਸ ਕਰਕੇ ਜੋ ਪੁਰਸ਼ ਭਰਪੂਰ ਹੈ ਤਿਸਦੇ ਜਸ ਰੂਪੀ ਵਾਜੇ ਅਨਹਦ=ਇਕਰਸ ਵਜਦੇ ਰਹਿੰਦੇ ਹਨ ॥੩੬॥

## (ਪੰਨਾ ੨੫੮)

**ਸਲੋਕੁ ॥ ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥**

ਜਿਸ ਪੁਰਸ਼ ਨੇ ਪਰਪੰਚ—ਛਲਵਲ, ਮੋਹ ਅਤੇ ਵਿਸ਼ੇ ਵਿਕਾਰ ਆਦਿਕਾਂ ਨੂੰ ਤਿਆਗਿਆ ਹੈ, ਉਸ ਦੀ ਪਤਆਬਰੋ ਗੁਰੂ ਅਤੇ ਪਰਮੇਸ਼ਰ ਨੇ ਰਖੀ ਹੈ।

**ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧॥**

ਗੁਰੂ ਜੀ ਕਥਨ ਕਰਦੇ ਹਨ, ਉਸ ਪਰਮਾਤਮਾ ਨੂੰ ਆਰਾਧਣਾ ਕਰੋ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ ॥੧॥

**ਪਉੜੀ ॥ ਪਪਾ ਪਰਮਿਤਿ ਪਾਰੁ ਨ ਪਾਇਆ ॥**
**ਪਤਿਤ ਪਾਵਨ ਅਗਮ ਹਰਿ ਰਾਇਆ ॥**

ਪੱਪੇ ਦੁਆਰਾ ਕਥਨ ਕਰਦੇ ਹਨ, ਪਰ×ਮਿਤਿ—ਮਿਤੀ ਮਰਯਾਦਾ ਤੋਂ ਪਰੇ ਜੋ ਪਰਮਾਤਮਾ ਹੈ ਉਸਦਾ ਪਾਰਾਵਾਰ ਕਿਸੇ ਨੇ ਨਹੀਂ ਪਾਇਆ।
ਉਹ ਬਿਅੰਤ ਰੂਪ ਹਰੀ ਰਾਜਾ ਪਤਿਤ ਪਾਵਨ=ਪਾਪੀਆਂ ਦੇ ਪਵਿੱਤ੍ਰ ਕਰਨ ਵਾਲਾ ਹੈ।

**ਹੋਤ ਪੁਨੀਤ ਕੋਟ ਅਪਰਾਧੂ ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥**

ਅੰਨਵੇ! ਜੋ ਸੰਤਾਂ ਨਾਲ ਮਿਲ ਕੇ ਨਾਮ ਅੰਮ੍ਰਿਤ ਨੂੰ ਜਪਦੇ ਹਨ।
ਉਹ ਕਰੋੜਾਂ ਹੀ ਅਪਰਾਧੂ=ਪਾਪੀ ਪਵਿੱਤ੍ਰ ਹੋ ਜਾਂਦੇ ਹਨ।

**ਪਰਪਚ ਧ੍ਰੋਹ ਮੋਹ ਮਿਟਨਾਈ ॥ ਜਾ ਕਉ ਰਾਖਹੁ ਆਪਿ ਗੁਸਾਈ ॥**

ਅੰਨਵੇ! ਹੇ ਗੁਸਾਈ—ਮਾਲਕ ਪਰਮਾਤਮਾ ਜਿਸਨੂੰ ਆਪ ਰਖਦੇ ਹੋ। ਉਹ ਪੁਰਸ਼ ਨਾਈ—ਨਾਮ ਜਪਕੇ ਪਰਪਚ=ਛਲਵਲ, ਧ੍ਰੋਹ=ਦਗਾ ਅਤੇ ਮੋਹ ਆਦਿਕਾਂ ਨੂੰ ਮਿਟਾ ਲੈਂਦਾ ਹੈ।

**ਪਾਤਿਸਾਹੁ ਛਤ੍ਰ ਸਿਰ ਸੋਊ ॥ ਨਾਨਕ ਦੂਸਰ ਅਵਰੁ ਨ ਕੋਊ ॥੩੭॥**

ਸਿਰ ਉੱਤੇ ਛਤ੍ਰ ਧਾਰਨ ਵਾਲਾ ਪਾਤਸ਼ਾਹ ਉਹ ਪਰਮਾਤਮਾ ਹੀ ਹੈ।
ਵਾ:—ਬਾਦਸ਼ਾਹਾਂ ਦੇ ਸਿਰ ਤੇ ਭੀ ਉਹ ਪਰਮਾਤਮਾ ਛੱਤ੍ਰ ਰੂਪ ਹੈ।
ਗੁਰੂ ਜੀ ਕਥਨ ਕਰਦੇ ਹਨ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ॥੩੭॥

**ਸਲੋਕੁ ॥ ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**

ਜਿਸ ਵੇਲੇ ਮਨ ਨੂੰ ਜਿਤਿਆ ਤਾਂ ਚੌਰਾਸੀ ਲਖ ਜੂਨ ਦੇ ਗਵਨ=ਚੱਕਰ ਮਿਟ ਗਏ ਅਤੇ ਜਮਾਂ ਦੇ ਫਾਹ ਕੱਟੇ ਗਏ ਜਾਂ ਫਾਹ ਕਟੇ ਗਏ ਤਾਂ ਸਾਰੇ ਫਤੇ ਹੋ ਗਈ।

**ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥**

ਗੁਰੂ ਜੀ ਕਥਨ ਕਰਦੇ ਹਨ ਗੁਰਾਂ ਦੇ ਉਪਦੇਸ਼ ਕਰਕੇ ਜਦ ਇਸਥਿਤੀ ਪਾਈ, ਤਦ ਨਿਤਾਪ੍ਰਤੀ ਦੇ ਫੇਰੇ ਮਿਟ ਗਏ ॥੧॥

**ਪਉੜੀ ॥ ਫਫਾ ਫਿਰਤ ਫਿਰਤ ਤੂ ਆਇਆ ॥**
**ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥**

ਫੱਫੇ ਦੁਆਰਾ ਕਥਨ ਕਰਦੇ ਹਨ ਹੇ ਜੀਵ ਤੂੰ ਜੂਨੀਆਂ ਵਿੱਚ ਫਿਰਦਾ ਫਿਰਦਾ ਇਸ ਮਨੁੱਖਾ ਜਨਮ ਵਿੱਚ ਆਇਆ ਹੈਂ। ਇਹ ਮਨੁੱਖਾ ਦੇਹ ਪ੍ਰਾਪਤ ਹੋਣੀ ਬੜੀ ਦੁਰਲਭ ਹੈ, ਕਲਜੁਗ ਦੇ ਵਿੱਚ ਤੈਂਨੇ ਇਸ ਮਨੁੱਖਾ ਸਰੀਰ ਨੂੰ ਪਾਇਆ ਹੈ।

**ਫਿਰਿ ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥**

ਇਸ ਮਨੁੱਖਾ ਦੇਹ ਦੀ ਪ੍ਰਾਪਤੀ ਦਾ ਅਉਸਰੁ=ਸਮਾਂ ਫਿਰ ਤੇਰੇ ਹਥ ਨਹੀਂ ਚਰੈ=ਚੜ੍ਹਨਾ ਭਾਵ ਪ੍ਰਾਪਤ ਨਹੀਂ ਹੋਣਾ। ਜੇ ਹੁਣ ਤੂੰ ਨਾਮ ਜਪ ਲਵੇਂਗਾ, ਤਾਂ ਤੇਰੀ ਫਾਹੀ ਕੱਟੀ ਜਾਏਗੀ।

**ਫਿਰਿ ਫਿਰਿ ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥**

ਉਸ ਇਕੋ ਇੱਕ ਅਦੁਤੀ ਪਰਮਾਤਮਾ ਦੇ ਨਾਮ ਜਪ ਨੂੰ ਜਪਣਾ ਕਰੋ । ਫਿਰ ਤੁਹਾਡਾ ਸੰਸਾਰ ਵਿੱਚ ਮੁੜ ਮੁੜ ਕੇ ਆਉਣਾ ਜਾਣਾ ਨਹੀਂ ਹੋਵੇਗਾ। ਤੇ ਇੰਞ ਬੇਨਤੀ ਭੀ ਕਰੋ–

**ਕਰਹੁ ਕ੍ਰਿਪਾ ਪ੍ਰਭ ਕਰਨੈ ਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ ॥੩੮॥**

ਹੇ ਕਰਨੇਹਾਰ ਪ੍ਰਭੂ ! ਸਾਡੇ ਉੱਤੇ ਕਿਰਪਾ ਦ੍ਰਿਸ਼ਟੀ ਕਰੋ।
ਮੈਂ ਬੇਚਾਰੇ=ਗਰੀਬ ਨੂੰ ਆਪਣੇ ਨਾਲ ਮੇਲ ਲਓ ॥੩੮॥

**ਸਲੋਕੁ ॥ ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥**
**ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥੧॥**

ਗੁਰੂ ਜੀ ਕਥਨ ਕਰਦੇ ਹਨ ਹੇ ਪਾਰਬ੍ਰਹਮ ਦੀਨਾਂ ਦੇ ਦਿਆਲ, ਗੁਪਾਲ=ਪ੍ਰਿਥਵੀ ਦੇ ਪਾਲਿਕ ! ਸਾਡੀ ਇਕ ਬੇਨਤੀ ਸੁਣੋ। ਜਿਸ ਚਰਨ ਧੂੜੀ ਵਿਚ ਸੁਖ ਸੰਪਦਾ ਅਤੇ ਬਹੁਤ ਸਾਰੇ ਭੋਗ=ਪਦਾਰਥਾ ਦੇ ਰਸ ਹਨ ਉਹ ਸੰਤ ਧੂੜੀ ਸਾਨੂੰ ਬਖਸ਼ਣਾ ਕਰੋ।
ਵਾ :–ਸੁਖ, ਸੰਪਦਾ, ਬਹੁਤੇ ਭੋਗਾਂ ਦਾ ਰਸ, ਮੇਰੇ ਲਈ ਇਹ ਚਰਨ ਧੂੜੀ ਹੀ ਹੈ ਇਸ ਵਾਸਤੇ ਮੈਨੂੰ ਸੰਤਾਂ ਦੀ ਰਵਾਲ=ਧੂੜ ਬਖਸ਼ਣਾ ਕਰੋ। ਅਥਵਾ :–ਜਿਨ੍ਹਾਂ ਸੰਤਾਂ ਨੇ ਦੁਨਿਆਵੀ ਸੁਖ ਸੰਪਦਾ ਤੇ ਬਹੁਤੇ ਭੋਗ ਰਸ ਰਵਾਲ=ਧੂੜ ਰੂਪ ਸਮਝੇ ਹਨ ਉਨ੍ਹਾਂ ਦੀ ਸੰਗਤ ਕਰਨੀ ਦਿਓ ॥੧॥

**ਪਉੜੀ ॥ ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥**

ਬੱਬੇ ਦੁਆਰਾ ਕਥਨ ਕਰਦੇ ਹਨ, ਜੋ ਬ੍ਰਹਮ ਪਰਮਾਤਮਾਂ ਨੂੰ ਜਾਣਦਾ ਹੈ ਓਹੀ ਬ੍ਰਹਮਾ=ਬ੍ਰਾਹਮਣ ਹੈ।

ਵੈਸ਼ਨਵ ਓਹ ਹੈ, ਜੋ ਗੁਰਾਂ ਦੁਆਰੇ ਸੁਚ=ਪਵਿੱਤ੍ਰਤਾ ਤੇ ਧਰਮ ਆਦਿਕਾਂ ਨੂੰ ਗ੍ਰਹਿਣ ਕਰਦਾ ਹੈ। ਯਥਾ :-ਸੰਤ ਕਾ ਮਾਰਗ ਧਰਮ ਕੀ ਪੌੜੀ ਕੋ ਵਡਭਾਗੀ ਪਾਏ ॥ ਤਥਾ :-ਖਿਮਾ ਅਹਿੰਸਿਆ ਦਯਾ ਮ੍ਰਿਦ ਸਤ ਬਚਨ ਤਪ ਦਾਨ ॥ ਸੀਲ ਸੌਚ ਤ੍ਰਿਸਨਾ ਬਿਨਾ ਧਰਮੰ ਲਿੰਗ ਦਸ ਜਾਨ ॥

**ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥**

ਬੀਰਾ=ਸੂਰਬੀਰ ਬਹਾਦਰ ਅਰਥਾਤ ਖਤ੍ਰੀ ਉਹ ਹੈ ਜੋ ਆਪਣੇ ਮਨ ਵਿੱਚੋਂ ਬੁਰਾ ਭਾਵ ਮਿਟਾਉਂਦਾ ਹੈ। ਅਥਵਾ :-ਬੀਰਾ=ਹੇ ਭਾਈ ! ਜੋ ਪੁਰਸ਼ ਆਪਣੇ ਮਨ ਵਿਚੋਂ ਬੁਰਾ ਮਿਟਾਉਂਦਾ ਹੈ। ਫਿਰ ਉਸਦੇ ਨੇੜੇ ਬੁਰਾ ਨਹੀਂ ਆਉਂਦਾ।

**ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ ਅੰਧਾ ॥**

ਜੀਵ ਆਪ ਹੀ ਹਉਂ ਹਉਂ ਦੇ ਬੰਧਨਾਂ ਵਿੱਚ ਬਧਾ ਹੋਇਆ ਹੈ। ਲੇਕਿਨ ਇਹ ਅੰਨ੍ਹਾ ਅਗਿਆਨੀ ਜੀਵ ਸਭ ਦੇ ਅਗੇ ਜੋ ਪਰਮਾਤਮਾ ਹੈ ਉਸਨੂੰ ਦੋਸ਼ ਦੇਂਦਾ ਹੈ।
ਵਾ :-ਆਗਹ=ਅਗਲਿਆਂ ਭਾਵ ਦੂਜਿਆਂ ਨੂੰ ਦੋਸ਼ ਦੇਂਦਾ ਹੈ। ਪਰ :-
ਦਦਾ ਦੋਸ ਨ ਦੇਈ ਕਿਸਹੀ ਦੋਸ ਕਰੰਮਾ ਆਪਣਿਆ ॥

**ਬਾਤ ਚੀਤ ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥**

ਸਾਥੋਂ ਤਾਂ ਚਿਤ ਦੀਆਂ ਬਾਤਾਂ ਦੀ ਸਿਆਣਪ ਸਭ ਰਹਿ ਗਈ ਹੈ, ਅਥਵਾ :-ਚਿਤ ਦੀ ਸਾਰੀ ਗੱਲ ਬਾਤ, ਤੇ ਬੁੱਧੀ ਦੀ ਸਿਆਣਪ ਸਾਰੀ ਰਹਿ ਚੁੱਕੀ ਹੈ। ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ ! ਹੁਣ ਤਾਂ ਜਿਸਨੂੰ ਆਪ ਜਣਾਉਂਦੇ ਹੋ, ਓਹੀ ਆਪ ਨੂੰ ਜਾਣਦਾ ਹੈ ॥੩੯॥

**ਸਲੋਕੁ ॥ ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥**

ਹੇ ਜੀਵ ! ਜੋ ਭੈ ਦੇ ਨਾਸ ਕਰਨ ਵਾਲਾ ਹੈ ਅਤੇ ਅਘ=ਪਾਪਾਂ ਤੇ ਦੁਖਾਂ ਦੇ ਨਾਸ਼ ਕਰਨ ਵਾਲਾ ਹੈ ਉਸ ਹਰੀ ਨੂੰ ਮਨ ਵਿੱਚ ਅਰਾਧਨਾ ਕਰ।

**ਸੰਤ ਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥**

ਕਿਉਂਕਿ ਸੰਤਾਂ ਦੇ ਸੰਗ ਕਰਕੇ ਜਿਨ੍ਹਾਂ ਦੇ ਹਿਰਦੇ ਵਿੱਚ ਵਾਹਿਗੁਰੂ ਵਸਿਆ ਹੈ, ਗੁਰੂ ਜੀ ਕਥਨ ਕਰਦੇ ਹਨ ਉਹ ਮੁੜ ਕੇ ਚੌਰਾਸੀ ਲਖ ਜੂਨ ਵਿੱਚ ਨਹੀਂ ਭਟਕਦੇ ॥੧॥

**ਪਉੜੀ॥ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥**

ਭੱਭੇ ਦੁਆਰਾ ਕਥਨ ਕਰਦੇ ਹਨ ਹੇ ਭਾਈ ! ਆਪਣਾ ਭਰਮ ਦੂਰ ਕਰ ਦਿਓ।
ਅਤੇ ਇੰਞ ਨਿਸਚੇ ਕਰੋ ਕਿ ਇਹ ਸਾਰਾ ਸੰਸਾਰ ਸੁਪਨੇ ਦੀ ਨਿਆਂਈ ਮਿਥਿਆ ਹੈ।
ਜਿਵੇਂ ਸੁਪਨੇ ਵਿਚ ਪ੍ਰਾਣੀ ਭਰਮ ਵਸ ਹੁੰਦਾ ਹੈ। ਤਿਵੇਂ-

**ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥**

ਸੁਰ, ਨਰ, ਦੇਵੀ ਦੇਵਤੇ ਸਭ ਭਰਮ ਵਿੱਚ ਪਏ ਹੋਏ ਹਨ। ਚੌਰਾਸੀ ਸਿਧ, ਸਾਧਿਕ=ਜਗਿਆਸੂ ਅਤੇ ਬ੍ਰਹਮ+ਏਵਾ=ਨਿਸਚੇ ਕਰਕੇ ਬ੍ਰਹਮਾਂ ਆਦਿਕ ਸਭ ਭਰਮਦੇ ਫਿਰਦੇ ਹਨ।

## ਭ੍ਰਮਿ ਭ੍ਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥

ਇਸ ਮਾਇਆ ਨੇ ਭਰਮਾ ਭਰਮਾ ਕੇ ਮਨੁੱਖ ਡਹਕਾਏ=ਭਟਕਾਏ ਹਨ, ਵਾ:-ਡਹਕਾਏ=ਛਲਨਾ ਕੀਤੇ ਹਨ। ਇਹ ਮਾਇਆ ਤਰਨੀ "ਮਹਾ ਦੁਤਰ ਬਿਖਮ"=ਬੜੀ ਕਠਨ ਤੇ ਕਠਨ ਹੈ, ਅਥਵਾ :-ਕਠਨ ਮਾਇਆ ਦਾ ਤਰਨਾ ਬੜਾ ਕਠਨ ਹੈ।

## ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ਨਾਨਕ ਤੇਹ ਪਰਮ ਸੁਖ ਪਾਇਆ ॥੪੦॥

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਪੰਜ ਪ੍ਰਕਾਰ ਦਾ ਭਰਮ, ਕਾਮ ਆਦਿਕਾਂ ਦਾ ਭੈ, ਸਬੰਧੀਆਂ ਦਾ ਮੋਹ, ਦੂਰ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ ਤਿਸਨੇ ਪਰਮ=ਵੱਡਾ ਆਤਮ ਸੁਖ ਪਾਇਆ ਹੈ ॥੪੦॥

## ਸਲੋਕੁ ॥ ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ ॥

ਹੇ ਪਰਮੇਸ਼ਰ ! ਤੇਰੀ ਮਾਇਆ ਬਹੁਤ ਪ੍ਰਕਾਰ ਸੇ ਕਈ ਰੂਪ ਧਾਰ ਕੇ ਡੋਲ ਰਹੀ ਹੈ, ਤੇ ਮਨ ਉਸ ਮਾਇਆ ਦੇ ਨਾਲ ਲੰਪਟ ਹੋ ਰਿਹਾ ਹੈ। ਵਾ :-ਮਾਇਆ ਬਹੁਤ ਪ੍ਰਕਾਰ ਕਰਕੇ ਡੋਲੈ-ਡੁਲਾਂਵਦੀ ਹੈ, ਕਿਉਂਕਿ ਮਨ ਤਿਸ ਮਾਇਆ ਦੇ ਨਾਲ ਲੰਪਟ ਹੋ ਰਿਹਾ ਹੈ।

## ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ ॥੧॥

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ ! ਜਿਸ ਨੂੰ ਤੁਸੀਂ ਮਾਇਆ ਦੇ ਮੰਗਣ ਵਲੋਂ ਰਖਦੇ ਹੋ; ਉਹ ਪੁਰਸ਼ ਨਾਮ ਵਿੱਚ ਰੰਗ-ਪਰੇਮ ਕਰਦਾ ਹੈ, ਅਥਵਾ :-ਉਸਨੂੰ ਨਾਮ ਦਾ ਰੰਗ ਚੜ੍ਹਦਾ ਹੈ।੧।

## ਪਉੜੀ ॥ ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥

ਮੱਮੇ ਦੁਆਰਾ ਕਥਨ ਕਰਦੇ ਹਨ, ਮੰਗਣ ਵਾਲਾ ਜੀਵ ਇਆਨਾ=ਅਗਿਆਤ ਹੋ ਰਿਹਾ ਹੈ। ਕਿਉਂਕਿ ਦੇਣ ਵਾਲਾ ਪਰਮਾਤਮਾ ਸੁਜਾਣ ਹੈ, ਉਹ ਆਪ ਹੀ ਸਭ ਨੂੰ ਦੇ ਰਿਹਾ ਹੈ।

## ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥

ਜੋ ਕੁਝ ਉਸਨੇ ਦੇਣਾ ਹੈ ਸੋ ਇਕੋ ਵਾਰੀ ਦੇ ਦਿੱਤਾ ਹੈ । ਅਰਥਾਤ ਮਥੇ ਪਰ ਲੇਖ ਲਿਖ ਦਿੱਤਾ ਹੈ। ਇਹ ਮੂਰਖ ਮਨ ਕਿਸ ਵਾਸਤੇ ਪੁਕਾਰਾਂ ਕਰਦਾ ਹੈ ? ਯਥਾ :-ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥

## ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥

ਜਦ ਇਹ ਜੀਵ ਮੰਗਦਾ ਹੈ, ਤਾਂ ਬੀਆ=ਦ੍ਵੈਤ ਹੀ ਮੰਗਦਾ ਹੈ। ਵਾ :-ਬੀਏ ਪਾਸ ਹੋਣਾ ਮੰਗਦਾ ਹੈ। ਅਥਵਾ :-ਜਦ ਇਹ ਜੀਵ ਮੰਗਦਾ ਹੈ, ਤਦ ਨਾਮ ਤੋਂ ਬਿਨਾਂ ਬੀਆ=ਹੋਰ ਕੁਝ ਹੀ ਮੰਗਦਾ ਹੈ। ਜਿਸ ਕਰਕੇ ਕਿਸੇ ਨੂੰ ਕੁਸਲ=ਸੁਖ ਪ੍ਰਾਪਤ ਨਹੀਂ ਥੀਆ=ਹੋਇਆ।

## ਮਾਗਨਿ ਮਾਗਤ ਏਕਹਿ ਮਾਗ ॥ ਨਾਨਕ ਜਾ ਤੇ ਪਰਹਿ ਪਰਾਗ ॥੪੧॥

ਹੇ ਪੁਰਸ਼ਾ ! ਅਵਲ ਤਾਂ ਤੂੰ ਮੰਗ ਹੀ ਨਾ, ਜੇ ਮੰਗਣ ਦਾ ਸੁਭਾਵ ਪਿਆ ਹੋਇਆ ਹੈ ਤਾਂ

ਇਕ ਪਰਮੇਸ਼ਰ ਪਾਸੋਂ ਮੰਗ, ਵਾ :-ਜੇਕਰ ਤੂੰ ਕੋਈ ਮੰਗ ਮੰਗਣੀ ਭੀ ਹੈ, ਤਾਂ ਗੁਰਾਂ ਪਾਸੋਂ ਮੰਗ ਮੰਗਣਾ ਕਰ। ਗੁਰੂ ਜੀ ਕਥਨ ਕਰਦੇ ਹਨ, ਜਿਸ ਕਰਕੇ ਤੂੰ ਪਰਾਗ ਰਾਜ ਤੀਰਥ ਤੋਂ ਭੀ ਪਰੇ ਹੋ ਜਾਵੇਂਗਾ ਭਾਵ ਤੀਰਥਾਂ ਨੂੰ ਵੀ ਪਵਿੱਤ੍ਰ ਕਰਨ ਵਾਲਾ ਹੋ ਜਾਏਂਗਾ।
ਵਾ :-ਸੰਸਾਰ ਤੋਂ ਪਰਾਗ=ਪਾਰ ਹੋ ਜਾਵੇਂਗਾ। ਵਾ :-ਪਰਾਗ=ਪਰਮਗਤੀ ਨੂੰ ਪਾਵੇਂਗਾ ॥੪੧॥

## ਸਲੋਕ ॥ ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ ॥ (ਪੰਨਾ ੨੫੯)

ਜਿਨ੍ਹਾਂ ਨੇ ਪੂਰੇ ਗੁਰਾਂ ਦਾ ਮੰਤ੍ਰ ਮਨ ਵਿੱਚ ਧਾਰਿਆ ਹੈ, ਉਹ ਪੂਰੀ ਮਤ ਵਾਲੇ ਸਾਰਿਆਂ ਚੋਂ ਪਰਧਾਨ=ਮੁਖੀ ਹਨ।

## ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ ॥੧॥

ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਨੇ ਆਪਣਾ ਪ੍ਰਭੂ ਪਰਮਾਤਮਾ ਜਾਣਿਆ ਹੈ, ਉਹ ਭਗਵੰਤ ਦਾ ਸਰੂਪ ਹੋਏ ਹਨ, ਵਾ :-ਭਾਗਾਂ ਵਾਲੇ ਹੋਏ ਹਨ ॥੧॥

## ਪਉੜੀ ॥ ਮਮਾ ਜਾਹੂ ਮਰਮੁ ਪਛਾਨਾ ॥ ਭੇਟਤ ਸਾਧਸੰਗ ਪਤੀਆਨਾ ॥

ਮੰਮੇ ਦੁਆਰਾ ਕਥਨ ਕਰਦੇ ਹਨ, ਜਿਸ ਨੇ ਵਾਹਿਗੁਰੂ ਦਾ ਮਰਮੁ=ਭੇਦ ਪਛਾਣਿਆਂ ਹੈ। ਸਾਧ ਸੰਗਤਿ ਨਾਲ ਮਿਲਣ ਕਰਕੇ ਉਸ ਦਾ ਮਨ ਪਤੀਆਨਾ=ਭਰੋਸੇ ਵਾਲਾ ਹੋਇਆ ਹੈ।

## ਦੁਖਸੁਖ ਉਆ ਕੈ ਸਮਤ ਬੀਚਾਰਾ ॥ ਨਰਕ ਸੁਰਗ ਰਹਤ ਅਉਤਾਰਾ ॥

ਉਸ ਨੇ ਦੁਖ ਸੁਖ ਦੇ ਤਾਈਂ ਸਮਦ੍ਰਿਸ਼ਟੀ ਵਿਚਾਰਿਆ ਹੈ।
ਇਸ ਲਈ ਉਹ ਨਰਕ ਸੁਰਗ ਵਿੱਚ ਉਤਰਨੇ ਤੋਂ ਰਹਿਤ ਹੋਇਆ ਹੈ।

## ਤਾਹੂ ਸੰਗ ਤਾਹੂ ਨਿਰਲੇਪਾ ॥ ਪੂਰਨ ਘਟ ਘਟ ਪੁਰਖ ਬਿਸੇਖਾ ॥

ਉਹ ਤਨ ਕਰਕੇ ਤਾਂ ਤਿਸ ਮਾਇਆ ਦੇ ਨਾਲ ਰਹਿੰਦੇ ਹਨ, ਪਰ ਮਨ ਕਰਕੇ ਤਿਸ ਮਾਇਆ ਤੋਂ ਨਿਰਲੇਪਾ=ਅਸੰਗ ਰਹਿੰਦੇ ਹਨ।
ਉਨ੍ਹਾਂ ਨੇ ਵਿਸ਼ੇਸ਼ ਕਰਕੇ ਪੂਰਨ ਪੁਰਖ ਪਰਮਾਤਮਾ ਨੂੰ ਘਟ ਘਟ ਵਿੱਚ ਪੂਰਨ ਜਾਣਿਆਂ ਹੈ।
ਅਥਵਾ :-ਤਾਹੂ ਨਿਰਲੇਪਾ=ਤਿਸ ਮਾਇਆ ਤੋਂ ਨਿਰਲੇਪ ਹੋ ਕੇ, ਘਟਾਂ ਘਟਾਂ ਵਿੱਚ ਪੂਰਨ ਪੁਰਖ ਜੋ ਪਰਮਾਤਮਾ ਹੈ ਵਿਸੇਸ਼ ਕਰਕੇ ਤਾਹੂ ਸੰਗ=ਤਿਸ ਨੂੰ ਆਪਣੇ ਨਾਲ ਨਿਸ਼ਚੇ ਕੀਤਾ ਹੈ।

## ਉਆ ਰਸ ਮਹਿ ਉਆਹੂ ਸੁਖੁ ਪਾਇਆ ॥ ਨਾਨਕ ਲਿਪਤ ਨਹੀ ਤਿਹ ਮਾਇਆ ॥੪੨॥

ਉਸ ਆਤਮ ਰਸ ਦੇ ਵਿੱਚ ਉਸ ਗੁਰਮੁਖ ਨੇ ਸੁਖ ਪਾਇਆ ਹੈ।
ਗੁਰੂ ਜੀ ਕਥਨ ਕਰਦੇ ਹਨ, ਉਸਨੂੰ ਮਾਇਆ ਲਿਪਾਇਮਾਨ ਨਹੀਂ ਹੁੰਦੀ ॥੪੨॥

## ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥

ਹੇ ਯਾਰੋ ! ਹੇ ਮਿਤਰੋ ! ਹੇ ਸਜਣੋਂ ! ਸੁਣੋ ਹਰੀ ਦੇ ਭਜਨ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ।

ਅਥਵਾ :-ਹੇ ਮਿੱਤਰ ਸਜਣੋਂ ! ਸੁਣੋ ਅਸਲੀ ਯਾਰ ਜੋ ਪਰਮੇਸ਼ਰ ਹੈ ਉਸਦੇ ਸਿਮਰਨ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ। ਅਥਵਾ :-ਹੇ ਭਾਈ ! ਸੁਣ, ਯਾਰ-ਇਸ ਲੋਕ ਦਾ ਮੀਤ-ਪ੍ਰਲੋਕ ਦਾ, ਸਜਨ-ਅੰਤ ਦੇ ਸਮੇਂ ਸਹਾਇਤਾ ਕਰਨ ਵਾਲਾ ਜੋ ਹਰੀ ਹੈ ਤਿਸ ਹਰੀ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ।

**ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥੧॥**

ਗੁਰੂ ਜੀ ਕਥਨ ਕਰਦੇ ਹਨ ਤਿਸਦੇ ਬੰਧਨ ਕੱਟੇ ਜਾਂਦੇ ਹਨ, ਜੋ ਗੁਰਾਂ ਦੀ ਚਰਨੀ ਪੈਂਦਾ ਹੈ ॥੧॥

**ਪਵੜੀ ॥ ਯਯਾ ਜਤਨ ਕਰਤ ਬਹੁ ਬਿਧੀਆ ॥**
**ਏਕ ਨਾਮ ਬਿਨੁ ਕਹ ਲਉ ਸਿਧੀਆ ॥**

ਜੱਯੇ ਦੁਆਰਾ ਕਥਨ ਕਰਦੇ ਹਨ, ਹੇ ਜੀਵ ! ਤੂੰ ਭਾਵੇਂ ਬਹੁਤ ਤਰ੍ਹਾਂ ਦੇ ਜਤਨ ਕਰਦਾ ਹੈਂ। ਪਰ ਇਹ ਦੱਸ ਇਕ ਨਾਮ ਤੋਂ ਬਿਨਾਂ ਸਿੱਧੀ ਕਿਥੋਂ ਲਵੇਂਗਾ।

ਅਥਵਾ :- ਕਿਥੋਂ ਤਕ ਕਾਰਜ ਦੀ ਸਿੱਧੀ ਲਵੇਂਗਾ।

**ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥**

ਯਾਹੂ=ਜਿਸ ਜਤਨ ਕਰਕੇ ਤੇਰਾ ਛੁਟਕਾਰਾ ਹੋਣਾ ਹੈ।

ਉਆਹੂ=ਉਹ ਜਤਨ ਸੰਤਾਂ ਦੇ ਸੰਗ ਵਿਚੋਂ ਪ੍ਰਾਪਤ ਹੁੰਦਾ ਹੈ।

**ਯਾ ਉਬਰਨ ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ ਉਬਰ ਨ ਹੋਊ ॥**

ਯਾ=ਐਵੇਂ ਉਧਰਨਾ ਸਭ ਕੋਈ ਧਾਰਦਾ ਹੈ। ਪਰ ਉਸ ਪਰਮੇਸ਼ਰ ਦੇ ਨਾਮ ਜਪੇ ਬਿਨਾਂ ਤਰਨਾ ਨਹੀਂ ਹੁੰਦਾ। ਯਥਾ :-ਕਲਗੀਧਰ ਜੀ ਨੇ ਕਿਹਾ ਹੈ :-

ਹਾਥ ਹਲਾਏ ਸੁਰਗ ਨ ਜਾਹੂ ॥ ਜੋ ਮਨੁ ਜੀਤ ਸਕਾ ਨਹੀ ਕਾਹੂ ॥ (ਦਸਮ ਗ੍ਰੰਥ ਪੰਨਾ ੫੯)

ਹਥਾਂ ਦੇ ਹਿਲਾਣ ਨਾਲ ਸੁਰਗ ਵਿੱਚ ਨਹੀਂ ਜਾ ਸਕਦਾ। ਏਸੇ ਤਰ੍ਹਾਂ ਜਪ ਤਪ ਆਦਿਕ ਸਾਧਨ ਕੀਤੇ ਬਿਨਾਂ ਸੰਸਾਰ ਤੋਂ ਤਰ ਨਹੀਂ ਸਕਦਾ। ਅਥਵਾ :-ਯਾ=ਇਸ ਸੰਸਾਰ ਤੋਂ ਤਰਨ ਦੀ ਇੱਛਾ ਨੂੰ ਸਭ ਕੋਈ ਧਾਰਦਾ ਹੈ। ਪਰ ਉਸਦੇ ਜਪੇ ਤੋਂ ਬਿਨਾਂ ਤਰਨਾ ਨਹੀਂ ਹੁੰਦਾ।

**ਯਾਹੂ ਤਰਨ ਤਾਰਨ ਸਮਰਾਥਾ ॥ ਰਾਖਿ ਲੇਹੁ ਨਿਰਗੁਨ ਨਰ ਨਾਥਾ ॥**

ਹੇ ਸਮਰਥ ਪਰਮਾਤਮਾ ! ਯਾਹੂ=ਇਸ ਸੰਸਾਰ ਸਮੁੰਦਰ ਤੋਂ ਤਾਰਨੇ ਨੂੰ ਆਪ ਤਰਨ=ਜਹਾਜ਼ ਰੂਪ ਹੋ। ਹੇ ਨਰਾਂ ਦੇ ਨਾਥਾ=ਸੁਆਮੀ ਪਰਮਾਤਮਾ ! ਮੈਂ ਨਿਰਗੁਣ ਜੀਵ ਨੂੰ ਰਖ ਲੈਣਾ ਕਰੋ।

**ਮਨ ਬਚ ਕ੍ਰਮ ਜਿਹ ਆਪਿ ਜਨਾਈ॥ਨਾਨਕ ਤਿਹ ਮਤਿ ਪ੍ਰਗਟੀ ਆਈ॥੪੩।**

ਮਨ ਬਚ ਕ੍ਰਮ=ਮਨ ਬਾਣੀ ਸਰੀਰ ਕਰਕੇ ਜਿਸਨੂੰ ਆਪ ਜੀ ਨੇ ਭਗਤੀ

ਅਥਵਾ :-ਬ੍ਰਹਮ ਵਿਦਿਆ ਵਾਲੀ ਗਲ ਜਣਾਈ ਹੈ।

ਗੁਰੂ ਜੀ ਕਥਨ ਕਰਦੇ ਹਨ ਤਿਸਦੀ ਸਰੇਸ਼ਟ ਬੁੱਧੀ ਪ੍ਰਗਟ ਹੋ ਆਈ ਹੈ ॥੪੩॥

**ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥**

ਹੇ ਭਾਈ ! ਸਾਰਿਆਂ ਨੂੰ ਆਪਣਾ ਆਪ ਸਰੂਪ ਵਿਚਾਰ ਕੇ ਕਿਸੇ ਨਾਲ ਰੋਸੁ=ਗੁੱਸਾ ਨ ਕਰ ।

**ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧॥**

ਨਿਮਾਣਾ ਹੋ ਕੇ ਸੰਸਾਰ ਵਿਚ ਰਹਿਣਾ ਕਰ, ਗੁਰੂ ਜੀ ਕਥਨ ਕਰਦੇ ਹਨ
ਤਾਂ ਨਦਰੀ=ਪਰਮਾਤਮਾ ਕਿਰਪਾ ਦ੍ਰਿਸ਼ਟੀ ਕਰਕੇ ਤੈਨੂੰ ਪਾਰ ਲੰਘਾਏਗਾ ॥੧॥

**ਪਉੜੀ ॥ ਰਾਰਾ ਰੇਨ ਹੋਤ ਸਭ ਜਾਕੀ ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥**

ਰਾਰੇ ਦੁਆਰਾ ਕਥਨ ਕਰਦੇ ਹਨ ਸਾਰੇ ਜੀਵ ਜਾਕੀ=ਜਿਸ ਪਰਮਾਤਮਾ ਦੀ ਧੂੜੀ ਹੁੰਦੇ ਹਨ । ਤੂੰ ਭੀ ਅਭਿਮਾਨ ਨੂੰ ਤਿਆਗ ਕੇ ਉਸਦੀ ਚਰਨ ਧੂੜੀ ਹੋ ਜਾ ਤਾਂ ਤੇਰੀ ਕਰਮਾਂ ਦੀ ਬਾਕੀ ਛੁਟ ਜਾਏਗੀ । ਵਾ :-ਸਭ ਜਾ=ਜਗ੍ਹਾਂ ਦੀ ਚਰਨ ਧੂੜ ਹੋ ਜਾ । ਅਤੇ ਅਭਿਮਾਨ ਨੂੰ ਤਿਆਗ ਦੇ ਤਾਂ ਤੇਰੀ ਕਰਮਾਂ ਦੀ ਬਾਕੀ ਛੁਟ ਜਾਏਗੀ ।

**ਰਣਿ ਦਰਗਹਿ ਤਉ ਸੀਝਹਿ ਭਾਈ ॥ ਜਉ ਗੁਰਮੁਖਿ ਰਾਮਨਾਮ ਲਿਵਲਾਈ ॥**

ਹੇ ਭਾਈ ! ਜੇਕਰ ਤੂੰ ਗੁਰਾਂ ਦੁਆਰੇ ਰਾਮ ਨਾਮ ਵਿਚ ਲਿਵ ਲਗਾ ਕੇ ਕਾਮ ਆਦਿਕਾਂ ਦੇ ਨਾਲ ਰਣਿ=ਜੁਧ ਕਰਨਾ ਪਾਵੇਂ, ਤਦ ਅੰਤਹਕਰਣ ਰੂਪੀ ਜਗ੍ਹਾ ਦੇ ਅੰਦਰ ਹੀ ਸੀਝਹਿ=ਕਲਿਆਣ ਹੋਵੇਂਗਾ ।

ਵਾ :-ਹੇ ਭਾਈ "ਰਣਿ ਗਹਿ ਦਰ"=ਜੁਧ ਭੂਮਿਕਾ ਅੰਦਰ ਤਾ ਤੂੰ ਸੀਝਹਿ=ਜਿਤੇਂਗਾ ।

**ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਪਾਰਾ ॥**

ਅਪਾਰਾ=ਬਿਅੰਤ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੇ ਪੂਰੇ ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਰਹਿੰਦੇ ਰਹਿੰਦੇ ਵਿਕਾਰ ਮੂਲੋਂ ਹੀ ਰਹਿ ਜਾਂਦੇ ਹਨ ।

ਅਥਵਾ :-ਪੂਰਿਆਂ ਗੁਰਾਂ ਦਾ ਸ਼ਬਦ ਜੋ ਅਪਾਰ ਦੀ ਪ੍ਰਾਪਤੀ ਕਰਨ ਵਾਲਾ ਹੈ, ਤਿਸਦੀ ਰਹਿਣੀ ਵਿੱਚ ਰਹਿਣ ਕਰਕੇ ਰਹਿ ਜਾਹਿ ਬਿਕਾਰਾ=ਵਿਸ਼ੇ ਵਿਕਾਰ ਰਹਿ ਜਾਂਦੇ ਹਨ । ਜੇਕਰ ਐਸੀ ਰਹਿਣੀ ਦੇ ਧਾਰਨ ਵਲੋਂ ਰਹਿ ਜਾਵੇ ਭਾਵ ਨਾ ਧਾਰੇ ਤਾਂ ਵਿਕਾਰ ਇਸ ਦੇ ਅੰਦਰ ਖੜੇ ਰਹਿੰਦੇ ਹਨ ।

**ਰਾਤੇ ਰੰਗ ਨਾਮ ਰਸ ਮਾਤੇ ॥ ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥**

ਜੋ ਪ੍ਰੇਮ ਰੰਗ ਵਿੱਚ ਰਤੇ ਹਨ ਓਹੀ ਨਾਮ ਰਸ ਵਿੱਚ ਮਾਤੇ=ਮਸਤ ਹੋਏ ਹਨ ।
ਗੁਰੂ ਜੀ ਕਥਨ ਕਰਦੇ ਹਨ ਇਹ ਦਾਤ ਹਰੀ ਸਰੂਪ ਗੁਰਾਂ ਨੇ ਹੀ ਦੇਣਾ ਕੀਤੀ ਹੈ ॥੪੪॥

**ਸਲੋਕੁ ॥ ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ ॥**

ਲਾਲਚ, ਝੂਠ, ਵਿਸ਼ੇ ਵਿਕਾਰ, ਬਿਆਧਿ=ਦੁੱਖ ਵਾ :-ਝੂਠੇ ਪਦਾਰਥਾਂ ਦਾ ਲਾਲਚ, ਤੇ ਬਿਆਧਿ=ਰੋਗ ਰੂਪ ਜੋ ਵਿਸ਼ੇ ਹਨ ਇਹ ਸਾਰੇ ਇਸ ਦੇਹੀ ਦੇ ਵਿੱਚ ਵਸ ਰਹੇ ਹਨ ।

**ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੁਖਿ ਨਿਵਾਸ ॥੧॥**

ਗੁਰੂ ਜੀ ਕਥਨ ਕਰਦੇ ਹਨ ਜਿਸ ਗੁਰਮੁਖ ਨੇ ਗੁਰਾਂ ਦੁਆਰੇ ਹਰਿ ਹਰਿ ਦਾ ਨਾਮ ਅੰਮ੍ਰਿਤ ਪੀਤਾ ਹੈ ਉਸਦਾ ਸੁਖਾਂ ਵਿਚ ਨਿਵਾਸ ਹੁੰਦਾ ਹੈ ॥੧॥

**ਪਉੜੀ ॥ ਲਲਾ ਲਾਵਉ ਅਉਖਧ ਜਾਹੂ ॥ ਦੂਖ ਦਰਦ ਤਿਹ ਮਿਟਹਿ ਖਿਨਾਹੂ ॥**

ਲੱਲੇ ਦੁਆਰਾ ਕਥਨ ਕਰਦੇ ਹਨ, ਜਿਸ ਨੂੰ ਗੁਰੂ ਰੂਪੀ ਵੈਦ ਨਾਮ ਰੂਪੀ ਦਵਾਈ ਲਗਾਂਵਦੇ ਹਨ। ਤਿਸ ਪੁਰਸ਼ ਦੇ ਦੁੱਖ ਜਨ ਦਰਦ ਇੱਕ ਖਿਨ ਵਿੱਚ ਮਿਟ ਜਾਂਦੇ ਹਨ।

**ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥**

ਨਾਮ ਰੂਪ ਔਸ਼ਧੀ ਭਾਵ ਦਵਾਈ ਜਿਸਦੇ ਦਿਲ ਵਿੱਚ ਹਿਤਾਵੈ=ਪਿਆਰੀ ਭਾਵ ਚੰਗੀ ਲਗਦੀ ਹੈ।

ਅਥਵਾ :–ਨਾਮ ਰੂਪ ਔਸ਼ਧੀ ਜਿਸਦੇ ਹਿਰਦੇ ਵਿੱਚ ਹਿਤ ਕਰਕੇ ਆਉਂਦੀ ਹੈ।

ਉਸ ਦੇ ਨੇੜੇ ਸੁਪਨੇ ਵਿੱਚ ਵਾ :–ਕਦਾਚਿਤ ਭੀ ਰੋਗ ਨਹੀਂ ਆਉਂਦਾ।

**ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**

ਹੇ ਭਾਈ ! ਔਸ਼ਧੀ ਰੂਪ ਹਰੀ ਸਭ ਦੇ ਹਿਰਦੇ ਵਿਚ ਹੈ । ਪਰ ਪੂਰਿਆਂ ਗੁਰਾਂ ਤੋਂ ਬਿਨਾਂ ਉਸ ਦੇ ਪਾਉਣ ਦੀ ਜੁਗਤੀ ਕਿਸੀ ਨੇ ਨਹੀਂ ਬਣਾਈ।

**ਗੁਰਿ ਪੂਰੈ ਸੰਜਮੁ ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥**

ਗੁਰੂ ਜੀ ਕਥਨ ਕਰਦੇ ਹਨ ਜਿਸ ਵੇਲੇ ਪੂਰਿਆਂ ਗੁਰਾਂ ਨੇ ਇੰਦ੍ਰੀਆਂ ਦੇ ਦਮਨ ਕਰਨੇ ਰੂਪੀ ਸੰਜਮੁ=ਪੱਥ ਕਰਨਾ ਦੱਸ ਦਿੱਤਾ। ਤਦ ਤੋਂ ਫਿਰ ਕਦੇ ਭੀ ਦੁੱਖ ਨਹੀਂ ਹੋਇਆ ॥੪੫॥

**ਸਲੋਕੁ ॥ ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥**
**ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥੧॥**

ਹੇ ਭਾਈ ! ਵਾਸੁਦੇਵ=ਪਰਮਾਤਮਾ ਸਾਰਿਆਂ ਵਿੱਚ ਪੂਰਨ ਹੈ, ਕਿਸੀ ਜਗ੍ਹਾ ਤੇ ਊਣਾ ਨਹੀਂ ਹੈ। ਅੰਦਰ ਬਾਹਰ ਸਾਰਿਆਂ ਦੇ ਨਾਲ ਰਹਿੰਦਾ ਹੈ, ਗੁਰੂ ਜੀ ਕਥਨ ਕਰਦੇ ਹਨ–ਉਸ ਪਾਸੋਂ ਕਿਸੀ ਨੇ ਕੀ ਛਪਾ ਕਰਨਾ ਹੈ। ਵਾ :–ਕਿਸ ਗੱਲ ਦਾ ਲੁਕਾਉ ਕਰਨਾ ਹੈ ॥੧॥

**ਪਉੜੀ ॥ ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥**

ਵੱਵੇ ਦੁਆਰਾ ਕਥਨ ਕਰਦੇ ਹਨ, ਕਿਸੇ ਨਾਲ ਵੀ ਵੈਰ ਨ ਕਰੀਏ।

ਕਿਉਂਕਿ ਸਾਰਿਆਂ ਘਟਾਂ ਘਟਾਂ ਦੇ ਅੰਦਰ ਬ੍ਰਹਮ ਸਮਾ ਰਿਹਾ ਹੈ।

**ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰਪ੍ਰਸਾਦਿ ਵਿਰਲੈ ਹੀ ਗਵਿਆ ॥**

ਵਾਸੁਦੇਵ=ਪਰਮਾਤਮਾ ਜਲਾਂ ਥਲਾਂ ਵਿੱਚ ਸਾਰੇ ਰਵਿਆ=ਪੂਰਨ ਹੋ ਰਿਹਾ ਹੈ। ਪਰ ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਉਸ ਨੂੰ ਗਾਵਿਆ ਹੈ, ਵਾ :–ਗਵਿਆ=ਜਾਣਿਆ ਹੈ,

ਵਾ :-ਕਿਸੇ ਵਿਰਲੇ ਨੇ ਹੀ ਉਸਦੀ ਤਰਫ ਗਵਿਆ=ਗਵਨ ਭਾਵ ਚਲਣਾ ਕੀਤਾ ਹੈ।

**ਵੈਰ ਵਿਰੋਧ ਮਿਟੇ ਤਿਹ ਮਨਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥**

ਉਨ੍ਹਾਂ ਦੇ ਮਨ ਵਿਚੋਂ ਅਨਾਦੀ ਕਾਲ ਦਾ ਵੈਰ ਅਤੇ ਉਪਰ ਤੋਂ ਪਿਆ ਹੋਇਆ ਵਿਰੋਧ ਮਿਟ ਜਾਂਦਾ ਹੈ। ਜੋ ਗੁਰਮੁਖ ਗੁਰਾਂ ਦੁਆਰੇ ਹਰੀ ਦੇ ਕੀਰਤਨ ਨੂੰ ਸੁਣਦੇ ਹਨ।

**(ਪੰਨਾ ੨੬੦)**

**ਵਰਨ ਚਿਹਨ ਸਗਲਹ ਤੇ ਰਹਤਾ॥ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ॥੪੬॥**

ਗੁਰੂ ਜੀ ਕਥਨ ਕਰਦੇ ਹਨ ਜੋ ਗੁਰਮੁਖ ਗੁਰਾਂ ਦੁਆਰੇ ਹਰਿ ਹਰਿ ਨਾਮ ਨੂੰ ਕਥਨ ਕਰਦਾ ਹੈ। ਉਹ ਗੁਰਮੁਖ ਵਰਨ, ਚਿੰਨ੍ਹ, ਜਾਤੀ, ਰੰਗ, ਭੇਖ ਆਦਿਕ ਸਾਰਿਆਂ ਚਿੰਨ੍ਹਾਂ ਤੋਂ ਰਹਿਤ ਹੋ ਜਾਂਦਾ ਹੈ ॥੪੬॥

**ਸਲੋਕੁ ॥ ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ ॥**

ਮੂਰਖ ਅਨਜਾਨ ਸਾਕਤਾਂ ਦੀ ਉਮਰਾ ਮੈਂ ਮੈਂ ਕਰਦਿਆਂ ਹੀ ਬਿਹਾਨੀਆ=ਬਤੀਤ ਹੁੰਦੀ ਹੈ।

**ੜੜਕਿ ਮੂਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ ॥੧॥**

ਗੁਰੂ ਜੀ ਕਥਨ ਕਰਦੇ ਹਨ, ਉਹ ਸਾਕਤ ਆਪਣੇ ਪੂਰਬਲੇ ਕਰਮਾਂ ਦੇ ਕਮਾਏ ਅਨੁਸਾਰ ਇਸ ਤਰ੍ਹਾਂ ੜੜਕਿ-ਤੜਫਕੇ, ਅੱਡੀਆਂ ਖੋਰੇ ਮਾਰ ਕੇ ਮਰ ਜਾਂਦੇ ਹਨ। ਜਿਸ ਤਰ੍ਹਾਂ ਬਨ ਵਿਚ ਤ੍ਰਿਖਾਵੰਤ= ਤ੍ਰਿਹਾਇਆ ਪੁਰਸ਼ ਤੜਫ ਕੇ ਮਰ ਜਾਂਦਾ ਹੈ ॥੧॥

**ਪਉੜੀ ॥ ੜਾੜਾ ੜਾੜਿ ਮਿਟੈ ਸੰਗਿ ਸਾਧੂ ॥ ਕਰਮ ਧਰਮ ਤਤੁ ਨਾਮ ਅਰਾਧੂ ॥**

ੜਾੜੇ ਦੁਆਰਾ ਕਥਨ ਕਰਦੇ ਹਨ, ਸਾਧੂਆਂ ਦੇ ਸੰਗ ਕਰਕੇ ਜਨਮ ਮਰਨ ਦਾ ੜਾੜਿ=ਝਗੜਾ ਮਿਟ ਜਾਂਦਾ ਹੈ। ਕਿਉਂਕਿ ਸੰਤਾਂ ਦੇ ਸੰਗ ਕਰਕੇ ਸਭ ਕਰਮਾਂ ਧਰਮਾਂ ਦਾ ਤਤੁ-ਸਿਧਾਂਤ ਰੂਪ ਪਰਮੇਸ਼ਰ ਦਾ ਨਾਮ ਅਰਾਧੀਦਾ ਹੈ।

**ਰੂੜੋ ਜਿਹ ਬਸਿਓ ਰਿਦ ਮਾਹੀ ॥ ਉਆ ਕੀ ੜਾੜਿ ਮਿਟਤ ਬਿਨਸਾਹੀ ॥**

ਰੂੜੋ-ਸੁੰਦਰ ਪਰਮਾਤਮਾ ਜਿਸਦੇ ਹਿਰਦੇ ਵਿਚ ਵਸਿਆ ਹੈ। ਉਸਦੀ ਬਿਨਸਾਹੀ-ਬਿਨਸਨੇ ਵਾਲੀ ੜਾੜਿ-ਝਗੜਤਾਈ ਮਿਟ ਜਾਂਦੀ ਹੈ।

ਅਥਵਾ :-ਉਸਦੀ ਝਗੜਤਾਈ ਮਿਟ ਜਾਂਦੀ ਹੈ ਤੇ ਸਾਹੀ=ਕਲੰਕ ਤੋਂ ਬਿਨਾਂ ਹੋ ਜਾਂਦਾ ਹੈ,

ਅਥਵਾ :-ਜੀਵ ਦੀ ਸ਼ਾਹੀ ਜੋ ਅਲਪੱਗਤਾ ਤੇ ਅਵਿਦਿਆ ਹੈ ਉਸ ਤੋਂ ਬਿਨਾਂ ਹੋ ਜਾਂਦਾ ਹੈ।

ਅਥਵਾ :-ਬਿਨਸਾਹੀ=ਸ਼ੀਘਰ ਹੀ ਉਸਦੀ ੜਾੜਿ=ਲੜਾਈ ਮਿਟ ਜਾਂਦੀ ਹੈ।

**ੜਾੜਿ ਕਰਤ ਸਾਕਤ ਗਾਵਾਰਾ ॥ ਜੇਹ ਹੀਐ ਅਹੰਬੁਧਿ ਬਿਕਾਰਾ ॥**

ਸਾਕਤ ਜੋ ਮੂਰਖ ਹੈ ਉਹ ੜਾੜਿ=ਝਗੜਤਾਈ ਕਰਦਾ ਹੈ। ਜਿਸਦੇ ਹਿਰਦੇ ਵਿੱਚ ਵਿਕਾਰਾਂ ਦੀ ਉਤਪਤੀ ਕਰਨ ਵਾਲੀ ਹੰਗਤਾ ਵਾਲੀ ਬੁੱਧੀ ਹੈ।

**ਙਾਙਾ ਗੁਰਮੁਖਿ ਙਾੜਿ ਮਿਟਾਈ ॥ ਨਿਮਖ ਮਾਹਿ ਨਾਨਕ ਸਮਝਾਈ ॥੪੭॥**

ਙਾੜੇ ਦੁਆਰਾ ਕਥਨ ਕਰਦੇ ਹਨ ਗੁਰਮੁਖਾਂ ਨੇ ਙਾੜਿ=ਝਗੜਤਾਈ ਦੂਰ ਕੀਤੀ ਹੈ। ਗੁਰੂ ਜੀ ਕਥਨ ਕਰਦੇ ਹਨ, ਗੁਰਮੁਖਾਂ ਨੂੰ ਇਕ ਨਿਮਖ ਵਿੱਚ ਤਤ ਸਰੂਪ ਦੀ ਸਮਝ ਆ ਗਈ ਹੈ ॥੪੭॥

**ਸਲੋਕੁ ॥ ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥**

ਹੇ ਮਨ ! ਤੂੰ ਸੰਤਾਂ ਦੀ ਓਟ ਗ੍ਰਹਿਣ ਕਰ, ਉਕਤਿ=ਬਾਣੀ ਦੀ ਚਤੁਰਾਈ ਅਤੇ ਬੁੱਧੀ ਦੀ ਸਿਆਣਪ ਤਿਆਗ ਦੇ।

**ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੧॥**

ਗੁਰੂ ਜੀ ਕਥਨ ਕਰਦੇ ਹਨ ਜਿਸਦੇ ਮਨ ਵਿੱਚ ਗੁਰਸਿੱਖਿਆ ਵਸਦੀ ਹੈ, ਉਸਦੇ ਮੱਥੇ ਦੇ ਸਰੇਸ਼ਟ ਭਾਗ ਹਨ ॥੧॥

**ਪਉੜੀ ॥ ਸਸਾ ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥**

ਸੱਸੇ ਦੁਆਰਾ ਕਥਨ ਕਰਦੇ ਹਨ, ਹੁਣ ਹਾਰਕੇ ਉਸ ਪ੍ਰਭੂ ਦੀ ਸ਼ਰਨ ਵਿਚ ਪਏ ਹਾਂ। ਜਿਸ ਪ੍ਰਭੂ ਦੇ ਜਸ ਨੂੰ ਛੇ ਸ਼ਾਸਤ੍ਰ, ਸਤਾਈ ਸਿਮ੍ਰਤੀਆਂ, ਚਾਰ ਵੇਦ ਪੁਕਾਰਦੇ ਹਨ।

**ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ ॥**

ਸੋਧਿਆ ਹੈ ਮਨ ਕਰਕੇ, ਸੋਧਿਆ ਹੈ ਬਾਣੀ ਕਰਕੇ, ਸੋਧਕੇ ਵਿਚਾਰਿਆ ਹੈ ਤਨ ਕਰਕੇ।

ਅਥਵਾ :-ਵੇਦਾਂ ਨੂੰ ਸੋਧਿਆ, ਸ਼ਾਸਤ੍ਰਾਂ ਨੂੰ ਸੋਧਿਆ, ਪੁਰਾਣਾਂ ਨੂੰ ਸੋਧਿਆ, ਸਿਮ੍ਰਤੀਆਂ ਨੂੰ ਵਿਚਾਰਿਆ ਸਾਰੇ ਏਹੋ ਕਥਨ ਕਰਦੇ ਹਨ ਕਿ ਹਰੀ ਭਜਨ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ।

ਅਥਵਾ :-ਜਿਨ੍ਹਾਂ ਸੰਤਾਂ ਨੇ ਉਸਦੀ ਸੋਧ ਨੂੰ ਸੋਧਿਆ ਹੈ ਉਨ੍ਹਾਂ ਦੁਆਰੇ ਅਸਾਂ ਨੇ ਭੀ ਸੋਧਕੇ ਵਿਚਾਰਿਆ ਹੈ ਕਿ ਹਰੀ ਭਜਨ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ।

**ਸਾਸਿ ਸਾਸਿ ਹਮ ਭੂਲਨਹਾਰੇ ॥ ਤੁਮ ਸਮਰਥ ਅਗਨਤ ਅਪਾਰੇ ॥**

ਅਸੀਂ ਸ੍ਵਾਸ ਸ੍ਵਾਸ ਭੁਲਣ ਵਾਲੇ ਹਾਂ, ਆਪ ਸਮਰਥ ਹੋ, ਅਨਗਿਣਤ ਮਹਿਮਾ ਤੇ ਅਪਾਰ ਗੁਣਾਂ ਵਾਲੇ ਹੋ।

**ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥੪੮॥**

ਗੁਰੂ ਜੀ ਕਥਨ ਕਰਦੇ ਹਨ, ਹੇ ਦਿਆਲੂ ਪਰਮਾਤਮਾ ! ਸ਼ਰਣ ਪਏ ਦੀ ਲੱਜਾ ਰਖੋ ਅਸੀਂ ਆਪ ਜੀ ਦੇ ਗੁਪਾਲਾ=ਛੋਟੇ ਬਾਲਕੇ ਹਾਂ ॥੪੮॥

**ਸਲੋਕੁ ॥ ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**

ਜਦ ਖੁਦੀ=ਹੰਗਤਾ ਵਾ :-ਇੱਛਿਆ ਦੂਰ ਹੋਈ, ਤਦ ਹੀ ਸੁਖ ਪ੍ਰਾਪਤ ਹੋਏ ਅਤੇ ਮਨ ਤਨ ਦੋਨੋਂ ਅਰੋਗ=ਰੋਗਾਂ ਤੋਂ ਰਹਿਤ ਹੋ ਗਏ ਹਨ।

**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥**

ਗੁਰੂ ਜੀ ਕਥਨ ਕਰਦੇ ਹਨ–ਸਭ ਕਰਕੇ ਉਸਤਤੀ ਕਰਨੇ ਯੋਗ ਪਰਮਾਤਮਾ ਦ੍ਰਿਸਟੀ=ਨਿਗਾਹ ਆ ਗਿਆ ਹੈ ॥੧॥

**ਪਉੜੀ ॥ ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥**

ਖੱਖੇ ਦੁਆਰਾ ਕਥਨ ਕਰਦੇ ਹਨ, ਤਿਸ ਪਰਮਾਤਮਾਂ ਨੂੰ ਖਰਾ=ਚੰਗੀ ਤਰ੍ਹਾਂ ਸਲਾਹੁਣਾ ਕਰੋ। ਅਥਵਾ :–ਉਸਦਾ ਸਲਾਹਣਾ ਸਭ ਤੋਂ ਖਰਾ=ਚੰਗਾ ਹੈ। ਜੋ ਪਰਮਾਤਮਾ ਇਕ ਖਿਨ ਵਿਚ ਊਨੇ=ਸਖਣਿਆਂ ਨੂੰ ਸੁਭਰ=ਲਬਾਲਬ ਅਰਥਾਤ ਨਕੋ-ਨਕ ਭਰ ਦੇਂਦਾ ਹੈ।

**ਖਰਾ ਨਿਮਾਨਾ ਹੋਤ ਪਰਾਨੀ ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥**

ਜਦੋਂ ਇਹ ਜੀਵ ਝੂਠੇ ਮਾਣ ਵਲੋਂ ਚੰਗਾ ਨਿਰਮਾਨ ਹੁੰਦਾ ਹੈ। ਅਤੇ ਰਾਤ ਦਿਨੇ ਨਿਰਬਾਨੀ=ਨਿਰਬੰਧ ਪ੍ਰਭੂ ਨੂੰ ਜਾਪੈ=ਜਪਦਾ ਹੈ।

**ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥**

ਜੇਕਰ ਪ੍ਰਭੂ ਨੂੰ ਉਹ ਨਿਰਮਾਨ ਰਹਿਣ ਵਾਲਾ ਪੁਰਸ਼ ਭਾ ਜਾਵੇ, ਤਾਂ ਮਾਲਕ ਉਸਨੂੰ ਸੁਖ ਦੇਂਦਾ ਹੈ। ਪਾਰਬ੍ਰਹਮ ਪਰਮੇਸ਼ਰ ਐਸਾ ਅਨਗਿਣਤ ਹੈ, ਅਰਥਾਤ ਬਖਸ਼ਿੰਦਾ ਹੈ ਜੋ ਨਾਮ ਜਪਣ ਵਾਲਿਆਂ ਨਾਲ ਹਿਸਾਬ ਨਹੀਂ ਗਿਣਦਾ।

**ਅਸੰਖ ਖਤੇ ਖਿਨ ਬਖਸਨਹਾਰਾ ॥ ਨਾਨਕ ਸਾਹਿਬ ਸਦਾ ਦਇਆਰਾ ॥੪੯॥**

ਅਸੰਖ ਖਤੇ=ਅਨਗਿਣਤ ਗੁਨਾਹਾਂ ਨੂੰ ਇਕ ਖਿਨ ਵਿਚ ਬਖਸ਼ਣੇ ਵਾਲਾ ਹੈ।
ਗੁਰੂ ਜੀ ਕਥਨ ਕਰਦੇ ਹਨ–ਉਹ ਸਾਹਿਬ ਸਦਾ ਦਿਆਲੂ ਹੈ ॥੪੯॥

**ਸਲੋਕੁ ॥ ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ ॥**

ਹੇ ਮੇਰੇ ਮਨ=ਪਿਆਰੇ ! ਮੈਂ ਸੱਚ ਕਹਿੰਦਾ ਹਾਂ ਤੂੰ ਸੁਣ, ਹਰੀ ਰਾਜੇ ਦੀ ਸ਼ਰਣੀ ਪੈ ਜਾ।

**ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ ॥੧॥**

ਉਕਤਿ=ਬਾਨੀ ਦੀ ਚਤੁਰਾਈ ਅਤੇ ਬੁੱਧੀ ਦੀ ਸਿਆਣਪ ਸਾਰੀ ਛੱਡ ਦੇ, ਤਾਂ ਵਾਹਿਗੁਰੂ ਤੈਨੂੰ ਆਪਣੇ ਨਾਲ ਸਮਾਇ=ਮੇਲ ਲਏਗਾ ਅਰਥਾਤ ਅਭੇਦ ਕਰ ਲਵੇਗਾ ॥੧॥

**ਪਉੜੀ॥ਸਸਾ ਸਿਆਨਪ ਛਾਡੁ ਇਆਨਾ॥ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ**

ਸਸੇ ਅੱਖਰ ਦੁਆਰਾ ਕਥਨ ਕਰਦੇ ਹਨ–ਹੇ ਇਆਨਾ=ਅਗਿਆਤ ਜੀਵ ! ਤੂੰ ਆਪਣੀ ਸਿਆਣਪ ਕਰਨੀ ਛੱਡ ਦੇ। ਹਿਕਮਤਾਂ ਨਾਲ ਤੇ ਹੁਕਮ ਨਾਲ ਪ੍ਰਭੂ ਨੂੰ ਕਿਸੀ ਨੇ ਨਹੀਂ ਪਤੀਆਨਾ=ਪ੍ਰਸੰਨ ਕੀਤਾ। ਅਥਵਾ :--ਕਿਸੇ ਦਾ ਪ੍ਰਭੂ ਉਤੇ ਭਰੋਸਾ ਨਹੀਂ ਹੁੰਦਾ।

**ਸਹਸ ਭਾਤਿ ਕਰਹਿ ਚਤੁਰਾਈ ॥ ਸੰਗਿ ਤੁਹਾਰੈ ਏਕ ਨ ਜਾਈ ॥**

ਜਿਹੜੀ ਤੂੰ ਹਜ਼ਾਰ ਤਰ੍ਹਾਂ ਦੀ ਚਤੁਰਾਈ ਕਰਦਾ ਹੈਂ।
ਅੰਤ ਨੂੰ ਉਨ੍ਹਾਂ ਵਿਚੋਂ ਤੇਰੇ ਨਾਲ ਇੱਕ ਭੀ ਨਹੀਂ ਜਾਣੀ।

**ਸੋਊ ਸੋਊ ਜਪਿ ਦਿਨ ਰਾਤੀ ॥ ਰੇ ਜੀਅ ਚਲੈ ਤੁਹਾਰੈ ਸਾਥੀ ॥**

ਮਨ ਕਰਕੇ ਸੋਊ=ਉਸ ਪਰਮਾਤਮਾ ਨੂੰ ਤੇ ਤਨ ਕਰਕੇ ਸੋਊ=ਉਸ ਪਰਮਾਤਮਾ ਨੂੰ ਰਾਤ ਦਿਨ ਜਪਣਾ ਕਰ। ਵਾ :-ਸੋਊ=ਸੋਭਨੀਕ ਜੋ ਸੋਊ=ਉਹ ਪਰਮੇਸ਼ਰ ਹੈ ਉਸਨੂੰ ਦਿਨ ਰਾਤੀ ਜਪਣਾ ਕਰ। ਵਾ :-ਸੋਊ=ਉਸ ਪਰਮਾਤਮਾ ਨੂੰ ਦਿਨੇ ਵੀ ਜਪਣਾ ਕਰ ਤੇ ਸੋਊ=ਉਸ ਪਰਮਾਤਮਾ ਨੂੰ ਰਾਤੀ ਵੀ ਜਪਣਾ ਕਰ। ਹੇ ਜੀਵ ! ਏਹੀ ਨਾਮ ਸਾਥੀ ਹੋਕੇ ਤੇਰੇ ਨਾਲ ਚਲੇਗਾ।

**ਸਾਧ ਸੇਵਾ ਲਾਵੈ ਜਿਹ ਆਪੈ ॥ ਨਾਨਕ ਤਾਕਉ ਦੂਖੁ ਨ ਬਿਆਪੈ ॥੫੦॥**

ਗੁਰੂ ਜੀ ਕਥਨ ਕਰਦੇ ਹਨ ਪਰਮੇਸ਼ਰ ਆਪ ਜਿਸਨੂੰ ਸੰਤਾਂ ਦੀ ਸੇਵਾ ਵਿੱਚ ਲਾਉਂਦਾ ਹੈ, ਉਸਨੂੰ ਫਿਰ ਦੁੱਖ ਨਹੀਂ ਵਾਪਰਦਾ ॥੫੦॥

**ਸਲੋਕੁ ॥ ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥**

ਮੂੰਹ ਨਾਲ ਹਰਿ ਹਰਿ ਨਾਮ ਬੋਲਣਾ ਕਰੇ, ਅਤੇ ਮਨ ਵਿਚ ਭੀ ਵਸਾਣਾ ਕਰੇ,
ਤਾਂ ਇਸਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨੰਤਰਿ ਸੋਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਸਾਰਿਆਂ ਵਿੱਚ ਉਹ ਪ੍ਰਭੂ ਰਵ ਰਿਹਾ ਹੈ, ਥਾਨਾਂ ਅਤੇ ਥਨੰਤਰੀਆਂ ਵਿੱਚ ਭੀ ਓਹੀ ਵਾਹਿਗੁਰੂ ਹੈ ॥੧॥

**ਪਉੜੀ ॥ ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥**

ਸਾਰਿਆਂ ਦੇ ਘਟ ਘਟ ਵਿੱਚ ਵੇਖਣਾ ਕਰੋ, ਉਹ ਭਗਵਾਨ ਸਾਰੇ ਪਰੀਪੂਰਨ ਹੋ ਰਹੇ ਹਨ।

**ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥**

ਪਿਛੇ ਵੀ 'ਹੋਵਤ ਆਏ'=ਹੁੰਦੇ ਆਏ ਹਨ, ਹੁਣ ਵੀ ਸਦਾ ਹਨ, ਅੱਗੇ ਨੂੰ ਵੀ ਸਦੀਵ ਕਾਲ ਹੋਣਗੇ। ਉਸ ਦੁਖ ਭੰਜਨ=ਪਰਮਾਤਮਾ ਦਾ ਗਿਆਨ ਗੁਰਾਂ ਦੁਆਰੇ ਹੁੰਦਾ ਹੈ।

**ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥**

ਜਿਸਦੀ ਹੰਗਤਾ ਛੁਟ ਜਾਵੇ, ਤਿਸਨੂੰ ਆਨੰਦ ਹੁੰਦਾ ਹੈ, ਜਿਥੇ ਹੰਗਤਾ ਨਹੀਂ
ਤਿਥੇ ਆਪ ਪ੍ਰਭੂ ਸਾਖਿਆਤਕਾਰ ਹੁੰਦਾ ਹੈ।

**ਹਤੇ ਦੂਖ ਜਨਮਹ ਮਰਨ ਸੰਤ ਸੰਗ ਪਰਤਾਪ ॥**

ਸੰਤਾਂ ਦੇ ਸੰਗ ਦੇ ਪਰਤਾਪ ਕਰਕੇ ਜਨਮ ਮਰਣ ਦੇ ਦੁੱਖ ਨਸ਼ਟ ਹੋ ਜਾਂਦੇ ਹਨ

**ਹਿਤ ਕਰਿ ਨਾਮੁ ਦ੍ਰਿੜੈ ਦਇਆਲਾ ॥ ਸੰਤਹ ਸੰਗਿ ਹੋਤ ਕਿਰਪਾਲਾ ॥**

ਸੰਤਾਂ ਦੇ ਸੰਗ ਵਿੱਚ ਹਿਤ–ਪਰੇਮ ਕਰਕੇ ਦਿਆਲੂ ਦੇ ਨਾਮ ਨੂੰ ਦ੍ਰਿੜ ਕਰੇ ਤਾਂ ਉਹ ਵਾਹਿਗੁਰੂ ਕਿਰਪਾਲੂ ਹੁੰਦਾ ਹੈ।

**(ਪੰਨਾ ੨੬੧)**

**ਓਰੈ ਕਛੂ ਨ ਕਿਨਹੂ ਕੀਆ ॥ ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥**

ਪਰਮੇਸ਼ਰ ਤੋਂ ਉਰੇ ਅਰਥਾਤ ਉਸਦੀ ਸ਼ਕਤੀ ਤੋਂ ਬਾਹਰ ਕਿਸੀ ਨੇ ਕੁਝ ਨਹੀਂ ਕੀਤਾ। ਗੁਰੂ ਜੀ ਕਥਨ ਕਰਦੇ ਹਨ, ਸਭ ਕੁਝ ਪ੍ਰਭੂ ਤੋਂ ਹੋ ਰਿਹਾ ਹੈ ॥੫੧॥

**ਸਲੋਕੁ ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**

ਸਨਮੁਖ ਬੇਨਤੀ ਕਰਦੇ ਹਨ ਕਰਮਾਂ ਦੇ ਹਿਸਾਬ ਕਰਨ ਨਾਲ ਕਦੇ ਵੀ ਛੁਟਕਾਰਾ ਨਹੀਂ ਹੁੰਦਾ, ਕਿਉਂਕਿ ਅਸੀਂ ਖਿਨ ਖਿਨ ਕਾਲ ਅਰਥਾਤ ਪਲ ਪਲ ਵਿਚ ਭੁੱਲਣਹਾਰ ਹਾਂ।

## ਸਾਖੀ–ਲੇਖੈ ਕਤਹਿ ਨ ਛੂਟੀਐ

ਇੱਕ ਤਪੱਸ੍ਵੀ ਜੰਗਲ ਵਿੱਚ ਪੱਥਰ ਦੀ ਸਿਲਾ ਤੇ ਬੈਠਕੇ ਬੜਾ ਕਠਨ ਤਪ ਕਰ ਰਿਹਾ ਸੀ। ਤਪ ਕਰਦਿਆਂ ਕਰਦਿਆਂ ਕੁਝ ਸਮੇਂ ਤੋਂ ਬਾਅਦ ਉਸ ਨੂੰ ਆਪਣੇ ਤਪ ਦਾ ਬੜਾ ਹੰਕਾਰ ਹੋ ਗਿਆ ਤੇ ਭਗਵਾਨ ਨੂੰ ਆਖਦਾ ਹੈ ਮੇਰਾ ਅਦਲ ਕਰ। ਉਸ ਜੰਗਲ ਵਿੱਚ ਇੱਕ ਆਜੜੀ ਬਕਰੀਆਂ ਚਾਰਦਾ ਹੁੰਦਾ ਸੀ। ਆਜੜੀ ਪਰਮਾਤਮਾ ਅਗੇ ਬੇਨਤੀਆਂ ਕਰਦਾ ਰਹਿੰਦਾ ਸੀ ਕਿ–ਹੇ ਪ੍ਰਭੂ ਜੀਓ ! ਮੇਰੇ ਪਰ ਫ਼ਜਲ ਕਰੋ ! ਕਿਉਂਕਿ ਲੇਖਾ ਕਰਕੇ ਤਾਂ ਇਹ ਜੀਵ ਕਦੇ ਛੁੱਟ ਹੀ ਨਹੀਂ ਸਕਦਾ। ਏਸੇ ਤਰ੍ਹਾਂ ਤਪਸ੍ਵੀ ਨੂੰ ਤਪ ਕਰਦਿਆਂ ਤੇ ਆਜੜੀ ਨੂੰ ਬੇਨਤੀਆਂ ਕਰਦਿਆਂ ਬਾਰਾਂ ਸਾਲ ਬਤੀਤ ਹੋ ਗਏ। ਬਾਰਾਂ ਸਾਲਾਂ ਪਿਛੋਂ ਭਗਵਾਨ ਉਨ੍ਹਾਂ ਦੀ ਤਪੱਸਿਆ ਤੇ ਪ੍ਰਸੰਨ ਹੋ ਕੇ ਪ੍ਰਗਟ ਹੋ ਗਏ ਤੇ ਤਪੱਸ੍ਵੀ ਨੂੰ ਕਿਹਾ ਵਰ ਮੰਗ, ਅਗੋਂ ਤਪੱਸ੍ਵੀ ਨੇ ਕਿਹਾ–ਮਹਾਰਾਜ ! ਮੈਂ ਬੜਾ ਕਠਨ ਤਪ ਕੀਤਾ ਹੈ ਮੇਰਾ ਅਦਲ (ਨਿਆਂ) ਕਰੋ। ਭਗਵਾਨ ਨੇ ਬਹੁਤ ਸਮਝਾਇਆ ਕਿ ਤੂੰ ਅਦਲ ਨ ਮੰਗ ਮੈਂ ਤੇਰਾ ਜਨਮ ਮਰਣ ਕਟਕੇ ਤੈਨੂੰ ਮੁਕਤ ਕਰ ਦਿੰਦਾ ਹਾਂ। ਪਰ ਉਹ ਮੁੜ ਮੁੜ ਕੇ ਅਦਲ (ਇਨਸਾਫ) ਹੀ ਮੰਗਦਾ ਰਿਹਾ। ਭਗਵਾਨ ਨੇ ਆਪਣੀ ਸ਼ਕਤੀ ਦੁਆਰੇ ਉਸ ਸਿਲਾ ਨੂੰ ਬੁਲਾਇਆ ਜਿਸ ਉੱਤੇ ਬੈਠ ਕੇ ਇਹ ਤਪ ਕਰਦਾ ਸੀ, ਸਿਲਾ ਝਟ ਹਾਜ਼ਰ ਹੋ ਗਈ ਪਰਮਾਤਮਾ ਨੇ ਸਿਲਾ ਨੂੰ ਪੁਛਿਆ ਤੂੰ ਕੀ ਚਾਹੁੰਦੀ ਹੈ ? ਸਿਲਾ ਨੇ ਆਖਿਆ ਮੇਰਾ ਭੀ ਅਦਲ ਕਰੋ ਮੈਨੂੰ ਇਸ ਤਪੱਸਵੀ ਨੇ ਬੜਾ ਕਸ਼ਟ ਦਿੱਤਾ ਹੈ। ਇਹ ਬਾਰਾਂ ਸਾਲ ਭਾਰ ਪਾ ਕੇ ਮੇਰੇ ਉਤੇ ਬੈਠਾ ਰਿਹਾ ਹੈ। ਹੁਣ ਇਹ ਸਿਲਾ ਬਣੇ ਤੇ ਮੈਂ ਇਸ ਦੇ ਉਪਰ ਬਾਰਾਂ ਸਾਲ ਬੈਠ ਕੇ ਤਪ ਕਰਾਂ ਇਹ ਗਲ ਸੁਣਕੇ ਤੋਬਾ ਕਰ ਉਠਿਆ ਤੇ ਆਖਦਾ ਹੈ ਬਖਸ਼ ਲਓ ਬਖਸ਼ ਲਓ। ਗਿਣਤੀ ਕਰਨ ਨਾਲ ਕਦੇ ਛੁਟਕਾਰਾ ਨਹੀਂ ਹੋ ਸਕਦਾ। ਫਿਰ ਭਗਵਾਨ ਨੇ ਆਜੜੀ ਨੂੰ ਪੁਛਿਆ ਤੂੰ ਕੀ ਚਾਹੁੰਦਾ ਹੈ ?

ਆਜੜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, ਪ੍ਰਭੂ ਜੀ ! ਮੈਂ ਅਲਪੱਗ ਪਾਪੀ ਜੀਵ ਆਪ ਜੀ ਨਾਲ ਲੇਖਾ ਕਰਕੇ ਕਦੇ ਵੀ ਨਹੀਂ ਛੁੱਟ ਸਕਦਾ। ਆਪ ਕ੍ਰਿਪਾ ਦੇ ਘਰ ਵਿਚ ਆਓ ਮੇਰੇ ਤੇ ਫ਼ਜ਼ਲ ਕਰੋ। ਉਸਦੀ ਬੇਨਤੀ ਸੁਣ ਕੇ ਭਗਵਾਨ ਜੀ ਬਹੁਤ ਪ੍ਰਸੰਨ ਹੋਏ, ਤੇ ਉਸਨੂੰ ਤਤਕਾਲ ਹੀ ਮੁਕਤ ਕਰ ਦਿਤਾ ਇਸ ਤੇ ਸਤਿਗੁਰ ਦੇਵ ਜੀ ਉਚਾਰਨ ਕਰਦੇ ਹਨ :-- ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥

ਤਥਾ :--ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥ (ਪੰਨਾ ੨੫੨)†

ਇਸ ਲਈ ਬੇਨਤੀ ਕਰਨ ਵਿੱਚ ਹੀ ਸੁਖ ਦੀ ਪ੍ਰਾਪਤੀ ਹੈ।

ਯਥਾ :--ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥ (ਟੋਡੀ ਮਹਲਾ ੫ ਪੰਨਾ ੭੧੩)

## ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥

ਹੇ ਬਖਸ਼ਣਹਾਰ ਵਾਹਿਗੁਰੂ ! ਤੂੰ ਹੀ ਸਾਨੂੰ ਬਖਸ਼ ਲੈ, ਅਤੇ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਲੈ ॥੧॥

## ਪਉੜੀ ॥ ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥

ਪਰਮੇਸ਼ਰ ਦਾ ਦਿੱਤਾ ਹੋਇਆ ਲੂਣ ਖਾਕੇ ਇਹ ਜੀਵ ਹਰਾਮੀ ਹੋ ਰਿਹਾ ਹੈ, ਫਿਰ ਗੁਨਹਗਾਰ=ਔਗੁਣਾਂ ਦਾ ਘਰ ਹੈ। ਪੁਨਾ ਇਹ ਅਲਪ ਮਤਿ=ਤੁਛ ਬੁੱਧੀ ਵਾਲਾ ਜੀਵ ਬੇ+ਗਾਨਾ—ਦਵੈਤ ਦੇ ਗਾਇਨ ਕਰਨ ਕਰਕੇ ਬੇਗਾਨਾ=ਬੇਗਿਆਤ।

ਵਾ.:--ਬੇਗਾਨਾ=ਦੂਜਿਆਂ ਦਾ ਭਾਵ ਜਮਾਂ ਦਾ ਹੋ ਰਿਹਾ ਹੈ।

## ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥

ਜਿਸ ਪਰਮੇਸ਼ਰ ਨੇ ਜੀਵ ਨੂੰ ਪਿੰਡ ਅਤੇ ਸੁਖ ਆਦਿਕ ਦਿੱਤੇ ਹੋਏ ਹਨ, ਤਿਸ ਤਤ—ਸਿਧਾਂਤ ਰੂਪ ਪਰਮਾਤਮਾ ਨੂੰ ਇਹ ਜੀਵ ਜਾਣਦਾ ਹੀ ਨਹੀਂ।

## ਲਾਹਾ ਮਾਇਆ ਕਾਰਨੇ ਦਹਦਿਸਿ ਢੂਢਨ ਜਾਇ ॥
## ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥

ਮਾਇਆ ਦੇ ਲਾਭ ਕਾਰਨੇ=ਵਾਸਤੇ ਦਸ ਦਿਸ਼ਾਂ ਢੂੰਡਣ ਜਾਂਦਾ ਹੈ। ਪਰ ਦੇਣ ਵਾਲਾ ਜੋ ਦਾਤਾਰ ਪ੍ਰਭੂ ਹੈ ਉਸਨੂੰ ਇਕ ਨਿਮਖ ਮਾਤ੍ਰ ਵੀ ਮਨ ਵਿੱਚ ਨਹੀਂ ਵਸਾਉਂਦਾ।

## ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥

ਝੂਠੇ ਪਦਾਰਥਾਂ ਦਾ ਲਾਲਚ, ਵਿਸ਼ੇ ਵਿਕਾਰ, ਅਤੇ ਮੋਹ ਇਤਆਦਿਕ ਆਸੁਰੀ ਸੰਪਦਾ ਮਨ ਦੇ ਵਿੱਚ ਇਕੱਠੀ ਕਰ ਰਖੀ ਹੈ।

---

†ਕਾਗਦ ਲੇਖਾ ਜਉ ਕਰਹੁ ਕਹਾ ਪੁਜਾਵੇ ਨਾਥ ॥ ਔਗੁਣ ਮੇਰੇ ਬਖਸ਼ੀਐ ਮਾਥੇ ਧਰੀਐ ਹਾਥ ॥

## ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥

ਜੋ ਪੁਰਸ਼ ਪਰ ਇਸਤ੍ਰੀ ਲੰਪਟ ਹਨ, ਚੋਰ ਹਨ ਅਤੇ ਬੜੇ ਗੁਰ ਨਿੰਦਕ ਹਨ ਤਿਨ੍ਹਾਂ ਦੇ ਨਾਲ ਇਸਦੀ ਉਮਰਾ ਬਿਹਾਇ=ਬੀਤ ਰਹੀ ਹੈ।

## ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥

ਜੇਕਰ ਤਿਸ ਪਰਮੇਸ਼ਰ ਨੂੰ ਭਾ ਜਾਵੇ, ਤਾਂ ਖੋਟਿਆਂ ਨੂੰ ਖਰਿਆਂ ਦਾ ਸੰਗ ਦੇ ਕੇ ਬਖਸ਼ ਲੈਂਦਾ ਹੈ।

## ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥

ਗੁਰੂ ਜੀ ਕਥਨ ਕਰਦੇ ਹਨ, ਜੇ ਪਾਰਬ੍ਰਹਮ ਨੂੰ ਭਾਵੇ ਤਾਂ ਪਰਤੱਖ ਪਾਹਨ=ਪੱਥਰ ਵੀ ਜਲ ਤੋਂ ਤਰ ਜਾਂਦੇ ਹਨ। ਅਥਵਾ:-ਪੱਥਰਾਂ ਵਾਂਗੂੰ ਜੋ ਕਠੋਰ ਪੁਰਸ਼ ਹਨ ਜੇ ਉਹ ਪਾਰਬ੍ਰਹਮ ਨੂੰ ਭਾ ਜਾਵਣ ਤਾਂ ਸੰਸਾਰ ਰੂਪ ਸਮੁੰਦਰ ਜੋ ਪਦਾਰਥਾਂ ਰੂਪੀ ਜਲ ਨਾਲ ਭਰਿਆ ਹੋਇਆ ਹੈ ਉਸ ਤੋਂ ਤਰ ਜਾਂਦੇ ਹਨ ॥੫੨॥

## ਸਲੋਕੁ ॥ ਖਾਤਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥

ਖਾਂਦਿਆਂ, ਪੀਂਦਿਆਂ, ਖੇਡਦਿਆਂ, ਹੱਸਦਿਆਂ ਅਨੇਕਾਂ ਜਨਮਾਂ ਵਿਖੇ ਭਰਮਣਾ ਕੀਤਾ ਹੈ।

## ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥

ਹੇ ਪ੍ਰਭੂ ਪਰਮਾਤਮਾ ! ਹੁਣ ਤਾਂ ਸੰਸਾਰ ਸਮੁੰਦਰ ਵਿਚੋਂ ਕੱਢ ਲਵੋ, ਗੁਰੂ ਜੀ ਕਥਨ ਕਰਦੇ ਹਨ, ਅਸਾਂ ਨੇ ਤੇਰੀ ਟੇਕ ਗ੍ਰਹਿਣ ਕੀਤੀ ਹੈ ॥੧॥

## ਪਉੜੀ ॥ ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥

ਇਹ ਜੀਵ ਅਨੇਕਾਂ ਜੂਨੀਆਂ ਵਿਚ ਦੁੱਖ ਪਾਕੇ, ਬਹੁਤ ਜਨਮਾਂ ਵਿਚ ਖੇਲਦਾ ਖੇਲ਼ਦਾ ਅਰਥਾਤ ਭਟਕਦਾ ਭਟਕਦਾ ਇਸ ਮਨੁੱਖਾ ਜਨਮ ਵਿਚ ਆਇਆ ਹੈ। ਪਰ-

## ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥

ਸੰਤਾਂ ਨਾਲ ਮਿਲਣ ਕਰਕੇ, ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰਾਂ ਦੇ ਬਚਨ ਸਮਾਏ ਹਨ ਉਨ੍ਹਾਂ ਦੇ ਖੇਦ-ਦੁੱਖ ਮਿਟ ਗਏ ਹਨ। ਵਾ:-ਸੰਤਾਂ ਨਾਲ ਮਿਲਣ ਕਰਕੇ ਖੇਦ ਮਿਟ ਗਏ, ਅਤੇ ਸਤਿਗੁਰਾਂ ਦੇ ਬਚਨ ਕਰਕੇ ਵਾਹਿਗੁਰੂ ਵਿਚ ਸਮਾ ਗਏ ਹਨ।

## ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥

ਜਿਨ੍ਹਾਂ ਨੇ ਖਿਮਾ ਗ੍ਰਹਿਣ ਕਰਕੇ ਸੱਚ ਨੂੰ ਸੰਚਿਓ=ਇਕੱਠਾ ਕੀਤਾ ਹੈ ਤੇ ਨਾਮ ਰੂਪੀ ਅੰਮ੍ਰਿਤ ਨੂੰ ਖਾਧਾ ਹੈ।

## ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥

ਉਨ੍ਹਾਂ ਉਤੇ ਠਾਕੁਰ ਦੀ ਖਰੀ—ਚੰਗੀ ਭਾਵ ਪੂਰਨ ਕਿਰਪਾ ਹੋਈ ਹੈ, ਅਤੇ ਉਨ੍ਹਾਂ ਦਾ ਸੁਖ ਅਨੰਦ ਵਿਚ ਬਿਸ੍ਰਾਮ—ਇਸਥਿਤ ਹੋਣਾ ਹੋਇਆ ਹੈ।

## ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ ॥

ਜਿਸ ਵੇਲੇ ਜਗਿਆਸੂ ਦੀ ਜਪਤਪ ਰੂਪੀ ਖੇਪ ਪਰਮਾਤਮਾ ਨੇ ਓੜਕ ਤਕ ਪੂਰੀ ਨਿਬਾਹ ਦਿੱਤੀ, ਤਾਂ ਬਹੁਤ ਹੀ ਲਾਭ ਹੋਇਆ। ਵਾ:—ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ, ਕਿ ਅਸਾਂ ਨੇ ਜੋ ਬਾਵਨ ਅਖਰੀ ਰੂਪੀ ਖੇਪ ਲੱਦੀ ਸੀ, ਉਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਓੜਕ ਤਕ ਨਿਬਾਹੀ ਭਾਵ ਪੂਰੀ ਕੀਤੀ ਹੈ ਇਸਤੇ ਬਹੁਤ ਹੀ ਲਾਭ ਹੋਇਆ ਹੈ, ਜਿਸ ਵੇਲੇ ਸਰੂਪ ਰੂਪੀ ਘਰ ਵਿਚ ਆਏ ਤਾਂ ਪਤੀ ਵਾਲੇ ਵਾ:—ਪੱਤ ਆਬਰੋ ਵਾਲੇ ਹੋਏ ਹਾਂ।

ਵਾ :—ਪਤ ਵਾਲੇ ਸਰੂਪ ਰੂਪੀ ਘਰ ਵਿਚ ਆਏ ਹਾਂ।

## ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ ॥

ਜਦ ਗੁਰਾਂ ਨੇ ਜਗਿਆਸੂ ਨੂੰ ਚੰਗਾ ਧੀਰਜ ਦਿਤਾ, ਤਾਂ ਭਗਵੰਤ ਆਪ ਹੀ ਆ ਕੇ ਮਿਲੇ। ਫਿਰ ਇਹ ਨਿਸਚੇ ਹੋ ਗਿਆ, ਕਿ—

## ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥

ਪਿਛੇ ਵੀ ਪ੍ਰਭੂ ਨੇ ਸਭ ਕੁਛ ਆਪ ਕੀਤਾ ਸੀ, ਹੁਣ ਵੀ ਸਭ ਕੁਝ ਆਪ ਹੀ ਕਰ ਰਿਹਾ ਹੈ, ਅੱਗੇ ਵੀ ਸਭ ਕੁਝ ਆਪ ਕਰੇਗਾ।

## ਨਾਨਕ ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ ॥੫੩॥

ਗੁਰੂ ਜੀ ਕਥਨ ਕਰਦੇ ਹਨ ਉਸ ਪਰਮਾਤਮਾ ਨੂੰ ਸਲਾਹੁਣਾ ਕਰੋ, ਜਿਹੜਾ ਸਾਰਿਆਂ ਘਟਾਂ ਘਟਾਂ ਵਿਚ ਬਿਆਪਿ—ਪੂਰਨ ਹੋ ਰਿਹਾ ਹੈ ॥੫੩॥

ਯਥਾ—ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰ ॥

## ਸਲੋਕੁ ॥ ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥

ਕਿਰਪਾ ਦੀ ਨਿਧੀ ਦਿਆਲੂ ਪ੍ਰਭੂ ਦੀ ਸ਼ਰਨ ਵਿਚ ਜੋ ਆ ਕੇ ਪ੍ਰਾਪਤ ਹੋਏ ਹਨ।

## ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥

ਉਹਨਾਂ ਦੇ ਮਨ ਵਿਚ ਇੱਕ ਹਰੀ ਅਖਰੁ—ਖਿਰਨੇ ਤੋਂ ਰਹਿਤ ਵਸਿਆ ਹੈ, ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਦੇ ਮਨ ਵਿਚ ਹਰੀ ਵਸਿਆ ਹੈ ਉਹ ਪੁਰਸ਼ ਨਿਹਾਲ ਹੁੰਦੇ ਹਨ।

ਵਾ :—ਅਸਾਂ ਨੇ ਜੋ ਬਵੰਜਾ ਅਖਰਾਂ ਦਾ ਸਿਧਾਂਤ ਕਥਨ ਕੀਤਾ ਹੈ--ਇਨ੍ਹਾਂ ਬਵੰਜਾਂ ਅਖਰਾਂ ਵਿਚੋਂ ਇਕ ਅਖਰ ਦੇ ਸਿਧਾਂਤ ਦੁਆਰਾ ਭੀ ਜੇ ਹਰੀ ਮਨ ਵਿਚ ਵਸ ਜਾਵੇ, ਤਾਂ ਇਹ ਨਿਹਾਲ ਹੁੰਦਾ ਹੈ ॥੧॥

**ਪਉੜੀ ॥ ਅਖਰ ਮਹਿ ਤ੍ਰਿਭਵਣ ਪ੍ਰਭਿ ਧਾਰੇ॥ਅਖਰ ਕਰਿਕਰਿ ਬੇਦ ਬੀਚਾਰੇ॥**

ਪ੍ਰਭੂ ਨੇ ਜੋ ਤਿੰਨੇ ਭਵਨ ਧਾਰੇ ਹਨ ਉਹ ਸਭ ਅੱਖਰਾਂ ਵਿੱਚ ਹਨ।
ਵੇਦਾਂ ਦਾ ਵਿਚਾਰ ਕਰਨਾ ਵੀ ਅੱਖਰਾਂ ਵਿੱਚ ਕੀਤਾ ਹੈ।

**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ੍ਯਾਨਾ ॥**

ਸ਼ਾਸਤ੍ਰ ਸਿਮ੍ਰਿਤੀਆਂ ਪੁਰਾਣ ਸਭ ਅੱਖਰਾਂ ਵਿੱਚ ਹਨ। ਨਾਦ=ਵਾਜਿਆਂ ਦਾ ਵਜਾਉਣਾ ਤੇ ਵਖਿਆਨਾਂ ਦਾ ਕਥਨ ਕਰਨਾ ਸਭ ਅੱਖਰਾਂ ਵਿੱਚ ਹੈ।

**ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥**

ਮੁਕਤੀ, ਜੁਗਤੀ, ਭੈ, ਭਰਮ, ਸਭ ਅੱਖਰਾਂ ਵਿਚ ਹੈ। ਕਰਮਾਂ ਦਾ ਕਿਰਤਿ=ਕਰਣਾ, ਸੁਚ=ਪਵਿੱਤ੍ਰਤਾ ਤੇ ਧਰਮ ਸਭ ਅੱਖਰਾਂ ਵਿਚ ਹੈ।

**ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥**

ਜਿਤਨਾ ਕੁ ਦ੍ਰਿਸ਼ਟੀਮਾਨ ਪ੍ਰਪੰਚ ਹੈ ਇਹ ਸਾਰਾ ਅੱਖਰਾਂ ਵਿੱਚ ਹੈ । ਗੁਰੂ ਜੀ ਕਥਨ ਕਰਦੇ ਹਨ ਉਹ ਪਾਰਬ੍ਰਹਮ ਇਨ੍ਹਾਂ ਅੱਖਰਾਂ ਤੋਂ ਅਸੰਗ ਹੈ।

ਵਾ :-ਜਿਤਨਾ ਕੁ ਦ੍ਰਿਸ਼ਟੀਮਾਨ ਪ੍ਰਪੰਚ ਹੈ ਇਹ ਸਭ ਕਰਮਾਂ ਰੂਪੀ ਅੱਖਰਾਂ ਵਿਚ ਹੈ।
ਉਹ ਪਾਰਬ੍ਰਹਮ ਇਨ੍ਹਾਂ ਕਰਮਾਂ ਰੂਪੀ ਅਖਰਾਂ ਤੋਂ ਨਿਰਲੇਪਾ=ਅਸੰਗ ਹੈ ॥੫੪॥

## (ਦੂਜਾ ਅਰਥ)

ਜਿਤਨਾ ਕੁ ਦ੍ਰਿਸ਼ਟੀਮਾਨ ਪ੍ਰਪੰਚ ਹੈ ਇਹ ਅ-ਖਰ ਰੂਪ ਪਰਮਾਤਮਾ ਵਿੱਚ ਕਲਪਤ ਹੈ। ਪ੍ਰਭੂ ਨੇ ਜੋ ਤਿੰਨੇ ਭਵਨ ਧਾਰੇ ਹਨ ਉਹ ਅ-ਖਰ ਰੂਪ ਪਰਮਾਤਮਾ ਵਿੱਚ ਕਲਪਤ ਹਨ। ਵੇਦਾਂ ਦਾ ਵਿਚਾਰ ਕਰਨਾ ਵੀ ਅ-ਖਰ=ਨਾਸ ਤੋਂ ਰਹਿਤ ਪਰਮਾਤਮਾ ਵਿੱਚ ਕਲਪਤ ਹੈ।

ਸ਼ਾਸਤ੍ਰ, ਸਿਮ੍ਰਿਤੀਆਂ, ਪੁਰਾਣ ਵੀ ਅ-ਖਰ ਰੂਪ ਪਰਮਾਤਮਾ ਵਿੱਚ ਕਲਪਤ ਹਨ । ਨਾਦ=ਵਾਜਿਆਂ ਦਾ ਵਜਾਉਣਾ ਤੇ ਵਖਿਆਣਾਂ ਦਾ ਕਥਨ ਕਰਨਾ ਵੀ ਅੱਖਜ਼ਰ ਰੂਪ ਪਰਮਾਤਮਾ ਵਿਚ ਕਲਪਤ ਹੈ। ਮੁਕਤੀ ਦੀ ਜੁਗਤੀ, ਭੈ ਤੇ ਭਰਮ ਇਹ ਵੀ ਅੱਖਜ਼ਰ ਰੂਪ ਪਰਮਾਤਮਾ ਵਿੱਚ ਕਲਪਤ ਹੈ। ਕਰਮਾਂ ਦਾ ਕਰਨਾ, ਸੁਚ=ਪਵਿੱਤ੍ਰਤਾ ਅਤੇ ਧਰਮ ਧਾਰਨਾ ਇਹ ਵੀ ਅੱਖਜ਼ਰ ਰੂਪ ਪਰਮਾਤਮਾ ਵਿਚ ਕਲਪਤ ਹੈ। ਜਿਤਨਾ ਕੁ ਦ੍ਰਿਸ਼ਟਮਾਨ ਪ੍ਰਪੰਚ ਹੈ ਉਹ ਅੱਖਜ਼ਰ ਰੂਪ ਪਰਮਾਤਮਾ ਵਿੱਚ ਕਲਪਤ ਹੈ।

ਗੁਰੂ ਜੀ ਕਥਨ ਕਰਦੇ ਹਨ ਉਹ ਪਾਰਬ੍ਰਹਮ ਸਭ ਤੋਂ ਨਿਰਲੇਪਾ=ਅਸੰਗ ਹੈ ॥੫੪॥

**ਸਲੋਕੁ ॥ ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥**

ਹੇ ਅਗਮ ਰੂਪ ਪਰਮਾਤਮਾ ! ਤੇਰੇ ਹੱਥ ਵਿਚ ਹੁਕਮ ਰੂਪੀ ਕਲਮ ਹੈ ਜੋ ਜੀਵਾਂ ਦੇ ਮੱਥੇ ਪਰ ਲੇਖ ਲਿਖਦੀ ਆਂਵਦੀ ਹੈ ।

**ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥**

ਹੇ ਅਨੂਪ=ਉਪਮਾ ਤੋਂ ਰਹਿਤ ਸੁੰਦਰ ਸਰੂਪ ਵਾਲੇ ਪ੍ਰਭੂ ! ਤੂੰ ਸਾਰਿਆਂ ਦੇ ਨਾਲ ਉਰਝਿ=ਮਿਲ ਰਿਹਾ ਹੈਂ ।

**ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥**

ਮੂੰਹ ਤੋਂ ਤੁਹਾਰੀਆ=ਆਪ ਜੀ ਦੀ ਉਸਤਤੀ ਕਹੀ ਨਹੀਂ ਜਾਂਦੀ ।
ਯਥਾ :-ਉਸਤਤਿ ਕਹਨੁ ਨ ਜਾਇ ਤੁਮਹਾਰੀ ਕਉਣੁ ਕਹੈ ਤੂ ਕਦਕਾ ॥
ਨਾਨਕ ਦਾਸੁ ਤਾਕੈ ਬਲਿਹਾਰੀ ਮਿਲੈ ਨਾਮ ਹਰਿ ਨਿਮਕਾ ॥
[ਤੁਖਾਰੀ ਛੰਤ ਮ: ੫ ਪੰਨਾ ੧੧੧੭

ਤਥਾ :-ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ [ਪੰਨਾ ੫੦੭
ਤਥਾ :-ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥ [ਪੰਨਾ ੫੨੮

**ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥**

ਗੁਰੂ ਜੀ ਕਥਨ ਕਰਦੇ ਹਨ ਆਪ ਜੀ ਦੇ ਦਰਸ਼ਨ ਨੂੰ ਦੇਖਕੇ ਮੇਰੀ ਬੁੱਧੀ ਮੋਹਿਤ ਹੋਈ ਹੈ, ਆਪ ਜੀ ਦੇ ਉਪਰੋਂ ਮੇਰੀ ਬੁੱਧੀ ਬਲਿਹਾਰ ਕੁਰਬਾਨ ਜਾਂਦੀ ਹੈ ॥੧॥
(ਏਹ ਸਲੋਕ ਫੁਨਹੇ ਦੇ ਆਰੰਭ ਵਿੱਚ ਭੀ ੧੩੬੧ ਪੰਨੇ ਪਰ ਲਿਖਿਆ ਹੋਇਆ ਹੈ)

**ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥**

ਹੇ ਅਚੁਤ=ਅਗਿੜ ! ਹੇ ਪਰਾ ਰੂਪ ਬ੍ਰਹਮ=ਬਿਆਪਕ ਅਬਿਨਾਸੀ–ਨਾਸ ਤੋਂ ਰਹਿਤ, ਅਘ ਨਾਸ–ਪਾਪਾਂ ਦੇ ਨਾਸ ਕਰਨ ਵਾਲੇ ।

**ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥**

ਹੇ ਪਰੀ ਪੂਰਨ, ਹੇ ਸਰਬ ਰੂਪ, ਦੁਖਾਂ ਦੇ ਭੰਜਨ ਵਾਲੇ ਸ਼ੁਭਗੁਣਾਂ ਦੇ ਤਾਸ=ਸਮੁੰਦਰ ।

**ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥**

ਹੇ ਸਰਬ ਦੇ ਸੰਗੀ, ਨਿਰੰਕਾਰ–ਅਕਾਰ ਤੋਂ ਰਹਿਤ, ਹੇ ਨਿਰ×ਗੁਣ–ਤਿੰਨਾਂ ਗੁਣਾਂ ਤੋਂ ਰਹਿਤ, ਸਭ ਦਾ ਟੇਕ=ਆਸਰਾ ਰੂਪ ।

**ਹੇ ਗੋਬਿੰਦ ਹੇ ਗੁਣ ਨਿਧਾਨ ਜਾਕੈ ਸਦਾ ਬਿਬੇਕ ॥**

ਹੇ ਗੋਬਿੰਦ=ਬੇਦਾਂ ਕਰਕੇ ਜਾਨਣੇ ਯੋਗ, ਹੇ ਗੁਣਾਂ ਦੇ ਨਿਧਾਨ=ਖਜ਼ਾਨੇ ਅਕਾਲ ਪੁਰਖ ! ਜਿਸ ਆਪ ਨੂੰ ਸਦਾ ਹੀ ਬਿਬੇਕ=ਗਿਆਨ ਹੈ ।

## ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥

ਹੇ ਅਪਰੰਪਰ—ਸੰਸਾਰ ਤੋਂ ਪਰਾ ਰੂਪ, ਸਭ ਦੇ ਹਰੇ ਕਰਨ ਵਾਲੇ ਹਰੀ ਆਪ ਹਹਿ—ਹੁਣ ਹੋ, ਭੀ=ਪਿਛੇ ਸੀ, ਹੋਵਨਹਾਰ=ਅਗੇ ਨੂੰ ਹੋਵੋਗੇ ।

## ਹੇ ਸੰਤਹ ਕੇ ਸਦਾ ਸੰਗਿ ਨਿਧਾਰਾ ਆਧਾਰ ॥

ਹੇ ਨਿਆਸਰਿਆਂ ਦੇ ਆਸਰਾ ਰੂਪ ਪ੍ਰਭੂ ! ਆਪ ਸੰਤਾਂ ਦੇ ਸਦੀਵ ਅੰਗ ਸੰਗ ਰਹਿਣ ਵਾਲੇ ਹੋ ।

## ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥

ਹੇ ਠਾਕੁਰ ! ਮੈਂ ਆਪ ਜੀ ਦਾ ਦਾਸ ਹਾਂ, ਮੈਂ ਨਿਰਗੁਣ ਹਾਂ ਮੇਰੇ ਵਿਚ ਕੋਈ ਸ਼ੁਭ ਗੁਣ ਨਹੀਂ ਹੈ ।

## ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

ਗੁਰੂ ਜੀ ਕਥਨ ਕਰਦੇ ਹਨ, ਮੈਨੂੰ ਨਾਮ ਦਾਨ ਦੇਣਾ ਕਰੋ ਜੋ ਮੈਂ ਆਪਣੇ ਹਿਰਦੇ ਵਿਚ ਪਰੋਇ=ਧਾਰਕੇ ਰਖਣਾਂ ਕਰਾਂ ॥੫੫॥

## (ਪੰਨਾ ੨੬੨)

## ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥

ਸਤਿਗੁਰਦੇਵ ਜੀ ਮਾਂ ਵਾਂਗੂ ਰਖਿਅਕ ਹਨ, ਸਤਿਗੁਰਦੇਵ ਜੀ ਪਿਤਾ ਵਾਂਗੂ ਅਮੋਲਕ ਵਸਤੂ ਲਿਆ ਕੇ ਦੇਣ ਵਾਲੇ ਹਨ, ਜਿਵੇਂ ਪਿਤਾ ਆਪਣੇ ਬਚਿਆਂ ਨੂੰ ਚੰਗੀਆਂ ਚੰਗੀਆਂ ਚੀਜ਼ਾਂ ਲਿਆ ਕੇ ਖੁਆਂਦਾ ਹੈ ਤਿਵੇਂ ਗੁਰੂ ਸਾਹਿਬ ਜੀ ਨੇ ਸਾਰਿਆਂ ਵੇਦਾਂ ਸ਼ਾਸਤਰਾਂ ਨੂੰ ਮਥਕੇ ਗੁਰਬਾਣੀ ਰੂਪੀ ਅਮੋਲਕ ਵਸਤੂ ਲਿਆ ਕੇ ਸਿੱਖਾਂ ਨੂੰ ਦਿੱਤੀ ਹੈ, ਪੁਨਾ ਸਤਿਗੁਰਦੇਵ ਜੀ ਸੁਆਮੀ ਹਨ, ਸੁਆਮੀ ਭੀ ਕੈਸੇ ? ਕਿ ਪਰਮੇਸ਼ਰ ਦਾ ਰੂਪ ਹਨ ।

ਵਾ :-ਸਤਿਗੁਰਦੇਵ ਜੀ ਸੁਆਮੀ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੇ ਹਨ ।

## ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥

ਸਤਿਗੁਰਦੇਵ ਜੀ ਅਗਿਆਨ ਰੂਪੀ ਸ਼ਤਰੂ ਦੇ ਭੰਜਨੁ=ਨਾਸ ਕਰਨੇ ਨੂੰ ਸਖਾ=ਮਿਤਰ ਵਾਂਗੂ ਹਨ, ਜਿਵੇਂ ਕ੍ਰਿਸ਼ਨ ਜੀ ਨੇ ਸਖਾ ਰੂਪ ਹੋ ਕੇ ਅਰਜਨ ਦੀ ਸਹਾਇਤਾ ਕੀਤੀ ਸੀ । ਫਿਰ ਸਤਿਗੁਰਦੇਵ ਜੀ ਬੰਧਿਪ=ਸਨਬੰਧੀ ਹਨ । ਸਬੰਧੀ ਭੀ ਕੈਸੇ ? ਕਿ ਸਹੋਦਰਾ—ਸਕੇ ਭਰਾ ਦੀ ਨਿਆਂਈਂ ਹਨ ।

## ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥

ਸਤਿਗੁਰਦੇਵ ਜੀ ਹਰਿ ਨਾਮ ਉਪਦੇਸ਼ ਦੇ ਦਾਤਾ ਹਨ, ਗੁਰਦੇਵਾਂ ਦਾ ਸਤਿਨਾਮੁ ਮੰਤ੍ਰ

ਨਿਰੋਧਰਾ=ਨਿਰ+ਉਧਰਾ=ਵਿਸ਼ੇਸ਼ ਕਰਕੇ ਉਧਾਰਨੇ ਵਾਲਾ ਹੈ।
ਵਾ :-ਨਿਰਾ ਆਪ ਹੀ ਉਧਾਰਨੇ ਵਾਲਾ ਹੈ ਹੋਰ ਕਿਸੇ ਦੀ ਮਦਦ ਨਹੀਂ ਲੈਂਦਾ।
ਵਾ :-ਗੁਰਦੇਵਾਂ ਦਾ ਮੰਤਰ ਨਿਰੋਧਰਾ=ਇੰਦ੍ਰੀਆਂ ਦੇ ਦਮਨ ਦੁਆਰਾ ਸੰਸਾਰ ਤੋਂ ਤਾਰਨ ਵਾਲਾ ਹੈ।

## ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥

ਸਤਿਗੁਰਦੇਵ ਜੀ ਸ਼ਾਂਤੀ ਸਰੂਪ ਹਨ, ਸਤਿ= ਤ੍ਰੈਕਾਲ ਅਬਾਧ ਸਰੂਪ ਹਨ, ਬੁਧਿ ਮੂਰਤਿ=ਬੋਧ ਮੂਰਤੀ ਅਰਥਾਤ ਗਿਆਨ ਸਰੂਪ ਹਨ, ਗੁਰਦੇਵਾਂ ਦਾ ਪਰਸਨਾ ਪਾਰਸ ਤੋਂ ਭੀ ਪਰੇ ਹੈ। ਪਾਰਸ ਨਾਲ ਛੋਹ ਕੇ ਲੋਹਾ ਆਪ ਸੋਨਾ ਹੋ ਜਾਂਦਾ ਹੈ ਪਰ ਉਹ ਅਗੇ ਹੋਰ ਲੋਹੇ ਨੂੰ ਸੋਨਾ ਨਹੀਂ ਕਰ ਸਕਦਾ, ਤੇ ਗੁਰੂ ਸਾਹਿਬ ਜੀ ਨਾਲ ਜੋ ਛੋਂਹਦਾ ਹੈ ਉਹ ਆਪ ਤਰ ਜਾਂਦਾ ਹੈ । ਤੇ ਅਗੇ ਹੋਰਨਾਂ ਨੂੰ ਭੀ ਤਾਰਦਾ ਹੈ ਇਸ ਗੁਰਾਂ ਦਾ ਪਰਸਨਾ ਪਾਰਸ ਤੋਂ ਭੀ ਪਰੇ ਹੈ।

## ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥

ਸਤਿਗੁਰ ਦੇਵਾਂ ਦਾ ਰਚਿਆ ਹੋਇਆ ਜੋ ਇਹ ਅੰਮ੍ਰਿਤ ਸਰੋਵਰ ਤੀਰਥ ਹੈ ਇਸ ਵਿੱਚ ਜੋ ਨਿਸ਼ਕਾਮ ਹੋ ਕੇ ਸ਼ਰਧਾ ਨਾਲ ਇਸ਼ਨਾਨ ਕਰਦਾ ਹੈ ਉਸ ਨੂੰ ਅਪਰੰਪਰਾ=ਪਰਮਾਤਮਾ ਦਾ 'ਗੁਰ ਗਿਆਨ'=ਅਪ੍ਰੋਖ ਗਿਆਨ ਹੁੰਦਾ ਹੈ। ਅਥਵਾ :-ਸਤਿਗੁਰ ਦੇਵ ਜੀ ਤੀਰਥ ਵਾਂਗੂ ਪਵਿਤਰ ਰੂਪ ਹਨ, ਤੇ ਨਾਮ ਅੰਮ੍ਰਿਤ ਦੇ ਸਰੋਵਰ ਹਨ, ਗੁਰਾਂ ਦੁਆਰੇ ਜੋ ਅਪਰੰਪਰਾ=ਪਰਮਾਤਮਾ ਦਾ ਗਿਆਨ ਹੋਣਾ ਹੈ ਇਹੀ ਉਸ ਵਿੱਚ ਮਜਨੁ=ਇਸ਼ਨਾਨ ਕਰਨਾ ਹੈ।

## ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥

ਬ੍ਰਹਮ ਰੂਪ ਹੋਣ ਕਰਕੇ ਸਤਿਗੁਰਦੇਵ ਜੀ ਸਾਰੇ ਸੰਸਾਰ ਦਾ ਕਰਤਾ ਹਨ।
ਅਥਵਾ :-ਸਤਿਗੁਰ ਦੇਵ ਜੀ ਸ਼ੁਭ ਗੁਣਾਂ ਦੇ ਉਤਪੰਨ ਕਰਨ ਵਾਲੇ ਹਨ।
ਅਥਵਾ :-ਸਤਿਗੁਰ ਦੇਵ ਜੀ ਕਰਤੇ ਪੁਰਖ ਦਾ ਸਰੂਪ ਹਨ।
ਪੁਨਾ :-ਸਾਰਿਆਂ ਪਾਪਾਂ ਦੇ ਹਰਤਾ=ਨਾਸ ਕਰਨ ਵਾਲੇ ਹਨ ਅਤੇ ਸਤਿਗੁਰ ਦੇਵ ਜੀ ਪਤਿਤ ਪਵਿਤ=ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਹਨ।

## ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥

ਪਰਮਾਤਮਾ ਰੂਪ ਹੋਣ ਕਰਕੇ ਸਤਿਗੁਰ ਦੇਵ ਜੀ 'ਆਦਿ ਜੁਗਾਦਿ'=ਸਦਾ ਸਦਾ ਪਿਛੇ ਸਨ, ਹੁਣ ਵੀ ਸਭ ਜੁਗਾਂ ਵਿੱਚ ਜੁਗੁ=ਜੁੜੇ ਹੋਏ ਹਨ, ਅਗੇ ਵੀ ਸਦਾ ਹੋਣਗੇ।
ਸਤਿਗੁਰਾਂ ਦੇ ਮੰਤਰ ਦੁਆਰਾ ਜੋ ਹਰੀ ਨੂੰ ਜਪਦਾ ਹੈ ਉਹ ਤਰ ਜਾਂਦਾ ਹੈ।
ਪ੍ਰਸ਼ਨ :-ਐਸੇ ਗੁਰਾਂ ਦੀ ਪ੍ਰਾਪਤੀ ਕਿਵੇਂ ਹੋਵੇ ? ਉੱਤਰ :-ਪਰਮੇਸ਼ਰ ਅਗੇ ਪ੍ਰਾਰਥਨਾ ਕਰੇ ਕਿ--

## ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ॥

ਹੇ ਪ੍ਰਭੂ ! ਕਿਰਪਾ ਕਰਕੇ ਸਾਨੂੰ ਗੁਰਦੇਵਾਂ ਦੀ ਸੰਗਤ ਨਾਲ ਮੇਲੋ।
ਜਿਸ ਗੁਰੂ ਦੀ ਚਰਨੀਂ ਲਗ ਕੇ ਅਸੀਂ ਮੂਰਖ ਪਾਪੀ ਭੀ ਤਰ ਜਾਈਏ।

## ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ॥੧॥

ਗੁਰਦੇਵ ਪਾਰਬ੍ਰਹਮ ਰੂਪ ਹਨ, ਅਤੇ ਪਰਮੇਸ਼ਰ ਸਤਿਗੁਰੂ ਰੂਪ ਹੈ, ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਹਰੀ ਸਰੂਪ ਗੁਰਦੇਵਾਂ ਨੂੰ ਅਸੀਂ ਨਮਸਕਾਰ ਕਰਦੇ ਹਾਂ ॥੧॥

## ਏਹੁ ਸਲੋਕੁ ਆਦਿ ਅੰਤਿ ਪੜਣਾ ॥

ਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਇਸ 'ਗੁਰਦੇਵ ਮਾਤਾ ਗੁਰਦੇਵ ਪਿਤਾ' ਵਾਲੇ ਸਲੋਕ ਨੂੰ ਬਾਵਨ ਅਖਰੀ ਦੇ ਆਦ ਵਿੱਚ ਵੀ ਪੜ੍ਹਣਾ ਅਤੇ ਬਾਵਨ ਅਖਰੀ ਦੇ ਭੋਗ ਸਮੇਂ ਵੀ ਪੜ੍ਹਣਾ। ਕਿਉਂਕਿ ਬਾਵਨ ਅਖਰੀ ਦੇ ਆਦ ਵਾਲਾ ਸਲੋਕ ਤਾਂ ਡੱਬਾ ਹੈ, ਵਿਚਲੀ ਬਾਣੀ ਹੀਰੇ ਮੋਤੀ ਜਵਾਹਰ ਮਾਣਕ ਰੂਪ ਹੈ ਅਤੇ ਇਹ ਅਖੀਰਲਾ ਸਲੋਕੁ ਉਸ ਡੱਬੇ ਦਾ ਢੱਕਣ ਹੈ। ਜੇ ਡੱਬਾ ਲਕੜੀ ਦਾ ਹੋਵੇ ਤਾਂ ਢੱਕਣ ਵੀ ਲਕੜੀ ਦਾ ਹੀ ਹੁੰਦਾ ਹੈ। ਇਸੇ ਤਰ੍ਹਾਂ ਇਸ ਬਾਣੀ ਦੇ ਅਰੰਭ ਵਿਚ ਤੇ ਅੰਤ ਵਿਚ ਉਹੀ ਪਹਿਲਾ ਸ਼ਬਦ ਕਥਨ ਕੀਤਾ ਹੈ। ਕਈ ਸ਼ੰਕਾਵਾਦੀ ਕਹਿੰਦੇ ਹਨ ਕਿ ਇਹ ਸ਼ਬਦ ਗਲਤੀ ਨਾਲ ਵਾਧੂ ਲਿਖਿਆ ਹੋਇਆ ਹੈ ਪਰ ਉਹਨਾਂ ਦਾ ਇਹ ਵਿਚਾਰ ਠੀਕ ਨਹੀਂ। ਕਿਉਂਕਿ ਗੁਰੂ ਮਹਾ-ਰਾਜ ਨੇ ਤਾਂ ਨਾਲ ਇਹ ਤੁਕ ਦਿਤੀ ਹੈ 'ਏਹੁ ਸਲੋਕੁ ਆਦਿ ਅੰਤਿ ਪੜਣਾ।'

ਪੁਨਾ–ਇਹ ਬਾਵਨ ਅਖਰੀ ਨਾਮੇ ਬਾਣੀ ਮਾਲਾ ਰੂਪ ਹੈ। ਜਿਸ ਤਰ੍ਹਾਂ ਮਾਲਾ ੧੦੮ ਮਣਕਿਆਂ ਦੀ ਹੁੰਦੀ ਹੈ, ਉਸੇ ਤਰ੍ਹਾਂ ਇਸ ਬਾਵਨ ਅਖਰੀ ਦੇ ਭੀ ੧੦੮ ਸਾਰੇ ਸਲੋਕ ਹਨ। ਅਖੀਰਲੇ ਸਲੋਕ ਦੇ ਅੰਤ ਉਪਰ ਤਾਂ "੫੫" ਅੰਕ ਆਉਂਦਾ ਹੈ। ਫਿਰ ੧੦੮ ਸਲੋਕ ਕਿਸ ਤਰ੍ਹਾਂ ਹੋਏ ? ਉਸ ਦਾ ਹਲ ਇਸ ਤਰ੍ਹਾਂ ਹੈ ਕਿ ਇਸ ਬਾਣੀ ਵਿਚ 'ਓਅੰ ਸਾਧ ਸਤਿਗੁਰ ਨਮਸਕਾਰੰ' ਵਾਲਾ ਸਲੋਕ ਮੰਗਲ ਰੂਪ ਹੈ, ਇਸ ਨੂੰ ਮੇਰੂ ਮਣਕਾ ਰੂਪ ਸਮਝਣਾ ਕਰੋ। ਇਸ ਸਲੋਕ ਨੂੰ ਜੇ '੫੫' ਸਲੋਕਾਂ ਵਿਚੋਂ ਘਟਾ ਦੇਈਏ ਤਾਂ ਬਾਕੀ '੫੪' ਸਲੋਕ ਤੇ '੫੪' ਪਉੜੀਆਂ ਮਿਲ ਕੇ ੧੦੮ ਮਣਕਿਆਂ ਦੀ ਮਾਲਾ ਬਣ ਜਾਂਦੀ ਹੈ।

(ਮੇਰੂ ਮਣਕਾ ਮਾਲਾ ਦੇ ੧੦੮ ਮਣਕਿਆਂ ਨਾਲੋਂ ਅਲੱਗ ਹੁੰਦਾ ਹੈ)

ਗੁਰੂ ਸਾਹਿਬਾਂ ਦਾ ਹਰ ਗੁਰਸਿਖ ਨੂੰ ਹੁਕਮ ਹੈ ਕਿ ਇਸ ਮਾਲਾ ਨੂੰ ਫੇਰੇ ਭਾਵ ਇਸ ਦਾ ਰੋਜ਼ਾਨਾ ਪਾਠ ਕਰੇ, ਜੋ ਪੁਰਸ਼ ਇਸ ਦਾ ਪਾਠ ਕਰੇਗਾ ਉਸ ਦਾ ਸੰਸਾਰ ਵਿਚ ਆਉਣਾ ਜਾਣਾ ਨਹੀਂ ਹੋਵੇਗਾ।

ਯਥਾ :–"ਐਸੀ ਮਾਲਾ ਪਹਿਰੇ ਪ੍ਰਾਨੀ ॥ ਬਹੁਰ ਨ ਹੋਵੈ ਆਵਣ ਜਾਨੀ"

ਪੰਡਤ ਨੇ ਬਾਵਨ ਅਖਰੀ ਦੇ ਆਰੰਭ ਵਿਚ ਬੇਨਤੀ ਕੀਤੀ ਸੀ ਕਿ ਬਵੰਜਾ ਅਖਰਾਂ ਦਾ ਸਿਧਾਂਤ ਕੀ ਹੈ ? ਉਸ ਦਾ ਉੱਤਰ ਵੀ ਗੁਰੂ ਸਾਹਿਬ ਜੀ ਨੇ ਇਸ ਦੇ ਵਿੱਚ ਹੀ ਦਿੱਤਾ ਹੈ।

ਸਾਰੀ ਬਾਵਨ ਅਖਰੀ ਦੇ ੫੫ (ਪਚਵੰਜਾ) ਸਲੋਕ ਹਨ।

ਉਨ੍ਹਾਂ ਵਿਚੋਂ ਇਹ ਤਿੰਨ ਸਲੋਕ ਮੰਗਲ ਰੂਪ ਹਨ।

(੧) ਓਅੰ ਸਾਧ ਸਤਿਗੁਰ ਨਮਸਕਾਰੰ ॥

ਇਹ ਮੰਗਲ :–ਨਾਸਤਿਕ ਭ੍ਰਾਂਤੀ ਦੀ ਨਵਿਰਤੀ ਵਾਸਤੇ ਹੈ।

(੨) ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥

ਇਹ ਮੰਗਲ :–ਗਰੰਥ ਦੀ ਨਿਰਵਿਘਨ ਸਮਾਪਤੀ ਵਾਸਤੇ ਹੈ।

(੩) ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ॥

ਇਹ ਮੰਗਲ :–ਅਕ੍ਰਿਤਘਨ ਦੋਸ਼ ਦੀ ਨਵਿਰਤੀ ਵਾਸਤੇ ਹੈ।

ਪਚਵੰਜਾ ਸਲੋਕਾਂ ਵਿਚੋਂ ਜੇ ਇਹ ਤਿੰਨ ਸਲੋਕ ਘਟਾ ਦੇਈਏ ਤਾਂ ਬਾਕੀ ਬਵੰਜਾ ਰਹਿ ਜਾਂਦੇ ਹਨ। ਇਹ ਬਵੰਜਾ ਸਲੋਕ ਬਵੰਜਾ ਅਖਰਾਂ ਦਾ ਸਿਧਾਂਤ ਰੂਪ ਹਨ।

ਇਸੇ ਕਰ ਕੇ ਮਹਾਰਾਜ ਜੀ ਨੇ ਇਸ ਬਾਨੀ ਦਾ ਨਾਮ ਹੀ "ਬਾਵਨ ਅਖਰੀ" ਰਖਿਆ ਹੈ।

ਬਾਵਨ ਨਾਮ ਬਵੰਜਾ ਦਾ ਹੈ। ਇਸ ਤਰ੍ਹਾਂ ਗੁਰੂ ਮਹਾਰਾਜ ਨੇ ਬਾਵਨ ਅਖਰੀ ਨਾਮੇ ਬਾਨੀ ਰਚ ਕੇ ਉਸ ਪੰਡਤ ਦੇ ਸੰਸਿਆਂ ਦੀ ਨਵਿਰਤੀ ਕੀਤੀ ਹੈ।

ਤੇ ਮਾਤਾ ਗੰਗਾ ਜੀ ਨੂੰ ਸੁਚੇ ਹੀਰਿਆਂ ਮੋਤੀਆਂ ਦੀ ਮਾਲਾ ਬਣਾ ਕੇ ਦੇਣਾ ਕੀਤੀ ਹੈ ਜਿਹੜੀ ਕਿ ਲੋਕ ਪ੍ਰਲੋਕ ਵਿਖੇ ਜੀਵ ਦੀ ਸਹਾਇਤਾ ਕਰਨ ਵਾਲੀ ਹੈ।

ਦੋਹਿਰਾ :–ਬਾਨੀ ਬਾਵਨ ਅੱਖਰੀ ਪੜ੍ਹੇ ਜੋ ਹਿਤ ਚਿਤ ਲਾਇ ॥
ਦੂਖ ਮਿਟੈ ਅਰ ਸੁਖ ਮਿਲੈ ਅੰਤ ਪਰਮ ਪਦ ਪਾਇ ॥

## — ਸਟੀਕ ਬਾਵਨ ਅਖਰੀ ਸੰਪੂਰਣੰ



## ਗਉੜੀ ਸੁਖਮਨੀ ਮਃ ੫ ॥ ਸਲੋਕੁ ॥ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :–** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬੇਰੀ ਹੇਠ ਬੈਠ ਨਿਤਨੇਮ ਕਰ ਰਹੇ ਸਨ। ਜਿਸ ਵੇਲੇ ਨਿਤਨੇਮ ਤੋਂ ਵਿਹਲੇ ਹੋਏ, ਤਾਂ ਸੰਗਤਾਂ ਦੀ ਪ੍ਰੇਰਣਾ ਅਨੁਸਾਰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਗੁਰੂ ਜੀ ਪਾਸ ਆ ਕੇ ਮੱਥਾ ਟੇਕ ਕੇ ਬੇਨਤੀ ਕੀਤੀ :–

"ਗਰੀਬ ਨਿਵਾਜ਼ ਜੀਓ! ਸਨਾਤਨ ਮਤ ਵਾਲੇ ਗੀਤਾ ਦੇ ਪਾਠ ਕਰਨ ਵਿਚ ਹੀ ਜੀਵ ਦੀ ਕਲਿਆਣ ਮੰਨਦੇ ਹਨ। ਆਪ ਜੀ ਭੀ ਕੋਈ ਅਜਿਹੀ ਸੌਖੀ ਬਾਣੀ ਰਚੋ, ਜਿਸ ਦੇ ਪਾਠ ਕੀਤਿਆਂ ਜੀਵ ਦੀ ਕਲਿਆਣ ਹੋ ਜਾਵੇ ਅਤੇ ਚਵ੍ਹੀ ਹਜ਼ਾਰ ਸ੍ਵਾਸ ਭੀ ਸਫਲ ਹੋ ਜਾਣ।"

ਇਹ ਬੇਨਤੀ ਪ੍ਰਵਾਨ ਕਰਕੇ ਗੁਰੂ ਸਾਹਿਬਾਂ ਨੇ ਰਾਮਸਰ ਸਾਹਿਬ ਸਰੋਵਰ ਦੇ ਕਿਨਾਰੇ ਮੰਜੀ ਸਾਹਿਬ ਬੈਠ ਕੇ, ਸਾਰੀ ਸੁਖਮਨੀ ਸਾਹਿਬ ਉਚਾਰ ਕੇ, ਹੁਕਮ ਕੀਤਾ–'ਜੋ ਮਾਈ ਭਾਈ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰੇਗਾ, ਉਸ ਨੂੰ ਮੁਕਤੀ ਵੀ ਮਿਲੇਗੀ ਅਤੇ ਰਾਤ ਦਿਨ ਦੇ ੨੪੦੦੦ (ਚਵ੍ਹੀ ਹਜ਼ਾਰ) ਸ੍ਵਾਸ ਵੀ ਸਫਲ ਹੋ ਜਾਣਗੇ। ਬਲਕਿ ਜਿਹੜਾ ਜੋਗੀ ਵੀ ਇਸ ਸੁਖਮਨੀ ਸਾਹਿਬ ਜੀ ਦਾ ਪਾਠ ਕਰੇਗਾ ਉਸਦੇ ਸ੍ਵਾਸ ਵੀ ਸਫਲ ਹੋ ਜਾਣਗੇ।' ਕਿਉਂਕਿ ਜੋਗੀਆਂ ਦੇ ਮਤ ਵਿਚ **'ਜੋਗ ਕਲਪਤਰ'** ਗਰੰਥ ਵਿਚ ਲਿਖਿਆ ਹੈ ਕਿ ਜੋਗੀਆਂ ਦੇ ੨੧੬੨੪ (ਇਕੀ ਹਜ਼ਾਰ ਛੇ ਸੌ ਚਵ੍ਹੀ) ਸ੍ਵਾਸ ਰੋਜ਼ ਦੇ ਨਿਕਲਦੇ ਹਨ, ਉਨ੍ਹਾਂ ਦੇ ਬਾਕੀ ਸ੍ਵਾਸ ਜਮ੍ਹਾਂ ਰਹਿ ਜਾਂਦੇ ਹਨ। ਜਿਵੇਂ ਗੌਰਮਿੰਟ ਦੀ ਨੌਕਰੀ ਕਰਨ ਵਾਲੇ ਦੀ ਜਿਤਨੀ ਕੁ ਤਨਖਾਹ ਹੁੰਦੀ ਹੈ ਮਹੀਨੇ ਪਿਛੋਂ ਤਨਖਾਹ ਦੇਣ ਲਗਿਆਂ ਕੁਝ ਕੁ ਰੁਪਏ ਪ੍ਰੋਵੀਡੈਂਟ ਫੰਡ ਦੇ ਕੱਟ ਲਏ ਜਾਂਦੇ ਹਨ। ੫੮ ਸਾਲ ਤੋਂ ਬਾਅਦ ਜਿਸ ਵੇਲੇ ਨੌਕਰੀ ਦੀ ਮਿਆਦ ਪੂਰੀ ਹੋ ਜਾਂਦੀ ਹੈ ਫਿਰ ਉਨ੍ਹਾਂ ਦੇ ਰੁਪਇਆਂ ਨਾਲ ਕੁਝ ਹੋਰ ਰੁਪਏ ਰਲਾ ਕੇ ਉਸ ਨੂੰ ਵਾਪਸ ਦਿਤੇ ਜਾਂਦੇ ਹਨ। (ਅੱਜ ਕੱਲ੍ਹ ਏਸ ਫੰਡ ਲਈ ਤਨਖਾਹ ਦਾ ੮ $\frac{੧}{੩}$ ਹਿਸਾ ਪ੍ਰਤੀ ਸੈਂਕੜਾ ਕਟਿਆ ਜਾਂਦਾ ਹੈ)।

ਇਸੇ ਤਰ੍ਹਾਂ ਜਿਹੜੇ ਜੋਗੀ ਰੱਬ ਦੀ ਨੌਕਰੀ ਕਰਦੇ ਹਨ, ਰਾਤ ਦਿਨ ਵਾਹਿਗੁਰੂ ਦੇ ਸਿਮਰਨ ਵਿਚ ਹੀ ਗੁਜਾਰਦੇ ਹਨ, ਉਨ੍ਹਾਂ ਦੇ ੨੧੬੨੪ ਸ੍ਵਾਸ ਨਿਕਲ਼ਦੇ ਹਨ, ਬਾਕੀ ਉਨ੍ਹਾਂ ਦੇ ਸ੍ਵਾਸ ਜਮ੍ਹਾਂ ਹੋ ਜਾਂਦੇ ਹਨ। ਇਸੇ ਕਾਰਨ ਕਰਕੇ ਜੋਗੀਆਂ ਦੀ ਉਮਰ ਵੱਡੀ ਕਹੀ ਜਾਂਦੀ ਹੈ ਅਤੇ ਵਾਹਿਗੁਰੂ ਜੋਗੀਆਂ ਨੂੰ ਬਹੁਤ ਕੁਝ ਵਾਧਾ ਕਰਕੇ ਦੇਂਦਾ ਹੈ।

ਉਨ੍ਹਾਂ ਦੇ ਮੱਤ ਅਨੁਸਾਰ ਸੁਖਮਨੀ ਸਾਹਿਬ ਜੀ ਦੇ ੨੧੬੨੪ ਅੱਖਰ ਪੂਰੇ ਹਨ।

ਜਿਹੜੀ ਆਮ ਜਨਤਾ ਇਸ ਸੁਖਮਨੀ ਸਾਹਿਬ ਜੀ ਦਾ ਪਾਠ ਕਰੇਗੀ ਉਸ ਦੇ ਵੀ ਚਵ੍ਹੀ ਹਜ਼ਾਰ ਸ੍ਵਾਸ ਸਫਲ ਹੋਣਗੇ।

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥ [ਪੰਨਾ ੨੬੨

ਜਾਂ-ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥ [ਪੰਨਾ ੨੭੨

ਇਤ ਆਦਿਕ ਤੁਕਾਂ ਵਿਚ ਜੋ ਅੱਖਰਾਂ ਦੇ ਪੈਰਾਂ ਵਿਚ ਅੱਖਰ ਹਨ, ਉਹ ੨੩੭੩ (ਦੋ ਹਜ਼ਾਰ ਤਿੰਨ ਸੌ ਤਿਹੱਤ੍ਰ) ਹਨ।

ਅਤੇ ਤੇਰ੍ਹਵੀਂ ਅਸਟਪਦੀ ਦੀ ਦੂਜੀ ਪੌੜੀ ਵਿਚ ਵੀ ੩ (ਤਿੰਨ ਅੱਖਰਾਂ ਦਾ ਵਾਧਾ) ਕੀਤਾ ਹੈ।

ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥
ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥
ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥ [ਪੰਨਾ ੨੭੯

ਬਾਕੀ ਸਾਰੀ ਅਸ਼ਟਪਦੀ ਵਿਚ ਸੰਤ ਪਦ ਹੈ, ਪਰ ਇਨ੍ਹਾਂ ਤਿੰਨ ਤੁਕਾਂ ਵਿਚ ਹੀ ਸੰਤਨ ਪਦ ਲਿਖ ਕੇ ਤਿੰਨ ਨੰਨੇ ਅੱਖਰ ਵਧਾ ਕੇ ਆਮ ਜਨਤਾ ਦੇ ੨੪੦੦੦ ਸ੍ਵਾਸਾਂ ਦੀ ਸਫਲਤਾ ਵਾਸਤੇ ੨੧੬੨੪+੨੩੭੩+੩=ਇਸ ਤਰੀਕੇ ਨਾਲ ੨੪੦੦੦ ਹੀ ਅੱਖਰ ਸੁਖਮਨੀ ਸਾਹਿਬ ਜੀ ਦੇ ਪੂਰੇ ਕੀਤੇ ਜਾਂਦੇ ਹਨ।

ਜਿਵੇਂ ਨਵੇਂ ਕੰਮ ਦੇ ਅਰੰਭ ਵਿਚ ਸਭ ਕੋਈ ਪ੍ਰਭੂ ਦੀ ਅਰਾਧਨਾ ਰੂਪ ਮੰਗਲ ਕਰਦੇ ਹਨ।

ਤਿਵੇਂ ਗੁਰੂ ਸਾਹਿਬ ਜੀ ਇਸ ਨਵੀਂ ਬਾਣੀ ਦੇ ਅਰੰਭ ਵਿਚ ਆਪਣੇ ਗੁਰੂ ਸਾਹਿਬਾਨ ਦਾ ਮੰਗਲ ਕਰਦੇ ਹਨ।

## ਆਦਿ ਗੁਰ ਏ ਨਮਹ ॥

ਸਾਰਿਆਂ ਗੁਰੂਆਂ ਦੇ ਆਦਿ=ਪਹਿਲੇ ਗੁਰੂ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੇ ਏ=ਤਾਈਂ* ਮੇਰੀ ਨਮਸ਼ਕਾਰ ਹੋਵੇ।

## ਜੁਗਾਦਿ ਗੁਰ ਏ ਨਮਹ ॥

ਜੁਗਾਦਿ-ਜੁਗ+ਆਦਿ=ਜੁਗ ਦਾ ਅਰਥ ਦੋ ਕਰਨਾ। ਦੋ ਗੁਰੂ ਸ੍ਰੀ ਗੁਰੂ [illegible]ਮਦਾਸ ਸਾਹਿਬ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਨ੍ਹਾਂ ਦੋ ਗੁਰੂ ਸਾਹਿਬਾਂ ਦੇ ਆਦਿ ਗੁਰੂ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹਨ, ਉਨ੍ਹਾਂ ਦੇ 'ਏ'=ਤਾਈਂ, ਨਮਹ=ਨਮਸਕਾਰ ਹੋਵੇ।

---

*ਵ੍ਯਿਆਕਰਣ ਵਿਚ ੭ ਵਿਭਗਤੀਆਂ ਲਿਖੀਆਂ ਹਨ :-

ਰਾਮਾ, ਰਾਮੰ, ਰਾਮੇਣ, ਰਾਮੇਤ, ਰਾਮਾਇ, ਰਾਮਸਿਆ, ਰਾਮਾਸ਼ੁ।
ਰਾਮ ਹੈ, ਰਾਮ ਨੂੰ, ਰਾਮ ਕਰਕੇ, ਰਾਮ ਤਾਈਂ, ਰਾਮ ਸੇ, ਰਾਮ ਕੀ, ਰਾਮ ਵਿਖੇ।

ਯਥਾ :-ਹੈ ਪ੍ਰਿਥਮਾ, ਨੂੰ ਦੁਤੀਆ, ਕਰਕੇ, ਤ੍ਰਿਤੀਆ ਜਾਣ।
ਤਾਈਂ ਵਾਸਤੇ ਚਤੁਰਥੀ, ਤੇ. ਸੇ. ਪੰਚਮ ਮਾਨ।
ਕਾ. ਕੀ. ਕੋ, ਖਸ਼ਟੀ ਅਹੈ, ਵਿਖੇ ਸਪਤਮੀ ਜਾਣ।

ਏਥੇ ਚੌਥੀ ਵਿਭਗਤੀ ਦੇ ਅਨੁਸਾਰ 'ਏ' ਦਾ ਅਰਥ ਤਾਈਂ ਕੀਤਾ ਹੈ।

# ਸਤਿਗੁਰ ਏ ਨਮਹ ॥

ਗੁਰੂ ਦਾ ਜੋ ਗੁਰੂ ਹੋਵੇ ਉਨ੍ਹਾਂ ਨੂੰ ਸਤਿਗੁਰੂ ਕਹਿੰਦੇ ਹਨ-ਇਸ ਕਰਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰੂ ਜੋ ਸਤਿਗੁਰੂ ਅਮਰਦਾਸ ਸਾਹਿਬ ਜੀ ਹਨ, ਉਨ੍ਹਾਂ ਦੇ 'ਏ'=ਤਾਈਂ ਸਾਡੀ ਨਮਸ਼ਕਾਰ ਹੋਵੇ।

# ਸ੍ਰੀ* ਗੁਰਦੇਵ ਏ ਨਮਹ ॥੧॥

ਜੋ ਆਪਣੇ ਸੁਆਮੀ ਹੋਣ ਉਨ੍ਹਾਂ ਨੂੰ ਗੁਰਦੇਵ ਪਦ ਲਿਖੀਦਾ ਹੈ। ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ-ਸ੍ਰੀ=ਸੁਭਾਇਮਾਨ ਸਾਡੇ ਗੁਰਦੇਵ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਨ੍ਹਾਂ ਦੇ 'ਏ'=ਤਾਈਂ ਨਮਸ਼ਕਾਰ ਹੋਵੇ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਸੁਆਮੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬਹੁਤ ਜਗ੍ਹਾ ਗੁਰਦੇਵ ਪਦ ਨਾਲ ਵਰਨਣ ਕੀਤਾ ਹੈ। ਜਿਵੇਂ :-

ਯਥਾਂ-ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥

[ਗਉੜੀ ਬਾਵਨ ਅਖਰੀ, ਪੰਨਾ ੨੬੨

ਤਥਾ-ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥

[ਗਉੜੀ ਸੁਖਮਨੀ ਅਸਟਪਦੀ ੬, ਪੰਨਾ ੨੬੯

---

* 'ਸ੍ਰੀ ਪਦ' ਹੋਰ ਕਿਸੇ ਗੁਰੂ ਸਾਹਿਬ ਨਾਲ ਨਹੀਂ ਦਿੱਤਾ, ਕੇਵਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਦਿੱਤਾ ਹੈ, ਇਸ ਦਾ ਇਹ ਕਾਰਨ ਹੈ :-

ਗੁਰੂ ਨਾਨਕ ਸਾਹਿਬ ਜੀ ਤੋਂ ਮਾਇਆ ੧੨ ਕੋਹ ਪਰ੍ਹੇ ਰਹੀ ਹੈ।

ਗੁਰੂ ਅੰਗਦ ਦੇਵ ਜੀ ਤੋਂ ਮਾਇਆਂ ੬ ਕੋਹ ਪਰ੍ਹੇ ਰਹੀ ਹੈ।

ਗੁਰੂ ਅਮਰ ਦਾਸ ਜੀ ਦੇ ਦਰਵਾਜ਼ੇ ਤੋਂ ਬਾਹਰ ਮਾਇਆ ਖੜੀ ਰਹੀ ਹੈ, ਅੰਦਰ ਆਉਣ ਦਾ ਹੁਕਮ ਨਹੀਂ ਹੋਇਆ। ਜਿਸ ਵੇਲੇ ਮਾਇਆ ਨੇ ਬਹੁਤ ਬੇਨਤੀ ਕੀਤੀ, ਬਹੁਤੇ ਤਰਲੇ ਮਾਰੇ, ਹਾੜੇ ਕਢੇ, ਤਾਂ ਗੁਰੂ ਅਮਰਦਾਸ ਜੀ ਨੇ ਮਾਇਆ ਨੂੰ ਗੁਰੂ ਰਾਮਦਾਸ ਜੀ ਦੇ ਚਰਨੀਂ ਪਾ ਕੇ ਕਿਹਾ, "ਜੇ ਤੂੰ ਸਫਲ ਹੋਣਾ ਚਾਹੁੰਦੀ ਹੈਂ ਤਾਂ ਇਹਨਾਂ ਦੇ ਚਰਨੀਂ ਪਈ ਰਹੁ, ਇਨ੍ਹਾਂ ਨੂੰ ਨਾ ਛਡੀਂ।" ਉਸ ਵਰ ਕਰਕੇ ਮਾਇਆ ਚਾਰੇ ਦਰਵਾਜ਼ਿਓਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਵਿਚ ਆ ਰਹੀ ਹੈ, ਇਸ ਕਰਕੇ ਗੁਰੂ ਰਾਮਦਾਸ ਜੀ ਦੇ ਨਾਲ 'ਸ੍ਰੀ' ਪਦ ਰੱਖਿਆ ਹੈ। 'ਸ੍ਰੀ' ਨਾਮ ਲਛਿਮੀ ਦਾ ਹੈ। ਲਛਿਮੀ ਜਿਨ੍ਹਾਂ ਦੇ ਚਰਨਾਂ ਵਿਚ ਨਿਵਾਸ ਕਰ ਰਹੀ ਹੈ, ਉਨ੍ਹਾਂ ਨੂੰ ਮੈਂ ਨਮਸ਼ਕਾਰ ਕਰਦਾ ਹਾਂ।

ਤਥਾ-ਤਤੁ ਬੀਚਾਰੁ ਕਹੈ ਜਨੁ ਸਾਚਾ ॥ ਜਨਮਿ ਮਰੈ ਸੋ ਕਾਚੋ ਕਾਚਾ ॥
ਆਵਾ ਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥
[ਗਉੜੀ ਸੁਖਮਨੀ ਅਸਟਪਦੀ ੧੯, ਪੰਨਾ ੨੮੮

ਤਥਾ-ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥
ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥
ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥
[ਗਉੜੀ ਸੁਖਮਨੀ ਅਸਟਪਦੀ ੨੪, ਪੰਨਾ ੨੯੫

ਤਥਾ-ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥
ਧਨਾਸਰੀ ਮਹਲਾ ੫, ਪੰਨਾ ੬੮੩

ਤਥਾ-ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥ [ਬਿਲਾਵਲੁ ਮਹਲਾ ੫, ਪੰਨਾ ੮੧੭

## ਅਸਟਪਦੀ ॥* ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥

ਹੇ ਭਾਈ! ਮਨ ਕਰਕੇ ਸਿਮਰੋ, ਬਾਣੀ ਕਰਕੇ ਸਿਮਰੋ, ਤਨ ਕਰਕੇ ਸਿਮਰੋ।
ਅਥਵਾ :-ਉਸ ਦਾ ਸਿਮਰਨ ਜੋ ਸਿਮਰਣੈ ਜੋਗ ਹੈ, ਉਸ ਨੂੰ ਸਿਮਰ ਕੇ ਸੁਖ ਪਾਉਣਾ ਕਰੋ।
ਯਥਾ-ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥
ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥
[ਗਉੜੀ ਸੁਖਮਨੀ ਅਸਟਪਦੀ ੨੦, ਪੰਨਾ ੨੯੦

ਤਥਾ :-ਕਲਿ ਤਾਤੀ ਠਾਂਢਾ ਹਰਿ ਨਾਉ ॥ ਸਿਮਰਿ ਸਿਮਰਿ ਸਦਾ ਸੁਖ ਪਾਉ ॥
[ਗਉੜੀ ਸੁਖਮਨੀ ਅਸਟਪਦੀ ੧੯, ਪੰਨਾ ੨੮੮

## ਕਲਿ ਕਲੇਸ ਤਨ ਮਾਹਿ ਮਿਟਾਵਉ ॥

ਕਲਿ=ਕਲਜੁਗ ਦੇ ਕਲੇਸ਼, ਅਥਵਾ :-ਕਲਿ=ਕਲਪਣਾ ਅਤੇ (ਰਾਗ, ਦ੍ਵੈਸ਼, ਅਵਿਦਿਆ, ਅੱਸਮਤਾ, ਅਭੀਨਿਵੇਸ਼ ਇਨ੍ਹਾਂ ਪੰਜਾਂ) ਕਲੇਸ਼ਾਂ ਨੂੰ ਸਰੀਰ ਵਿਚੋਂ ਮਿਟਾਵਉ=ਦੂਰ ਕਰੋ।

## ਸਿਮਰਉ ਜਾਸੁ ਬਿਸੁੰਭਰ ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥

ਬਿਸੁੰਭਰ=(ਬਿਸ੍ਵ) ਸੰਸਾਰ ਦੇ ਭਰਨ ਵਾਲਾ ਅਰਥਾਤ ਪਾਲਣ ਵਾਲਾ ਜੋ ਇਕ ਪ੍ਰਭੂ ਹੈ ਉਸ ਦੇ ਜਾਸੁ=ਜਸ ਨੂੰ ਸਿਮਰਣਾ ਕਰੋ। ਉਸ ਦੇ ਅਨੇਕਾਂ ਨਾਮ ਹਨ ਅਤੇ ਜਪਣ ਵਾਲੇ ਵੀ ਅਗਨਤ=ਗਿਣਤੀ ਤੋਂ ਰਹਿਤ ਹਨ। ਅਥਵਾ :-ਇਕ ਸੰਸਾਰ ਦੇ ਪਾਲਣ ਵਾਲੇ ਨੂੰ ਸਿਮਰੋ, ਜਾਸੁ=ਜਿਸ ਦੇ ਨਾਮ ਅਨੇਕਾਂ ਹਨ ਅਤੇ ਜਪਣ ਵਾਲੇ ਵੀ ਅਗਨਤ=ਅਨਗਿਣਤ ਹਨ।

---

*ਅਸਟ+ਪਦੀ=ਅੱਠ ਅੱਠ ਪਉੜੀਆਂ ਹੋਣ ਕਰ ਕੇ, ਇਸ ਦਾ ਨਾਂ ਅਸਟਪਦੀ ਹੈ ਤੇ ਹਰ ਇਕ ਪਉੜੀ ਦੀਆਂ ਦਸ ਦਸ ਤੁਕਾਂ ਹਨ।

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥ ਕੀਨੇ ਰਾਮ ਨਾਮ ਇਕ ਆਖੵਰ ॥**

ਚਾਰ ਵੇਦ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਿਤੀਆਂ ਦੇ ਅੱਖਰ ਅੱਖਰ ਨੂੰ ਸੋਧਿਆ ਹੈ। ਆਖੵਰ=ਅੰਤ ਨੂੰ, ਇਕ ਰਾਮ ਦਾ ਨਾਮ ਹੀ ਸੁਖਾਂ ਦਾ ਸਾਧਨ ਨਿਸਚੇ ਕੀਤਾ ਹੈ।

**ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥**

ਸੁਖਮਨੀ ਸਾਹਿਬ ਨਾਮਾਂ ਦਾ ਬੋਹਲ ਹੈ, ਇਸ ਬੋਹਲ ਵਿਚੋਂ ਇਕ ਕਿਣਕਾ ਭਰ ਜਿਸ ਦੇ ਦਿਲ ਵਿਚ ਨਾਮ ਵਸ ਆਇਆ ਹੈ। ਉਸ ਦੀ ਮਹਿਮਾ ਗਨੀ=ਗਿਣਤੀ ਵਿਚ ਨਹੀਂ ਆਉਂਦੀ। ਅਥਵਾ :-ਇਕ ਕਿਣਕਾ ਭਰ ਵੀ ਅਰਥਾਤ ਥੋੜਾ ਸਮਾਂ ਭੀ ਜਿਸ ਦੇ ਦਿਲ ਵਿਚ ਨਾਮ ਵਸ ਆਇਆ ਹੈ। ਉਸ ਦੀ ਮਹਿਮਾ ਗਿਣਤੀ ਵਿਚ ਨਹੀਂ ਆਉਂਦੀ।

ਯਥਾ :-ਏਕ ਚਿਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥੧੦॥ [ਦਸਮ ਗ੍ਰੰਥ, ਪੰਨਾ ੧੧

**ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥**

ਗੁਰੂ ਜੀ ਕਹਿੰਦੇ ਹਨ-ਹੇ ਪ੍ਰਭੂ ਜਿਨ੍ਹਾਂ ਨੂੰ ਇਕ ਤੁਹਾਰੋ=ਆਪ ਜੀ ਦੇ ਦਰਸ਼ਨਾਂ ਦੀ ਕਾਂਖੀ=ਇਛਾ ਹੈ। ਉਨ੍ਹਾਂ ਦੇ ਨਾਲ ਮੇਲ ਕੇ ਮੈਨੂੰ ਵੀ ਤਾਰ ਲਵੋ ॥੧॥

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ।ਰਹਾਉ***

ਇਸ ਵਿਚ ਸੁਖ ਸਰੂਪ ਪ੍ਰਭੂ ਦਾ ਨਾਮ ਅੰਮ੍ਰਿਤ ਹੋਣ ਕਰਕੇ ਇਸ ਦਾ ਨਾਂ ਸੁਖਮਨੀ ਸਾਹਿਬ ਹੈ। ਅਥਵਾ :-ਇਹ ਸੁਖ+ਮਨੀ=ਸੁੱਖਾਂ ਦੀ ਪਰਛੱਤੀ ਹੈ। ਜਿਵੇਂ ਲੋਕ ਘਰਾਂ ਦੀ ਪਰਛੱਤੀ ਪਰ ਸਭ ਚੀਜ਼ਾਂ ਰਖਦੇ ਹਨ, ਤਿਵੇਂ ਪ੍ਰਭੂ ਨੇ ਸਾਰੇ ਸੁਖ ਇਸ ਸੁਖਮਨੀ ਸਾਹਿਬ ਵਿਚ ਰੱਖੇ ਹਨ।

ਅਥਵਾ :-ਸੁਖ+ਮਨੀ=ਮਨ ਨੂੰ ਸੁਖ ਦੇਣ ਵਾਲੀ ਹੈ।

ਅਥਵਾ :-ਇਸ ਦੇ ਮੰਨਣ ਕਰਨ ਨਾਲ ਸੁਖ ਹੀ ਸੁਖ ਪ੍ਰਾਪਤ ਹੁੰਦੇ ਹਨ।

ਅਥਵਾ :-ਸੁਖਾਂ ਦੀ ਮਨੀ=ਰੋਟੀ ਹੈ, ਜਿਵੇਂ ਮੰਨੀ ਵਿਚ (ਮੈਦਾ, ਖੰਡ, ਘਿਉ,) ਤਿੰਨ ਚੀਜ਼ਾਂ ਹੁੰਦੀਆਂ ਹਨ, ਤਿਵੇਂ ਇਸ ਬਾਣੀ ਵਿਚ ਗਿਆਨ ਰੂਪ ਮੈਦਾ ਹੈ, ਭਗਤੀ ਰੂਪੀ ਖੰਡ ਹੈ, ਪ੍ਰੇਮ ਰੂਪ ਘਿਉ ਹੈ।

ਅਥਵਾ :-ਜਿਵੇਂ ਸੱਪ ਦੇ ਸਿਰ ਵਿਚ ਮਣੀ ਪ੍ਰਕਾਸ਼ਦੀ ਹੈ, ਤਿਵੇਂ ਇਹ ਸੁਖਾਂ ਦੇ ਪ੍ਰਕਾਸ਼ਣੇ

---

*ਗੁਰੂ ਸਾਹਿਬਾਂ ਨੇ ਇਹ ਰਹਾਉ ਦੀਆਂ ਦੋ ਪੰਗਤੀਆਂ ਹਰ ਪਉੜੀ ਦੀਆਂ ਦਸ ਤੁਕਾਂ ਤੋਂ ਅਲੱਗ ਆਖੀਆਂ ਹਨ। ਅਤੇ ਇਹਨਾਂ ਹੀ ਦੋ ਤੁਕਾਂ ਵਿਚ ਇਸ ਬਾਣੀ ਦਾ ਨਾਮ ਮਹਾਰਾਜ ਜੀ ਨੇ ਸੁਖਮਨੀ ਸਾਹਿਬ ਕਿਹਾ ਹੈ। ਇਹ ਦੋ ਤੁਕਾਂ ਹੀ ਸਾਰੀ ਸੁਖਮਨੀ ਸਾਹਿਬ ਦਾ ਮੂਲ ਰੂਪ ਹਨ। ਬਾਕੀ ਸਾਰੀ ਬਾਣੀ ਟੀਕਾ ਰੂਪ ਹੈ। ਹਰ ਪਉੜੀ ਨਾਲ ਇਹਨਾਂ ਦੋ ਤੁਕਾਂ ਦਾ ਪਾਠ ਕਰਨ ਨਾਲ ਵਧੇਰੇ ਫਲ ਦੀ ਪ੍ਰਾਪਤੀ ਹੁੰਦੀ ਹੈ।

ਵਾਲੀ ਹੈ, ਇਸ ਵਾਸਤੇ ਇਸ ਦਾ ਨਾਂ ਸੁਖਮਨੀ ਹੈ। ਜਿਵੇਂ ਪ੍ਰਤੱਖ ਮਣੀ ਡੱਬੇ ਵਿਚ ਸੰਭਾਲ ਕੇ ਰਖੀਦੀ ਹੈ, ਤਿਵੇਂ ਇਹ ਸੁਖਮਨੀ ਰੂਪ ਬਾਣੀ ਭਗਤ ਜਨਾਂ ਦੇ ਮਨ ਵਿਚ ਬਿਸ੍ਰਾਮ=ਵਾਸਾ ਕਰਦੀ ਹੈ ॥ਰਹਾਉ॥ ਅੱਗੋਂ ਸਿਮਰਨ ਦਾ ਫਲ ਦਸਦੇ ਹਨ :-

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥**

ਪ੍ਰਭੂ ਦੇ ਸਿਮਰਨ ਕਰਕੇ ਜੀਵ ਦੁਬਾਰਾ ਮਾਂ ਦੇ ਗਰਭ ਵਿਚ ਨਹੀਂ ਵਸਦਾ।
ਪ੍ਰਭੂ ਦੇ ਸਿਮਰਨ ਕਰਕੇ ਜੀਵ ਪਾਸੋਂ ਦੁੱਖ ਤੇ ਜਮ ਨਸ ਜਾਂਦੇ ਭਾਵ ਦੂਰ ਹੋ ਜਾਂਦੇ ਹਨ।

**ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥**

ਪ੍ਰਭੂ ਦੇ ਸਿਮਰਨ ਕਰਕੇ ਜੀਵ ਕਾਲੁ=ਮੌਤ ਨੂੰ ਪਰਹਰੈ=ਭਜਾ ਦੇਂਦਾ ਹੈ।
ਪ੍ਰਭੂ ਦੇ ਸਿਮਰਨ ਕਰਕੇ ਜੀਵ ਦੇ ਸਿਰ ਤੋਂ ਦੁਸ਼ਮਣ ਟਲ ਜਾਂਦਾ ਹੈ।

**ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥**

ਪ੍ਰਭੂ ਦਾ ਸਿਮਰਨ ਕਰਦਿਆਂ ਜੀਵ ਨੂੰ ਕੁਝ ਵਿਘਨ ਨਹੀਂ ਲਗਦਾ।
ਪ੍ਰਭੂ ਦੇ ਸਿਮਰਨ ਕਰਕੇ ਜੀਵ ਰਾਤ ਦਿਨ ਗਿਆਨ ਜਾਗ੍ਰਤ ਵਿਚ ਜਾਗਦਾ ਰਹਿੰਦਾ ਹੈ।

**ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥**

ਪ੍ਰਭੂ ਦੇ ਸਿਮਰਨ ਕਰਕੇ ਜੀਵ ਨੂੰ ਕੋਈ ਡਰ ਨਹੀਂ ਲਗਦਾ।
ਪ੍ਰਭੂ ਦੇ ਸਿਮਰਨ ਕਰਕੇ ਜੀਵ ਨੂੰ ਕੋਈ ਦੁੱਖ ਵੀ ਨਹੀਂ ਸਤਾਉਂਦਾ।

**ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥**

ਪ੍ਰਭੂ ਦਾ ਸਿਮਰਨ ਸੰਤਾਂ ਦੇ ਸੰਗ ਵਿਚੋਂ ਮਿਲਦਾ ਹੈ।
ਗੁਰੂ ਜੀ ਕਹਿੰਦੇ ਹਨ-ਸੰਤਾਂ ਦੇ ਸੰਗ ਦੁਆਰਾ ਹਰੀ ਵਿਚ ਰੰਗਿ=ਪ੍ਰੇਮ ਕਰਨ ਨਾਲ ਸਰਬ ਨਿਧਾਨ—ਸਾਰੇ ਖਜ਼ਾਨੇ ਪ੍ਰਾਪਤ ਹੁੰਦੇ ਹਨ ॥੨॥

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥**
**ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥**

ਪ੍ਰਭੂ ਦੇ ਸਿਮਰਨ ਕਰਕੇ ਰਿੱਧੀਆਂ ਸਿੱਧੀਆਂ ਤੇ ਨੌਂ ਨਿੱਧੀਆਂ ਮਿਲ ਜਾਂਦੀਆਂ ਹਨ।*
ਪ੍ਰਭੂ ਦੇ ਸਿਮਰਨ ਕਰਕੇ ਗਿਆਨ ਧਿਆਨ ਦੇ ਸਹਿਤ ਤਤ ਸਰੂਪ ਦੇ ਜਾਣਨ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ। ਵਾ :-ਤਤਵੇਤਿਆਂ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ।

**ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥**

ਪ੍ਰਭੂ ਦੇ ਸਿਮਰਨ ਕਰਕੇ ਜਪ ਤਪ ਆਦਿ ਦੇ ਕਰਨ ਦਾ ਫਲ ਅਤੇ ਠਾਕੁਰ

---

* ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ [ਗਉੜੀ ਮ: ੧, ਪੰਨਾ ੨੨੦

ਪੂਜਾ ਆਦਿਕ ਕਰਮਾਂ ਦੇ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

ਪ੍ਰਭੂ ਦੇ ਸਿਮਰਨ ਕਰਕੇ ਦੂਜਾ-ਦ੍ਵੈਤ ਭਾ ਦੂਰ ਹੋ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥**

ਪ੍ਰਭੂ ਦੇ ਸਿਮਰਨ ਕਰਕੇ ਸਾਰੇ ਤੀਰਥਾਂ ਦੇ ਇਸ਼ਨਾਨ ਹੋ ਜਾਂਦੇ ਹਨ। ਭਾਵ ਬਾਹਰ ਜਾਣ ਦੀ ਕੋਈ ਲੋੜ ਨਹੀਂ ਘਰ ਬੈਠਿਆਂ ਹੀ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਜਾਂਦਾ ਹੈ।

## ਸਾਖੀ :-ਜੈਤ ਨਾਮੇ ਸੇਠ ਦੀ

ਇਕ ਜੈਤ ਨਾਮੇ ਸੇਠ ਪਟਣੇ ਸਾਹਿਬ ਵਿਖੇ ਰਹਿੰਦਾ ਸੀ ਜੋ ਆਏ ਗਏ ਦੀ ਬੜੀ ਸੇਵਾ ਕਰਦਾ ਹੁੰਦਾ ਸੀ ਅਤੇ ਅੰਮ੍ਰਿਤ ਵੇਲੇ ਉੱਠ ਕੇ ਭਜਨ ਪਾਠ ਵੀ ਬੜਾ ਕਰਦਾ ਸੀ। ਸਤਸੰਗੀ ਵੀ ਬਹੁਤ ਸੀ।

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੋ ਪਟਣੇ ਸਾਹਿਬ ਪਹੁੰਚੇ, ਤਾਂ ਸੰਗਤਾਂ ਨੇ ਖੁਲ੍ਹੇ ਦਰਸ਼ਨ ਦੀਦਾਰੇ ਕੀਤੇ। ਉਸ ਵੇਲੇ ਕਈਆਂ ਲੋਕਾਂ ਨੇ ਉਸ ਸੇਠ ਦੀ ਸ਼ਿਕਾਇਤ ਕੀਤੀ ਕਿ ਐ ਗੁਰੂ ਜੀ ! ਇਹ ਜੈਤ ਸੇਠ ਕੁੰਡ ਵਿਚ ਨਹਾਉਂਦਾ ਹੈ, ਗੰਗਾ ਪਰ ਇਸ਼ਨਾਨ ਨਹੀਂ ਕਰਦਾ। ਅਸੀਂ ਇਸ ਨੂੰ ਬਹੁਤ ਕਹਿ ਰਹੇ ਹਾਂ, ਇਹ ਆਖੇ ਨਹੀਂ ਲਗਦਾ। ਆਪ ਇਸ ਨੂੰ ਕਹੋ, ਗੰਗਾ ਇਸ਼ਨਾਨ ਕੀਤਾ ਕਰੇ।

ਗਰੀਬ ਨਿਵਾਜ਼ ਨੇ ਸਿੱਖ ਦੀ ਮਹਿਮਾ ਪ੍ਰਗਟ ਕਰਨ ਵਾਸਤੇ ਕਿਹਾ, "ਤੁਸੀਂ ਅੱਜ ਦੀ ਰਾਤ ਇਥੇ ਰਹਿ ਕੇ ਅੰਮ੍ਰਿਤ ਵੇਲੇ ਉਠ ਕੇ ਵੇਖੋ।"

ਹਜ਼ੂਰ ਦੀ ਆਗਿਆ ਮੰਨ ਕੇ ਕੁਝ ਲੋਕ ਰਾਤ ਓਥੇ ਠਹਿਰੇ। ਜਿਸ ਵੇਲੇ ਅੰਮ੍ਰਿਤ ਵੇਲਾ ਹੋਇਆ ਤਾਂ ਹਜ਼ੂਰ ਨੇ ਸਭ ਨੂੰ ਉਠਾ ਦਿੱਤਾ।

ਇਤਨੇ ਨੂੰ ਇਕ ਗਊ ਆਈ ਜਿਸ ਨੇ ਆਪਣੇ ਮੂੰਹ ਵਿਚੋਂ ਜਲ ਕੱਢ ਕੇ ਉਹ ਕੁੰਡ ਭਰ ਦਿੱਤਾ, ਤਾਂ ਗੁਰੂ ਜੀ ਨੇ ਸਿੱਖਾਂ ਦਾ ਨਿਸਚਾ ਕਰਵਾਣ ਵਾਸਤੇ ਉਸ ਤੋਂ ਪੁਛਿਆ "ਤੂੰ ਕੌਣ ਹੈਂ ?"

ਉਸ ਗਊ ਨੇ ਬੋਲ ਕੇ ਕਿਹਾ, "ਮੈਂ ਗੰਗਾ ਹਾਂ।

ਗੁਰੂ ਜੀ-"ਤੂੰ ਏਥੇ ਕਿਉਂ ਆਉਂਦੀ ਹੈਂ ?"

ਗਊ (ਗੰਗਾ)-"ਮੈਂ ਹਰ ਰੋਜ਼ ਇਸ ਗੁਰਮੁਖ ਨੂੰ ਇਸ਼ਨਾਨ ਕਰਵਾਉਣ ਆਉਂਦੀ ਹਾਂ।

ਇਹ ਗੱਲ ਵੇਖ ਅਤੇ ਸੁਣ ਕੇ ਸਭ ਚੁਪ ਚਾਪ ਹੋ ਗਏ।

ਹਜ਼ੂਰ ਨੇ ਕਿਹਾ, "ਇਹ ਨਾਮ ਦਾ ਪ੍ਰਤਾਪ ਹੈ। ਜੋ ਭੀ ਪੁਰਸ਼ ਨਾਮ ਨੂੰ ਸੁਣੇਗਾ, ਜਪੇਗਾ ਉਸ ਨੂੰ ਘਰ ਬੈਠਿਆਂ ਤੀਰਥ ਪਰਸਨ ਆਉਣਗੇ ਅਤੇ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ

ਪ੍ਰਾਪਤ ਹੋਵੇਗਾ। ਨਾਮ ਦਾ ਮਹਾਤਮ ੬੮ ਤੀਰਥਾਂ ਤੋਂ ਭੀ ਵਿਸ਼ੇਸ਼ ਹੈ।

ਜੈਸੇ ਅਠਸਠਿ ਤੀਰਥ ਪਰਸ ਕੀਓ, ਜੁਗ ਚਾਰਿ ਚੜਿਓ ਕੈਲਾਸ਼ ਰਹਿਓ।
ਜੈਸੇ ਲਾਖ ਬਾਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ।
ਜੈਸੇ ਕੋਟ ਬਰਸ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹ ਦਇਓ।
ਫੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।
[ਕਬਿਤ ਸਵੱਯੇ ਭਾਈ ਗੁਰਦਾਸ ਜੀ

ਅਥਵਾ-ਅਠਾਹਠ ਤੀਰਥਾਂ ਨੂੰ ਭੀ ਇਸ਼ਨਾਨ ਕਰਵਾ ਦੇਂਦਾ ਹੈ। ਭਾਵ ਪਵਿੱਤ੍ਰ ਕਰ ਦੇਂਦਾ ਹੈ।

ਕਿਉਂਕਿ ਸੰਸਾਰੀ ਜੀਵ ਕਈ ਤਰ੍ਹਾਂ ਦੇ ਛਲ-ਫਰੇਬ ਕਰਕੇ ਪਾਪ ਵਸ਼ਿਸ਼ਟ ਅੰਤਹਕਰਨ ਵਾਲੇ ਹੁੰਦੇ ਹਨ ਤੇ ਉਹ ਤੀਰਥਾਂ ਪਰ ਇਸ਼ਨਾਨ ਕਰ ਕੇ ਆਪਣੇ ਪਾਪਾਂ ਨੂੰ ਦੂਰ ਕਰ ਜਾਂਦੇ ਹਨ ਤੇ ਤੀਰਥਾਂ ਦੇ ਪਾਪਾਂ ਨੂੰ ਮਹਾਤਮਾਂ ਦੂਰ ਕਰਦੇ ਹਨ।

ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥
[ਮਲਾਰ ਮਹਲਾ ੪, ਪੰਨਾ ੧੨੬੩

ਵਾਹਿਗੁਰੂ ਦਾ ਸਿਮਰਨ ਕਰਕੇ ਪਰਲੋਕ ਦਰਗਾਹ ਵਿਚ ਜਾ ਕੇ ਇਹ ਜੀਵ ਮਾਨੀ=ਮਾਣ ਇੱਜ਼ਤ ਪਾਉਂਦਾ ਹੈ।

## ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥

ਪ੍ਰਭੂ ਦੇ ਸਿਮਰਨ ਕਰਕੇ ਜੀਵ ਪਾਸੋਂ ਜੋ ਭੀ ਕਰਮ ਹੁੰਦਾ ਹੈ, ਉਹ ਭਲਾ ਹੀ ਹੁੰਦਾ ਹੈ। ਵਾ :-ਪ੍ਰਮੇਸ਼ਰ ਵਲੋਂ ਜੋ ਭੀ ਹੁੰਦਾ ਹੈ ਉਸ ਦੀ ਨਿਗਾਹ ਵਿਚ ਭਲਾ ਹੀ ਹੁੰਦਾ ਹੈ। ਪ੍ਰਭੂ ਦੇ ਸਿਮਰਨ ਕਰਕੇ ਇਹ ਜੀਵ ਧੀਆਂ ਪੁੱਤਰਾਂ ਆਦਿਕ ਸ੍ਰੇਸ਼ਟ ਫਲਾਂ ਕਰਕੇ ਪ੍ਰਫੁੱਲਤ ਹੁੰਦਾ ਹੈ। ਅਥਵਾ :-ਗਿਆਨ ਰੂਪ ਸ੍ਰੇਸ਼ਟ ਫਲ ਕਰਕੇ ਫਲਦਾ ਹੈ।

## (ਪੰਨਾ ੨੬੩)

## ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥੩॥

ਜਿਨ੍ਹਾਂ ਪਾਸੋਂ ਪਰਮੇਸ਼ਰ ਆਪ ਸਿਮਰਨ ਕਰਵਾਉਂਦਾ ਹੈ, ਓਹੀ ਪੁਰਸ਼ ਸਿਮਰਨ ਕਰਦੇ ਹਨ।
ਗੁਰੂ ਜੀ ਫੁਰਮਾਉਂਦੇ ਹਨ-ਅਸੀਂ ਉਨ੍ਹਾਂ ਦੇ ਪਾਏ=ਚਰਨੀ ਲੱਗਦੇ ਹਾਂ,
ਵਾ :-ਤੁਸੀਂ ਉਨ੍ਹਾਂ ਦੇ ਚਰਨੀਂ ਲਗਣਾ ਕਰੋ ॥ ੩ ॥

## ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥

ਪ੍ਰਭੂ ਦਾ ਸਿਮਰਨ ਸਾਰਿਆਂ ਕਰਮਾਂ ਧਰਮਾਂ ਤੋਂ ਉੱਚਾ ਹੈ।
ਪ੍ਰਭੂ ਦਾ ਸਿਮਰਨ ਕਰਕੇ ਮੂਚਾ=ਬਹੁਤੇ ਪੁਰਸ਼ ਸੰਸਾਰ-ਸਮੁੰਦਰ ਤੋਂ ਉਧਰੇ=ਤਰ ਗਏ ਹਨ।

## ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥

ਪ੍ਰਭੂ ਦੇ ਸਿਮਰਨ ਕਰਕੇ ਤ੍ਰਿਸ਼ਨਾ ਰੂਪ ਅੱਗ ਬੁਝ ਜਾਂਦੀ ਹੈ।
ਪ੍ਰਭੂ ਦੇ ਸਿਮਰਨ ਕਰ ਕੇ ਅੰਤ੍ਰਯਾਮਤਾ ਨਾਲ ਸਭ ਕੁਝ ਸੁਝ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥**

ਪ੍ਰਭੂ ਦੇ ਸਿਮਰਨ ਕਰਕੇ ਜਮਾਂ ਦਾ ਤ੍ਰਾਸਾ=ਡਰ ਨਹੀਂ ਹੁੰਦਾ।
ਪ੍ਰਭੂ ਦੇ ਸਿਮਰਨ ਕਰਕੇ ਸਭ ਆਸਾ ਪੂਰਨ ਹੋ ਜਾਂਦੀ ਹੈ।

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥**

ਪ੍ਰਭੂ ਦੇ ਸਿਮਰਨ ਕਰਕੇ ਮਨ ਦੀ ਪਾਪਾਂ ਰੂਪੀ ਜਾਂ ਅਵਿਦਿਆ ਰੂਪੀ ਮੈਲ ਚਲੀ ਜਾਂਦੀ ਹੈ, ਅਤੇ ਨਾਮ-ਅੰਮ੍ਰਿਤ ਦਿਲ ਵਿਚ ਸਮਾ ਜਾਂਦਾ ਹੈ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥੪॥**

ਪ੍ਰਭੂ ਜੀ ਆਪ ਸੰਤਾਂ ਦੀ ਰਸਨਾ ਪਰ ਵਸਦੇ ਹਨ।
ਗੁਰੂ ਜੀ ਆਖਦੇ ਹਨ-ਇਸ ਲਈ ਮੈਂ ਸੰਤ ਜਨਾਂ ਦੇ ਦਾਸਾਂ ਦਾ ਦਾਸ ਹਾਂ ॥੪॥

**ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਅਸਲ ਧਨ ਵਾਲੇ ਧਨਾਢ ਹਨ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਇੱਜ਼ਤ ਵਾਲੇ ਹਨ।

**ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਪ੍ਰਮਾਣੀਕ ਹਨ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਪ੍ਰਧਾਨ-ਮੁਖੀ ਹਨ।

**ਪ੍ਰਭ ਕਉ ਸਿਮਰਹਿਸਿ ਬੇਮੁਹਤਾਜੇ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਬੇਮੁਥਾਜ ਹਨ, ਉਨ੍ਹਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਾਰਿਆਂ ਦੇ ਰਾਜੇ ਹਨ।

**ਪ੍ਰਭ ਕਉ ਸਿਮਰਹਿ ਸੇ ਸੁਖ ਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸੁਖਾਂ 'ਚ ਵਸਦੇ ਹਨ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਦਾ ਵਾਸਤੇ ਅਬਿਨਾਸੀ-ਵਾਹਿਗੁਰੂ ਦਾ ਸਰੂਪ ਹੋ ਜਾਂਦੇ ਹਨ।

**ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ॥ਨਾਨਕ ਜਨ ਕੀ ਮੰਗੈ ਰਵਾਲਾ॥੫॥**

ਜਿਨ੍ਹਾਂ ਉਤੇ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ, ਉਹੀ ਪੁਰਸ਼ ਸਿਮਰਨ ਵਿਚ ਲਗਦੇ ਹਨ।
ਗੁਰੂ ਜੀ ਆਖਦੇ ਹਨ-ਮੈਂ ਉਨ੍ਹਾਂ ਜਨਾਂ ਦੀ ਚਰਨ-ਧੂੜੀ ਮੰਗਦਾ ਹਾਂ ॥੫॥

**ਪ੍ਰਭਕਉ ਸਿਮਰਹਿ ਸੇ ਪਰਉਪਕਾਰੀ॥ਪ੍ਰਭ ਕਉ ਸਿਮਰਹਿ ਤਿਨ ਸਦਬਲਿਹਾਰੀ**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਪਰਉਪਕਾਰੀ ਹਨ।
ਜੋ ਪ੍ਰਭੂ ਨੂੰ ਸਿਮਰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।

**ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥ ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਮੂੰਹ ਸੋਭਨੀਕ ਹਨ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਉਮਰ ਸੁਖਾਂ ਵਿਚ ਬਿਹਾਵੈ=ਬੀਤਦੀ ਹੈ।

**ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥**
**ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੇ ਆਪਣੇ ਆਤਮੁ=ਮਨ ਨੂੰ ਜਿੱਤ ਲਿਆ ਹੈ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਰੀਤੀ ਨਿਰਮਲ=ਪਵਿੱਤਰ ਹੈ।

**ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥**
**ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥**

ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਘਨੇਰੇ=ਬਹੁਤੇ ਅਨੰਦ ਦੀ ਪ੍ਰਾਪਤੀ ਹੋਈ ਹੈ।
ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਹਰੀ ਦੇ ਨੇੜੇ ਵਸਦੇ ਹਨ।

**ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥੬॥**

ਜੋ ਸੰਤਾਂ ਦੀ ਕਿਰਪਾ ਨਾਲ ਰਾਤ ਦਿਨ ਜਾਗਦਾ ਹੈ,
ਭਾਵ ਮੋਹ ਰੂਪ ਨੀਂਦ ਤੋਂ ਹਟਕੇ ਹੁਸ਼ਿਆਰ ਹੋ ਕੇ ਰਹਿੰਦਾ ਹੈ।
ਗੁਰੂ ਜੀ ਫੁਰਮਾਉਂਦੇ ਹਨ–ਉਸ ਪੂਰੇ ਭਾਗਾਂ ਕਰਕੇ ਪ੍ਰਭੂ ਦਾ ਸਿਮਰਨ ਪਰਾਪਤ ਹੁੰਦਾ ਹੈ ॥੬॥

**ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥**

ਪ੍ਰਭੂ ਦੇ ਸਿਮਰਨ ਕਰਕੇ ਸਾਰੇ ਕਾਰਜ=ਕੰਮ ਪੂਰੇ ਹੁੰਦੇ ਹਨ।
ਪ੍ਰਭੂ ਦੇ ਸਿਮਰਨ ਕਰਕੇ ਇਹ ਜੀਵ ਕਦੇ ਵੀ ਝੂਰਦਾ ਨਹੀਂ ਹੈ।

**ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥**

ਪ੍ਰਭੂ ਦੇ ਸਿਮਰਨ ਕਰਕੇ ਇਸ ਦੀ ਬਾਣੀ ਹਰੀ ਗੁਣ ਗਾਉਣ ਵਾਲੀ ਹੋ ਜਾਂਦੀ ਹੈ।
ਪ੍ਰਭੂ ਦੇ ਸਿਮਰਨ ਕਰਕੇ ਇਸ ਦੀ ਬੁੱਧੀ ਸਹਜ ਪਦ ਵਿਚ ਸਮਾ ਜਾਂਦੀ ਹੈ।

**ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥**

ਪ੍ਰਭੂ ਦੇ ਸਿਮਰਨ ਕਰਕੇ ਇਸ ਜੀਵ ਦਾ ਆਸਣ ਨਿਸਚਲ ਹੋ ਜਾਂਦਾ ਹੈ,
ਭਾਵ ਜੋਗੀਆਂ ਵਾਂਗ ਸਮਾਧੀ ਵਿਚ ਟਿਕ ਕੇ ਬੈਠਦਾ ਹੈ।
ਵਾ :–ਨਿਹਚਲ ਆਸਨੁ=ਸਰੂਪ ਦੀ ਪ੍ਰਾਪਤੀ ਹੁੰਦੀ ਹੈ।
ਪ੍ਰਭੂ ਦੇ ਸਿਮਰਨ ਕਰਕੇ ਹਿਰਦਾ ਕੌਲ ਬਿਗਾਸਨੁ=ਖਿੜ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥**

ਪ੍ਰਭੂ ਦੇ ਸਿਮਰਨ ਕਰਕੇ ਅਨਹਦ=ਇਕਰਸ ਝੁਨਕਾਰ=ਅਨੰਦ ਦੇ ਵਾਜੇ ਵਜਦੇ ਹਨ।
ਪ੍ਰਭੂ ਦੇ ਸਿਮਰਨ ਦਾ ਜੋ ਸੁਖ ਹੈ, ਉਸਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

**ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥**
**ਨਾਨਕ ਤਿਨ ਜਨ ਸਰਨੀ ਪਇਆ ॥ ੭ ॥**

ਜਿਨ੍ਹਾਂ ਉਪਰ ਪ੍ਰਭੂ ਦੀ ਮਇਆ=ਕਿਰਪਾ ਦ੍ਰਿਸ਼ਟੀ ਹੋਈ ਹੈ, ਉਹ ਪੁਰਸ਼ ਪ੍ਰਭੂ ਦਾ ਸਿਮਰਨ ਕਰਦੇ ਹਨ। ਗੁਰੂ ਜੀ ਕਹਿੰਦੇ ਹਨ-ਮੈਂ ਉਨ੍ਹਾਂ ਗੁਰਮੁਖ ਜਨਾਂ ਦੀ ਸ਼ਰਨ ਵਿਚ ਪਿਆ ਹਾਂ ॥੭॥

**ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ ਹਰਿ ਸਿਮਰਨਿ ਲਗਿ ਬੇਦ ਉਪਾਏ॥**

ਹਰੀ ਨੇ ਆਪਣੇ ਸਿਮਰਨ ਕਰਾਉਣ ਵਾਸਤੇ ਭਗਤ ਪਰਗਟ ਕੀਤੇ ਹਨ।
ਹਰੀ ਨੇ ਆਪਣੇ ਸਿਮਰਨ ਲਗਿ=ਵਾਸਤੇ ਹੀ ਵੇਦ ਪੈਦਾ ਕੀਤੇ ਹਨ।
ਅਥਵਾ :-ਹਰੀ ਦਾ ਸਿਮਰਨ ਕਰਕੇ ਭਗਤ ਸੰਸਾਰ ਵਿਚ ਪਰਗਟ ਹੋ ਆਏ ਹਨ।
ਜਿਵੇਂ ਚਮਿਆਰ ਰਵਿਦਾਸ ਸਿਮਰਨ ਕਰਕੇ ਸੰਸਾਰ ਵਿਚ ਭਗਤ ਨਾਮ ਕਰਕੇ ਪਰਗਟ ਹੋਇਆ ਹੈ।
ਭਗਤ ਭਗਤ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਰੇਟਾ। (ਵਾਰ ੧੦, ਪੌੜੀ ੧੭)
ਹਰੀ ਦੇ ਸਿਮਰਨ ਵਿਚ ਲਗਕੇ ਬ੍ਰਹਮਾ ਨੇ ਵੇਦਾਂ ਨੂੰ ਉਪਾਏ=ਪਰਗਟ ਕੀਤਾ।
ਅਥਵਾ :-ਜਿਸ ਹਰੀ ਨੇ ਵੇਦ ਉਪਾਏ ਹਨ, ਹੇ ਪੁਰਸ਼ਾ ! ਤੂੰ ਉਸ ਦੇ ਸਿਮਰਨ ਵਿਚ ਲਗਣਾ ਕਰ।

**ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥**

ਹਰੀ ਦੇ ਸਿਮਰਨ ਕਰਕੇ ਹੀ ਸਿਧ ਜਤੀ ਤੇ ਦਾਤੇ ਹੋਏ ਹਨ।
ਹਰੀ ਦੇ ਸਿਮਰਨ ਕਰਕੇ ਨੀਚ ਪੁਰਸ਼ ਚੌਹਾਂ ਦਿਸ਼ਾਂ ਵਿਚ ਜਾਤੇ=ਜਾਣੇ ਜਾਂਦੇ ਹਨ।

**ਹਰਿ ਸਿਮਰਨਿ ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥**

ਹਰੀ ਨੇ ਆਪਣੇ ਸਿਮਰਨ ਕਰਾਉਣ ਵਾਸਤੇ ਹੀ ਸਾਰੀ ਧਰਨਾ=ਧਰਤੀ ਧਾਰੀ=ਬਣਾਈ ਹੈ।
ਅਥਵਾ :-ਸ਼ੇਸ਼ਨਾਗ ਨੇ ਹਰੀ ਦੇ ਸਿਮਰਨ ਵਿਚ ਜੁੜਕੇ ਸਾਰੀ ਧਰਤੀ ਪਹਾੜਾਂ ਸਮੇਤ ਆਪਣੇ ਸਿਰ ਉਤੇ ਫੁਲ ਵਾਂਗ ਧਾਰੀ=ਟਿਕਾਈ ਹੋਈ ਹੈ।
ਸੈਲਨਿ ਕਾਨਨਿ ਸੋਂ ਧਰਨੀ ਪਰਸੂਨਹਿ ਜਸੋਂ ਜਿਨ ਸੀਸ ਉਠਾਈ। (ਨਾਨਕ ਪ੍ਰਕਾਸ਼ ਅਧਿ: ੧)
ਜੋ ਹਰੀ ਸਭ ਕਾਰਜ ਕਾਰਨਾਂ ਦੇ ਕਰਨ ਵਾਲਾ ਹੈ, ਉਸ ਦੇ ਸਿਮਰਨ ਨੂੰ ਸਿਮਰਨਾ ਕਰ।
ਅਥਵਾ :-ਉਸਦੇ ਸਿਮਰਨ ਨੂੰ ਸਿਮਰਕੇ ਹਰਿ=ਬ੍ਰਹਮਾ, ਜਗਤ ਦੇ ਸਭ ਕਾਰਜ ਕਾਰਨਾਂ ਦੇ ਕਰਨ ਵਾਲਾ ਹੋਇਆ ਹੈ।

**ਹਰਿ ਸਿਮਰਨਿ ਕੀਓ ਸਗਲ ਅਕਾਰਾ॥ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**

ਹਰੀ ਨੇ ਆਪਣੇ ਸਿਮਰਨ ਕਰਾਉਣ ਵਾਸਤੇ ਸਾਰਿਆਂ ਅਕਾਰਾ-ਸਰੀਰਾਂ ਨੂੰ ਕੀਤਾ ਹੈ।
ਜਥਾ:-ਜੇਤਾ ਕੀਤਾ ਤੇਤਾ ਨਾਉ ॥ (ਜਪੁ ਜੀ)
ਅਥਵਾ :-ਹਰਿ=ਬ੍ਰਹਮਾ ਨੇ ਸਿਮਰਨ ਵਿਚ ਲਗਕੇ ਸਗਲ ਅਕਾਰਾ=ਸਾਰੇ ਪ੍ਰਪੰਚ ਨੂੰ ਪੈਦਾ ਕੀਤਾ ਹੈ।
ਆਤਮਭੂ ਭਲਿ ਰੀਤਿ ਪਛਾਨਤਿ ਜਾਂ ਬਲਿ ਸੋਂ ਪਰਪੰਚ ਬਨਾਈ ॥੪੬॥ (ਨਾਨਕ ਪ੍ਰਕਾਸ਼)
ਵਾ :-ਹਰੀ ਦੇ ਸਿਮਰਨ ਵਿਚ ਨਿਰੰਕਾਰ ਆਪ ਆਕੇ ਦਰਸ਼ਨ ਦੇਂਦਾ ਹੈ।
ਅਥਵਾ :-ਨਿਰੰਕਾਰ ਦੇ ਸਿਮਰਨ ਵਿਚ ਆਪ ਹਰਿ=ਵਿਸ਼ਨੂੰ ਲੱਗਾ ਹੋਇਆ ਹੈ।

**ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥**

ਪਰਮੇਸ਼ਰ ਨੇ ਆਪ ਕਿਰਪਾ ਕਰਕੇ ਜਿਸ ਨੂੰ ਇਹ ਭੇਦ ਸਮਝਾ ਦਿੱਤਾ ਹੈ।

**ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥**

ਗੁਰੂ ਜੀ ਕਥਨ ਕਰਦੇ ਹਨ-ਉਸਨੇ ਗੁਰਮੁਖਿ=ਮੁਖੀ ਗੁਰਾਂ ਪਾਸੋਂ ਹਰੀ ਦਾ ਸਿਮਰਨ ਕਰਨਾ ਪਾਇਆ ਹੈ ॥੮॥੧॥

## (ਦੂਜੀ ਅਸਟਪਦੀ)

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਸਲੋਕੁ ॥ ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**

ਹੇ ਦੀਨ=ਗਰੀਬਾਂ ਦੇ ਦੁਖ ਜਨ ਦਰਦ ਦੇ ਭੰਜਨਾ=ਨਾਸ ਕਰਨ ਵਾਲੇ ਪ੍ਰਭੂ ! ਆਪ ਘਟਾਂ ਘਟਾਂ ਵਿਚ ਵਿਆਪਕ ਅਤੇ ਅਨਾਥਾਂ ਦੇ ਨਾਥ ਹੋ।

**ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਆਪ ਮੈਂ ਸੇਵਕ ਦੇ ਨਾਲ ਹੀ ਹੋ, ਇਸ ਕਰਕੇ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ॥੧॥

## (ਪੰਨਾ ੨੬੪)

**ਅਸਟਪਦੀ ॥ ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**

ਹੇ ਭਾਈ ! ਜਿਸ ਜਗ੍ਹਾਂ ਮਾਂ ਪਿਉ ਪੁਤ੍ਰ ਮਿਤ੍ਰ ਅਤੇ ਭਰਾ ਆਦਿਕ ਕੋਈ ਸਹਾਇਕ ਨਹੀਂ ਹੋਵੇਗਾ ਹੇ ਮਨ ਊਹਾ=ਉਸ ਜਗ੍ਹਾ ਤੇਰੇ ਨਾਲ ਪਰਮੇਸ਼ਰ ਦਾ ਨਾਮ ਹੀ ਸਹਾਈ ਹੋਵੇਗਾ।

**ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥**

ਜਿਸ ਪ੍ਰਲੋਕ ਰਸਤੇ ਵਿਚ ਬੜੇ ਭਿਆਨਕ ਜਮਦੂਤ ਜੀਵ ਨੂੰ ਦਲੈ=ਮਾਰੇਗਾ।
ਉਸ ਜਗ੍ਹਾ ਤੇਰੇ ਨਾਲ ਕੇਵਲ=ਫਕਤ ਇਕ ਪਰਮੇਸ਼ਰ ਦਾ ਨਾਮ ਹੀ ਚਲੇਗਾ।

**ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥**

ਜਿਸ ਜਗ੍ਹਾ ਤੈਨੂੰ ਬੜੀ ਭਾਰੀ ਮੁਸਕਲ=ਤਕਲੀਫ ਹੋਵੇਗੀ।
ਉਸ ਜਗ੍ਹਾ ਇਕ ਖਿਨ ਦੇ ਵਿਚ ਹਰੀ ਦਾ ਨਾਮ ਤੈਨੂੰ ਦੁੱਖਾਂ ਤੋਂ ਉਧਾਰੀ=ਬਚਾ ਲਏਗਾ।

**ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥**

ਜਿਨ੍ਹਾਂ ਪਾਪਾਂ ਤੋਂ ਅਨੇਕ ਤਰ੍ਹਾਂ ਦੇ ਪੁਨਹਚਰਨ=ਪ੍ਰਾਸਚਿਤ ਕਰਦਿਆਂ ਭੀ ਤੇਰਾ ਤਰਨਾ ਅਰਥਾਤ ਛੁਟਕਾਰਾ ਨਹੀਂ ਹੋਵੇਗਾ।

ਹਰੀ ਦਾ ਨਾਮ ਉਨ੍ਹਾਂ ਕਰੋੜਾਂ ਪਾਪਾਂ ਨੂੰ ਪਰਹਰੈ=ਨਾਸ ਕਰ ਦੇਂਦਾ ਹੈ।
ਯਥਾ :-ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥ (ਪੰਨਾ ੧੩੫੫)

## ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥੧॥

ਗੁਰੂ ਸਾਹਿਬ ਜੀ ਆਖਦੇ ਹਨ- ਹੇ ਮੇਰੇ ਮਨ ! ਗੁਰਮੁਖਿ=ਗੁਰੂ ਦੁਆਰੇ ਨਾਮ ਨੂੰ ਜਪਣਾ ਕਰੋ, ਤਾਂ ਘਨੇਰੇ=ਬਹੁਤੇ ਸੁਖਾਂ ਨੂੰ ਪਾਓਗੇ ॥੧॥

## ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥

ਭਾਵੇਂ ਸਾਰੀ ਦੁਨੀਆਂ ਦਾ ਰਾਜਾ ਹੈ, ਪਰ ਨਾਮ ਸਿਮਰਨ ਤੋਂ ਬਿਨਾਂ ਦੁਖੀ ਹੈ। ਭਾਵੇਂ ਗਰੀਬ ਹੈ, ਪਰ ਹਰੀ ਦਾ ਨਾਮ ਜਪਣ ਕਰਕੇ ਉਹ ਸੁਖੀ ਹੁੰਦਾ ਹੈ।

ਭਾਈ ਹੇਮਾ ਭਾਵੇਂ ਕਿੰਨਾ ਗਰੀਬ ਸੀ, ਟੁੱਟੀ ਹੋਈ ਝੌਂਪੜੀ ਵਿਚ ਰਹਿੰਦਾ ਸੀ, ਪਰ ਉਸ ਦੇ ਸਿਮਰਨ ਨੂੰ ਵੇਖ ਕੇ ਗੁਰੂ ਸਾਹਿਬਾਂ ਨੇ ਕਿਹਾ-

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥

[ਜੈਤਸਰੀ ਵਾਰ ਪੰਨਾ ੭੦੭

ਅਥਵਾ :-ਸਾਰੀ ਸ੍ਰਿਸ਼ਟੀ ਵਿਚੋਂ ਭਾਵੇਂ ਕੋਈ ਰਾਜ ਦੁਖ ਦੇ ਸਹਿਤ ਭੀ ਹੈ ਅਰਥਾਤ ਭਾਈ ਪ੍ਰੇਮੇ ਵਾਂਗ ਕੋਹੜੀ ਭੀ ਹੈ, ਪਰ ਹਰੀ ਦਾ ਨਾਮ ਜਪਣ ਕਰਕੇ ਉਹ ਸੁਖੀ ਹੋ ਜਾਂਦਾ ਹੈ।

### ਸਾਖੀ :-ਸਾਧੂ ਬਣਨ ਵਾਲੇ ਦੀ

ਇਕ ਰਾਜੇ ਦੀਆਂ ਚਾਰ ਰਾਣੀਆਂ ਸਨ ਉਹ ਚਾਰੇ ਹੀ ਰਾਜੇ ਨੂੰ ਇਸ਼ਨਾਨ ਕਰਾਇਆਂ ਕਰਦੀਆਂ ਸਨ। ਇਕ ਦਿਨ ਗਰਮੀ ਦੇ ਦਿਨਾਂ ਵਿਚ ਠੰਢੇ ਪਾਣੀ ਨਾਲ ਇਸ਼ਨਾਨ ਕਰਾ ਕੇ ਛੋਟੀ ਰਾਣੀ ਰਾਜੇ ਦਾ ਸਰੀਰ ਪੂੰਜ ਰਹੀ ਸੀ, ਨਾਲੇ ਰੋ ਰਹੀ ਸੀ। ਰੋਣ ਕਰਕੇ ਅੱਖਾਂ ਦਾ ਗਰਮ ਪਾਣੀ ਰਾਜੇ ਦੇ ਠੰਢੇ ਸਰੀਰ ਤੇ ਪਿਆ, ਤਾਂ ਰਾਜੇ ਨੇ ਵੇਖ ਕੇ ਰੋਣ ਦਾ ਕਾਰਨ ਪੁਛਿਆ ? ਰਾਣੀ ਨੇ ਕਿਹਾ, "ਮੇਰੇ ਭਰਾ ਦੀ ਚਿੱਠੀ ਆਈ ਹੈ ਕਿ ਮੈਂ ਸਾਧੂ ਬਣਨ ਲਗਾ ਹਾਂ, ਜੇ ਤੂੰ ਮਿਲਣਾ ਹੈ ਤਾਂ ਅੱਠ ਦਿਨ ਦੇ ਅੰਦਰ ਆਕੇ ਮਿਲ ਜਾ। ਇਸ ਕਰਕੇ ਮੈਂ ਰੋ ਰਹੀ ਹਾਂ।" ਰਾਜੇ ਨੇ ਕਿਹਾ, "ਤੂੰ ਰੋ ਨਾ, ਉਹ ਸਾਧੂ ਨਹੀਂ ਹੋਵੇਗਾ।" ਰਾਣੀ ਨੇ ਕਿਹਾ "ਉਸ ਦੇ ਖਿਆਲ ਪਹਿਲੇ ਹੀ ਅਜਿਹੇ ਸਨ, ਇਸ ਲਈ ਉਸਨੇ ਜ਼ਰੂਰ ਸਾਧੂ ਹੋ ਜਾਣਾ ਹੈ।"

ਰਾਜੇ ਨੇ ਕਿਹਾ-ਜਿਹੜੇ ਮਨੁੱਖ ਸਾਧੂ ਹੁੰਦੇ ਹਨ, ਉਹ ਪੁੱਛ ਕੇ ਜਾਂ ਚਿੱਠੀ ਲਿਖ ਕੇ ਨਹੀਂ ਹੁੰਦੇ ਵੈਰਾਗ ਦੇ ਕਾਰਨ ਪੁਛੇ ਤੋਂ ਬਗੈਰ ਹੀ ਘਰ ਨੂੰ ਛਡਕੇ ਚਲੇ ਜਾਂਦੇ ਹਨ।

ਰਾਣੀ ਨੇ ਕਿਹਾ-ਵੈਰਾਗ ਕਿਸ ਤਰ੍ਹਾਂ ਦਾ ਹੁੰਦਾ ਹੈ ? ਰਾਜੇ ਨੇ ਸਭ ਰਾਣੀਆਂ ਨੂੰ ਪਾਸ ਬੁਲਾ ਕੇ ਕਿਹਾ, "ਜੇ ਤੁਸੀਂ ਸਭ ਰਾਣੀਆਂ ਕਹੋ ਤਾਂ ਮੈਂ ਵੈਰਾਗ ਦਾ ਸਰੂਪ ਵਿਖਾਂਦਾ ਹਾਂ।" ਸਭਨਾਂ ਨੇ ਕਿਹਾ, "ਵਿਖਾਓ।"

ਉਸ ਵੇਲੇ ਰਾਜਾ ਨੇ ਇਕ ਧੋਤੀ ਪਹਿਰੀ ਹੋਈ ਸੀ, ਕਹਿਣ ਲਗਾ "ਅੱਜ ਤੋਂ ਤੁਸੀਂ ਸਭ ਮੇਰੀਆਂ ਮਾਵਾਂ ਹੋ, ਤੁਸੀਂ ਰਾਜ ਸੰਭਾਲੋ ਮੈਂ ਚਲਦਾ ਹਾਂ।" ਇੰਜ ਕਹਿ ਕੇ ਰਾਜਾ ਨਿਕਲ ਗਿਆ।

ਪਿਛੋਂ ਰਾਣੀਆਂ ਬਹੁਤ ਰੋਈਆਂ ਤੇ ਵਜ਼ੀਰ ਨੂੰ ਨਾਲ ਲੈ ਕੇ ਰਾਜੇ ਪਾਸ ਪਹੁੰਚ ਗਈਆਂ। ਸਾਰਿਆਂ ਨੇ ਚਰਨ ਫੜ ਕੇ ਬਹੁਤ ਬੇਨਤੀਆਂ ਕੀਤੀਆਂ, ਪਰ ਰਾਜੇ ਨੇ ਇਕ ਗੱਲ ਭੀ ਨਾ ਮੰਨੀ। ਫਿਰ ਵੱਡੀ ਰਾਣੀ ਨੇ ਪ੍ਰਸ਼ਨ ਕੀਤਾ, "ਆਪ ਸਾਧੂ ਕਿਉਂ ਹੁੰਦੇ ਹੋ ?"

ਰਾਜਾ ਨੇ ਕਿਹਾ–ਬ੍ਰਹਮ ਸੁਖ ਨੂੰ ਅਨੁਭਵ ਕਰਨ ਵਾਸਤੇ ਸਾਧੂ ਹੋ ਰਿਹਾ ਹਾਂ–

ਰਾਜ-ਭਾਗ ਕਰਨ ਵਿਚ ਉਹ ਬ੍ਰਹਮ ਸੁਖ ਪ੍ਰਾਪਤ ਨਹੀਂ ਹੈ।

ਹਰੀ ਨਾਮ ਦਾ ਸਿਮਰਨ ਕਰਨ ਨਾਲ ਸੁਖੀ ਹੋ ਜਾਵਾਂਗਾ। ਇਸ ਲਈ ਸਾਧੂ ਹੋ ਰਿਹਾ ਹਾਂ।

ਰਾਣੀ ਨੇ ਕਿਹਾ–ਬ੍ਰਹਮ ਰਸ ਲੈਣਾ ਬਹੁਤ ਮੁਸ਼ਕਿਲ ਹੈ, ਤੁਸੀਂ ਨਹੀਂ ਲੈ ਸਕੋਗੇ। ਇਹ ਨਾ ਹੋਵੇ ਕਿ ਬ੍ਰਹਮ-ਰਸ ਲੈਂਦੇ ਲੈਂਦੇ ਮਤਾਂ ਵਿਸ਼ੇ-ਰਸਾਂ ਤੋਂ ਵੀ ਰਹਿ ਜਾਓ। ਫਿਰ ਆਪ ਦੋਹਾਂ ਰਸਾਂ ਤੋਂ ਖਾਲੀ ਰਹਿ ਜਾਓਗੇ।

ਜਿਵੇਂ ਬਗਲੇ ਨੇ ਆਪਣੀ ਘਰ ਵਾਲੀ ਦਾ ਬਚਨ ਨਾ ਮੰਨਿਆ ਤਾਂ ਉਹ ਦੋਹਾਂ ਰਸਾਂ ਤੋਂ ਰਹਿ ਗਿਆ ਸੀ।

ਜੇ ਤੁਸੀਂ ਭੀ ਮੇਰਾ ਬਚਨ ਨਾ ਮੰਨੋਗੇ ਤਾਂ ਤੁਹਾਨੂੰ ਭੀ ਨਾ ਤਾਂ ਸੰਸਾਰਕ ਰਸ ਹੀ ਮਿਲੇਗਾ, ਨਾ ਬ੍ਰਹਮਾ ਨੰਦ ਹੀ।

ਜਿਵੇਂ ਸਮੁੰਦਰ ਦੇ ਕਿਨਾਰੇ ਇਕ ਬਗਲਾ ਬਗਲੀ ਰਹਿੰਦੇ ਸਨ, ਆਪਸ ਵਿਚ ਉਨ੍ਹਾਂ ਦਾ ਬਹੁਤ ਪ੍ਰੇਮ ਸੀ, ਹਮੇਸ਼ਾਂ ਮਛੀਆਂ ਫੜਕੇ ਖਾਂਦੇ ਸਨ।

ਉਸ ਦੇ ਕਿਨਾਰੇ ਪਰ ਨਰੀਏਲਾਂ ਦੇ ਬ੍ਰਿਛ ਸਨ। ਇਕ ਦਿਨ ਓਥੇ ਹੰਸ ਆ ਗਏ, ਉਨ੍ਹਾਂ ਆਪਣੀਆਂ ਚੁੰਜਾਂ ਮਾਰਕੇ ਨਰੀਏਲਾਂ ਵਿਚੋਂ ਦੁੱਧ ਪੀਤਾ ਤੇ ਕੁਝਕੁ ਤੁਪਕੇ ਹੇਠਾਂ ਡਿਗ ਪਏ, ਉਨ੍ਹਾਂ ਨੂੰ ਵੇਖਕੇ ਬਗਲਾ ਬਗਲੀ ਨੂੰ ਕਹਿਣ ਲਗਾ, "ਇਹ ਸਾਡੇ ਵਾਂਗ ਹੀ ਹਨ, ਦੁਧ ਕਿਉਂ ਪੀਂਦੇ ਹਨ, ਮੱਛੀਆਂ ਕਿਉਂ ਨਹੀਂ ਖਾਂਦੇ ?" ਬਗਲੀ ਨੇ ਕਿਹਾ–ਸਾਡੇ ਵਾਂਗ ਸੁਫੈਦ ਹੋਣ ਪਰ ਵੀ ਇਹ ਬਗਲੇ ਨਹੀਂ, ਇਹ ਤਾਂ ਹੰਸ ਹਨ, ਇਹ ਦੁਧ ਵਿਚ ਮਿਲੇ ਹੋਏ ਪਾਣੀ ਨੂੰ ਅਲਗ ਕਰ ਦੇਂਦੇ ਹਨ, ਅਸੀਂ ਨਹੀਂ ਕਰ ਸਕਦੇ।

ਬਗਲੇ ਨੇ ਕਿਹਾ, "ਚਲ ਆਪਾਂ ਭੀ ਦੁੱਧ ਦਾ ਸੁਆਦ ਵੇਖੀਏ। ਜਿਹੜਾ ਦੁੱਧ ਓਥੇ ਡਿਗਿਆ ਹੋਇਆ ਸੀ ਓਸੇ ਨੂੰ ਪੀਣ ਲਗ ਪਏ, ਤਾਂ ਬੜਾ ਸੁਆਦ ਆਇਆ। ਬਗਲੇ ਨੇ ਕਿਹਾ–"ਅਸੀਂ ਤਾਂ ਐਵੇਂ ਹੀ ਮੱਛੀਆਂ ਦੇ ਕੰਡੇ ਖਾਂਦੇ ਰਹੇ ਹਾਂ, ਅਸੀਂ ਵੀ ਇਨ੍ਹਾਂ ਦੇ ਭਾਈ ਹਾਂ, ਇਸ ਕਰਕੇ ਹਮੇਸ਼ਾਂ ਦੁੱਧ ਪੀਤਾ ਕਰੀਏ।" ਬਗਲੀ ਨੇ ਕਿਹਾ, "ਵਿਧਾਤਾ ਨੇ ਸਾਡੇ ਵਾਸਤੇ ਤਾਂ ਮੱਛੀਆਂ ਹੀ ਬਣਾਈਆਂ ਹਨ, ਦੁੱਧ ਹੰਸਾਂ ਵਾਸਤੇ ਹੈ, ਅਸੀਂ ਹੰਸ ਨਹੀਂ ਬਣ ਸਕਦੇ, ਇਸ ਕਰਕੇ ਮੈਂ ਪ੍ਰਤਗਿਆ ਨਹੀਂ ਕਰਦੀ ਅਤੇ ਤੂੰ ਭੀ ਪ੍ਰਤਗਿਆ ਨਾ ਕਰ।"

ਬਗਲੇ ਨੇ ਕਿਹਾ–ਮੈਂ ਤਾਂ ਪ੍ਰਤਗਿਆ ਕਰਦਾ ਹਾਂ ਕਿ ਮੈਂ ਮੱਛੀਆਂ ਕਦੇ ਨਹੀਂ ਖਾਵਾਂਗਾ। ਬਗਲੀ ਨੇ ਬਹੁਤ ਸਮਝਾਇਆ ਪਰ ਮੂਰਖ ਬਗਲਾ ਸਮਝਿਆ ਨਾ।

ਰੋਜ਼ਾਨਾ ਓਥੇ ਆ ਕੇ ਹੇਠਾਂ ਡਿੱਗਾ ਹੋਇਆ ਦੁੱਧ ਚਟਿਆ ਕਰੇ। ਕਈ ਦਿਨ ਤਾਂ ਨਿਰਬਾਹ

ਹੁੰਦਾ ਰਿਹਾ, ਜਦ ਕੁਝ ਦਿਨ ਬੀਤ ਗਏ ਤਾਂ ਨਰੀਏਲ ਦੇ ਫਲ ਥੋੜੇ ਰਹਿ ਗਏ ਤੇ ਹੰਸ ਉਡ ਕੇ ਚਲ ਗਏ। ਬਗਲਾ ਬਗਲੀ ਬ੍ਰਿਛਾਂ ਦੇ ਹੇਠ ਫਲ ਲਭਣ ਲਗੇ ਕਿ ਕੋਈ ਫਲ ਡਿੱਗਾ ਹੋਇਆ ਲਭ ਪਵੇ ਪਰ ਕੋਈ ਨਾ ਲੱਭਾ।

ਫਿਰ ਬ੍ਰਿਛ ਦੇ ਉਪਰ ਫਲ ਲਗੇ ਦੇਖ ਕੇ ਬਗਲਾ ਬਗਲੀ ਨੂੰ ਕਹਿਣ ਲੱਗਾ ਕਿ ਫਲ ਤਾਂ ਲੱਗੇ ਹੋਏ ਹਨ, ਆ ਆਪ ਹੀ ਤੋੜ ਕੇ ਦੁੱਧ ਪੀ ਲਈਏ।

ਬਗਲੀ ਨੇ ਕਿਹਾ-ਇਨ੍ਹਾਂ ਫਲਾਂ ਨੂੰ ਅਸੀਂ ਨਹੀਂ ਤੋੜ ਸਕਦੇ, ਸਾਡੀ ਚੁੰਜ ਕੱਚੀ ਹੈ। ਮੂਰਖ ਬਗਲੇ ਨੇ ਆਪਣੀ ਇਸਤ੍ਰੀ (ਬਗਲੀ) ਦਾ ਕਹਿਣਾ ਨਾ ਮੰਨਿਆ ਬ੍ਰਿਛ ਤੇ ਚੜ੍ਹ ਗਿਆ। ਨਾਰੀਅਲ ਨੂੰ ਆਪਣੀ ਚੁੰਜ ਮਾਰਕੇ ਤੋੜਨ ਲੱਗਾ ਤਾਂ ਚੁੰਜ ਫਲ ਵਿਚ ਖੁਭ ਗਈ ਤੇ ਫਲ ਦੇ ਨਾਲ ਹੀ ਲਟਕਣ ਲਗ ਪਿਆ ਆਖਿਰ ਤੜਪ ਤੜਪ ਕੇ ਮਰ ਗਿਆ।

ਜਿਵੇਂ ਉਸ ਮੂਰਖ ਬਗਲੇ ਨੇ ਆਪਣੀ ਬਗਲੀ ਦਾ ਬਚਨ ਨਾ ਮੰਨਿਆ ਤੇ ਦੁੱਧ ਦਾ ਸੁਆਦ ਲੈਂਦਾ ਲੈਂਦਾ ਮੱਛੀਆਂ ਤੋਂ ਭੀ ਚਲਾ ਗਿਆ। ਇਸੇ ਤਰ੍ਹਾਂ ਤੁਸੀਂ ਭੀ ਆਪਣੀ ਪਤਿਬ੍ਰਤ ਧਰਮ ਵਾਲੀ ਇਸਤ੍ਰੀ ਦਾ ਬਚਨ ਨਾ ਮੰਨੋਗੇ ਤਾਂ ਬ੍ਰਹਮਾਨੰਦ ਲੈਂਦੇ ਲੈਂਦੇ ਮਤਾਂ ਵਿਸ਼ੇ-ਰਸਾਂ ਤੋਂ ਵੀ ਚਲੇ ਜਾਓ। ਇਸ ਲਈ ਆਪ ਘਰ ਹੀ ਚਲੋ ਤਾਂ ਠੀਕ ਹੈ।

ਰਾਜੇ ਨੇ ਕਿਹਾ-ਮੈਂ ਅਜਿਹਾ ਮੂਰਖ ਨਹੀਂ, ਜੋ ਤੇਰਾ ਬਚਨ ਮੰਨ ਕੇ ਬ੍ਰਹਮਾਨੰਦ ਨੂੰ ਛੱਡ ਦਿਆਂਗਾ।

ਤੇਰੇ ਆਖੇ ਲਗ ਕੇ ਜੇ ਮੈਂ ਘਰ ਜਾਂਦਾ ਹਾਂ ਤਾਂ ਮੈਂ ਮੂਰਖ ਕਹਾਵਾਂਗਾ।

ਮੈਂ ਅਜਿਹਾ ਮੂਰਖ ਨਹੀਂ, ਜੋ ਬ੍ਰਹਮਾਨੰਦ ਨੂੰ ਛਡ ਕੇ ਵਿਸ਼ੇ ਲੰਪਟ ਹੋ ਜਾਵਾਂਗਾ।

ਰਾਜੇ ਨੇ ਵਾਰਤ ਸੁਣਾਉਂਦਿਆਂ ਕਿਹਾ-ਇਕ ਗਰੀਬ ਜ਼ਿਮੀਂਦਾਰ ਦਾ ਇਕ ਲੜਕਾ ਤੇ ਇਕ ਲੜਕੀ ਸੀ। ਜਿਸ ਵੇਲੇ ਕੰਨਿਆ ਸ਼ਾਹੂਕਾਰ ਦੇ ਘਰ ਵਿਆਹੀ ਗਈ ਤਾਂ ਓਥੇ ਗਊਆਂ ਮੱਝਾਂ ਬਹੁਤ ਸਨ। ਕੰਨਿਆ ਨੇ ਸੋਚਿਆ ਮੇਰੇ ਪੇਕੇ-ਘਰ ਵਿਚ ਕੋਈ ਭੀ ਗਾਂ ਮੱਝ ਨਹੀਂ। ਮੈਂ ਆਪਣੇ ਭਰਾ ਨੂੰ ਇਥੇ ਬੁਲਾ ਕੇ ਬਹੁਤ ਸਾਰਾ ਦੁੱਧ ਮੱਖਣ ਖੁਆ ਕੇ ਤਕੜਾ ਕਰਕੇ ਭੇਜਾਂ। ਇਹ ਗੱਲ ਸੋਚ ਕੇ ਆਪਣੇ ਭਰਾ ਨੂੰ ਬੁਲਾ ਲਿਆ।

ਗਰਮੀ ਦੇ ਦਿਨ ਸਨ ਸਵੇਰੇ ਦਹੀਂ ਰਿੜਕ ਕੇ ਮੱਖਣ ਕਢਕੇ ਸੁਤੇ ਹੋਏ ਆਪਣੇ ਭਰਾ ਨੂੰ ਉਠਾ ਕੇ ਹੱਥ ਮੂੰਹ ਧੁਆ ਕੇ ਉਸ ਦੀ ਤਲੀ ਪਰ ਮਖਣ ਦਾ ਪੇੜਾ ਰੱਖਕੇ ਕਿਹਾ-ਇਸ ਨੂੰ ਜਲਦੀ ਖਾ ਲੈ। ਉਸ ਨੇ ਕਦੇ ਮੱਖਣ ਖਾਧਾ ਨਹੀਂ ਸੀ, ਉਸ ਨੂੰ ਦੇਖਣ ਲਗ ਪਿਆ।

ਇਤਨੇ ਨੂੰ ਸੂਰਜ ਦੀ ਗਰਮੀ ਨਾਲ ਮੱਖਣ ਢਲਕੇ ਉਸਦੇ ਹੱਥ ਹੇਠਾਂ ਡਿਗਣ ਲਗ ਪਿਆ। ਉਹ ਮੂਰਖ ਮੱਖਣ ਦੇ ਪੇੜੇ ਨੂੰ ਛਡ ਕੇ ਹੇਠਾਂ ਡਿਗੇ ਹੋਏ ਤੁਪਕੇ ਨੂੰ ਚਟਣ ਲਗ ਪਿਆ ਤੇ ਉਪਰੋਂ ਇੱਲ ਆਈ ਉਹ ਹੱਥ ਵਾਲੇ ਮੱਖਣ ਦੇ ਪੇੜੇ ਨੂੰ ਲੈ ਗਈ

ਤੇ ਕੁਝ ਮਿੱਟੀ ਵਿਚ ਸੁੱਟ ਗਈ। ਉਹ ਓਥੇ ਖੜਾ ਹੀ ਰੋਂਦਾ ਰਿਹਾ।

ਮੈਂ ਕੋਈ ਅਜਿਹਾ ਮੂਰਖ ਨਹੀਂ ਹਾਂ, ਜੋ ਮਹਾਂ ਪੁਰਸ਼ਾਂ ਦੇ ਦੱਸੇ ਹੋਏ ਬ੍ਰਹਮਾਨੰਦ ਨੂੰ ਛਡ ਕੇ ਤੁਹਾਡੇ ਵਿਸ਼ੇ-ਅਨੰਦ ਨੂੰ ਚਟਕੇ ਹਮੇਸ਼ਾਂ ਲਈ ਰੋਂਦਾ ਰਵ੍ਹਾਂ।

ਹਾਂ, ਭਾਵੇਂ ਸਾਰੀ ਸ੍ਰਿਸ਼ਟੀ ਦਾ ਰਾਜਾ ਭੀ ਹੋਵੇ, ਜੇਕਰ ਮਹਾਂ ਪੁਰਸ਼ਾਂ ਦੇ ਬਚਨਾਂ ਅਨੁਸਾਰ ਨਹੀਂ ਚਲੇਗਾ ਤਾਂ ਉਹ ਸਾਰੀ ਉਮਰ ਦੁਖੀ ਰਵ੍ਹੇਗਾ। ਜੇ ਮਹਾਂ ਪੁਰਸ਼ਾਂ ਦੇ ਬਚਨਾਂ ਅਨੁਸਾਰ ਵਿਸ਼ੇ-ਰਸ ਨੂੰ ਛੱਡ ਕੇ ਹਰੀ ਦਾ ਨਾਮ ਜਪੇਗਾ ਤਾਂ ਉਹ ਸੰਸਾਰ ਵਿਚ ਸੁਖੀ ਹੋਵੇਗਾ। ਇੰਞ ਕਹਿ ਕੇ ਰਾਜਾ ਜੰਗਲ ਨੂੰ ਤੁਰ ਗਿਆ।

**ਲਾਖ ਕਰੋਰੀ ਬੰਧੁਨ† ਪਰੇ ॥ ਹਰਿ ਕਾ ਨਾਮੁ ਜਪਤ ਨਿਸਤਰੇ ॥**

ਚਾਹੇ ਲੱਖਾਂ ਕ੍ਰੋੜਾਂ ਬੰਧਨ ਵੀ ਪੈ ਜਾਣ। ਪਰ ਹਰੀ ਦਾ ਨਾਮ ਜਪਣ ਕਰਕੇ ਬੰਧਨਾ ਤੋਂ ਨਿਸਤਰੇ=ਛੁਟ ਜਾਂਦਾ ਹੈ।

**ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ ਆਘਾਵੈ ॥**

ਮਾਇਆ ਦੇ ਅਨੇਕਾਂ ਰੰਗ=ਆਨੰਦ ਭੀ ਜਿਸ ਭੁਖ ਤਰੇਹ ਨੂੰ ਨਹੀਂ ਬੁਝਾ ਸਕਦੇ।
ਹਰੀ ਦਾ ਨਾਮ ਜਪਣ ਕਰਕੇ ਉਸ ਭੁਖ ਤਰੇਹ ਵਲੋਂ ਮਨ ਆਘਾਵੈ=ਰੱਜ ਜਾਂਦਾ ਹੈ।

**ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥**

ਜਿਸ ਜਮ ਰਸਤੇ ਵਿਚ ਇਹ ਜੀਵ ਇਕੱਲਾ ਜਾਂਦਾ ਹੈ।
ਉਸ ਜਗ੍ਹਾ ਹਰੀ ਦਾ ਨਾਮ ਹੀ ਇਸਦਾ ਸੁਹੇਲਾ=ਸੁਖਦਾਈ ਸੰਗਿ=ਸੰਗੀ ਭਾਵ ਸਾਥੀ ਹੁੰਦਾ ਹੈ।

**ਐਸਾ ਨਾਮੁ ਮਨ ਸਦਾ ਧਿਆਈਐ॥ਨਾਨਕ ਗੁਰਮੁਖਿ ਪਰਮਗਤਿ ਪਾਈਐ॥੨॥**

ਗੁਰੂ ਜੀ ਆਖਦੇ ਹਨ-ਐਹੋ ਜੇਹੇ ਨਾਮ ਨੂੰ ਗੁਰੂ ਦੁਆਰੇ ਹਮੇਸ਼ਾਂ ਮਨ ਵਿਚ ਧਿਆਵਣਾ ਕਰੀਏ, ਤਾਂ ਹੀ ਪਰਮ ਗਤਿ=ਕੇਵਲ ਮੁਕਤੀ ਪ੍ਰਾਪਤ ਹੁੰਦੀ ਹੈ ॥੨॥

**ਛੂਟਤ ਨਹੀ ਕੋਟਿ ਲਖ ਬਾਹੀ ॥ ਨਾਮੁ ਜਪਤ ਤਹ ਪਾਰਿ ਪਰਾਹੀ ॥**

ਪ੍ਰਤੱਖ ਲੱਖਾਂ ਕ੍ਰੋੜਾਂ ਬਾਹਵਾਂ ਵਾਲਾ ਵੀ, ਵਾ :-ਭਰਾਵਾਂ ਰੂਪੀ, ਵਾ :-ਮਿੱਤਰਾਂ ਰੂਪੀ ਲੱਖਾਂ ਕ੍ਰੋੜਾਂ ਬਾਹਵਾਂ ਵਾਲਾ ਪੁਰਸ਼ ਭੀ ਜਿਸ ਜਮ ਤੋਂ ਨਹੀਂ ਛੁੱਟ ਸਕਦਾ।

ਨਾਮ ਜਪਣ ਵਾਲਾ ਪੁਰਸ਼ ਉਸ ਜਮ ਤੋਂ ਪਾਰ ਪੈ ਜਾਂਦਾ ਹੈ।

---

†'ਬੰਧੁਨ' ਵਾਲੇ ਧਧੇ ਨੂੰ ਔਂਕੜ ਸਮਝਕੇ 'ਨ' ਅੱਖਰ ਵੱਖਰਾ ਨਹੀਂ ਬੋਲਣਾ ਸੰਪ੍ਰਦਾਈ ਮਰਯਾਦਾ ਅਨੁਸਾਰ ਬੰਧੁਨ ਪਾਠ ਇਕੱਠਾ ਹੈ। ਇਸੇ ਤਰ੍ਹਾਂ ਕਈ ਪਾਠ ਆਉਂਦੇ ਹਨ।
ਜਿਵੇਂ-ਗੁਰਮੁਖਿ ਮੁਕਤੋ 'ਬੰਧੁਨ' ਪਾਇ ॥ ਸਬਦੁ ਬੀਚਾਰਿ ਛੁਟੈ ਹਰਿ ਨਾਇ ॥
(ਗਉੜੀ ਮਹਲਾ ੧, ਪੰਨਾ ੧੫੨)

੨. ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ 'ਮੈਲੁਨ' ਧੋਵੈ ॥
(ਆਸਾ ਮਹਲਾ ੧ ਅਸਟਪਦੀਆ, ਪੰਨਾ ੪੧੧)

੩. ਦੁਤੀਆ 'ਜਮੁਨ' ਗਏ ਗੁਰਿ ਹਰਿ ਹਰਿ ਜਪਨੁ ਕੀਆ ॥ (ਤੁਖਾਰੀ ਮਹਲਾ ੪, ਪੰਨਾ ੧੧੧੬)

**ਅਨਿਕ ਬਿਘਨ ਜਹ ਆਇ ਸੰਘਾਰੈ ॥ ਹਰਿ ਕਾ ਨਾਮੁ ਤਤਕਾਲ ਉਧਾਰੈ ॥**

ਅਨੇਕਾਂ ਬਿਘਨ=ਰੁਕਾਵਟਾਂ ਜਿੱਥੇ ਆ ਕੇ ਜੀਵ ਨੂੰ ਸੰਘਾਰੈ=ਮਾਰਦੀਆਂ ਹਨ।

ਉਥੇ ਹਰੀ ਦਾ ਨਾਮ ਆ ਕੇ ਜੀਵ ਨੂੰ ਤਤਕਾਲ=ਸ਼ੀਘਰ ਹੀ ਬਿਘਨਾਂ ਤੋਂ ਉਧਾਰੈ=ਬਚਾਅ ਲੈਂਦਾ ਹੈ।

**ਅਨਿਕ ਜੋਨਿ ਜਨਮੈ ਮਰਿ ਜਾਮ ॥ ਨਾਮੁ ਜਪਤ ਪਾਵੈ ਬਿਸ੍ਰਾਮ ॥**

ਜੋ ਪੁਰਸ਼ ਅਨੇਕਾਂ ਜੂਨੀਆਂ ਵਿਚ ਜੰਮਦਾ ਤੇ ਮਰਦਾ ਹੈ, ਮਰ ਕੇ ਫਿਰ ਵੀ ਜੰਮਦਾ ਹੈ।

ਉਹ ਪੁਰਸ਼ ਨਾਮ ਜਪਣ ਕਰਕੇ ਬਿਸ੍ਰਾਮ=ਟਿਕਾਅ ਪਾਉਂਦਾ ਹੈ।

**ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥**

ਜੋ ਹਉਮੈ ਦੀ ਮੈਲ ਕਰ ਕੇ ਮੈਲਾ ਹੈ ਤੇ ਉਸ ਮੈਲ ਨੂੰ ਕਦੇ ਧੋ ਨਹੀਂ ਸਕਦਾ।

ਹਰੀ ਦਾ ਨਾਮ ਉਸ ਮੈਲ ਨੂੰ ਧੋ ਕੇ ਕ੍ਰੋੜਾਂ ਪਾਪਾਂ ਨੂੰ ਖੋਵੈ=ਨਾਸ ਕਰ ਦੇਂਦਾ ਹੈ।

**ਐਸਾ ਨਾਮੁ ਜਪਹੁ ਮਨ ਰੰਗਿ ॥ ਨਾਨਕ ਪਾਈਐ ਸਾਧ ਕੈ ਸੰਗਿ ॥੩॥**

ਅਜਿਹੇ ਨਾਮ ਨੂੰ ਮਨ ਵਿਚ ਪ੍ਰੇਮ ਕਰਕੇ ਜਪਣਾ ਕਰੋ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ-ਪਰ ਪਰਾਪਤ ਸੰਤਾਂ ਦੇ ਸੰਗ ਵਿਚੋਂ ਹੁੰਦਾ ਹੈ ॥੩॥

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**

ਜਿਸ ਜਮ ਮਾਰਗ=ਪ੍ਰਲੋਕ ਰਸਤੇ ਦੇ ਕੋਹ ਗਿਣੇ ਨਹੀਂ ਜਾਂਦੇ*।

ਹਰੀ ਦਾ ਨਾਮ ਉਸ ਰਸਤੇ ਵਿਚ ਜੀਵ ਦੇ ਨਾਲ ਤੋਸਾ=ਖਰਚਾ ਬਣ ਕੇ ਜਾਂਦਾ ਹੈ।
ਮੁਸਾਫਰੀ ਵੇਲੇ ਜੋ ਖਾਣ-ਪੀਣ ਲਈ ਨਾਲ ਚੀਜ਼ਾਂ ਲਿਜਾਈਦੀਆਂ ਹਨ, ਉਸਨੂੰ 'ਤੋਸਾ' ਆਖਦੇ ਹਨ।

## ਸਾਖੀ :-ਮੂਰਖ ਰਾਜੇ ਦੀ

ਇਕ ਰਾਜਾ ਪ੍ਰਭੂ ਤੋਂ ਬੇਮੁਖ ਸੀ, ਪਰ ਉਸ ਦੀ ਰਾਣੀ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਪ੍ਰਭੂ ਦੇ ਸਿਮਰਨ ਵਿਚ ਜੁੜ ਬਹਿੰਦੀ ਸੀ। ਉਸ ਦਾ ਨਿਯਮ ਸੀ ਸਿਮਰਨ ਕੀਤੇ ਤੋਂ ਬਿਨਾਂ ਕੁਝ ਖਾਣਾ-ਪੀਣਾ ਨਹੀਂ। ਉਹ ਆਪਣੇ ਪਤੀ ਨੂੰ ਵੀ ਵਾਰ-ਵਾਰ ਕਿਹਾ ਕਰੇ, "ਮਨੁੱਖਾ ਜਨਮ ਪ੍ਰਾਪਤ ਹੋਣਾ ਬਹੁਤ ਦੁਰਲਭ ਹੈ, ਇਸ ਨੂੰ ਨਿਸਫਲ ਨਾ ਗਵਾਓ, ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਸਿਮਰਨ ਕਰਕੇ ਇਸ ਨੂੰ ਸਫਲ ਕਰ ਲਵੋ।"

ਪਰ ਰਾਜਾ ਨੇ ਰਾਣੀ ਦੀ ਇਕ ਗੱਲ ਵੀ ਨਾ ਮੰਨੀ ਢੀਠ ਬਣ ਕੇ ਸੁੱਤਾ ਰਿਹਾ ਕਰੇ

---

*ਧਰਮ ਸ਼ਾਸਤ੍ਰ ਵਿਚ ਭੀ ਪ੍ਰਲੋਕ ਦਾ ਰਸਤਾ ੩੬੫ ਦਿਨਾਂ ਦਾ ਭਾਵ ਇਕ ਸਾਲ ਦਾ ਲਿਖਿਆ ਹੈ।

ਉੱਠ ਕੇ ਫਿਰ ਆਪਣੇ ਕੰਮਾਂ ਵਿਚ ਲੱਗ ਜਾਵੇ।

ਆਖਿਰ ਰਾਣੀ ਨੇ ਗੁੱਸੇ ਵਿਚ ਆ ਕੇ ਕਿਹਾ-ਆਪ ਬੜੇ ਮੂਰਖ ਹੋ, ਜੋ ਪ੍ਰਭੂ ਦਾ ਸਿਮਰਨ ਨਹੀਂ ਕਰਦੇ।

ਉਸ ਵੇਲੇ ਰਾਜਾ ਨੇ ਵਿਚਾਰਿਆ ਇਸ ਨੇ ਜੋ ਮੈਨੂੰ ਮੂਰਖ ਕਿਹਾ ਹੈ, ਇਸ ਵਿਚ ਕੋਈ ਕਾਰਨ ਹੈ, ਸਮਝ ਨਹੀਂ ਆਈ ਮੇਰੇ ਵਿਚ ਕੀ ਮੂਰਖਤਾ ਹੈ। ਉਸ ਵੇਲੇ ਰਾਜੇ ਨੇ ਆਪਣੇ ਸ਼ਹਿਰ ਵਿਚ ਢੰਡੋਰਾ ਫਿਰਾ ਕੇ ਸਾਰੇ ਮੂਰਖ ਬੁਲਾਏ। ਉਨ੍ਹਾਂ ਸਾਰਿਆਂ ਵਿਚੋਂ ਜਿਹੜਾ ਵੱਡਾ ਮੂਰਖ ਸੀ, ਉਸ ਦੇ ਹੱਥ ਵਿਚ ਬਹੁਤ ਕੀਮਤੀ ਸੋਨੇ ਦੀ ਸੋਟੀ ਫੜਾ ਕੇ ਕਿਹਾ, ਜਿਹੜਾ ਤੇਰੇ ਨਾਲੋਂ ਵੀ ਕੋਈ ਵੱਡਾ ਮੂਰਖ ਹੋਵੇ, ਉਸ ਨੂੰ ਇਹ ਸੋਟੀ ਦੇ ਦੇਣੀ. ਇੰਜ ਕਹਿ ਕੇ ਸਭ ਨੂੰ ਤੋਰ ਦਿੱਤਾ।

ਕੁਝ ਸਮਾਂ ਗੁਜ਼ਰ ਜਾਣ ਤੋਂ ਬਾਅਦ ਰਾਜਾ ਆਪ ਬੀਮਾਰ ਹੋ ਗਿਆ ਤੇ ਵਜ਼ੀਰ ਨੂੰ ਕਹਿ ਕੇ ਉਸ ਮੂਰਖ ਨੂੰ ਆਪਣੇ ਪਾਸ ਬੁਲਵਾਲਿਆ। ਮੂਰਖ ਨੇ ਆਉਂਦਿਆਂ ਸਾਰ ਪੁਛਿਆ, "ਰਾਜਨ ਕੀ ਸਬੱਬ ਹੈ?" ਤਾਂ ਰਾਜਾ ਨੇ ਕਿਹਾ, "ਮੈਂ ਜਾ ਰਿਹਾ ਹਾਂ। ਤੈਨੂੰ ਕੋਈ ਵੱਡਾ ਮੂਰਖ ਲੱਭਾ ਹੈ ਜਾਂ ਨਹੀਂ?"

ਉਸ ਮੂਰਖ ਨੇ ਪੁਛਿਆ : ਰਾਜਨ ਆਪ ਕਿਥੇ ਜਾ ਰਹੇ ਹੋ?
ਰਾਜੇ ਨੇ ਕਿਹਾ : ਮੈਂ ਪ੍ਰਲੋਕ ਦੀ ਯਾਤਰਾ ਕਰਨ ਜਾ ਰਿਹਾ ਹਾਂ।
ਮੂਰਖ ਨੇ ਪੁਛਿਆ : ਆਪ ਯਾਤਰਾ ਕਰਕੇ ਫਿਰ ਕਦੋਂ ਆਓਗੇ?
ਰਾਜਾ ਨੇ ਕਿਹਾ : ਫਿਰ ਮੈਂ ਵਾਪਸ ਨਹੀਂ ਆਵਾਂਗਾ।
ਮੂਰਖ ਨੇ ਪੁਛਿਆ : ਹੇ ਰਾਜਨ! ਆਪ ਜੀ ਨੇ ਕਿਤਨੇ ਕੋਹ ਦੂਰ ਜਾਣਾ ਹੈ?
ਰਾਜਾ ਨੇ ਕਿਹਾ : ਉਸ ਰਸਤੇ ਦੇ ਕੋਹਾਂ ਦੀ ਕੋਈ ਗਿਣਤੀ ਨਹੀਂ ਹੈ,

ਮੂਰਖ ਨੇ ਹੈਰਾਨ ਹੋ ਕੇ ਕਿਹਾ-ਹੱਛਾ! ਇਤਨੀ ਦੂਰ ਆਪ ਜੀ ਨੇ ਜਾਣਾ ਹੈ। ਪਰ ਆਪ ਇਹ ਦੱਸੋ, ਆਪ ਜੀ ਦੇ ਨਾਲ ਕੌਣ ਜਾਏਗਾ?

ਰਾਣੀਆਂ ਜਾਣਗੀਆਂ, ਰਾਜਕੁਮਾਰ ਜਾਣਗੇ, ਫ਼ੌਜਾਂ ਜਾਣਗੀਆਂ, ਵਜ਼ੀਰ ਜਾਣਗੇ, ਜਾਂ ਹੋਰ ਕੋਈ ਸਬੰਧੀ ਜਾਏਗਾ?

ਰਾਜਾ ਨੇ ਕਿਹਾ-ਇਨ੍ਹਾਂ ਵਿਚੋਂ ਮੇਰੇ ਨਾਲ ਕੋਈ ਭੀ ਨਹੀਂ ਜਾਏਗਾ। ਮੈਂ ਇਕੱਲਾ ਹੀ ਜਾਵਾਂਗਾ।

ਮੂਰਖ ਨੇ ਕਿਹਾ-ਖਜ਼ਾਨੇ ਵਿਚੋਂ ਕੁਝ ਨਗਦੀ ਵਗੈਰਾ ਤਾਂ ਲੈ ਜਾਓਗੇ, ਜਾਂ ਰਸਤੇ ਵਿਚ ਖਾਣ-ਪੀਣ ਲਈ ਕੁਝ ਤੋਸਾ ਵਗੈਰਾ ਲੈ ਜਾਓਗੇ।

ਰਾਜਾ ਨੇ ਕਿਹਾ-ਕੁਝ ਭੀ ਨਹੀਂ ਲਿਜਾਵਾਂਗਾ ਖ਼ਾਲੀ ਹੱਥੀਂ ਆਇਆ ਸਾਂ ਤੇ ਖ਼ਾਲੀ ਹੱਥੀਂ ਜਾਵਾਂਗਾ।

ਇਹ ਗੱਲ ਸੁਣ ਕੇ ਮੂਰਖ ਨੇ ਕਿਹਾ-ਹੇ ਰਾਜਨ! ਜੇਕਰ ਇਤਨੇ ਖਜ਼ਾਨੇ ਨੂੰ ਪਾ ਕੇ

ਆਪਣੇ ਨਾਲ ਰਸਤੇ ਲਈ ਕੁਝ ਭੀ ਨਹੀਂ ਲਿਜਾ ਸਕਦੇ ਅਤੇ ਸਹਾਇਤਾ ਲਈ ਕਿਸੇ ਸਬੰਧੀ ਜਾਂ ਸਿਪਾਹੀ ਆਦਿਕਾਂ ਨੂੰ ਭੀ ਨਹੀਂ ਲਿਜਾ ਸਕਦੇ, ਤਾਂ ਸਾਰਿਆਂ ਮੂਰਖਾਂ 'ਚੋਂ ਵੱਡੇ ਮੂਰਖ ਆਪ ਹੀ ਹੋ ਜੋ ਇਤਨੀ ਸਮਝ ਰੱਖਦਿਆਂ ਹੋਇਆਂ ਭੀ ਆਪ ਜੀ ਨੇ ਆਪਣੀ ਜ਼ਿੰਦਗੀ ਵਿਚ ਨਾ ਪ੍ਰਭੂ ਦਾ ਸਿਮਰਨ, ਨਾ ਦਾਨ ਪੁੰਨ ਕੀਤਾ ਅਤੇ ਨਾ ਹੀ ਨੇਕ ਕਮਾਈ ਕਰਕੇ ਦੁਨੀਆਂ ਵਿਚ ਜਸ ਖਟਿਆ ਹੈ।

ਇਸ ਲਈ ਤੁਸੀਂ ਆਪ ਹੀ ਇਹ ਆਪਣੀ ਸੋਟੀ ਸੰਭਾਲ ਲਓ।

ਮੂਰਖ ਤਾਂ ਰਾਜੇ ਦੀ ਸੋਟੀ ਰਾਜੇ ਨੂੰ ਸੌਂਪ ਕੇ ਚਲਾ ਗਿਆ, ਬਾਅਦ ਵਿਚ ਰਾਜਾ ਆਪਣੀ ਰਾਣੀ ਦੇ ਬਚਨਾਂ ਨੂੰ ਯਾਦ ਕਰਕੇ ਮਨ ਵਿਚ ਵਿਚਾਰਦਾ ਹੈ ਜੇ ਮੈਂ ਰਾਣੀ ਦੇ ਆਖੇ ਲਗ ਕੇ ਦਾਨ ਪੁੰਨ ਭਜਨ ਸਿਮਰਨ ਕਰ ਲੈਂਦਾ ਤਾਂ ਉਸ ਨੇ ਮੇਰੇ ਨਾਲ ਜਾ ਕੇ ਮੇਰੀ ਸਹਾਇਤਾ ਕਰਨੀ ਸੀ ਪਰ ਮੈਂ ਮੂਰਖ ਨੇ ਕੁਝ ਭੀ ਨਾ ਕੀਤਾ, ਇਸ ਲਈ ਪ੍ਰਲੋਕ ਦੇ ਲੰਮੇ ਰਾਹ ਵਿਚ ਮੇਰੀ ਕਿਸੇ ਨੇ ਸਹਾਇਤਾ ਨਹੀਂ ਕਰਨੀ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਵਿਤਰ ਰਸਨਾਂ ਤੋਂ ਫੁਰਮਾਉਂਦੇ ਹਨ-

ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥੧੪॥ [ਆਸਾ ਦੀ ਵਾਰ, ਪੰਨਾ ੪੭੦

**ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥**

ਜਿਸ ਜਮ ਰਸਤੇ ਵਿਚ ਬੜਾ ਘੁੱਪ ਹਨੇਰਾ ਹੈ।
ਹਰੀ ਦਾ ਨਾਮ ਜੀਵ ਦੇ ਨਾਲ ਓਥੇ ਉਜੀਆਰਾ=ਪ੍ਰਕਾਸ਼ (ਰੌਸ਼ਨੀ) ਕਰਦਾ ਹੈ।

**ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥**

ਜਿਸ ਜਮ ਰਸਤੇ ਵਿਚ ਤੇਰਾ ਕੋਈ ਸਿਞਾਨੂ-ਵਾਕਿਫ਼ ਨਹੀਂ ਬਣੇਗਾ।
ਹਰੀ ਦਾ ਨਾਮ ਓਥੇ ਤੇਰੇ ਜਾਣੂ ਮਿਤ੍ਰ ਹੋਵੇਗਾ।

**ਜਹ ਮਹਾ ਭਇਆਨ ਤਪਤਿ ਬਹੁ ਘਾਮ ॥**
**ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥**

ਜਿਸ ਜਮ ਰਸਤੇ ਵਿਚ ਬੜੀ ਭਿਆਨਕ ਘਾਮ=ਧੁੱਪ ਦੀ ਬਹੁਤ ਤਪਤਿ=ਗਰਮੀ ਪੈਂਦੀ ਹੈ।
ਉਥੇ ਤੇਰੇ ਉਤੇ ਹਰੀ ਦੇ ਨਾਮ ਦੀ ਛਾਮ=ਛਾਂ ਹੋਵੇਗੀ।

**ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥੪॥**

ਜਿਸ ਜਮ ਰਸਤੇ ਵਿਚ ਤ੍ਰਿਖਾ—ਤ੍ਰੇਹ ਤੇਰੇ ਮਨ ਨੂੰ ਆਕਰਖੈ=ਖਿੱਚੇਗੀ ਭਾਵ ਸਤਾਵੇਗੀ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ—ਉਥੇ ਹਰਿ ਹਰਿ ਦੇ ਨਾਮ-ਅੰਮ੍ਰਿਤ ਦੀ ਵਰਖਾ ਤੇਰੇ ਉਤੇ ਵਰ੍ਹੇਗੀ।੪।

**ਭਗਤ ਜਨਾ ਕੀ ਬਰਤਨਿ ਨਾਮੁ ॥ ਸੰਤ ਜਨਾ ਕੈ ਮਨਿ ਬਿਸ੍ਰਾਮੁ ॥**

ਪਰਮੇਸ਼ਰ ਦੇ ਭਗਤ ਜਨਾਂ ਦੀ ਬਾਹਰਲੀ ਵਰਤਨ ਭੀ ਨਾਮ ਦੀ ਹੈ।

ਅਤੇ ਸੰਤ ਜਨਾਂ ਦੇ ਮਨ ਵਿਚ ਭੀ ਨਾਮ ਦਾ ਬਿਸ੍ਰਾਮੁ=ਨਿਵਾਸ ਹੈ।

**ਹਰਿ ਕਾ ਨਾਮੁ ਦਾਸ ਕੀ ਓਟ ॥ ਹਰਿ ਕੈ ਨਾਮਿ ਉਧਰੇ ਜਨ ਕੋਟਿ ॥**

ਹਰੀ ਦਾ ਨਾਮ ਦਾਸਾਂ ਦੀ ਓਟ ਰੂਪ ਹੈ ਯਾਨੀ ਢਾਲ ਰੂਪ ਹੈ।

ਹਰੀ ਦੇ ਨਾਮ ਕਰਕੇ ਕ੍ਰੋੜਾਂ ਗੁਰਮੁਖ ਜਨ ਕਾਮ ਆਦਿਕਾਂ ਤੋਂ ਉਧਰੇ=ਬਚ ਗਏ ਹਨ।

**ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥ ਹਰਿ ਹਰਿ ਅਉਖਧੁ ਸਾਧ ਕਮਾਤਿ ॥**

ਸੰਤ ਰਾਤ ਦਿਨੇ ਹਰੀ ਜਸ ਨੂੰ ਕਰਦੇ ਹਨ।

ਸੰਤ ਹਮੇਸ਼ਾ ਹਰਿ ਹਰਿ ਨਾਮ ਜਪਣ ਰੂਪੀ ਅਉਖਧੁ=ਦਵਾਈ ਦਾ ਕਮਾਤਿ=ਸੇਵਨ ਕਰਦੇ ਹਨ।

**ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥ ਪਾਰਬ੍ਰਹਮਿ ਜਨ ਕੀਨੋ ਦਾਨ ॥**

ਹਰੀ ਦੇ ਸੰਤ ਜਨਾਂ ਦੇ ਪਾਸ ਹਰੀ ਨਾਮ ਰੂਪ ਨਿਧਾਨੁ=ਖਜ਼ਾਨਾ ਹੈ।

ਪਾਰਬ੍ਰਹਮ ਨੇ ਹੀ ਸੰਤ ਜਨਾਂ ਨੂੰ ਨਾਮ ਦਾਨ ਦੇਣਾ ਕੀਤਾ ਹੈ।

**ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥**

ਮਨ ਕਰਕੇ ਵੀ ਇਕ ਦੇ ਪ੍ਰੇਮ ਵਿਚ ਰਤੇ ਹਨ, ਤਨ ਕਰਕੇ ਵੀ ਇਕ ਦੇ ਪ੍ਰੇਮ ਵਿਚ ਰਤੇ ਹੋਏ ਹਨ।
ਅਥਵਾ :—ਮਨ ਤਨ ਦੇ ਰੰਗਿ=ਪ੍ਰੇਮ ਕਰਕੇ ਇਕ ਵਾਹਿਗੁਰੂ ਦੇ ਰੰਗ=ਅਨੰਦ ਵਿਚ ਰਤੇ ਹੋਏ ਹਨ।
ਗੁਰੂ ਸਾਹਿਬ ਜੀ ਫੁਰਮਾਉਂਦੇ ਹਨ—ਸੰਤ ਜਨਾਂ ਦੀ ਬਿਰਤੀ ਵਿਵੇਕ ਵਾਲੀ ਹੋਈ ਹੈ।
ਅਥਵਾ :—ਸੰਤਾਂ ਦੀ ਬਿਰਤਿ=ਉਪਜੀਵਕਾ ਵਿਵੇਕ ਵਾਲੀ ਹੈ
ਅਥਵਾ :—ਸੰਤ ਜਨਾਂ ਦੇ ਹਿਰਦੇ ਵਿਚ ਬਿਰਤਿ=ਵੈਰਾਗ ਅਤੇ ਵਿਵੇਕ ਇਹ ਦੋਵੇਂ ਸਾਧਨ ਮੁਖ ਹਨ।

**ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥**
**ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥**

ਹਰੀ ਦਾ ਨਾਮ ਹੀ ਸੰਤ ਜਨਾਂ ਨੂੰ ਮੁਕਤੀ ਤੇ ਜੁਗਤੀ ਦੇਣ ਵਾਲਾ ਹੈ, ਵਾ:—ਮੁਕਤੀ ਦੀ ਜੁਗਤੀ ਦੇਣ ਵਾਲਾ ਹੈ। ਹਰੀ ਦਾ ਨਾਮ ਹੀ ਸੰਤ ਜਨਾਂ ਨੂੰ ਤ੍ਰਿਪਤੀ ਦੇਣ ਵਾਲੀ ਭੁਗਤ ਹੈ, ਅਰਥਾਤ ਖੁਰਾਕ ਹੈ।

**ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥ ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥**

ਹਰੀ ਦਾ ਨਾਮ ਹੀ ਸੰਤ ਜਨਾਂ ਦਾ ਸੁੰਦਰ ਰੂਪ ਅਤੇ ਰੰਗ ਹੈ।
ਹਰੀ ਨਾਮ ਜਪਦਿਆਂ ਹੋਇਆਂ ਕਦੇ ਭੀ ਭੰਗੁ-ਵਿਘਨ ਨਹੀਂ ਪੈਂਦਾ।

**ਹਰਿ ਕਾ ਨਾਮੁ ਜਨ ਕੀ ਵਡਿਆਈ ॥ ਹਰਿ ਕੈ ਨਾਮਿ ਜਨ ਸੋਭਾ ਪਾਈ ॥**

ਹਰੀ ਦਾ ਨਾਮ ਹੀ ਸੰਤ ਜਨਾਂ ਦੀ ਵਡਿਆਈ ਰੂਪ ਹੈ।
ਹਰੀ ਦੇ ਨਾਮ ਕਰਕੇ ਸੰਤ ਜਨਾਂ ਨੇ ਸੋਭਾ ਪਾਈ ਹੈ।

## (ਪੰਨਾ ੨੬੫)

**ਹਰਿ ਕਾ ਨਾਮੁ ਜਨ ਕਉ ਭੋਗੁ ਜੋਗ ॥ ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥**

ਹਰੀ ਦਾ ਨਾਮ ਹੀ ਸੰਤ ਜਨਾਂ ਨੂੰ ਭੋਗ ਅਤੇ ਜੋਗ ਦੇ ਦੇਣ ਵਾਲਾ ਹੈ। ਵਾ :-ਨਾਮ ਹੀ ਭੋਗ ਹੈ ਨਾਮ ਹੀ ਜੋਗ ਹੈ। ਹਰੀ ਨਾਮ ਜਪਣ ਕਰਕੇ ਕੁਝ ਭੀ ਬਿਓਗੁ-ਦੁੱਖ ਨਹੀਂ ਹੁੰਦਾ। ਅਥਵਾ :-ਪ੍ਰਭੂ ਨਾਲੋਂ ਕੁਝ ਸਮਾਂ ਵੀ ਬਿਓਗੁ=ਵਿਛੋੜਾ ਨਹੀਂ ਹੁੰਦਾ।

**ਜਨੁ ਰਾਤਾ ਹਰਿ ਨਾਮ ਕੀ ਸੇਵਾ ॥ ਨਾਨਕ ਪੂਜੈ ਹਰਿ ਹਰਿ ਦੇਵਾ ॥੬॥**

ਜੋ ਗੁਰਮੁਖ ਜਨ ਹਰੀ ਨਾਮ ਦੀ ਸੇਵਾ ਵਿਚ ਰਚਿਆ ਹੈ। ਗੁਰੂ ਜੀ ਫੁਰਮਾਉਂਦੇ ਹਨ-ਉਸ ਗੁਰਮੁਖ ਜਨ ਦੀ ਹਰਿ=ਵਿਸ਼ਨੂੰ ਤੇ ਹਰਿ=ਸ਼ਿਵਜੀ ਅਤੇ ਬ੍ਰਹਮਾ ਤਿੰਨੇ ਦੇਵਤੇ ਪੂਜਾ ਕਰਦੇ ਹਨ ॥ ੬ ॥

**ਹਰਿ ਹਰਿ ਜਨ ਕੈ ਮਾਲੁ ਖਜੀਨਾ ॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥**

ਗੁਰਮੁਖ ਜਨਾਂ ਦੇ ਪਾਸ ਹਰੀ ਨਾਮ ਹੀ ਮਾਲ ਹੈ, ਹਰੀ ਨਾਮ ਹੀ ਖਜ਼ਾਨਾ ਹੈ।
ਗੁਰਮੁਖ ਜਨਾਂ ਨੂੰ ਪ੍ਰਭੂ ਨੇ ਆਪ ਹੀ ਹਰੀ ਨਾਮ ਧਨ ਦਿੱਤਾ ਹੈ।

**ਹਰਿ ਹਰਿ ਜਨ ਕੈ ਓਟ ਸਤਾਣੀ ॥ ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥**

ਗੁਰਮੁਖ ਜਨਾਂ ਦੇ ਪਾਸ ਹਰਿ ਹਰਿ ਦਾ ਨਾਮ ਹੀ ਸਤਾਣੀ=ਸਹਿਤ ਬਲ ਦੇ ਓਟ ਰੂਪ ਹੈ।
ਗੁਰਮੁਖ ਜਨ ਹਰੀ ਦੇ ਪ੍ਰਤਾਪ ਕਰਕੇ ਹੋਰ ਕਿਸੇ ਨੂੰ ਜਾਣਦੇ ਨਹੀਂ ਹਨ।

**ਓਤਿ ਪੋਤਿ ਜਨ ਹਰਿ ਰਸਿ ਰਾਤੇ ॥ ਸੁੰਨ ਸਮਾਧਿ ਨਾਮ ਰਸ ਮਾਤੇ ॥**

ਗੁਰਮੁਖ ਜਨ ਓਤਿ ਪੋਤਿ=ਤਾਣੇ ਪੇਟੇ ਵਾਂਗ ਹਰੀ ਰਸ ਵਿਚ ਰਾਤੇ=ਤਦਾਕਾਰ ਹੋ ਰਹੇ ਹਨ।
ਗੁਰਮੁਖ ਜਨ ਨਾਮ-ਰਸ ਵਿਚ ਮਾਤੇ=ਮਸਤ ਹੋ ਕੇ ਸੁੰਨ ਸਮਾਧਿ=ਨਿਰਵਿਕਲਪ ਸਮਾਧੀ ਵਿਚ ਲੀਨ ਹੁੰਦੇ ਹਨ। ਅਥਵਾ :-ਜੋ ਨਾਮ ਰਸ ਵਿਚ ਮਸਤ ਹੋਏ ਹਨ, ਇਹੋ ਉਨ੍ਹਾਂ ਦੀ ਸੁੰਨ ਸਮਾਧੀ ਹੈ।

**ਆਠ ਪਹਰ ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥**

ਗੁਰਮੁਖ ਜਨ ਅੱਠੇ ਪਹਿਰ ਹਰਿ ਹਰਿ ਨਾਮ ਨੂੰ ਜਪਦਾ ਹੈ।
ਇਸੇ ਕਰਕੇ ਹਰੀ ਦਾ ਭਗਤ ਹਰ ਥਾਂ ਤੇ ਪ੍ਰਗਟ ਹੁੰਦਾ ਹੈ, ਛਪੈ=ਲੁਕਿਆ ਨਹੀਂ ਰਹਿੰਦਾ।

ਯਥਾ :-ਗੋਬਿੰਦ ਗੋਬਿੰਦ ਗੋਬਿੰਦ ਸੰਗਿ ॥ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥ [ਮਹਲਾ ੫, ਪੰਨਾ ੪੮੭

## ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥ ਨਾਨਕ ਜਨ ਸੰਗਿ ਕੇਤੇ ਤਰੇ ॥੭॥

ਗੁਰੂ ਜੀ ਆਖਦੇ ਹਨ-ਹਰੀ ਦੀ ਭਗਤੀ ਨੇ ਬਹੁਤੇ ਪੁਰਸ਼ ਮੁਕਤ ਕੀਤੇ ਹਨ ।
ਗੁਰਮੁਖ ਜਨਾਂ ਨਾਲ ਮਿਲ ਕੇ ਕਿਤਨੇ ਹੀ ਪੁਰਸ਼ ਤਰ ਗਏ ਹਨ ॥੭॥

## ਪਾਰਜਾਤੁ ਇਹੁ ਹਰਿ ਕੋ ਨਾਮ ॥ ਕਾਮਧੇਨ ਹਰਿ ਹਰਿ ਗੁਣ ਗਾਮ ॥

ਹਰੀ ਦਾ ਜੋ ਨਾਮ ਹੈ ਏਹੋ ਸਾਰਿਆਂ ਫਲਾਂ ਦੇ ਦੇਣ ਵਾਲਾ ਪਾਰਜਾਤੁ=ਕਲਪ ਬ੍ਰਿਛ ਹੈ ।*

ਜੋ ਹਰਿ ਹਰਿ ਦੇ ਗੁਣਾਂ ਦਾ ਗਾਮ=ਗਾਇਣ ਕਰਨਾ ਹੈ ਏਹੋ ਮਨ ਬਾਂਛਤ ਫਲ ਦੇਣ ਨੂੰ ਕਾਮਧੇਨ ਗਊ ਹੈ ਜੋ ਸੁਰਗਾਂ ਵਿਚ ਰਹਿੰਦੀ ਹੈ ।

ਯਥਾ :-ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥ [ਪੰਨਾ ੬੭੦

## ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥

ਹਰੀ ਦੀ ਕਥਾ ਸਭ ਤੋਂ ਸਰੇਸ਼ਟ ਹੈ । ਯਥਾ :-
ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥
ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥
ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥ [ਗਉੜੀ ਮ: ੪, ਪੰਨਾ ੧੬੪

ਹਰੀ ਨਾਮ ਸੁਨਣ ਕਰਕੇ ਦੁਖ ਜਨ ਦਰਦ, ਵਾ :-ਮਨ ਦਾ ਦਰਦ ਤੇ ਸਰੀਰ ਦਾ ਦੁੱਖ ਲਹਿ ਜਾਂਦਾ, ਭਾਵ ਮਿਟ ਜਾਂਦਾ ਹੈ । ਕਥਾ ਦੇ ਸੁਨਣ ਨਾਲ ਸਾਰੇ ਪਾਪ ਉਤਰ ਜਾਂਦੇ ਹਨ,

ਯਥਾ :-ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥ [ਗਉੜੀ ਮ: ੫ ਪੰਨਾ ੧੭੮
ਤਥਾ :-ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ ॥
ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਈਕੀ ਰੇ ॥ [ਆਸਾ ਮਹਲਾ ੫, ਪੰਨਾ ੪੦੪

## ਨਾਮ ਕੀ ਮਹਿਮਾ ਸੰਤ ਰਿਦ ਵਸੈ ॥ ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥

ਹਰੀ ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਵਸ ਰਹੀ ਹੈ ।
ਸੰਤਾਂ ਦੇ ਪ੍ਰਤਾਪ ਕਰਕੇ ਸਾਰੇ ਦੁਰਤੁ=ਪਾਪ ਨੱਸ ਜਾਂਦੇ ਹਨ ।

---

*ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥ [ਮਾਝ ਮ: ੫ ਪੰਨਾ ੧੦੯

**ਸੰਤ ਕਾ ਸੰਗੁ ਵਡਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ ॥**

ਸੰਤਾਂ ਦਾ ਸਤਸੰਗਿ ਵੱਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।

ਸੰਤਾਂ ਦੀ ਸੇਵਾ ਕਰਕੇ ਹੀ ਨਾਮ ਦਾ ਧਿਆਉਣਾ ਹੁੰਦਾ ਹੈ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥**

ਨਾਮ ਦੇ ਤੁਲਿ=ਬਰਾਬਰ ਹੋਰ ਕੁਝ ਨਹੀਂ ਹੋ ਸਕਦਾ।

ਗੁਰੂ ਜੀ ਫੁਰਮਾਉਂਦੇ ਹਨ-ਕੋਈ ਵਿਰਲਾ ਗੁਰਮੁਖ ਜਨ ਹੀ ਗੁਰੂ ਪਾਸੋਂ ਨਾਮ ਨੂੰ ਪਾਉਂਦਾ ਹੈ।੮॥੨॥

ਭਾਵ-ਸਾਰਿਆਂ ਸਾਧਨਾਂ ਅਤੇ ਸਭ ਪਦਾਰਥਾਂ ਨਾਲੋਂ ਇਕ ਨਾਮ ਹੀ ਸਰੇਸ਼ਟ ਹੈ, ਇਸਦੇ ਬਰਾਬਰ ਹੋਰ ਕੋਈ ਵਸਤੂ ਨਹੀਂ ਪੁੱਜ ਸਕਦੀ, ਮੁਖ ਗੁਰੂ ਕਿਰਪਾ ਕਰੇ ਤਾਂ ਹੀ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ।

## (ਤੀਜੀ ਅਸਟਪਦੀ)

**ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**

ਬਹੁਤਿਆਂ ਸ਼ਾਸਤਰਾਂ ਨੂੰ ਪੜ੍ਹਿਆ ਹੈ, ਬਹੁਤੀਆਂ ਸਿੰਮ੍ਰਿਤੀਆਂ ਨੂੰ ਵੀ ਪੜ੍ਹਿਆ ਹੈ ਅਤੇ ਸਾਰਿਆਂ ਗ੍ਰੰਥਾਂ ਨੂੰ ਭੀ ਭਾਲ ਕੇ ਵੇਖਿਆ ਹੈ।

**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥**

ਗੁਰੂ ਸਾਹਿਬ ਕਹਿੰਦੇ ਹਨ-ਹਰਿ ਹਰਿ ਨਾਮ ਦੇ ਬਰਾਬਰ ਕੋਈ ਨਹੀਂ ਪੁੱਜ ਸਕਦਾ, ਕਿਉਂਕਿ ਹਰਿ ਹਰਿ ਦਾ ਨਾਮ ਸਾਰਿਆਂ ਤੋਂ ਅਮੋਲਕ ਹੈ, ਵਾ :-ਅਮੋਲ=ਮੁੱਲ ਤੋਂ ਰਹਿਤ ਹੈ ਇਸ ਦਾ ਮੁਲ ਨਹੀਂ ਪਾਇਆ ਜਾ ਸਕਦਾ ॥੧॥

**ਅਸਟਪਦੀ ॥ ਜਾਪ ਤਾਪ ਗਿਆਨ ਸਭਿ ਧਿਆਨ ॥**
**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**

ਚਾਹੇ ਜਪ ਕਰੇ, ਚਾਹੇ ਤਪ ਕਰੇ, ਚਾਹੇ ਸਾਰੀਆਂ ਗੱਲਾਂ ਗਿਆਨ ਦੀਆਂ ਕਰੇ, ਚਾਹੇ ਧਿਆਨ ਲਗਾ ਕੇ ਬੈਠ ਜਾਵੇ। ਚਾਹੇ ਛੇ ਸ਼ਾਸਤਰ ਅਤੇ ਸਤਾਈ ਸਿੰਮ੍ਰਿਤੀਆਂ ਦਾ ਵਖਿਆਨ=ਲੈਕਚਰ ਕਰਦਾ ਫਿਰੇ।

**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥**

ਚਾਹੇ ਜੋਗ ਅਭਿਆਸ ਕਰੇ ਚਾਹੇ ਹੋਰ ਕਰਮਾਂ ਧਰਮਾਂ ਦੀ ਕਿਰਿਆ ਕਰੇ। ਚਾਹੇ ਇਸਤ੍ਰੀ ਪੁਤਰ ਆਦਿਕ ਸਾਰੇ (ਸਨਬੰਧੀਆਂ) ਨੂੰ ਤਿਆਗਿ=ਛੱਡ ਕੇ ਬਨ-ਜੰਗਲਾਂ ਵਿਚ ਫਿਰੇ।

**ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥**

ਚਾਹੇ ਅਨੇਕਾਂ ਪ੍ਰਕਾਰ ਦੇ ਬਹੁਤੇ ਯਤਨ ਭੀ ਕਰ ਲਵੇ। ਸੰਗ੍ਰਾਂਦ, ਮੱਸਿਆ, ਪੂਰਨਮਾਸ਼ੀ

ਆਦਿਕ ਸਮਿਆਂ ਵਿਚ ਪੁੰਨ ਕਰ ਲਵੇ, ਦਾਨ ਹਮੇਸ਼ਾਂ ਕਰਦਾ ਰਹੇ ਅਤੇ ਦੇਵਤਿਆਂ ਦੀ ਖੁਸ਼ੀ ਲੈਣ ਵਾਸਤੇ ਬਹੁਤ ਸਾਰਾ ਰਤਨਾ=ਘਿਉ ਅਹੂਤੀ ਸਮੇਂ ਅੱਗ ਵਿਚ ਹਵਨ ਕਰੇ। ਕਿਉਂਕਿ ਰਿਗ ਵੇਦ ਅਤੇ ਯਜੁਰ ਵੇਦ ਵਿਚ ਹਵਨ ਕਰਨ ਦੀ ਬਹੁਤ ਮਹਿਮਾ ਆਖੀ ਹੈ।

**ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥**

ਰਾਤੀ=ਰੱਤੀ ਰੱਤੀ ਭਰ ਸਰੀਰ ਨੂੰ ਕਟਾ ਕੇ, ਅੱਗ ਵਿਚ ਹਵਨ ਕਰ ਦੇਵੇ। ਅਤੇ ਬਹੁਤ ਪ੍ਰਕਾਰ ਦੇ ਵਰਤ ਰੱਖ ਕੇ ਆਪਣੇ ਨਿਯਮਾਂ ਨੂੰ ਪੂਰਾ ਕਰੇ। ਵਾ :-ਯਮ ਨੇਮ ਆਦਿਕ ਸਾਧਨ ਭੀ ਕਰ ਲਵੇ।

ਯਥਾ :-ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥
[ਸਿਰੀਰਾਗੁ ਮ: ੧, ਪੰਨਾ ੬੨

**ਨਹੀ ਤੁਲਿ ਰਾਮ ਨਾਮ ਬੀਚਾਰ॥ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧**

ਪਰ, ਰਾਮ ਨਾਮ ਦੇ ਵਿਚਾਰ ਬਰਾਬਰ ਕੋਈ ਸਾਧਨ ਨਹੀਂ ਹੈ। ਗੁਰੂ ਜੀ ਫੁਰਮਾਉਂਦੇ ਹਨ-ਗੁਰੂ-ਮੁਖ ਰਾਹੀਂ ਦਿਹਾੜੀ ਵਿਚ ਸਤਸੰਗਤਿ ਵਿਚ ਜਾ ਕੇ ਇਕ ਵਾਰ ਜ਼ਰੂਰ ਨਾਮ ਜਪਣਾ ਕਰੀਏ ॥੧॥

**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥**

ਚਾਹੇ ਚਿਰੁ ਜੀਵੈ=ਚਿਰੰਜੀਵੀ ਹੋ ਕੇ ਨੌਂ ਖੰਡਾਂ ਵਾਲੀ ਪ੍ਰਿਥਮੀ ਉਤੇ ਫਿਰਦਾ ਰਹੇ। ਮਹਾ=ਵੱਡਾ ਉਦਾਸੀਨ ਹੋ ਕੇ ਵੱਡਾ ਤਪੀਸਰੁ ਥੀਵੈ=ਹੋ ਜਾਵੇ।

**ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥**

ਚਾਹੇ ਅੱਗ ਵਿਚ ਬੈਠ ਕੇ ਪ੍ਰਾਣਾਂ ਨੂੰ ਹਮਨ ਕਰ ਦੇਵੇ। ਚਾਹੇ ਕਨਿਕ ਅਸ੍ਵ=ਸੋਨੇ ਦੇ ਘੋੜੇ, ਚਾਹੇ ਹੈਵਰ=ਸ੍ਰੇਸ਼ਟ (ਖੁਰਾਸਾਨੀ) ਘੋੜੇ ਦਾਨ ਕਰ ਦੇਵੇ। ਅਥਵਾ :-ਚਾਹੇ ਕਨਿਕ=ਸੋਨਾ ਦਾਨ ਕਰੇ, ਚਾਹੇ ਵਰ=ਸਰੇਸ਼ਟ ਜੋ ਅਸ੍ਵ=ਘੋੜੇ ਹਨ, ਓਹ ਦਾਨ ਕਰੇ, ਚਾਹੇ ਭੂਮੀ ਦਾਨ ਕਰ ਦੇਵੇ।

ਯਥਾ :-ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥...
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥
[ਸਿਰੀਰਾਗੁ ਮ: ੧, ਪੰਨਾ ੬੨

## ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥

ਚਾਹੇ ਨਿਉਲੀ=ਨੇਤੀ ਧੋਤੀ ਆਦਿਕ ਕਰਮ ਕਰਦਾ ਰਹੇ, ਚਾਹੇ ਬਹੁਤੇ ਆਸਣ ਲਗਾਣੇ ਸਿਖ ਲਵੇ।* ਚਾਹੇ ਜੈਨੀਆਂ ਦੇ ਮਾਰਗ ਵਾਲੇ ਅਤਿ=ਬੜੇ ਸੰਜਮ ਵਾਲੇ ਸਾਧਨ ਕਰਨੇ ਸਿਖ ਲਵੇ।

## ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥

ਚਾਹੇ ਨਿਮਖ ਨਿਮਖ=ਰੰਚਕ ਰੰਚਕ ਕਰਕੇ ਸਰੀਰ ਕਟਾ ਦੇਵੇ। ਫਿਰ ਭੀ ਮਨ ਵਿਚੋਂ ਹਉਮੈ ਦੀ ਮੈਲ ਨਹੀਂ ਜਾ ਸਕਦੀ।

## ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
## ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

ਹਰੀ ਨਾਮ ਦੇ ਸਮਸਰਿ=ਬਰਾਬਰ ਕੁਝ ਭੀ ਨਹੀਂ ਹੈ। ਗੁਰੂ ਜੀ ਫੁਰਮਾਉਂਦੇ ਹਨ-ਗੁਰੂ ਦੁਆਰੇ ਨਾਮ ਨੂੰ ਜਪੇ ਤਾਂ ਹੀ ਗਤਿ-ਮੁਕਤੀ ਪ੍ਰਾਪਤ ਕਰ ਸਕਦਾ ਹੈ ॥੨।

ਯਥਾ :-ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥
ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥੮॥੧॥
[ਕਲਿਆਣ ਮ: ੪ ਪੰਨਾ ੧੩੨੪

## ਮਨ ਕਾਮਨਾ ਤੀਰਥ ਦੇਹ ਛੁਟੈ ॥ ਗਰਬੁ ਗੁਮਾਨੁ ਨ ਮਨ ਤੇ ਹੁਟੈ ॥

ਚਾਹੇ ਮਨ ਦੀ ਕਾਮਨਾ=ਇੱਛਾ ਅਨੁਸਾਰ ਤੀਰਥਾਂ ਪਰ ਸਰੀਰ ਛੁਟ ਜਾਵੇ। ਅਥਵਾ :-ਚਾਹੇ ਮਨ ਕਾਮਨਾ=ਮਨੀਕਰਣ ਤੀਰਥ ਉਤੇ ਸਰੀਰ ਛੁਟ ਜਾਵੇ। ਰਿਆਸਤ ਕੁਲੂ ਵਿਚ ਇਹ ਮਨੀਕਰਣ ਤੀਰਥ ਹੈ)। ਫਿਰ ਭੀ ਗਰਬੁ=ਹੰਕਾਰੀ ਪੁਰਸ਼ ਦੇ ਮਨ ਵਿਚੋਂ ਗੁਮਾਨੁ=ਹੰਕਾਰ ਹਟਦਾ ਨਹੀਂ ਹੈ।

ਅਥਵਾ :-ਜਾਤੀ ਦਾ ਗਰਬੁ=ਹੰਕਾਰ ਤੇ ਵਿਦਿਆ ਦਾ ਗੁਮਾਨੁ=ਹੰਕਾਰ ਮਨ ਵਿਚੋਂ ਹਟਦਾ ਨਹੀਂ ਹੈ।

## ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥

ਚਾਹੇ ਸਾਰਾ ਦਿਨ ਅਤੇ ਸਾਰੀ ਰਾਤ ਸਰੀਰ ਦੀ ਸੋਚ=ਪਵਿਤ੍ਰਤਾ ਕਰਦਾ ਰਹੇ। ਪਰ ਤਨ ਦੀ ਪਵਿਤ੍ਰਤਾ ਕਰਨ ਨਾਲ ਮਨ ਦੀ ਪਾਪਾਂ ਰੂਪੀ ਮੈਲ ਜਾਂਦੀ ਨਹੀਂ ਹੈ।

## ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥

ਇਸ ਸਰੀਰ ਨੂੰ ਕਸ਼ਟ ਦੇ ਕੇ ਚਾਹੇ ਬਹੁਤੇ ਸਾਧਨ ਵੀ ਕਰ ਲਵੇ। ਫਿਰ ਵੀ ਮਨ ਤੋਂ ਕਦੇ ਵਿਸ਼ਿਆਂ ਦੀ ਮੈਲ ਦੂਰ ਨਹੀਂ ਹੁੰਦੀ।

## ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥

ਅਨੀਤਿ=ਅਨਿਤ (ਝੂਠੇ) ਸਰੀਰ ਨੂੰ ਚਾਹੇ ਬਹੁਤੇ ਜਲ ਨਾਲ ਧੋਂਦਾ ਰਹੇ, ਪਰ ਇਹ ਭੀ ਇਕ ਅਨੀਤੀ ਵਾਲੀ ਗੱਲ ਹੈ। ਕਿਉਂ ਕਿ ਕਾਚੀ ਭੀਤਿ=ਕਚੀ ਕੰਧ ਨੇ ਕੀ ਸੁਧ ਹੋਣਾ ਹੈ।

---

*ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥ [ਪੰਨਾ ੫੫੮

**ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥੩**

ਹੇ ਮਨ ! ਹਰੀ ਦੇ ਨਾਮ ਦੀ ਮਹਿਮਾ ਸਭ ਤੋਂ ਉੱਚੀ। ਗੁਰੂ ਸਾਹਿਬ ਜੀ ਆਖਦੇ ਹਨ-ਨਾਮੀ ਦੇ ਨਾਮ ਕਰਕੇ ਅਜਾਮਲ ਵਰਗੇ ਬਹੁ ਮੂਚ=ਬੜੇ ਬੜੇ ਪਾਪੀ ਭੀ ਤਰ ਗਏ ਹਨ ॥੩॥

## (ਪੰਨਾ ੨੬੬)

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥**
**ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ॥**

ਬਹੁਤੀ ਸਿਆਣਪ ਕਰਨ ਨਾਲ ਵੀ ਜਮਾਂ ਦਾ ਡਰ ਬਿਆਪੈ=ਲਗਦਾ ਹੈ। ਅਨੇਕ ਜਤਨਾਂ ਕਰਕੇ ਭੀ ਮਨ ਤ੍ਰਿਸ਼ਨਾ ਵਲੋਂ ਧ੍ਰਾਪੈ=ਰੱਜਦਾ ਨਹੀਂ ਹੈ।

**ਭੇਖ ਅਨੇਕ ਅਗਨਿ ਨਹੀ ਬੁਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥**

ਅਨੇਕਾਂ ਭੇਖ ਧਾਰਨ ਨਾਲ ਵੀ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਨਹੀਂ ਬੁਝਦੀ।
ਕ੍ਰੋੜਾਂ ਉਪਾਵ=ਯਤਨ ਕੀਤਿਆਂ ਭੀ ਪ੍ਰਲੋਕ ਦਰਗਹ ਵਿਚੋਂ ਸਿਝੈ=ਛੁਟਕਾਰਾ ਨਹੀਂ ਹੁੰਦਾ।
ਅਥਵਾ :-ਸਿਝੈ=ਮੁਕਤ ਰੂਪ ਨਹੀਂ ਹੁੰਦਾ।

**ਛੂਟਸਿ ਨਾਹੀ ਊਭ ਪਇਆਲਿ॥ ਮੋਹਿ ਬਿਆਪਹਿ ਮਾਇਆ ਜਾਲਿ॥**

ਊਭ=ਉਚੇ ਆਕਾਸ਼ ਵਿਚ ਤੇ ਨੀਵੇਂ ਪਇਆਲਿ=ਪਤਾਲ ਵਿਚ ਜਾਣ ਕਰਕੇ ਭੀ ਛੁਟਕਾਰਾ ਨਹੀਂ ਹੁੰਦਾ। ਇਹ ਜੀਵ ਮਾਇਆ ਕਰਕੇ ਮੋਹ ਰੂਪੀ ਜਾਲ ਵਿਚ ਬਿਆਪ ਰਿਹਾ ਹੈ।
ਅਥਵਾ :- ਮਾਇਆ ਦੇ ਮੋਹ ਵਿਚ ਲੱਗਣ ਕਰਕੇ ਜਮਾਂ ਦੇ ਜਾਲ ਵਿੱਚ ਪੈਂਦਾ ਹੈ।

**ਅਵਰ ਕਰਤੂਤਿ ਸਗਲੀ ਜਮੁ ਡਾਨੈ॥ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥**

ਹੋਰ ਸਾਰਿਆਂ ਕਰਮਾਂ ਦੀ ਕਰਤੂਤਿ=ਕਰਤੱਬਤਾ ਕਰਕੇ ਧਰਮ ਰਾਜਾ ਡੰਨ ਦੇਂਦਾ ਹੈ। ਕਿਉਂਕਿ-ਗੋਬਿੰਦ ਦੇ ਭਜਨ-ਸਿਮਰਨ ਤੋਂ ਬਿਨਾਂ ਹੋਰ ਕਰਮਾਂ ਧਰਮਾਂ ਨੂੰ ਤਿਲ ਜਿੰਨਾਂ ਭੀ ਨਹੀਂ ਮੰਨਦਾ।

**ਹਰਿ ਕਾ ਨਾਮੁ ਜਪਤ ਦੁਖੁ ਜਾਇ॥ ਨਾਨਕ ਬੋਲੈ ਸਹਜਿ ਸੁਭਾਇ॥੪॥**

ਹਰੀ ਦਾ ਨਾਮ ਜਪਦਿਆਂ ਹੀ ਸਾਰਾ ਦੁਖ ਚਲਿਆ ਜਾਂਦਾ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ-ਜੀਵ ਨੂੰ ਚਾਹੀਦਾ ਹੈ ਸਹਜਿ ਸੁਭਾਇ=ਸੁਤੇ ਸਿਧ ਨਾਮ ਬੋਲਦਾ ਰਵੇ ॥੪॥

**ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥**

ਜਿਹੜਾ ਕੋਈ ਪੁਰਸ਼ (ਧਰਮ, ਅਰਥ, ਕਾਮ, ਮੋਖ) ਚਾਰੇ ਪਦਾਰਥ ਮੰਗਦਾ ਹੈ,
ਉਹ ਸੰਤ ਜਨਾਂ ਦੀ ਸੇਵਾ ਵਿਚ ਲਗ ਜਾਵੇ।

**ਜੇ ਕੋ ਆਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥**

ਜਿਹੜਾ ਕੋਈ ਆਪਣਾ ਦੁੱਖ ਮਿਟਾਇਆ ਚਾਹੁੰਦਾ ਹੈ।
ਉਹ ਹਮੇਸ਼ਾ ਹਿਰਦੇ ਵਿਚ ਹਰਿ ਹਰਿ ਨਾਮ ਨੂੰ ਗਾਉਣਾ ਕਰੇ।

**ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧਸੰਗਿ ਇਹ ਹਉਮੈ ਛੋਰੈ ॥**

ਜਿਹੜਾ ਕੋਈ ਪੁਰਸ਼ ਆਪਣੀ ਸੋਭਾ ਨੂੰ ਲੋਰੈ—ਚਾਹੁੰਦਾ ਹੈ।
ਤਾਂ ਉਹ ਸਤਸੰਗਤਿ ਵਿਚ ਬੈਠਕੇ ਇਸ ਹੰਗਤਾ ਮਮਤਾ ਨੂੰ ਛੋਰੈ—ਛਡ ਦੇਵੇ।

**ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥**

ਜਿਹੜਾ ਕੋਈ ਪੁਰਸ਼ ਜਨਮ ਮਰਨ ਤੋਂ ਡਰਦਾ ਹੈ। ਤਾਂ ਉਹ ਸੰਤ ਜਨਾ ਦੀ ਸ਼ਰਨ ਪੈਣਾ ਕਰੇ।

**ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥ ਨਾਨਕ ਤਾ ਕੈ ਬਲਿ ਬਲਿ ਜਾਸਾ ।੫।**

ਜਿਸ ਪੁਰਸ਼ ਨੂੰ ਪ੍ਰਭੂ ਦੇ ਦਰਸ਼ਨ ਕਰਨ ਦੀ ਪਿਆਸਾ—ਸਿੱਕ ਹੈ।
ਗੁਰੂ ਜੀ ਆਖਦੇ ਹਨ—ਅਸੀਂ ਉਸ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ।੫॥

**ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥ ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥**

ਸਾਰਿਆਂ ਪੁਰਸ਼ਾਂ ਵਿਚੋਂ ਉਹ ਪਰਧਾਨ ਪੁਰਖ ਹੈ।
ਸਾਧ ਸੰਗਤ ਕਰਕੇ ਜਿਸਦਾ ਅਭਿਮਾਨੁ=ਹੰਕਾਰ ਮਿਟ ਗਿਆ ਹੈ।

**ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥**

ਜੋ ਆਪਣੇ ਆਪ ਨੂੰ ਨੀਚਾ=ਨੀਵਾਂ ਜਾਣਦਾ ਹੈ।
ਓਹੀ ਸਾਰਿਆਂ ਪੁਰਸ਼ਾਂ ਤੋਂ ਉੱਚਾ ਗਿਣਿਆ ਜਾਂਦਾ ਹੈ।

**ਜਾ ਕਾ ਮਨੁ ਹੋਇ ਸਗਲ ਕੀ ਰੀਨਾ॥ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥**

ਜਿਸਦਾ ਮਨ ਸਾਰਿਆਂ ਦੇ ਚਰਨਾਂ ਦੀ ਰੀਨਾ=ਧੂੜ ਹੋਇਆ ਹੈ। ਉਸਨੇ ਹਰਿ ਹਰਿ ਨਾਮ ਜਪਕੇ ਸਾਰਿਆਂ ਘਟਾਂ ਘਟਾਂ ਵਿਚ ਹਰੀ ਨੂੰ ਚੀਨਾ=ਜਾਣ ਲਿਆ ਅਰਥਾਤ ਪਛਾਣ ਲਿਆ ਹੈ।

**ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥**

ਜਿਸਨੇ ਆਪਣੇ ਮਨ ਵਿਚੋਂ ਬੁਰਾ ਸੁਭਾਵ ਮਿਟਾ ਦਿੱਤਾ ਹੈ।
ਉਹ ਸਾਰੀ ਸ੍ਰਿਸ਼ਟੀ ਨੂੰ ਆਪਣਾ ਸਜਣ ਕਰਕੇ ਵੇਖਦਾ ਹੈ। ਵਾ :—ਸ੍ਰਿਸ਼ਟੀ ਵਿਚ ਸਾਰਿਆਂ ਲੋਕਾਂ ਨੂੰ ਸੱਜਣ ਕਰਕੇ ਵੇਖਦਾ ਹੈ।

**ਸੂਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ ॥੬॥**

ਜਿਹੜਾ ਪੁਰਸ਼ ਸੁਖ ਦੁਖ ਨੂੰ ਸਮ=ਇਕਸਾਰ ਕਰਕੇ ਦ੍ਰਿਸਟੇਤਾ=ਵੇਖਦਾ ਹੈ।
ਸਾਹਿਬ ਫੁਰਮਾਉਂਦੇ ਹਨ—ਉਸ ਨੂੰ ਪਾਪ ਤੇ ਪੁੰਨ ਦਾ ਕੋਈ ਲੇਪ ਨਹੀਂ ਹੁੰਦਾ।੬॥

**ਨਿਰਧਨ ਕਉ ਧਨੁ ਤੇਰੋ ਨਾਉ ॥ ਨਿਥਾਵੇ ਕਉ ਨਾਉ ਤੇਰਾ ਥਾਉ ॥**

ਜੋ ਪੁਰਸ਼ ਧਨ ਤੋਂ ਰਹਿਤ ਹੈ ਉਸ ਨੂੰ ਆਪ ਜੀ ਦਾ ਨਾਮ ਹੀ ਧਨ ਹੈ।
ਨਿਥਾਵੇਂ ਪੁਰਸ਼ ਨੂੰ ਆਪ ਜੀ ਦਾ ਨਾਮ ਹੀ ਜਗ੍ਹਾ ਹੈ।

**ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥ ਸਗਲ ਘਟਾ ਕਉ ਦੇਵਹੁ ਦਾਨੁ ॥**

ਨਿਮਾਨੇ=ਮਾਣ ਤੋਂ ਰਹਿਤ ਪੁਰਸ਼ ਨੂੰ ਹੇ ਪ੍ਰਭੂ! ਆਪ ਜੀ ਦਾ ਨਾਮ ਹੀ ਮਾਣ ਰੂਪ ਹੈ।
ਕਿਉਂਕਿ ਆਪ ਸਾਰਿਆਂ ਸਰੀਰਾਂ ਨੂੰ ਦਾਨ ਦੇਂਦੇ ਹੋ।

**ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥**

ਹੇ ਸੁਆਮੀ! ਤੂੰ ਆਪ ਹੀ ਸਾਰਿਆਂ ਕਾਰਜਾਂ ਕਾਰਨਾਂ ਦੇ ਕਰਨ ਕਰਾਉਣ ਵਾਲਾ ਹੈਂ।
ਸਾਰਿਆਂ ਸਰੀਰਾਂ ਦੇ ਅੰਦਰ ਦੀ ਆਪ ਹੀ ਜਾਨਣ ਵਾਲੇ ਹੋ।
ਘਟ ਘਟ ਕੇ ਅੰਤਰ ਕੀ ਜਾਨਤ ॥ (ਪਾਤਿਸ਼ਾਹੀ ੧੦)

**ਅਪਨੀ ਗਤਿ ਮਿਤਿ ਜਾਨਹੁ ਆਪੇ ॥ ਆਪਨ ਸੰਗਿ ਆਪਿ ਪ੍ਰਭ ਰਾਤੇ ॥**

ਆਪਣੀ ਗਤ ਦੀ ਮਰਯਾਦਾ ਨੂੰ ਤੁਸੀਂ ਆਪ ਹੀ ਜਾਣਦੇ ਹੋ। ਹੇ ਪ੍ਰਭੂ! ਤੁਸੀਂ ਆਪਣੇ ਨਾਲ ਆਪ ਹੀ ਰਾਤੇ=ਮਿਲੇ ਹੋਏ ਹੋ। ਤੁਹਾਡੇ ਵਰਗਾ ਹੋਰ ਕੋਈ ਦੂਜਾ ਪਦਾਰਥ ਨਹੀਂ, ਜਿਸ ਦੀ ਉਪਮਾ ਆਪ ਨੂੰ ਦੇਈਏ। ਇਸ ਕਰਕੇ ਉਪਮੇਯ ਰੂਪ ਤੇ ਉਪਮਾਨ ਰੂਪ ਆਪ ਹੀ ਹੋ।

ਯਥਾ:-ਉਪਮੇਯ ਆਪ ਪੁਨ ਅ ਪੇ ਉਪਮਾਨ ਹੈਂ ॥ (ਨਾਨਕ ਪ੍ਰਕਾਸ਼, ਧਿਆ ੧)

ਵਾ:-ਆਪਣਿਆਂ ਭਗਤਾਂ ਨਾਲ ਹੇ ਪ੍ਰਭੂ ਆਪ ਹੀ ਮਿਲੇ ਹੋਏ ਹੋ।

**ਤੁਮ੍ਰੀ ਉਸਤਤਿ ਤੁਮ ਤੇ ਹੋਇ ॥ ਨਾਨਕ ਅਵਰੁ ਨ ਜਾਨਸਿ ਕੋਇ ॥੭॥**

ਤੁਹਾਡੀ ਉਸਤਤੀ ਤੁਹਾਡੇ ਪਾਸੋਂ ਹੀ ਹੋ ਸਕਦੀ ਹੈ।
ਗੁਰੂ ਸਾਹਿਬ ਜੀ ਆਖਦੇ ਹਨ-(ਤੁਹਾਡੀ ਉਸਤਤੀ ਨੂੰ) ਹੋਰ ਕੋਈ ਨਹੀਂ ਜਾਣ ਸਕਦਾ ॥੭॥

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

ਸਾਰਿਆਂ ਧਰਮਾਂ ਵਿਚੋਂ ਇਹੋ ਸਰੇਸ਼ਟ ਧਰਮ ਹੈ,
ਸਾਰਿਆਂ ਕਰਮਾਂ ਵਿਚੋਂ ਇਹੋ ਨਿਰਮਲ ਕਰਮ ਹੈ ਜਿਹੜਾ ਹਰੀ ਦਾ ਨਾਮ ਜਪਣਾ ਹੈ।

## ਸਾਖੀ-ਬਾਣੀਏ ਦੇ ਪੁਤਰ ਦੀ

ਇਕ ਬਾਣੀਏ ਦਾ ਪੁਤ੍ਰ ਦੁਕਾਨ ਦਾ ਕੰਮ ਕਰਦਾ ਹੁੰਦਾ ਸੀ ਤੇ ਪਿਤਾ ਆਪ ਸਤਸੰਗ ਵਿਖੇ ਜਾਕੇ ਰੋਜ਼ ਕਥਾ ਸੁਣਦਾ ਸੀ। ਪਿਤਾ ਨੇ ਆਪਣੇ ਪੁਤ੍ਰ ਨੂੰ ਕਿਹਾ ਹੋਇਆ ਸੀ ਕਿ ਜੇ ਕੋਈ ਦੁਕਾਨ ਤੇ ਵੱਡਾ ਗਾਹਕ ਆ ਜਾਵੇ ਤਾਂ ਮੈਨੂੰ ਬੁਲਾ ਲਿਆ ਕਰ।

ਇਕ ਦਿਨ ਕੋਈ ਵੱਡਾ ਗਾਹਕ ਆ ਗਿਆ ਉਸ ਨੇ ਬੱਚੇ ਨੂੰ ਕਿਹਾ, 'ਤੇਰਾ ਪਿਉ ਕਿਥੇ ਹੈ?' ਲੜਕੇ ਨੇ ਕਿਹਾ, 'ਆਪ ਬੈਠੋ, ਮੈਂ ਬੁਲਾ ਲਿਆਉਂਦਾ ਹਾਂ।' ਜਿਸ ਵੇਲੇ ਪਿਤਾ ਨੂੰ ਬੁਲਾਉਣ ਗਿਆ ਤਾਂ ਅੱਗੇ ਕਥਾ ਵਿਚ ਵੈਸ਼ਨਵ ਧਰਮ ਦਾ ਪ੍ਰਸੰਗ ਚਲ ਰਿਹਾ ਸੀ ਕਿ ਵੈਸ਼ਨਵ

ਨੂੰ ਗਊ ਬ੍ਰਾਹਮਣ ਦੀ ਸੇਵਾ ਕਰਨੀ ਚਾਹੀਦੀ ਹੈ। ਭਾਵੇਂ ਆਪਣੇ ਪ੍ਰਾਣ ਭੀ ਕਿਉਂ ਨਾ ਨਿਕਲ ਜਾਣ ਪਰ ਗਊ ਬ੍ਰਾਹਮਣ ਦੀ ਸੇਵਾ ਨਹੀਂ ਛਡਣੀ ਚਾਹੀਦੀ। ਬਲਕਿ ਮਾਰ ਕੇ ਇਨ੍ਹਾਂ ਦਾ ਨਿਰਾਦਰ ਭੀ ਨਹੀਂ ਕਰਨਾ ਚਾਹੀਦਾ। ਜੋ ਧਰਮ ਦੀ ਰਖਿਆ ਕਰਦਾ ਹੈ, ਸਮੇਂ ਅਨੁਸਾਰ ਧਰਮ ਉਸ ਦੀ ਰੱਖਿਆ ਕਰਦਾ ਹੈ। ਇਤਨੀ ਕਥਾ ਸੁਣ ਕੇ ਉਸ ਲੜਕੇ ਨੇ ਆਪਣੇ ਚਿਤ ਵਿਚ ਵਸਾ ਲਈ। ਫਿਰ ਉਸ ਨੇ ਆਪਣੇ ਪਿਤਾ ਨੂੰ ਕਿਹਾ, 'ਹੱਟੀ ਤੇ ਇਕ ਗਾਹਕ ਆਇਆ ਬੈਠਾ ਹੈ, ਆਪ ਚਲੋ।' ਪਿਤਾ ਨੇ ਕਿਹਾ, ਤੂੰ ਚਲ, ਮੈਂ ਆਉਂਦਾ ਹਾਂ। ਲੜਕਾ ਦੁਕਾਨ ਤੇ ਪਹੁੰਚ ਗਿਆ। ਇਤਨੇ ਨੂੰ ਇਕ ਭੁੱਖੀ ਗਊ ਨੇ ਉਸ ਦੁਕਾਨ ਪਰ ਆ ਕੇ ਅਨਾਜ ਖਾਣਾ ਸ਼ੁਰੂ ਕਰ ਦਿੱਤਾ ਲੜਕੇ ਨੇ ਉਸ ਨੂੰ ਅੰਨ ਖਾਣ ਤੋਂ ਨਾ ਹਟਾਇਆ।

ਪਿਤਾ ਨੇ ਦੂਰੋਂ ਆਉਂਦਿਆਂ ਵੇਖਿਆ ਕਿ ਦੁਕਾਨ ਪਰ ਗਊ ਖਾ ਰਹੀ ਹੈ ਤੇ ਲੜਕਾ ਉਸ ਨੂੰ ਹਟਾਉਂਦਾ ਨਹੀਂ। ਪਿਤਾ ਨੇ ਆਉਂਦਿਆਂ ਸਾਰ ਹੀ ਕਿਹਾ, "ਓਹ ਅੰਨ੍ਹਿਆਂ! ਗਊ ਅੰਨ ਖਾ ਰਹੀ ਹੈ, ਤੂੰ ਹਟਾਉਂਦਾ ਕਿਉਂ ਨਹੀਂ।" ਪਿਤਾ ਦੇ ਬਚਨ ਸੁਣਕੇ ਭੀ ਲੜਕੇ ਨੇ ਗਊ ਨੂੰ ਹਟਾਇਆ ਨਾ। ਜਾਂ ਪਿਤਾ ਨੇ ਬੜੇ ਗੁੱਸੇ ਨਾਲ ਕਿਹਾ। ਤਾਂ ਪੁੱਤ੍ਰ ਨੇ ਕਿਹਾ, "ਪਿਤਾ ਜੀ! ਗੁੱਸੇ ਕਿਉਂ ਹੁੰਦੇ ਹੋ, ਅੱਜ ਸਤਸੰਗ ਵਿਚ ਕੀ ਕਥਾ ਸੁਣਕੇ ਆਏ ਹੋ? ਅੱਜ ਦੀ ਕਥਾ ਵਿਚ ਸੰਤਾਂ ਨੇ ਕਿਹਾ ਸੀ, 'ਸਿਮਰਨ ਅਤੇ ਗਊ ਬ੍ਰਾਹਮਣ ਦੀ ਸੇਵਾ ਕਰਨੀ ਪਰਮ ਧਰਮ ਹੈ।' ਮੇਰੇ ਦਿਲ ਵਿਚ ਉਸ ਕਥਾ ਦਾ ਅਜਿਹਾ ਅਸਰ ਹੋ ਗਿਆ ਹੈ ਜਿਸ ਤੇ ਮੈਂ ਗਊ ਨੂੰ ਹਟਾਇਆ ਨਹੀਂ, ਆਪ ਭੀ ਗਊ ਨੂੰ ਨਾ ਮਾਰੋ ਖਾਣ ਦਿਓ।" ਲੜਕੇ ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਪਿਉ ਨੂੰ ਬੜਾ ਗੁੱਸਾ ਚੜ੍ਹ ਗਿਆ ਤੇ ਦੋ ਚਾਰ ਡੰਡੇ ਮਾਰਕੇ ਗਊ ਨੂੰ ਹਟਾਇਆ। ਅਤੇ ਪੁੱਤ੍ਰ ਨੂੰ ਕਿਹਾ, "ਤੂੰ ਕੋਈ ਮੇਰਾ ਗੁਰੂ ਹੈਂ ਜੋ ਮੈਨੂੰ ਇਸ ਤਰ੍ਹਾਂ ਦਾ ਉਪਦੇਸ਼ ਕਰਦਾ ਹੈਂ। ਜਾਹ, ਘਰੋਂ ਨਿਕਲ ਜਾ, ਮੈਂ ਤੈਨੂੰ ਰੱਖਣ ਲਈ ਤਿਆਰ ਨਹੀਂ ਹਾਂ।"

ਇਹ ਬਚਨ ਸੁਣਕੇ ਲੜਕਾ ਘਰੋਂ ਚਲਾ ਗਿਆ।

ਰਸਤੇ ਵਿਚ ਜਾਂਦਿਆਂ ਜਾਂਦਿਆਂ ਇਕ ਹੋਰ ਕੌਤਕ ਵੇਖਿਆ ਕਿ ਸੱਪ ਨੇ ਆਪਣੇ ਮੂੰਹ ਵਿਚ ਡੱਡੂ ਨੂੰ ਫੜਿਆ ਹੋਇਆ ਹੈ ਤੇ ਡੱਡੂ ਤੜਫ ਰਿਹਾ ਹੈ। ਇਸ ਦੇ ਮਨ ਵਿਚ ਦਇਆ ਆਈ ਕਿਸੇ ਤਰੀਕੇ ਨਾਲ ਸੱਪ ਦੇ ਮੂੰਹ ਵਿਚੋਂ ਡਡੂ ਛੁਡਾ ਦਿੱਤਾ। ਉਸ ਵੇਲੇ ਇੱਛਾਧਾਰੀ ਸੱਪ ਨੇਂ ਕਿਹਾ, 'ਤਿੰਨ ਦਿਨ ਦਾ ਭੁੱਖਾ ਸੀ, ਮੈਂ ਇਸ ਨੂੰ ਖਾਣ ਲਈ ਫੜਿਆ ਸੀ, ਤੂੰ ਮੇਰਾ ਭੋਜਨ ਖੋਹ ਕੇ ਚੰਗਾ ਨਹੀਂ ਕੀਤਾ, ਮੈਂ ਤੈਨੂੰ ਸਰਾਪ ਦਿਆਂਗਾ।' ਉਸ ਵੇਲੇ ਲੜਕੇ ਨੇ ਸੱਪ ਨੂੰ ਖੁਸ਼ ਕਰਨ ਵਾਸਤੇ ਆਪਣੇ ਪੱਟ ਦਾ ਮਾਸ ਕਟ ਕੇ ਉਸ ਨੂੰ ਖੁਆ ਦਿੱਤਾ। ਸੱਪ ਖੁਸ਼ ਹੋ ਕੇ ਚਲਾ ਗਿਆ।

ਇਹ ਲੜਕਾ ਵੀ ਆਪਣੀ ਲੱਤ ਪਰ ਪੱਟੀ ਬੰਨ੍ਹ ਕੇ ਤੁਰ ਪਿਆ। ਅੱਗੋਂ ਇਕ ਬੁੱਢੀ ਮਾਈ ਮਿਲੀ ਜੋ ਸਿਰ ਉਤੇ ਪੰਡ ਚੁੱਕੀ ਜਾ ਰਹੀ ਸੀ। ਇਸ ਦੇ ਮਨ ਵਿਚ ਤਰਸ ਆਇਆ

ਤੇ ਉਸ ਮਾਈ ਨੂੰ ਕਿਹਾ, 'ਤੂੰ ਮਾਤਾ! ਬਜ਼ੁਰਗ ਹੈਂ, ਇਹ ਪੰਡ ਮੈਨੂੰ ਚੁਕਾ ਦੇ, ਮੈਂ ਤੇਰੇ ਨਾਲ ਲੈ ਚਲਦਾ ਹਾਂ।'

ਮਾਈ ਨੇ ਕਿਹਾ, 'ਜੇ ਤੂੰ ਮੇਰਾ ਧਰਮ ਦਾ ਪੁਤ੍ਰ ਬਣ ਜਾਵੇਂ ਤਾਂ ਦੇਵਾਂਗੀ, ਨਹੀਂ ਤਾਂ ਨਹੀਂ।' ਆਖਿਰ ਧਰਮ ਪੁੱਤਰ ਬਣਕੇ ਮਾਈ ਤੋਂ ਪੰਡ ਚੁਕ ਕੇ ਹੌਲੀ ਹੌਲੀ ਨਾਲ ਚਲ ਪਿਆ। ਇਤਨੇ ਨੂੰ ਇਕ ਆਦਮੀ ਘੋੜਾ ਲੈ ਕੇ ਆ ਰਿਹਾ ਸੀ, ਉਸ ਨੂੰ ਵੇਖ ਕੇ ਮਾਈ ਨੇ ਧਰਮ-ਪੁੱਤਰ ਨੂੰ ਕਿਹਾ, "ਮੈਂ ਥਕ ਗਈ ਹਾਂ ਮੇਰੇ ਪਾਸੋਂ ਰੁਪਏ ਲੈ ਕੇ ਇਸ ਘੋੜੇ ਨੂੰ ਖਰੀਦ ਲੈ।" ਧਰਮ-ਪੁੱਤਰ ਨੇ ਰੁਪਏ ਦੇ ਕੇ ਘੋੜਾ ਖਰੀਦ ਲਿਆ ਤੇ ਦੋਵੇਂ ਮਾਂ ਪੁੱਤਰ ਘੋੜੇ ਪਰ ਚੜ੍ਹ ਕੇ ਚਲ ਪਏ। ਅੱਗੋਂ ਇਕ ਭੁਖਾ ਬਾਲਕ ਮਿਲਿਆ ਉਸ ਨੇ ਮਾਈ ਨੂੰ ਮਾਂ ਮਾਂ ਕਰਕੇ ਬੁਲਾਇਆ। ਮਾਈ ਨੇ ਕਿਹਾ-'ਇਸ ਨੂੰ ਤੂੰ ਆਪਣਾ ਧਰਮ ਦਾ ਭਰਾ ਸਮਝ ਕੇ ਨਾਲ ਹੀ ਘੋੜੇ ਪਰ ਚੜ੍ਹਾ ਲੈ।' ਮਾਂ ਦਾ ਕਹਿਣਾ ਮੰਨ ਕੇ ਉਸ ਨੇ ਉਸ ਲੜਕੇ ਨੂੰ ਭੀ ਘੋੜੇ ਤੇ ਚੜ੍ਹਾ ਲਿਆ, ਚਲਦੇ ਚਲਦੇ ਇਕ ਰਾਜਧਾਨੀ ਵਿਚ ਪਹੁੰਚ ਗਏ। ਮਾਤਾ ਨੇ ਆਪਣੀ ਪੰਡ ਵਿਚੋਂ ਇਕ ਡੱਬਾ ਕੱਢ ਕੇ ਉਸ ਵਿਚੋਂ ਦੋ ਲਾਲ ਦੇ ਕੇ ਧਰਮ ਪੁਤ੍ਰਾਂ ਨੂੰ ਕਿਹਾ, 'ਇਹ ਲਾਲ ਰਾਜੇ ਨੂੰ ਦੇ ਕੇ ਇਸ ਦੇ ਬਦਲੇ ਰੁਪਏ ਲੈ ਆਓ।' ਦੋਹਾਂ ਲੜਕਿਆਂ ਨੇ ਰਾਜੇ ਪਾਸ ਜਾ ਕੇ ਉਹ ਲਾਲ ਵਿਖਾਏ ਤੇ ਉਸ ਦੇ ਬਦਲੇ ਬਿਅੰਤ ਧਨ ਲੈ ਕੇ ਮਾਂ ਪਾਸ ਆਏ। ਮਾਂ ਦੀ ਮਰਜ਼ੀ ਅਨੁਸਾਰ ਫਿਰ ਅਲੀਸ਼ਾਨ ਮਕਾਨ ਖਰੀਦ ਕੇ ਉਸ ਵਿਚ ਰਹਿਣ ਲਗ ਪਏ ਅਤੇ ਹੀਰਿਆਂ ਜਵਾਹਰਾਂ ਦਾ ਵਾਪਾਰ ਕਰਨ ਲਗ ਪਏ ਜਿਸ ਤੇ ਓਥੋਂ ਦੇ ਰਾਜੇ ਨੂੰ ਇਹ ਬਹੁਤ ਪਿਆਰੇ ਲੱਗਣ ਲਗ ਪਏ।

ਰਾਜੇ ਦੇ ਪਾਸ ਇਕ ਮੁੰਦਰੀ ਸੀ ਜਿਸ ਦੇ ਪ੍ਰਤਾਪ ਕਰਕੇ ਸੁਰਗ ਵਿਚੋਂ ਚਾਰ ਪਰੀਆਂ ਆਉਂਦੀਆਂ ਸਨ, ਉਸ ਰਾਜੇ ਦੀ ਇੱਛਾ ਅਨੁਸਾਰ ਉਸ ਨੂੰ ਪਾਲਕੀ ਵਿਚ ਬਿਠਾ ਕੇ ਹਰ ਜਗ੍ਹਾ ਸੈਰ ਕਰਵਾ ਲਿਆਉਂਦੀਆਂ ਸਨ। ਇਕ ਦਿਨ ਰਾਜਾ ਦੋਹਾਂ ਲੜਕਿਆਂ ਨਾਲ ਨਦੀ 'ਚ ਇਸ਼ਨਾਨ ਕਰਨ ਗਿਆ। ਇਸ਼ਨਾਨ ਕਰਦਿਆਂ ਰਾਜੇ ਦੀ ਉਹ ਮੁੰਦਰੀ ਪਾਣੀ ਵਿਚ ਡਿਗ ਪਈ। ਰਾਜੇ ਨੇ ਕਿਹਾ, "ਐਹੋ ਜਿਹਾ ਕੋਈ ਹੈ, ਜਿਹੜਾ ਮੇਰੀ ਮੁੰਦਰੀ ਪਾਣੀ ਵਿਚੋਂ ਕੱਢ ਦੇਵੇ ਤਾਂ ਮੈਂ ਉਸ ਨੂੰ ਆਪਣੀ ਰਾਜਕੁਮਾਰੀ ਵਿਆਹ ਦਿਆਂਗਾ।" ਛੋਟੇ ਭਾਈ ਨੇ ਕਿਹਾ, 'ਹੇ ਬਾਦਸ਼ਾਹ! ਜੇ ਆਪਣੀ ਲੜਕੀ ਤੁਸੀਂ ਮੇਰੇ ਭਰਾ ਨਾਲ ਵਿਆਹ ਦਿਓ ਤਾਂ ਮੁੰਦਰੀ ਮੈਂ ਕਢ ਦੇਂਦਾ ਹਾਂ।' ਰਾਜੇ ਨੇ ਕਿਹਾ, 'ਮੈਨੂੰ ਮਨਜ਼ੂਰ ਹੈ।' ਉਸ ਨੇ ਚੁਭੀ ਮਾਰਕੇ ਉਸ ਵੇਲੇ ਮੁੰਦਰੀ ਰਾਜੇ ਨੂੰ ਕੱਢ ਦਿੱਤੀ।' ਰਾਜੇ ਨੇ ਆਪਣੇ ਰਾਜ ਮਹਿਲਾਂ ਵਿਚ ਲਿਆ ਕੇ ਉਸ ਦੇ ਵੱਡੇ ਭਰਾ ਨਾਲ ਆਪਣੀ ਰਾਜਕੁਮਾਰੀ ਦਾ ਵਿਆਹ ਕਰ ਦਿਤਾ। ਰਾਜੇ ਦਾ ਆਪਣਾ ਪੁਤ੍ਰ ਕੋਈ ਨਹੀਂ ਸੀ। ਉਸ ਵੇਲੇ ਰਾਜੇ ਨੇ ਆਪਣਾ ਰਾਜ-ਭਾਗ ਵੀ ਉਸ ਨੂੰ ਸੌਂਪ ਦਿੱਤਾ। ਉਸ ਦਿਨ ਤੋਂ ਉਹ ਬਾਣੀਏ ਦਾ ਪੁਤਰ ਪ੍ਰਭੂ ਦੀ ਕਿਰਪਾ ਨਾਲ ਬੜੀ ਹੁਸ਼ਿਆਰੀ ਨਾਲ ਰਾਜ-ਭਾਗ ਦਾ ਕੰਮ ਕਰਨ ਲਗ ਪਿਆ। ਰਾਜ-ਭਾਗ ਦੇ ਮਿਲ ਜਾਣ ਤੇ ਭੀ ਉਹ ਲੜਕਾ ਸੰਤਾਂ ਦੇ ਬਚਨਾਂ ਅਨੁਸਾਰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਵਗੈਰਾ ਕਰਕੇ ਪ੍ਰਭੂ ਦਾ ਸਿਮਰਨ ਕੀਤਾ ਕਰੇ ਅਤੇ ਆਪਣੇ ਧਰਮ ਅਨੁਸਾਰ ਆਪਣੇ ਨਿਯਮਾਂ ਪਰ ਤੁਰਨ ਦਾ ਯਤਨ ਕੀਤਾ ਕਰੇ।

ਛੇ ਮਹੀਨੇ ਗੁਜ਼ਰ ਜਾਣ ਤੇ ਬਜ਼ੁਰਗ ਮਾਤਾ ਨੇ ਕਿਹਾ-"ਹੁਣ ਮੈਨੂੰ ਮੇਰੇ ਘਰ ਛੱਡ ਆਓ।"

ਧਰਮ-ਮਾਤਾ ਦੇ ਬਚਨ ਨੂੰ ਮੰਨ ਕੇ ਓਸੇ ਘੋੜੇ ਪਰ ਬੈਠ ਕੇ ਤਿੰਨੇ ਸਰੀਰ ਰਾਤੋ-ਰਾਤ ਚਲ ਪਏ। ਸਵੇਰ ਹੁੰਦਿਆਂ ਸਾਰ ਪਹਿਲੇ ਘੋੜੇ ਨੇ ਕਿਹਾ, "ਮੈਨੂੰ ਭੀ ਛੁੱਟੀ ਦਿਓ ਅਤੇ ਕਿਹਾ ਤੁਸੀਂ ਮੈਨੂੰ ਪਛਾਣਿਆ ਹੈ ਕਿ ਨਹੀਂ ?" ਉਸ ਨੇ ਕਿਹਾ "ਨਹੀਂ।" ਘੋੜੇ ਨੇ ਕਿਹਾ-"ਮੈਂ ਉਹ ਸੱਪ ਹਾਂ ਜਿਸ ਨੂੰ ਤੁਸੀਂ ਆਪਣੇ ਪੱਟ ਦਾ ਮਾਸ ਖੁਆਇਆ ਸੀ।" ਛੋਟੇ ਭਾਈ ਨੇ ਕਿਹਾ, "ਮੈਂ ਡੱਡੂ ਸਾਂ, ਤੁਸੀਂ ਸੱਪ ਦੇ ਮੂੰਹ 'ਚੋਂ ਕਢ ਕੇ ਮੇਰੀ ਜਾਨ ਬਚਾਈ ਸੀ।"

ਹੁਣ ਮੈਂ ਉਸ ਦੇ ਬਦਲੇ ਨਦੀ ਵਿਚ ਛਾਲ ਮਾਰ ਕੇ ਰਾਜੇ ਨੂੰ ਮੁੰਦਰੀ ਦੇ ਕੇ ਰਾਜਕੁਮਾਰੀ ਨਾਲ ਤੁਹਾਡਾ ਵਿਆਹ ਕਰਵਾ ਦਿਤਾ ਹੈ।

ਬ੍ਰਿਧ ਮਾਤਾ ਨੇ ਕਿਹਾ-ਮੈਂ ਗਊ ਸਾਂ, ਮੈਂ ਤੁਹਾਡੀ ਹੱਟੀ ਜਾ ਕੇ ਜਦੋਂ ਅਨਾਜ ਖਾਣ ਲਗ ਗਈ ਸਾਂ ਤੇ ਤੁਸੀਂ ਮੈਨੂੰ ਹਟਾਇਆ ਨਹੀਂ ਸੀ, ਪਿਤਾ ਜੀ ਦੀ ਨਾਰਾਜ਼ਗੀ ਸਹਾਰਕੇ ਭੀ ਤੁਸੀਂ ਧਰਮ ਨਹੀਂ ਛੱਡਿਆ।

ਜਿਵੇਂ ਤੁਸੀਂ ਧਰਮ ਪਾਲਿਆ ਹੈ, ਤਿਵੇਂ ਪ੍ਰਭੂ ਦੀ ਕਿਰਪਾ ਨਾਲ ਅਸੀਂ ਭੀ ਆਪਣਾ ਧਰਮ ਪਾਲ ਕੇ ਆਪ ਜੀ ਨੂੰ ਰਾਜ ਗੱਦੀ ਪਰ ਬਿਠਾ ਦਿੱਤਾ ਹੈ। ਇਹ ਗੱਲ ਕਹਿ ਕੇ ਉਹ ਸਾਰੇ ਚਲੇ ਗਏ।

ਏਸੇ ਲਈ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ-ਸਾਰਿਆਂ ਧਰਮਾਂ ਵਿਚੋਂ ਇਸ ਤਰ੍ਹਾਂ ਦਾ ਧਰਮ ਕੀਤਾ ਸਰੇਸ਼ਟ ਹੈ।

**ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧਸੰਗਿ ਦੁਰਮਤਿ ਮਲੁ ਹਿਰਿਆ॥**

ਸਾਰੀਆਂ ਕਿਰਿਆਂ ਵਿਚੋਂ ਇਹੋ ਉਤਮ ਕਿਰਿਆ ਹੈ ਜਿਹੜੀ ਸਤਸੰਗਤਿ ਕਰਨੀ ਹੈ, ਕਿਉਂਕਿ ਸਤਸੰਗਤਿ ਕਰਨ ਨਾਲ ਦੁਰਮਤਿ=ਖੋਟੀ ਸਿਖਿਆ ਰੂਪੀ ਮੈਲ ਹਿਰਿਆ=ਦੂਰ ਹੋ ਜਾਂਦੀ ਹੈ।

**ਸਗਲ ਉਦਮ ਮਹਿ ਉਦਮੁ ਭਲਾ॥ ਹਰਿ ਕਾ ਨਾਮੁ ਜਪਹੁ ਜੀਅ ਸਦਾ॥**

ਸਾਰਿਆਂ ਉਦਮਾਂ ਵਿਚੋਂ ਇਹ ਭਲਾ=ਚੰਗਾ ਉੱਦਮ ਹੈ।
ਜਿਹੜਾ ਦਿਲ ਵਿਚ ਸਦਾ ਹੀ ਹਰੀ ਨਾਮ ਦਾ ਜਪਣਾ ਹੈ।

**ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ॥**

ਸਾਰੀਆਂ ਬਾਣੀ ਵਿੱਚੋਂ ਇਹੋ ਬਾਣੀ ਅੰਮ੍ਰਿਤ ਰੂਪ ਹੈ। ਜਿਹੜਾ ਕੰਨਾਂ ਨਾਲ ਹਰੀ ਜਸ ਦਾ ਸੁਨਣਾ ਹੈ ਅਤੇ ਰਸਨਾਂ ਨਾਲ ਬਖਾਨੀ=ਆਖਣਾ ਹੈ।

ਅਥਵਾ :-ਸਗਲ ਬਾਨੀ=ਸਾਰੀਆਂ ਆਦਤਾਂ ਵਿਚੋਂ ਉਹ ਬਾਨੀ=ਆਦਤ ਅੰਮ੍ਰਿਤ ਰੂਪ ਹੈ, ਜੋ ਕੰਨਾਂ ਨਾਲ ਹਰੀ ਦਾ ਜਸ ਸੁਣਨਾ ਹੈ ਤੇ ਜੀਭ ਨਾਲ ਹਰੀ ਨਾਮ ਨੂੰ ਜਪਣਾ ਹੈ।

**ਸਗਲ ਥਾਨ ਤੇ ਓਹੁ ਊਤਮ ਥਾਨੁ॥ਨਾਨਕ ਜਿਹ ਘਟਿ ਵਸੈ ਹਰਿ ਨਾਮੁ॥੮॥੩॥**

ਸਾਰਿਆਂ ਅਸਥਾਨਾਂ ਨਾਲੋਂ ਉਹ ਅਸਥਾਨ ਸਰੇਸ਼ਟ ਹੈ।
ਗੁਰੂ ਸਾਹਿਬ ਜੀ ਫੁਰਮਾਉਂਦੇ ਹਨ-ਜਿਸ ਹਿਰਦੇ ਵਿਚ ਹਰੀ ਦਾ ਨਾਮ ਵਸਦਾ ਹੈ।੮॥੩॥

## (ਚੌਥੀ ਅਸਟਪਦੀ)

**ਸਲੋਕੁ ॥ ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥**

ਹੇ ਨਿਰਗੁਣਤਾਈ ਦੇ ਆਰ=ਆਲੇ=ਘਰ, ਇਆਨਿਆ=ਬੇ-ਸਮਝ ਪੁਰਸ਼ਾ !
ਉਸ ਮਾਲਕ ਪ੍ਰਭੂ ਨੂੰ ਸਦਾ ਸੰਭਾਲਣਾ ਕਰ ।

**ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥**

ਗੁਰੂ ਜੀ ਕਹਿੰਦੇ ਹਨ-ਜਿਸ ਪ੍ਰਭੂ ਨੇ ਤੈਨੂੰ ਪੈਦਾ ਕੀਤਾ ਹੈ, ਉਸਨੂੰ ਹਿਰਦੇ ਵਿਚ ਚੇਤੇ ਰੱਖ, ਓਹੀ ਤੇਰੇ ਨਾਲ ਤੋੜ ਤਕ ਨਿਭੇਗਾ ॥੧॥

**ਅਸਟਪਦੀ ॥ ਰਮਈਆ ਕੇ ਗੁਨ ਚੇਤਿ ਪਰਾਨੀ ॥**
**ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥**

ਹੇ ਪ੍ਰਾਣੀ ! ਤੂੰ ਰਮਈਆ—ਸਾਰੇ ਵਿਆਪਕ ਜੋ ਪ੍ਰਭੂ ਹੈ,ਉਸਦੇ ਗੁਣਾਂ ਨੂੰ ਚੇਤੇ ਕਰ ।
ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥ (ਪੰਨਾ ੩੩੬)
ਇਸ ਤਰ੍ਹਾਂ ਕਿਹੜੇ ਮੂਲ ਤੋਂ ਅਰਥਾਤ ਗੰਦੇ ਪਾਨੀ ਤੋਂ ਤੈਨੂੰ ਕੀ ਬਣਾ ਵਿਖਾਇਆ ਹੈ, ਅਰਥਾਤ ਤੇਰੇ ਸਰੀਰ ਨੂੰ ਸੁੰਦਰ ਬਣਾ ਦਿੱਤਾ ਹੈ ।
ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥
ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥ (ਸਾਰਗ ਮ: ੫, ਪੰਨਾ ੧੨੧੬)

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**
**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**

ਜਿਸ ਪਰਮੇਸ਼ਰ ਨੇ ਪੰਜਾਂ ਤੱਤਾਂ ਨੂੰ ਸਾਜ ਕੇ ਤੂੰ ਸਵਾਰਿ=ਤੇਰੇ ਸਰੀਰ ਨੂੰ ਬਣਾ ਕੇ ਚੰਗੇ ਚੰਗੇ ਕਪੜਿਆਂ ਨਾਲ ਤੈਨੂੰ ਸ਼ਿੰਗਾਰਿਆ ਹੈ। ਅਤੇ ਗੰਰਭ ਦੀ ਜਠਰ-ਅਗਨੀ ਵਿਚੋਂ ਜਿਸਨੇ ਤੈਨੂੰ ਉਬਾਰਿਆ=ਬਚਾਇਆ ਹੈ। ਮਾਤ ਗਰਭ ਮਹਿ ਆਪਨ ਸਿਮਰਨ ਦੇ ਤਹ ਤੁਮ ਰਾਖਨਹਾਰੇ ॥ (ਪੰਨਾ ੬੧੩)

**ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥**

ਬਾਰ ਬਿਵਸਥਾ=ਬਚਪਨ ਵਿਚ ਜਿਸਨੇ ਮਾਂ ਦੇ ਥਣਾਂ ਵਿਚੋਂ ਤੈਨੂੰ ਦੁੱਧ ਪਿਆਰੈ=ਪਿਲਾਣਾ ਕੀਤਾ ਹੈ। ਅਤੇ ਭਰ ਜੁਆਨੀ ਵਿਚ ਜਿਸਨੇ ਤੈਨੂੰ ਚੰਗੇ ਚੰਗੇ ਭੋਜਨ ਖਾਣ ਦੀ ਤੇ ਸੁਖ ਲੈਣ ਦੀ ਸੂਧ=ਸੋਝੀ ਅਰਥਾਤ ਖ਼ਬਰ ਦਿੱਤੀ ਹੈ।

**ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ ॥**

ਜਿਸ ਵੇਲੇ ਤੂੰ ਬੁੱਢਾ ਹੋ ਗਿਆ ਤਾਂ ਤੇਰੀ ਸੇਵਾ ਵਾਸਤੇ ਤੇਰੇ ਉੱਤੇ ਸਾਕ ਸੈਨ=ਰਿਸ਼ਤੇਦਾਰ ਖੜੇ ਕਰ ਦਿਤੇ। ਫਿਰ ਜਿਸ ਨੇ ਬੈਠੇ ਬਿਠਾਇਆਂ ਤੇਰੇ ਮੂੰਹ ਵਿਚ ਅਪਿਆਉ=ਭੋਜਨ ਦਿਤੇ ਹਨ। ਅਰਥਾਤ ਉਸ ਪ੍ਰਭੂ ਦੀ ਕ੍ਰਿਪਾ ਨਾਲ ਪਲੰਘ ਪਰ ਬੈਠਿਆਂ ਹੀ ਤੈਨੂੰ ਛਕਣ ਵਾਸਤੇ ਸਭ ਕੁਝ ਮਿਲ ਰਿਹਾ ਹੈ।

## (ਪੰਨਾ ੨੬੭)

**ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥ ਬਖਸਿ ਲੇਹੁ ਤਉ ਨਾਨਕ ਸੀਝੈ ॥੧॥**

ਗੁਰੂ ਸਾਹਿਬ ਜੀ ਆਖਦੇ ਹਨ-ਹੇ ਪ੍ਰਭੂ ! ਇਹ ਨਿਰਗੁਣ ਜੀਵ ਆਪ ਜੀ ਦੇ ਕੀਤੇ ਹੋਏ ਪਰਉਪਕਾਰ ਆਦਿ ਗੁਣ ਨੂੰ ਕੁਛ ਵੀ ਸਮਝਦਾ ਨਹੀਂ ਹੈ।

ਜੇਕਰ ਆਪ ਹੀ ਬਖਸ਼ ਲਓਗੇ ਤਾਂ ਹੀ ਇਹ ਸੀਝੈ=ਕਲਿਆਨ (ਮੁਕਤ) ਰੂਪ ਹੋਵੇਗਾ ॥੧॥

**ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥**
**ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥**

ਜਿਸ ਪ੍ਰਭੂ ਦੀ ਪ੍ਰਸਾਦਿ=ਕਿਰਪਾ ਨਾਲ ਤੂੰ ਧਰਤੀ ਉੱਤੇ ਸੁਖੀ ਵਸਦਾ ਹੈਂ, ਅਤੇ ਸੁਤ=ਪੁਤ੍ਰ, ਭ੍ਰਾਤ=ਭਰਾ, ਮਿੱਤ੍ਰ ਤੇ ਬਨਿਤਾ=ਇਸਤ੍ਰੀ ਆਦਿਕਾਂ ਨਾਲ ਹਸਦਾ ਖੇਡਦਾ ਹੈ ।

**ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ ਅਮੁਲਾ ॥**

ਜਿਸ ਪ੍ਰਭੂ ਦੀ ਪ੍ਰਸਾਦਿ=ਕਿਰਪਾ ਨਾਲ ਤੂੰ ਠੰਡਾ ਪਾਣੀ ਪੀਂਦਾ ਹੈਂ ਅਤੇ ਜਿਸ ਦੀ ਕਿਰਪਾ ਨਾਲ ਅਮੁਲਾ=ਮੁੱਲ ਤੋਂ ਬਗੈਰ ਹੀ ਸੁੱਖ ਦੇਣ ਵਾਲੀ ਹਵਾ ਤੇ ਅੱਗ ਮਿਲ ਰਹੀ ਹੈ।

**ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥**

ਜਿਸ ਪ੍ਰਭੂ ਦੀ ਪ੍ਰਸਾਦਿ=ਕਿਰਪਾ ਨਾਲ ਸਾਰਿਆਂ ਰਸਾਂ ਨੂੰ ਭੋਗ ਰਿਹਾ ਹੈਂ।

ਅਤੇ ਸਾਰੀਆਂ ਸਮਗ੍ਰੀਆਂ ਦੇ ਸੰਗਿ=ਸਮੁਦਾ ਦੇ ਨਾਲ ਵਸ ਰਿਹਾ ਹੈਂ।

ਅਥਵਾ :-ਸੁਖਾਂ ਨਾਲ ਸਾਰੀਆਂ ਸਮਗ੍ਰੀਆਂ ਨਾਲ ਵਸ ਰਿਹਾ ਹੈਂ।

**ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥**

ਜਿਸ ਪ੍ਰਭੂ ਨੇ ਤੈਨੂੰ ਹਸਤ=ਹੱਥ, ਪਾਵ=ਪੈਰ, ਕਰਨ=ਕੰਨ, ਨੇਤ੍ਰ=ਅੱਖਾਂ ਤੇ ਰਸਨਾ=ਜੀਭ ਆਦਿਕ ਸਾਰੇ ਇੰਦ੍ਰੀਏ ਦਿੱਤੇ ਹਨ। ਤਿਸ ਪ੍ਰਭੂ ਨੂੰ ਛੱਡ ਕੇ ਤੂੰ ਹੋਰਨਾਂ ਨਾਲ ਰਚਨਾ=ਰਚ ਰਿਹਾ, ਭਾਵ ਮਿਲ ਰਿਹਾ ਹੈਂ।

**ਐਸੇ ਦੋਖ ਮੂੜ ਅੰਧ ਬਿਆਪੇ ॥ ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥**

ਗੁਰੂ ਸਾਹਿਬ ਜੀ ਆਖਦੇ ਹਨ-ਇਸ ਮੂਰਖ ਅੰਨੇ ਵਿਚ ਐਹੋ ਜਿਹੇ ਦੋਖ=ਔਗੁਣ ਲਗੇ ਹੋਏ ਹਨ, ਹੇ ਪ੍ਰਭੂ ! ਆਪ ਹੀ ਕਿਰਪਾ ਕਰਕੇ ਇਸ ਨੂੰ ਗੁਨਾਹਾਂ ਵਿਚੋਂ ਕੱਢ ਲਵੋ ॥੨॥

**ਆਦਿ ਅੰਤਿ ਜੋ ਰਾਖਨਹਾਰੁ ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥**

ਜੋ ਪ੍ਰਭੂ ਆਦਿ ਤੋਂ ਲੈ ਕੇ ਅੰਤ ਤਕ ਅਰਥਾਤ ਬਾਲਕ ਅਵੱਸਥਾ ਤੋਂ ਲੈ ਕੇ ਅੰਤਿ=ਮਰਨ ਤਕ ਰੱਖਣ ਵਾਲਾ ਹੈ। ਇਹ ਗਵਾਰੁ=ਮੂਰਖ ਉਸ ਨਾਲ ਪ੍ਰੀਤੀ ਨਹੀਂ ਕਰਦਾ।

**ਜਾ ਕੀ ਸੇਵਾ ਨਵ ਨਿਧਿ ਪਾਵੈ ॥ ਤਾ ਸਿਉ ਮੂੜਾ ਮਨੁ ਨਹੀ ਲਾਵੈ ॥**

ਜਿਸ ਪ੍ਰਭੂ ਦੀ ਸੇਵਾ ਕਰਕੇ ਜੀਵ ਨੌਂ ਨਿੱਧੀਆਂ ਪਾਉਂਦਾ ਹੈ। ਇਹ ਮੂਰਖ ਪੁਰਸ਼ ਉਸ ਨਾਲ ਮਨ ਨਹੀਂ ਜੋੜਦਾ।

**ਜੋ ਠਾਕੁਰੁ ਸਦ ਸਦਾ ਹਜੂਰੇ ॥ ਤਾ ਕਉ ਅੰਧਾ ਜਾਨਤ ਦੂਰੇ ॥**

ਜੋ ਸੁਆਮੀ ਪ੍ਰਮਾਤਮਾ (ਸਦਾ ਸਦਾ) ਹਮੇਸ਼ਾਂ ਹਾਜ਼ਰ ਨਾਜ਼ਰ ਹੈ। ਇਹ ਅੰਨ੍ਹਾ ਅਗਿਆਨੀ ਪੁਰਸ਼ ਉਸ ਨੂੰ ਦੂਰ ਜਾਣਦਾ ਹੈ।

**ਜਾ ਕੀ ਟਹਲ ਪਾਵੈ ਦਰਗਹ ਮਾਨੁ ॥ ਤਿਸਹਿ ਬਿਸਾਰੈ ਮੁਗਧੁ ਅਜਾਨੁ ॥**

ਜਿਸ ਦੀ ਸੇਵਾ (ਟਹਲ) ਸੇਵਾ (ਸਿਮਰਨ) ਕਰਕੇ ਇਹ ਜੀਵ ਦਰਗਾਹ ਵਿਚ ਮਾਨੁ=ਸਨਮਾਨ ਪਾਉਂਦਾ ਹੈ। ਇਹ ਮੂਰਖ ਅਗਿਆਤ ਪੁਰਸ਼ ਤਿਸ ਨੂੰ ਬਿਸਾਰੈ=ਭੁਲਾਈ ਬੈਠਾ ਹੈ।

**ਸਦਾ ਸਦਾ ਇਹੁ ਭੂਲਨਹਾਰੁ ॥ ਨਾਨਕ ਰਾਖਨਹਾਰੁ ਅਪਾਰੁ ॥੩॥**

ਇਹ ਜੀਵ ਸਦਾ ਸਦਾ=ਨਿਤਾਪ੍ਰਤੀ ਭੁੱਲਣ ਵਾਲਾ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ- ਉਹ ਅਪਾਰੁ=ਬੇਅੰਤ ਪ੍ਰਭੂ ਆਪ ਹੀ ਇਸ ਦੀ ਰਖਿਆ ਕਰਨ ਵਾਲਾ ਹੈ ॥੩॥

**ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ ॥**

ਨਾਮ-ਰਤਨ ਨੂੰ ਛੱਡ ਕੇ ਕਉਡੀ=ਮਾਇਆ ਨਾਲ ਰਚੈ=ਲਗਾ ਹੋਇਆ ਹੈ।

ਸਚ ਬੋਲਣਾ ਛੱਡ ਕੇ ਝੂਠ ਬੋਲਣ ਨਾਲ ਮਚੈ=ਮਸਤ ਹੋ ਰਿਹਾ ਹੈ।

**ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ ਸੋ ਦੂਰਿ ਪਰਾਨੈ ॥**

ਜੋ ਸਰੀਰ ਛੱਡ ਦੇਣਾ ਹੈ, ਉਸ ਨੂੰ ਸੱਚਾ ਕਰਕੇ ਮੰਨਦਾ ਹੈ। ਜੋ ਹੋਣਾ ਹੈ, ਉਸ ਨੂੰ ਦੂਰ ਪਰਾਨੈ=ਪਛਾਣਦਾ ਹੈ, ਇੰਜ ਆਖਦਾ ਹੈ, ਮੈਂ ਤਾਂ ਮਰਨਾ ਹੀ ਨਹੀਂ, ਮੌਤ ਮੇਰੇ ਨੇੜੇ ਕਿਵੇਂ ਆ ਸਕਦੀ ਹੈ ?

**ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥ ਸੰਗਿ ਸਹਾਈ ਤਿਸੁ ਪਰਹਰੈ ॥**

ਜਿਸ ਮਾਇਆ ਨੂੰ ਇਥੇ ਹੀ ਛੱਡ ਕੇ ਚਲੇ ਜਾਣਾ ਹੈ, ਉਸ ਦੇ ਵਾਸਤੇ ਸ੍ਰਮੁ=ਕਸ਼ਟ ਸਹਾਰਨਾ ਕਰਦਾ ਹੈ। ਜਿਸ ਨੇ ਅੰਗ-ਸੰਗ ਹੋ ਕੇ ਸਹਾਇਤਾ ਕਰਨੀ ਹੈ ਉਸ ਨੂੰ ਇਸ ਜੀਵ ਨੇ ਪਰਹਰੈ-ਛੱਡ ਦਿੱਤਾ ਹੈ।

**ਚੰਦਨ ਲੇਪੁ ਉਤਾਰੈ ਧੋਇ ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥**

ਜਿਵੇਂ ਗਧੇ ਨੂੰ ਕੋਈ ਚੰਦਨ ਦਾ ਲੇਪ ਕਰ ਦੇਵੇ ਤਾਂ ਗੱਧਾ ਉਸ ਨੂੰ ਮਿੱਟੀ ਤੇ ਲੇਟ ਕੇ ਧੋ ਉਤਾਰਦਾ ਹੈ। ਕਿਉਂਕਿ ਗਧੇ ਦੀ ਪ੍ਰੀਤੀ ਭਸਮ=ਸੁਆਹ ਨਾਲ ਅਰਥਾਤ ਮਿੱਟੀ

ਨਾਲ ਹੁੰਦੀ ਹੈ। ਇੰਜ ਹੀ ਗਧੇ ਵਾਂਗ ਜੋ ਕਾਮੀ-ਜੀਵ ਹੈ, ਜੇ ਉਸ ਨੂੰ ਨਾਮ ਸੁਨਾਉਣ ਰੂਪੀ ਚੰਦਨ ਦਾ ਲੇਪ ਕਰੀਏ ਤਾਂ ਉਹ ਕਾਮੀ-ਜੀਵ ਉਸ ਨੂੰ ਕੁਸੰਗ, ਵਾ:-ਵਿਸ਼ ਵਾਸ਼ਨਾ ਰੂਪੀ ਪਾਣੀ ਨਾਲ ਧੋ ਦੇਂਦਾ ਹੈ, ਕਿਉਂਕਿ ਕਾਮੀ ਜੀਵ ਦੀ ਵਿਸ਼ਿਆਂ ਰੂਪ ਭਸਮ ਨਾਲ ਪ੍ਰੀਤੀ ਹੁੰਦੀ ਹੈ।

**ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥**

ਬਿਕਰਾਲ=ਭਿਆਨਕ ਅੰਨ੍ਹੇ ਖੂਹ ਸੰਸਾਰ ਵਿਚ ਇਹ ਪਤਿਤ=ਡਿੱਗ ਰਿਹਾ ਹੈ।

ਗੁਰੂ ਜੀ ਕਹਿੰਦੇ ਹਨ-ਹੇ ਦਿਆਲੂ ਜੀ! ਤੁਸੀਂ ਆਪ ਹੀ ਇਸ ਨੂੰ ਕਢ ਲਵੋ ॥੪॥

ਯਥਾ :-ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥
[ਸਾਰਗ ਮ: ੫, ਪੰਨਾ ੧੨੧੬

**ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥**

ਇਸ ਦੀ ਜਾਤੀ ਤਾਂ ਮਨੁਖ ਹੈ, ਪਰ ਕਰਤੂਤਿ=ਕਰਤੱਬਤਾ ਪਸ਼ੂਆਂ ਵਾਲੀ ਹੈ।
ਅਤੇ ਰਾਤ ਦਿਨ ਲੋਕ ਪਚਾਰਾ=ਲੋਕ ਦਿਖਾਵੇ ਦੇ ਕੰਮ ਕਰਦਾ ਰਹਿੰਦਾ ਹੈ।

**ਬਾਹਰਿ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥**

ਬਾਹਰੋਂ ਤਾਂ ਸਾਧੂਆਂ ਵਾਲਾ ਭੇਖ ਬਣਾਇਆ ਹੋਇਆ ਹੈ, ਪਰ ਹਿਰਦੇ ਅੰਦਰ ਮਾਇਆ ਦੀ ਮੈਲ ਹੈ। ਭਾਵੇਂ ਛਪਾਇਆ=ਲੁਕਾਉਣ ਦੇ ਜਤਨ ਕੁਝ ਪਿਆ ਕਰੇ ਅੰਦਰ ਦੀ ਮੈਲ ਲੁਕ ਨਹੀਂ ਸਕਦੀ।

**ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥**

ਬਾਹਰੋਂ ਤਾਂ ਗਿਆਨ ਦੀਆਂ ਗੱਲਾਂ ਕਰਦਾ ਹੈ, ਧਿਆਨ ਲਗਾਉਂਦਾ ਹੈ, ਅਤੇ ਤੀਰਥਾਂ ਤੇ ਇਸ਼ਨਾਨ ਕਰਦਾ ਹੈ। ਪਰ ਹਿਰਦੇ ਅੰਦਰ ਲੋਭ ਰੂਪੀ ਸੁਆਨੁ=ਕੁੱਤਾ ਵੜਿਆ ਬੈਠਾ ਹੈ, ਭਾਵ ਦਿਲ ਲੋਭ ਨਾਲ ਭਰਿਆ ਪਿਆ ਹੈ।

**ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥ ਗਲਿ ਪਾਥਰ ਕੈਸੇ ਤਰੈ ਅਥਾਹ ॥**

ਹਿਰਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਹੈ ਤੇ ਬਾਹਰੋਂ ਸਰੀਰ ਉਤੇ ਸੁਆਹ ਮਲੀ ਹੋਈ ਹੈ। ਜਿਸ ਦੇ ਗਲ ਵਿਚ ਪੱਥਰ ਹਨ, ਉਹ ਅਥਾਹ=ਡੂੰਘੇ ਸਮੁੰਦਰ ਤੋਂ ਕਿਵੇਂ ਤਰੇਗਾ। ਏਸੇ ਤਰ੍ਹਾਂ ਜਿਸ ਦੇ ਗਲ ਵਿਚ ਭਾਵ ਮਨ ਵਿਚ ਪਾਪਾਂ ਰੂਪੀ ਪੱਥਰ ਹਨ।

ਅਥਵਾ :-ਲੋਕ ਦਿਖਲਾਵਾ, ਮਾਇਆ, ਲੋਭ ਤੇ ਤ੍ਰਿਸ਼ਨਾ ਰੂਪ ਪੱਥਰ ਹਨ, ਉਹ ਸੰਸਾਰ-ਸਮੁੰਦਰ ਤੋਂ ਕਿਵੇਂ ਤਰ ਸਕਦਾ ਹੈ?

**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥ ਨਾਨਕ ਤੇ ਜਨ ਸਹਜਿ ਸਮਾਤਿ ॥੫॥**

ਗੁਰੂ ਸਾਹਿਬ ਫੁਰਮਾਉਂਦੇ ਹਨ-ਜਿਨ੍ਹਾਂ ਦੇ ਹਿਰਦੇ ਅੰਦਰ ਆਪ ਪਰਮੇਸ਼ਰ ਵਸਦਾ ਹੈ।
ਉਹ ਮਨੁੱਖ ਸਹਜ ਪਦ ਵਿਚ ਸਮਾ ਜਾਂਦੇ ਹਨ ॥੫॥

## ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥ ਕਰੁ ਗਹਿ ਲੇਹੁ ਓੜਿ ਨਿਬਹਾਵੈ ॥

ਕਿਸੇ ਨੇ ਅਵਾਜ਼ ਦੇ ਕੇ ਕਿਹਾ, 'ਤੂੰ ਫ਼ਲਾਣੇ ਪਾਸੇ ਚਲਾ ਜਾ।' ਭਲਾ ਏਨੀ ਗੱਲ ਸੁਣ ਕੇ ਅੰਨ੍ਹਾਂ ਪੁਰਸ਼ ਕਿਵੇਂ ਰਸਤਾ ਪਾਵੈ=ਲੱਭ ਸਕਦਾ ਹੈ ? ਹਾਂ, ਜੇ ਕੋਈ ਉਸ ਦਾ ਕਰੁ=ਹੱਥ ਫੜ ਲਵੇ ਤਾਂ ਜਿਥੇ ਉਸ ਨੇ ਜਾਣਾ ਹੈ ਉਸ ਨੂੰ ਅੰਤ ਤਕ ਓਸੇ ਮੰਜ਼ਲ ਤੇ ਨਿਬਹਾਵੈ=ਪਹੁੰਚਾ ਦੇਂਦਾ ਹੈ। ਏਸੇ ਤਰ੍ਹਾਂ ਸ਼ੁਧ ਮਨ ਬੁੱਧੀ ਰੂਪੀ ਅੱਖਾਂ ਤੋਂ ਬਿਨਾਂ ਜੋ ਅੰਨ੍ਹਾਂ ਪੁਰਸ਼ ਹੈ, ਉਹ ਵੇਦਾਂ ਸ਼ਾਸਤਰਾਂ ਦੇ ਨਿਰਾ ਸੁਣਨ ਨਾਲ ਹੀ ਗਿਆਨ ਵੈਰਾਗ ਰੂਪੀ ਰਸਤੇ ਨੂੰ ਕਿਵੇਂ ਪਾ ਸਕਦਾ ਹੈ ? ਜੇ ਗੁਰੂ ਸਾਹਿਬ ਜੀ ਉਸ ਦੇ ਮਨ ਰੂਪੀ ਹੱਥ ਨੂੰ ਫੜ ਲੈਣ ਤਾਂ ਅਖੀਰ ਤਕ, ਅਰਥਾਤ ਪਰਮੇਸ਼ਰ ਤਕ ਉਸ ਨੂੰ ਪਹੁੰਚਾ ਦੇਂਦੇ ਹਨ।

## ਕਹਾ ਬੁਝਾਰਤਿ ਬੂਝੈ ਡੋਰਾ ॥ ਨਿਸਿ ਕਹੀਐ ਤਉ ਸਮਝੈ ਭੋਰਾ ॥

ਜੋ ਕੰਨਾਂ ਤੋਂ ਬੋਲਾ ਹੈ ਉਹ ਡੋਰਾ ਪੁਰਸ਼ ਬੁਝਾਰਤ ਨੂੰ ਕਿਸ ਤਰ੍ਹਾਂ ਸਮਝ ਸਕਦਾ ਹੈ। ਕਿਉਂਕਿ ਜੇ ਉਸ ਨੂੰ ਨਿਸਿ=ਰਾਤ ਕਹੀਏ, ਤਾਂ ਉਹ ਭੋਰਾ=ਰਾਤ ਸਮਝਦਾ ਹੈ। ਜੇ ਦਿਨ ਕਹੀਏ ਤਾਂ ਰਾਤ ਸਮਝਦਾ ਹੈ। ਏਸੇ ਤਰ੍ਹਾਂ ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਬਗੈਰ ਜੋ ਬੋਲਾ ਪੁਰਸ਼ ਹੈ, ਉਹ ਪਰਮੇਸ਼ਰ ਪ੍ਰਾਪਤੀ ਦੀ ਸਿਖਿਆ ਨੂੰ ਕਿਵੇਂ ਸਮਝ ਸਕਦਾ ਹੈ ? ਜੇਕਰ ਉਸ ਨੂੰ ਸੰਸਾਰ ਰਾਤ ਵਾਂਗ ਝੂਠਾ ਕਹੀਏ ਤਾਂ ਉਹ ਸੰਸਾਰ ਨੂੰ ਭੋਰਾ=ਦਿਨ ਵਾਂਗ ਚਿੱਟਾ ਸਮਝਦਾ ਹੈ, ਜੇਕਰ ਆਤਮਾ ਨੂੰ ਦਿਨ ਵਾਂਗ ਪ੍ਰਕਾਸ਼ ਰੂਪ ਕਹੀਏ ਤਾਂ ਉਹ ਆਤਮਾ ਨੂੰ ਨਿਸਿ–ਰਾਤ ਵਾਂਗ ਝੂਠਾ ਸਮਝਦਾ ਹੈ।

## ਕਹਾ ਬਿਸਨ ਪਦ ਗਾਵੈ ਗੁੰਗ ॥ ਜਤਨ ਕਰੈ ਤਉ ਭੀ ਸੁਰ ਭੰਗ ॥

ਗੁੰਗਾ ਪੁਰਸ਼ ਬਿਸ਼ਨਪਦੇ ਕਿਵੇ ਗਾ ਸਕਦਾ ਹੈ। ਜੇ ਉਹ ਗਾਉਣ ਦਾ ਯਤਨ ਵੀ ਕਰੇ ਤਾਂ ਪੂਰੀ ਅਵਾਜ਼ ਦੇ ਨਾ ਨਿਕਲਣ ਕਰਕੇ ਉਸ ਦੀ ਸੁਰ ਭੰਗ=ਟੁੱਟ ਜਾਂਦੀ ਹੈ।

ਏਸੇ ਤਰ੍ਹਾਂ ਪ੍ਰੀਤੀ ਰੂਪ ਜੀਭਾ ਤੋਂ ਰਹਿਤ ਜੋ ਗੁੰਗਾ ਪੁਰਸ਼ ਹੈ, ਉਹ ਵਿਸ਼ਨੂੰ ਜੀ ਦੇ ਪਦ=ਜਸ ਨੂੰ ਕਿਵੇਂ ਗਾਵੇਗਾ ? ਜੇ ਉਹ ਗਾਉਣ ਦਾ ਯਤਨ ਕਰੇ ਵੀ, ਤਾਂ ਉਸ ਦੀ ਸੁਰ=ਬਿਰਤੀ ਭੰਗ=ਟੁੱਟ ਜਾਂਦੀ ਹੈ।

## ਕਹ ਪਿੰਗੁਲ ਪਰਬਤ ਪਰ ਭਵਨ ॥ ਨਹੀ ਹੋਤ ਊਹਾ ਉਸੁ ਗਵਨ ॥

ਪਿੰਗਲਾ ਜਿਸ ਦੀਆਂ ਲੱਤਾਂ ਨਹੀਂ ਹਨ ਉਹ ਆਦਮੀ ਪਹਾੜ ਉਤੇ ਕਿਵੇਂ ਭਵਨ=ਫਿਰ ਸਕਦਾ ਹੈ। ਵਾ:-ਕਿਵੇਂ ਭਵਨ=ਘਰ ਬਣਾ ਸਕਦਾ ਹੈ ? ਉਹ ਤਾਂ ਉਥੇ ਜਾ ਹੀ ਨਹੀਂ ਸਕਦਾ। ਏਸੇ ਤਰ੍ਹਾਂ ਸਾਧਨਾਂ ਰੂਪੀ ਪੈਰਾਂ ਤੋਂ ਬਿਨਾਂ ਜੋ ਪਿੰਗਲਾ ਪੁਰਸ਼ ਹੈ, ਉਹ ਪਹਾੜ ਵਾਂਗ ਅਚੱਲ ਪਰਮਾਤਮਾ ਵਿਚ ਕਿਸ ਤਰ੍ਹਾਂ ਆਪਣਾ ਭਵਨ=ਘਰ ਬਣਾ ਸਕਦਾ ਹੈ, ਕਿਉਂਕਿ ਸਾਧਨਾਂ ਤੋਂ ਬਿਨਾਂ ਮਨੁੱਖ ਉਸ ਪਰਮਾਤਮਾ ਦੀ ਤਰਫ ਗਵਨ=ਚਲ ਨਹੀਂ ਸਕਦਾ।

**ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥ ਨਾਨਕ ਤੁਮਰੀ ਕਿਰਪਾ ਤਰੈ ॥੬॥**

ਗੁਰੂ ਜੀ ਕਹਿੰਦੇ ਹਨ–ਹੇ ਕਰੁਣਾ ਮੈ=ਕਿਰਪਾ ਸਰੂਪ ਕਰਤਾਰ! ਮੈਂ ਤੁਹਾਡੇ ਅਗੇ ਦੀਨ ਮਨ ਹੋ ਕੇ ਬੇਨਤੀ ਕਰਦਾ ਹਾਂ, ਕਿ ਇਹ ਜੀਵ ਤੁਹਾਡੀ ਕਿਰਪਾ ਨਾਲ ਹੀ ਸੰਸਾਰ-ਸਮੁੰਦਰ ਤੋਂ ਤਰ ਸਕਦਾ ਹੈ ॥੬॥

**ਸੰਗਿ ਸਹਾਈ ਸੁ ਆਵੈ ਨ ਚੀਤਿ ॥ ਜੋ ਬੈਰਾਈ ਤਾ ਸਿਉ ਪ੍ਰੀਤਿ ॥**

ਜੋ ਅੰਗ ਸੰਗ ਹੋ ਕੇ ਜੀਵ ਦੀ ਸਹਾਇਤਾ ਕਰਦਾ ਹੈ ਉਹ ਪ੍ਰਭੂ ਇਸਨੂੰ ਚੇਤੇ ਆਉਂਦਾ ਹੀ ਨਹੀਂ। ਜੋ ਸਨਬੰਧੀ, ਵਾ :–ਕਾਮ ਆਦਿਕ ਇਸਦੇ ਵੈਰੀ ਹਨ, ਉਨ੍ਹਾਂ ਨਾਲ ਇਹ ਪ੍ਰੀਤੀ ਕਰਦਾ ਹੈ।

**ਬਲੂਆ ਕੇ ਗ੍ਰਿਹ ਭੀਤਰਿ ਬਸੈ ॥ ਅਨਦ ਕੇਲ ਮਾਇਆ ਰੰਗਿ ਰਸੈ ॥**

ਜਿਵੇਂ ਬਲੂਆ=ਰੇਤ ਦਾ ਘਰ ਪੱਕਾ ਨਹੀਂ ਹੁੰਦਾ, ਉਹ ਅਚਾਨਕ ਹੀ ਢਹਿ ਜਾਂਦਾ ਹੈ। ਏਸੇ ਤਰ੍ਹਾਂ ਇਹ ਜੀਵ ਪੰਜਾਂ ਤੱਤਾਂ ਰੂਪੀ ਰੇਤੇ ਦੇ ਘਰ (ਸਰੀਰ) ਵਿਚ ਵਸਦਾ ਹੈ ਅਤੇ ਮਾਇਆ ਦੇ ਰੰਗ ਵਿਚ ਰਸ ਕੇ ਅਨੰਦਦਾਇਕ ਕੇਲ–ਖੁਸ਼ੀਆਂ ਕਰਦਾ ਹੈ।

ਅਥਵਾ :–ਅਨੰਦਦਾਇਕ ਮਾਇਆ ਦੇ ਰੰਗ ਵਿਚ ਕੇਲ ਖੇਡਾਂ ਦਾ ਰਸ ਮਾਣਦਾ ਹੈ।

**ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥ ਕਾਲੁ ਨ ਆਵੈ ਮੂੜੇ ਚੀਤਿ ॥**

ਮਨ ਦੇ ਯਕੀਨ ਨਾਲ ਇਨ੍ਹਾਂ ਮਇਆਵਕੀ ਪਦਾਰਥਾਂ ਨੂੰ ਦ੍ਰਿੜੁ=ਪੱਕਿਆਂ ਕਰਕੇ ਮਾਨੈ=ਮੰਨਦਾ ਹੈ। ਭਾਵ ਇਨ੍ਹਾਂ ਨੂੰ ਸਦਾ ਰਹਿਣ ਵਾਲਾ ਜਾਣਦਾ ਹੈ।

ਪਰ ਮੂਰਖ ਪੁਰਸ਼ ਨੂੰ ਕਾਲੁ=ਮੌਤ ਚੇਤੇ ਨਹੀਂ ਆਉਂਦੀ।

**ਬੈਰ ਬਿਰੋਧ ਕਾਮ ਕ੍ਰੋਧ ਮੋਹ ॥ ਝੂਠ ਬਿਕਾਰ ਮਹਾ ਲੋਭ ਧ੍ਰੋਹ ॥**

ਵੈਰ, ਵਿਰੋਧ, ਕਾਮ, ਕ੍ਰੋਧ, ਮੋਹ, ਝੂਠ, ਵਿਸ਼ੇ ਵਿਕਾਰ, ਮਹਾ=ਅਤੀ ਲੱਭ, ਧ੍ਰੋਹ=ਛਲ (ਧੋਖੇ ਬਾਜ਼ੀਆਂ) ਇਤਆਦਿਕ ਵਿਕਾਰਾਂ ਨੂੰ ਕਰਦਾ ਹੈ।

**(ਪੰਨਾ ੨੬੮) ਇਆਹੂ ਜੁਗਤਿ ਬਿਹਾਨੇ ਕਈ ਜਨਮ ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥**

ਇਸੇ ਹੀ ਜੁਗਤੀ ਵਿਚ, ਵਾ :–ਇਨ੍ਹਾਂ ਵਿਕਾਰਾਂ ਵਿਚ ਜੁਗਤਿ=ਜੁੜਿਆਂ ਇਸ ਦੇ ਕਈ ਜਨਮ ਬੀਤ ਗਏ ਹਨ। ਗੁਰੂ ਜੀ ਕਹਿੰਦੇ ਹਨ–ਹੇ ਵਾਹਿਗੁਰੂ! ਆਪਣੀ ਕਰਮ=ਕਿਰਪਾ ਕਰਕੇ ਇਸ ਨੂੰ ਰਖ ਲਵੋ ॥੭॥

**ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥**

ਹੇ ਪਰਮੇਸ਼ਰ! ਤੂੰ ਸੁਆਮੀ ਹੈਂ, ਤੇਰੇ ਪਾਸ ਸਾਡੀ ਬੇਨਤੀ ਹੈ। ਇਹ ਜੀਉ=ਜਿੰਦ ਤੇ ਪਿੰਡੁ=ਸਰੀਰ ਆਦਿਕ ਸਭ ਤੇਰੀ ਹੀ ਬਖਸ਼ੀ ਹੋਈ ਰਾਸਿ=ਪੂੰਜੀ ਹੈ।

**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥**

ਤੁਸੀਂ ਸਾਡੇ ਮਾਤਾ ਪਿਤਾ ਹੋ, ਅਸੀਂ ਤੁਹਾਡੇ ਬੱਚੇ ਹਾਂ।
ਤੁਹਾਡੀ ਕ੍ਰਿਪਾ=ਬਖਸ਼ਸ ਵਿਚ ਹੀ ਸਾਨੂੰ ਘਨੇਰੇ=ਬਹੁਤ ਸੁਖ ਮਿਲ ਰਹੇ ਹਨ।

**ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥**

ਹੇ ਪ੍ਰਭੂ! ਆਪ ਜੀ ਦਾ ਅੰਤ ਕੋਈ ਨਹੀਂ ਜਾਣ ਸਕਦਾ। ਹੇ ਭਗਵੰਤ! ਆਪ ਉੱਚਿਆਂ ਤੋਂ ਭੀ ਉੱਚੇ ਹੋ, ਵਾ :-ਉਚੇ=ਬ੍ਰਹਮਾ ਆਦਿਆਂ ਤੋਂ ਭੀ ਆਪ ਉੱਚੇ ਹੋ।

**ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥**

ਸੰਸਾਰ ਦੀ ਸਾਰੀ ਸਮੱਗ੍ਰੀ ਤੁਹਾਡੇ ਹੁਕਮ ਰੂਪੀ ਵਾ :-ਸੱਤਾ ਰੂਪੀ ਸੂਤ੍ਰ ਵਿਚ ਧਾਰੀ=ਟਿਕੀ ਹੋਈ ਹੈ। ਜੋ ਸ੍ਰਿਸ਼ਟੀ ਆਪ ਜੀ ਤੋਂ ਪੈਦਾ ਹੋਈ ਹੈ, ਉਹ ਸਾਰੀ ਆਪ ਜੀ ਦੀ ਆਗਿਆਕਾਰੀ ਵਿਚ ਹੈ, ਭਾਵ ਆਪ ਜੀ ਦੇ ਹੁਕਮ ਵਿਚ ਹੈ। ਅਥਵਾ :-ਜੋ ਭੀ ਸ੍ਰਿਸ਼ਟੀ ਹੋਈ ਹੈ, ਉਹ ਸਾਰੀ ਤੁਮ ਤੇ=ਆਪ ਜੀ ਤੋਂ ਅਤੇ ਆਪ ਜੀ ਦੀ ਆਗਿਆਕਾਰੀ=ਮਾਇਆ ਤੋਂ ਹੋਈ ਹੈ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥੮॥੪॥**

ਤੁਹਾਡੀ ਜੋ ਗਤਿ ਦੀ ਮਿਤਿ=ਮਰਯਾਦਾ ਹੈ, ਉਸ ਨੂੰ ਤੁਸੀਂ ਆਪ ਹੀ ਜਾਣਦੇ ਹੋ।
ਗੁਰੂ ਜੀ ਕਹਿੰਦੇ ਹਨ-ਮੈਂ ਦਾਸ ਆਪ ਜੀ ਤੋਂ ਸਦਾ ਬਲਿਹਾਰ ਜਾਂਦਾ ਹਾਂ ॥੮॥੪॥

## (ਪੰਜਵੀਂ ਅਸਟਪਦੀ)

**ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥**

ਦਾਤਾਂ ਦੇ ਦੇਣ ਵਾਲੇ ਪ੍ਰਭੂ ਨੂੰ ਛੱਡਕੇ ਜੋ ਆਨ ਸੁਆਇ=ਹੋਰਨਾਂ ਪ੍ਰਯੋਜਨਾਂ ਵਿਚ ਲਗਦੇ ਹਨ।

**ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥**

ਗੁਰੂ ਜੀ ਫੁਰਮਾਉਂਦੇ ਹਨ-ਉਹ ਕਿਸੇ ਤਰ੍ਹਾਂ ਵੀ ਸੀਝਈ=ਕਲਿਆਣ ਨਹੀਂ ਹੁੰਦੇ, ਨਾਮ-ਸਿਮਰਨ ਤੋਂ ਬਿਨਾਂ ਉਨ੍ਹਾਂ ਦੀ ਇੱਜ਼ਤ ਜਾਂਦੀ ਰਹਿੰਦੀ ਹੈ ॥੧॥

**ਅਸਟਪਦੀ ॥ ਦਸ ਬਸਤੂ ਲੇ ਪਾਛੈ ਪਾਵੈ ॥**

**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥**

**ਪਹਿਲਾ ਅਰਥ :-** ਕਿਸੇ ਸ਼ਾਹੂਕਾਰ ਦੇ ਖਾਸ ਇਕ ਨੌਕਰ ਕੰਮ ਕਰਦਾ ਸੀ, ਕੰਮ-ਕਾਰ ਕਰਦਿਆਂ ਜਦ ਉਸ ਨੂੰ ਕਈ ਸਾਲ ਬੀਤ ਗਏ, ਤਾਂ ਉਸ ਦੀ ਨੇਕ ਨੀਯਤ ਵੇਖਕੇ ਸ਼ਾਹੂਕਾਰ ਦੇ ਮਨ ਵਿਚ ਦਇਆ ਆ ਗਈ ਕਿ ਇਸਦਾ ਟੱਬਰ ਵਧ ਗਿਆ ਹੈ, ਇਸਨੂੰ ਕੋਈ ਵੱਖਰਾ ਕੰਮ ਕਰਵਾ ਦੇਈਏ ਤਾਂ ਕਿ ਆਪਣਾ ਗੁਜ਼ਾਰਾ ਚੰਗਾ ਚਲਾ ਸਕੇ। ਇਹ ਗੱਲ ਸੋਚਕੇ

ਸ਼ਾਹੂਕਾਰ ਨੇ ਦਸ ਹਜ਼ਾਰ ਰੁਪਯਾ ਦੇ ਕੇ ਉਸ ਨੂੰ ਵਖਰੀ ਦੁਕਾਨ ਪਾ ਦਿਤੀ ਅਤੇ ਇਕ ਹਜ਼ਾਰ ਰੁਪਯਾ ਵੱਖਰਾ ਦੇ ਕੇ ਕਿਹਾ, 'ਇਹ ਮੇਰੀ ਅਮਾਨਤ ਰਖ ਛਡ, ਜਿਸ ਵੇਲੇ ਲੋੜ ਪਈ ਮੈਂ ਤੇਰੇ ਪਾਸੋਂ ਲੈ ਲਵਾਂਗਾ।' ਉਸ ਨੇ ਚੰਗਾ ਕਹਿ ਕੇ ਉਹ ਰੁਪਯਾ ਰੱਖ ਲਿਆ ਤੇ ਗਦੀ ਪਰ ਬੈਠ ਕੇ ਆਪਣਾ ਕੰਮ ਚੰਗਾ ਚਲਾਇਆ, ਕੁਝ ਸਮੇਂ ਬਾਅਦ ਜਦ ਸ਼ਾਹੂਕਾਰ ਨੇ ਆ ਕੇ ਆਪਣਾ ਹਜ਼ਾਰ ਰੁਪਯਾ ਮੰਗਿਆ ਤਾਂ ਨੌਕਰ ਨੇ ਕਿਹਾ, 'ਇਕ ਹਫਤੇ ਤਕ ਦਿਆਂਗਾ।' ਸ਼ਾਹੂਕਾਰ ਚੁਪ ਕਰਕੇ ਚਲਾ ਗਿਆ। ਜਦ ਹਫਤੇ ਪਿੱਛੋਂ ਆ ਕੇ ਮੰਗਿਆ ਤਾਂ ਜੁਆਬ ਦਿੱਤਾ 'ਅਜੇ ਤਿਆਰ ਨਹੀਂ ਹੋਇਆ।' ਆਖਿਰ ਕੁਝ ਫੇਰੇ ਪੁਆ ਕੇ ਮੁਕਰ ਹੀ ਗਿਆ ਕਿ ਮੇਰੇ ਪਾਸੋਂ ਅਜੇ ਰੁਪਏ ਨਹੀਂ ਨਿਕਲ ਸਕਦੇ। ਇਸ ਭਾਵ ਨੂੰ ਮੁੱਖ ਰੱਖ ਕੇ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ–ਦਸ ਬਸਤੂ ਲੇ ਪਾਛੈ ਪਾਵੈ=ਦਸ ਹਜ਼ਾਰ ਰੁਪਯਾ ਲੈ ਕੇ ਨੌਕਰ ਨੇ ਪਿਛੇ ਦੁਕਾਨ ਵਿਚ ਪਾ ਲਿਆ ਭਾਵ ਸੌਦਾ ਲਿਆ ਕੇ ਦੁਕਾਨ ਭਰ ਲਈ, ਅਤੇ–

ਏਕ ਬਸਤੁ ਕਾਰਨਿ ਬਿਖੋਟਿ ਗਵਾਵੈ=ਇਕ ਹਜ਼ਾਰ ਰੁਪਯਾ ਜੋ ਸ਼ਾਹੂਕਾਰ ਨੇ ਆਪਣਾ ਅਮਾਨਤ ਰਖਿਆ ਸੀ, ਉਸ ਰੁਪੈ ਦੇ ਨਾ ਦੇਣ ਕਰਕੇ ਨੌਕਰ ਆਪਣਾ ਬਿਖੋਟਿ=ਭਰੋਸਾ ਗੁਆ ਲੈਂਦਾ ਹੈ।

## ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥

ਜੇਕਰ ਸ਼ਾਹੂਕਾਰ ਇਕ ਹਜ਼ਾਰ ਰੁਪਯਾ ਭੀ ਨਾ ਦੇਵੇ ਅਤੇ ਦਸ ਹਜ਼ਾਰ ਰੁਪਯਾ ਦਿੱਤਾ ਹੋਇਆ ਵੀ ਹਿਰਿ–ਖੋਹ ਲਵੇ। ਅਥਵਾ :-ਭੀ=ਪੁਨਾ ਇਕ ਹਜ਼ਾਰ ਰੁਪਯਾ ਨਾ ਦੇਣ ਦੇ ਕਾਰਨ ਜੇਕਰ ਸ਼ਾਹੂਕਾਰ ਆਪਣਾ ਦਸ ਹਜ਼ਾਰ ਰੁਪਯਾ ਭੀ ਖੋਹ ਲਵੇ।
ਤਾਂ ਦਸੋ ਖਾਂ, ਇਹ ਮੂਰਖ ਕੀ ਕਰ ਸਕਦਾ ਹੈ ?।

## ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥

ਜਿਸ ਮਾਲਕ ਨਾਲ ਕੋਈ ਜ਼ੋਰ ਨਹੀਂ ਚਲ ਸਕਦਾ। ਉਸਨੂੰ ਸਦਾ ਹੀ ਨਮਸ਼ਕਾਰ ਕਰੋ।

ਇਸੇ ਤਰ੍ਹਾਂ ਪਰਮੇਸ਼ਰ ਸ਼ਾਹੂਕਾਰ ਹੈ, ਇਹ ਜੀਵ ਉਸ ਦੇ ਨੌਕਰ ਹਨ। ਉਸ ਪਰਮੇਸ਼ਰ ਨੇ ਸਭਨਾਂ ਨੂੰ ਦਸ ਇੰਦ੍ਰੀਏ ਅਤੇ ਇਕ ਮਨ ਦਿੱਤਾ, ਦੇ ਕੇ ਜੀਵਾਂ ਨੂੰ ਕਿਹਾ, 'ਦਸਾਂ ਇੰਦ੍ਰੀਆਂ ਨਾਲ ਜੋ ਭੀ ਤੁਹਾਡਾ ਵਿਹਾਰ ਹੈ, ਉਹ ਤੁਸੀਂ ਕਰੀ ਜਾਵੋ, ਪਰ ਮਨ ਨੂੰ ਸੰਸਾਰ ਵਲ ਨਾ ਲਾਉਣਾ, ਇਹ ਮਨ ਮੇਰੇ ਵਲ ਲਗਾਈ ਰੱਖਣਾ।' ਇਹ ਗੱਲਾਂ ਸੁਣ ਕੇ ਵੀ ਦਸ ਬਸਤੂ ਲੇ ਪਾਛੈ ਪਾਵੈ=ਪਰਮੇਸ਼ਰ ਤੋਂ ਦਸ ਇੰਦ੍ਰੀਆਂ ਲੇ ਕੇ ਜੀਵ ਨੇ ਪਾਛੈ=ਸੰਸਾਰ ਵਲ ਪਾ ਦਿੱਤੀਆਂ ਹਨ।

ਏਕ ਬਸਤੁ ਕਾਰਨਿ ਬਿਖੋਟਿ ਗਵਾਵੈ=ਇਕ ਮਨ-ਵਸਤੂ ਦੇ ਨਾ ਦੇਣ ਦੇ ਕਾਰਨ ਬਿਖੋਟਿ=ਭਰੋਸਾ ਗੁਆ ਲੈਂਦਾ ਹੈ। ਏਕ ਭੀ ਨ ਦੇਇ ਦਸ ਭੀ ਹਿਰਿ ਲੇਇ=ਇਕ ਮਨ ਵਸਤੂ ਦੇ ਨਾ ਦੇਣ ਕਰਕੇ

ਭੀ=ਪੁਨਾ ਜੇ ਉਹ ਦਸ ਇੰਦ੍ਰੀਆਂ ਰੂਪ ਵਸਤੂ ਵੀ ਖੋਹ ਲਵੇ।

ਅਥਵਾ :- ਜੇ ਉਹ ਪਰਮੇਸ਼ਰ ਇਕ ਮਨ ਵੀ ਨਾ ਦੇਵੇ ਅਤੇ ਦਸ ਇੰਦ੍ਰੀਆਂ ਵੀ ਖੋਹ ਲਵੇ।

ਤਉ ਮੂੜਾ ਕਹੁ ਕਹਾ ਕਰੇਇ=ਤਾਂ ਕਹੁ=ਦਸੋ ਖਾਂ ਇਹ ਮੂਰਖ ਕੀ ਕਰ ਸਕਦਾ ਹੈ?

ਜਿਸੁ ਠਾਕੁਰ ਸਿਉ ਨਾਹੀ ਚਾਰਾ=ਜਿਸ ਪਰਮਾਤਮਾ ਨਾਲ ਇਸ ਜੀਵ ਦਾ ਕੋਈ ਜ਼ੋਰ ਨਹੀਂ ਚਲ ਸਕਦਾ। ਤਾ ਕਉ ਕੀਜੈ ਸਦ ਨਮਸਕਾਰਾ=ਉਸ ਨੂੰ ਸਦਾ ਹੀ ਨਮਸ਼ਕਾਰ ਕਰੋ।

ਏਸੇ ਆਸ਼ੇ ਦੇ ਅਨੁਸਾਰ ਭਗਤ ਨਾਮਦੇਵ ਜੀ ਨੇ ਤ੍ਰਿਲੋਚਨ ਨੂੰ ਸਮਝਾਇਆ ਹੈ-

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥ (ਪੰਨਾ ੧੩੭੬)

**ਦੂਜਾ ਅਰਥ :-** ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥

ਜਿਸ ਵੇਲੇ ਜੀਵ ਮਾਂ ਦੇ ਗਰਭ ਵਿਚ ਪੁੱਠਾ ਟੰਗਿਆ ਹੋਇਆ ਸੀ, ਉਸ ਵੇਲੇ ਇਹ ਪਰਮੇਸ਼ਰ ਅੱਗੇ ਬੇਨਤੀਆਂ ਕਰਦਾ ਸੀ, 'ਮੈਨੂੰ ਇਸ ਸੰਗੀਨ ਕੋਠੀ 'ਚੋਂ ਕਢੋ ਤਾਂ ਆਪ ਜੀ ਨੂੰ ਦਸਵੰਧ ਦਿਆਂਗਾ। ਇਸ ਦੀ ਬੇਨਤੀ ਸੁਣਕੇ ਜਦ ਪਰਮੇਸ਼ਰ ਨੇ ਮਾਂ ਦੇ ਗਰਭ 'ਚੋਂ ਬਾਹਰ ਕਢਿਆ ਤਾਂ ਬਾਹਰ ਨਿਕਲਦਿਆਂ ਸਾਰ ਹੀ ਇਸਨੂੰ ਮਾਇਆ ਚੰਬੜ ਗਈ।

"ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥ (ਪੰਨਾ ੧੦੦੭)

ਉਸ ਮਾਇਆ ਦੇ ਪ੍ਰਭਾਵ ਕਰਕੇ ਜਿਹੜਾ ਇਸਨੇ ਦਸਵੰਧ ਦੇਣਾ ਮੰਨਿਆ ਸੀ ਕਿ ਬਾਹਰ ਜਾ ਕੇ ਇਨ੍ਹਾਂ ਸ੍ਵਾਸਾਂ ਦੁਆਰੇ ਤੇਰਾ ਭਜਨ ਕਰਾਂਗਾ ਉਹ ਇਸਨੂੰ ਭੁੱਲ ਹੀ ਗਿਆ ਹੈ।

ਓਹੀ ਗੱਲ ਗੁਰੂ ਜੀ ਜਣਾਉਂਦੇ ਹਨ-ਕਿ ਦਸਵੰਧ ਵਸਤੂ ਤਾਂ ਪ੍ਰਭੂ ਪਾਸੋਂ ਲੈਕੇ ਪਿਛੇ ਪਾ ਦਿੱਤੀ ਹੈ। ਭਾਵ ਸਾਰੇ ਸ੍ਵਾਸ ਸੰਸਾਰ ਵਲ ਲਗਾ ਦਿਤੇ ਹਨ। ਦਸਵੰਧ ਮੰਨ ਤਾਂ ਲੈਂਦਾ ਹੈ ਪਰ ਦੇਣ ਲਗਿਆਂ ਔਖਾ ਹੁੰਦਾ ਹੈ।

## ਸਾਖੀ-ਖਜੂਰਾਂ ਖਾਣ ਵਾਲੇ ਦੀ

ਇਕ ਮੁਸਾਫਰ ਜਾ ਰਿਹਾ ਸੀ, ਰਾਹ ਵਿਚ ਖਜੂਰਾਂ ਦੇ ਬ੍ਰਿਛ ਆ ਗਏ, ਉਨ੍ਹਾਂ ਬ੍ਰਿਛਾਂ ਨਾਲ ਰਸ ਭਰੇ ਡੋਡੇ ਵੇਖਕੇ ਮਨ ਲਲਚਾ ਗਿਆ ਤੇ ਹੌਲੀ ਹੌਲੀ ਉਸ ਉਤੇ ਚੜ੍ਹਕੇ ਡੋਡਿਆਂ ਨੂੰ ਖਾਕੇ ਬੜਾ ਸੁਆਦ ਚਖਿਆ, ਜਿਸ ਵੇਲੇ ਰੱਜਕੇ ਹੇਠਾਂ ਉਤਰਨ ਲਗਾ ਤਾਂ ਡਰ ਗਿਆ। ਸੋਚਿਆ ਜੇਕਰ ਮੈਂ ਡਿਗ ਪਿਆ ਤਾਂ ਹੱਡੀ ਪਸਲੀ ਨਹੀਂ ਬਚਣੀ। ਆਮ ਕਹਾਵਤ ਭੀ ਲਿਖੀ ਹੋਈ ਹੈ :-

ਫਕੀਰਾ ਫਕੀਰੀ ਦੂਰ ਹੈ ਜਿੰਨੀ ਕੁ ਉਚੀ ਖਜੂਰ ਹੈ।
ਚੜ੍ਹ ਜਾਏਂ ਤਾਂ ਪੀਵੇਂ ਅੰਮ੍ਰਿਤਰਸ, ਗਿਰ ਜਾਏਂ ਤਾਂ ਚਕਨਾ ਚੂਰ ਹੈ।

ਇਸ ਡਰ ਕਰਕੇ ਉਸਨੇ ਪ੍ਰਭੂ ਅੱਗੇ ਬੇਨਤੀ ਕੀਤੀ, 'ਜੇ ਮੈਂ ਸਹੀ ਸਲਾਮਤ ਉਤਰ ਗਿਆ ਤਾਂ ੧੦੦ ਚਾਦਰਾਂ ਸੰਤਾਂ ਨੂੰ ਜਾ ਕੇ ਦਿਆਂਗਾ।' ਜਿਸ ਵੇਲੇ ਅੱਧ ਵਿਚਕਾਰ ਆਗਿਆ ਤਾਂ ਆਖਦਾ ਹੈ, '੧੦੦ ਚਾਦਰ ਬਹੁਤ ਹੈ, ੫੦ ਚਾਦਰਾਂ ਦਿਆਂਗਾ।' ਜਦ ਹੋਰ ਹੇਠਾਂ ਆਇਆ ਤਾਂ ਆਖਦਾ ਹੈ, '੫੦ ਚਾਦਰਾਂ ਬਹੁਤ ਹਨ ੨੫ ਚਾਦਰਾਂ ਦਿਆਂਗਾ।' ਜਿਸ ਵੇਲੇ ਬਿਲਕੁਲ ਸਹੀ ਸਲਾਮਤ ਹੇਠਾਂ ਉਤਰ ਆਇਆ ਤਾਂ ਆਖਦਾ ਹੈ, '੨੫ ਚਾਦਰਾਂ ਬਹੁਤ ਹਨ ੧੨ ਦਿਆਂਗਾ।'

ਪਰ ਜਿਸ ਵੇਲੇ ਦੁਕਾਨ ਤੇ ਆ ਕੇ ਚਾਦਰਾਂ ਦਾ ਭਾ ਪੁੱਛਿਆ ਤਾਂ ਮਾਇਆ ਖਰਚ ਕਰਨ ਤੋਂ ਸੰਕੋਚ ਕਰ ਗਿਆ। ਕੇਵਲ ਇਕ ਚਾਦਰ ਲੈ ਕੇ ਸੰਤਾਂ ਪਾਸ ਆ ਕੇ ਮੱਥਾ ਟੇਕਿਆ। ਅੱਗੋਂ ਸੰਤਾਂ ਨੇ ਕਿਹਾ, 'ਸਾਨੂੰ ਕੋਈ ਲੋੜ ਨਹੀਂ ਉਠਾ ਕੇ ਲੈ ਜਾ।' ਉਸ ਪ੍ਰੇਮੀ ਨੇ ਕਿਹਾ, 'ਮਹਾਰਾਜ ਜੀ! ਨਾਂਹ ਨਾ ਕਰੋ ਨਹੀਂ ਤਾਂ ਇਹ ਵੀ ਜਾਂਦੀ ਜੇ, ਕਿਉਂਕਿ ਮੈਂ ਪਹਿਲੇ ੧੦੦ ਚਾਦਰ ਦੇਣੀ ਸੁੱਖੀ ਸੀ ਪਰ ਮੇਰਾ ਮਨ ਬਦਲ ਗਿਆ ਹੈ ਤੇ ਇਕੋ ਚਾਦਰ ਲੈ ਕੇ ਆਇਆ ਹਾਂ, ਜੇ ਆਪ ਨਾ ਲਵੋਗੇ ਤਾਂ ਮੈਂ ਇਹ ਭੀ ਘਰ ਲੈ ਜਾਵਾਂਗਾ, ਇਸ ਕਰਕੇ ਤੁਸੀਂ ਰੱਖ ਹੀ ਲਵੋ ਨਾਂਹ ਨਾ ਕਰੋ।' ਇਤਨੀ ਗੱਲ ਆਖ ਕੇ ਚਾਦਰ ਰੱਖ ਕੇ ਚਲਾ ਗਿਆ। ਇਸ ਤਰ੍ਹਾਂ ਨਾਲ ਦਸਵੰਧ ਮੰਨਣਾ ਸੌਖਾ ਹੈ, ਪਰ ਦੇਣਾ ਔਖਾ ਹੁੰਦਾ ਹੈ।

ਜਿਵੇਂ ਘਰ ਵਿਚ ਬਹੁਤੀ ਗਰੀਬੀ ਦੇ ਕਾਰਨ ਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਵਿਚ ਜਾ ਕੇ ਨੱਕ ਰਗੜਦਾ ਹੈ, ਮਥੇ ਟੇਕਦਾ ਹੈ, ਝੋਲੀਆਂ ਅੱਡਦਾ ਹੈ, ਝਾੜੂ ਫੇਰਦਾ ਹੈ, ਅਰਦਾਸਾਂ ਕਰਦਾ ਹੈ, ਕਿ ਸੱਚੇ ਪਾਤਸ਼ਾਹ! ਕਿਰਪਾ ਕਰਕੇ ਕਮਾਈ ਵਿਚ ਬਰਕਤ ਪਾ ਕੇ ਖੁਲ੍ਹੇ ਗਫੇ ਬਖਸ਼ੋ। ਮੈਂ ਆਪ ਜੀ ਨੂੰ ਦਸਵੰਧ ਦਿਆਂਗਾ। ਇਸ ਦੀਆਂ ਬੇਨਤੀਆਂ ਸੁਣ ਕੇ ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਖੁਲ੍ਹੇ ਗਫੇ ਬਖਸ਼ ਦਿਤੇ ਤੇ ਲੱਖ ਰੁਪਿਆ ਆ ਗਿਆ, ਤਾਂ ਉਸ ਦਾ ਦਸਵੰਧ ਦਸ ਹਜ਼ਾਰ ਬਣ ਗਿਆ, ਜਿਸ ਵੇਲੇ ਦਸ ਹਜ਼ਾਰ ਰੁਪਿਆ ਗਿਣ ਕੇ ਵੱਖਰਾ ਰੱਖਿਆ ਤਾਂ ਵੇਖ ਕੇ ਆਖਦਾ ਹੈ, 'ਇਹ ਤਾਂ ਬਹੁਤ ਹੈ, ਇਸ ਨਾਲ ਮੇਰੇ ਕਈ ਕੰਮ ਚਲ ਪੈਣੇ ਹਨ, ਹੱਛਾ ਫਿਰ ਘਟ ਕੇ ਦੇ ਦੇਵਾਂਗਾ।' ਉਹ ਦਸਵੰਧ ਵਾਲਾ ਰੁਪਇਆ ਫਿਰ ਦੁਕਾਨ ਵਿਚ ਪਾ ਲਿਆ। ਜੀਵ ਦੀ ਇਹ ਗੱਲ ਵੇਖ ਕੇ ਗੁਰੂ ਜੀ ਸ੍ਰਵਨ ਕਰਵਾਂਦੇ ਹਨ:-

**ਤੀਜਾ ਅਰਥ:-** ਦਸ ਵਸਤੂ ਲੇ ਪਾਛੈ ਪਾਵੈ=ਦਸਵੰਧ ਵਸਤੂ ਨੂੰ ਲੈ ਕੇ ਇਸ ਜੀਵ ਨੇ ਪਿਛੇ ਦੁਕਾਨ ਵਿਚ ਪਾ ਲਿਆ ਦਸਵੰਧ ਵਾਲਾ ਰੁਪਈਆ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਜਾ ਕੇ ਦੇਣਾ ਸੀ ਪਰ ਇਸ ਨੇ ਨਾ ਦਿਤਾ। ਏਕ ਬਸਤੁ ਕਾਰਨਿ ਬਿਖੋਟਿ ਗਵਾਵੈ= ਇਕ ਦਸਵੰਧ ਵਸਤੂ ਦੇ ਨਾ ਦੇਣ ਕਾਰਨ ਇਹ ਜੀਵ ਆਪਣਾ ਬਿਖੋਟਿ=ਭਰੋਸਾ ਗੁਆ ਲੈਂਦਾ ਹੈ। ਏਕ ਭੀ ਨ ਦੇਇ ਦਸ ਭੀ ਹਿਰਿ ਲੇਇ=ਇਸ ਦਸਵੰਧ ਵਸਤੂ ਨਾ ਦੇਣ ਕਰਕੇ ਭੀ=ਪੁਨਾ ਜੇ ਉਹ ਪਰਮਾਤਮਾ ਬਾਕੀ ਦੇ ਨੌਂ ਹਿਸੇ ਭੀ ਹਿਰਿ ਲੇਇ=ਖੋਹ ਲਵੇ। ਤਾਂ ਇਹ ਮੂਰਖ ਪੁਰਸ਼ ਕੀ ਕਰ ਸਕਦਾ ਹੈ? ਏਸੇ ਖਿਆਲ ਅਨੁਸਾਰ ਦਸਮੇਸ਼ ਪਿਤਾ ਜੀ ਨੇ ਭੀ ਕਥਨ ਕੀਤਾ ਹੈ-

ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥
ਦੀਨ ਸਾਹ ਇਨ ਕੋ ਪਹਿਚਾਨੋ॥ ਦੁਨੀਪਤਿ ਉਨ ਕੋ ਅਨੁਮਾਨੋ॥੯॥
ਜੋ ਬਾਬੇ ਕੇ ਦਾਮ ਨ ਦੇਹੈ॥ ਤਿਨ ਕੋ ਗਹਿ ਬਾਬਰ ਕੇ ਲੇਹੈ॥
ਦੇ ਦੈ ਤਿਨ ਕੋ ਬਡੀ ਸਜਾਇ॥ ਪੁਨਿ ਲੈਹੈ ਗ੍ਰਿਹਿ ਲੂਟਿ ਬਨਾਇ॥੧੦॥

[ਦਸਮ ਗ੍ਰੰਥ ਪੰਨਾ ੭੧

ਹਰਦਯਾਲ ਕਵੀ ਜੀ ਕਹਿੰਦੇ ਹਨ-

ਧਨ ਕੇ ਭਾਗੀ ਚਾਰ ਹੈਂ ਧਰਮ ਚੋਰ ਨ੍ਰਿਪ ਆਗ।

ਕੋਪੈ ਤਾ ਪੈ ਭ੍ਰਾਤ ਤ੍ਰੈ ਕਰੈ ਜੋ ਜੇਸਟੈ ਤਿਆਗ। [ਸਾਰੁਕਤਾਵਲੀ

ਇਸ ਲਈ ਆਪਣੀ ਕਮਾਈ 'ਚੋਂ ਦਸਵੰਧ ਦੇਣਾ ਜੀਵ ਵਾਸਤੇ ਜ਼ਰੂਰੀ ਹੈ।

**ਚੌਥਾ ਅਰਥ :**—ਪਰਮੇਸ਼ਰ ਨੇ ਜੀਵ ਨੂੰ ਮਕਾਨ, ਮੁਰੱਬੇ, ਖੂਹ, ਕੋਠੀਆਂ, ਕਾਰਾਂ, ਆਦਿਕ ਬਿਅੰਤ ਪਦਾਰਥ ਦਿਤੇ ਹਨ, ਜੇ ਇਕ ਪੁਤਰ ਨਹੀਂ ਦਿੱਤਾ ਤਾਂ ਆਖਦਾ ਹੈ, 'ਮੈਨੂੰ ਪਰਮੇਸ਼ਰ ਨੇ ਕੁਝ ਭੀ ਨਹੀਂ ਦਿੱਤਾ।' ਇਸ ਗੱਲ ਨੂੰ ਇਸ ਅਰਥ ਦੁਆਰਾ ਗੁਰੂ ਜੀ ਸਪੱਸ਼ਟ ਕਰਦੇ ਹਨ। ਦਸ ਬਸਤੂ ਲੇ ਪਾਛੈ ਪਾਵੈ=ਬਿਅੰਤ ਵਸਤੂਆਂ ਪਰਮੇਸ਼ਰ ਪਾਸੋਂ ਲੈ ਕੇ ਇਹ ਜੀਵ ਪਿਛੇ ਪਾ ਲੈਂਦਾ ਹੈ, ਅਰਥਾਤ ਭੁਲਾ ਦੇਂਦਾ ਹੈ ਤੇ ਆਖਦਾ ਹੈ, 'ਮੈਨੂੰ ਪਰਮੇਸ਼ਰ ਨੇ ਕੀ ਦਿੱਤਾ ਹੈ ?'

ਏਕ ਬਸਤੁ ਕਾਰਨਿ ਬਿਖੋਟਿ ਗਵਾਵੈ=ਇਕ ਪੂਤ੍ਰ ਵਸਤੂ ਦੇ ਨਾ ਪ੍ਰਾਪਤ ਹੋਣ ਦੇ ਕਰਕੇ ਆਪਣਾ ਬਿਖੋਟਿ=ਭਰੋਸਾ ਗੁਆ ਲੈਂਦਾ ਹੈ। ਏਕ ਭੀ ਨ ਦੇਇ ਦਸ ਭੀ ਹਿਰਿ ਲੇਇ=ਜੇ ਇਕ ਪੂਤ੍ਰ ਭੀ ਨਾ ਦੇਵੇ, ਅਤੇ ਦਸ=ਬਿਅੰਤ ਵਸਤੂਆਂ ਭੀ ਖੋਹ ਲਵੇ।

ਤਉ ਮੂੜਾ ਕਹੁ ਕਹਾ ਕਰੇਇ=ਤਾਂ ਦੋਸੋ, ਇਹ ਮੂਰਖ ਪੁਰਸ਼ ਕੀ ਕਰ ਸਕਦਾ ਹੈ ?

**ਪੰਜਵਾਂ ਅਰਥ :**—ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥ ਆਤਮ ਵਸਤੂ ਲੇ=ਲੈਣ ਵਾਸਤੇ ਸੰਤਾਂ ਦੇ ਪਿਛੇ ਪਵੇ, ਭਾਵ ਸੰਤਾਂ ਦੀ ਸ਼ਰਨ ਪੈ ਕੇ ਉਹਨਾਂ ਦੀ ਸੇਵਾ ਕਰੇ। ਅਤੇ ਇਕ ਆਤਮ - ਵਸਤੂ ਦੀ ਪ੍ਰਾਪਤੀ ਵਾਸਤੇ - ਆਪਣੇ ਦਿਲ ਚੋਂ ਬਿਖੋਟਿ=ਵਿਸ਼ੇਸ਼ ਕਰ ਕੇ ਖੋਟਤਾਈ ਗੁਆ ਦੇਵੇ, ਤਾਂ ਸੰਤ ਆਪਣੇ ਉਪਦੇਸ਼ ਦੁਆਰਾ ਇਸ ਨੂੰ ਆਤਮ ਵਸਤੂ ਦਸ-ਦਸ ਦੇਂਦੇ ਹਨ।

ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥

ਇਕ ਜਮਾਂ ਦਾ ਭੀ=ਡਰ ਨਹੀਂ ਦੇਂਦੇ, ਸਗੋਂ ਆਤਮ-ਵਸਤੂ ਪ੍ਰਾਪਤੀ ਦੀ ਸਿਖਿਆ ਦਸ ਕੇ ਭੀ=ਡਰ ਨੂੰ ਹਿਰਿ ਲੇਇ=ਅਭਾਵ ਕਰ ਦੇਂਦੇ ਹਨ।

ਤਾਂ ਕਹੁ=ਦਸੋ, ਉਸ ਨੂੰ ਮੂੜ੍ਹਤਾ ਅਮੂੜ੍ਹਤਾ ਕੀ ਕਰ ਸਕਦੀ ਹੈ।

ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥

ਜਿਸ ਠਾਕੁਰ ਪਰਮੇਸ਼ਰ ਨਾਲ ਕੋਈ ਜ਼ੋਰ ਨਹੀਂ ਚਲਦਾ। ਉਸ ਨੂੰ ਸਦਾ ਹੀ ਨਮਸ਼ਕਾਰ ਕਰੋ।

**ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ ਤਾਹੂ ਮਨਿ ਵੂਠਾ ॥**

ਜਿਸ ਦੇ ਮਨ ਵਿਚ ਪ੍ਰਭੂ ਆਪ ਮੀਠਾ=ਪਿਆਰਾ ਲਗਦਾ ਹੈ, ਅਥਵਾ :- ਜਿਸਦੇ ਮਨ ਵਿਚ ਪ੍ਰਭੂ ਦਾ ਭਾਣਾ ਮਿੱਠਾ ਲਗਦਾ ਹੈ। ਉਸ ਦੇ ਮਨ ਵਿਚ ਸਾਰੇ ਸੁਖ ਆ ਕੇ ਵਸਦੇ ਹਨ।

**ਜਿਸੁ ਜਨ ਅਪਨਾ ਹੁਕਮੁ ਮਨਾਇਆ॥ਸਰਬ ਥੋਕ ਨਾਨਕ ਤਿਨਿ ਪਾਇਆ॥੧॥**

ਜਿਸ ਪੁਰਸ਼ ਤੋਂ ਪ੍ਰਭੂ ਨੇ ਆਪਣਾ ਹੁਕਮ ਮਨਵਾਇਆ ਹੈ।

ਗੁਰੂ ਸਾਹਿਬ ਜੀ ਕਹਿੰਦੇ ਹਨ- ਉਸ ਨੇ ਸਾਰੇ ਥੋਕ=ਪਦਾਰਥਾਂ ਨੂੰ ਪਾ ਲਿਆ ਹੈ ॥੧॥

**ਅਗਨਤ ਸਾਹੁ ਅਪਨੀ ਦੇ ਰਾਸਿ ॥ ਖਾਤ ਪੀਤ ਬਰਤੈ ਅਨਦ ਉਲਾਸਿ ॥**

ਸਾਹੁ=ਸ਼ਹਿਨਸ਼ਾਹ ਪਰਮਾਤਮਾ ਆਪਣੀ ਵੱਲੋਂ ਜੀਵ ਰੂਪ ਨੌਕਰ ਨੂੰ ਅਨਗਿਣਤ ਪਦਾਰਥਾਂ ਦੀ ਰਾਸ ਪਾ ਦੇਂਦਾ ਹੈ। ਉਸ ਦਾਤ ਨੂੰ ਲੈ ਕੇ ਇਹ ਜੀਵ ਅਨੰਦ ਨਾਲ ਖਾਂਦਾ ਪੀਂਦਾ ਹੈ ਅਤੇ ਉਲਾਸਿ=ਖੁਸ਼ੀਆਂ ਨਾਲ ਉਸ ਨੂੰ ਵਰਤਦਾ ਹੈ।

**ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥ ਅਗਿਆਨੀ ਮਨਿ ਰੋਸੁ ਕਰੇਇ ॥**

ਜੇਕਰ ਸਾਹੁ=ਸ਼ਾਹ ਪਰਮੇਸ਼ਰ ਕਿਸੇ ਵੇਲੇ ਆਪਣੀ ਅਮਾਨ=ਅਮਾਨਤ ਵਿਚੋਂ ਕੁਝ ਬਹੁਰਿ ਲੇਇ=ਮੋੜਕੇ ਲੈ ਲਵੇ।

ਤਾਂ ਅਗਿਆਨੀ ਗੁਮਾਸ਼ਤਾ ਜੀਵ ਮਨ ਵਿਚ ਰੋਸੁ=ਗੁੱਸਾ ਕਰ ਲੈਂਦਾ ਹੈ।

**ਅਪਨੀ ਪਰਤੀਤਿ ਆਪ ਹੀ ਖੋਵੈ ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥**

(ਇਸ ਤਰ੍ਹਾਂ ਕਰਨ ਨਾਲ ਇਹ ਜੀਵ) ਆਪਣੀ ਪ੍ਰਤੀਤ ਨੂੰ ਆਪ ਹੀ ਖੋਵੈ=ਗੁਆ ਬੈਠਦਾ ਹੈ।

ਇਸ ਲਈ ਬਹੁਰਿ=ਮੁੜ ਕੇ ਉਸ ਸ਼ਾਹ ਪਰਮੇਸ਼ਰ ਦਾ ਇਸ ਜੀਵ ਉੱਤੇ ਬਿਸ੍ਵਾਸੁ=ਵਿਸਾਹ ਅਰਥਾਤ ਇਤਬਾਰ ਨਹੀਂ ਹੁੰਦਾ।

**ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥**

ਜਿਸ ਪਰਮਾਤਮਾ ਦੀ ਵਸਤੂ ਇਸ ਜੀਵ ਦੇ ਪਾਸ ਹੈ, ਜੇਕਰ ਖੁਸ਼ੀ ਨਾਲ ਉਸ ਦੇ ਅੱਗੇ ਰਖ ਦੇਵੇ। ਤੇ ਪ੍ਰਭੂ ਦੀ ਆਗਿਆ ਨੂੰ ਆਪਣੇ ਸਿਰ ਮੱਥੇ ਤੇ ਮੰਨ ਲਵੇ।*

ਇੰਜ ਕਵੇ-ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥ [ਪੰਨਾ ੧੩੭੫

**ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥੨॥**

ਤਦ ਸ਼ਾਹ ਪਰਮੇਸ਼ਰ ਉਸ ਨੂੰ ਉਸ ਤੋਂ ਚੌਗੁਣਾ ਨਿਹਾਲ ਕਰ ਦੇਂਦਾ ਹੈ। ਕਿਉਂਕਿ-

---

*ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜੰਗ ਤੋਂ ਬਾਅਦ ਦਮਦਮੇ ਸਾਹਿਬ ਪਹੁੰਚੇ, ਤਿਸ ਵੇਲੇ ਮਾਤਾ ਸੁੰਦਰੀ ਜੀ ਨੇ ਕਿਹਾ ਕਿ ਚਾਰੇ ਲਾਲ ਕਿਥੇ ਹਨ? ਤਾਂ ਗੁਰੂ ਜੀ ਨੇ-ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥ ਦੇ ਮਹਾਂਵਾਕ ਅਨੁਸਾਰ ਕਿਹਾ ਕਿ ਉਹ ਚਾਰੇ ਲਾਲ ਪ੍ਰਭੂ ਦੀ ਅਮਾਨਤ ਪ੍ਰਭੂ ਪਾਸ ਪਹੁੰਚ ਗਈ ਹੈ ਤੇ ਖਾਲਸੇ ਵਲ ਇਸਾਰਾ ਕਰ ਕੇ ਕਿਹਾ, 'ਹੁਣ ਇਹ ਹਜ਼ਾਰਾਂ ਲਾਲ ਤੇਰੇ ਪਾਸ ਖੜੇ ਹਨ।'

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।

ਗੁਰੂ ਸਾਹਿਬ ਜੀ ਕਹਿੰਦੇ ਹਨ-ਉਹ (ਸਾਹਿਬੁ) ਪਰਮਾਤਮਾ ਸਦਾ ਹੀ ਦਿਆਲੂ ਹੈ ॥੨॥ *ਏਸੇ ਤਰ੍ਹਾਂ ਜਗਿਆਸੂ ਨੂੰ ਪੱਕਾ ਭਰੋਸਾ ਰੱਖਣਾ ਚਾਹੀਦਾ ਹੈ ਇਹ ਸਾਧਨਾਂ ਰੂਪ ਵਸਤੂ ਜਿਸ ਪਰਮੇਸ਼ਰ ਦੀ ਦਿਤੀ ਹੋਈ ਹੈ, ਓਸੇ ਦੇ ਅੱਗੇ ਰਖ ਦੇਵੇ,ਭਾਵ ਸਾਧਨਾਂ ਦਾ ਹੰਕਾਰ ਨਾ ਕਰੇ। ਤੇ ਪ੍ਰਭੂ ਦੀ ਆਗਿਆ ਨੂੰ ਸਿਰ ਮੱਥੇ ਪਰ ਮੰਨ ਲਵੇ।

ਗੁਰੂ ਸਾਹਿਬ ਫੁਰਮਾਉਂਦੇ ਹਨ-ਉਹ ਦਿਆਲੂ ਪਰਮੇਸ਼ਰ ਉਸਨੂੰ ਉਸ ਤੋਂ ਚੌਗੁਣਾਂ ਭਾਵ ਧਰਮ, ਅਰਥ, ਕਾਮ, ਮੋਖ ਦੀ ਪ੍ਰਾਪਤੀ ਕਰਕੇ, ਵਾ:-ਚੌਥੀ ਭੂਮਿਕਾ ਦਾ ਆਨੰਦ ਦੇ ਕੇ ਨਿਹਾਲ ਕਰ ਦੇਂਦਾ ਹੈ ॥੨॥

**ਅਨਿਕ ਭਾਤਿ ਮਾਇਆ ਕੇ ਹੇਤ ॥ ਸਰਪਰ ਹੋਵਤ ਜਾਨੁ ਅਨੇਤ ॥**

ਪ੍ਰਭੂ ਨਾਲੋਂ ਵਿਗਾੜ ਕੇ ਇਹ ਜੀਵ ਜਿਸ ਮਾਇਆ ਹੇਤ=ਵਾਸਤੇ ਅਨੇਕ ਪ੍ਰਕਾਰ ਦੇ ਜਤਨ ਕਰਦਾ ਹੈ। ਸੱਚ ਜਾਣੋ ਉਹ ਜਤਨ ਸਰਪਰ=ਜ਼ਰੂਰ ਹੀ ਅਨੇਤ=ਝੂਠੇ ਸਾਬਤ ਹੁੰਦੇ ਹਨ।

**ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ ॥**

ਜੋ ਪੁਰਸ਼ ਬਿਰਖ=ਬ੍ਰਿਛ (ਦਰੱਖਤ) ਦੀ ਛਾਂ ਨਾਲ ਪ੍ਰੇਮ ਲੱਗਾ ਕੇ ਬੈਠਦਾ ਹੈ। ਜਦ ਉਹ ਛਾਂ ਚਲੀ ਜਾਂਦੀ ਹੈ ਫਿਰ ਉਹ ਪੁਰਸ਼ ਮਨ ਵਿਚ ਪਛਤਾਉਂਦਾ ਹੈ। ਏਸੇ ਤਰ੍ਹਾਂ ਬ੍ਰਿਛ ਰੂਪ

---

*ਇਕ ਮਾਈ ਸੁਖਮਨੀ ਸਾਹਿਬ ਜੀ ਦੀ ਬਹੁਤ ਪ੍ਰੇਮਨ ਸੀ ਰੋਜ਼ਾਨਾ ਸਵੇਰੇ ਉਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੀ ਹੁੰਦੀ ਸੀ, ਸਮੇਂ ਅਨੁਸਾਰ ਉਸ ਦਾ ਛੋਟਾ ਬੱਚਾ ਗੁਜ਼ਰ ਗਿਆ। ਵਾਹਿਗੁਰੂ ਦੇ ਭਾਣੇ ਨੂੰ ਮੰਨਦਿਆਂ ਹੋਇਆਂ ਮਾਈ ਨੇ ਉਸ ਬੱਚੇ ਨੂੰ ਚੁੱਕ ਕੇ ਸ੍ਰੀ ਹਰਿਮੰਦਰ ਸਾਹਿਬ ਦਰਸ਼ਨੀ ਡਿਉਢੀ ਤੇ ਮੱਥਾ ਟਿਕਾਇਆ ਤੇ ਝੋਲੀ ਵਿਚ ਰੱਖ ਕੇ ਸੁਖਮਨੀ ਸਾਹਿਬ ਦਾ ਪਾਠ ਕਰਦੀ ਪਰਕਰਮਾਂ ਕਰੀ ਜਾਂਦੀ ਹੈ। ਉਸ ਸਮੇਂ ਗੁਰੂ ਜੀ ਦੁੱਖ-ਭੰਜਨੀ ਬੇਰੀ ਦੇ ਨਾਲ ਥੜ੍ਹੇ ਸਾਹਿਬ ਪਰ ਦੀਵਾਨ ਲਗਾ ਕੇ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ। ਜਿਸ ਵੇਲੇ ਭੋਗ ਪਿਆ ਤਾਂ ਮਾਈ ਨੂੰ ਪਾਸ ਬੁਲਾ ਕੇ ਕਿਹਾ, 'ਕੀ ਕਾਰਨ ਹੈ।' ਮਾਈ ਨੇ ਬੱਚੇ ਨੂੰ ਅੱਗੇ ਲਿਟਾ ਕੇ ਕਿਹਾ-

ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥
ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥੨॥

ਉਸ ਦੇ ਭਰੋਸੇ ਨੂੰ ਵੇਖਕੇ ਸਤਿਗੁਰਾਂ ਨੇ ਕਿਹਾ, ਜਿਵੇਂ ਹੁਣ ਤੂੰ ਪ੍ਰਭੂ ਦਾ ਭਾਣਾ ਮਿੱਠਾ ਕਰ ਕੇ ਮੰਨਿਆ ਹੈ। ਏਸੇ ਤਰ੍ਹਾਂ ਅੱਗੋਂ ਵੀ ਮੰਨੀ ਜਾਹ ਪ੍ਰਭੂ ਤੇਰੇ ਘਰ ਚਾਰ ਪੁਤ੍ਰ ਬਖਸ਼ੇਗਾ। ਇਸ ਵਰ ਕਰਕੇ ਸਮੇਂ ਅਨੁਸਾਰ ਉਸ ਦੇ ਘਰ ਚਾਰ ਪੁੱਤਰ ਪੈਦਾ ਹੋਏ।

ਪਰਮੇਸ਼ਰ ਦੀ ਛਾਇਆ=ਮਾਇਆ ਨਾਲ ਜੋ ਪਰੇਮ ਲਾਉਂਦਾ ਹੈ, ਜਿਸ ਵੇਲੇ ਉਹ ਮਾਇਆ ਚਲੀ ਜਾਂਦੀ ਹੈ, ਫਿਰ ਉਹ ਪੁਰਸ਼ ਮਨ ਵਿਚ ਪਸ਼ਚਾਤਾਪ ਕਰਦਾ ਹੈ।

**ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ ॥**

ਜੋ ਕੁਝ ਦਿੱਸ ਰਿਹਾ ਹੈ ਉਹ ਸਭ ਚਲੇ ਜਾਣ ਵਾਲਾ ਹੈ। ਪਰ ਇਹ ਅੰਧ ਅੰਧਾਰੁ=ਅੰਨ੍ਹਿਆਂ ਤੋਂ ਭੀ ਅੰਨ੍ਹਾ ਜੀਵ ਉਨ੍ਹਾਂ ਨਾਲ ਹੀ ਲਪਟਿ ਰਹਿਓ=ਚੰਬੜ ਰਿਹਾ ਹੈ।

ਅਥਵਾ :-ਇਹ ਅੰਧ—ਅੰਨ੍ਹਾ ਜੀਵ ਅਗਿਆਨ ਰੂਪ ਅੰਧਾਰੁ—ਹਨੇਰੇ ਕਰਕੇ ਉਨ੍ਹਾਂ ਨਾਲ ਹੀ ਲਪਟਿ=ਜੁੜ ਰਿਹਾ ਹੈ।

**ਬਟਾਊ ਸਿਉ ਜੋ ਲਾਵੈ ਨੇਹ ॥ ਤਾ ਕਉ ਹਾਥਿ ਨ ਆਵੈ ਕੇਹ ॥**

ਜੋ ਪੁਰਸ਼ ਬਟਾਊ=ਰਾਹੀ ਭਾਵ ਮੁਸਾਫਰ ਨਾਲ ਨੇਹ=ਪ੍ਰੇਮ ਪਾਉਂਦਾ ਹੈ। ਉਸਦੇ ਹੱਥ ਕੁਝ ਨਹੀਂ ਆਉਂਦਾ। ਏਸੇ ਤਰ੍ਹਾਂ ਜਿਤਨੇ ਕੁ ਸਨਬੰਧੀ ਹਨ, ਇਹ ਸਭ ਮੁਸਾਫਰਾਂ ਵਾਂਗ ਹਨ, ਜੋ ਪੁਰਸ਼ ਇਨ੍ਹਾਂ ਨਾਲ ਨੇਹ=ਪਰੇਮ ਪਾਉਂਦਾ ਹੈ। ਉਸਦੇ ਹੱਥ ਵਿਚ ਕੁਝ ਭੀ ਨਹੀਂ ਆਉਂਦਾ।

**ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥**
**ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥**

ਹੇ ਮਨ! ਹਰੀ ਦੇ ਨਾਮ ਦੀ ਪ੍ਰੀਤੀ ਹੀ ਸੁਖਾਂ ਦੇ ਦੇਣ ਵਾਲੀ ਹੈ। ਗੁਰੂ ਜੀ ਫੁਰਮਾਉਂਦੇ ਹਨ ਜੇਕਰ ਪ੍ਰਭੂ ਆਪ ਹੀ ਕਿਰਪਾ ਕਰਕੇ ਲਗਾਵੇ ਤਾਂ ਉਹ ਪ੍ਰੀਤੀ ਲਗਦੀ ਹੈ ॥੩॥

**ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥ ਮਿਥਿਆ ਹਉਮੈ ਮਮਤਾ ਮਾਇਆ ॥**

ਹੇ ਭਾਈ! ਇਹ ਤਨੁ=ਸਰੀਰ, ਧਨ ਅਤੇ ਸਾਰਾ ਪ੍ਰਵਾਰ ਮਿਥਿਆ=ਝੂਠਾ ਹੈ।

ਹੰਗਤਾ ਦੇਹ ਵਿਚ ਕਰਨੀ, ਮਮਤਾ ਮਾਇਆ ਵਿਚ ਕਰਨੀ ਇਹ ਭੀ ਮਿਥਿਆ=ਬੇਅਰਥ ਹੈ।

**ਮਿਥਿਆ ਰਾਜ ਜੋਬਨ ਧਨ ਮਾਲ ॥ ਮਿਥਿਆ ਕਾਮ ਕ੍ਰੋਧ ਬਿਕਰਾਲ ॥**

ਰਾਜ-ਭਾਗ ਜੁਆਨੀ, ਅਤੇ ਧਨ ਮਾਲ ਆਦਿਕ ਸਭ ਕੁਝ ਮਿਥਿਆ=ਨਾਸ਼ਵੰਤ ਹੈ। ਬਿਕਰਾਲ=ਭਿਆਨਕ ਅਰਥਾਤ ਡਰੌਣੇ ਕਾਮ ਕ੍ਰੋਧ ਆਦਿਕ ਭੀ ਮਿਥਿਆ=ਰਹਿਣ ਵਾਲੇ ਨਹੀਂ ਹਨ।

**ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥**
**ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥**

ਰਥ, ਹਸਤੀ=ਹਾਥੀ, ਅਸ੍ਵ=ਘੋੜੇ ਤੇ ਬਸਤ੍ਰ ਆਦਿਕ ਭੀ ਮਿਥਿਆ—ਰਹਿਣ ਵਾਲੇ ਨਹੀਂ। ਜਿਸ ਮਾਇਆ ਨੂੰ ਵੇਖਕੇ ਹਸਦਾ ਹੈ ਉਸ ਮਾਇਆ ਨਾਲ ਜਿਹੜਾ ਰੰਗ=ਪ੍ਰੇਮ ਕਰਨਾ ਹੈ ਇਹ ਭੀ ਮਿਥਿਆ=ਝੂਠਾ ਹੈ।

**ਮਿਥਿਆ ਧ੍ਰੋਹ ਮੋਹ ਅਭਿਮਾਨੁ ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥**

ਧ੍ਰੋਹ=ਛਲ ਕਰਨਾ, ਸਬੰਧੀਆਂ ਨਾਲ ਮੋਹ ਕਰਨਾ, ਜਾਤੀ ਦਾ ਅਭਿਮਾਨੁ=ਹੰਕਾਰ ਕਰਨਾ ਇਹ ਸਭ ਮਿਥਿਆ=ਝੂਠਾ ਹੈ। ਆਪਣੇ ਉਪਰ ਜੋ ਗੁਮਾਨ ਕਰਨਾ ਹੈ, ਇਹ ਭੀ ਮਿਥਿਆ=ਕਿਸੇ ਅਰਥ ਨਹੀਂ।

**ਅਸਥਿਰੁ ਭਗਤਿ ਸਾਧ ਕੀ ਸਰਨ॥ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ॥੪॥**

ਸੰਤਾਂ ਦੀ ਸ਼ਰਨ ਪੈਕੇ ਜਿਹੜੀ ਭਗਤੀ ਕਰਨੀ ਹੈ ਇਹ ਇਸਥਿਤ ਰੂਪ ਹੈ।
ਗੁਰੂ ਜੀ ਕਹਿੰਦੇ ਹਨ-ਅਸੀਂ ਤਾਂ ਹਰੀ ਦੇ ਚਰਨ ਜਪ ਜਪਕੇ ਜਿਊਂਦੇ ਹਾਂ ॥੪॥

**ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ॥**
**ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥**

ਉਹ ਸ੍ਰਵਨ=ਕੰਨ ਮਿਥਿਆ=ਨਿਸਫਲ ਹਨ ਜੋ ਪਰਾਈ ਨਿੰਦਿਆ ਸੁਣਦੇ ਹਨ।
ਉਹ ਹਸਤ=ਹੱਥ ਨਿਸਫਲ ਹਨ ਜੋ ਪਰਾਇਆ ਧਨ ਹਿਰਹਿ=ਚੁਰਾਉਂਦੇ ਹਨ।

**(ਪੰਨਾ ੨੬੯) ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥**
**ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥**

ਉਹ ਨੇਤ੍ਰ ਮਿਥਿਆ=ਨਿਸਫਲ ਹਨ, ਜੋ ਪਰ ਇਸਤ੍ਰੀਆਂ ਦੇ ਸੁੰਦਰ ਰੂਪ ਆਦਿਕਾਂ ਨੂੰ ਵੇਖਦੇ ਹਨ। ਉਹ ਰਸਨਾਂ ਵੀ ਨਿਸਫਲ ਹੈ, ਜੋ ਨਾਮ ਤੋਂ ਬਿਨਾਂ ਅਨ=ਹੋਰਨਾਂ ਭੋਜਨਾਂ ਦੇ ਸ੍ਵਾਦ ਲੈਂਦੀ ਹੈ। ਅਥਵਾ :-ਉਹ ਰਸਨਾਂ ਨਿਸਫਲ ਹੈ, ਜੋ ਉਦਰ ਪੂਰਨ ਵਾਲੇ ਰੋਟੀ ਆਦਿ ਭੋਜਨ ਤੋਂ ਬਿਨਾਂ ਅਨ ਸ੍ਵਾਦ=ਹੋਰ ਚਟਕੀਲੇ ਸੁਆਦਾਂ ਨੂੰ ਚਾਹੁੰਦੀ ਹੈ।

**ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ॥ਮਿਥਿਆ ਮਨ ਪਰ ਲੋਭ ਲੁਭਾਵਹਿ॥**

ਉਹ ਪੈਰ ਨਿਸਫਲ ਹਨ ਜੋ ਪਰ ਬਿਕਾਰ ਕਉ=ਪਰਾਏ ਦਾ ਬੁਰਾ ਕਰਨ ਨੂੰ ਧਾਵਹਿ=ਦੌੜਦੇ ਹਨ, ਵਾ :-ਪਰ=ਭਲੀ ਪ੍ਰਕਾਰ ਵਿਸ਼ੇ ਵਿਕਾਰਾਂ ਵਲ ਦੌੜਦੇ ਹਨ। ਉਹ ਮਨ ਵੀ ਮਿਥਿਆ= ਨਿਸਫਲ ਹੈ, ਜੋ ਪਰਾਏ ਧਨ ਨੂੰ ਵੇਖਕੇ ਲੋਭ ਵਿਚ ਲੁਭਾਏਮਾਨ ਹੁੰਦਾ ਹੈ।

**ਮਿਥਿਆ ਤਨ ਨਹੀ ਪਰਉਪਕਾਰਾ ॥ ਮਿਥਿਆ ਬਾਸੁ ਲੇਤ ਬਿਕਾਰਾ ॥**

ਉਹ ਸਰੀਰ ਨਿਸਫਲ ਹੈ, ਜੋ ਕਿਸੇ ਤੇ ਪਰਉਪਕਾਰ ਨਹੀਂ ਕਰਦਾ। ਉਹ ਨੱਕ ਮਿਥਿਆ= ਨਿਸਫਲ ਹੈ, ਜੋ ਵਿਕਾਰ ਪੈਦਾ ਕਰਨ ਵਾਲੀ ਬਾਸੁ=ਵਾਸ਼ਨਾ (ਖ਼ੁਸ਼ਬੂ) ਲੈਂਦਾ ਹੈ।

**ਬਿਨੁ ਬੂਝੇ ਮਿਥਿਆ ਸਭ ਭਏ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ।੫।**

ਪ੍ਰਭੂ ਦੇ ਸਮਝੇ ਤੋਂ ਬਿਨਾਂ ਅਰਥਾਤ ਉਸਦੇ ਗਿਆਨ ਤੋਂ ਬਿਨਾਂ ਸਾਰੇ ਅੰਗ (ਇੰਦ੍ਰੀਏ) ਮਿਥਿਆ=ਨਿਸਫਲ ਹੋ ਰਹੇ ਹਨ। ਗੁਰੂ ਜੀ ਕਹਿੰਦੇ ਹਨ-ਹਰਿ ਹਰਿ ਨਾਮ ਲੈਣ ਨਾਲ ਸਾਰਿਆਂ ਅੰਗਾਂ ਸਹਿਤ ਦੇਹ ਸਫਲ ਹੁੰਦੀ ਹੈ ॥੫॥

**ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ ਕਹ ਹੋਵਤ ਸੂਚਾ ॥**

ਵਾਹਿਗੁਰੂ ਤੋਂ ਜੋ ਬੇਮੁਖ ਹੈ, ਉਸ ਸਾਕਤ ਦੀ ਸਾਰੀ ਆਰਜਾ=ਉਮਰਾ ਹੀ ਵਿਅਰਥ ਹੈ। ਸਚ ਨਾਮ ਸਿਮਰਨ ਤੋਂ ਬਿਨਾਂ ਕਿਸ ਤਰ੍ਹਾਂ ਸੂਚਾ=ਪਵਿੱਤ੍ਰ ਹੋ ਸਕਦਾ ਹੈ।

# ਸਾਖੀ-ਮਹਾਤਮਾ ਤੇ ਸੇਵਕ ਦੀ

ਇਕ ਮਹਾਤਮਾ ਸਨ। ਉਨ੍ਹਾਂ ਦਾ ਇਕ ਅਨਿਨ ਸ਼ਰਧਾਲੂ ਸਿਖ ਗ੍ਰਿਹਸਤੀ ਸੀ। ਉਹ ਮਹਾਤਮਾ ਪਾਸ ਆਕੇ ਸੇਵਾ ਕਰਿਆ ਕਰਦਾ ਸੀ। ਉਸਦਾ ਇਹ ਵੀ ਨਿਯਮ ਸੀ ਜਿਥੇ ਮਹਾਤਮਾ ਰਹਿੰਦੇ ਸਨ। ਉਥੇ ਆਕੇ ਰੋਜ਼ ਝਾੜੂ ਦੇ ਕੇ ਪੋਚਾ ਫੇਰਦਾ ਸੀ। ਮਹਾਤਮਾ ਦਾ ਇਕੋ ਉਪਦੇਸ਼ ਸੀ ਕਿ ਮਨੁਖ ਨੂੰ ਨਿਤ ਤੇ ਨਮਿਤਕ ਕਰਮ ਜ਼ਰੂਰ ਕਰਨੇ ਚਾਹੀਦੇ ਹਨ। ਉਹ ਮਹਾਤਮਾ ਪਾਸੋਂ "ਵਿਚਾਰ ਸਾਗਰ" ਵੀ ਪੜ੍ਹਦਾ ਹੁੰਦਾ ਸੀ। ਇਕ ਦਿਨ ਪੜ੍ਹਦਿਆਂ ਪੜ੍ਹਦਿਆਂ ਮਨ ਵਿਚ ਸ਼ੰਕਾ ਹੋਈ ਤੇ ਉਸਨੇ ਮਹਾਤਮਾ ਅੱਗੇ ਬੇਨਤੀ ਕੀਤੀ ਕਿ ਜੇ ਮਨੁੱਖ ਉਸ ਬ੍ਰਹਮਾ ਦਾ ਰੂਪ ਹੈ ਤਾਂ ਨਿਤ ਤੇ ਨਮਿਤਕ ਕਰਮ ਕਰਨ ਦੀ ਕੀ ਲੋੜ ਹੈ? ਮਹਾਤਮਾ ਨੇ ਕਿਹਾ, 'ਇਸਦਾ ਉੱਤਰ ਫੇਰ ਕਦੇ ਦੇਵਾਂਗੇ।' ਉਹ ਘਰ ਚਲਾ ਗਿਆ। ਘਰ ਜਾਕੇ ਘਰ ਦਾ ਵਿਹਾਰ ਕੀਤਾ। ਰਾਤ ਪਈ ਸਵੇਰੇ ਉਠਿਆ। ਆਪਣਾ ਨਿਤ ਕਰਮ ਕੀਤਾ, ਵਿਹਲਾ ਹੋ ਕੇ ਮਹਾਤਮਾ ਪਾਸ ਆਇਆ ਤੇ ਝਾੜੂ ਦੇਣ ਲਗ ਪਿਆ। ਮਹਾਤਮਾ ਨੇ ਕਿਹਾ, 'ਝਾੜੂ ਛਡ ਦੇ।' ਚਾਰ ਪੰਜ ਕੋਹਾਂ ਤੇ ਸੰਤ ਮੰਡਲੀ ਆਈ ਹੋਈ ਹੈ, ਉਨ੍ਹਾਂ ਦੇ ਦਰਸ਼ਨ ਕਰ ਆਈਏ। ਮਹਾਤਮਾ ਸੇਵਕ ਨੂੰ ਨਾਲ ਲੈ ਕੇ ਉਥੇ ਗਏ। ਦਰਸ਼ਨ ਪਰਸ਼ਨ ਕਰਕੇ ਰਾਤ ਉਥੇ ਹੀ ਰਹੇ। ਅੰਮ੍ਰਿਤ ਵੇਲੇ ਉਠਕੇ ਸਾਰੀ ਸੰਤ ਮੰਡਲੀ ਨੇ ਇਸ਼ਨਾਨ ਕੀਤਾ ਕੋਈ ਬ੍ਰਹਮ ਅਭਿਆਸ ਵਿਚ ਜੁੜ ਗਿਆ, ਕੋਈ ਤਪ ਵਿਚ, ਕੋਈ ਸਮਾਧੀ ਵਿਚ, ਕੋਈ ਸੇਵਾ ਵਿਚ। ਇਸ ਤਰ੍ਹਾਂ ਸਭ ਸੰਤਾਂ ਦੀ ਕਿਰਿਆ ਸੇਵਕ ਨੂੰ ਦਿਖਾ ਕੇ ਮਹਾਤਮਾ ਉਥੋਂ ਤੁਰ ਪਏ ਤੇ ਕਿਹਾ, ਰਸਤੇ ਵਿਚ ਇਕ ਹੋਰ ਪ੍ਰੇਮੀ ਹੈ ਉਸਨੂੰ ਮਿਲ ਚਲੀਏ, ਜਦ ਉਸ ਪਰੇਮੀ ਦੇ ਘਰ ਜਾਕੇ ਠਹਿਰੇ ਤਾਂ ਜਿਹੜਾ ਸੇਵਕ ਨਾਲ ਸੀ ਉਸ ਸੇਵਕ ਨੂੰ ਬੁਖਾਰ ਚੜ੍ਹ ਗਿਆ ਦੋ ਦਿਨ ਵਿਚ ਸਰੀਰ ਕਮਜ਼ੋਰ ਹੋ ਗਿਆ, ਖਾਣਾ ਪੀਣਾ ਸਭ ਛੁਟ ਗਿਆ, ਇਸ ਕਰਕੇ ਦੋ ਦਿਨ ਉਥੇ ਹੀ ਨਿਵਾਸ ਕੀਤਾ। ਜਿਸ ਵੇਲੇ ਬੁਖਾਰ ਲਥ ਗਿਆ ਮਹਾਤਮਾ ਨੇ ਕਿਹਾ, ਚਲ ਵਾਪਸ ਚਲੀਏ ਉਹ ਸੇਵਕ ਆਪਣੇ ਘਰ ਤੇ ਮਹਾਤਮਾ ਆਪਣੀ ਕੁਟੀਆ ਵਿਚ ਚਲੇ ਗਏ।

ਜਦ ਦੂਸਰੇ ਦਿਨ ਉਸਨੇ ਆ ਕੇ ਕੁਟੀਆ ਦੀ ਦਸ਼ਾ ਦੇਖੀ ਕਿ ਕੂੜਾ-ਕਚਰਾ, ਪੱਤੇ ਘਾਹ ਆਦਿਕ ਬਹੁਤ ਖਿੱਲਰੇ ਪਏ ਹਨ ਬੈਠਣ ਦੀ ਜਗ੍ਹਾ ਕੋਈ ਨਹੀਂ, ਚਾਰੋਂ ਤਰਫ ਦੇਖਿਆ ਕਿਧਰੇ ਭੀ ਸਫਾਈ ਨਹੀਂ। ਭਗਤ ਨੇ ਉਸ ਜਗ੍ਹਾ ਨੂੰ ਸਾਫ ਕਰਨ ਵਾਸਤੇ ਹੱਥ ਵਿਚ ਝਾੜੂ ਲੈ ਲਿਆ। ਉਸ ਵਲ ਦੇਖਕੇ ਮਹਾਤਮਾ ਨੇ ਕਿਹਾ, ਹੁਣ ਤੂੰ ਝਾੜੂ ਕਿਉਂ ਦੇਂਦਾ ਹੈਂ ਅਰਾਮ ਨਾਲ ਬੈਠ? ਸੇਵਕ ਨੇ ਕਿਹਾ, ਮਹਾਰਾਜ! ਕਿਥੇ ਬੈਠਾਂ, ਸਾਰੇ ਤਾਂ ਗੰਦ ਪਿਆ ਹੋਇਆ ਹੈ, ਪਹਿਲੇ ਜਗ੍ਹਾ ਕਿਵੇਂ ਸਾਫ ਸੀ। ਹੁਣ ਚਾਰ ਪੰਜ ਦਿਨ ਝਾੜੂ ਨਾ ਫੇਰਨ ਕਰਕੇ ਪੱਤੇ ਡਿੱਗੇ ਪਏ ਹਨ ਕਿਧਰੇ ਕੂੜਾ ਕਰਕਟ ਖਿਲਰਿਆ ਹੋਇਆ ਹੈ ਬੈਠਣ ਨੂੰ ਚਿੱਤ ਨਹੀਂ ਕਰਦਾ। ਤੁਸੀਂ ਕਿਉਂ ਰੋਕਦੇ ਹੋ ਮੈਨੂੰ ਝਾੜੂ ਫੇਰਨ ਦਿਓ। ਮਹਾਤਮਾ ਨੇ ਕਿਹਾ, ਤੂੰ ਪਹਿਲੇ ਆਪਣੇ ਸਰੀਰ ਦਾ ਹਾਲ ਸੁਣਾ? ਕਹਿਣ ਲਗਾ, ਬੁਖਾਰ ਤਾਂ ਨਹੀਂ ਪਰ ਕਮਜ਼ੋਰੀ ਹੈ। ਚਾਰ ਦਿਨ ਹੋ ਗਏ ਹਨ

ਇਸ਼ਨਾਨ ਨਹੀਂ ਕੀਤਾ ਸਰੀਰ 'ਚੋਂ ਬਦਬੋ ਆ ਰਹੀ ਹੈ।' ਮਹਾਤਮਾ ਨੇ ਕਿਹਾ, 'ਬਦਬੋ ਆ ਰਹੀ ਹੈ, ਤਾਂ ਕੀ ਹੋਇਆ, ਤੂੰ ਆਪ ਹੀ ਬ੍ਰਹਮ ਹੈਂ ਫਿਰ ਇਸ਼ਨਾਨ ਦੀ ਕੀ ਲੋੜ ਹੈ?।' ਸੇਵਕ ਨੇ ਕਿਹਾ 'ਮਹਾਰਾਜ ਜੀ! ਘਰ-ਬਾਰ ਦੀ ਸਫਾਈ ਤੇ ਸਰੀਰ ਦੀ ਪਵਿੱਤਰਤਾ ਤੋਂ ਬਿਨਾਂ ਆਤਮਪਦ ਵਿਚ ਕਿਵੇਂ ਟਿਕਾਂਗਾ।' ਮਹਾਤਮਾ ਨੇ ਕਿਹਾ, ਇਸ ਦ੍ਰਿਸ਼ਟਾਂਤ ਨਾਲ ਤੇਰੇ ਸਵਾਲ ਦਾ ਜਵਾਬ ਤੈਨੂੰ ਦਿੱਤਾ ਹੈ। ਜਿਵੇਂ ਚਾਰ ਪੰਜ ਦਿਨ ਝਾੜੂ ਦਿਤੇ ਬਿਨਾਂ ਜਗ੍ਹਾ ਦੀ ਸ਼ੁਧੀ ਨਹੀਂ ਤੇ ਸ਼ਨਾਨ ਤੋਂ ਬਿਨਾਂ ਸਰੀਰ ਦੀ ਸ਼ੁਧੀ ਨਹੀਂ। ਏਸੇ ਤਰ੍ਹਾਂ ਨਿਤ ਕਰਮ ਕੀਤੇ ਤੋਂ ਬਿਨਾਂ ਅੰਤਹਕਰਨ ਦੀ ਸ਼ੁਧੀ ਨਹੀਂ ਹੁੰਦੀ। ਇਸ ਲਈ ਨਿਤ ਨਮਿਤਕ ਕਰਮ ਹਮੇਸ਼ਾਂ ਕਰਨੇ ਚਾਹੀਦੇ ਹਨ। ਜੇ ਰੋਜ਼ ਕਥਾ ਸੁਣਕੇ ਨਾਮ ਨਹੀਂ ਜਪੇਂਗਾ ਤਾਂ ਤੇਰਾ ਅੰਤਹਕਰਨ ਕਿਵੇਂ ਸੁਚਾ ਹੋਵੇਗਾ? ਅੰਤਹਕਰਨ ਦੀ ਸ਼ੁਧੀ ਲਈ ਨਿਤਨੇਮ ਵਗੈਰਾ ਨਿਤ ਨਮਿਤਕ ਆਦਿ ਕਰਮ ਜ਼ਰੂਰ ਕਰਨੇ ਚਾਹੀਦੇ ਹਨ।

**ਬਿਰਥਾ ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ ਤਾ ਕੈ ਦੁਰਗੰਧ॥**

ਇਸ ਜੀਵ ਦਾ ਸਰੀਰ ਨਾਮ, ਸੇਵਾ, ਸਿਮਰਨ, ਭਗਤੀ ਤੋਂ ਬਿਨਾਂ ਹੋਰ ਕੰਮਾਂ ਵਿਚ ਲਗਣ ਕਰਕੇ ਵਿਅਰਥ ਹੈ, ਭਾਵ ਨਿਕੰਮਾ ਹੈ। ਉਸਦੇ ਮੂੰਹ 'ਚੋਂ ਕੁਬਾਚਨਾਂ ਰੂਪੀ,
ਵਾ :-ਨਿੰਦਿਆ ਰੂਪੀ ਦੁਰਗੰਧ=ਬੁਦਬੋ ਆਉਂਦੀ ਹੈ।

**ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥**
**ਮੇਘ ਬਿਨਾ ਜਿਉ ਖੇਤੀ ਜਾਇ॥**

ਨਾਮ ਸਿਮਰਨ ਤੋਂ ਬਿਨਾਂ ਦਿਨ ਰਾਤ ਇਸ ਤਰ੍ਹਾਂ ਬ੍ਰਿਥਾ ਬਿਹਾਇ=ਵਿਅਰਥ ਬਤੀਤ ਹੁੰਦੇ ਹਨ ਜਿਸ ਪ੍ਰਕਾਰ ਬੱਦਲਾਂ ਦੇ ਵਸੇ ਤੋਂ ਬਿਨਾਂ ਖੇਤੀ ਨਿਸਫਲ ਜਾਂਦੀ ਹੈ।

**ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ ਨਿਰਾਰਥ ਦਾਮ॥**

ਗੋਬਿੰਦ ਦੇ ਭਜਨ ਸਿਮਰਨ ਤੋਂ ਬਿਨਾਂ ਜੀਵ ਦੇ ਸਾਰੇ ਕੰਮ ਇਸ ਤਰ੍ਹਾਂ ਨਿਸਫਲ ਹਨ।

ਜਿਸ ਤਰ੍ਹਾਂ ਕਿਰਪਨ=ਸੂਮ ਦੇ ਦਾਮ=ਦਮੜੇ (ਰੁਪੈ) ਵਰਤੋਂ ਵਿਚ ਨਾ ਆਉਣ ਕਰਕੇ ਨਿਸਫਲ ਜਾਂਦੇ ਹਨ।

**ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ॥**
**ਨਾਨਕ ਤਾ ਕੈ ਬਲਿ ਬਲਿ ਜਾਉ ॥੬॥**

ਉਹ ਪੁਰਸ਼ ਧੰਨ ਹਨ, ਧੰਨ ਹਨ, ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਿਆ ਹੈ।

ਗੁਰੂ ਜੀ ਕਹਿੰਦੇ ਹਨ-ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।।੬।।

**ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥**

ਜੀਵ ਦੀ ਰਹਤ=ਰਹਿਣੀ ਕੁਝ ਹੋਰ ਹੈ ਤੇ ਕਰਮ ਕੁਝ ਹੋਰ ਕਮਾਂਦਾ ਹੈ। ਮਨ ਵਿਚ ਤਾਂ ਪ੍ਰੀਤੀ ਨਹੀਂ ਹੈ, ਪਰ ਮੂੰਹ ਨਾਲ ਪ੍ਰੀਤੀ ਦੇ ਗੰਢ ਲਾਉਂਦਾ ਹੈ। ਅਰਥਾਤ ਉਤੋਂ ਉਤੋਂ ਗੱਲੀਂ ਬਾਤੀਂ ਪ੍ਰੇਮ ਕਰਦਾ ਹੈ।

**ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥**

ਸਾਰਿਆਂ ਦੇ ਹਿਰਦੇ ਦੀ ਜਾਨਣ ਵਾਲਾ ਪ੍ਰਭੂ ਵੱਡਾ ਪਰਬੀਨ=ਚਤੁਰ ਹੈ। ਉਹ ਬਾਹਰਲੇ ਕਿਸੇ ਭੇਖ ਨੂੰ ਵੇਖ ਕੇ ਭੀਨ=ਭਿਜਦਾ ਨਹੀਂ, ਅਰਥਾਤ ਪ੍ਰਸੰਨ ਨਹੀਂ ਹੁੰਦਾ।

**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**

ਜੋ ਪੁਰਖ ਅਵਰ=ਹੋਰਨਾਂ ਨੂੰ ਉਪਦੇਸ਼ ਦੇਂਦਾ ਹੈ ਤੇ ਆਪ (ਉਹ ਕਰਮ) ਨਹੀਂ ਕਰਦਾ।
ਉਹ ਹਮੇਸ਼ਾਂ ਜੰਮਣ ਮਰਨ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

**ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਨਿਰੰਕਾਰੁ=ਵਾਹਿਗੁਰੂ ਆਪ ਵਸਦਾ ਹੈ।
ਉਸ ਦੀ ਸਿਖਿਆ ਨਾਲ ਸਾਰਾ ਸੰਸਾਰ ਤਰਦਾ ਹੈ, ਭਾਵ ਮੁਕਤ ਹੁੰਦਾ ਹੈ।

**ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥ ਨਾਨਕ ਉਨ ਜਨ ਚਰਨ ਪਰਾਤਾ ॥੭॥**

ਜੋ ਪੁਰਸ਼ ਆਪ ਜੀ ਨੂੰ ਭਾਨੇ=ਭਾਏ ਹਨ, ਉਨ੍ਹਾਂ ਨੇ ਹੇ ਪ੍ਰਭੂ ! ਆਪ ਜੀ ਨੂੰ ਜਾਤਾ=ਜਾਨਣਾ ਕੀਤਾ ਹੈ। ਗੁਰੂ ਜੀ ਆਖ਼ਦੇ ਹਨ-ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦਾ ਧਿਆਨ ਕਰਨਾ ਮੈਂ ਪਰਾਤਾ=ਪਛਾਣਿਆ ਹੈ। ਵਾ :-ਉਨ੍ਹਾਂ ਗੁਰਮੁਖ ਜਨਾਂ ਦੇ ਚਰਨਾਂ ਵਿਚ ਪਰਾਤਾ=ਪਰ ਭਲੀ ਪ੍ਰਕਾਰ ਰਤਾ ਹਾਂ।

**ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥ ਅਪਨਾ ਕੀਆ ਆਪਹਿ ਮਾਨੈ ॥**

ਜੋ ਪਾਰਬ੍ਰਹਮ ਸਭ ਦੇ ਹਿਰਦੇ ਦੀ ਜਾਣਦਾ ਹੈ ਉਸ ਪਾਸ ਮੈਂ ਬੇਨਤੀ ਕਰਦਾ ਹਾਂ,
ਵਾ :-ਤੁਸੀਂ ਸਾਰੇ ਉਸ ਅੱਗੇ ਬੇਨਤੀ ਕਰੋ। ਉਸ ਦਾ ਆਪਣਾ ਕੀਤਾ ਹੋਇਆ ਜੋ ਪ੍ਰਪੰਚ ਹੈ, ਉਸਦਾ ਆਨੰਦ ਆਪ ਹੀ ਮਾਣਦਾ ਅਰਥਾਤ ਭੋਗਦਾ ਹੈ।

**ਆਪਹਿ ਆਪ ਆਪਿ ਕਰਤ ਨਿਬੇਰਾ ॥**
**ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥**

ਆਪ ਹੀ ਜਗਤ ਦੀ ਪੈਦਾਵਾਰ, ਪਾਲਣਾ ਤੇ ਆਪ ਹੀ ਨਿਬੇਰਾ=ਨਿਬੇੜਦਾ ਭਾਵ ਮਾਰਨਾ ਕਰਦਾ ਹੈ। ਅਥਵਾ :-ਉਹ ਆਪ ਹੀ ਤਿੰਨਾਂ ਸਮਿਆਂ ਵਿਚ ਕਰਮਾਂ ਦੇ ਅਨੁਸਾਰ ਜੀਵਾਂ ਦਾ ਨਿਬੇਰਾ= ਫੈਸਲਾ ਅਰਥਾਤ ਨਿਆਂ ਕਰਦਾ ਹੈ। ਆਪਣੇ ਨਿਆਂ ਅਨੁਸਾਰ ਕਿਸੇ ਮਨਮੁਖ ਨੂੰ ਆਪਣਾ ਆਪ ਦੂਰ ਜਣਾਉਂਦਾ ਹੈ, ਕਿਸੇ ਗੁਰਮੁਖ ਨੂੰ ਗੁਰਾਂ ਦੁਆਰੇ ਆਪਣਾ ਆਪ ਨੇੜੇ ਸੁਝਾ ਦੇਂਦਾ ਹੈ।

**ਉਪਾਵ ਸਿਆਨਪ ਸਗਲ ਤੇ ਰਹਤ ॥ ਸਭੁ ਕਛੁ ਜਾਨੈ ਆਤਮ ਕੀ ਰਹਤ ॥**

ਜੋ ਪ੍ਰਭੂ ਮਨੁੱਖ ਦੇ ਆਪਣੇ ਕੀਤੇ ਹੋਏ ਸਾਰਿਆਂ ਉਪਾਵਾਂ ਅਤੇ ਸਿਆਣਪਾਂ ਤੋਂ ਰਹਿਤ ਹੈ,
ਉਹ ਪਰਮੇਸ਼ਰ ਆਤਮ=ਜੀਵ ਦੀ ਰਹਿਣੀ ਨੂੰ,
ਵਾ :-ਆਤਮ=ਮਨ ਦੀ ਜੋ ਭੀ ਰਹਿਣੀ ਹੈ ਉਹ ਸਭ ਕੁਝ ਜਾਣਦਾ ਹੈ।

## ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥ ਥਾਨ ਥਨੰਤਰਿ ਰਹਿਆ ਸਮਾਇ ॥

ਜਿਸ ਨੂੰ ਭਾਵੈ=ਚਾਹੁੰਦਾ ਹੈ, ਉਸ ਪੁਰਸ਼ ਨੂੰ ਉਹ ਪਰਮੇਸ਼ਰ ਆਪਣੇ ਲੜਿ=ਪੱਲੇ ਨਾਲ ਅਰਥਾਤ ਚਰਨਾਂ ਨਾਲ ਲਗਾ ਲੈਂਦਾ ਹੈ।

ਥਾਨਾਂ ਅੰਦਰ ਅਸਥਾਨਾਂ ਵਿਚ ਭਾਵ ਹਰ ਜਗ੍ਹਾ ਓਹੀ ਸਮਾ ਰਿਹਾ ਹੈ।

## ਸੋ ਸੇਵਕੁ ਜਿਸੁ ਕਿਰਪਾ ਕਰੀ ॥ ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥

ਉਸ ਦਾ ਸੇਵਕ ਉਹੋ ਪ੍ਰਮਾਣੀਕ ਹੈ, ਜਿਸ ਉਤੇ ਉਸ ਨੇ ਕਿਰਪਾ ਕੀਤੀ ਹੈ।

ਗੁਰੂ ਜੀ ਆਖਦੇ ਹਨ-ਮੈਂ ਉਸ ਹਰੀ ਨੂੰ ਖਿਨ ਖਿਨ ਦੇ ਸਮੇਂ ਵਿਚ ਜਪਦਾ ਹਾਂ ॥੮॥੫॥

## ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
## ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥

ਗੁਰੂ ਜੀ ਫੁਰਮਾਉਂਦੇ ਹਨ-ਪ੍ਰਭੂ ਦੀ ਸ਼ਰਨ ਵਿਚ ਆਉਣ ਕਰਕੇ, ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਮੇਵ=ਨਿਸਚੇ ਕਰਕੇ ਹੰਕਾਰ, ਆਦਿ ਸਾਰੇ ਵਿਕਾਰ ਬਿਨਸਿ=ਖਤਮ ਹੋ ਜਾਂਦੇ ਹਨ। ਅਤੇ ਗੁਰਦੇਵ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਸਾਦੁ=ਕਿਰਪਾ ਕਰਨ ਤਾਂ ਪ੍ਰਭੂ ਦੀ ਸ਼ਰਨ ਪ੍ਰਾਪਤ ਹੁੰਦੀ ਹੈ ॥੧॥

## ਅਸਟਪਦੀ ॥ ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
## ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

ਹੇ ਪੁਰਸ਼ਾ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਛਤੀ ਪ੍ਰਕਾਰ ਦੇ ਭਾਵ ਨਾਨ੍ਹਾ ਤਰ੍ਹਾਂ ਦੇ ਭੋਜਨ ਖਾਂਦਾ ਹੈਂ। ਉਸ ਠਾਕੁਰ ਨੂੰ ਮਨ ਦੇ ਵਿਚ ਯਾਦ ਰੱਖ।

ਜਿਸਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ [ਮਾਝ ਮਹਲਾ ੫, ਪੰਨਾ ੧੦੦

ਜਾਂ-ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥
[ਰਾਮਕਲੀ ਮਹਲਾ ੫, ਪੰਨਾ ੯੧੩

ਅਤੇ-ਖਟੁ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ ॥ [ਭਾ: ਗੁਰਦਾਸ ਜੀ, ਵਾਰ ੧੭/੮

## ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
## ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥

ਜਿਸ ਪਰਮੇਸ਼ਰ ਦੀ ਕ੍ਰਿਪਾ ਨਾਲ ਤੂੰ ਸਰੀਰ ਉਤੇ ਅਤਰ ਅੰਬੀਰ ਆਦਿਕ ਸੁਗੰਧੀਆਂ ਨੂੰ ਲਾਉਂਦਾ ਹੈ। ਉਸ ਨੂੰ ਸਿਮਰ, ਕਿਉਂਕਿ ਉਸ ਨੂੰ ਸਿਮਰਦਿਆਂ ਹੀ ਤੂੰ ਪਰਮਗਤੀ=ਕੇਵਲ ਮੁਕਤੀ ਨੂੰ ਪਾ ਲਵੇਂਗਾ।

## ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥

ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਸੁਖਦਾਇਕ ਮੰਦਰਾਂ ਅੰਦਰ ਵਸਦਾ ਹੈਂ, ਅਥਵਾ :-ਸੁਖਾਂ ਦੇ

ਮੰਦਰਿ=ਅੰਦਰ ਵਸਦਾ ਹੈਂ। ਉਸ ਨੂੰ ਸਦਾ ਆਪਣੇ ਮਨ ਅੰਦਰ ਧਿਆਉਣਾ ਕਰ।

**ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥ ਆਠ ਪਹਰ ਸਿਮਰਹੁ ਤਿਸੁ ਰਸਨਾ॥**

ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਘਰ ਵਿਚ ਸੁਖਾਂ ਨਾਲ ਵਸਦਾ ਹੈਂ।

ਅਥਵਾ :-ਜਿਸ ਦੀ ਕਿਰਪਾ ਕਰਕੇ ਤੂੰ ਗ੍ਰਿਹ ਸੰਗਿ=ਪ੍ਰਵਾਰ ਨਾਲ ਸੁਖਾਂ ਸਮੇਤ ਵਸਦਾ ਹੈਂ।

ਉਸ ਪਰਮੇਸ਼ਰ ਨੂੰ ਅੱਠੇ ਪਹਿਰ ਰਸਨਾ ਨਾਲ ਸਿਮਰਨਾ ਕਰ।

**ਜਿਹ ਪ੍ਰਸਾਦਿ ਰੰਗ ਰਸ ਭੋਗ॥ ਨਾਨਕ ਸਦਾ ਧਿਆਈਐ ਧਿਆਵਨ ਜੋਗ॥੧॥**

ਜਿਸ ਪਰਮੇਸ਼ਰ ਦੀ ਪ੍ਰਸਾਦਿ=ਕਿਰਪਾ ਕਰਕੇ ਤੂੰ ਰੰਗਾਂ ਰੰਗਾਂ ਦੇ ਰਸਾਂ ਨੂੰ ਭੋਗਦਾ ਹੈਂ। ਵਾ :-ਰਸਾਂ ਨੂੰ ਭੋਗਕੇ ਰੰਗ=ਆਨੰਦ ਹੋ ਰਿਹਾ ਹੈਂ। ਗੁਰੂ ਜੀ ਕਹਿੰਦੇ ਹਨ-ਹੇ ਭਾਈ! ਉਸ ਧਿਆਉਣ ਜੋਗ ਪ੍ਰਭੂ ਨੂੰ ਸਦਾ ਧਿਆਉਣਾ ਕਰ ॥੧॥

**ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥ ਤਿਸਹਿ ਤਿਆਗਿ ਕਤ** ਅਵਰ ਲੁਭਾਵਹਿ॥

ਹੇ ਭਾਈ! ਜਿਸ ਪਰਮੇਸ਼ਰ ਦੀ ਕ੍ਰਿਪਾ ਨਾਲ ਸੂਤੀ ਪਾਟ=ਕਪੜੇ ਤੇ ਪਟੰਬਰ-ਰੇਸ਼ਮੀ ਬਸਤਰ ਹੰਢਾਉਂਦਾ ਹੈਂ। ਉਸ ਪਰਮੇਸ਼ਰ ਨੂੰ ਤਿਆਗਿ=ਛਡ ਕੇ ਕਿਸ ਵਾਸਤੇ ਅਵਰ=ਹੋਰਨਾਂ ਪਦਾਰਥਾਂ ਵਿਚ ਲੁਭਾਇਮਾਨ ਹੁੰਦਾ ਹੈਂ।

**ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ॥ ਮਨ ਆਠ ਪਹਰ ਤਾ ਕਾ ਜਸੁ ਗਾਵੀਜੈ॥**

ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਸੁਖਦਾਈ ਸੇਜਾਂ ਪਰ ਸੌਂਦਾ ਹੈਂ।

ਹੇ ਮਨ! ਤੂੰ ਅੱਠੇ ਪਹਿਰ ਉਸ ਪ੍ਰਭੂ ਦਾ ਜਸ ਮਨ ਕਰਕੇ ਗਾ।

**(ਪੰਨਾ ੨੭੦)**

**ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ॥ ਮੁਖਿ ਤਾ ਕੋ ਜਸੁ ਰਸਨ ਬਖਾਨੈ॥**

ਜਿਸ ਪਰਮੇਸ਼ਰ ਦੀ ਕ੍ਰਿਪਾ ਕਰਕੇ ਤੈਨੂੰ ਸਭ ਕੋਈ ਮਾਨ ਦੇਂਦਾ ਹੈ।

ਉਸ ਪਰਮਾਤਮਾ ਦਾ ਜਸ ਤੂੰ ਮੂੰਹ ਨਾਲ ਰਸਨਾ ਦੁਆਰੇ ਬਖਾਨੈ=ਆਖਣਾ ਕਰ।

**ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ॥**

ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੇਰਾ ਸ੍ਵੈ ਧਰਮ ਬਣਿਆ ਰਹਿੰਦਾ ਹੈ।

ਹੇ ਮਨ! ਉਸ ਕੇਵਲ=ਸ਼ੁਧ ਪਾਰਬ੍ਰਹਮ ਨੂੰ ਸਦਾ ਧਿਆਉਣਾ ਕਰ।

**ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ॥ ਨਾਨਕ ਪਤਿ ਸੇਤੀ ਘਰਿ ਜਾਵਹਿ॥੨**

ਉਸ ਪਰਮਾਤਮਾ ਨੂੰ ਜਪਦਿਆਂ ਹੀ ਤੂੰ ਦਰਗਾਹ ਵਿਚ ਮਾਨ ਪਾਵੇਂਗਾ।

ਗੁਰੂ ਸਾਹਿਬ ਆਖਦੇ ਹਨ-ਕਿ ਤੂੰ ਬੜੇ ਸਨਮਾਨ ਨਾਲ ਆਪਣੇ ਸਰੂਪ-ਘਰ ਵਿਚ, ਜਾਂ ਸੱਚਖੰਡ-ਘਰ ਵਿਚ ਜਾਵੇਂਗਾ ॥੨॥

**ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥**

ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੇਰੀ ਦੇਹ ਰੋਗਾਂ ਤੋਂ ਰਹਿਤ ਸੋਨੇ ਵਾਂਗ ਸੋਹਣੀ ਰਹਿੰਦੀ ਹੈ। ਉਸ ਸਨੇਹੀ=ਪਿਆਰੇ ਰਾਮ ਵਿਚ ਤੂੰ ਬਿਰਤੀ ਲਗਾਉਣਾ ਕਰ।

**ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥**

ਫਿਰ ਦੇਖ ! ਜਿਸ ਦੀ ਕਿਰਪਾ ਕਰ ਕੇ ਭੁੱਲਾਂ ਕਰਨ ਨਾਲ ਭੀ ਤੇਰਾ ਓਲਾ=ਪੜਦਾ ਢਕਿਆ ਰਹਿੰਦਾ ਹੈ। ਹੇ ਮਨ ! ਉਸ ਹਰਿ ਹਰਿ ਦਾ ਜਸ ਕਹਿਣ ਨਾਲ ਤੂੰ ਸੁਖ ਪਾਵੇਂਗਾ।

**ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ॥**

ਜਿਸ ਦੀ ਕਿਰਪਾ ਕਰਕੇ ਤੇਰੇ ਸਾਰੇ ਛਿਦ੍ਰ=ਛੇਕ ਦੋਸ਼ (ਐਬ) ਢਕੇ ਹੋਏ ਹਨ।

ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥
[ਵਾਰ ਗੂਜਰੀ ਮ: ੫ ਪੰਨਾ ੫੧੮

ਹੇ ਮਨ ! ਤਿਸ ਠਾਕੁਰ=ਪੂਜਯ ਸਤਕਾਰ ਜੋਗ ਪ੍ਰਭੂ ਦੀ ਸ਼ਰਨ ਵਿਚ ਤੂੰ ਪੈਣਾ ਕਰ।

**ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥**

ਜਿਸ ਦੀ ਕਿਰਪਾ ਕਰ ਕੇ ਤੈਨੂੰ ਕੋਈ ਨਹੀਂ ਪਹੁੰਚ ਸਕਦਾ, ਭਾਵ ਤੈਨੂੰ ਕੋਈ ਦੁਖ ਨਹੀਂ ਦੇ ਸਕਦਾ। ਅਥਵਾ :-ਤੇਰੀ ਬਰਾਬਰੀ ਨਹੀਂ ਕਰ ਸਕਦਾ।

ਹੇ ਮਨ ! ਉਸ ਉਚੇ ਪ੍ਰਭੂ ਨੂੰ ਸ੍ਵਾਸ ਸ੍ਵਾਸ ਸਿਮਰਨਾ ਕਰ।

**ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥੩॥**

ਜਿਸਦੀ ਕ੍ਰਿਪਾ ਕਰਕੇ ਜੋ ਮਨੁੱਖ ਦੇਹ ਪ੍ਰਾਪਤ ਹੋਣੀ ਬੜੀ ਦੁਲਭ=ਕਠਨ ਹੈ ਉਹ ਤੂੰ ਸੌਖੀ ਹੀ ਪਾ ਲਈ ਹੈ। ਗੁਰੂ ਜੀ ਕਹਿੰਦੇ ਹਨ-ਹੇ ਮਨ ! ਤੂੰ ਉਸਦੀ ਭਗਤੀ ਕਰ ॥੩॥

**ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥ ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ॥**

ਜਿਸ ਦੀ ਕਿਰਪਾ ਕਰਕੇ ਤੂੰ (ਕੜੇ, ਕੈਂਠੇ, ਮੁੰਦਰੀਆਂ ਹਾਰ ਆਦਿਕ) ਆਭੂਖਨ=ਗਹਿਣੇ=ਪਹਿਨਦਾ ਹੈਂ, ਹੇ ਮਨ ! ਉਸ ਦੇ ਸਿਮਰਨ ਵਿਚ ਤੂੰ ਕਿਉਂ ਆਲਸ ਕਰਦਾ ਹੈਂ ?

**ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥**

ਜਿਸ ਦੀ ਕਿਰਪਾ ਕਰਕੇ ਤੂੰ ਅਸ੍ਵ=ਘੋੜਿਆਂ ਤੇ ਹਸਤਿ=ਹਾਥੀਆਂ ਦੀ ਅਸਵਾਰੀ ਕਰਦਾ ਹੈਂ। ਹੇ ਮਨ ! ਉਸ ਪ੍ਰਭੂ ਨੂੰ ਤੂੰ ਕਦੇ ਵੀ ਬਿਸਾਰੀ=ਭੁਲਾਣਾ ਨਾ ਕਰ।

**ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥**

ਜਿਸ ਦੀ ਕਿਰਪਾ ਕਰਕੇ ਤੈਨੂੰ ਬਾਗ ਬਗੀਚੇ ਮਿਲਖ=ਜਗੀਰਾਂ ਅਤੇ ਧਨ ਪ੍ਰਾਪਤ ਹੈ। ਉਸ ਪ੍ਰਭੂ ਨੂੰ ਤੂੰ ਆਪਣੇ ਮਨ ਵਿਚ ਪਰੋਇ=ਧਾਰਨ ਕਰਕੇ ਰਖ।

**ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥**

ਹੇ ਮਨ ! ਜਿਸ ਵਾਹਿਗੁਰੂ ਨੇ ਤੇਰੀ ਸਾਰੀ ਮਨ ਆਦਿਕ ਇੰਦ੍ਰੀਆਂ ਅਤੇ ਸਰੀਰ ਦੀ ਸੁੰਦਰ

ਬਨਾਵਟ ਬਣਾਈ ਹੈ। ਉਠਦਿਆਂ ਬੈਠਦਿਆਂ ਸਦਾ ਉਸੇ ਨੂੰ ਧਿਆਉਣਾ ਕਰ।

**ਤਿਸਹਿ ਧਿਆਇ ਜੋ ਏਕ ਅਲਖੈ ॥ ਈਹਾ ਊਹਾ ਨਾਨਕ ਤੇਰੀ ਰਖੈ ॥੪॥**

ਗੁਰੂ ਜੀ ਕਹਿੰਦੇ ਹਨ–ਹੇ ਮਨ! ਉਸੇ ਨੂੰ ਧਿਆਉਣਾ ਕਰ–ਜੋ ਇਕ ਅਦੁਤੀ ਬ੍ਰਹਮ ਅਲਖੈ= ਜਾਨਣ ਤੋਂ ਰਹਿਤ ਹੈ। ਅਤੇ

ਜੋ ਈਹਾ ਊਹਾ=ਪ੍ਰਲੋਕ ਵਿਚ ਤੇਰੀ ਇੱਜ਼ਤ ਰਖਣ ਵਾਲਾ ਹੈ ॥੪॥

**ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ॥ ਮਨ ਆਠ ਪਹਰ ਕਰਿ ਤਿਸ ਕਾ ਧਿਆਨ॥**

ਹੇ ਮਨ! ਜਿਸ ਦੀ ਕਿਰਪਾ ਨਾਲ ਤੂੰ ਬਹੁਤ ਹੀ ਦਾਨ ਪੁੰਨ ਕਰਦਾ ਹੈਂ, ਤੂੰ ਅੱਠੇ ਪਹਿਰ ਉਸੇ ਪ੍ਰਭੂ ਦਾ ਧਿਆਨ ਧਾਰਨਾ ਕਰ।

## ਸਾਖੀ–ਰਾਜੇ ਬਿਕ੍ਰਮ ਦੀ (ਪੁੰਨਾਂ ਦਾ ਫਲ)

ਉਜੈਨ ਦਾ ਰਾਜਾ ਬਿਕ੍ਰਮ ਬੜਾ ਸੂਰਬੀਰ ਪ੍ਰਤਾਪ ਵਾਲਾ ਸੀ। ਇਕ ਦਿਨ ਉਸ ਦੇ ਮਨ ਵਿਚ ਖਿਆਲ ਆਇਆ 'ਮੈਂ ਕਿਹੜਾ ਪੁੰਨ ਕੀਤਾ ਹੈ, ਜਿਸ ਦੇ ਫਲ ਕਰ ਕੇ ਮੈਂ ਇਤਨਾ ਤੇਜ ਪ੍ਰਤਾਪੀ ਰਾਜਾ ਹੋਇਆਂ ਹਾਂ?' ਇਸ ਗੱਲ ਨੂੰ ਜਾਣਨ ਵਾਸਤੇ ਉਸ ਨੇ ਬੜੇ ਬੜੇ ਜੋਤਸ਼ੀ ਬੁਲਾਏ। ਉਹਨਾਂ ਤੋਂ ਪੁਛਿਆ, 'ਮੈਨੂੰ ਕਿਸ ਪੁੰਨ ਸਦਕਾ ਇਹ ਰਾਜ - ਭਾਗ ਪ੍ਰਾਪਤ ਹੋਇਆ ਹੈ।' ਇਸ ਗੱਲ ਦਾ ਉੱਤਰ ਅੱਠਾਂ ਦਿਨਾਂ ਵਿਚ ਦਿਓ ਨਹੀਂ ਤਾਂ ਤੁਹਾਨੂੰ ਬੜੀ ਸਖਤ ਸਜ਼ਾ ਦਿਤੀ ਜਾਵੇਗੀ। ਸਾਰਿਆਂ ਨੇ ਯਤਨ ਤਾਂ ਬਹੁਤ ਕੀਤੇ ਪਰ ਪਤਾ ਨਾ ਲੱਗਾ। ਰਾਜੇ ਦਾ ਜਿਹੜਾ ਪ੍ਰੋਹਿਤ ਸੀ ਉਸ ਦੀ ਲੜਕੀ ਨੇ ਆਪਣੇ ਪਿਤਾ ਨੂੰ ਸੋਚਾਂ ਵਿਚ ਪਏ ਵੇਖ ਕੇ ਕਿਹਾ ਤੁਸੀਂ ਫਿਕਰ ਨਾ ਕਰੋ, ਜਦ ਰਾਜਾ ਮੇਰੇ ਪਾਸ ਇਕੱਲਾ ਆਏਗਾ ਤਾਂ ਮੈਂ ਰਾਜੇ ਦੇ ਸਵਾਲ ਦਾ ਜਵਾਬ ਦੇਵਾਂਗੀ। ਪ੍ਰੋਹਿਤ ਨੇ ਰਾਜੇ ਨੂੰ ਆ ਕੇ ਕਿਹਾ–ਤੁਸੀਂ ਮੇਰੇ ਘਰ ਚਲੋ, ਆਪ ਜੀ ਦੇ ਸੁਆਲ ਦਾ ਜਵਾਬ ਮੇਰੀ ਲੜਕੀ ਦੇਵੇਗੀ। ਉਸੀ ਵੇਲੇ ਰਾਜਾ ਬਿਕ੍ਰਮ ਨੇ ਪ੍ਰੋਹਿਤ ਦੀ ਕੰਨਿਆ ਕੋਲ ਆ ਕੇ ਉਹੀ ਸਵਾਲ ਕੀਤਾ। ਤਾਂ ਉਸ ਲੜਕੀ ਨੇ ਕਿਹਾ ਰਾਜਨ! ਤੇਰਾ ਸਾਰਾ ਹਾਲ ਮੈਂ ਜਾਣਦੀ ਤਾਂ ਹਾਂ ਪਰ ਤੇਰੀ ਤਸੱਲੀ ਵਾਸਤੇ ਮੈਂ ਤੈਨੂੰ ਇਕ ਮਹਾਤਮਾ ਪਾਸ ਭੇਜਦੀ ਹਾਂ। ਇਸ ਜਗ੍ਹਾ ਤੋਂ ੧੦ ਕੋਹ ਪਰ ਚਲੇ ਜਾਓ ਓਥੇ ਇਕ ਮਹਾਤਮਾ ਬੈਠੇ ਹੋਣਗੇ ਜੋ ਅੰਨ੍ਹ ਨਹੀਂ ਖਾਂਦੇ ਤੇ ਬਲਦੇ ਹੋਏ ਕੋਇਲੇ ਯਾਨੇ ਅੰਗਾਰ ਹੀ ਖਾਂਦੇ ਹਨ, ਉਹ ਤੈਨੂੰ ਉਤਰ ਦੇਣਗੇ। ਉਸ ਲੜਕੀ ਦਾ ਬਚਨ ਮੰਨ ਕੇ ਰਾਜਾ ਬਿਕ੍ਰਮ ਉਸ ਦੇ ਪਾਸ ਗਿਆ। ਬੜੀਆਂ ਬੜੀਆਂ ਜੜਾਵਾਂ ਤੇ ਅੱਗ ਦੇ ਅੰਗਾਰੇ ਖਾਂਦਾ ਵੇਖ ਕੇ ਪਾਸ ਬੈਠ ਕੇ ਪਹਿਲੇ ਕੰਨਿਆਂ ਵਲੋਂ ਫਿਰ ਆਪਣੇ ਵਲੋਂ ਨਮਸ਼ਕਾਰ ਕਰਕੇ ਪੁੱਛਿਆ, 'ਮੈਂ ਕਿਸ ਪੁੰਨ ਦੇ ਪ੍ਰਤਾਪ ਨਾਲ ਧਰਮਾਤਮਾ ਰਾਜਾ ਹੋਇਆ ਹਾਂ?' ਉਨ੍ਹਾਂ ਸੰਤਾਂ ਨੇ ਕਿਹਾ, ਮੈਂ ਤੇਰਾ ਸਾਰਾ ਸਮਾਚਾਰ ਜਾਣਦਾ ਤਾਂ ਹਾਂ, ਪਰ ਤੇਰੀ ਪੂਰੀ ਤਸੱਲੀ ਵਾਸਤੇ ਇਕ ਹੋਰ ਮਹਾਤਮਾ ਪਾਸ ਤੈਨੂੰ ਭੇਜਦਾ ਹਾਂ, ਉਹ ਇਥੋਂ ੧੦ ਕੋਹ ਪਰ ਬੈਠੇ ਹੋਏ ਕੇਵਲ ਸੁਆਹ ਹੀ ਖਾਂਦੇ ਹਨ, ਉਨ੍ਹਾਂ ਪਾਸ ਜਾ ਕੇ ਮੇਰੀ ਵਲੋਂ ਨਮਸ਼ਕਾਰ ਕਰਕੇ ਪੁੱਛਣਾ, ਉਹ ਤੈਨੂੰ ਦਸਣਗੇ। ਉਨ੍ਹਾਂ

ਦੇ ਹੁਕਮ ਅਨੁਸਾਰ ਰਾਜੇ ਨੇ ਉਥੇ ਪਹੁੰਚ ਕੇ ਉਨ੍ਹਾਂ ਨੂੰ ਨਮਸ਼ਕਾਰ ਕਰਕੇ ਪੁੱਛਿਆ, 'ਮੈਂ ਇਤਨਾ ਪ੍ਰਤਾਪੀ ਰਾਜਾ ਕਿਸ ਪੁੰਨ ਦੇ ਫਲ ਕਰਕੇ ਹੋਇਆ ਹਾਂ ?'

ਉਨ੍ਹਾਂ ਨੇ ਕਿਹਾ, ਹੇ ਰਾਜਨ! ਤੇਰਾ ਹਾਲ ਮੈਂ ਸਾਰਾ ਜਾਣਦਾ ਤਾਂ ਹਾਂ ਪਰ ਤੇਰੀ ਤਸੱਲੀ ਵਾਸਤੇ ਮੈਂ ਤੈਨੂੰ ਅੱਗੇ ਭੇਜਦਾ ਹਾਂ, ਇਥੋਂ ੧੦ ਕੋਹ ਪਰ ਜਾਓ ਅੱਗੇ ਰਾਜ ਦਰਬਾਰ ਆਏਗਾ। ਉਸ ਰਾਜੇ ਦੇ ਘਰ ਲੜਕਾ ਜੰਮਿਆ ਹੋਵੇਗਾ ਉਹ ਦੁੱਧ ਨਹੀਂ ਪੀਵੇਗਾ, ਤੁਸੀਂ ਉਸ ਨੂੰ ਦੁੱਧ ਪਿਲਾ ਕੇ ਪੁਛਣਾ ਉਹ ਤੁਹਾਡੇ ਸਵਾਲ ਦਾ ਜਵਾਬ ਦੇਵੇਗਾ। ਉਸਦੇ ਕਹੇ ਅਨੁਸਾਰ ਜਿਸ ਵੇਲੇ ਰਾਜਾ ਓਥੇ ਪਹੁੰਚਿਆ, ਤਾਂ ਕੀ ਵੇਖਿਆ ਉਸ ਰਾਜੇ ਦੇ ਘਰ ਲੜਕਾ ਪੈਦਾ ਹੋਇਆ ਹੈ, ਪਰ ਉਹ ਦੁੱਧ ਨਹੀਂ ਪੀਂਦਾ।

ਉਸੀ ਵੇਲੇ ਰਾਜੇ ਬਿਕ੍ਰਮ ਨੇ ਦੁੱਧ ਪਿਲਾ ਕੇ ਉਸ ਤੋਂ ਪੁਛਿਆ, 'ਮੈਂ ਕਿਸ ਪੁੰਨ ਦੇ ਫਲ ਕਰਕੇ ਇਤਨਾ ਪ੍ਰਤਾਪੀ ਰਾਜਾ ਹੋਇਆ ਹਾਂ ?' ਬੱਚੇ ਨੇ ਪਹਿਲੇ ਜਨਮ ਦਾ ਸਾਰਾ ਹਾਲ ਸੁਣਾਇਆ, 'ਹੇ ਬਾਦਸ਼ਾਹ ਇਕ ਤੂੰ, ਦੂਜਾ ਮੈਂ ਅਤੇ ਦੋਵੇਂ ਰਿਸ਼ੀ ਜੋ ਰਸਤੇ ਵਿਚ ਤੁਹਾਨੂੰ ਮਿਲੇ ਸਨ, ਅਸੀਂ ਚਾਰੇ ਮਿਲ ਕੇ ਬੀਆਬਾਨ ਜੰਗਲ ਵਿਚ ਤਪ ਕਰ ਰਹੇ ਸਾਂ, ਜਿਸ ਪ੍ਰੋਹਿਤ ਦੀ ਲੜਕੀ ਨੇ ਤੁਹਾਨੂੰ ਭੇਜਿਆ ਹੈ, ਉਸ ਵੇਲੇ ਉਹ ਬਾਨਪ੍ਰਸਤ ਦੀ ਇਸਤ੍ਰੀ ਸੀ, ਗੰਗਾ ਦੇ ਕਿਨਾਰੇ ਰਹਿੰਦੀ ਸੀ, ਉਹ ਰੋਟੀਆਂ ਲਿਆ ਕੇ ਸਾਨੂੰ ਚਹੁੰ ਨੂੰ ਦੋ ਦੋ ਰੋਟੀਆਂ ਦੇ ਜਾਂਦੀ ਸੀ ਬਾਕੀ ਫਲ ਫੂਲ ਖਾ ਕੇ ਅਸੀਂ ਆਪਣਾ ਗੁਜ਼ਾਰਾ ਕਰਦੇ ਸਾਂ। ਕਾਫੀ ਸਮਾਂ ਤਪ ਕਰਦਿਆਂ ਗੁਜ਼ਰ ਗਿਆ। ਇਕ ਦਿਨ ਵਿਸ਼ਨੂੰ ਜੀ ਬੁੱਢੇ ਬ੍ਰਾਹਮਣ ਦਾ ਰੂਪ ਧਾਰ ਕੇ ਸਾਡੀ ਪ੍ਰੀਖਿਆ ਲੈਣ ਵਾਸਤੇ ਆ ਗਏ।

ਪਹਿਲੇ ਉਸ ਅੱਗ ਖਾਣ ਵਾਲੇ ਮਹਾਤਮਾ ਦੀ ਕੁਟੀਆ ਪਾਸ ਜਾ ਕੇ ਕਿਹਾ, ਮੈਂ ਤਿੰਨ ਦਿਨ ਦਾ ਭੁੱਖਾ ਬ੍ਰਾਹਮਣ ਹਾਂ ਮੈਨੂੰ ਰਜਾ ਕੇ ਰੋਟੀ ਖੁਆਓ ਕਿਉਂਕਿ ਮੈਂ ਇਕ ਵਾਰ ਹੀ ਰੋਟੀ ਖਾਂਦਾ ਹਾਂ। ਉਸ ਸੰਤ ਨੇ ਕਿਹਾ, ਮੈਂ ਭੀ ਸਾਰੇ ਦਿਨ ਦਾ ਭੁੱਖਾ ਹਾਂ ਦੋ ਰੋਟੀਆ ਹਨ, ਇਕ ਆਪ ਲੈ ਲਵੋ ਤੇ ਦੂਜੀ ਮੈਂ ਖਾ ਲੈਂਦਾ ਹਾਂ। ਬ੍ਰਾਹਮਣ ਨੇ ਨਾ ਮੰਨਿਆ ਫਿਰ ਸੰਤ ਨੇ ਕਿਹਾ, 'ਆਪ ਡੇਢ ਰੋਟੀ ਲੈ ਲਵੋ ਅਤੇ ਅੱਧੀ ਮੈਂ ਖਾ ਲੈਂਦਾ ਹਾਂ। ਬ੍ਰਾਹਮਣ ਫਿਰ ਵੀ ਨਾ ਮੰਨਿਆ ਤਾਂ ਸੰਤ ਨੇ ਗੁੱਸੇ ਵਿਚ ਆ ਕੇ ਕਿਹਾ, 'ਜੇਕਰ ਦੋਵੇਂ ਰੋਟੀਆਂ ਤੈਨੂੰ ਦੇ ਦੇਵਾਂ, ਤਾਂ ਮੈਂ ਅੱਗ ਖਾਵਾਂ।' ਉਸ ਬ੍ਰਾਹਮਣ ਨੇ ਕਿਹਾ, 'ਤਥਾ ਅਸਤੂ !' ਇਸ ਲਈ ਉਸ ਦਿਨ ਤੋਂ ਉਹ ਸੰਤ ਅੱਗ ਦੇ ਅੰਗਾਰ ਖਾ ਰਿਹਾ ਹੈ। ਫਿਰ ਉਸ ਬ੍ਰਾਹਮਣ ਨੇ ਦੂਜੇ ਸੰਤ ਦੀ ਕੁਟੀਆ ਪਾਸ ਜਾ ਕੇ ਓਸੇ ਤਰ੍ਹਾਂ ਕੀਤਾ ਤਾਂ ਉਸ ਸੰਤ ਨੇ ਕਿਹਾ, ਜੇਕਰ ਦੋਵੇਂ ਰੋਟੀਆਂ ਤੈਨੂੰ ਦੇ ਦਿਆਂ ਤਾਂ ਕੀ ਮੈਂ ਸੁਆਹ ਖਾਵਾਂ! ਬ੍ਰਾਹਮਣ ਨੇ ਕਿਹਾ, 'ਤਥਾ ਅਸਤੂ।' ਇਸ ਲਈ ਉਸ ਦਿਨ ਤੋਂ ਉਹ ਸੁਆਹ ਖਾ ਰਿਹਾ ਹੈ।

ਜਿਸ ਵੇਲੇ ਉਹ ਬ੍ਰਾਹਮਣ ਮੇਰੇ ਪਾਸ ਆਇਆ ਤਾਂ ਮੈਂ ਉਸ ਨੂੰ ਡੇਢ ਰੋਟੀ ਦੇਣ ਵਾਸਤੇ ਕਿਹਾ। ਪਰ ਉਸਨੇ ਨਾ ਮੰਨਿਆ ਤਾਂ ਮੈਂ ਕਿਹਾ; 'ਤੈਨੂੰ ਰੋਟੀਆਂ ਦੇ ਕੇ ਮੈਂ ਭੁੱਖਾ ਮਰ ਜਾਵਾਂ।' ਉਸ ਨੇ ਕਿਹਾ, 'ਤਥਾ ਅਸਤੂ।' ਇਸ ਕਰਕੇ ਮੈਂ ਜੰਮਦਾ ਮਰਦਾ ਰਹਿੰਦਾ ਹਾਂ।

ਫਿਰ ਉਸ ਬ੍ਰਾਹਮਣ ਨੇ ਆਪ ਜੀ ਦੇ ਪਾਸੋਂ ਆ ਕੇ ਮੰਗਿਆ, ਤੁਸੀਂ ਆਸਣ ਵਿਛਾ ਕੇ ਉਸ ਨੂੰ ਬੜੇ ਸਤਿਕਾਰ ਨਾਲ ਬਿਠਾਇਆ, ਦੋਵੇਂ ਰੋਟੀਆਂ ਅਤੇ ਫਲ ਵਗੈਰਾ ਲਿਆ ਕੇ ਉਸ ਅੱਗੇ ਰੱਖੇ ਇਕ ਲਸੀ ਦਾ ਲੋਟਾ ਭੀ ਲਿਆ ਰਖਿਆ ਉਹ ਬ੍ਰਾਹਮਣ ਖਾ ਕੇ ਬੜਾ ਖੁਸ਼ ਹੋਇਆ, ਤੇ ਜਾਂਦਿਆਂ ਹੋਇਆਂ ਆਪ ਜੀ ਨੂੰ ਵਰ ਦੇ ਗਿਆ ਕਿ ਆਪ ਅਗਲੇ ਜਨਮ ਵਿਚ ਬੜੇ ਪ੍ਰਤਾਪੀ ਧਰਮਾਤਮਾ ਰਾਜਾ ਹੋਵੋਗੇ ਫਿਰ ਆਪ ਗਿਆਨਵਾਨ ਹੋ ਕੇ ਮੁਕਤ ਹੋ ਜਾਉਗੇ।

ਸਾਧ ਸੰਗਤ ਜੀ! ਦੇਖੋ ਪੁੰਨ ਦਾ ਕਿਤਨਾ ਪ੍ਰਤਾਪ ਹੈ ਜੋ ਦੋ ਰੋਟੀਆਂ ਪ੍ਰੇਮ ਭਾਵ ਨਾਲ ਖੁਆਉਣ ਨਾਲ ਕਿਤਨਾ ਰਾਜ-ਭਾਗ ਅਤੇ ਮੋਖਸ਼ ਪਦਾਰਥ ਵੀ ਪ੍ਰਾਪਤ ਹੋਇਆ।

**ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ॥ ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ॥**

ਜਿਸ ਦੀ ਕਿਰਪਾ ਨਾਲ ਤੂੰ ਸਰੇਸ਼ਟ ਕਰਤੱਬਾਂ ਦਾ ਵਿਹਾਰੀ ਹੈਂ।

ਉਸ ਪ੍ਰਭੂ ਨੂੰ ਸ੍ਵਾਸ-ਸ੍ਵਾਸ ਚਿਤਾਰੀ=ਯਾਦ ਕਰ।

**ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥**

ਜਿਸ ਦੀ ਕਿਰਪਾ ਨਾਲ ਤੇਰਾ ਰੂਪ ਸੁੰਦਰ ਹੈ। ਉਸ ਅਨੂਪੁ=ਸੋਹਣੇ ਪ੍ਰਭੂ ਨੂੰ ਸਦਾ ਸਿਮਰਨਾ ਕਰ।

**ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ॥**

ਜਿਸ ਦੀ ਕਿਰਪਾ ਕਰਕੇ-ਤੇਰੀ ਜ਼ਾਤੀ ਸਭ ਤੋਂ ਨੀਕੀ=ਚੰਗੀ ਹੈ।

ਉਸ ਪ੍ਰਭੂ ਨੂੰ ਸਦਾ ਰਾਤ ਦਿਨ ਸਿਮਰਨਾ ਕਰ।

**ਜਿਹ ਪ੍ਰਸਾਦਿ ਤੇਰੀ ਪਤਿ ਰਹੈ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ॥੫॥**

ਜਿਸ ਦੀ ਕਿਰਪਾ ਕਰਕੇ-ਸੰਸਾਰ ਵਿਚ ਤੇਰੀ ਪਤਿ=ਇੱਜ਼ਤ ਰਹਿ ਆਉਂਦੀ ਹੈ।

ਗੁਰੂ ਜੀ ਆਖਦੇ ਹਨ-ਗੁਰੂ ਦੀ ਕਿਰਪਾ ਨਾਲ ਮੈਂ ਉਸ ਦਾ ਜੱਸ ਕਹਿੰਦਾ ਹਾਂ॥੫॥

**ਜਿਹ ਪ੍ਰਸਾਦਿ ਸੁਨਹਿ ਕਰਨ ਨਾਦ॥ ਜਿਹ ਪ੍ਰਸਾਦਿ ਪੇਖਹਿ ਬਿਸਮਾਦ॥**

ਜਿਸ ਦੀ ਕਿਰਪਾ ਨਾਲ ਤੂੰ ਕਰਨ=ਕੰਨਾਂ,ਨਾਲ ਨਾਦ=ਸ਼ਬਦ ਸੁਣਦਾ ਹੈਂ। ਜਿਸ ਦੀ ਕਿਰਪਾ ਨਾਲ ਤੂੰ ਬਿਸਮਾਦ=ਅਸਚਰਜ ਤਮਾਸ਼ੇ, ਵਾ :-ਅਸਚਰਜ ਦਰਸ਼ਨ ਵੇਖਦਾ ਹੈਂ।

**ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ॥ ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ॥**

ਜਿਸ ਦੀ ਕਿਰਪਾ ਕਰਕੇ-ਤੂੰ ਰਸਨਾ ਨਾਲ ਅੰਮ੍ਰਿਤ ਰੂਪ ਮਿੱਠੇ ਬਚਨ ਬੋਲਦਾ ਹੈਂ, ਜਿਸ ਦੀ ਕਿਰਪਾ ਕਰਕੇ ਸੁਤੇ ਹੀ ਤੇਰਾ ਸੁੱਖਾਂ ਵਿਚ ਵਸਣਾ ਹੋ ਰਿਹਾ ਹੈ।

**ਜਿਹ ਪ੍ਰਸਾਦਿ ਹਸਤ ਕਰ ਚਲਹਿ॥ ਜਿਹ ਪ੍ਰਸਾਦਿ ਸੰਪੂਰਨ ਫਲਹਿ॥**

ਜਿਸਦੀ ਕਿਰਪਾ ਕਰਕੇ-ਤੂੰ ਹੱਸਦਾ ਹੋਇਆ ਚਲਣਾ ਕਰਦਾ ਹੈਂ। ਵਾ :-ਜਿਸ ਦੀ ਕਿਰਪਾ

ਕਰਕੇ ਤੂੰ ਹੱਥਾਂ ਨਾਲ ਕੰਮ ਕਰਦਾ ਹੈਂ ਤੇ ਪੈਰਾਂ ਨਾਲ ਚਲਦਾ ਹੈਂ । ਵਾ :-ਜਿਸ ਦੀ ਕਿਰਪਾ ਕਰਕੇ ਤੇਰੇ ਹੱਥ ਪੈਰ ਚਲਦੇ ਹਨ । ਜਿਸਦੀ ਕਿਰਪਾ ਕਰਕੇ ਤੂੰ ਸੰਪੂਰਨ ਫਲਾਂ ਨਾਲ ਪ੍ਰਫੁੱਲਤ ਹੋ ਰਿਹਾ ਹੈਂ ।

**ਜਿਹ ਪ੍ਰਸਾਦਿ ਪਰਮ ਗਤਿ ਪਾਵਹਿ॥ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ॥**

ਜਿਸ ਦੀ ਕਿਰਪਾ ਕਰਕੇ-ਤੂੰ ਪਰਮਗਤਿ=ਕੇਵਲ ਮੁਕਤੀ ਨੂੰ ਪਾਵੇਂਗਾ । ਜਿਸ ਦੀ ਕਿਰਪਾ ਕਰਕੇ ਸਹਜਿ ਸੁਖਿ=ਅਚੁੱਤ ਸੁਖ ਵਿਚ ਸਮਾਵੇਂਗਾ ।

**ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥**
**ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥**

ਐਸਾ ਜੋ ਪ੍ਰਭੂ ਹੈ ਉਸ ਨੂੰ ਤਿਆਗ ਕੇ-ਕਿਸ ਵਾਸਤੇ ਅਵਰ=ਹੋਰਨਾਂ ਦੇ ਮਗਰ ਲਗਦਾ ਹੈਂ । ਗੁਰੂ ਜੀ ਕਹਿੰਦੇ ਹਨ-ਗੁਰੂ ਕਿਰਪਾ ਦੁਆਰੇ ਪ੍ਰਭੂ ਦੇ ਮਨਨ ਕਰਨ ਵਿਚ ਜਾਗੋ ।੬॥

**ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ॥ ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ॥**

ਜਿਸ ਦੀ ਕਿਰਪਾ ਕਰਕੇ ਤੂੰ ਸਾਰੇ ਸੰਸਾਰ ਵਿਚ ਪ੍ਰਸਿੱਧ ਹੈਂ ।
ਉਸ ਪ੍ਰਭੂ ਨੂੰ ਮਨ 'ਚੋਂ ਕਦੇ ਵੀ ਭੁਲਾ ਨਾ ।

**ਜਿਹ ਪ੍ਰਸਾਦਿ ਤੇਰਾ ਪਰਤਾਪੁ ॥ ਰੇ ਮਨ ਮੂੜ ਤੂ ਤਾ ਕਉ ਜਾਪੁ ॥**

ਜਿਸਦੀ ਕਿਰਪਾ ਕਰਕੇ ਤੇਰਾ ਪ੍ਰਤਾਪ ਬਣਿਆ ਹੋਇਆ ਹੈ । ਹੇ ਮੂਰਖ ਮਨ ! ਤੂੰ ਉਸ ਨੂੰ ਜਪਣਾ ਕਰ ।

**ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ ਮਨ ਸਦਾ ਹਜੂਰੇ ॥**

ਜਿਸ ਦੀ ਕਿਰਪਾ ਕਰਕੇ ਤੇਰੇ ਕੰਮ ਪੂਰੇ ਹੁੰਦੇ ਹਨ ।
ਹੇ ਮਨ ! ਤੂੰ ਉਸ ਨੂੰ ਸਦਾ ਹਾਜ਼ਰ ਨਾਜ਼ਰ ਜਾਨਣਾ ਕਰ ।

**ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥**

ਜਿਸ ਦੀ ਕਿਰਪਾ ਕਰਕੇ-ਤੂੰ ਸਚ ਸਰੂਪ ਨੂੰ ਪਾ ਲਵੇਂਗਾ । ਹੇ ਮੇਰੇ ਮਨ ! ਤੂੰ ਉਸੇ ਨਾਲ ਰਾਚੁ=ਜੁੜ ।

**ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥ ਨਾਨਕ ਜਾਪੁ ਜਪੈ ਜਪੁ ਸੋਇ ॥੭॥**

ਜਿਸ ਦੀ ਕਿਰਪਾ ਕਰਕੇ=ਸਾਰਿਆਂ ਦੀ ਕਲਿਆਣ ਹੁੰਦੀ ਹੈ ।
ਗੁਰੂ ਜੀ ਕਹਿੰਦੇ ਹਨ-ਉਸ ਜਪਣ ਜੋਗ ਦੇ ਜਪ ਨੂੰ ਜਪਣਾ ਕਰ ॥੭॥

**ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥**

ਉਹ ਪ੍ਰਭੂ ਜਿਸ ਪਾਸੋਂ ਆਪ ਨਾਮ ਜਪਵਾਉਂਦਾ ਹੈ, ਓਹੀ ਪੁਰਸ਼ ਨਾਮ ਜਪਦਾ ਹੈ । ਜਿਸ ਪਾਸੋਂ ਆਪ ਗੁਣ ਗਾਵਾਉਂਦਾ ਹੈ, ਓਹੀ ਪੁਰਸ਼ ਉਸ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ ।

## (ਪੰਨਾ ੨੭੧)

**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ ਕਮਲ ਬਿਗਾਸੁ ॥**

ਪ੍ਰਭੂ ਦੀ ਕਿਰਪਾ ਨਾਲ ਜੀਵ ਨੂੰ ਪ੍ਰਗਾਸੁ=ਗਿਆਨ ਹੁੰਦਾ ਹੈ।
ਪ੍ਰਭੂ ਦੀ ਦਇਆ ਨਾਲ ਜੀਵ ਦਾ ਹਿਰਦਾ ਕਮਲ ਖਿੜ ਜਾਂਦਾ ਹੈ।

**ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥**

ਉਹ ਪ੍ਰਭੂ ਆਪ ਪ੍ਰਸੰਨ ਹੋਵੇ ਤਾਂ ਜੀਵ ਦੇ ਮਨ ਵਿਚ ਆ ਕੇ ਵਸਦਾ ਹੈ।
ਪ੍ਰਭੂ ਦੀ ਦਇਆ ਨਾਲ ਹੀ ਜੀਵ ਦੀ ਮਤੀ ਉਤਮ ਹੋ ਜਾਂਦੀ ਹੈ।

**ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥**

ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਸਾਰੇ ਨਿਧਾਨ=ਖਜ਼ਾਨੇ ਪ੍ਰਾਪਤ ਹੁੰਦੇ ਹਨ।
ਆਪਣੇ ਆਪ ਕਿਸੇ ਨੇ ਭੀ ਕੁਝ ਨਹੀਂ ਲਿਆ।

**ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥**
**ਨਾਨਕ ਇਨ ਕੈ ਕਛੂ ਨ ਹਾਥ ॥੮॥੬॥**

ਗੁਰੂ ਜੀ ਕਹਿੰਦੇ ਹਨ-ਹੇ ਹਰੀ ਨਾਥ ! ਜਿਸ ਤਰਫ ਤੁਸੀਂ ਜੀਵਾਂ ਨੂੰ ਲਗਾਉਂਦੇ ਹੋ, ਓਧਰ ਹੀ ਇਹ ਜੀਵ ਲਗ ਰਹੇ ਹਨ। ਕਿਉਂਕਿ ਇਨ੍ਹਾਂ ਜੀਵਾਂ ਦੇ ਆਪਣੇ ਹੱਥ ਵਿਚ ਕੁਝ ਭੀ ਨਹੀਂ ਹੈ ॥੮॥੬॥

**ਸਲੋਕੁ ॥ ਅਗਮ ਅਗਾਧਿ ਪਾਰਬ੍ਰਹਮੁ ਸੋਇ ॥ ਜੋ ਜੋ ਕਹੈ ਸੁ ਮੁਕਤਾ ਹੋਇ ॥**

ਸੋਇ=ਉਹ ਪਰਾ ਰੂਪ ਬ੍ਰਹਮੁ=ਵਿਆਪਕ ਪਰਮਾਤਮਾ ਮਨ ਬਾਨੀ ਕਰਕੇ ਅਗਮ ਅਗਾਧ ਹੈ, ਜੋ ਜੋ ਪੁਰਸ਼ ਉਸਦੇ ਨਾਮਾਂ ਨੂੰ ਕਹਿੰਦਾ ਹੈ, ਉਹ ਮਾਇਆ ਦੇ ਬੰਧਨਾਂ ਤੋਂ ਮੁਖਤਾ ਹੋਇ=ਛੁਟ ਜਾਂਦਾ ਹੈ। ਅਥਵਾ :-ਉਸ ਅਗਮ ਅਗਾਧ ਪਾਰਬ੍ਰਹਮ ਦੀ ਸੋਇ=ਸੋਭਾ ਨੂੰ ਜੋ ਜੋ ਪੁਰਸ਼ ਕਹਿੰਦਾ ਹੈ, ਉਹ ਮੁਕਤਾ=ਕਲਿਆਣ ਸਰੂਪ ਹੁੰਦਾ ਹੈ।

**ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥੧॥**

ਗੁਰੂ ਜੀ ਬਿਨਵੰਤਾ=ਕਥਨ ਕਰਦੇ ਹਨ-ਹੇ ਮਿੱਤਰਾ ! ਨਾਮ ਅਭਿਆਸੀ ਪੂਰਨ ਸੰਤ ਜਨਾਂ ਦੀ ਅਸਚਰਜ ਕਥਾ ਨੂੰ ਤੂੰ ਸੁਣ ॥੧॥

ਨਾਮਿ ਰਤੇ ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ ਰਹਾਉ ॥
ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥
ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥

ਜਹ ਸਾਧ ਸੰਤਨ ਹੋਵਹਿ ਇਕਤ੍ਰ ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥
ਸਾਧ ਸਭਾ ਮਹਿ ਅਨਦ ਬਿਸ੍ਰਾਮ ॥ ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥੩॥
[ਧਨਾਸਰੀ ਮ: ੫ ਪੰਨਾ ੬੭੬

**ਅਸਟਪਦੀ॥ ਸਾਧ ਕੈ ਸੰਗਿ ਮੁਖ ਊਜਲ ਹੋਤ॥ ਸਾਧਸੰਗਿ ਮਲੁ ਸਗਲੀ ਖੋਤ ॥**

ਹੇ ਭਾਈ ! ਸੰਤਾਂ ਦੇ ਸੰਗ ਕਰਕੇ ਜੀਵ ਦਾ ਮੂੰਹ ਉੱਜਲਾ ਹੁੰਦਾ ਹੈ।
ਸੰਤਾਂ ਦੇ ਸੰਗ ਕਰਕੇ ਜੀਵ ਦੇ ਅੰਦਰ ਦੀ ਸੰਪੂਰਨ ਪਾਪਾਂ ਰੂਪੀ ਮੈਲ ਖੋਤ=ਦੂਰ ਹੋ ਜਾਂਦੀ ਹੈ।

**ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥**

ਸੰਤਾਂ ਦੇ ਸੰਗ ਕਰਕੇ ਦੇਹ ਦਾ ਅਭਿਮਾਨੁ=ਹੰਕਾਰ ਮਿਟ ਜਾਂਦਾ ਹੈ।
ਸੰਤਾਂ ਦੇ ਸੰਗ ਕਰਕੇ ਸੁ=ਸਰੇਸ਼ਟ ਬ੍ਰਹਮ ਗਿਆਨ ਪ੍ਰਗਟ ਹੁੰਦਾ ਹੈ।

**ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ ਸਾਧਸੰਗਿ ਸਭੁ ਹੋਤ ਨਿਬੇਰਾ ॥**

ਸੰਤਾਂ ਦੇ ਸੰਗ ਕਰਕੇ ਪਰਮਾਤਮਾ ਨੂੰ ਆਪਣੇ ਨੇਰਾ=ਨੇੜੇ ਸਮਝ ਲੈਂਦਾ ਹੈ। ਸੰਤਾਂ ਦੇ ਸੰਗ ਕਰਕੇ ਜਨਮਾਂ ਜਨਮਾਂਤਰਾਂ ਦੇ ਸਾਰੇ ਕਰਮਾਂ ਦਾ ਨਿਬੇਰਾ=ਫੈਸਲਾ ਹੋ ਜਾਂਦਾ ਹੈ।

**ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ ਏਕ ਊਪਰਿ ਜਤਨੁ ॥**

ਸੰਤਾਂ ਦੇ ਸੰਗ ਕਰਕੇ ਇਹ ਜੀਵ ਨਾਮ ਰੂਪ ਰਤਨ ਨੂੰ ਪਾਉਂਦਾ ਹੈ। ਸੰਤਾਂ ਦੇ ਸੰਗ ਕਰਕੇ ਇਕ ਮਨ ਦੇ ਕਾਬੂ ਕਰਨ ਉਪਰ ਸਾਰਾ ਜਤਨ ਲਗਾਉਂਦਾ ਹੈ। ਅਥਵਾ :-ਸਾਰਿਆਂ ਤੋਂ ਉਪਰ ਜੋ ਪਰਮਾਤਮਾ ਹੈ, ਉਸ ਇਕ ਦੀ ਪ੍ਰਾਪਤੀ ਦਾ ਜਤਨ ਕਰਦਾ ਹੈ।

**ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥**
**ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥**

ਅਜਿਹਾ ਕਿਹੜਾ ਪ੍ਰਾਨੀ-ਪੁਰਸ਼ ਹੈ ਜੋ ਸੰਤਾਂ ਦੀ ਮਹਿਮਾ ਆਖ ਸਕਦਾ ਹੈ? ਗੁਰੂ ਜੀ ਕਹਿੰਦੇ ਹਨ-ਸੰਤਾਂ ਦੀ ਸੋਭਾ ਪ੍ਰਭੂ ਦੇ ਵਿਚ ਹੀ ਸਮਾਈ ਹੋਈ ਹੈ, ਭਾਵ ਸੰਤਾਂ ਦੀ ਉਪਮਾ ਪ੍ਰਭੂ ਦੇ ਬਰਾਬਰ ਹੈ, ਅਰਥਾਤ ਸੰਤਾਂ ਦੀ ਜਿਹੜੀ ਮਹਿਮਾ ਆਖਣੀ ਹੈ, ਇਹ ਪਰਮਾਤਮਾ ਦੀ ਹੀ ਮਹਿਮਾ ਹੈ ॥੧॥

**ਸਾਧ ਕੈ ਸੰਗਿ ਅਗੋਚਰੁ ਮਿਲੈ ॥ ਸਾਧ ਕੈ ਸੰਗਿ ਸਦਾ ਪਰਫੁਲੈ ॥**

ਸੰਤਾਂ ਦੇ ਸੰਗ ਕਰਕੇ ਅਗੋਚਰੁ=ਇੰਦ੍ਰੀਆਂ ਕਰਕੇ ਅਵਿਸ਼ੇ ਜੋ ਪਰਮਾਤਮਾ ਹੈ ਉਹ ਮਿਲ ਜਾਂਦਾ ਹੈ।
ਸੰਤਾਂ ਦੇ ਸੰਗ ਕਰਕੇ ਇਹ ਜੀਵ ਸਦਾ ਹੀ ਪਰਫੁਲੈ-ਪ੍ਰਫੁੱਲਤ ਭਾਵ ਪ੍ਰਸੰਨ ਰਹਿੰਦਾ ਹੈ।

**ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥**

ਸੰਤਾਂ ਦੇ ਸੰਗ ਕਰਕੇ ਪੰਜ ਕਾਮ ਕਰੋਧ ਆਦਿਕ ਵਿਸ਼ੇ ਵੱਸ ਵਿਚ ਆ ਜਾਂਦੇ ਹਨ।

ਸੰਤਾਂ ਦੇ ਸੰਗ ਕਰਕੇ ਇਹ ਜੀਵ ਨਾਮ ਵਾ :-ਆਤਮ-ਰਸ ਰੂਪੀ ਅੰਮ੍ਰਿਤ ਨੂੰ ਭੁੰਚਾ=ਭੋਗਦਾ ਹੈ।

**ਸਾਧਸੰਗਿ ਹੋਇ ਸਭ ਕੀ ਰੇਨ ॥ ਸਾਧ ਕੈ ਸੰਗਿ ਮਨੋਹਰ ਬੈਨ ॥**

ਸੰਤਾਂ ਦੇ ਸੰਗ ਕਰਕੇ ਇਹ ਸਾਰਿਆਂ ਦੀ ਚਰਨ-ਧੂੜੀ ਹੋ ਜਾਂਦਾ ਹੈ। ਸੰਤਾਂ ਦੇ ਸੰਗ ਕਰਕੇ ਮਨੋਹਰ ਬੈਨ=ਸੁੰਦਰ ਬਚਨਾਂ ਨੂੰ ਉਚਾਰਦਾ ਹੈ। ਅਰਥਾਤ ਮਿੱਠੇ ਮਿੱਠੇ ਬਚਨ ਬੋਲਦਾ ਹੈ।

**ਸਾਧ ਕੈ ਸੰਗਿ ਨ ਕਤਹੂੰ ਧਾਵੈ ॥ ਸਾਧਸੰਗਿ ਅਸਥਿਤਿ ਮਨੁ ਪਾਵੈ ॥**

ਸੰਤਾਂ ਦੇ ਸੰਗ ਕਰਕੇ ਮਨ ਕਿਸੇ ਤਰਫ ਨਹੀਂ ਦੌੜਦਾ। ਕਿਉਂਕਿ ਸੰਤਾਂ ਦੇ ਸੰਗ ਕਰਕੇ ਮਨ ਇਸਥਿਰੀ ਭਾਵ ਟਿਕਾਉ ਨੂੰ ਪਾਂਵਦਾ ਹੈ।

**ਸਾਧ ਕੈ ਸੰਗਿ ਮਾਇਆ ਤੇ ਭਿੰਨ ॥ ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥**

ਸੰਤਾਂ ਦੇ ਸੰਗ ਕਰਕੇ ਮਨ ਮਾਇਆ ਤੋਂ ਭਿੰਨ=ਅੱਡ ਭਾਵ ਵੱਖਰਾ (ਨਿਰਲੇਪ) ਹੋ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ-ਸੰਤਾਂ ਦੇ ਸੰਗ ਕਰਕੇ ਪ੍ਰਭੂ ਆਪ ਪ੍ਰਸੰਨ ਹੋ ਜਾਂਦਾ ਹੈ ॥੨॥

**ਸਾਧਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ ਮਹਾ ਪੁਨੀਤ ॥**

ਸੰਤਾਂ ਦੇ ਸੰਗ ਕਰਕੇ ਸਾਰੇ ਵੈਰੀ ਮਿੱਤ੍ਰ ਹੋ ਜਾਂਦੇ ਹਨ। ਸੰਤਾਂ ਦੇ ਸੰਗ ਕਰਕੇ ਮਹਾ=ਵੱਡਾ ਪਾਪੀ ਵੀ ਪੁਨੀਤ=ਪਵਿੱਤ੍ਰ ਹੋ ਜਾਂਦਾ ਹੈ। ਅਥਵਾ :-ਸੰਤਾਂ ਦੇ ਸੰਗ ਕਰਕੇ ਜੀਵ ਦਾ ਜੀਵਨ ਮਹਾ ਪੁਨੀਤ=ਵੱਡਾ ਪਵਿੱਤ੍ਰ ਹੋ ਜਾਂਦਾ ਹੈ।

**ਸਾਧਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ ਪੈਰੁ ॥**

ਸੰਤਾਂ ਦੇ ਸੰਗ ਕਰਕੇ ਇਸਦਾ ਕਿਸੀ ਨਾਲ ਵੈਰ ਭਾਵ ਨਹੀਂ ਰਹਿੰਦਾ।

ਸੰਤਾਂ ਦੇ ਸੰਗ ਕਰਕੇ ਇਸਦਾ ਪੈਰ ਵਿੰਗਾ ਨਹੀਂ ਪੈਂਦਾ। ਭਾਵ ਭੈੜੇ ਪਾਸੇ ਨਹੀਂ ਤੁਰਦਾ।

**ਸਾਧ ਕੈ ਸੰਗਿ ਨਾਹੀ ਕੋ ਮੰਦਾ ॥ ਸਾਧਸੰਗਿ ਜਾਨੇ ਪਰਮਾਨੰਦਾ ॥**

ਸੰਤਾਂ ਦੇ ਸੰਗ ਕਰਕੇ ਕੋਈ ਮੰਦਾ=ਭੈੜਾ ਕਰਮ ਨਹੀਂ ਕਰਦਾ। ਅਥਵਾ :-ਸੰਤਾਂ ਦੇ ਸੰਗ ਕਰਕੇ ਕੋਈ ਵੀ ਮਨੁੱਖ ਇਸਨੂੰ ਮੰਦਾ-ਮਾੜਾ ਨਹੀਂ ਲਗਦਾ।

ਸੰਤਾਂ ਦੇ ਸੰਗ ਕਰਕੇ ਇਹ ਜੀਵ ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਜਾਣ ਲੈਂਦਾ ਹੈ।

**ਸਾਧ ਕੈ ਸੰਗਿ ਨਾਹੀ ਹਉ ਤਾਪੁ ॥ ਸਾਧ ਕੈ ਸੰਗਿ ਤਜੈ ਸਭੁ ਆਪੁ ॥**

ਸੰਤਾਂ ਦੇ ਸੰਗ ਕਰਕੇ ਹੰਗਤਾ ਰੂਪੀ ਤਾਪੁ=ਬੁਖਾਰ ਨਹੀਂ ਹੁੰਦਾ। ਸੰਤਾਂ ਦੇ ਸੰਗ ਕਰਕੇ ਸਾਰਾ ਹੰਕਾਰ ਤਜੈ=ਛੱਡ ਦੇਂਦਾ ਹੈ।

**ਆਪੇ ਜਾਨੈ ਸਾਧ ਬਡਾਈ ॥ ਨਾਨਕ ਸਾਧ ਪ੍ਰਭੂ ਬਨਿ ਆਈ ॥੩॥**

ਸੰਤਾਂ ਦੀ ਪੂਰਨ ਵਡਿਆਈ ਨੂੰ ਪਰਮੇਸ਼ਰ ਆਪ ਹੀ ਜਾਣਦਾ ਹੈ। ਅਥਵਾ :-ਆਪਣੀ

ਵਡਿਆਈ ਨੂੰ ਸੰਤ ਆਪ ਹੀ ਜਾਣਦਾ ਹੈ। ਗੁਰੂ ਜੀ ਆਖਦੇ ਹਨ-
ਸੰਤਾਂ ਦੀ ਪ੍ਰਭੂ ਨਾਲ ਪ੍ਰੀਤੀ ਬਣ ਆਈ ਹੈ ॥੩॥

**ਸਾਧ ਕੈ ਸੰਗਿ ਨ ਕਬਹੂ ਧਾਵੈ ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥**

ਸੰਤਾਂ ਦੇ ਸੰਗ ਕਰਕੇ ਇਹ ਲੋਭੀ ਮਨ ਕਦੇ ਭੀ ਨਹੀਂ ਧਾਵੈ=ਦੌੜਦਾ।
ਸੰਤਾਂ ਦੇ ਸੰਗ ਕਰਕੇ ਜੀਵ ਹਮੇਸ਼ਾਂ ਸੁਖਾਂ ਨੂੰ ਪਾਉਂਦਾ ਹੈ।

**ਸਾਧਸੰਗਿ ਬਸਤੁ ਅਗੋਚਰ ਲਹੈ ॥ ਸਾਧੂ ਕੈ ਸੰਗਿ ਅਜਰੁ ਸਹੈ ॥**

ਸੰਤਾਂ ਦੇ ਸੰਗ ਕਰਕੇ ਇਹ ਜੀਵ ਅਗੋਚਰ=ਇੰਦ੍ਰੀਆਂ ਤੋਂ ਪਰੇ ਆਤਮ ਵਸਤੂ ਨੂੰ ਪਾ ਲੈਂਦਾ ਹੈ।
ਸੰਤਾਂ ਦੇ ਸੰਗ ਕਰਕੇ ਇਹ ਜੀਵ ਅਜਰੁ=ਨਾ ਸਹਾਰੀ ਜਾਣ ਵਾਲੀ ਵਸਤੂ ਨੂੰ ਸਹੈ=ਸਹਾਰਦਾ ਹੈ।

**ਸਾਧ ਕੈ ਸੰਗਿ ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ ਮਹਲਿ ਪਹੂਚੈ ॥**

ਸੰਤਾਂ ਦੇ ਸੰਗ ਕਰਕੇ ਪਰਮੇਸ਼ਰ ਰੂਪ ਉਚੇ ਅਸਥਾਨ ਵਿਚ ਵਸਦਾ ਹੈ।
ਸੰਤਾਂ ਦੇ ਸੰਗ ਕਰਕੇ ਮਹਲਿ=ਸਰੂਪ ਵਿਚ ਪਹੁੰਚ ਜਾਂਦਾ ਹੈ।

**ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥**

ਸੰਤਾਂ ਦੇ ਸੰਗ ਕਰਕੇ ਉਹ ਸਾਰੇ ਧਰਮਾਂ ਨੂੰ ਦ੍ਰਿੜੈ=ਧਾਰਨ ਕਰ ਲੈਂਦਾ ਹੈ। ਵਾ :-ਸਾਰਿਆਂ ਧਰਮਾਂ ਦੇ ਚਲਾਉਣ ਵਾਲੇ ਪ੍ਰਭੂ ਨੂੰ ਦ੍ਰਿੜੈ=ਵਸ ਕਰ ਲੈਂਦਾ ਹੈ। ਵਾ :-ਧਰਮ ਦੇ ਸਾਰਿਆਂ ਚਿੰਨ੍ਹਾਂ ਨੂੰ ਦ੍ਰਿੜੈ=ਧਾਰਨ ਕਰ ਲੈਂਦਾ ਹੈ।

ਖਿਮਾ ਅਹਿੰਸਾ ਦਇਆ ਮ੍ਰਿਦ ਸਤ ਬਚਨ ਤਪ ਦਾਨ।
ਸੀਲ ਸੋਚ ਤ੍ਰਿਸ਼ਨਾ ਬਿਨਾਂ ਧਰਮ ਲਿੰਗ ਦਸ ਜਾਨ। [ਸਾਰਕੁਤਾਵਲੀ

ਸੰਤਾਂ ਦੇ ਸੰਗ ਕਰਕੇ ਕੇਵਲ=ਸ਼ੁਧ ਪਾਰਬ੍ਰਹਮ ਦਾ ਸਰੂਪ ਹੋ ਜਾਂਦਾ ਹੈ।

**ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥ ਨਾਨਕ ਸਾਧੂ ਕੈ ਕੁਰਬਾਨ ॥੪॥**

ਸੰਤਾਂ ਦੇ ਸੰਗ ਕਰਕੇ ਨਾਮ ਰੂਪ ਨਿਧਾਨ=ਖਜ਼ਾਨੇ ਨੂੰ ਪਾਉਂਦਾ ਹੈ।
ਗੁਰੂ ਜੀ ਆਖਦੇ ਹਨ-ਅਸੀਂ ਸੰਤਾਂ ਤੋਂ ਬਲਿਹਾਰ ਜਾਂਦੇ ਹਾਂ ॥੪॥

**ਸਾਧ ਕੈ ਸੰਗਿ ਸਭ ਕੁਲ ਉਧਾਰੈ ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ॥**

ਸੰਤਾਂ ਦੇ ਸੰਗ ਕਰਕੇ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ। ਸੰਤਾਂ ਦੇ ਸੰਗ ਕਰਕੇ ਸੱਜਣਾਂ ਮਿਤ੍ਰਾਂ ਅਤੇ ਕੁਟੰਬ=ਪਰਵਾਰ ਨੂੰ ਸੰਸਾਰ-ਸਮੁੰਦਰ ਤੋਂ ਤਾਰ ਲੈਂਦਾ ਹੈ।

**ਸਾਧੂ ਕੈ ਸੰਗਿ ਸੋ ਧਨੁ ਪਾਵੈ ॥ ਜਿਸੁ ਧਨ ਤੇ ਸਭੁ ਕੋ ਵਰਸਾਵੈ ॥**

ਸੰਤਾਂ ਦੇ ਸੰਗ ਕਰਕੇ ਜੀਵ ਉਸ ਨਾਮ ਧਨ ਨੂੰ ਪਾਉਂਦਾ ਹੈ। ਜਿਸ ਨਾਮ ਧਨ ਕਰਕੇ ਸਭ ਕੋਈ ਇਸ ਤੋਂ ਵਰੋਸਾਉਂਦਾ ਅਰਥਾਤ ਲਾਭ ਪ੍ਰਾਪਤ ਕਰਦਾ ਹੈ।

**ਸਾਧਸੰਗਿ ਧਰਮ ਰਾਇ ਕਰੇ ਸੇਵਾ ॥ ਸਾਧ ਕੈ ਸੰਗਿ ਸੋਭਾ ਸੁਰਦੇਵਾ ॥**

ਸੰਤਾਂ ਦਾ ਸਤਸੰਗ ਹੋਣ ਕਰਕੇ ਪ੍ਰਲੋਕ ਵਿਚ ਧਰਮ ਰਾਜਾ ਇਸ ਦੀ ਸੇਵਾ ਕਰਦਾ ਹੈ।
ਸੰਤਾਂ ਦੇ ਸਤਸੰਗ ਕਰਕੇ ਸੁਰਦੇਵਾ=ਇੰਦਰ ਵੀ ਸੋਭਾ ਕਰਦਾ ਹੈ।

## ਸਾਧੂ ਕੈ ਸੰਗਿ ਪਾਪ ਪਲਾਇਨ ॥ ਸਾਧ ਸੰਗਿ ਅੰਮ੍ਰਿਤ ਗੁਨ ਗਾਇਨ ॥

ਸੰਤਾਂ ਦੇ ਸਤਸੰਗ ਕਰਕੇ ਸਾਰੇ ਪਾਪ ਪਲਾਇਨ=ਦੌੜ ਜਾਂਦੇ ਹਨ।

ਯਥਾ :-ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥

[ਬਸੰਤ ਰਵਿਦਾਸ, ਪੰਨਾ ੧੧੯੬

ਸੰਤਾਂ ਦੇ ਸਤਸੰਗ ਕਰਕੇ ਅੰਮ੍ਰਿਤ ਰੂਪ ਸ਼ੁਭਗੁਣਾਂ ਨੂੰ ਗਾਉਂਦਾ ਹੈ।

## ਸਾਧ ਕੈ ਸੰਗਿ ਸ੍ਰਬ ਥਾਨ ਗੰਮਿ॥ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥੫॥

ਸੰਤਾਂ ਦੇ ਸਤਸੰਗ ਕਰਕੇ ਇਸਦੀ ਸਾਰੀਆਂ ਥਾਵਾਂ ਵਿਚ ਗੰਮਿ=ਪਹੁੰਚ ਹੋ ਜਾਂਦੀ ਹੈ। ਗੁਰੂ ਜੀ ਕਹਿੰਦੇ ਹਨ-ਸੰਤਾਂ ਦੇ ਸਤਸੰਗ ਕਰਕੇ ਇਸ ਦਾ ਮਨੁਖਾ ਜਨਮ ਸਫਲ ਹੋ ਜਾਂਦਾ ਹੈ ॥੫॥

## (ਪੰਨਾ ੨੭੨)

## ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥

ਸੰਤਾਂ ਦੇ ਸੰਗ ਕਰਕੇ ਹਠ-ਯੋਗ ਆਦਿਕ ਔਖੇ ਸਾਧਨਾਂ ਦੀ ਘਾਲ=ਕਮਾਈ ਨਹੀਂ ਕਰਨੀ ਪੈਂਦੀ। ਕਿਉਂਕਿ ਸੰਤਾਂ ਦਾ ਦਰਸ਼ਨ ਮਿਲਦਿਆਂ ਸਾਰ ਹੀ ਜੀਵ ਨਿਹਾਲ ਹੋ ਜਾਂਦਾ ਹੈ।

## ਸਾਧ ਕੈ ਸੰਗਿ ਕਲੂਖਤ ਹਰੈ ॥ ਸਾਧ ਕੈ ਸੰਗਿ ਨਰਕ ਪਰਹਰੈ ॥

ਸੰਤਾਂ ਦੇ ਸੰਗ ਕਰਕੇ ਜੀਵ ਦੇ ਸਾਰੇ ਕਲੂਖਤ=ਪਾਪ ਹਰੈ=ਨਿਵਿਰਤ (ਨਾਸ) ਹੋ ਜਾਂਦੇ ਹਨ, ਸੰਤਾਂ ਦੇ ਸੰਗ ਕਰਕੇ ਨਰਕ ਪਰਹਰੈ=ਦੂਰ ਹੋ ਜਾਂਦਾ ਹੈ।

ਵਾ :-ਸੰਤਾਂ ਦਾ ਸੰਗ ਨਰਕਾਂ ਦੇ ਦੁਖ ਨੂੰ ਪਰਹਰੈ=ਦੂਰ ਕਰ ਦੇਂਦਾ ਹੈ।

## ਸਾਖੀ-ਰਾਜੇ ਜਨਕ ਦੀ

ਮਿਥਲਾ ਪੁਰੀ ਦੇ ਰਹਿਣ ਵਾਲੇ ਪੂਰਨ ਤਤਵੇਤਾ ਮਹਾਂ ਪੁਰਸ਼ ਰਾਜਾ ਜਨਕ ਜੀ ਸੈਰ ਕਰਦੇ ਜਮਪੁਰੀ ਵਿਚ ਪਹੁੰਚੇ ਤਾਂ ਨਰਕਾਂ ਵਿਚ ਪਾਪੀ ਜੀਵ ਕੁਰਲਾਂਦੇ ਵੇਖ ਕੇ ਧਰਮਰਾਜ ਨੂੰ ਕਿਹਾ, ਇਨ੍ਹਾਂ ਸਾਰਿਆਂ ਨੂੰ ਛਡ ਦਿਓ। ਅੱਗੋਂ ਧਰਮਰਾਜ ਨੇ ਕਿਹਾ, 'ਪ੍ਰਭੂ ਦੇ ਹੁਕਮ ਅਨੁਸਾਰ ਇਹ ਆਪਣੇ ਕੀਤੇ ਪਾਪਾਂ ਦੇ ਫਲ ਦੁਖ ਭੋਗ ਰਹੇ ਹਨ, ਆਪ ਕੋਈ ਅਜਿਹੀ ਚੀਜ਼ ਦਿਓ ਜਿਸ ਨਾਲ ਇਨ੍ਹਾਂ ਦੇ ਪਾਪ ਖਤਮ ਹੋ ਜਾਣ ਤਾਂ ਹੀ ਇਹ ਨਰਕਾਂ ਵਿਚੋਂ ਨਿਕਲ ਸਕਦੇ ਹਨ।' ਉਸ ਵੇਲੇ ਪਰਉਪਕਾਰੀ ਰਾਜੇ ਜਨਕ ਨੇ ਤੱਕੜੀ ਦੇ ਇਕ ਪਾਸੇ ਆਪਣਾ ਕੀਤਾ ਹੋਇਆ ਸਿਮਰਨ ਪਾਇਆ ਤੇ ਦੂਜੇ ਪਾਸੇ ਜੀਵਾਂ ਦੇ ਪਾਪ ਪਾਏ, ਸਿਮਰਨ ਦੀ ਸ਼ਕਤੀ ਨਾਲ ਜੀਵਾਂ ਦੇ ਪਾਪ ਖਤਮ ਕਰ ਕੇ ਸਾਰਿਆਂ ਨਰਕੀ ਜੀਵਾਂ ਨੂੰ ਤਾਰ ਦਿੱਤਾ।

ਭਗਤ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ।
ਜਮ ਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ।
ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰ ਬੰਦ ਖਲਾਸੀ।

ਕਰੇ ਬੇਨਤੀ ਧਰਮ ਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ।
ਗਹਿਣੇ ਧਾਰਿਓਨੁ ਇਕੁ ਨਾਉ ਪਾਪਾਂ ਨਾਲਿ ਕਰੈ ਨਿਰਜਾਸੀ।
ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ।
ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮ ਫਾਸੀ।
ਮੁਕਤਿ ਜੁਗਤਿ ਨਾਵੈ ਕੀ ਦਾਸੀ ॥੫॥ [ਭਾਈ ਗੁਰਦਾਸ ਜੀ, ਵਾਰ ੧੦

ਅਤੇ- ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਓ ਬਿਬੇਕ।
ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ। [ਭਗਤ ਮਾਲ

**ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥ ਸਾਧਸੰਗਿ ਬਿਛੁਰਤ ਹਰਿ ਮੇਲਾ ॥**

ਸੰਤਾਂ ਦੇ ਸੰਗ ਕਰਕੇ ਜੀਵ ਈਹਾ ਊਹਾ=ਲੋਕ ਪ੍ਰਲੋਕ ਵਿਚ ਸੁਹੇਲਾ=ਸੁਖੀ ਹੁੰਦਾ ਹੈ। ਸੰਤਾਂ ਦੇ ਸੰਗ ਕਰਕੇ ਵਿਛੜਿਆਂ ਹੋਇਆਂ ਦਾ ਹਰੀ ਨਾਲ ਮੇਲ ਹੋ ਜਾਂਦਾ ਹੈ।

**ਜੋ ਇਛੈ ਸੋਈ ਫਲੁ ਪਾਵੈ ॥ ਸਾਧ ਕੈ ਸੰਗਿ ਨ ਬਿਰਥਾ ਜਾਵੈ ॥**

ਸੰਤਾਂ ਦੇ ਸੰਗ ਕਰਕੇ ਜੀਵ ਜੋ ਚਾਹੁੰਦਾ ਹੈ, ਓਹੀ ਫਲ ਪਾ ਲੈਂਦਾ ਹੈ। ਕਿਉਂਕਿ ਸੰਤਾਂ ਦੇ ਸਤਸੰਗ ਵਿਚ ਆਇਆ ਕੋਈ ਵੀ ਜੀਵ ਬਿਰਥਾ=ਖਾਲੀ ਨਹੀਂ ਜਾਂਦਾ। ਕੁਝ ਨਾ ਕੁਝ ਜ਼ਰੂਰ ਲੈਕੇ ਜਾਂਦਾ ਹੈ।

## ਸਾਖੀ-ਰਾਜੇ ਹਰੀ ਚੰਦ ਦੀ

ਰਾਜੇ ਹਰੀ ਚੰਦ ਦੀ ਰਾਣੀ ਰੋਜ਼ਾਨਾ ਰਾਤ ਨੂੰ ਸਤਸੰਗ ਵਿਚ ਜਾ ਕੇ ਗੁਰਬਾਨੀ ਦੀ ਕਥਾ ਸੁਣਦੀ। ਇਕ ਦਿਨ ਰਾਜੇ ਨੂੰ ਪਤਾ ਲਗਾ ਤਾਂ ਉਸ ਨੇ ਰਾਣੀ ਦੇ ਮਗਰ ਜਾ ਕੇ ਉਸ ਦੇ ਪੈਰਾਂ ਦੀ ਇਕ ਖੜਾਂਵ ਚੁਕ ਲਿਆਂਦੀ ਘਰ ਅਲਮਾਰੀ ਵਿਚ ਰਖ ਕੇ ਜੰਦਰਾ ਮਾਰ ਦਿੱਤਾ। ਕਥਾ ਦਾ ਭੋਗ ਪੈਣ ਤੇ ਜਦ ਰਾਣੀ ਉਠ ਕੇ ਬਾਹਰ ਆ ਕੇ ਖੜਾਂਵ ਪਾਉਣ ਲੱਗੀ ਤਾਂ ਵੇਖਦੀ ਹੈ ਇਕ ਖੜਾਂਵ ਹੈ ਦੂਜੀ ਨਹੀਂ। ਵਿਚਾਰਿਆ ਜੇਕਰ ਰਾਜੇ ਨੂੰ ਪਤਾ ਲਗ ਗਿਆ ਤਾਂ ਨਰਾਜ਼ ਹੋਣਗੇ ਉਸੀ ਵੇਲੇ ਅੰਤਰ ਧਿਆਨ ਹੋ ਕੇ ਅਰਾਧਿਆ ਤਾਂ ਉਸੇ ਤਰ੍ਹਾਂ ਦੀ ਹੂਬਹੂ ਪੁਰਾਣੀ ਖੜਾਂਵ ਆ ਗਈ ਰਾਣੀ ਆਪਣੇ ਪੈਰਾਂ ਵਿਚ ਪਾ ਕੇ ਘਰ ਪਹੁੰਚੀ।

ਦੇਖੋ ਰਾਣੀ ਨੇ ਜੋ ਇੱਛਾ ਕੀਤੀ ਓਹੀ ਫਲ ਪਾ ਲਿਆ। ਭਾਈ ਗੁਰਦਾਸ ਜੀ ਲਿਖਦੇ ਹਨ-

ਸੁਖੁ ਰਾਜੇ ਹਰੀ ਚੰਦ ਘਰਿ ਨਾਰ ਸੁ ਤਾਰਾ ਲੋਚਨ ਰਾਣੀ।
ਸਾਧਸੰਗਤਿ ਮਿਲਿ ਗਾਂਵਦੇ ਰਾਤੀ ਜਾਇ ਸੁਣੇ ਗੁਰਬਾਣੀ।
ਪਿਛਹੁ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।
ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।
ਹੋਰਤੁ ਰਾਤੀ ਉਠਿ ਕੈ ਚਲਿਆ ਪਿਛੇ ਤਰਲ ਜੁਆਣੀ।
ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।
ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।
ਰਾਜੇ ਡਿਠਾ ਚਲਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।
ਸਾਧਸੰਗਤਿ ਵਿਟਹੁ ਕੁਰਬਾਣੀ ॥੬॥ [ਭਾਈ ਗੁਰਦਾਸ ਜੀ ਵਾਰ ੧੦

**ਪਾਰਬ੍ਰਹਮੁ ਸਾਧ ਰਿਦ ਬਸੈ ॥ ਨਾਨਕ ਉਧਰੈ ਸਾਧ ਸੁਨਿ ਰਸੈ ॥੬॥**

ਸੰਤਾਂ ਦੇ ਹਿਰਦੇ ਵਿਚ ਪਾਰਬ੍ਰਹਮ ਵਸ ਰਿਹਾ ਹੈ । ਗੁਰੂ ਜੀ ਕਹਿੰਦੇ ਹਨ-ਸੰਤਾਂ ਦੀ ਰਸੈ=ਰਸਨਾ ਤੋਂ ਉਪਦੇਸ਼ ਸੁਣਨ ਵਾਲਾ ਪੁਰਸ਼ ਤਰ ਜਾਂਦਾ ਹੈ । ਅਥਵਾ:-ਸੰਤਾਂ ਤੋਂ ਉਪਦੇਸ਼ ਸੁਣ ਕੇ ਜੋ ਉਸ ਵਿਚ ਰਸੈ=ਤਦਾਕਾਰ ਹੁੰਦਾ ਹੈ ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ ॥੬॥

**ਸਾਧ ਕੈ ਸੰਗਿ ਸੁਨਉ ਹਰਿ ਨਾਉ ॥ ਸਾਧਸੰਗਿ ਹਰਿ ਕੇ ਗੁਨ ਗਾਉ ॥**

ਸੰਤਾਂ ਦੇ ਸੰਗ ਕਰਕੇ ਹਰੀ ਨਾਮ ਸੁਣੋ । ਸੰਤਾਂ ਦੇ ਸੰਗ ਕਰਕੇ ਹਰੀ ਦੇ ਗੁਣ ਗਾਓ ।

**ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥ ਸਾਧਸੰਗਿ ਸਰਪਰ ਨਿਸਤਰੈ ॥**

ਸੰਤਾਂ ਦੇ ਸੰਗ ਕਰਕੇ ਜੀਵ ਦੇ ਮਨ ਵਿਚੋਂ ਪ੍ਰਭੂ ਭੁਲਦਾ ਨਹੀਂ ਹੈ। ਸੰਤਾਂ ਦੇ ਸੰਗ ਕਰਕੇ ਜੀਵ ਸਰਪਰ=ਜ਼ਰੂਰ ਨਿਸਤਰੈ=ਤਰ ਜਾਂਦਾ ਹੈ ।

## ਸਾਖੀ-ਗਨਿਕਾ ਦੀ

ਗਨਿਕਾ ਭਾਵੇਂ ਕਿਤਨੀ ਪਾਪਣ ਸੀ ਜੋ ਹਮੇਸ਼ਾਂ ਪਰਾਏ ਪੁਰਸ਼ਾਂ ਨਾਲ ਕੁਕਰਮ ਕਰਦੀ ਹੁੰਦੀ ਸੀ ਇਕ ਦਿਨ ਬਾਰਸ਼ ਹੋਣ ਦੇ ਕਾਰਨ ਇਸ ਦੇ ਮਕਾਨ ਹੇਠਾਂ ਇਕ ਮਹਾਤਮਾ ਆ ਕੇ ਖਲੋ ਗਏ। ਜਦ ਵੇਸ਼ਵਾ ਨੂੰ ਪਤਾ ਲਗਾ ਤਾਂ ਉਸ ਨੇ ਉਪਰ ਸੱਦ ਕੇ ਬੜੇ ਸਤਿਕਾਰ ਨਾਲ ਉਨ੍ਹਾਂ ਦੀ ਸੇਵਾ ਕੀਤੀ। ਮਹਾਤਮਾ ਬੜੇ ਖੁਸ਼ ਹੋਏ ਵਿਚਾਰਿਆ ਇਹ ਪ੍ਰਤੱਖ ਉਪਦੇਸ਼ ਲੈਣ ਦੀ ਅਧਿਕਾਰੀ ਨਹੀਂ ਹੈ ਪਰ ਇਸ ਨੂੰ ਤਾਰਨਾ ਵੀ ਜ਼ਰੂਰ ਹੈ। ਸੰਤਾਂ ਦੇ ਪਾਸ ਤੋਤਾ ਸੀ ਗਨਿਕਾ ਨੂੰ ਤੋਤਾ ਦੇ ਕੇ ਕਿਹਾ, 'ਅੰਮ੍ਰਿਤ ਵੇਲੇ ਉਠ ਕੇ ਇਸ ਨੂੰ ਰੋਜ਼ ਰਾਮ ਰਾਮ ਪੜ੍ਹਾਇਆ ਕਰ।' ਇਹ ਗੱਲ ਕਹਿ ਕੇ ਸੰਤ ਚਲੇ ਗਏ। ਪਿਛੋਂ ਗਨਿਕਾ ਨੂੰ ਅਜਿਹੀ ਲਗਨ ਲਗ ਗਈ ਜੋ ਅੰਮ੍ਰਿਤ ਵੇਲੇ ਰੋਜ਼ ਉਠ ਕੇ ਤੋਤੇ ਨੂੰ ਰਾਮ ਰਾਮ ਪੜ੍ਹਾਇਆ ਕਰੇ। ਰਾਮ ਨਾਮ ਦੇ ਪ੍ਰਤਾਪ ਕਰਕੇ ਸੰਸਾਰ ਤੋਂ ਤਰ ਕੇ ਬੈਕੁੰਠ ਧਾਮ ਵਿਚ ਚਲੀ ਗਈ।

ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।
ਮਹਾਂ ਪੁਰਖੁ ਅਚਾਣਚਕ ਗਨਿਕਾ ਵਾੜੇ ਆਇ ਖਲੋਤਾ।
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਸੁ ਤੋਤਾ।
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।
ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੇ ਅਸੋਤਾ।
ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।
ਅੰਤ ਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧਸੁ ਗੋਤਾ।
ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਾਰਾਇਣ ਛੋਤ ਅਛੋਤਾ।
ਥਾਉਂ ਨਿਥਾਵੇਂ ਮਾਣੁ ਮਣੋਤਾ ॥੨੧॥ [ਭਾਈ ਗੁਰਦਾਸ ਜੀ, ਵਾਰ ੧੦

**ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥ ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥**

ਸੰਤਾਂ ਦੇ ਸੰਗ ਕਰਕੇ ਪ੍ਰਭੂ ਆਪ ਮੀਠਾ=ਪਿਆਰਾ ਲਗਦਾ ਹੈ, ਵਾ:-ਪ੍ਰਭੂ ਦਾ ਭਾਣਾ

ਮਿੱਠਾ ਲਗਦਾ ਹੈ। ਸੰਤਾਂ ਦੇ ਸੰਗ ਕਰਕੇ ਪ੍ਰਭੂ ਨੂੰ ਘਟ ਘਟ ਵਿਚ ਡੀਠਾ=ਵੇਖ ਲਿਆ ਹੈ।

**ਸਾਧਸੰਗਿ ਭਏ ਆਗਿਆਕਾਰੀ ॥ ਸਾਧਸੰਗਿ ਗਤਿ ਭਈ ਹਮਾਰੀ ॥**

ਸੰਤਾਂ ਦੇ ਸੰਗ ਕਰਕੇ ਅਸੀਂ ਆਗਿਆਕਾਰੀ=ਹੁਕਮੀ ਬੰਦੇ ਹੋ ਗਏ ਹਾਂ।

ਸੰਤਾਂ ਦੇ ਸੰਗ ਕਰਕੇ ਸਾਡੀ ਗਤਿ=ਮੁਕਤੀ ਹੋ ਗਈ ਹੈ।

**ਸਾਧ ਕੈ ਸੰਗਿ ਮਿਟੇ ਸਭਿ ਰੋਗ ॥ ਨਾਨਕ ਸਾਧ ਭੇਟੇ ਸੰਜੋਗ ॥੭॥**

ਸੰਤਾਂ ਦੇ ਸੰਗ ਕਰਕੇ ਸਾਰੇ ਰੋਗ ਮਿਟ ਗਏ ਹਨ, ਪਰ ਗੁਰੂ ਜੀ ਆਖਦੇ ਹਨ-ਸੰਤ ਪੂਰਨ ਸੰਜੋਗ=ਭਾਗਾਂ ਨਾਲ ਆ ਕੇ ਮਿਲਦੇ ਹਨ ॥੭॥

ਸਾਧੂ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥

[ਗਉੜੀ ਮ: ੧, ਪੰਨਾ ੧੫੩

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥**

ਸੰਤਾਂ ਦੀ ਮਹਿਮਾ ਵੇਦ ਭੀ ਨਹੀਂ ਜਾਣਦੇ। ਉਹ ਜਿੰਨਾ ਕੁ ਸੁਣਦੇ ਹਨ ਉਤਨਾਂ ਹੀ ਬਖਿਆਨਹਿ=ਆਖਦੇ ਹਨ।

## ਸਾਖੀ-ਇਕ ਰਾਜੇ ਦੀ

ਇਕ ਸਤਸੰਗੀ ਰਾਜਾ ਰੋਜ਼ ਮਹਾਤਮਾ ਪਾਸ ਜਾ ਕੇ ਕਥਾ ਸੁਣਦਾ ਸੀ। ਸੰਤਾਂ ਨੇ ਇਕ ਦਿਨ ਕਥਾ ਕਰਦਿਆਂ ਇਹ ਗੱਲ ਆਖੀ ਕਿ ਸੰਤਾਂ ਦੀ ਮਹਿਮਾ ਬਿਅੰਤ ਹੈ, ਉਸ ਨੂੰ ਵੇਦ ਵੀ ਨਹੀਂ ਜਾਣ ਸਕਦਾ।

ਰਾਜਾ ਵੇਦਾਂ ਵਿਚ ਬਹੁਤ ਸ਼ਰਧਾ ਰੱਖਦਾ ਸੀ। ਰਾਜੇ ਨੇ ਇਹ ਤੁਕ ਸੁਣ ਕੇ ਮਹਾਤਮਾ ਨਾਲ ਬਹੁਤ ਜ਼ਿਦ ਕੀਤੀ ਕਿ ਇਹ ਗੱਲ ਠੀਕ ਨਹੀਂ ਬਣਦੀ, ਕਿਉਂਕਿ ਜੇ ਸਾਧ ਦੀ ਮਹਿਮਾ ਵੇਦ ਨਾ ਜਾਣਨਗੇ ਤਾਂ ਹੋਰ ਕੌਣ ਜਾਣ ਸਕੇਗਾ? ਸੰਤਾਂ ਨੇ ਰਾਜੇ ਦੇ ਹਠ ਕਰਨ ਤੇ ਕਿਹਾ, 'ਗੁਰੂ ਜੀ ਦੀ ਬਾਣੀ ਬਿਲਕੁਲ ਠੀਕ ਹੈ। ਇਹ ਕਦੇ ਗਲਤ ਨਹੀਂ ਹੋ ਸਕਦੀ।' ਰਾਜਾ ਨੇ ਕਿਹਾ, 'ਕਿਵੇਂ ਠੀਕ ਹੈ?' ਸੰਤਾਂ ਨੇ ਕਿਹਾ, 'ਇਸ ਤੁਕ ਦਾ ਅਰਥ ਠੀਕ ਤੇਰਾ ਪੁਤਰ ਹੀ ਤੈਨੂੰ ਸੁਣਾਵੇਗਾ।' ਉਸ ਵੇਲੇ ਰਾਜਾ ਨੇ ਕਿਹਾ, 'ਮੇਰੇ ਘਰ ਤਾਂ ਕੋਈ ਸੰਤਾਨ ਹੀ ਨਹੀਂ ਮੈਨੂੰ ਕਿਵੇਂ ਉਤਰ ਮਿਲੇਗਾ। ਸੰਤਾਨ ਵਾਸਤੇ ਤਾਂ ਮੈਂ ਬੜੇ ਵੇਦਾਂ ਅਨੁਸਾਰ ਯੱਗ ਕਰਵਾਏ ਹਨ, ਦੇਵਤਿਆਂ ਨੇ ਅਕਾਸ਼-ਬਾਣੀ ਦੁਆਰਾ ਕਿਹਾ ਹੈ ਕਿ ਸੱਤ ਜਨਮ ਤਕ ਤੇਰੇ ਘਰ ਸੰਤਾਨ ਨਹੀਂ ਹੋਵੇਗੀ। ਜੋਤਸ਼ੀਆਂ ਨੇ ਵੀ ਇਸੇ ਤਰ੍ਹਾਂ ਕਿਹਾ ਹੈ ਕਿ ਹੇ ਰਾਜਨ! ਤੇਰੇ ਕਰਮਾਂ ਵਿਚ ਸੱਤ ਜਨਮ ਤਕ ਕੋਈ ਪੁਤ੍ਰ ਨਹੀਂ ਲਿਖਿਆ। ਆਪ ਜੀ ਨੇ ਇਹ ਕਿਸ ਤਰ੍ਹਾਂ ਕਹਿ ਦਿੱਤਾ ਹੈ ਕਿ ਤੇਰਾ ਪੁੱਤਰ ਹੀ ਤੈਨੂੰ ਇਸ ਗੱਲ ਦਾ ਜਵਾਬ ਦੇਵੇਗਾ।' ਇਹ ਗੱਲ ਸੁਣਕੇ ਸੰਤਾਂ ਨੇ ਕਿਹਾ ਕਿ ਸਾਡੇ ਬਚਨ ਨਾਲ ਤੇਰੇ ਘਰ ਪੁੱਤਰ ਹੋਵੇਗਾ ਤੇ ਇਸ ਤੁਕ ਦਾ ਅਰਥ ਵੀ ਤੈਨੂੰ

ਸੁਣਾਵੇਗਾ। ਰਾਜਾ ਇਹ ਗੱਲ ਸੁਣਕੇ ਬਹੁਤ ਹੈਰਾਨ ਹੋਇਆ ਅਤੇ ਨਾਲ ਖੁਸ਼ ਵੀ ਬਹੁਤ ਹੋਇਆ। ਇਸ ਤਰ੍ਹਾਂ ਸਮਾਂ ਪਾ ਕੇ ਮਹਾਤਮਾ ਦੇ ਬਚਨ ਅਨੁਸਾਰ ਰਾਜੇ ਦੇ ਘਰ ਲੜਕਾ ਪੈਦਾ ਹੋ ਗਿਆ। ਜੋਤਸ਼ੀਆਂ ਨੇ ਲਗਨ ਦੇਖ ਕੇ ਉਸ ਦੀ ਉਮਰ ੧੧ ਸਾਲ ੧੧ ਮਹੀਨੇ ਤੇ ੧੧ ਦਿਨ ਦੱਸੀ। ਰਾਜੇ ਨੂੰ ਪੁੱਤਰ ਦੇ ਜਨਮ ਦੀ ਬੜੀ ਖੁਸ਼ੀ ਹੋਈ ਪਰ ਉਸਦੀ ਉਮਰ ਏਨੀ ਥੋੜ੍ਹੀ ਸੁਣਕੇ ਦੁਖ ਵੀ ਬਹੁਤ ਹੋਇਆ। ਫਿਰ ਰਾਜੇ ਨੇ ਆਪਣੇ ਪੁਤਰ ਨੂੰ ਧਰਮ-ਸ਼ਾਸਤ੍ਰ ਪੜ੍ਹਾਇਆ। ਸੰਤਾਂ ਦੇ ਗੁਣ ਪੁਤਰ ਨੇ ਜਦ ਪੜ੍ਹੇ ਸੁਣੇ ਤਾਂ ਉਸ ਦੇ ਚਿਤ ਵਿਚ ਸ਼ਰਧਾ ਹੋਈ ਕਿ ਸੰਤਾਂ ਦੀ ਸੇਵਾ ਕਰਾਂ। ਇਸ ਪ੍ਰਕਾਰ ਉਹ ਚੋਰੀ ਘਰੋਂ ਭੱਜ ਕੇ ਸੰਤਾਂ ਦੀ ਸੇਵਾ ਕਰਦਾ ਰਿਹਾ। ਉਸਦੀ ਸੇਵਾ ਤੇ ਪ੍ਰਸੰਨ ਹੋ ਕੇ ਸੰਤਾਂ ਨੇ ਵਰ ਦਿੱਤਾ- "ਲੰਮੀ ਉਮਰ ਵਾਲਾ ਹੋ।" ਉਸ ਵੇਲੇ ਲੜਕੇ ਨੇ ਸੰਤਾਂ ਨੂੰ ਆਪਣੀ ਸਾਰੀ ਕਹਾਣੀ ਸੁਣਾਈ। ਸੰਤਾਂ ਨੇ ਕਿਹਾ, 'ਸਾਡੇ ਵਰ ਨਾਲ ਤੇਰੀ ਉਮਰ ੧੦੦ ਸਾਲ ਵਧ ਜਾਏਗੀ ਯਾਨੀ ਤੇਰੀ ਉਮਰ ੧੧੧ ਸਾਲ ੧੧ ਮਹੀਨੇ ੧੧ ਦਿਨ ਹੋਵੇਗੀ।' ਜਦੋਂ ਸੰਤਾਂ ਨੇ ਵਰ ਦਿੱਤਾ ਤਾਂ ਬਾਰਾਂ ਸਾਲ ਤਕ ਲੜਕਾ ਉਥੇ ਹੀ ਰਿਹਾ। ਫਿਰ ਆਪਣੇ ਪਿਤਾ ਕੋਲ ਆਇਆ ਤੇ ਸੰਤਾਂ ਦੀ ਉਪਮਾ ਕੀਤੀ, ਕਿ ਸੰਤਾਂ ਨੇ ਖੁਸ਼ ਹੋ ਕੇ ਮੇਰੀ ੧੧੧ ਸਾਲ ੧੧ ਮਹੀਨੇ ੧੧ ਦਿਨ ਦੀ ਉਮਰ ਕਰ ਦਿੱਤੀ ਹੈ। ਰਾਜੇ ਨੂੰ ਗੁਰੂ ਜੀ ਦੀ ਤੁਕ ਤੇ ਤਸੱਲੀ ਹੋ ਗਈ ਕਿ ਠੀਕ ਹੈ ਤੇ ਸੰਤਾਂ ਦੀ ਮਹਿਮਾ ਨੂੰ ਵੇਦ ਵੀ ਨਹੀਂ ਜਾਣ ਸਕਦਾ। ਸੰਤਾਂ ਦਾ ਸੇਵਕ ਬਣਕੇ ਉਹਨਾਂ ਦੀ ਸੇਵਾ ਕਰਦਾ ਰਿਹਾ ਅਤੇ ਆਪਣੇ ਰਾਜ ਵਿਚ ਵੀ ਪਰਜਾ ਪਾਸੋਂ ਸੰਤ ਸੇਵਾ ਕਰਵਾਂਦਾ ਰਿਹਾ।

ਅਥਵਾ-ਸੰਤਾਂ ਦੀ ਮਹਿਮਾ ਨੂੰ ਵੇਦ ਪਾਠੀ ਭੀ ਨਹੀਂ ਜਾਣਦੇ।

ਅਥਵਾ-ਹੇ ਭਾਈ! ਤੂੰ ਸੰਤਾਂ ਦੀ ਮਹਿਮਾ ਨੂੰ ਬੇਦੁ-ਜਾਨਣਾ ਕਰ। ਸਿੱਖ ਨੇ ਕਿਹਾ, ਮੈਂ ਤਾਂ ਜਾਣਦਾ ਨਹੀਂ ਹਾਂ। ਗੁਰੂ ਜੀ ਨੇ ਕਿਹਾ, 'ਉਪਰਲੀਆਂ ਪੌੜੀਆਂ ਦੁਆਰੇ ਜਿਤਨਾ ਕੁ ਜਸ ਤੂੰ ਸੁਣਿਆ ਹੈ, ਓਨਾ ਤਾਂ ਆਖ।

**ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥ ਸਾਧ ਕੀ ਉਪਮਾ ਰਹੀ ਭਰਪੂਰਿ ॥**

ਸੰਤਾਂ ਦੀ ਉਪਮਾ (ਰਜੋ, ਸਤੋ, ਤਮੋ) ਤਿੰਨਾਂ ਗੁਣਾਂ ਤੋਂ ਦੂਰ ਹੈ।

ਸੰਤਾਂ ਦੀ ਉਪਮਾ ਸਾਰਿਆਂ ਅਸਥਾਨਾਂ ਪਰ ਭਰਪੂਰਿ=ਪੂਰਨ ਭਾਵ ਸਮਾ ਰਹੀ ਹੈ।

**ਸਾਧ ਕੀ ਸੋਭਾ ਕਾ ਨਾਹੀ ਅੰਤ ॥ ਸਾਧ ਕੀ ਸੋਭਾ ਸਦਾ ਬੇਅੰਤ ॥**

ਸੰਤਾਂ ਦੀ ਸੋਭਾ=ਮਹਿਮਾ ਦਾ ਕੁਝ ਅੰਤ ਨਹੀਂ ਆਉਂਦਾ। ਸੰਤਾਂ ਦੀ ਸੋਭਾ ਸਦਾ ਹੀ ਬਿਅੰਤ ਹੈ।

**ਸਾਧ ਕੀ ਸੋਭਾ ਊਚ ਤੇ ਊਚੀ ॥ ਸਾਧ ਕੀ ਸੋਭਾ ਮੂਚ ਤੇ ਮੂਚੀ ॥**

ਸੰਤਾਂ ਦੀ ਸੋਭਾ ਉਚਿਆਂ ਤੋਂ ਭੀ ਉੱਚੀ ਹੈ। ਸੰਤਾਂ ਦੀ ਸੋਭਾ ਮੂਚ ਤੇ ਮੂਚੀ=ਬਹੁਤ ਤੋਂ ਬਹੁਤ ਹੈ।

**ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ॥੮॥੭॥**

ਸੰਤਾਂ ਦੀ ਸੋਭਾ ਸੰਤਾਂ ਨੂੰ ਹੀ ਬਣ ਆਉਂਦੀ ਹੈ। ਗੁਰੂ ਜੀ ਆਖਦੇ ਹਨ-ਹੇ ਭਾਈ! ਸਾਧ ਤੇ ਪ੍ਰਭੂ ਵਿਚ ਕੋਈ ਭੇਦੁ=ਫ਼ਰਕ ਨਹੀਂ ਹੈ।

ਯਥਾ :-ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥
[ਆਸਾ, ਰਵਿਦਾਸ ਜੀ ਪੰਨਾ ੪੮੬

**ਸਲੋਕੁ ॥ ਮਨਿ ਸਾਚਾ ਮੁਖਿ ਸਾਚਾ ਸੋਇ ॥**

ਇਕ ਸਿੱਖ ਨੇ ਪੁਛਿਆ, 'ਬ੍ਰਹਮ ਗਿਆਨੀ ਦੇ ਕੀ ਲੱਛਣ ਹਨ?' ਗੁਰ ਉੱਤਰ :-
ਜਿਸਦੇ ਮਨ ਵਿਚ ਸਚਾ ਵਾਹਿਗੁਰੂ ਹੈ ਅਤੇ ਮੂੰਹ ਵਿਚ ਵੀ ਓਹੀ ਸਚਾ ਵਾਹਿਗੁਰੂ ਵਸਦਾ ਹੈ।

**ਅਵਰੁ ਨ ਪੇਖੈ ਏਕਸੁ ਬਿਨੁ ਕੋਇ॥ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥**

ਅੱਖਾਂ ਨਾਲ ਇਕ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੇਖਦਾ। ਗੁਰੂ ਜੀ ਕਹਿੰਦੇ ਹਨ-ਇਨ੍ਹਾਂ ਉਪ੍ਰੋਕਤ ਲੱਛਣਾਂ ਵਾਲਾ ਮਨੁੱਖ ਬ੍ਰਹਮ ਗਿਆਨੀ ਹੁੰਦਾ ਹੈ ॥੧॥

ਅੱਗੋਂ ਬ੍ਰਹਮ ਗਿਆਨੀ ਦੀ ਮਹਿਮਾ ਆਖਦੇ ਹਨ-

**ਅਸਟਪਦੀ॥ ਬ੍ਰਹਮ ਗਿਆਨੀ ਸਦਾ ਨਿਰਲੇਪ॥ਜੈਸੇ ਜਲ ਮਹਿ ਕਮਲ ਅਲੇਪ॥**

ਬ੍ਰਹਮ ਗਿਆਨੀ ਸੰਸਾਰਕ ਪਦਾਰਥਾਂ ਵਿਚ ਵਸਦਾ-ਰਸਦਾ ਫਿਰ ਮਾਇਆ ਤੋਂ ਸਦਾ ਨਿਰਲੇਪ=ਅਸੰਗ ਰਹਿੰਦਾ ਹੈ। ਜਿਵੇਂ ਪਾਣੀ ਵਿਚ ਖੜਾ ਕੌਲ ਫੁੱਲ ਪਾਣੀ ਤੋਂ ਅਲੇਪ=ਨਿਰਲੇਪ ਰਹਿੰਦਾ ਹੈ।

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ [ਪੰਨਾ ੯੩੮

**ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥**

ਬ੍ਰਹਮ ਗਿਆਨੀ ਸਾਰੇ ਭੋਗਾਂ ਨੂੰ ਭੋਗਦਾ ਹੋਇਆ ਭੀ ਸਦਾ ਹੀ ਇਸ ਤਰ੍ਹਾਂ ਦੋਸ਼ਾਂ ਤੋਂ ਰਹਿਤ ਹੈ। ਜਿਵੇਂ ਸੂਰਜ ਸਾਰੇ ਵਿਸ਼ਟਾ ਆਦਿ ਨੀਚ ਰਸਾਂ ਨੂੰ ਸੁਕਾਉਂਦਾ ਹੋਇਆ ਕਲੰਕ ਤੋਂ ਰਹਿਤ ਹੈ।

**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥**
**ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥**

ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚ ਸਾਰੇ ਜੀਵ ਸਮਾਨ ਹਨ, ਜਿਵੇਂ ਰਾਜੇ ਅਤੇ ਰੰਕ=ਗਰੀਬ ਨੂੰ ਪਵਾਨ=ਪੌਣ (ਹਵਾ) ਇਕੋ ਜੇਹੀ ਲਗਦੀ ਹੈ।

## ਸਾਖੀ-ਮੁਦਾਦ ਸ਼ਿਲਾ ਦੀ

ਮੁਦਾਦ ਸ਼ਿਲਾ ਇਕ ਸ਼ੁਧ ਪੱਥਰ ਹੈ, ਜਿਸ ਵਿਚੋਂ ਮੂੰਹ ਦਾ ਪ੍ਰਛਾਵਾਂ ਦਿਸਦਾ ਹੈ। ਇਹ "ਮੁਦਾਦ ਸ਼ਿਲਾ" ਜੰਗਲ ਵਿਚ ਪਈ ਹੋਈ ਸੀ ਤੇ ਇਸ ਵਿਚੋਂ ਸਾਰੇ ਜਾਨਵਰ

ਤੇ ਪੰਛੀ ਆਪਣਾ ਮੂੰਹ ਦੇਖ ਕੇ ਖੁਸ਼ ਹੁੰਦੇ ਸਨ । ਮੁਦਾਦ ਸ਼ਿਲਾ ਵਿਚ ਸਭ ਦੇ ਮੁਖ ਦਾ ਪ੍ਰਤੀਬਿੰਬ ਗ੍ਰਹਿਣ ਕਰਨ ਦੀ ਯੋਗਤਾ ਸੀ। ਇਸ ਵਾਸਤੇ ਸਾਰੇ ਆਪਣਾ ਆਪਣਾ ਮੁਖ ਦੇਖਦੇ ਸੀ। ਇਕ ਦਿਨ "ਮੁਦਾਦ ਸ਼ਿਲਾ" ਨੇ ਸੋਚਿਆ ਕਿ ਮੈਂ ਵੀ ਕਿਸੇ ਨੂੰ ਆਪਣਾ ਦੋਸਤ ਬਣਾਵਾਂ ਤੇ ਆਪਣੇ ਸੱਜਣ ਦਾ ਹੀ ਪਰਛਾਵਾਂ ਫੜਾਂ । ਉਸ ਨੇ ਜੰਗਲ ਦੇ ਸਭ ਪਸ਼ੂ, ਪੰਛੀਆਂ ਦੇ ਗੁਣ ਦੋਸ਼ਾਂ ਨੂੰ ਵਿਚਾਰ ਕੇ ਦੇਖਿਆ ਤੇ ਅੰਤ ਵਿਚ ਉਸਦੀ ਨਿਗ੍ਹਾ ਮੋਰ ਉਤੇ ਜਾ ਲੱਗੀ। ਫੇਰ ਸੋਚਿਆ ਮੋਰ ਤਾਂ ਆਪ ਬੱਦਲਾਂ ਨੂੰ ਸਜਣ ਬਣਾ ਚੁਕਾ ਹੈ ਤੇ ਬੱਦਲਾਂ ਦੀ ਆਵਾਜ਼ ਸੁਣਕੇ ਪੈਲਾਂ ਪਾਉਂਦਾ ਤੇ ਨੱਚਦਾ ਹੈ। ਇਸਦੇ ਖੰਭਾਂ ਵਿਚ ਵੀ ਸੁੰਦਰਤਾ ਬਹੁਤ ਹੈ ਤੇ ਇਸਨੂੰ ਪਰੇਮ ਦੀ ਕਦਰ ਵੀ ਹੈ। ਇਸ ਵਾਸਤੇ ਉਸਨੇ ਸੋਚਿਆ ਕਿ ਕਿਉਂ ਨਾ ਮੈਂ ਮੋਰ ਨੂੰ ਹੀ ਆਪਣਾ ਪ੍ਰੀਤਮ ਬਨਾਵਾਂ ਤੇ ਮੋਰ ਦਾ ਹੀ ਧਿਆਨ ਕਰਾਂ। ਐਸਾ ਖਿਆਲ ਕਰਨ ਨਾਲ ਮੋਰ ਦਾ ਧਿਆਨ ਕਰਦੀ ਕਰਦੀ ਦੀ ਦ੍ਰਿਸ਼ਟੀ ਪੱਕ ਗਈ। ਇਸ ਕਰਕੇ ਉਸ ਵਿਚੋਂ ਜੋ ਵੀ ਜਾਨਵਰ ਜਾਂ ਪੰਛੀ ਆਪਣਾ ਮੂੰਹ ਦੇਖਦਾ, ਉਸਨੂੰ ਆਪਣਾ ਪਰਛਾਵਾਂ ਨਹੀਂ ਦਿਸਦਾ ਮੋਰ ਹੀ ਨਿਗ੍ਹਾ ਆਉਂਦਾ ਸੀ । ਇਸ ਲਈ ਸਾਰਿਆਂ ਸੋਚਿਆ ਕਿ ਇਹ ਮੋਰ ਦਾ ਧਿਆਨ ਕਰਕੇ ਸਭ ਨੂੰ ਮੋਰ ਰੂਪ ਦੇਖ ਰਹੀ ਹੈ। ਅਸੀਂ ਲੋਗ ਤਾਂ ਮੋਰ ਨਹੀਂ ਪਰ ਇਹ ਆਪਣੇ ਧਿਆਨ ਦੀ ਪ੍ਰਪਕਤਾ ਕਰਕੇ ਸਾਨੂੰ ਮੋਰ ਦਾ ਸਰੂਪ ਹੀ ਦੇਖਦੀ ਹੈ । ਇਹ ਮੋਰ ਦੀ ਪਰੇਮਣ ਹੈ, ਚਲੋ ਅਸੀਂ ਮੋਰ ਨੂੰ ਖਬਰ ਕਰੀਏ। ਇਸ ਕਰਕੇ ਉਨ੍ਹਾਂ ਨੇ ਆ ਕੇ ਮੋਰ ਨੂੰ ਕਿਹਾ ਕਿ "ਮੁਦਾਦ ਸ਼ਿਲਾ" ਤੇਰੀ ਪਰੇਮਣ ਹੈ। ਇਹ ਗੱਲ ਸੁਣ ਕੇ ਜਦ ਮੋਰ ਮੁਦਾਦ ਸ਼ਿਲਾ ਦੇ ਸਾਹਮਣੇ ਆਇਆ ਤਾਂ ਉਹ ਪਰੇਮ ਨਾਲ ਪਿਘਲ ਕੇ ਪਾਣੀ ਰੂਪ ਹੋ ਗਈ ਤੇ ਮੋਰ ਨੇ ਝਟ ਉਹ ਪਾਣੀ ਪੀ ਲਿਆ ਤੇ ਉਸਨੂੰ ਆਪਣੇ ਨਾਲ ਅਭੇਦ ਕਰ ਲਿਆ ।

ਇਸ ਤਰ੍ਹਾਂ ਬ੍ਰਹਮ ਗਿਆਨੀ ਦੀ ਬੁੱਧੀ ਰੂਪੀ ਮੁਦਾਦ ਸ਼ਿਲਾ ਵਿਚ ਸਾਰੀਆਂ ਚੀਜ਼ਾਂ ਨੂੰ ਪਕੜਨ ਦੀ ਤਾਕਤ ਹੈ। ਜਿਵੇਂ ਘਟ ਨੂੰ ਪਾ ਕੇ ਬੁਧੀ ਘਟਾਕਾਰ ਹੁੰਦੀ ਹੈ, ਜਲ ਨੂੰ ਪਾ ਕੇ ਜਲਾਕਾਰ ਹੁੰਦੀ ਹੈ। ਪਰ ਬ੍ਰਹਮ ਗਿਆਨੀ ਦੀ ਬੁੱਧੀ ਨੇ ਸਭ ਨੂੰ ਛੱਡ ਕੇ, ਇਹ ਵਿਚਾਰ ਕੀਤਾ ਕਿ ਇਕ ਬ੍ਰਹਮ ਹੀ ਨਿਰਦੋਸ਼ ਹੈ, ਇਸ ਤੇ ਬ੍ਰਹਮ ਦੇ ਆਸ਼ਰਿਤ ਹੋ ਗਈ ਤੇ ਸਭ ਨੂੰ ਹੀ ਬ੍ਰਹਮ ਰੂਪ ਕਰ ਕੇ ਦੇਖਦੀ ਹੈ।

ਯਥਾ :-ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥

[ਬਿਲਾਵਲ ਮ: ੫, ਪੰਨਾ ੮੪੬

## ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥

ਬ੍ਰਹਮ ਗਿਆਨੀ ਦੇ ਹਿਰਦੇ ਵਿਚ ਇਕ ਧੀਰਜ ਮੁਖ ਹੈ। ਜਿਸ ਤਰ੍ਹਾਂ ਬਸੁਧਾ=ਧਰਤੀ ਨੂੰ ਭਾਵੇਂ ਕੋਈ ਖੋਦੈ=ਪੁੱਟੇ ਤੇ ਭਾਵੇਂ ਕੋਈ ਚੰਦਨ ਦਾ ਲੇਪ=ਪੋਚਾ ਫੇਰੇ। ਧਰਤੀ ਦੋਹਾਂ ਨੂੰ ਕੁਝ ਨਹੀਂ ਆਖਦੀ। ਪੁੱਟਣ ਵਾਲੇ ਨੂੰ ਸਰਾਪ ਅਤੇ ਚੰਦਨ ਦਾ ਪੋਚਾ ਫੇਰਨ ਵਾਲੇ ਨੂੰ ਵਰ ਨਹੀਂ ਦੇਂਦੀ।

ਇਸ ਤਰ੍ਹਾਂ ਬ੍ਰਹਮ ਗਿਆਨੀ ਸੇਵਾ ਕਰਨ ਵਾਲੇ ਨੂੰ ਪ੍ਰਸੰਨ ਹੋ ਕੇ ਵਰ ਨਹੀਂ ਦੇਂਦਾ, ਦੁਖ ਦੇਣ ਵਾਲ ਨੂੰ ਸਰਾਪ ਨਹੀਂ ਦੇਂਦਾ। ਜੇਕਰ ਵਰ ਸਰਾਪ ਦੇਵੇ ਭੀ ਸਹੀ ਤਾਂ ਉਹ ਦ੍ਵੈਤ ਭਾਵਨਾ ਨਾਲ ਨਹੀਂ ਦੇਂਦਾ। ਪੁਰਸ਼ਾਂ ਦੀ ਆਪੋ ਆਪਣੀ ਭਾਵਨਾ ਹੀ ਵਰ ਸਰਾਪ ਰੂਪ ਹੁੰਦੀ ਹੈ।

**ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥੧॥**

ਗੁਰੂ ਜੀ ਆਖਦੇ ਹਨ-ਜਿਵੇਂ ਪਾਵਕ=ਅੱਗ ਦਾ ਇਹ ਸੁਤੇ ਸਿਧ ਸੁਭਾਅ ਹੈ, ਅੱਗ ਦੇ ਪਾਸ ਜਿਹੜਾ ਭੀ ਮਨੁੱਖ ਆਉਂਦਾ ਹੈ ਉਸਦਾ ਹਨੇਰਾ, ਡਰ ਤੇ ਠੰਡ ਦੂਰ ਕਰ ਦੇਂਦੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ ਵਿਚ ਭੀ ਏਹੋ ਗੁਣ ਹੈ। ਬ੍ਰਹਮ ਗਿਆਨੀ ਦੇ ਪਾਸ ਜੋ ਚਲਕੇ ਆਉਂਦਾ ਹੈ; ਉਸਦਾ ਅਗਿਆਨ ਰੂਪ ਹਨੇਰਾ, ਜਨਮ ਮਰਨ, ਵਾ :-ਜਮਾਂ ਦਾ ਡਰ ਤੇ ਜੜ੍ਹਤਾ ਰੂਪ ਠੰਡ ਦੂਰ ਕਰ ਦੇਂਦੇ ਹਨ ॥੧॥

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥**

ਬ੍ਰਹਮ ਗਿਆਨੀ ਇਸਤਰ੍ਹਾਂ ਨਿਰਮਲ ਤੋਂ ਨਿਰਮਲ ਹੁੰਦਾ ਹੈ।
ਜਿਸ ਤਰ੍ਹਾਂ ਜਲਾ=ਜਲ ਨੂੰ ਕੋਈ ਮੈਲ ਨਹੀਂ ਲਗਦੀ।

**ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ ॥**

ਬ੍ਰਹਮ ਗਿਆਨੀ ਦੇ ਮਨ ਵਿਚ ਬ੍ਰਹਮ ਦਾ ਪ੍ਰਕਾਸ਼ ਹੁੰਦਾ ਹੈ। ਜਿਸ ਤਰ੍ਹਾਂ ਧਰਤੀ ਉਪਰ ਹਰ ਪਾਸੇ ਅਕਾਸ਼ ਦਾ ਅਵਿਕਾਸ਼ ਹੁੰਦਾ ਹੈ। ਵਾ :-ਅਕਾਸ਼ਚਾਰੀ ਸੂਰਜ ਦਾ ਪ੍ਰਕਾਸ਼ ਹੁੰਦਾ ਹੈ।

**ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ॥ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ।**

ਬ੍ਰਹਮ ਗਿਆਨੀ ਦੇ ਹਿਰਦੇ ਵਿਚ ਸੱਜਣ ਦੁਸ਼ਮਨ ਇਕ ਸਮਾਨਿ=ਇਕੋ ਜਿਹੇ ਹਨ। ਬ੍ਰਹਮ ਗਿਆਨੀ ਦੇ ਚਿਤ ਵਿਚ ਦੇਹ ਦਾ ਹੰਕਾਰ ਨਹੀਂ ਹੁੰਦਾ।

ਅਥਵਾ :-ਆਪਣੇ ਬ੍ਰਹਮ ਗਿਆਨੀ ਦੇ ਹੋਣ ਦਾ ਭੀ ਹੰਕਾਰ ਨਹੀਂ ਹੁੰਦਾ।

**ਬ੍ਰਹਮ ਗਿਆਨੀ ਊਚ ਤੇ ਊਚਾ ॥ ਮਨਿ ਅਪਨੈ ਹੈ ਸਭ ਤੇ ਨੀਚਾ ॥**

ਬ੍ਰਹਮ ਗਿਆਨੀ ਉਚਿਆਂ ਤੋਂ ਉੱਚਾ ਹੁੰਦਾ ਹੈ। ਕਿਉਂਕਿ ਉਹ ਆਪਣੇ ਮਨ ਕਰਕੇ ਸਾਰਿਆਂ ਤੋਂ ਨੀਚਾ=ਨੀਵਾਂ ਹੋ ਕੇ ਰਹਿੰਦਾ ਹੈ।

ਯਥਾ :- ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥

ਪ੍ਰਸ਼ਨ-ਇਸ ਤਰ੍ਹਾਂ ਦੀ ਸਮਦ੍ਰਿਸ਼ਟੀ ਵਾਲੇ ਬ੍ਰਹਮ ਗਿਆਨੀ ਕਿਵੇਂ ਬਣਦੇ ਹਨ ? ਗੁਰ ਉੱਤਰ-

**ਬ੍ਰਹਮ ਗਿਆਨੀ ਸੇ ਜਨ ਭਏ ॥ ਨਾਨਕ ਜਿਨ ਪ੍ਰਭੁ ਆਪਿ ਕਰੇਇ ॥੨॥**

ਗੁਰੂ ਸਾਹਿਬ ਜੀ ਕਹਿੰਦੇ ਹਨ-ਉਹ ਪੁਰਸ਼ ਬ੍ਰਹਮ ਗਿਆਨੀ ਹੋਏ ਹਨ।
ਜਿਨ੍ਹਾਂ ਨੂੰ ਪਰਮੇਸ਼ਰ ਆਪ ਬ੍ਰਹਮ ਗਿਆਨੀ ਕਰਦਾ ਹੈ।

**ਬ੍ਰਹਮ ਗਿਆਨੀ ਸਗਲ ਕੀ ਰੀਨਾ ॥ ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥**

ਬ੍ਰਹਮ ਗਿਆਨੀ ਸਭ ਦੀ ਰੀਨਾ=ਧੂੜ ਹੋ ਕੇ ਰਹਿੰਦਾ ਹੈ। ਕਿਉਂਕਿ ਬ੍ਰਹਮ ਗਿਆਨੀ ਨੇ ਆਤਮ ਰਸ ਨੂੰ ਚੀਨਾ=ਜਾਣ ਲਿਆ ਹੈ। ਆਤਮ-ਰਸ ਦੇ ਜਾਨਣ ਵਾਲਾ ਹੀ ਸਭ ਤੋਂ ਨੀਵਾਂ ਹੁੰਦਾ ਹੈ।

**ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥**
**ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥**

ਬ੍ਰਹਮ ਗਿਆਨੀ ਦੀ ਸਾਰਿਆਂ ਉਤੇ ਮਇਆ=ਕਿਰਪਾ ਦ੍ਰਿਸ਼ਟੀ ਹੁੰਦੀ ਹੈ।
ਇਸ ਲਈਂ ਬ੍ਰਹਮ ਗਿਆਨੀ ਪਾਸੋਂ ਕਿਸੇ ਦਾ ਕੁਝ ਭੀ ਬੁਰਾ ਨਹੀਂ ਹੁੰਦਾ।
ਅਥਵਾ :-ਕੋਈ ਬੁਰਾ ਕਰਮ ਨਹੀਂ ਹੁੰਦਾ।

**ਬ੍ਰਹਮ ਗਿਆਨੀ ਸਦਾ ਸਮਦਰਸੀ ॥**
**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥**

ਬ੍ਰਹਮ ਗਿਆਨੀ ਸਦੀਵ ਕਾਲ ਸਮਦ੍ਰਿਸ਼ਟੀ ਅਰਥਾਤ ਇਕ ਸਮਾਨ ਸਾਰਿਆਂ ਨੂੰ ਦੇਖਦਾ ਹੈ।
ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਦੀ ਵਰਖਾ ਹੁੰਦੀ ਹੈ।

**(ਪੰਨਾ ੨੭੩)**

**ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥ ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥**

ਬ੍ਰਹਮ ਗਿਆਨੀ ਸੰਸਾਰਕ ਬੰਧਨਾਂ ਤੋਂ ਮੁਕਤ ਰੂਪ ਹੈ। ਬ੍ਰਹਮ ਗਿਆਨੀ ਦੀ ਬਿਰਤੀ ਨਿਰਮਲ ਪਰਮਾਤਮਾ ਵਿਚ ਜੁਗਤਾ=ਜੁੜੀ ਹੋਈ ਹੈ।
ਅਥਵਾ :-ਜਗਿਆਸੂ ਨੂੰ ਸਮਝਾਣ ਵਾਸਤੇ ਬ੍ਰਹਮ ਗਿਆਨੀ ਦੀ ਜੁਗਤ ਨਿਰਮਲ ਹੈ।

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**
**ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥**

ਬ੍ਰਹਮ ਗਿਆਨੀ ਦਾ ਭੋਜਨ ਹੀ ਬ੍ਰਹਮ ਗਿਆਨ ਦਾ ਹੈ। ਗੁਰੂ ਜੀ ਆਖਦੇ ਹਨ-ਬ੍ਰਹਮ ਗਿਆਨੀ ਦਾ ਧਿਆਨ ਬ੍ਰਹਮ ਵਿਚ ਹੀ ਲਗਾ ਰਹਿੰਦਾ ਹੈ ॥੩॥

**ਬ੍ਰਹਮ ਗਿਆਨੀ ਏਕ ਊਪਰਿ ਆਸ ॥ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥**

ਬ੍ਰਹਮ ਗਿਆਨੀ ਦੀ ਇਕ ਪਰਮੇਸ਼ਰ ਉਪਰ ਆਸਾ ਟਿਕੀ ਰਹਿੰਦੀ ਹੈ।
ਅਥਵਾ :-ਇਕ ਬ੍ਰਹਮ ਗਿਆਨੀ ਹੀ ਸਰਬ ਆਸਾ ਤੋਂ ਊਪਰਿ=ਉਪਰਾਮ ਰਹਿੰਦਾ ਹੈ।
ਇਸ ਕਰਕੇ ਬ੍ਰਹਮ ਗਿਆਨੀ ਦਾ ਕਦੇ ਨਾਸ ਨਹੀਂ ਹੁੰਦਾ।

## ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ਬ੍ਰਹਮਗਿਆਨੀ ਪਰਉਪਕਾਰ ਉਮਾਹਾ॥

ਬ੍ਰਹਮ ਗਿਆਨੀ ਦੇ ਹਿਰਦੇ ਵਿਚ ਗਰੀਬੀ ਦਾ ਸਮਾਹਾ=ਅਨੰਦ ਹੈ। ਅਤੇ ਬ੍ਰਹਮ ਗਿਆਨੀ ਨੂੰ ਪਰਉਪਕਾਰ ਕਰਨ ਦਾ ਉਮਾਹਾ=ਉਤਸ਼ਾਹ ਹਮੇਸ਼ਾਂ ਬਣਿਆ ਰਹਿੰਦਾ ਹੈ।

## ਸਾਖੀ :-ਸੰਤ ਕਰਮ ਸਿੰਘ ਜੀ ਦੀ

ਜਿਸ ਵੇਲੇ ੧੮੫੭ ਈਸਵੀ ਵਿਚ ਦਿਲੀ ਗਦਰ ਪਇਆ ਤਾਂ ਬਾਬਾ ਕਰਮ ਸਿੰਘ ਜੀ ਤੇ ਸੰਤ ਲਾਲ ਸਿੰਘ ਜੀ ਦੀ ਪਲਟਨ ਦਿੱਲੀ ਪਹੁੰਚੀ ਹੋਈ ਸੀ। ਇਹ ਲੋਕਾਂ ਨੂੰ ਬਲਦੀਆਂ ਅੱਗਾਂ ਵਿਚੋਂ ਕਢਕੇ ਗੁਰਦੁਆਰਿਆਂ ਵਿਚ ਛਡ ਆਉਂਦੇ ਸਨ।

ਜਿਸ ਵੇਲੇ ਆਪ ਇਕ ਮਹੱਲੇ ਵਿਚ ਪਹੁੰਚੇ ਤਾਂ ਇਕ ਮਾਤਾ ਜਿਸ ਦਾ ਇਕੋ ਇਕ ਪੰਜ ਸਾਲਾਂ ਦਾ ਪੁਤਰ ਚੁਬਾਰੇ ਵਿਚ ਸੁੱਤਾ ਪਿਆ ਅੱਗ ਦੀ ਲਪੇਟ ਵਿਚ ਆਇਆ ਹੋਇਆ ਸੀ। ਉਸ ਦੀ ਮਾਤਾ ਘਰ ਦੇ ਬੂਹੇ ਅੱਗੇ ਖੜੀ ਬੜਾ ਰੋ ਰਹੀ ਸੀ ਤੇ ਨਿਰੰਕਾਰ ਅੱਗੇ ਬੇਨਤੀਆਂ ਕਰ ਰਹੀ ਸੀ, 'ਹੇ ਪ੍ਰਭੂ ! ਜਿਵੇਂ ਤੂੰ ਪ੍ਰਹਿਲਾਦ ਭਗਤ ਨੂੰ ਤੱਪਦੇ ਥੰਮ੍ਹ ਤੋਂ ਰਖਿਆ ਸੀ ਤਿਵੇਂ ਮੇਰੇ ਬੱਚੇ ਨੂੰ ਵੀ ਹੱਥ ਦੇ ਕੇ ਰੱਖ ਲੈ।' ਇਤਨੇ ਨੂੰ ਸੰਤ ਆ ਗਏ। ਜਾਂ ਮਾਈ ਦੀ ਦਸ਼ਾ ਨੂੰ ਵੇਖਿਆ ਤਾਂ ਸੰਤਾਂ ਪਾਸੋਂ ਉਸਦਾ ਰੋਣਾ ਦੇਖਿਆ ਨਾ ਗਿਆ। ਕਿਉਂਕਿ ਸੰਤ ਪਰਉਪਕਾਰੀ ਜੁ ਹੋਏ। ਮਾਈ ਨੂੰ ਧੀਰਜ ਦੇ ਕੇ ਆਖਿਆ ਦੋ ਪੌੜੀਆਂ ਲਿਆ। ਮਾਈ ਨੇ ਭੱਜ-ਦੌੜ ਕੇ ਦੋ ਪੌੜੀਆਂ ਲੈ ਆਂਦੀਆਂ, ਰੱਸੀਆਂ ਨਾ ਮਿਲਣ ਕਰਕੇ ਸੰਤਾਂ ਨੇ ਆਪਣੀ ਪੱਗ ਨਾਲ ਹੀ ਦੋਵੇਂ ਪੌੜੀਆਂ ਬੰਨ੍ਹ ਲਈਆਂ।

ਛੋਟੇ ਸੰਤ ਲਾਲ ਸਿੰਘ ਜੀ ਨੇ ਕਿਹਾ, ਬਾਬਾ ਜੀ ਅੱਗ ਜ਼ੋਰਾਂ ਤੇ ਹੈ ਨਾ ਚੜ੍ਹੋ। ਪਰ ਬਾਬਾ ਜੀ ਇਹ ਪੰਗਤੀ ਪੜ੍ਹਦੇ ਹੋਏ-

"ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥"

ਚੁਬਾਰੇ ਵਿਚ ਜਾ ਪਹੁੰਚੇ।

ਸੁੱਤੇ ਬਚੇ ਨੂੰ ਚਾਦਰ ਨਾਲ ਲਪੇਟ ਕੇ ਪਿੱਠ ਤੇ ਬੰਨ ਲਿਆ ਤੇ ਹੋਰ ਕੀਮਤੀ ਸਮਾਨ ਵੀ ਮਾਈ ਦਾ ਜੋ ਹੱਥ ਲਗਾ ਉਹ ਵੀ ਹੇਠਾਂ ਸੁੱਟ ਦਿੱਤਾ ਤੇ ਬੱਚੇ ਨੂੰ ਲਿਆ ਕੇ ਮਾਈ ਦੀ ਝੋਲੀ ਵਿਚ ਪਾ ਕੇ ਚਲੇ ਗਏ। ਮਗਰੋਂ ਮਾਈ ਬਹੁਤ ਅਸੀਸਾਂ ਦੇਂਦੀ ਰਹੀ, ਪਰ ਇਸ ਤਰ੍ਹਾਂ ਦੇ ਪਰਉਪਕਾਰ ਬ੍ਰਹਮ ਗਿਆਨੀ ਹੀ ਕਰ ਸਕਦੇ ਹਨ। ਕਿਉਂਕਿ ਬ੍ਰਹਮ ਗਿਆਨੀਆਂ ਦੇ ਮਨ ਵਿਚ ਪਰਉਪਕਾਰ ਕਰਨ ਦਾ ਹਮੇਸ਼ਾਂ ਉਤਸ਼ਾਹ ਬਣਿਆ ਰਹਿੰਦਾ ਹੈ।

## ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥ ਬ੍ਰਹਮ ਗਿਆਨੀ ਲੇ ਧਾਵਤੁ ਬਧਾ ॥

ਬ੍ਰਹਮ ਗਿਆਨੀ ਦੇ ਮਨ ਵਿਚ ਕੋਈ ਧੰਧਾ=ਜੰਜਾਲ ਨਹੀਂ ਹੈ। ਕਿਉਂਕਿ ਬ੍ਰਹਮ ਗਿਆਨੀ ਨੇ ਆਪਣੇ ਧਾਵਤੁ=ਦੌੜਦੇ ਮਨ ਨੂੰ ਬੰਨ੍ਹ ਲਿਆ ਹੈ, ਅਰਥਾਤ ਆਪਣੇ ਵਸ ਕਰ ਲਿਆ ਹੈ।

**ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥ ਬ੍ਰਹਮ ਗਿਆਨੀ ਸੁਫਲ ਫਲਾ ॥**

ਬ੍ਰਹਮ ਗਿਆਨੀ ਪਾਸੋਂ ਜੋ ਭੀ ਹੁੰਦਾ ਹੈ ਉਹ ਭਲਾ ਹੀ ਹੁੰਦਾ ਹੈ। ਇਸ ਕਰ ਕੇ ਬ੍ਰਹਮ ਗਿਆਨੀ ਸਰੇਸ਼ਟ ਫਲਾਂ ਕਰਕੇ ਪ੍ਰਫੁੱਲਤ ਹੁੰਦਾ ਹੈ।

**ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ ॥**
**ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥੪॥**

ਬ੍ਰਹਮ ਗਿਆਨੀ ਦੇ ਸੰਗ ਨਾਲ ਸਭ ਦਾ ਉਧਾਰ ਹੁੰਦਾ ਹੈ। ਗੁਰੂ ਜੀ ਆਖਦੇ ਹਨ-ਬ੍ਰਹਮ ਗਿਆਨੀ ਨੂੰ ਸਾਰਾ ਸੰਸਾਰ ਹੀ ਜਪਦਾ ਭਾਵ ਸਿਮਰਦਾ ਹੈ ॥੪॥

**ਬ੍ਰਹਮ ਗਿਆਨੀ ਕੈ ਏਕੈ ਰੰਗ ॥ ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥**

ਬ੍ਰਹਮ ਗਿਆਨੀ ਦੇ ਮਨ ਨੂੰ ਇਕ ਪਰਮੇਸ਼ਰ ਦੇ ਪ੍ਰੇਮ ਦਾ ਰੰਗ ਚੜ੍ਹਿਆ ਰਹਿੰਦਾ ਹੈ।
ਏਸੇ ਕਰ ਕੇ ਪ੍ਰਭੂ ਬ੍ਰਹਮ ਗਿਆਨੀਆਂ ਦੇ ਨਾਲ ਆ ਕੇ ਵਸਦਾ ਹੈ।

**ਬ੍ਰਹਮ ਗਿਆਨੀ ਕੈ ਨਾਮੁ ਆਧਾਰੁ॥ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥**

ਬ੍ਰਹਮ ਗਿਆਨੀ ਦੇ ਮਨ ਨੂੰ ਇਕ ਨਾਮ ਦਾ ਆਧਾਰੁ=ਆਸਰਾ ਹੈ। ਬ੍ਰਹਮ ਗਿਆਨੀ ਦੇ ਮਨ ਵਿਚ ਜੋ ਨਾਮ ਹੈ ਓਸੇ ਨਾਮ ਨੂੰ ਹੀ ਉਨ੍ਹਾਂ ਨੇ ਆਪਣਾ ਪਰਵਾਰ ਨਿਸਚੇ ਕੀਤਾ ਹੈ।

**ਬ੍ਰਹਮ ਗਿਆਨੀ ਸਦਾ ਸਦ ਜਾਗਤ॥ ਬ੍ਰਹਮ ਗਿਆਨੀ ਅਹੰਬੁਧਿ ਤਿਆਗਤ॥**

ਬ੍ਰਹਮ ਗਿਆਨੀ ਗਿਆਨ ਜਾਗਰਤ ਵਿਚ ਸਦਾ ਸਦਾ ਜਾਗਦਾ ਰਹਿੰਦਾ ਹੈ।
ਬ੍ਰਹਮ ਗਿਆਨੀ ਹੰਗਤਾ ਵਾਲੀ ਬੁੱਧੀ ਨੂੰ ਮੂਲੋਂ ਤਿਆਗ ਦੇਂਦਾ ਹੈ।

**ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ॥ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ॥**

ਬ੍ਰਹਮ ਗਿਆਨੀ ਦੇ ਮਨ ਵਿਚ ਪਰਮਾਨੰਦ=ਬ੍ਰਹਮਾਨੰਦ ਰਹਿੰਦਾ ਹੈ।
ਇਸ ਲਈ ਬ੍ਰਹਮ ਗਿਆਨੀ ਦੇ ਅੰਤਹਕਰਨ ਰੂਪ ਘਰ ਵਿਚ ਹਮੇਸ਼ਾਂ ਅਨੰਦ=ਖੇੜਾ ਰਹਿੰਦਾ ਹੈ।

**ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥**
**ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥੫॥**

ਬ੍ਰਹਮ ਗਿਆਨੀ ਸਹਜ ਸੁਖ=ਆਤਮ ਸੁਖ ਵਿਚ ਨਿਵਾਸ ਕਰਦਾ ਹੈ।
ਗੁਰੂ ਜੀ ਆਖਦੇ ਹਨ-ਏਸੇ ਕਰਕੇ ਬ੍ਰਹਮ ਗਿਆਨੀ ਦਾ ਨਾਸ ਨਹੀਂ ਹੁੰਦਾ।
ਭਾਵ ਜਨਮ ਮਰਨ ਵਿਚ ਨਹੀਂ ਆਉਂਦਾ ॥੫॥ ਪ੍ਰਸ਼ਨ-ਬ੍ਰਹਮ ਗਿਆਨੀ ਕੌਣ ਹੈ ? ਉੱਤਰ :-

**ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥ ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥**

ਜੋ ਬ੍ਰਹਮ ਦੇ ਬੇਤਾ=ਜਾਨਣ ਵਾਲਾ ਹੈ ਓਹੀ ਗਿਆਨੀ ਹੈ।
ਬ੍ਰਹਮ ਗਿਆਨੀ ਦਾ ਇਕ ਵਾਹਿਗੁਰੂ ਦੇ ਨਾਲ ਹੀ ਹੇਤਾ=ਪ੍ਰੇਮ ਹੈ।

**ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥ ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥**

ਬ੍ਰਹਮ ਗਿਆਨੀ ਦੇ ਹਿਰਦੇ ਵਿਚ ਅਚਿੰਤ=ਅਚਿੰਤਤਾਈ ਭਾਵ ਬੇਫਿਕਰੀ ਹੁੰਦੀ ਹੈ।

ਯਥਾ :-ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ [ਪੰਨਾ ੧੧੫੭

ਇਸੀ ਤੇ ਬ੍ਰਹਮ ਗਿਆਨੀ ਦਾ ਮੰਤ=ਉਪਦੇਸ਼ ਨਿਰਮਲ=ਸਵੱਛ ਹੈ।

**ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ॥ ਬ੍ਰਹਮ ਗਿਆਨੀ ਕਾ ਬਡ ਪਰਤਾਪ ॥**

ਜਿਸ ਨੂੰ ਪ੍ਰਭੂ ਆਪ ਕਰਦਾ ਹੈ, ਓਹੀ ਪੁਰਸ਼ ਬ੍ਰਹਮ ਗਿਆਨੀ ਹੁੰਦਾ ਹੈ।

ਬ੍ਰਹਮ ਗਿਆਨੀ ਦਾ ਪ੍ਰਤਾਪ ਸਾਰਿਆਂ ਤੋਂ ਵੱਡਾ ਹੈ।

**ਬ੍ਰਹਮ ਗਿਆਨੀ ਕਾ ਦਰਸੁ ਬਡ ਭਾਗੀ ਪਾਈਐ ॥**

**ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥**

ਬ੍ਰਹਮ ਗਿਆਨੀ ਦਾ ਦਰਸ਼ਨ ਵੱਡਿਆਂ ਭਾਗਾਂ ਨਾਲ ਪਾਈਦਾ ਹੈ। ਮਨ ਬਾਣੀ ਕਰਕੇ ਬ੍ਰਹਮ ਗਿਆਨੀ ਤੋਂ ਅਸੀਂ ਬਲਿਹਾਰ ਕੁਰਬਾਨ ਜਾਂਦੇ ਹਾਂ।

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**

ਬ੍ਰਹਮ ਗਿਆਨੀ ਨੂੰ ਮਹੇਸੁਰ=ਮਹੀ+ਈਸੁਰ=ਧਰਤੀ ਦੇ ਰਾਜੇ ਭੀ ਖੋਜਦੇ ਹਨ।

ਅਥਵਾ :-ਮਹੇਸੁਰ=ਸ਼ਿਵ ਜੀ ਆਦਿਕ ਦੇਵਤੇ ਭੀ ਖੋਜਹਿ=ਲੱਭਦੇ ਹਨ। ਕਿਉਂਕਿ :- ਗੁਰੂ ਜੀ ਫੁਰਮਾਉਂਦੇ ਹਨ-ਬ੍ਰਹਮ ਗਿਆਨੀ ਆਪ ਪਰਮੇਸ਼ਰ ਦਾ ਰੂਪ ਹਨ ॥੬॥

**ਬ੍ਰਹਮ ਗਿਆਨੀ ਕੀ ਕੀਮਤਿ ਨਾਹਿ॥ ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ॥**

ਪਰਮੇਸ਼ਰ ਰੂਪ ਹੋਣ ਕਰਕੇ ਬ੍ਰਹਮ ਗਿਆਨੀ ਦੀ ਕੀਮਤ ਨਹੀਂ ਪੈ ਸਕਦੀ।

ਅਤੇ ਬ੍ਰਹਮ ਗਿਆਨੀ ਦੇ ਮਨ ਵਿਚ ਸਾਰਾ ਸੰਸਾਰ ਕਲਪਤ ਰੂਪ ਹੈ।

ਅਥਵਾ :-ਬ੍ਰਹਮ ਗਿਆਨੀ ਦੇ ਮਨ ਵਿਚ ਸਾਰੇ ਸ਼ੁਭ ਗੁਣ ਵਾਸ ਕਰਦੇ ਹਨ।

**ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ॥ ਬ੍ਰਹਮ ਗਿਆਨੀ ਕਉ ਸਦਾ ਅਦੇਸੁ॥**

ਬ੍ਰਹਮ ਗਿਆਨੀ ਦਾ ਭੇਦ ਕੌਣ ਜਾਣ ਸਕਦਾ ਹੈ ? ਅਰਥਾਤ ਕੋਈ ਨਹੀਂ ਜਾਣ ਸਕਦਾ।

ਇਸ ਲਈ ਬ੍ਰਹਮ ਗਿਆਨੀ ਨੂੰ ਸਦਾ ਅਦੇਸੁ=ਨਮਸਕਾਰ ਕਰਨੀ ਚਾਹੀਦੀ ਹੈ।

ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥
ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ। ਸਭ ਊਪਰਿ ਅਲਖ ਪਾਰਬ੍ਰਹਮ ॥੨॥ [ਪੰ: ੮੯੪

**ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖਰੁ ॥**

**ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥**

'ਬ੍ਰਹਮ ਗਿਆਨੀ' ਸਾਰਾ ਪਦ ਹੈ ਇਸ ਦਾ ਅੱਧਾ ਅੱਖਰ ਜੋ ਬ੍ਰਹਮ ਹੈ, ਉਹ ਭੀ ਨਹੀਂ ਆਖਿਆ ਜਾਂਦਾ ਜਾ-ਬ੍ਰਹਮ ਗਿਆਨੀ ਦਾ ਅਧ=ਅਧਾਰ (ਆਸਰਾ) ਜੋ ਅਖਰੁ=ਨਾਸ਼ ਤੋਂ ਰਹਿਤ ਬ੍ਰਹਮ ਹੈ,

ਉਸ ਬਾਰੇ ਕੁਝ ਵੀ ਆਖਿਆ ਨਹੀਂ ਜਾਂਦਾ ਅਥਵਾ :-ਬ੍ਰਹਮ ਗਿਆਨੀ ਦੀ ਮਹਿਮਾ ਦਾ ਅੱਧਾ ਅੱਖਰ ਭੀ ਆਖਿਆ ਨਹੀਂ ਜਾ ਸਕਦਾ, ਭਾਵ ਥੋੜ੍ਹੀ ਭੀ ਉਪਮਾ ਨਹੀਂ ਕਹੀ ਜਾ ਸਕਦੀ। ਬ੍ਰਹਮ ਗਿਆਨੀ ਸਾਰਿਆਂ ਦਾ ਠਾਕੁਰੁ=ਸੁਆਮੀ ਹੈ।

**ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥**
**ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥**

ਬ੍ਰਹਮ ਗਿਆਨੀ ਦੀ ਮਿਤਿ=ਮਰਯਾਦਾ ਨੂੰ ਕੌਣ ਆਖ ਸਕਦਾ ਹੈ।
ਬ੍ਰਹਮ ਗਿਆਨੀ ਦੀ ਗਤੀ ਨੂੰ ਬ੍ਰਹਮ ਗਿਆਨੀ ਆਪ ਹੀ ਜਾਣ ਸਕਦਾ ਹੈ।

**ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥**
**ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥੭॥**

ਬ੍ਰਹਮ ਗਿਆਨੀ ਦੇ ਪਾਰਾਵਾਰ ਦਾ ਅੰਤ ਨਹੀਂ ਹੈ।
ਗੁਰੂ ਜੀ ਫੁਰਮਾਉਂਦੇ ਹਨ-ਅਸੀਂ ਬ੍ਰਹਮ ਗਿਆਨੀ ਨੂੰ ਸਦਾ ਨਮਸ਼ਕਾਰ ਕਰਦੇ ਹਾਂ ॥੭॥

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥**

ਬ੍ਰਹਮ ਸਰੂਪ ਹੋਣ ਕਰਕੇ ਬ੍ਰਹਮ ਗਿਆਨੀ ਸਾਰੀ ਸ੍ਰਿਸ਼ਟੀ ਦਾ ਕਰਤਾ=ਰਚਨਹਾਰਾ ਹੈ। ਅਥਵਾ :-ਸਾਰੀ ਸਰਸ਼ਟਤਾਈ ਦਾ ਕਰਤਾ ਹੈ। ਬ੍ਰਹਮ ਗਿਆਨੀ ਸਦਾ ਜਿਊਂਦਾ ਹੈ ਕਦੇ ਭੀ ਨਹੀਂ ਮਰਦਾ।

**ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥**
**ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥**

ਬ੍ਰਹਮ ਗਿਆਨੀ ਜੀਵਾਂ ਨੂੰ ਮੁਕਤੀ ਦੀ ਜੁਗਤੀ ਦਾ ਦਾਤਾ ਹੈ। ਬ੍ਰਹਮ ਗਿਆਨੀ ਸਾਰਿਆਂ ਵਿਚ ਪੂਰਨ ਫਲਬਰ ਦਾਤੇ ਅਕਾਲ ਪੁਰਖ ਦਾ ਰੂਪ ਹੈ।

**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥ ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥**

ਬ੍ਰਹਮ ਗਿਆਨੀ ਅਨਾਥ=ਯਤੀਮਾਂ ਦਾ ਨਾਥੁ=ਸੁਆਮੀ ਹੈ। ਬ੍ਰਹਮ ਗਿਆਨੀ ਦਾ ਸਾਰਿਆਂ ਦੇ ਸਿਰ ਉੱਤੇ ਕਿਰਪਾ ਰੂਪੀ ਹੱਥ ਹੈ, ਭਾਵ ਸਾਰਿਆਂ ਦਾ ਸਹਾਈ ਹੈ।

**ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥**

ਇਹ ਸੰਪੂਰਨ ਅਕਾਰ ਬ੍ਰਹਮ ਗਿਆਨੀ ਦਾ ਆਪਣਾ ਹੀ ਹੈ। ਕਿਉਂਕਿ ਬ੍ਰਹਮ ਗਿਆਨੀ ਸਾਰਿਆਂ ਨੂੰ ਆਪਣਾ ਆਪ ਰੂਪ ਨਿਸਚੇ ਕਰਦਾ ਹੈ। ਬ੍ਰਹਮ ਗਿਆਨੀ ਆਪ ਹੀ ਨਿਰੰਕਾਰ ਸਰੂਪ ਹੈ।

**(ਪੰਨਾ ੨੭੪) ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥**
**ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥**

ਬ੍ਰਹਮ ਗਿਆਨੀ ਦੀ ਸੋਭਾ ਬ੍ਰਹਮ ਗਿਆਨੀ ਨੂੰ ਹੀ ਬਨੀ=ਫਬਦੀ ਹੈ।
ਗੁਰੂ ਜੀ ਕਹਿੰਦੇ ਹਨ-ਬ੍ਰਹਮ ਗਿਆਨੀ ਸਾਰਿਆਂ ਦਾ ਧਨੀ=ਮਾਲਕ ਹੈ ॥੮॥੮॥

ਪ੍ਰਸ਼ਨ :-ਇਕ ਸਿੱਖ ਨੇ ਬੇਨਤੀ ਕੀਤੀ-"ਅਪਰਸ" ਦੇ ਲਛਣ ਕੀ ਹਨ ? ਗੁਰ ਉੱਤਰ-

**ਸਲੋਕੁ ॥ ਉਰਿ ਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥**

ਜੋ ਆਪਣੇ ਹਿਰਦੇ ਅੰਦਰ ਨਾਮ ਨੂੰ ਧਾਰਨ ਕਰਦਾ ਹੈ ਅਤੇ ਸਾਰਿਆਂ ਜੀਵਾਂ ਵਿਚ ਅਕਾਲ ਪੁਰਖ ਨੂੰ ਪਰੀ ਪੂਰਨ ਵੇਖਦਾ ਹੈ। ਤੇ-

**ਨਿਮਖ ਨਿਮਖ ਠਾਕੁਰ ਨਮਸਕਾਰੈ ॥**

**ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥**

ਹਰੇਕ ਸਮੇਂ ਵਿਚ ਪਰਮਾਤਮਾ ਨੂੰ ਨਮਸ਼ਕਾਰ ਕਰਦਾ ਹੈ। ਗੁਰੂ ਜੀ ਕਹਿੰਦੇ ਹਨ-ਓਹੀ 'ਅਪਰਸ ਮਹਾਤਮਾ' ਸਾਰਿਆਂ ਨੂੰ ਤਾਰ ਲੈਂਦਾ ਹੈ ॥੧॥

ਛੰਡਾ ਖਟੁ ਸਾਸਤ੍ਰ ਹੋਇ ਗਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥
ਗਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥ [ਪੰਨਾ ੨੫੩
ਅਤੇ- ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥ [ਪੰਨਾ ੭੧

**ਅਸਟਪਦੀ॥ਮਿਥਿਆ ਨਾਹੀ ਰਸਨਾ ਪਰਸ॥ਮਨ ਮਹਿ ਪ੍ਰੀਤਿ ਨਿਰੰਜਨ ਦਰਸ॥**

ਜੋ ਜ਼ਬਾਨ ਨਾਲ ਝੂਠੇ ਬਚਨਾਂ ਨੂੰ ਨਹੀਂ ਪਰਸ=ਉਚਾਰਦਾ, ਵਾ :-ਰਸਨਾ ਨੂੰ ਝੂਠੇ ਬਚਨਾਂ ਨਾਲ ਛੂਹਣ ਨਹੀਂ ਦਿੰਦਾ ਅਤੇ ਮਨ ਵਿਚ ਨਿਰੰਜਨ=ਪਰਮਾਤਮਾ ਦੇ ਦਰਸ਼ਨ ਦੀ ਪ੍ਰੀਤੀ ਰੱਖਦਾ ਹੈ।

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥**

ਪਰਾਈ ਇਸਤ੍ਰੀ ਦੇ ਸੁੰਦਰ ਰੂਪ ਨੂੰ ਵਿਸ਼ੇ ਭਾਵਨਾ ਕਰਕੇ ਨੇਤ੍ਰ=ਅੱਖਾਂ ਨਾਲ ਨਹੀਂ ਦੇਖਦਾ। ਸੰਤਾਂ ਦੀ ਟਹਲ ਕਰਦਾ ਹੈ, ਅਤੇ ਸੰਤਾਂ ਨਾਲ ਹੀ ਹੇਤ=ਪ੍ਰੇਮ ਕਰਦਾ ਹੈ।

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥**

ਕਰਨ=ਕੰਨਾਂ ਨਾਲ ਕਿਸੇ ਦੀ ਨਿੰਦਿਆ ਨਹੀਂ ਸੁਣਦਾ। ਸਗੋਂ ਆਪਣੇ ਆਪ ਨੂੰ ਸਭ ਨਾਲੋਂ ਮਾੜਾ ਜਾਣਦਾ ਹੈ। ਭਗਤ ਕਬੀਰ ਜੀ ਦੇ ਕਹਿਣ ਮੁਤਾਬਿਕ-

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥ [ਪੰਨਾ ੧੩੬੪
ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥
ਨਿੰਦਕ ਕਾ ਮੈਲਾ ਆਚਾਰੁ ॥ ਦਾਸ ਅਪੁਨੇ ਕਉ ਰਾਖਨਹਾਰੁ ॥ [ਪੰਨਾ ੧੧੫੧
ਅਤੇ- ਅਪਨੇ ਦਾਸ ਕਉ ਕੰਠਿ ਲਗਾਵੈ ॥ ਨਿੰਦਕ ਕਉ ਅਗਨਿ ਮਹਿ ਪਾਵੈ ॥ [ਪੰਨਾ ੧੧੩੮
ਜਾਂ- ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥ [ਪੰ: ੮੭੫

**ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥**

ਗੁਰੂ ਦੀ ਕਿਰਪਾ ਨਾਲ ਵਿਸ਼ਿਆਂ ਨੂੰ ਪਰਹਰੈ=ਦੂਰ ਤਿਆਗਦਾ ਹੈ। ਮਨ ਦੀਆਂ

ਖੋਟੀਆਂ ਵਾਸ਼ਨਾਂ ਨੂੰ ਮਨ 'ਚੋਂ ਦੂਰ ਕਰਦਾ ਹੈ।

**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥**

ਗੁਰੂ ਜੀ ਫੁਰਮਾਉਂਦੇ ਹਨ-ਜੋ ਇੰਦ੍ਰੀਏ ਜਿਤ ਹੈ ਭਾਵ ਇੰਦ੍ਰੀਆਂ ਨੂੰ ਕਾਬੂ ਰਖਦਾ ਹੈ, ਅਤੇ ਕਾਮ ਆਦਿ ਪੰਜ ਦੋਸ਼ਾਂ ਤੋਂ ਰਹਿਤ ਹੈ। ਐਸਾ ਪੁਰਸ਼ ਅਪਰਸ਼ ਕਹਾਉਣ ਦੇ ਲਾਇਕ ਕ੍ਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ ॥੧॥ ਪ੍ਰਸ਼ਨ :-ਵੈਸ਼ਨੋ ਦੇ ਲੱਖਣ ਕੀ ਹਨ ? ਗੁਰ ਉੱਤਰ :-

**ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥**

ਜਿਸ ਉਤੇ ਉਹ ਪਰਮੇਸ਼ਰ ਆਪ ਪ੍ਰਸੰਨ ਹੈ ਅਤੇ ਜੋ ਪਰਮੇਸ਼ਰ ਦੀ ਮਾਇਆ ਤੋਂ ਭਿੰਨ=ਅੱਡ ਭਾਵ ਅਸੰਗ ਹੁੰਦਾ ਹੈ। ਓਹੀ ਵਿਸ਼ਨ ਉਪਾਸ਼ਨਾ ਕਰਨ ਵਾਲਾ ਅਸਲ ਵੈਸ਼ਨਵ ਹੈ।

**ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥**

ਜੋ ਕਰਮ ਕਰਦਾ ਹੋਇਆ ਨਿਹਕਰਮ=ਨਿਸ਼ਕਾਮ ਹੁੰਦਾ ਹੈ। ਉਸ ਵੈਸ਼ਨੋ ਦਾ ਧਰਮ ਨਿਰਮਲ ਹੈ।

**ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥**

ਜੋ ਕਿਸੇ ਕਰਮ ਦੇ ਫਲ ਦੀ ਇੱਛਾ ਨਹੀਂ ਬਾਛੈ=ਚਾਹੁੰਦਾ। ਕੇਵਲ ਪਰਮੇਸ਼ਰ ਦੀ ਭਗਤੀ ਤੇ ਉਸ ਦੇ ਕੀਰਤਨ=ਜਸ ਗਾਉਣ ਵਿਚ ਹੀ ਰਚਿਆ ਰਹਿੰਦਾ ਹੈ।

**ਮਨ ਤਨ ਅੰਤਰਿ ਸਿਮਰਨ ਗੋਪਾਲ ॥ ਸਭ ਊਪਰਿ ਹੋਵਤ ਕਿਰਪਾਲ ॥**

ਜਿਸਦੇ ਮਨ ਤਨ ਦੇ ਅੰਦਰ ਗੋਪਾਲ ਪਰਮੇਸ਼ਰ ਦਾ ਸਿਮਰਨ ਹੈ।
ਅਤੇ ਸੰਸਾਰਕ ਵਰਤੋਂ ਵਿਚ ਸਭ ਉਤੇ ਕਿਰਪਾਲੂ ਹੁੰਦਾ ਹੈ।

**ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥ ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥**

ਆਪ ਤਾਂ ਆਪਣੇ ਮਨ ਵਿਚ ਨਾਮ ਨੂੰ ਪੱਕਾ ਕਰੀ ਰਖਦਾ ਹੈ ਅਤੇ ਹੋਰਨਾਂ ਨੂੰ ਨਾਮ ਜਪਾਉਂਦਾ ਹੈ। ਗੁਰੂ ਜੀ ਆਖਦੇ ਹਨ-ਉਹ ਵੈਸ਼ਨੋ ਪਰਮਗਤਿ=ਕੇਵਲ ਮੁਕਤੀ ਨੂੰ ਪਾਉਂਦਾ ਹੈ ॥੨॥ ਪ੍ਰਸ਼ਨ :-ਭਗਉਤੀਏ ਦੇ ਲੱਖਣ ਕੀ ਹਨ ? ਗੁਰ ਉੱਤਰ :-

**ਭਗਉਤੀ ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥**

ਭਗਉਤੀ=ਰਾਸ ਧਾਰੀਆ ਅਸਲੀ. ਉਹ ਹੈ. ਜਿਸ ਨੂੰ ਭਗਵੰਤ ਦੀ ਭਗਤੀ ਦਾ ਰੰਗ ਚੜ੍ਹ ਗਿਆ ਹੈ ਅਤੇ ਸਾਰਿਆਂ ਪ੍ਰਤੱਖ ਦੁਸ਼ਟਾਂ ਦਾ ਵਾ :-ਕਾਮ ਆਦਿਕਾਂ ਦਾ ਸੰਗੁ=ਸਾਥ (ਸੰਗਤ) ਛਡ ਦੇਂਦਾ ਹੈ।

ਸੋ ਭਗਉਤੀ ਜੁੋ ਭਗਵੰਤੈ ਜਾਣੈ ॥ ਗੁਰ ਪਰਸਾਦੀ ਆਪੁ ਪਛਾਣੈ ॥
ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥
ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥ [ਪੰਨਾ ੮੮

**ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ ਪੂਜੈ ਸਗਲ ਪਾਰਬ੍ਰਹਮੁ ॥**

(ਉਸ ਦੇ) ਮਨ 'ਚੋਂ ਸਾਰਾ ਭਰਮ ਦੂਰ ਹੋ ਗਿਆ ਹੈ। ਸਾਰਿਆਂ ਵਿਚ ਪਾਰਬ੍ਰਹਮ ਨੂੰ ਭਰਪੂਰ ਜਾਣਕੇ ਪੂਜਾ ਕਰਦਾ ਹੈ।

**ਸਾਧਸੰਗਿ ਪਾਪਾ ਮਲੁ ਖੋਵੈ ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥**

ਅਤੇ ਸੰਤਾਂ ਦੇ ਸੰਗ ਵਿਚ ਬੈਠ ਕੇ ਪਾਪਾਂ ਰੂਪੀ ਮੈਲ ਨੂੰ ਖੋਵੈ=ਦੂਰ ਕਰਦਾ ਹੈ। ਤਿਸ ਭਗਉਤੀਏ ਦੀ ਮਤਿ=ਬੁੱਧੀ ਉੱਤਮ ਹੁੰਦੀ ਹੈ।

## ਸਾਖੀ :-ਚੋਰ ਦੇ ਪਾਪ ਨਵਿਰਤ ਹੋਣ ਦੀ

ਬਾਰ ਦੇਸ਼ ਵਿਚ ਇਕ "ਸੁਰਜਨ ਦਾਸ" ਨਾਮੇ ਉਦਾਸੀ ਮਹਾਤਮਾ ਹੋਏ ਹਨ ਜੋ ਪਹਿਲੀ ਉਮਰ ਵਿਚ ਸਭ ਤੋਂ ਬੜੇ ਵਡੇ ਡਾਕੂ ਸਨ। ਇਕ ਵਾਰ ਸੰਤ ਟਹਲ ਦਾਸ ਉਦਾਸੀ ਮਹਾਤਮਾ ਨੇ ਭੰਡਾਰਾ ਕਰਨ ਦਾ ਸੰਕਲਪ ਕਰਕੇ ਹਜ਼ਾਰਾਂ ਰੁਪਏ ਦੀਆਂ ਚੀਜ਼ਾਂ ਮੰਗਵਾ ਕੇ ਇਕਠੀਆਂ ਕੀਤੀਆਂ ਹੋਈਆਂ ਸਨ। ਭੰਡਾਰੇ ਦੀ ਤਾਰੀਖ ਵਿਚ ਅਜੇ ਕੁਝ ਦਿਨ ਰਹਿੰਦੇ ਸਨ। ਜਿਸ ਵੇਲੇ ਡਾਕੂਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸੰਤ ਟਹਲ ਦਾਸ ਜੀ ਦੇ ਡੇਰੇ ਆ ਕੇ ਸਾਰਾ ਸਮਾਨ ਲੁੱਟ ਲਿਆ। ਇਤਨੇ ਨੂੰ ਸੰਤ ਟਹਲ ਦਾਸ ਜੀ ਜਾਗ ਪਏ। ਡਾਕੂਆਂ ਨੂੰ ਪੁਛਿਆ, 'ਤੁਸੀਂ ਕੌਣ ਹੋ ਤੇ ਕੀ ਕਰ ਰਹੇ ਹੋ ?' ਉਹਨਾਂ ਨੇ ਕਿਹਾ, 'ਅਸੀਂ ਡਾਕੂ ਹਾਂ, ਤੁਹਾਡਾ ਮਾਲ ਲੁਟ ਰਹੇ ਹਾਂ।' ਸੰਤਾਂ ਨੇ ਕਿਹਾ, 'ਚੰਗਾ ਹੋਇਆ ਅਸੀਂ ਵੀ ਤਾਂ ਭੰਡਾਰਾ ਕਰ ਕੇ ਲੁਟਾਣਾ ਸੀ ਤੁਸੀਂ ਆਪ ਲੁੱਟ ਲਿਆ ਹੈ। ਹਾਂ ! ਚੰਗਾ ਹੀ ਹੋਇਆ।' ਅੰਦਰ ਜਾ ਕੇ ਹੋਰ ਸਮਾਨ ਵੀ ਕਢ ਕੇ ਉਨ੍ਹਾਂ ਦੇ ਕੋਲ ਲਿਆ ਕੇ ਰੱਖ ਦਿਤਾ ਤੇ ਕਿਹਾ, 'ਮੇਰੀ ਖਲੜੀ ਵੀ ਲੈ ਜਾਓ ਕੋਈ ਚੀਜ਼ ਪਾਉਣ ਦੇ ਕੰਮ ਆਵੇਗੀ।' ਇਹ ਗੱਲ ਸੁਣਦਿਆਂ ਸਾਰ ਡਾਕੂਆਂ ਦਾ ਚਿਤ ਨਰਮ ਹੋ ਗਿਆ ਤੇ ਕਹਿਣ ਲਗੇ, ਮਹਾਰਾਜ ! ਸਾਡਾ ਗੁਨਾਹ ਬਖਸ਼ ਦਿਓ। ਤਾਂ ਸੰਤਾਂ ਨੇ ਡਾਕੂਆਂ ਦੇ ਸਰਦਾਰ ਨੂੰ ਕਿਹਾ, 'ਇਹ ਤੂੰ ਜੋ ਪਾਪ ਕਰ ਰਿਹਾ ਹੈਂ, ਇਸ ਦਾ ਫਲ ਇਕੱਲੇ ਤੈਨੂੰ ਹੀ ਭੋਗਣਾ ਪਵੇਗਾ। ਤੇਰੇ ਸਬੰਧੀ ਇਸ ਪਾਪ ਵਿਚ ਹਿਸੇਦਾਰ ਨਹੀਂ ਹੋਣਗੇ।' ਸੰਤਾਂ ਦੇ ਬਚਨ ਸੁਣਦਿਆਂ-ਸਾਰ ਉਹ ਚਰਨਾਂ ਪਰ ਡਿਗ ਪਿਆ ਤੇ ਹੱਥ ਜੋੜ ਕੇ ਕਿਹਾ; 'ਆਪਣੀ ਚਰਨੀਂ ਲਗਾ ਕੇ ਮੇਰੇ ਔਗੁਣ ਬਖਸ਼ ਦਿਓ ਬਖਸ਼ ਦਿਓ।' ਸੰਤਾਂ ਨੇ ਕਿਹਾ, ਓਹ ਦੁਸ਼ਟਾ ! ਸਾਡੇ ਚਰਨ ਤਾਂ ਛਡ ਦੇਹ, ਪਰ ਉਸ ਨੇ ਨਾ ਛਡੇ। ਫਿਰ ਸੰਤਾਂ ਨੇ ਉਸ ਦੀ ਪਿਠ ਪਰ ਚਿਮਟਾ ਮਾਰਿਆ, ਲਾਸ ਪੈ ਗਈ। ਪਰ ਉਸ ਨੇ ਚਰਨ ਫੇਰ ਵੀ ਨਾ ਛੱਡੇ। ਲੋਕਾਂ ਨੇ ਭੀ ਕਿਹਾ, ਤਾਂ ਭੀ ਨਾ ਛੱਡੇ। ਸੰਤਾਂ ਨੇ ਜ਼ੋਰ ਦੀ ਚਿਮਟਾ ਮਾਰ ਕੇ ਕਿਹਾ, ਹੁਣ ਤਾਂ ਚਰਨ ਛੱਡ ਦੇਹ ਪਰ ਉਸਨੇ ਫਿਰ ਵੀ ਨਾ ਛਡੇ। ਜਦ ਸੰਤਾਂ ਨੇ ਤੀਜੀ ਵਾਰ ਚਿਮਟਾ ਮਾਰਿਆ ਤਾਂ ਸਰੀਰ ਲਹੂ-ਲੁਹਾਣ ਹੋ ਗਿਆ ਪਰ ਚਰਨਾਂ ਤੋਂ ਸਿਰ ਨਾ ਚੁੱਕਿਆ। ਇਤਨੇ ਨੂੰ ਸੰਤਾਂ ਨੇ ਖੁਸ਼ ਹੋ ਕੇ ਉਸ ਨੂੰ ਬਾਹੋਂ ਫੜ ਕੇ ਆਪਣੇ ਗਲ ਨਾਲ ਲਗਾ ਕੇ ਕਿਹਾ, 'ਤੇਰੇ ਤਿੰਨ ਜਨਮਾਂ ਦੇ ਪਾਪ ਖਤਮ ਹੋ ਗਏ ਹਨ।' ਸੰਤਾਂ ਨੇ ਆਪਣੀ ਚਰਨੀਂ ਲਗਾ ਕੇ ਉਸ ਨੂੰ ਆਪਣਾ ਸੇਵਕ ਬਣਾ ਲਿਆ ਤੇ ਰਾਮ ਰਾਮ ਦੇ ਸਿਮਰਨ ਦਾ ਉਪਦੇਸ਼ ਦੇ ਕੇ ਮਹਾਂ ਪੁਰਸ਼ ਬਣਾ ਦਿੱਤਾ।

**ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥ ਮਨੁ ਤਨੁ ਅਰਪੈ ਬਿਸਨ ਪਰੀਤਿ ॥**

ਜੋ ਭਗਉਤੀਆ ਪਰਮੇਸ਼ਰ ਦੀ ਟਹਿਲ ਨਿਤਾਪ੍ਰਤੀ ਕਰਦਾ ਹੈ। ਹੋਰ ਕੀ ਕਹਿਣਾ ਹੈ ! ਆਪਣੇ ਮਨ ਤਨ ਨੂੰ ਪਰਮਾਤਮਾ ਦੀ ਪ੍ਰੀਤੀ ਵਿਚ ਅਰਪਣ ਕਰ ਦੇਂਦਾ ਹੈ।

**ਹਰਿ ਕੇ ਚਰਨ ਹਿਰਦੈ ਬਸਾਵੈ॥ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩॥**

ਅਤੇ ਹਰੀ ਦੇ ਚਰਨ ਨੂੰ ਹਿਰਦੇ ਵਿਚ ਵਸਾਉਂਦਾ ਹੈ।

ਗੁਰੂ ਜੀ ਫੁਰਮਾਉਂਦੇ ਹਨ-ਐਸਾ ਭਗਉਤੀਆ ਪਰਮੇਸ਼ਰ ਨੂੰ ਪਾ ਲੈਂਦਾ ਹੈ ॥੩॥

ਪ੍ਰਸ਼ਨ :-ਪੰਡਤ ਦੇ ਲੱਖਣ ਕੀ ਹਨ ? ਗੁਰ ਉੱਤਰ :-

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥**

ਪੰਡਤ ਉਹ ਹੈ ਜੋ ਆਪਣੇ ਮਨ ਨੂੰ ਪਰ=ਭਲੀ ਪ੍ਰਕਾਰ ਬੋਧੈ=ਗਿਆਨ ਦੇਂਦਾ ਹੈ। ਅਤੇ ਆਤਮ=ਮਨ ਵਿਚ 'ਰਾਮ ਹੈ ਨਾਮ ਜਿਸਦਾ' ਉਸ ਦਾ ਸੋਧੈ=ਨਿਰਣਾ ਕਰਦਾ ਹੈ।

ਸੋ ਪੰਡਿਤੁ ਜੋ ਤਿਹਾ ਗੁਣਾ ਕੀ ਪੰਡ ਉਤਾਰੈ ॥ [ਮਲਾਰ ਮ: ੩, ਪੰਨਾ ੧੨੬੧

**ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥**

ਸਭ ਵੇਦਾਂ ਸ਼ਾਸਤ੍ਰਾਂ ਦੇ ਸਾਰੁ=ਸਿਧਾਂਤ ਰੂਪ ਰਾਮ ਨਾਮ ਰੂਪੀ ਰਸ ਨੂੰ ਪੀਂਦਾ ਹੈ।

ਉਸ ਪੰਡਤ ਦੇ ਉਪਦੇਸ਼ ਕਰਕੇ ਜਗਤ ਜਿਊਂਦਾ ਹੈ।

**ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥**

ਜੋ ਹਰੀ ਦੀ ਕਥਾ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ।

ਉਹ ਪੰਡਿਤ ਫਿਰ ਜੂਨੀਆਂ ਵਿਚ ਨਹੀਂ ਆਉਂਦਾ।

**ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ ॥**

ਜੋ ਪੰਡਿਤ ਚਾਰ ਵੇਦ, ਅਠਾਰਾਂ ਪੁਰਾਣ,ਸਤਾਈ ਸਿੰਮ੍ਰਿਤੀਆਂ ਦੇ ਮੂਲੁ=ਮੁੱਢ (ਪਰਮਾਤਮਾ) ਨੂੰ ਬੁਝਦਾ ਹੈ। ਅਤੇ ਸੂਖਮ ਸਰੂਪ ਨਿਰਗੁਣ ਬ੍ਰਹਮ ਵਿਚ ਸਾਰੇ ਅਸਥੂਲ ਰੂਪ ਬ੍ਰਹਮੰਡ ਨੂੰ ਕਲਪਤ ਜਾਣਦਾ ਹੈ।

**ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥੪॥**

ਫੇਰ-(ਬ੍ਰਾਹਮਣ, ਖੱਤ੍ਰੀ, ਸ਼ੂਦਰ, ਵੈਸ਼, ਇਨ੍ਹਾਂ) ਚਾਹੇ ਹੀ ਵਰਨਾਂ ਦੇ ਜੀਵਾਂ ਨੂੰ ਜੋ ਪ੍ਰੇਮ ਨਾਲ ਉਪਦੇਸ਼ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ-ਅਸੀਂ ਉਸ ਪੰਡਿਤ ਨੂੰ ਸਦਾ ਹੀ ਨਮਸ਼ਕਾਰ ਕਰਦੇ ਹਾਂ ॥੪॥

**ਬੀਜ ਮੰਤ੍ਰੁ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥**

ਬੀਜ ਮੰਤ੍ਰੁ=``ਬੀਜ ਮਾਤ੍ਰ ਅਰਥਾਤ ਸਮਾਨਤਾ ਕਰਕੇ ਸਭ ਨੂੰ ਪ੍ਰਮੇਸ਼ਰ ਦਾ ਗਿਆਨ ਹੈ। ਨਿੱਕੇ ਬੱਚੇ ਪਾਸੋਂ ਵੀ ``ਪੁੱਛੋ ਤਾਂ ਉਹ ਵੀ ਆਖਦਾ ਹੈ ਕਿ ਉਹ ਰੱਬ ਹੈ।

ਵਾ :-ਸਭ ਮੰਤਰਾਂ ਦਾ ਬੀਜ=ਕਾਰਨ ਰੂਪ ਓਅੰਕ੍ਰਾਰ ਸਹਿਤ ਸਤਿਨਾਮੁ ਮੰਤਰ ਹੈ।

ਉਸ ਨਾਮ ਨੂੰ ਚੌਹਾਂ ਜ਼ਾਤਾਂ ਵਿਚੋਂ ਚਾਹੇ ਕੋਈ ਜਪੇ ਉਸੇ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧਸੰਗਿ ਪਾਵੈ ਜਨੁ ਕੋਇ ॥**

ਸਤਿਨਾਮੁ ਮੰਤਰ ਨੂੰ ਜੋ ਜੋ ਪੁਰਸ਼ ਜਪੇਗਾ, ਉਸ ਦੀ ਮੁਕਤੀ ਹੋਵੇਗੀ।

ਪਰ ਇਸ ਨਾਮ ਨੂੰ ਸੰਤਾਂ ਦੇ ਸੰਗ ਵਿਚ ਮਿਲ ਕੇ ਕੋਈ ਵਿਰਲਾ ਹੀ ਜਨੁ=ਮਨੁੱਖ ਪਾਉਂਦਾ ਹੈ।

**ਕਰਿ ਕਿਰਪਾ ਅੰਤਰਿ ਉਰ ਧਾਰੈ ॥ ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥**

ਜਿਸ ਉਤੇ ਅਕਾਲ ਪੁਰਖ ਕਿਰਪਾ ਕਰਦਾ ਹੈ-ਉਹ ਨਾਮ ਨੂੰ ਹਿਰਦੇ ਅੰਦਰ ਧਾਰ ਲੈਂਦਾ ਹੈ। ਨਾਮ ਐਸਾ ਸਮਰੱਥ ਹੈ-ਜੋ ਪਸੂ, ਪ੍ਰੇਤ, ਮੁਘਦ=ਮੂਰਖ, ਤੇ ਪੱਥਰਾਂ ਵਾਂਗ ਕਰੜੇ ਸੁਭਾਂ ਵਾਲੇ ਪੁਰਸ਼ਾਂ ਨੂੰ ਭੀ ਤਾਰਦਾ ਹੈ। ਯਥਾ :-ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥ [ਪੰਨਾ ੮੦੨

**ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥**

ਸਾਰਿਆਂ ਰੋਗਾਂ ਦੀ ਨਵਿਰਤੀ ਦਾ ਅਉਖਦੁ=ਦਾਰੂ ਨਾਮ ਹੈ। ਕਲਿਆਣ ਸਰੂਪ ਜੋ ਪਰਮੇਸ਼ਰ ਹੈ, ਮੰਗਲਾਂ ਦੇ ਕਰਨ ਵਾਲਾ, ਉਸ ਦੇ ਗੁਣਾਂ ਨੂੰ ਗਾਮ=ਗਾਓ!

**ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥**
**ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥**

ਉਸ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਜੁਗਤਿ=ਯੁਕਤੀ ਕਰਕੇ ਅਤੇ ਹੋਰ ਕਿਸੇ ਧਰਮ ਕਰਕੇ ਉਹ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਜੀ ਫੁਰਮਾਉਂਦੇ ਹਨ-ਨਾਮ ਉਸੇ ਨੂੰ ਮਿਲਦਾ ਹੈ, ਜਿਸ ਦੇ ਮੱਥੇ ਤੇ ਧੁਰੋਂ ਸਰੇਸ਼ਟ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ ॥੫॥

ਪ੍ਰਤਖ ਰਾਮਦਾਸੀਏ ਘੁੰਗਰੂ ਬੰਨ੍ਹ ਕੇ ਨੱਚਦੇ-ਟੱਪਦੇ ਤੇ ਮੰਗ ਕੇ ਖਾਂਦੇ ਹਨ।

ਯਥਾ-ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥

ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥ [ਮਾਰੂ ਮ: ੫ ਪੰ: ੧੦੦੩

ਪ੍ਰਸ਼ਨ :-ਅਸਲ ਰਾਮਦਾਸੀਆਂ ਦੇ ਲੱਖਣ ਕੀ ਹਨ?

ਰਾਮਦਾਸੀਆ ਇਕ ਭੇਖ ਹਨ, ਉਸ ਦੇ ਲੱਖਣ ਹੁਣ ਦਸਦੇ ਹਨ :-

**(ਪੰਨਾ ੨੭੫)**

**ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ ॥**

ਜਿਸ ਦੇ ਮਨ ਵਿਚ ਪਾਰਬ੍ਰਹਮ ਦੇ ਨਾਮ ਦਾ ਨਿਵਾਸ ਹੈ। ਉਸਦਾ ਨਾਮ ਸਤਿ=ਨਿਸਚੇ ਕਰਕੇ ਰਾਮ ਦਾ ਦਾਸ ਹੈ।

**ਆਤਮ ਰਾਮੁ ਤਿਸੁ ਨਦਰੀ ਆਇਆ॥ ਦਾਸ ਦਸੰਤਣ ਭਾਇ ਤਿਨਿ ਪਾਇਆ ॥**

ਉਸ ਨੂੰ ਆਤਮ ਰਾਮੁ=ਪਰਮਾਤਮਾ, ਵਾ:-ਆਪਣਾ ਆਪ ਰਾਮ ਰੂਪ ਕਰਕੇ ਨਿਗਾਹ ਆਇਆ ਹੈ।

ਉਸ ਨੇ ਦਾਸਾਂ ਵਿਚ ਦਾਸਾ ਭਾਵ ਕਰਨਾ ਪਾਇਆ ਹੈ।

**ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥**

ਜੋ ਹਰੀ ਨੂੰ ਹਮੇਸ਼ਾ ਨੇੜੇ ਤੋਂ ਨੇੜੇ ਜਾਣਦਾ ਹੈ।

ਉਹ ਰਾਮ ਦਾ ਦਾਸ ਦਰਗਾਹ ਵਿਚ ਪਰਵਾਨ ਹੁੰਦਾ ਹੈ।

**ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥**

ਆਪਣੇ ਪਰਵਾਣ ਹੋਏ ਦਾਸ ਪਰ ਜਦ ਪਰਮੇਸ਼ਰ ਆਪ ਹੀ ਕਿਰਪਾ ਕਰਦਾ ਹੈ।

ਤਦ ਉਸ ਦਾਸ ਨੂੰ ਸਭ ਸੋਝੀ ਪੈ ਜਾਂਦੀ ਹੈ।

**ਸਗਲ ਸੰਗਿ ਆਤਮ ਉਦਾਸੁ ॥ ਐਸੀ ਜੁਗਤਿ ਨਾਨਕ ਰਾਮਦਾਸੁ ॥੬॥**

ਫਿਰ ਉਹ ਤਨ ਕਰਕੇ ਸਾਰਿਆਂ ਦੇ ਸੰਗ ਵਿਚ ਭਾਵ ਗ੍ਰਿਹਸਥ ਵਿਚ ਵਸਦਾ ਹੋਇਆ ਭੀ ਆਤਮ=ਮਨ ਕਰਕੇ ਸਭਨਾਂ ਤੋਂ ਉਦਾਸੁ=ਉਪਰਾਮ ਰਹਿੰਦਾ ਹੈ।

ਗੁਰੂ ਜੀ ਕਹਿੰਦੇ ਹਨ-ਐਸੀ ਜੁਗਤੀ ਵਾਲਾ ਰਾਮਦਾਸੀਆ ਹੈ ॥੬॥

ਪ੍ਰਸ਼ਨ :-ਜੀਵਨ ਮੁਕਤ ਅਵਸਥਾ ਵਾਲੇ ਦੇ ਲੱਖਣ ਕੀ ਹਨ? ਗੁਰ ਉੱਤਰ :-

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥**

ਜੋ ਆਪਣੇ ਆਤਮ=ਮਨ ਵਿਚ ਪ੍ਰਭੂ ਦੀ ਆਗਿਆ ਨੂੰ ਪ੍ਰੇਮ ਨਾਲ ਲਿਆਉਂਦਾ ਹੈ। ਉਹੀ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਕਹਾਉਂਦਾ ਹੈ।

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**

ਉਸਨੂੰ ਜੈਸਾ ਹਰਖੁ ਹੁੰਦਾ ਹੈ, ਤੈਸਾ ਸੋਗ ਹੁੰਦਾ ਹੈ। ਹਰਖ ਸੋਗ ਅਵਸਥਾ ਤੋਂ ਉਪਰ ਜੋ ਅਨੰਦ ਹੈ, ਉਹ ਅਨੰਦ ਉਸ ਨੂੰ ਹਮੇਸ਼ਾ ਬਣਿਆ ਰਹਿੰਦਾ ਹੈ, ਉਸਨੂੰ ਬਿਓਗੁ-ਦੁੱਖ ਨਹੀਂ ਹੁੰਦਾ।

**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**

(ਫਿਰ ਉਸ ਦੀ ਬਿਰਤੀ ਐਸੀ ਸਮ ਹੋ ਜਾਂਦੀ ਹੈ) ਜਿਹੋ ਜਿਹਾ ਉਸ ਨੂੰ ਸੋਨਾ ਪ੍ਰਤੀਤ ਹੁੰਦਾ ਹੈ ਉਹੋ ਜਿਹੀ ਮਿੱਟੀ। ਜਿਹੋ ਜਿਹਾ ਉਸ ਨੂੰ ਅੰਮ੍ਰਿਤ ਮਿੱਠਾ ਲਗਦਾ ਹੈ, ਓਹੋ ਜਿਹੀ ਉਸ ਨੂੰ ਜ਼ਹਿਰ ਲਗਦੀ ਹੈ, ਜਿਹੋ ਜਹੀ ਕੌੜੀ ਜ਼ਹਿਰ ਓਹੋ ਜਿਹਾ ਅੰਮ੍ਰਿਤ, ਦੋਨੋਂ ਇਕ ਰੂਪ ਖਾਟੀ=ਪ੍ਰਾਪਤ ਹੁੰਦੇ ਹਨ।

**ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥**

ਜੈਸਾ ਉਸਨੂੰ ਆਪਣਾ ਮਾਨੁ=ਆਦਰ ਲਗਦਾ ਹੈ, ਉਹੋ ਜੇਹਾ ਹੀ ਆਪਣਾ ਅਭਿਮਾਨੁ=ਨਿਰਾਦਰ ਲਗਦਾ ਹੈ। ਅਰਥਾਤ ਆਦਰ ਨਿਰਾਦਰ ਵਿਚ ਕੋਈ ਭੇਦ ਨਹੀਂ ਸਮਝਦਾ। ਉਹ ਕਹਿੰਦਾ ਹੈ :-

ਜੇ ਲੋਕ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥ [ਸੂਹੀ ਮ: ੪, ਪੰ: ੭੫੭

ਰੰਕੁ=ਕੰਗਾਲ। ਰਾਜਾਨੁ=ਰਾਜਾ। ਗਰੀਬ ਅਤੇ ਅਮੀਰ, ਰਾਜਾ ਤ ਕੰਗਾਲ, ਦੋਹਾਂ ਨਾਲ ਇਕੋ ਜੇਹਾ ਵਰਤਦਾ ਹੈ।

**ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥**

ਪਰਮਾਤਮਾ ਜੋ ਭੀ ਵਰਤਾਉਂਦਾ ਹੈ, ਸਾਈ=ਉਸ ਨੂੰ ਉਹ ਜੀਵਨ ਮੁਕਤ ਵਾਲਾ ਪੁਰਸ਼ ਜੁਗਤੀ ਸਹਿਤ ਹੀ ਨਿਸਚੇ ਕਰਦਾ ਹੈ ਕਿ ਵਾਹਿਗੁਰੂ ਨੇ ਜੋ ਕੀਤਾ ਹੈ, ਠੀਕ ਕੀਤਾ ਹੈ।

ਅਥਵਾ :-ਇੰਦ੍ਰੀਆਂ ਨੂੰ ਜੋ ਭੀ ਵਰਤਾਉਂਦਾ ਹੈ ਸਾ=ਉਹ ਜੁਗਤ ਪੂਰਬਕ ਵਰਤਾਉਂਦਾ ਹੈ। ਗੁਰੂ ਜੀ ਆਖਦੇ ਹਨ-ਉਹ ਪੁਰਸ਼ ਜੀਵਨ ਮੁਕਤ ਅਵੱਸਥਾ ਵਾਲਾ ਕਹੀਦਾ ਹੈ॥੭॥

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥ [ਪੰਨਾ ੮੩੧

ਅਤੇ- ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥੬॥ [ਮਾਰੂ ਮ: ੧, ਪੰਨਾ ੧੦੧੦

## ਸਾਖੀ :-ਜੀਵਨ ਮੁਕਤ ਜੜ ਭਰਥ ਮਹਾਤਮਾ ਦੀ

ਕਿਸੇ ਦੇਸ਼ ਦਾ ਇਕ ਰਾਜਾ ਸੀ ਉਸ ਦੇ ਘਰ ਵਿਚ ਸੰਤਾਨ ਨਹੀਂ ਸੀ ਬੜੇ ਜਤਨਾਂ ਦੇ ਕਰਨ ਨਾਲ ਵੀ ਜਦ ਸੰਤਾਨ ਨਾ ਹੋਈ ਤਾਂ ਉਸ ਨੇ ਬਹੁਤਿਆਂ ਤੋਂ ਸੰਤਾਨ ਉਤਪਤੀ ਦਾ ਸਾਧਨ ਪੁੱਛਿਆ। ਇਕ ਜੋਤਸ਼ੀ ਨੇ ਕਿਹਾ 'ਹੇ ਬਾਦਸ਼ਾਹ! ਜੇਕਰ ਆਪ ਸੰਤਾਂ ਦੀ ਸੇਵਾ ਕਰੇਂਗਾ ਤਾਂ ਉਨ੍ਹਾਂ ਦੀ ਅਸ਼ੀਰਵਾਦ ਨਾਲ ਜ਼ਰੂਰ ਸੰਤਾਨ ਹੋਵੇਗੀ।' ਉਸ ਵੇਲੇ ਰਾਜੇ ਨੇ ਨਦੀ ਦੇ ਕਿਨਾਰੇ ਇਕ ਬੜਾ ਭਾਰੀ ਆਸ਼੍ਰਮ ਬਣਵਾਇਆ। ਉਸ ਵਿਖੇ ਸਾਧੂ ਲੋਕ ਆਉਣ ਲਗ ਪਏ। ਰਾਣੀ ਸਮੇਤ ਰਾਜਾ ਅੰਨ-ਪਾਣੀ ਬਸਤ੍ਰ ਆਦਿਕ ਲਿਜਾ ਕੇ ਹਰ ਤਰ੍ਹਾਂ ਸੰਤਾਂ ਦੀ ਸੇਵਾ ਕਰਨ ਲਗ ਪਿਆ। ਇਨ੍ਹਾਂ ਦੀ ਸੇਵਾ ਤੇ ਖੁਸ਼ ਹੋ ਕੇ ਇਕ ਮਹਾਤਮਾ ਨੇ ਪੁਛਿਆ, 'ਐ ਬਾਦਸ਼ਾਹ! ਤੂੰ ਕਿਸ ਭਾਵਨਾ ਨਾਲ ਸੇਵਾ ਕਰਦਾ ਹੈਂ? ਰਾਜੇ ਨੇ ਝੋਲੀ ਅੱਡ ਕੇ ਕਿਹਾ, 'ਮਹਾਂ ਪੁਰਸ਼ੋ! ਆਪ ਜੀ ਦੀ ਕਿਰਪਾ ਨਾਲ ਹੋਰ ਤਾਂ ਸਭ ਕੁਝ ਹੈ ਪਰ ਇਕ ਮਿੱਠੀ ਦਾਤ ਪੁਤ੍ਰ ਦੀ ਨਹੀਂ ਹੈ, ਆਪ ਕਿਰਪਾ ਕਰੋ ਘਰ ਵਿਚ ਬੂਟਾ ਲਗ ਜਾਵੇ।' ਸੰਤਾਂ ਨੇ ਕਿਹਾ, 'ਰਾਜਨ! ਫਿਕਰ ਨਾ ਕਰ ਤੇਰੇ ਘਰ ਦੋ ਪੁਤਰ ਹੋਣਗੇ ਪਰ ਇਕ ਨੂੰ ਗ੍ਰਿਹਸਤੀ ਬਣਾ ਕੇ ਤਾਜ਼ ਬਖਸ਼ ਦੇਵੀਂ, ਦੂਜੇ ਨੂੰ ਸਾਧੂ ਬਣਾ ਦੇਵੀਂ ਅਤੇ ਤੂੰ ਆਪ ਰਾਜ-ਭਾਗ ਦੇ ਕੇ ਜੀਵਨ ਮੁਕਤ ਹੋ ਕੇ ਵਿਚਾਰਨਾ ਕਰੀਂ।'

ਸੰਤਾਂ ਦੇ ਵਰ ਕਰਕੇ ਸਮੇਂ ਅਨੁਸਾਰ ਰਾਜੇ ਦੇ ਘਰ ਦੋ ਪੁਤਰ ਹੋ ਗਏ। ਉਸ ਦਿਨ ਤੋਂ ਰਾਜੇ ਦੇ ਮਨ ਵਿਚ ਸੰਤਾਂ ਪਰ ਬੜੀ ਸ਼ਰਧਾ ਹੋ ਗਈ ਰੋਜ਼ਾਨਾ ਸਤਸੰਗ ਕਰਨ ਲੱਗ ਪਿਆ ਜਿਸ ਤੇ ਰਾਜੇ ਦੇ ਮਨ ਨੂੰ ਬੜੀ ਸ਼ਾਂਤੀ ਆਈ। ਸ਼ਾਸਤ੍ਰ ਵਿਚ ਜੀਵਨ ਮੁਕਤ ਅਵੱਸਥਾ ਦੇ ਲੱਛਣ ਪੜ੍ਹੇ ਅਤੇ ਜੀਵਨ ਮੁਕਤ ਅਵੱਸਥਾ ਵਾਲੇ ਮਹਾਤਮਾ ਦੀ ਤਲਾਸ਼ ਕਰਨ ਲਗ ਪਿਆ। ਤਲਾਸ਼ ਕਰਦਿਆ ਹੋਇਆਂ ਪਤਾ ਲਗਾ ਕਿ 'ਜੜ ਭਰਥ' ਨਾਮੇ ਮਹਾਤਮਾਂ ਵਿਚ ਜੀਵਨ ਮੁਕਤ ਅਵੱਸਥਾ ਵਾਲੇ ਪੂਰੇ ਲੱਛਣ ਹਨ।

ਜੀਵਨ ਮੁਕਤ ਅਵੱਸਥਾ ਵਾਲੇ ਮਹਾਤਮਾ ਵਿਚ ਪੰਜ ਗੁਣ ਹੁੰਦੇ ਹਨ। ਉਹ ਇਹ ਹਨ-

(੧) ਹਰ ਵੇਲੇ ਆਪਣੇ ਸਰੂਪ ਦਾ ਗਿਆਨ ਰਹਿਣਾ।

(੨) ਤ੍ਰਿਸ਼ਨਾ ਅਤੇ ਵਾਸ਼ਨਾ ਆਦਿ ਤੋਂ ਰਹਿਤ ਹੋਣਾ।

(੩) ਕਿਸੇ ਨਾਲ ਵਾਦ ਵਿਵਾਦ ਨਹੀਂ ਕਰਨਾ।

(੪) ਹਰ ਵੇਲੇ ਦੁਖ ਦਾ ਅਭਾਵ ਹੋਣਾ।

ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥

[ਸੋਰਠ ਮ: ੯, ਪੰਨਾ ੬੩੩

(੫) ਹਰ ਵੇਲੇ ਮਨ ਵਿਚ ਖੁਸ਼ੀ ਰਹਿਣੀ, ਅਨੰਦ ਵਿਚ ਮਸਤ ਰਹਿਣਾ।

ਏਸੇ ਤਰ੍ਹਾਂ ਦੇ ਪੰਜੇ ਗੁਣ ਜੜ ਭਰਥ ਮਹਾਤਮਾ ਵਿਚ ਦਿਖਾਈ ਦਿੰਦੇ ਸਨ। ਰਾਜੇ ਨੂੰ ਜੜ ਭਰਥ ਨਾਮੇ ਸੰਤਾਂ ਦੇ ਦਰਸ਼ਨ ਕਰਨ ਦੀ ਬੜੀ ਤਾਂਘ ਪੈਦਾ ਹੋਈ। ਜੜ ਭਰਥ ਨਾਮੇ ਸੰਤਾਂ ਦੀ ਪ੍ਰੀਖਿਆ ਲੈਣ ਵਾਸਤੇ ਰਾਜੇ ਦੇ ਆਪਣੇ ਬਾਗ ਵਿਚ ਇਕ ਨਿੰਮ ਦਾ ਬ੍ਰਿਛ ਸੀ ਉਸ ਨਾਲ ਨਿਮੋਲੀਆਂ ਲਗੀਆਂ ਹੋਈਆਂ ਸਨ, ਜਿਹੜਾ ਭੀ ਕੋਈ ਸੰਤ ਆਉਂਦਾ, ਉਸਨੂੰ ਰਾਜਾ ਕਹਿੰਦਾ ਸੀ, ਇਸ ਅੰਬ ਦੇ ਬ੍ਰਿਛ ਨਾਲ ਛੋਟੀਆਂ ਛੋਟੀਆਂ ਅੰਬੀਆਂ ਲਗੀਆਂ ਹੋਈਆਂ ਹਨ ਫਲ ਪੱਕਣ ਪਰ ਸੇਰ ਸੇਰ ਦੇ ਅੰਬ ਹੋ ਜਾਂਦੇ ਹਨ, ਇਨ੍ਹਾਂ ਫਲਾਂ ਨੂੰ ਤੁਸੀਂ ਖਾ ਕੇ ਜਾਣਾ। ਤੁਸੀਂ ਜਾਣ ਦੀ ਜਲਦੀ ਨਾ ਕਰਨੀ। ਉਸਨੂੰ ਦੇਖ ਕੇ ਮਹਾਤਮਾ ਕਹਿੰਦੇ ਸਨ 'ਹੇ ਰਾਜਨ ! ਇਹ ਤਾਂ ਨਿੰਮ ਦਾ ਬ੍ਰਿਛ ਹੈ ਅੰਬ ਨਹੀਂ।' ਇੰਜ ਕਹਿਕੇ ਚਲੇ ਜਾਂਦੇ ਸਨ। ਰਾਜਾ ਸਮਝ ਲੈਂਦਾ ਸੀ ਕਿ ਇਹ ਜੜ ਭਰਥ ਮਹਾਤਮਾ ਨਹੀਂ ਹਨ। ਰਾਜੇ ਨੇ ਉਸ ਬਾਗ ਵਿਚ ਇਕ ਤੋਤਾ ਭੀ ਰਖਿਆ ਹੋਇਆ ਸੀ ਜੋ ਆਏ ਗਏ ਸੰਤਾਂ ਨੂੰ ਅਤੇ ਰਾਜੇ ਨੂੰ ਬੜੇ ਸਤਕਾਰ ਭਰੇ ਮਿੱਠੇ-ਮਿੱਠੇ ਬਚਨ ਸੁਣਾਕੇ ਪ੍ਰਸੰਨ ਕਰਦਾ ਸੀ ਅਤੇ ਆਏ ਹੋਏ ਸੰਤਾਂ ਨੂੰ ਆਖਦਾ ਸੀ ਕਿ ਸੰਤ ਜੀ! ਮੈਂ ਸੁਣਿਆ ਹੈ ਕਿ ਪ੍ਰਭੂ ਦਾ ਨਾਮ ਜਨਮ ਮਰਨ ਦੇ ਬੰਧਨ ਕਟ ਦੇਂਦਾ ਹੈ, ਪਰ ਮੇਰਾ ਤਾਂ ਲੋਹੇ ਦਾ ਪਿੰਜਰਾ ਜੋ ਮੇਰੇ ਵਾਸਤੇ ਬੰਧਨ ਰੂਪ ਹੈ, ਇਸ ਨੂੰ ਨਹੀਂ ਕਟਦਾ ਮੈਂ ਰਾਤ ਦਿਨ ਨਾਮ ਲੈਂਦਾ ਰਹਿੰਦਾ ਹਾਂ, ਕੋਈ ਤਰੀਕਾ ਦਸੋ ਜਿਸ ਕਰਕੇ ਮੇਰਾ ਬੰਧਨ ਟੁਟ ਜਾਵੇ।

ਮਹਾਤਮਾ ਨੇ ਅਨੇਕ ਜੁਗਤੀਆਂ ਭੀ ਦਸੀਆਂ ਪਰ ਉਸ ਦਾ ਪਿੰਜਰਾ ਨਾ ਟੁਟਿਆ।

ਆਖਿਰ ਇਕ ਦਿਨ ਫਿਰਦੇ ਫਿਰਦੇ ਜੜ ਭਰਥ ਨਾਮੇ ਮਹਾਤਮਾ ਭੀ ਆ ਗਏ ਜਿਸ ਵੇਲੇ ਬਾਗ ਦੇ ਅੰਦਰ ਵੜੇ ਤਾਂ ਤੋਤੇ ਨੇ ਬੜੇ ਮਿੱਠੇ ਮਿੱਠੇ ਬੋਲਾਂ ਨਾਲ ਬੜਾ ਸਤਿਕਾਰ ਕੀਤਾ ਤੇ ਪ੍ਰਸ਼ਨ ਕੀਤਾ ਮਹਾਰਾਜ ਜੀ! ਕੋਈ ਜੁਗਤੀ ਦਸੋ ਜਿਸ ਕਰਕੇ ਇਹ ਲੋਹੇ ਦਾ ਪਿੰਜਰਾ ਟੁਟ ਜਾਵੇ।

ਸੰਤਾਂ ਨੇ ਕਿਹਾ-ਮਨ ਇੰਦ੍ਰੀਆਂ ਨੂੰ ਰੋਕ ਕੇ ਮੁਰਦੇ ਵਾਂਗ ਲੰਮਾ ਪੈ ਜਾ, ਹੁਣੇ ਪਿੰਜਰਾ

ਛੁਟ ਜਾਏਗਾ। ਰਾਮ ਰਾਮ ਜਪਣ ਕਰਕੇ ਤੋਤੇ ਦਾ ਹਿਰਦਾ ਤਾਂ ਅੱਗੇ ਹੀ ਸ਼ੁਧ ਸੀ, ਸੰਤਾਂ ਦੇ ਬਚਨਾਂ ਅਨੁਸਾਰ ਜਿਸ ਵੇਲੇ ਮਨ ਇੰਦ੍ਰੀਏ ਪ੍ਰਾਣਾਂ ਨੂੰ ਰੋਕ ਕੇ ਲੰਮਾ ਪੈ ਗਿਆ। ਇਤਨੇ ਨੂੰ ਰਾਜਾ ਆ ਗਿਆ ਤੋਤੇ ਨੇ ਪਹਿਲੇ ਵਾਂਗ ਮਿਠੇ ਬਚਨ ਬੋਲ ਕੇ ਸਤਿਕਾਰ ਨਾ ਕੀਤਾ। ਰਾਜੇ ਨੇ ਮਾਲੀ ਤੋਂ ਪੁਛਿਆ, 'ਤੋਤਾ ਕਿੱਥੇ ਹੈ ? ਬੋਲਦਾ ਨਹੀਂ।' ਮਾਲੀ ਨੇ ਦੇਖਕੇ ਕਿਹਾ, 'ਉਹ ਤਾਂ ਮੋਇਆ ਪਿਆ ਹੈ।' ਉਸ ਵੇਲੇ ਰਾਜੇ ਨੇ ਉਸ ਪਿੰਜਰੇ ਨੂੰ ਆਪਣੇ ਪਾਸ ਮੰਗਵਾਕੇ ਤੋਤੇ ਨੂੰ ਪਿੰਜਰੇ ਤੋਂ ਬਾਹਰ ਕਢਿਆ ਉਸ ਉਤੇ ਹੱਥ ਫੇਰਿਆ ਗੁਲਾਬ ਅਤਰ ਛਿਣਕਿਆ। ਪਰ ਤੋਤੇ ਨੇ ਅੱਖ ਭੀ ਨਾ ਖੋਲ੍ਹੀ, ਫਿਰ ਰਾਜੇ ਨੇ ਕਿਹਾ, ਇਸਨੂੰ ਬਾਹਰ ਖੁਲ੍ਹੀ ਹਵਾ ਵਿਚ ਰਖ ਦਿਓ ਸ਼ਾਇਦ ਠੀਕ ਹੋ ਜਾਵੇਗਾ।

ਜਿਸ ਵੇਲੇ ਤੋਤੇ ਨੂੰ ਖੁਲ੍ਹੀ ਹਵਾ ਵਿਚ ਰੱਖਕੇ ਸਾਰੇ ਆਪੋ ਆਪਣੇ ਕੰਮਾਂ ਵਿਚ ਲਗ ਗਏ। ਉਸ ਵੇਲੇ ਤੋਤੇ ਨੇ ਮੌਕਾ ਵੇਖਿਆ, ਕਿ ਹੁਣ ਮੇਰੇ ਪਾਸ ਕੋਈ ਆਦਮੀ ਨਹੀਂ ਹੈ।

ਇਕ ਦਮ ਉਡਕੇ ਬ੍ਰਿਛ ਦੀ ਉਚੀ ਟਾਹਣੀ ਤੇ ਜਾ ਬੈਠਾ ਅਤੇ ਜੜ ਭਰਥ ਜੀ ਦਾ ਬਹੁਤ ਧੰਨਵਾਦ ਕੀਤਾ। ਕਿ ਇਨ੍ਹਾਂ ਮਹਾਂ ਪੁਰਸ਼ਾਂ ਨੇ ਇਸ਼ਾਰੇ ਨਾਲ ਹੀ ਮੇਰੀ ਮੁਕਤੀ ਕਰ ਦਿੱਤੀ ਹੈ। ਜਿਸ ਵੇਲੇ ਇਸ ਗੱਲ ਦਾ ਪਤਾ ਰਾਜੇ ਨੂੰ ਲੱਗਾ ਤਾਂ ਉਹ ਭੀ ਸੰਤਾਂ ਦੀ ਚਰਨੀਂ ਆ ਪਿਆ। ਸੁਖ-ਅਨੰਦ ਪੁੱਛ ਕੇ ਆਖਦਾ ਹੈ, 'ਇਸ ਅੰਬ ਬ੍ਰਿਛ ਦੇ ਫਲ ਪੱਕ ਕੇ ਸੇਰ ਸੇਰ ਦੇ ਹੋ ਜਾਂਦੇ ਹਨ ਤੇ ਬੜੇ ਮਿੱਠੇ ਹੋ ਜਾਂਦੇ ਹਨ, ਤੁਸੀਂ ਫਲ ਖਾ ਕੇ ਜਾਣਾ, ਛੇਤੀ ਜਾਣ ਦੀ ਕੋਸ਼ਸ਼ ਨਾ ਕਰਨੀ।' ਜੜ ਭਰਥ ਨੇ ਛੇਤੀ ਜਾਣ ਦਾ ਕੋਈ ਖਿਆਲ ਨਾ ਕੀਤਾ। ਰਾਜਾ ਨੇ ਅਨੇਕ ਪ੍ਰਕਾਰ ਦੀ ਪ੍ਰੀਖਿਆ ਲੀਤੀ, ਪਰ ਸੰਤਾਂ ਦਾ ਮਨ ਵਿਖੇਪਤਾ ਵਿਚ ਨਾ ਆਇਆ। ਆਖਿਰ ਰਾਜਾ ਨੇ ਨਿੰਮ੍ਰਤਾ ਵਿਚ ਆ ਕੇ ਬੇਨਤੀ ਕੀਤੀ-ਆਪ ਕੋਈ ਅਜੇਹੀ ਜੁਗਤੀ ਦਸੋ ਜਿਸ ਤੇ ਮੈਂ ਭੀ ਘਰ ਵਿਚ ਰਹਿ ਕੇ ਸੁਖ ਦੁਖ ਆਉਣ ਤੇ ਹਰਖ ਸੋਗ ਦੇ ਸਹਿਤ ਨਾ ਹੋਵਾਂ ਤੇ ਜੀਵਨ ਮੁਕਤ ਅਵੱਸਥਾ ਦੇ ਅਨੰਦ ਨੂੰ ਲਵਾਂ।

ਜੜ ਭਰਥ ਨਾਮੇ ਸੰਤਾਂ ਨੇ ਕਿਹਾ-ਹੇ ਰਾਜਨ ! ਤਿੰਨ ਗੁਣ ਹੀ ਪੁਰਸ਼ ਨੂੰ ਦੁਖੀ ਸੁਖੀ ਕਰਦੇ ਹਨ, ਤੂੰ ਤਿੰਨਾਂ ਗੁਣਾਂ ਨੂੰ ਤਿਆਗ ਦੇ, ਤੇਰਾ ਤਿੰਨਾਂ ਗੁਣਾਂ ਨਾਲ ਕੋਈ ਸੰਬੰਧ ਨਹੀਂ ਹੈ ਤੇਰਾ ਸਰੂਪ ਨਿਰਗੁਣ ਹੈ।

ਜਿਵੇਂ ਬਦਾਮ ਰੋਗਨ ਦਾ-ਬਦਾਮਾਂ ਦੇ ਬੂਟੇ, ਪੱਤੇ, ਟਾਹਣੀਆਂ, ਫਲਾਂ ਫੁੱਲਾਂ ਨਾਲ ਕੋਈ ਸਬੰਧ ਨਹੀਂ ਹੈ। ਬਲਕਿ ਬਦਾਮ ਦੇ ਉਪਰਲੇ ਛਿਲਕੇ ਨੂੰ ਤੋੜਕੇ ਅੰਦਰਲੀ ਗਿਰੀ ਨੂੰ ਕੂੰਡੇ ਵਿਚ ਪਾ ਕੇ ਡੰਡੇ ਨਾਲ ਰਗੜ ਕੇ ਉਸ ਵਿਚੋਂ ਬਦਾਮ ਰੋਗਨ ਕੱਢਕੇ ਬਾਕੀ ਦਾ ਫੋਗ ਸੁੱਟ ਦੇਈਦਾ ਹੈ।

ਏਸੇ ਤਰ੍ਹਾਂ ਇਹ ਤਿੰਨੇ ਗੁਣ ਅਤੇ ਤਿੰਨੇ ਕਾਰਨ, ਸੂਖਮ, ਸਥੂਲ-ਸਰੀਰ ਫੋਗ ਰੂਪ ਹਨ। ਤੂੰ ਇਨ੍ਹਾਂ ਵਿਚ ਰਹਿੰਦਾ ਹੋਇਆ ਭੀ ਇਨ੍ਹਾਂ ਤੋਂ ਵੱਖਰਾ ਹੈਂ। ਜਿਵੇਂ ਫੋਗ ਨੇ ਆਪਣੇ ਵਿਚ ਬਦਾਮ ਰੋਗਨ ਨੂੰ ਛਿਪਾ ਰਖਿਆ ਹੈ, ਦਰਸ਼ਨ ਨਹੀਂ ਕਰਨ ਦੇਂਦਾ, ਫੋਗ ਬਦਾਮ ਰੋਗਨ ਦਾ

ਬੰਧਨ ਰੂਪ ਹੈ। ਏਸੇ ਤਰ੍ਹਾਂ ਫੋਗ ਰੂਪ ਤਿੰਨਾਂ ਸਰੀਰਾਂ ਤੇ ਤਿੰਨਾਂ ਗੁਣਾਂ ਨੇ ਤੇਰੇ ਸਰੂਪ ਨੂੰ ਛਿਪਾ ਰਖਿਆ ਹੈ। ਇਸ ਲਈ ਤੇਰੇ ਸਰੂਪ ਵਿਚ ਇਹ ਸਾਰੇ ਬੰਧਨ ਰੂਪ ਹਨ ਵਿਚਾਰ ਦੁਆਰਾ ਇਨ੍ਹਾਂ ਸਾਰਿਆਂ ਨੂੰ ਤਿਆਗ ਕੇ ਤੂੰ ਮੁਕਤ ਰੂਪ ਹੋ ਜਾ। ਮਾਤਾ ਪਿਤਾ ਇਸਤ੍ਰੀ ਪੁਤ੍ਰ ਆਦਿਕ ਜਿਤਨਿਆਂ ਸਬੰਧੀਆਂ ਵਿਚ ਤੇਰੀ ਮਮਤਾ ਹੈ, ਇਨ੍ਹਾਂ ਨੂੰ ਨਾਸਵੰਤ ਸਮਝ ਕੇ ਛੱਡ ਦੇ। ਇਹ ਤੇਰੇ ਸਬੰਧੀ ਨਹੀਂ ਹਨ, ਇਹ ਤਾਂ ਤੇਰੇ ਸਰੀਰ ਦੇ ਸਬੰਧੀ ਹਨ। ਇਨ੍ਹਾਂ ਨੂੰ ਤਿਆਗਕੇ ਫਿਰ ਸਰੀਰ ਦੀ ਮਮਤਾ ਨੂੰ ਭੀ ਛਡ ਦੇ ਅਤੇ ਮਨ ਬੁੱਧੀ ਆਦਿਕਾਂ ਨੂੰ ਵਿਖੇਪ ਰੂਪ ਸਮਝ ਕੇ ਤਿਆਗ ਦੇ, ਤ੍ਰਿਗੁਣ ਆਤਮਕ ਮਾਇਆ ਜੋ ਸਭ ਦਾ ਕਾਰਨ ਹੈ ਓਸ ਨੂੰ ਭੀ ਤਿਆਗ ਦੇ।

ਇਸ ਤਰ੍ਹਾਂ ਦੇ ਸ਼ੁਭ ਵਿਚਾਰ ਰੂਪ ਡੰਡੇ ਕੂੰਡੇ ਨਾਲ ਆਤਮਾ ਰੂਪੀ ਬਦਾਮ ਰੋਗਨ ਨੂੰ ਕੱਢ ਕੇ ਤ੍ਰਿਗੁਣ ਰੂਪ ਮਾਇਆ ਨੂੰ ਫੋਗ ਰੂਪ ਜਾਣ ਕੇ ਯਾਨੇ ਮਿਥਿਆ ਰੂਪ ਸਮਝ ਕੇ ਤਿਆਗ ਦੇ ਜਿਸ ਵੇਲੇ ਮਾਇਆ ਰੂਪ ਤਿੰਨਾਂ ਗੁਣਾਂ ਨੂੰ ਤਿਆਗੇਂਗਾ ਤਾਂ ਤ੍ਰਿਗੁਣ ਅਤੀਤ ਤੁਰੀਆ ਵਸਤੂ ਨੂੰ ਆਪਣਾ ਸਰੂਪ ਨਿਸਚੇ ਕਰਕੇ ਜੀਵਨ ਮੁਕਤ ਹੋ ਜਾਏਂਗਾ।

"ਜੜ ਭਰਥ" ਨਾਮੇ ਮਹਾਂ ਪੁਰਸ਼ਾਂ ਤੋਂ ਉਪਦੇਸ਼ ਸੁਣਕੇ ਰਾਜਾ ਤਿੰਨਾਂ ਗੁਣਾਂ ਨੂੰ ਤਿਆਗ ਕੇ ਦੁਖ ਸੁਖ ਵਿਚ ਸਮ ਹੋ ਕੇ ਰਹਿਣ ਲਗ ਪਿਆ।

**ਪਾਰਬ੍ਰਹਮ ਕੇ ਸਗਲੇ ਠਾਉ ॥ ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥**

ਪ੍ਰਤੱਖ ਸਾਰੇ ਅਸਥਾਨ ਵਾ:-ਜੂਨੀਆਂ ਰੂਪ ਸਾਰੇ ਅਸਥਾਨ ਪਾਰਬ੍ਰਹਮ ਪਰਮੇਸ਼ਰ ਦੇ ਹਨ। ਜਿਸ ਜਿਸ ਘਰ ਵਿਚ ਜਿਸ ਜਿਸ ਪੁਰਸ਼ ਨੂੰ ਰਖਦਾ ਹੈ, ਉਹੋ ਜੇਹਾ ਉਸ ਦਾ ਨਾਮ ਪੈਂਦਾ ਹੈ। ਜਿਵੇਂ ਉਪਰ ਆਖ ਆਏ ਹਨ-ਅਪਰਸ, ਵੈਸ਼ਨਵ, ਭਗਉਤੀ, ਪੰਡਿਤ ਜੀਵਨ ਮੁਕਤਿ, ਜਿਹੋ ਜੇਹੀ ਪ੍ਰਕਿਰਿਆ ਨੂੰ ਇਹ ਜੀਵ ਧਾਰਨ ਕਰਦਾ ਹੈ, ਓਹੋ ਜਿਹਾ ਉਸਦਾ ਨਾਮ ਪੈ ਜਾਂਦਾ ਹੈ। ਵਾ:-ਜਿਸ ਜਿਸ ਜੂਨੀ ਵਿਚ ਰਖਦਾ ਹੈ, ਓਹੋ ਜਿਹਾ ਉਸਦਾ ਨਾਂ ਪੈ ਜਾਂਦਾ ਹੈ ਕੁੱਤਾ, ਬਿੱਲਾ, ਖੋਤਾ ਆਦਿ।

**ਆਪੇ ਕਰਨ ਕਰਾਵਨ ਜੋਗੁ ॥ ਪ੍ਰਭ ਭਾਵੈ ਸੋਈ ਫੁਨਿ ਹੋਗੁ ॥**

ਆਪ ਹੀ ਓਹ ਕਰਨੇ ਯੋਗ ਤੇ, ਕਰਾਉਣੇ ਯੋਗ ਹੈ। ਜੋ ਪ੍ਰਭੂ ਨੂੰ ਭਾਉਂਦਾ ਹੈ ਉਹੋ ਹੀ ਫਿਰ ਹੁੰਦਾ ਹੈ।

**ਪਸਰਿਓ ਆਪਿ ਹੋਇ ਅਨਤ ਤਰੰਗ ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥**

ਆਪ ਹੀ ਪਰਮੇਸ਼ਰ ਅਨੰਤ ਤਰੰਗ=ਬੇਅੰਤ ਲਹਿਰਾਂ ਦੇ ਰੂਪ ਵਿਚ ਹੋ ਕੇ ਫੈਲ ਰਿਹਾ ਹੈ। ਉਸ ਪਾਰਬ੍ਰਹਮ ਦੇ ਰੰਗ=ਕੌਤਕ ਜਾਣੇ ਨਹੀਂ ਜਾਂਦੇ।

**ਜੈਸੀ ਮਤਿ ਦੇਇ ਤੈਸਾ ਪਰਗਾਸ ॥ ਪਾਰਬ੍ਰਹਮੁ ਕਰਤਾ ਅਬਿਨਾਸ ॥**

ਜੇਹੋ ਜੇਹੀ ਸਿਖਿਆ ਦੇਂਦਾ ਹੈ, ਤੈਸਾ ਹੀ ਪਰਗਾਸ=ਗਿਆਨ ਹੁੰਦਾ ਹੈ।

ਉਹ ਪਰਾ ਰੂਪ ਬ੍ਰਹਮ=ਬਿਆਪਕ ਪਰਮੇਸ਼ਰ ਸਭ ਦਾ ਕਰਤਾ ਤੇ ਨਾਸ ਤੋਂ ਰਹਿਤ ਹੈ।

**ਸਦਾ ਸਦਾ ਸਦਾ ਦਇਆਲ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ ।੮।੯**

ਉਹ ਪ੍ਰਭੂ ਪਿਛੇ ਵੀ ਸਦਾ ਦਿਆਲੂ ਸੀ, ਹੁਣ ਵੀ ਸਦਾ ਦਿਆਲੂ ਹੈ, ਅੱਗੇ ਵੀ ਸਦਾ ਦਿਆਲੂ ਹੋਵੇਗਾ। ਸਾਹਿਬ ਆਖਦੇ ਹਨ-ਜੋ ਉਸਦੇ ਸਿਮਰਨ ਨੂੰ ਸਿਮਰਦੇ ਹਨ; ਉਹ ਸਦਾ ਨਿਹਾਲ ਹੋਏ ਹਨ ॥੮॥੯॥

**ਸਲੋਕੁ॥ ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥**

ਅਨੇਕਾਂ ਹੀ ਜਨ ਉਸ ਪਰਮਾਤਮਾ ਦੀ ਉਸਤਤੀ ਕਰਦੇ ਹਨ,
ਜਿਸਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

**ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥**

ਸਤਿਗੁਰ ਜੀ ਕਹਿੰਦੇ ਹਨ-ਅਨੇਕ ਪ੍ਰਕਾਰ ਦੀ ਰਚਨਾ ਪ੍ਰਭੂ ਨੇ ਬਹੁਤ ਹੀ ਤਰੀਕਿਆਂ ਨਾਲ ਰਚੀ=ਬਣਾਈ ਹੈ ।੧॥

ਪਹਿਲੇ ਸਤਿਗੁਰੂ ਜੀ ਚੰਗੇ ਮਨੁੱਖਾਂ ਦਾ ਪ੍ਰਸੰਗ ਸੁਣਾਉਂਦੇ ਹਨ-

**ਅਸਟਪਦੀ ॥ ਕਈ ਕੋਟਿ ਹੋਏ ਪੂਜਾਰੀ ॥ ਕਈ ਕੋਟਿ ਆਚਾਰ ਬਿਉਹਾਰੀ**

ਕਈ ਕ੍ਰੋੜਾਂ ਪਰਮੇਸ਼ਰ ਦੀ ਪੂਜਾ ਕਰਨ ਵਾਲੇ ਪੂਜਾਰੀ ਹੋਏ ਹਨ। ਵਾ :-ਕਈ ਕ੍ਰੋੜਾਂ ਪੂਜਾ ਦੇ ਅਰੀ ਹੋਏ ਹਨ, ਜੋ ਪੂਜਾ ਦੇ ਧਾਨ ਤੋਂ ਹਟਕੇ ਰਹਿੰਦੇ ਹਨ। ਵਾ :-ਕਈ ਕ੍ਰੋੜਾਂ ਪੂ=ਨਰਕਾਂ ਦੇ ਜਾਰੀ=ਸਾੜਨ ਵਾਲੇ ਗੁਰਮੁਖ ਹੋਏ ਹਨ। ਕਈ ਕ੍ਰੋੜਾਂ ਆਚਾਰ=ਸਰੇਸ਼ਟ ਕਰਤਬਾਂ ਦੇ ਵਿਹਾਰੀ ਹੋਏ ਹਨ।

**ਕਈ ਕੋਟਿ ਭਏ ਤੀਰਥ ਵਾਸੀ ॥ ਕਈ ਕੋਟਿ ਬਨ ਭ੍ਰਮਹਿ ਉਦਾਸੀ ॥**

ਕਈ ਕ੍ਰੋੜਾਂ ਤੀਰਥਾਂ ਪਰ ਵੱਸਣੇ ਵਾਲੇ ਹੋਏ ਹਨ।
ਕਈ ਕ੍ਰੋੜਾਂ ਉਦਾਸੀਨ ਹੋ ਕੇ ਬਨ=ਜੰਗਲਾਂ ਵਿਚ ਭ੍ਰਮਹਿ=ਫਿਰਦੇ ਹਨ।

**ਕਈ ਕੋਟਿ ਬੇਦ ਕੇ ਸ੍ਰੋਤੇ ॥ ਕਈ ਕੋਟਿ ਤਪੀਸੁਰ ਹੋਤੇ ॥**

ਕਈ ਕ੍ਰੋੜਾਂ ਵੇਦਾਂ ਦੇ ਸ੍ਰੋਤੇ=ਸੁਣਨ ਵਾਲੇ ਹੋ ਰਹੇ ਹਨ।
ਕਈ ਕ੍ਰੋੜਾਂ ਤਪੀਆਂ ਦੇ ਈਸ਼ਰ ਵਡੇ ਤਵੀਸ਼ੂਰ ਹੋ ਰਹੇ ਹਨ।

**ਕਈ ਕੋਟਿ ਆਤਮ ਧਿਆਨੁ ਧਾਰਹਿ ॥ ਕਈ ਕੋਟਿ ਕਬਿ ਕਾਬਿ ਬੀਚਾਰਹਿ॥**

ਕਈ ਕ੍ਰੋੜਾਂ ਪੁਰਸ਼ ਆਤਮ=ਆਪਣੇ ਸਰੂਪ ਦੇ ਧਿਆਨ ਨੂੰ ਧਾਰਦੇ ਹਨ।
ਕਈ ਕ੍ਰੋੜਾਂ ਪੁਰਸ਼ ਕਵੀ ਹੋ ਕੇ ਕਾਵਯ ਸ਼ਾਸਤ੍ਰ ਨੂੰ ਵਿਚਾਰਦੇ ਹਨ।

**ਕਈ ਕੋਟਿ ਨਵਤਨ ਨਾਮ ਧਿਆਵਹਿ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ।੧**

ਕਈ ਕ੍ਰੋੜਾਂ ਅਜਿਹੇ ਹਨ ਜੋ ਪ੍ਰਮੇਸ਼ਰ ਦੇ ਨਵਤਨ=ਨਵੀਨ ਤੋਂ ਨਵੀਨ ਨਾਮ ਧਿਆਉਂਦੇ ਹਨ।

ਗੁਰੂ ਜੀ ਆਖਦੇ ਹਨ-ਕਰਤੇ ਦਾ ਅੰਤ ਨਹੀਂ ਪਾ ਸਕਦੇ ॥੧॥

ਹੁਣ ਮਾਇਆ ਵਿੱਚ ਗਲਤਾਨ ਪੁਰਸ਼ਾਂ ਦਾ ਹਾਲ ਸੁਣਾਉਂਦੇ ਹਨ।

**ਕਈ ਕੋਟਿ ਭਏ ਅਭਿਮਾਨੀ ॥ ਕਈ ਕੋਟਿ ਅੰਧ ਅਗਿਆਨੀ ॥**

ਕਈ ਕ੍ਰੋੜਾਂ ਪੁਰਸ਼ ਅਭਿਮਾਨੀ=ਹੰਕਾਰੀ ਹੋ ਰਹੇ ਹਨ।
ਕਈ ਕ੍ਰੋੜਾਂ ਪੁਰਸ਼ ਅੰਨ੍ਹੇ ਅਗਿਆਨੀ ਹੋ ਰਹੇ ਹਨ। ਭਾਵ ਸਰੂਪ ਗਿਆਨ ਤੋਂ ਰਹਿਤ ਹੋ ਰਹੇ ਹਨ।

**ਕਈ ਕੋਟਿ ਕਿਰਪਨ ਕਠੋਰ ॥ ਕਈ ਕੋਟਿ ਅਭਿਗ ਆਤਮ ਨਿਕੋਰ ॥**

ਕਈ ਕ੍ਰੋੜਾਂ ਪੁਰਸ਼ ਕਿਰਪਨ=ਸ਼ੂਮ ਹੋ ਰਹੇ ਹਨ, ਕਈ ਕ੍ਰੋੜਾਂ ਕਠੋਰ ਹਿਰਦੇ ਵਾਲੇ ਹੋ ਰਹੇ ਹਨ।
ਕਈ ਕ੍ਰੋੜਾਂ ਪੁਰਸ਼ ਅਭਿਗ=ਅਭਿਜ ਹਨ, ਪਰਮੇਸ਼ਰ ਵਿਚ ਭਿਜਦੇ ਨਹੀਂ, ਅਤੇ
ਆਤਮ=ਮਨ ਇਨ੍ਹਾਂ ਦਾ ਨਿ=ਵਿਸ਼ੇਸ਼ ਕਰਕੇ ਭਗਤੀ ਰੰਗ ਤੋਂ ਕੋਰਾ ਹੈ।

**ਕਈ ਕੋਟਿ ਪਰ ਦਰਬ ਕਉ ਹਿਰਹਿ ॥ ਕਈ ਕੋਟਿ ਪਰ ਦੂਖਨਾ ਕਰਹਿ ॥**

ਕਈ ਕ੍ਰੋੜਾਂ ਪੁਰਸ਼ ਪਰਾਏ ਧਨ ਨੂੰ ਹਿਰਹਿ=ਚੁਰਾਂਦੇ ਹਨ।
ਕਈ ਕ੍ਰੋੜਾਂ ਪੁਰਸ਼ ਪਰਾਏ ਵਿਚ ਦੂਸ਼ਨ ਅਰੋਪਨਾ ਕਰਦੇ ਹਨ।

**ਕਈ ਕੋਟਿ ਮਾਇਆ ਸ੍ਰਮ ਮਾਹਿ ॥ ਕਈ ਕੋਟਿ ਪਰਦੇਸ ਭ੍ਰਮਾਹਿ ॥**

ਕਈ ਕਰੋੜਾਂ ਪੁਰਸ਼ ਮਾਇਆ ਦੀ ਪ੍ਰਾਪਤੀ ਵਿਚ ਕਈ ਤਰ੍ਹਾਂ ਦੇ ਸ੍ਰਮ=ਕਸ਼ਟ ਸਹਾਰਦੇ ਹਨ।
ਕਈ ਕਰੋੜਾਂ ਪੁਰਸ਼ ਪਰਦੇਸਾਂ ਵਿਚ ਭ੍ਰਮਾਹਿ=ਫਿਰ ਰਹੇ ਹਨ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥**

ਪਰ ਜਿਧਰ ਜਿਧਰ ਲਗਾਉਂਦਾ ਹੈ, ਉਧਰ ਉਧਰ ਕੋਈ ਲਗਣਾ ਕਰਦਾ ਹੈ। ਗੁਰੂ ਜੀ ਕਹਿੰਦੇ ਹਨ-ਕਰਤੇ ਪੁਰਖ ਦੀ ਰਚਨਾ ਨੂੰ ਕਰਤਾ ਵਾਹਿਗੁਰੂ ਆਪ ਹੀ ਜਾਣਦਾ ਹੈ ॥ ੨ ॥

ਹੁਣ ਸੰਸਾਰ ਦੀ ਕੁਲ ਜਨਤਾ ਦੀ ਗਿਣਤੀ ਕਰਦੇ ਹਨ-

**ਕਈ ਕੋਟਿ ਸਿਧ ਜਤੀ ਜੋਗੀ ॥ ਕਈ ਕੋਟਿ ਰਾਜੇ ਰਸ ਭੋਗੀ ॥**

ਕਈ ਕਰੋੜਾਂ ਸਿਧ, ਕਈ ਕਰੋੜਾਂ ਜਤੀ, ਕਈ ਕਰੋੜਾਂ ਜੋਗੀ ਹੋ ਰਹੇ ਹਨ!
ਕਈ ਕਰੋੜਾਂ ਰਸਾਂ ਦੇ ਭੋਗਣ ਵਾਲੇ ਰਾਜੇ ਹਨ।

**ਕਈ ਕੋਟਿ ਪੰਖੀ ਸਰਪ ਉਪਾਏ ॥ ਕਈ ਕੋਟਿ ਪਾਥਰ ਬਿਰਖ ਨਿਪਜਾਏ ॥**

ਕਈ ਕ੍ਰੋੜਾਂ ਪੰਛੀ ਉਪਾਏ ਹਨ, ਕਈ ਕਰੋੜਾਂ ਸੱਪ ਪੈਦਾ ਕੀਤੇ ਹਨ।
ਕਈ ਕਰੋੜਾਂ ਪੱਥਰ ਤੇ ਬ੍ਰਿਛ ਉਤਪੰਨ ਕੀਤੇ ਹਨ।

**ਕਈ ਕੋਟਿ ਪਵਣ ਪਾਣੀ ਬੈਸੰਤਰ ॥ ਕਈ ਕੋਟਿ ਦੇਸ ਭੂ ਮੰਡਲ ॥**

ਕਈ ਕਰੋੜਾਂ ਪੌਣ, ਪਾਣੀ ਤੇ ਬੈਸੰਤਰ=ਅਗਨ ਦੇਵਤੇ ਹਨ।
ਕਈ ਕਰੋੜਾਂ ਦੇਸ਼ ਅਤੇ ਕਈ ਕਰੋੜਾਂ ਭੂ ਮੰਡਲ=ਪ੍ਰਿਥਵੀ ਮੰਡਲ ਬਣਾਏ ਹਨ।

## (ਪੰਨਾ ੨੭੬)

**ਕਈ ਕੋਟਿ ਸਸੀਅਰ ਸੂਰ ਨਖ੍ਯਤ੍ਰ ॥**
**ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥**

ਕਈ ਕ੍ਰੋੜਾਂ ਸਸੀ=ਚੰਦ੍ਰਮਾਂ ਸੂਰ=ਸੂਰਜ ਅਤੇ ਇਨ੍ਹਾਂ ਦੇ ਅਰੀ ਰਾਹੂ ਕੇਤੂ ਤੇ ਨਖ੍ਯਤ੍ਰ=ਤਾਰੇ ਬਣਾਏ ਹਨ। ਕਈ ਕ੍ਰੋੜਾਂ ਦੇਵਤੇ, ਦੈਂਤ ਤੇ ਇੰਦਰ ਬਣਾਏ ਹਨ, ਜਿਸ ਇੰਦਰ ਦੇ ਸਿਰ ਤੇ ਛਤ੍ਰ ਸੋਭਦਾ ਹੈ।

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥**
**ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥੩॥**

ਸਾਰੀ ਸਮੱਗਰੀ ਨੂੰ ਆਪਣੇ ਹੁਕਮ, ਵਾ:-ਸੱਤਾ ਰੂਪੀ ਸੂਤ੍ਰ ਵਿਚ ਧਾਰਦਾ ਹੈ। ਗੁਰੂ ਜੀ ਕਹਿੰਦੇ ਹਨ-ਜਿਸ ਜਿਸ ਨੂੰ ਤਾਰਨਾ ਪਰਮੇਸ਼ਰ ਨੂੰ ਭਾਉਂਦਾ ਹੈ, ਉਸ ਉਸ ਨੂੰ ਤਾਰ ਲੈਂਦਾ ਹੈ ॥੩॥

**ਕਈ ਕੋਟਿ ਰਾਜਸ ਤਾਮਸ ਸਾਤਕ॥ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥**

ਕਈ ਕ੍ਰੋੜਾਂ ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ ਹੋਏ ਹਨ। ਵਾ:-ਰਾਜਸੀ, ਤਾਮਸੀ, ਸ਼ਾਂਤਕੀ ਪੁਰਸ਼ ਹੋਏ ਹਨ। ਕਈ ਕ੍ਰੋੜਾਂ ਵੇਦ, ਪੁਰਾਨ ਸਿੰਮ੍ਰਿਤੀਆਂ ਅਤੇ ਸ਼ਾਸਤ੍ਰ ਹੋਏ ਹਨ।

**ਕਈ ਕੋਟਿ ਕੀਏ ਰਤਨ ਸਮੁੰਦ ॥ ਕਈ ਕੋਟਿ ਨਾਨਾ ਪ੍ਰਕਾਰ ਜੰਤ ॥**

ਕਈ ਕ੍ਰੋੜਾਂ ਰਤਨ ਅਤੇ ਸਮੁੰਦਰ ਕੀਤੇ ਹਨ। ਵਾ:-ਕਈ ਕਰੋੜਾਂ ਰਤਨਾਂ ਦੇ ਸਮੁੰਦਰ ਕੀਤੇ ਹਨ। ਕਈ ਕਰੋੜਾਂ ਨਾਨਾ=ਬੇਅੰਤ ਪ੍ਰਕਾਰ ਦੇ ਜੰਤ=ਜੀਵ ਰਚੇ ਹਨ।

**ਕਈ ਕੋਟਿ ਕੀਏ ਚਿਰਜੀਵੇ ॥ ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥**

ਕਈ ਕਰੋੜਾਂ ਪੁਰਸ਼ ਚਿਰੰਜੀਵੀ ਕੀਤੇ ਹਨ। ਕਈ ਕਰੋੜਾਂ ਸਾਧਾਰਨ ਗਿਰੀ=ਪਹਾੜ ਤੇ ਪਹਾੜੀਆਂ ਕੀਤੀਆਂ ਹਨ ਅਤੇ ਕਈ ਕਰੋੜਾਂ ਸੋਨੇ ਦੇ ਸੁਮੇਰ ਪਰਬਤ ਥੀਵੇ=ਹੋਏ ਹਨ।

**ਕਈ ਕੋਟਿ ਜਖ੍ਯ ਕਿੰਨਰ ਪਿਸਾਚ ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥**

ਕਈ ਕਰੋੜਾਂ ਜਖ, ਕਿੰਨਰ ਤੇ ਪਿਸਾਚ ਕੀਤੇ ਹਨ। ਜਖ੍ਯ=ਕੁਮੇਰ ਦੀ ਕੁਲ ਵਿਚੋਂ ਹੋਏ ਹਨ। ਕਿੰਨਰ ਹਾਹਾ ਹੂਹੂ ਗੰਧਰਬਾਂ ਦੇ ਨਾਲ ਜੋੜੀ ਵਜਾਉਣ ਵਾਲੇ ਹਨ। ਪਿਸਾਚ=ਭੂਤਾਂ ਦੀ ਇਕ ਜਾਤੀ ਹੈ। ਕਈ ਕਰੋੜਾਂ ਭੂਤ, ਪ੍ਰੇਤ, ਸੂਕਰ=ਸੂਰ, ਮ੍ਰਿਗਾਚ=ਹਰਨਾਂ ਨੂੰ ਖਾਣ ਵਾਲੇ ਸ਼ੇਰ ਆਦਿਕ ਕੀਤੇ ਹਨ।

**ਸਭ ਤੇ ਨੇਰੈ ਸਭਹੂ ਤੇ ਦੂਰਿ ॥ ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ॥੪॥**

ਸਭ ਗੁਰਮੁਖਾਂ ਦੇ ਨੇੜੇ ਹੈ, ਸਭ ਮਨਮੁਖਾਂ ਤੋਂ ਦੂਰ ਹੈ। ਗੁਰੂ ਜੀ ਆਖਦੇ ਹਨ-
ਉਹ ਪ੍ਰਭੂ ਆਪ ਅਲਿਪਤ ਭੀ ਹੈ ਅਤੇ ਸਾਰਿਆਂ ਵਿਚ ਪੂਰਨ ਭੀ ਹੋ ਰਿਹਾ ਹੈ ॥ ੪ ॥

**ਕਈ ਕੋਟਿ ਪਾਤਾਲ ਕੇ ਵਾਸੀ ॥ ਕਈ ਕੋਟਿ ਨਰਕ ਸੁਰਗ ਨਿਵਾਸੀ ॥**

ਕਈ ਕਰੋੜਾਂ ਜੀਵ ਪਤਾਲ ਦੇ ਵਿਚ ਵਸਣ ਵਾਲੇ ਕੀਤੇ ਹਨ।
ਕਈ ਕਰੋੜਾਂ ਨਰਕ ਸੁਰਗ ਦੇ ਵਿਚ ਨਿਵਾਸ ਕਰਨ ਵਾਲੇ ਕੀਤੇ ਹਨ।

**ਕਈ ਕੋਟਿ ਜਨਮਹਿ ਜੀਵਹਿ ਮਰਹਿ ॥ ਕਈ ਕੋਟਿ ਬਹੁ ਜੋਨੀ ਫਿਰਹਿ ॥**

ਕਈ ਕ੍ਰੋੜਾਂ ਜੰਮਦੇ, ਜੀਂਵਦੇ ਤੇ ਮਰਦੇ ਰਹਿੰਦੇ ਹਨ। ਕਈ ਕ੍ਰੋੜਾਂ ਬਹੁਤ ਜੂਨੀਆਂ ਵਿਚ ਫਿਰਦੇ ਹਨ।

**ਕਈ ਕੋਟਿ ਬੈਠਤ ਹੀ ਖਾਹਿ ॥ ਕਈ ਕੋਟਿ ਘਾਲਹਿ ਥਕਿ ਪਾਹਿ ॥**

ਕਈ ਕਰੋੜਾਂ ਅਜੇਹੇ ਪੁਰਸ਼ ਹਨ ਜੋ ਬੈਠੇ ਹੀ ਖਾਂਦੇ ਹਨ। ਮੁਖਿ ਅਪਿਆਉ ਬੈਠ ਕਉ ਦੈਨ ॥
ਤੇ ਕਈ ਕਰੋੜਾਂ ਘਾਲਹਿ=ਕਮਾਈਆਂ ਕਰਦੇ ਥਕ ਪੈਂਦੇ ਹਨ।

**ਕਈ ਕੋਟਿ ਕੀਏ ਧਨਵੰਤ ॥ ਕਈ ਕੋਟਿ ਮਾਇਆ ਮਹਿ ਚਿੰਤ ॥**

ਕਈ ਕਰੋੜਾਂ ਪੁਰਸ਼ ਧਨਵੰਤ=ਧਨਾਢ ਕੀਤੇ ਹਨ।
ਕਈ ਕਰੋੜਾਂ ਮਾਇਆ ਵਿਚ ਹੀ ਚਿੰਤਾਵਾਨ ਕੀਤੇ ਹਨ।

**ਜਹ ਜਹ ਭਾਣਾ ਤਹ ਤਹ ਰਾਖੇ ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥੫॥**

ਜਿਥੇ ਜਿਥੇ ਪਰਮੇਸ਼ਰ ਨੂੰ ਰੱਖਿਆ ਭਾਉਂਦਾ ਹੈ, ਤਿਥੇ ਤਿਥੇ ਰਖਦਾ ਹੈ। ਕਿਉਂਕਿ ਗੁਰੂ ਜੀ ਫੁਰਮਾਉਂਦੇ ਹਨ-ਸਭ ਕੁਝ ਪ੍ਰਭੂ ਦੇ ਹੱਥ ਵਿਚ ਹੀ ਹੈ ॥੫॥

ਹੁਣ ਪਰਮੇਸ਼ਰ ਦੇ ਪ੍ਰੇਮੀ ਪੁਰਸ਼ਾਂ ਦਾ ਹਾਲ ਸੁਣਾਉਂਦੇ ਹਨ-

**ਕਈ ਕੋਟਿ ਭਏ ਬੈਰਾਗੀ ॥ ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥**

ਕਈ ਕਰੋੜਾਂ ਸੰਸਾਰ ਤੋਂ ਵੈਰਾਗਵਾਨ ਹੋਏ ਹਨ। ਉਨ੍ਹਾਂ ਦੀ ਲਿਵ ਪਰਮੇਸ਼ਰ ਦੇ ਨਾਮ ਨਾਲ ਲਗ ਗਈ ਹੈ।

**ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ ॥**

ਕਈ ਕਰੋੜਾਂ ਪੁਰਸ਼ ਪ੍ਰਭੂ ਨੂੰ ਖੋਜਦੇ ਹਨ। ਉਹ ਆਤਮ=ਮਨ ਦੇ ਵਿਚ ਹੀ ਪਾਰਬ੍ਰਹਮ ਨੂੰ ਲਹੰਤੇ=ਲਖ ਲੈਂਦੇ ਭਾਵ ਜਾਣ ਲੈਂਦੇ ਹਨ।

**ਕਈ ਕੋਟਿ ਦਰਸਨ ਪ੍ਰਭ ਪਿਆਸ ॥ ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥**

ਕਈ ਕਰੋੜਾਂ ਅਜਿਹੇ ਹਨ ਜਿਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਦੀ ਪਿਆਸ=ਚਾਹ ਲਗ ਰਹੀ ਹੈ।
ਜਿਸ ਨੂੰ ਚਾਹ ਲਗੀ ਹੈ। ਉਨ੍ਹਾਂ ਨੂੰ ਪ੍ਰਭੂ ਅਬਿਨਾਸ਼ੀ ਮਿਲਿਆ ਹੈ।

**ਕਈ ਕੋਟਿ ਮਾਗਹਿ ਸਤਸੰਗੁ ॥ ਪਾਰਬ੍ਰਹਮ ਤਿਨ ਲਾਗਾ ਰੰਗੁ ॥**

ਕਈ ਕਰੋੜਾਂ ਸਤਿਸੰਗ ਨੂੰ ਹੀ ਮੰਗਦੇ ਹਨ। ਉਨ੍ਹਾਂ ਨੂੰ ਪਾਰਬ੍ਰਹਮ ਦਾ ਰੰਗੁ=ਪ੍ਰੇਮ ਲਗਦਾ ਹੈ।

**ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥**

ਜਿਨ੍ਹਾਂ ਉਤੇ ਉਹ ਪ੍ਰਮੇਸ਼ਰ ਆਪ ਪ੍ਰਸੰਨ ਹੋਇਆ ਹੈ।
ਗੁਰੂ ਜੀ ਫੁਰਮਾਉਂਦੇ ਹਨ-ਉਹ ਪੁਰਸ਼ ਹਮੇਸ਼ਾਂ ਧੰਨਤਾ ਦੇ ਯੋਗ ਹਨ ॥੬॥

**ਕਈ ਕੋਟਿ ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ ॥**

ਕਈ ਕਰੋੜਾਂ ਖਾਣੀਆਂ ਅਤੇ ਖੰਡ ਕੀਤੇ ਹਨ। ਕਈ ਕਰੋੜਾਂ ਅਕਾਸ਼ ਤੇ ਬ੍ਰਹਮੰਡ ਕੀਤੇ ਹਨ।

**ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥**

ਕਈ ਕਰੋੜਾਂ ਅਵਤਾਰ ਹੋਏ ਹਨ। ਕਈ ਜੁਗਤੀਆਂ ਨਾਲ ਇਸ ਸੰਸਾਰ ਦਾ ਵਿਸਤਾਰ ਕੀਤਾ ਹੈ।

**ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥**

ਉਸ ਪਰਮੇਸ਼ਰ ਨੇ ਕਈ ਬਾਰ ਇਸ ਸੰਸਾਰ ਪਸਾਰੇ ਨੂੰ ਪਸਾਰਨਾ ਕੀਤਾ ਹੈ।
ਪਰ ਸਦਾ=ਨਿਤ ਰੂਪ ਜੋ ਏਕੰਕਾਰ ਹੈ, ਉਹ ਸਦਾ ਇਕ ਰੂਪ ਹੀ ਰਹਿੰਦਾ ਹੈ।

**ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥**

ਕਈ ਕਰੋੜਾਂ ਜੀਵ ਬਹੁ ਪ੍ਰਕਾਰ ਨਾਲ ਰਚਨਾ ਕੀਤੇ ਹਨ। ਉਹ ਜੀਵ ਪ੍ਰਭੂ ਤੋਂ ਪੈਦਾ ਹੋ ਕੇ ਪ੍ਰਭੂ ਦੇ ਵਿਚ ਹੀ ਸਮਾਉਂਦੇ ਹਨ।

**ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥**

ਤਿਸ ਪ੍ਰਭੂ ਦਾ ਅੰਤ ਕੋਈ ਜਾਣਦਾ ਨਹੀਂ।
ਗੁਰੂ ਜੀ ਆਖਦੇ ਹਨ-ਉਹ ਪ੍ਰਭੂ ਆਪੇ ਆਪ ਸਾਰੇ ਪਰੀ ਪੂਰਣ ਹੋ ਰਿਹਾ ਹੈ ॥੭॥

**ਕਈ ਕੋਟਿ ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ ਆਤਮ ਪਰਗਾਸ ॥**

ਜਿਹੜੇ ਕਈ ਕਰੋੜਾਂ ਪਾਰਬ੍ਰਹਮ ਦੇ ਦਾਸ ਹੋਏ ਹਨ।
ਉਨ੍ਹਾਂ ਨੂੰ ਆਤਮ=ਆਪਣੇ ਆਪ ਦਾ ਪਰਗਾਸ=ਗਿਆਨ ਹੁੰਦਾ ਹੈ।

**ਕਈ ਕੋਟਿ ਤਤ ਕੇ ਬੇਤੇ ॥ ਸਦਾ ਨਿਹਾਰਹਿ ਏਕੋ ਨੇਤ੍ਰੇ ॥**

ਜਿਹੜੇ ਕਈ ਕ੍ਰੋੜਾਂ, ਤਤ=ਸਿਧਾਂਤ ਦੇ ਬੇਤੇ=ਜਾਣਨ ਵਾਲੇ ਹੋਤੇ ਹਨ।
ਉਹ ਨੇਤ੍ਰੇ=ਅੱਖਾਂ ਨਾਲ ਸਦਾ ਇਕ ਨੂੰ ਹੀ ਨਿਹਾਰਹਿ=ਵੇਖਦੇ ਹਨ।

**ਕਈ ਕੋਟਿ ਨਾਮੁ ਰਸੁ ਪੀਵਹਿ ॥ ਅਮਰ ਭਏ ਸਦ ਸਦ ਹੀ ਜੀਵਹਿ ॥**

ਜਿਹੜੇ ਕਈ ਕ੍ਰੋੜਾਂ ਨਾਮ ਰਸ ਨੂੰ ਪੀਂਦੇ ਹਨ।
ਉਹ ਅ-ਮਰ=ਮੌਤ ਤੋਂ ਰਹਿਤ ਹੋ ਕੇ ਸਦਾ ਸਦਾ ਹੀ ਜੀਉਂਦੇ ਹਨ।

**ਕਈ ਕੋਟਿ ਨਾਮ ਗੁਨ ਗਾਵਹਿ ॥ ਆਤਮ ਰਸਿ ਸੁਖਿ ਸਹਜਿ ਸਮਾਵਹਿ ॥**

ਜਿਹੜੇ ਕਈ ਕਰੋੜਾਂ ਪਰਮੇਸ਼ਰ ਦੇ ਨਾਮ ਤੇ ਗੁਣਾਂ ਨੂੰ ਗਾਉਂਦੇ ਹਨ। ਉਹ ਸਹਜੇ ਹੀ ਸੁਖ ਸਰੂਪ ਆਤਮ-ਰਸ ਵਿਚ ਸਮਾ ਜਾਂਦੇ ਹਨ।

**ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥**
**ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥**

ਉਹ ਪਰਮੇਸ਼ਰ ਆਪਣੇ ਗੁਰਮੁਖ ਜਨਾਂ ਨੂੰ ਸੁਾਸ ਸੁਾਸ ਸੰਭਾਲਦਾ ਰਹਿੰਦਾ ਹੈ। ਗੁਰੂ ਜੀ ਫੁਰਮਾਉਂਦੇ ਹਨ-ਜਿਨ੍ਹਾਂ ਨੂੰ ਸੰਭਾਲਦਾ ਹੈ, ਓਹੀ ਪਰਮੇਸ਼ਰ ਦੇ ਅਸਲ ਪਿਆਰ ਵਾਲੇ ਆਖੇ ਜਾਂਦੇ ਹਨ ॥੮॥੧੦॥

**ਸਲੋਕੁ ॥ ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**

ਸਾਰੀਆਂ ਗੱਲਾਂ ਦੇ ਕਰਨ ਕਰਾਉਣ ਵਾਲਾ ਜੋ ਇਕ ਪ੍ਰਭੂ ਹੈ, ਉਸ ਤੋਂ ਬਿਨਾਂ ਦੂਜਾ ਕੋਈ ਸਮਰਥ ਨਹੀਂ ਹੈ। ਅਥਵਾ :-ਸਾਰੇ ਕਰਣ=ਪ੍ਰਪੰਚ ਦੇ ਕਾਰਣ=ਸਾਧਨ ਜੋ ਮਹਤੱਤ ਆਦਿਕ ਹਨ, ਉਨ੍ਹਾਂ ਦਾ ਕਾਰਨ ਜੋ ਇਕ ਪ੍ਰਭੂ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥੧॥**

ਗੁਰੂ ਜੀ ਫੁਰਮਾਨ ਕਰਦੇ ਹਨ-ਉਸ ਵਾਹਿਗੁਰੂ ਤੋਂ ਅਸੀਂ ਸਦਾ ਬਲਿਹਾਰ ਜਾਂਦੇ ਹਾਂ, ਉਹ ਪ੍ਰਭੂ ਜਲਾਂ ਥਲਾਂ ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਪੂਰਨ ਹਨ ॥੧॥

**ਅਸਟਪਦੀ ॥ ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥**

ਸਾਰੇ ਸੰਸਾਰ ਦੇ ਕਰਨ ਸਾਧਨ ਜੋ ਮਹਤੱਤ ਆਦਿਕ ਹਨ, ਉਨ੍ਹਾਂ ਦੁਆਰੇ ਕਰਾਉਣ ਵਾਲਾ ਭੀ ਆਪ ਹੈ। ਅਤੇ ਕਰਨੇ ਯੋਗ ਵੀ ਆਪ ਹੈ। ਜੋ ਉਸ ਪਰਮੇਸ਼ਰ ਨੂੰ ਭਾਉਂਦਾ ਹੈ, ਓਹੋ ਕੁਝ ਹੁੰਦਾ ਹੈ।

**ਖਿਨ ਮਹਿ ਥਾਪਿ ਉਥਾਪਨਹਾਰਾ ॥ ਅੰਤੁ ਨਹੀ ਕਿਛੁ ਪਾਰਾਵਾਰਾ ॥**

ਇਕ ਖਿਨ ਦੇ ਵਿਚ ਥਾਪਿ=ਉਤਪਤੀ, ਪਾਲਣਾ ਅਤੇ ਉਥਾਪਨਹਾਰਾ=ਬਿਨਾਸ਼ ਕਰਨ ਵਾਲਾ ਹੈ। ਅਤੇ ਉਸ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ।

**(ਪੰਨਾ ੨੭੭)**

**ਹੁਕਮੇ ਧਾਰਿ ਅਧਰ ਰਹਾਵੈ ॥ ਹੁਕਮੇ ਉਪਜੈ ਹੁਕਮਿ ਸਮਾਵੈ ॥**

ਉਹ ਪਰਮੇਸ਼ਰ ਆਪ ਅਧਰ=ਆਸਰੇ ਤੋਂ ਰਹਿਤ ਹੈ, ਹੋਰਨਾਂ ਨੂੰ ਆਪਣੇ ਹੁਕਮ ਵਿਚ ਧਾਰ ਰੱਖਦਾ ਹੈ। ਵਾ :-ਅਧਰ=ਅਕਾਸ਼ ਆਦਿਕਾਂ ਨੂੰ ਆਪਣੇ ਹੁਕਮ ਵਿਚ ਧਾਰ

ਰਖਦਾ ਹੈ। ਉਸ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੁੰਦੇ ਹਨ, ਹੁਕਮ ਵਿਚ ਹੀ ਸਮਾ ਜਾਂਦੇ ਹਨ।

**ਹੁਕਮੇ ਊਚ ਨੀਚ ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥**

ਉਸ ਦੇ ਹੁਕਮ ਵਿਚ ਹੀ ਊਚ ਅਤੇ ਨੀਚ ਦਾ ਵਿਉਹਾਰ ਹੋ ਰਿਹਾ ਹੈ।
ਉਸ ਦੇ ਹੁਕਮ ਵਿਚ ਹੀ ਅਨੇਕ ਪ੍ਰਕਾਰ ਦੇ ਰੰਗ=ਆਨੰਦ ਹੋ ਰਹੇ ਹਨ।

**ਕਰਿ ਕਰਿ ਦੇਖੈ ਅਪਨੀ ਵਡਿਆਈ॥ਨਾਨਕ ਸਭ ਮਹਿ ਰਹਿਆ ਸਮਾਈ॥੧॥**

ਉਹ ਪਰਮੇਸ਼ਰ ਆਪਣੀ ਵਡਿਆਈ=ਇੱਛਾ ਅਨੁਸਾਰ ਆਪ ਹੀ ਪੈਦਾ ਕਰ ਕੇ ਵੇਖਣਾ ਕਰਦਾ ਹੈ। ਗੁਰੂ ਜੀ ਕਹਿੰਦੇ ਹਨ-ਸਾਰਿਆਂ ਵਿਚ ਉਹ ਪਰਮੇਸ਼ਰ ਆਪ ਸਮਾ ਰਿਹਾ ਹੈ ॥ ੧ ॥

**ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥ ਪ੍ਰਭ ਭਾਵੈ ਤਾ ਪਾਥਰ ਤਰਾਵੈ ॥**

ਪ੍ਰਭੂ ਨੂੰ ਭਾਵੇ ਤਾਂ ਮਨੁੱਖ ਨਾਮ ਜਪ ਕੇ ਗਤਿ ਪਾਵੈ=ਮੁਕਤੀ ਪਾਉਂਦਾ ਹੈ। ਪ੍ਰਭੂ ਨੂੰ ਨਾ ਭਾਵੇ ਤਾਂ ਮੁਕਤੀ ਨਹੀਂ ਪ੍ਰਾਪਤ ਹੁੰਦੀ, ਪ੍ਰਭੂ ਨੂੰ ਭਾ ਜਾਵੇ ਤਾਂ ਪੱਥਰਾਂ ਨੂੰ ਤਾਰ ਦੇਂਦਾ ਹੈ।

## ਸਾਖੀ :-ਸ਼ਾਹੂਕਾਰ ਦੀ

ਇਕ ਸੇਠ ਸਹਾਰਨਪੁਰ ਵਿਚ ਰਹਿ ਕੇ ਸ਼ਾਹੂਕਾਰੇ ਦਾ ਕੰਮ ਕਰਦਾ ਹੁੰਦਾ ਸੀ। ਉਸ ਦੇ ਦੋ ਲੜਕੇ ਸਨ। ਸਮੇਂ ਅਨੁਸਾਰ ਦੋਹਾਂ ਦੇ ਵਿਆਹ ਕਰ ਦਿਤੇ। ਇਕ ਦਿਨ ਆਪਣੀ ਉਮਰ ਨੂੰ ਭੋਗ ਕੇ ਉਸ ਸ਼ਾਹੂਕਾਰ ਦੀ ਇਸਤ੍ਰੀ ਮਰ ਗਈ, ਉਸ ਦਾ ਗਮ ਉਸ ਨੂੰ ਖਾ ਗਿਆ ਅਤੇ ਉਂਝ ਵੀ ਸਮੇਂ ਅਨੁਸਾਰ ਬ੍ਰਿਧ ਹੋ ਗਿਆ।*

ਮੰਜੇ ਪਰ ਪਿਆ ਰਹਿੰਦਾ ਤੇ ਬਲਗਮ ਸੁਟਦਾ ਰਹਿੰਦਾ, ਨੂੰਹਾਂ ਦੇਖ ਕੇ ਬਹੁਤ ਨਫਰਤ ਕਰਦੀਆਂ ਸਨ। ਕਿਉਂਕਿ ਸੂਮ ਬੜਾ ਸੀ ਕਿਸੇ ਨੂੰ ਖਾਣ-ਪੀਣ ਵਾਸਤੇ ਮਾਇਆ ਦਿੰਦਾ ਨਹੀਂ ਸੀ। ਇਸ ਕਰਕੇ ਨੂੰਹਾਂ ਨੇ ਆਪਣੇ ਪਤੀਆਂ ਨੂੰ ਕਿਹਾ-ਤੁਸੀਂ ਆਪਣੇ ਪਿਤਾ ਨੂੰ ਹਰਿਦੁਆਰ ਲੈ ਜਾਓ। ਉਥੇ ਜਾ ਕੇ ਦਾਨ ਪੁੰਨ ਅਤੇ ਗੰਗਾ ਇਸ਼ਨਾਨ ਕਰੇਗਾ, ਕੁਝ ਸਤਸੰਗ ਕਰੇਗਾ, ਜਿਸ ਕਰ ਕੇ ਇਸ ਦੀ ਉਮਰ ਸਫਲ ਹੋ ਜਾਏਗੀ। ਦੋਹਾਂ ਲੜਕਿਆਂ ਨੇ ਪਿਤਾ ਨੂੰ ਹਰਿਦੁਆਰ ਜਾਣ ਵਾਸਤੇ ਕਿਹਾ ਪਰ ਉਹ ਨਾ ਮੰਨਿਆ। ਫਿਰ ਰਿਸ਼ਤੇਦਾਰਾਂ ਨੂੰ ਸੱਦ ਕੇ ਉਹਨਾਂ ਪਾਸੋਂ ਵੀ ਕਹਾਇਆ ਕਿ ਆਪ ਜੀ ਦਾ ਪਿਛਲਾ ਸਮਾਂ ਹੈ, ਤੁਸੀਂ ਸਾਰੇ ਸੰਕਲਪ ਛਡ ਕੇ ਹਰਿਦੁਆਰ ਜਾ ਕੇ ਸਤਸੰਗ ਤੇ ਇਸ਼ਨਾਨ ਵਗੈਰਾ ਕਰੋ। ਤੁਹਾਡੇ ਪੁਤਰ ਲਾਇਕ

---

*ਜਿਵੇਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ-
ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾ ਸਣੀ ਮੂਲਿ ਨ ਜਾਣੈ ਅਪ ਬਲੁ ॥ [ਮਾਝ ਵਾਰ, ਪੰਨਾ ੧੩੮

ਹਨ, ਇਹ ਵਾਰੋ ਵਾਰੀ ਤੁਹਾਡੇ ਕੋਲ ਰਹਿ ਕੇ ਸੇਵਾ ਕਰਨਗੇ ਪਰ ਉਹ ਨਾ ਮੰਨਿਆ। ਗੁੱਸੇ ਵਿਚ ਆ ਕੇ ਕਹਿੰਦਾ ਹੈ ਅਜੇ ਤਾਂ ਜਿਊਂਦਾ ਹਾਂ ਤੁਸੀਂ ਮੈਨੂੰ ਹੁਣੇ ਘਰ ਵਿਚੋਂ ਬਾਹਰ ਕੱਢਦੇ ਹੋ, ਮੈਂ ਗੰਗਾ ਪਰ ਬਿਲਕੁਲ ਨਹੀਂ ਜਾਊਂਗਾ। ਗੰਗਾ ਦਾ ਪਾਣੀ ਠੰਡਾ ਤੇ ਵਾਈ ਹੁੰਦਾ ਹੈ ਇਸ ਲਈ ਨਾ ਮੈਂ ਗੰਗਾ - ਜਲ ਪੀਵਾਂਗਾ, ਨਾ ਹੀ ਇਸ਼ਨਾਨ ਕਰਾਂਗਾ, ਉਥੋਂ ਦੇ ਸਾਧੂ ਤੇ ਬ੍ਰਾਹਮਣ ਠੱਗ ਹੁੰਦੇ ਹਨ ਉਹ ਤਾਂ ਮੈਨੂੰ ਠੱਗ ਕੇ ਖਾ ਜਾਣਗੇ। ਇਸ ਕਰਕੇ ਮੈਂ ਉਨ੍ਹਾਂ ਦਾ ਦਰਸ਼ਨ ਕਰਨਾ ਭੀ ਨਹੀਂ ਚਾਹੁੰਦਾ।

ਕੁਝ ਚਿਰ ਬਾਅਦ ਉਹ ਆਪਣੇ ਸੁਆਸ ਪੂਰੇ ਕਰਕੇ ਮਰ ਗਿਆ। ਉਸ ਦੇ ਮਰ ਜਾਣ ਤੇ ਸਾਰੇ ਰਿਸ਼ਤੇਦਾਰ ਇਕੱਠੇ ਹੋ ਗਏ। ਸਾਰਿਆਂ ਨਾਲ ਸਲਾਹ ਕਰਕੇ ਇਹ ਰਾਇ ਪਾਸ ਕੀਤੀ ਕਿ ਪਿਤਾ ਜੀ ਦਾ ਸਸਕਾਰ ਗੰਗਾ ਪਰ ਹੀ ਕਰੀਏ ਅਤੇ ਸਤਾਰੀਏ ਦਾ ਭੰਡਾਰਾ ਵਗੈਰਾ ਵੀ ਓਥੇ ਕਰਾਂਗੇ। ਇਸ ਤਰ੍ਹਾਂ ਦਾ ਵਿਚਾਰ ਕਰਕੇ ਬੜੀ ਸੋਹਣੀ ਪਾਲਕੀ ਸਜਾ ਕੇ ਉਸ ਵਿਚ ਪਿਤਾ ਦੀ ਦੇਹ ਰਖ ਕੇ ਹਰਿਦੁਆਰ ਵੱਲ ਚਲ ਪਏ। ਰਸਤੇ ਵਿਚ ਰਾਤ ਪੈ ਗਈ ਇਕ ਧਰਮਸਾਲਾ ਸੀ, ਸਾਰੇ ਓਥੇ ਹੀ ਰਹਿ ਪਏ। ਗਰਮੀ ਦੀ ਮੌਸਮ ਹੋਣ ਕਰਕੇ ਪਾਲਕੀ ਅੰਦਰ ਰੱਖ ਦਿਤੀ, ਬਾਕੀ ਦੇ ਸਾਰੇ ਰਿਸ਼ਤੇਦਾਰ ਬਾਹਰ ਲੰਮੇ ਪੈ ਗਏ ਤੇ ਆਪਸ ਵਿਚ ਗੱਲਾਂ ਕਰਨ ਲੱਗ ਪਏ ਕਿ ਪਿਤਾ ਜੀ ਨੂੰ ਗੰਗਾ ਤੇ ਰਹਿਣ ਲਈ ਬਹੁਤ ਕਿਹਾ ਸੀ। ਪਰ ਨਾ ਮੰਨੇ, ਗੰਗਾ ਮਈਆ ਨੂੰ ਗਾਲੀਆਂ ਦੇਂਦਾ ਸੀ। ਹੁਣ ਤਾਂ ਉਸ ਦੀਆਂ ਹੱਡੀਆਂ ਗੰਗਾ ਮਈਆਂ ਵਿਚ ਪ੍ਰਵਾਹ ਕਰ ਆਵਾਂਗੇ, ਜਿਸ ਕਰਕੇ ਇਸ ਦੀ ਮੁਕਤੀ ਹੋ ਜਾਵੇਗੀ, ਇਸੇ ਤਰ੍ਹਾਂ ਕਹਿੰਦੇ ਕਹਿੰਦੇ ਸੌਂ ਗਏ।

ਅੰਦਰ ਇਕ ਕੋੜ੍ਹੀ ਰਹਿੰਦਾ ਸੀ, ਉਹ ਸਭ ਗਲਾਂ ਸੁਣਦਾ ਰਿਹਾ ਤੇ ਆਪਣੇ ਮਨ ਵਿਚ ਵਿਚਾਰਿਆ ਇਥੇ ਤਾਂ ਮੈਨੂੰ ਕੋਈ ਪੁਛਦਾ ਹੀ ਨਹੀਂ, ਹਰਿਦੁਆਰ ਬੜੇ ਦਾਨੀ ਆਉਂਦੇ ਹਨ, ਜੋ ਦਾਨ ਪੁੰਨ ਕਰ ਕੇ ਚਲੇ ਜਾਂਦੇ ਹਨ, ਓਥੇ ਮੇਰਾ ਨਿਰਬਾਹ ਚੰਗਾ ਹੋਵੇਗਾ, ਇਸ ਲਈ ਮੈਂ ਹਰਿਦੁਆਰ ਚਲਾ ਜਾਵਾਂ ਤਾਂ ਚੰਗਾ ਹੈ। ਇਹ ਗੱਲ ਵਿਚਾਰ ਕੇ ਮੁਰਦੇ ਨੂੰ ਆਪਣੇ ਆਸਣ ਤੇ ਰੱਖ ਦਿੱਤਾ ਤੇ ਆਪ ਮੁਰਦਾ ਬਣ ਕੇ ਉਸ ਪਾਲਕੀ ਵਿਚ ਸੌਂ ਗਿਆ। ਸਵੇਰ ਹੋਣ ਨਾਲ ਸਾਰੇ ਲੋਕ ਉਠ ਕੇ ਉਸ ਪਾਲਕੀ ਨੂੰ ਚੁਕ ਕੇ ਹਰਿਦੁਆਰ ਵਲ ਤੁਰ ਪਏ। ਜਿਸ ਵੇਲੇ ਹਰਿਦੁਆਰ ਪਹੁੰਚ ਗਏ ਬ੍ਰਾਹਮਣ ਸਾਧੂ ਇਕੱਠੇ ਕਰਕੇ ਪਿਤਾ ਦਾ ਸਸਕਾਰ ਕਰਨ ਵਾਸਤੇ ਪਾਲਕੀ ਖੋਲ੍ਹਣ ਲਗੇ ਉਸ ਵੇਲੇ ਕੋਹੜੀ ਨੇ ਅੰਗ ਹਿਲਾਏ, ਦੇਖ ਕੇ ਸਭ ਹੈਰਾਨ ਹੋ ਗਏ ਕਿ ਮੁਰਦਾ ਜ਼ਿੰਦਾ ਹੋ ਗਿਆ। ਜਦ ਕਪੜੇ ਲਾਹ ਕੇ ਵੇਖਿਆ ਤਾਂ ਪਾਲਕੀ ਵਿਚੋਂ ਕੋਹੜੀ ਨਿਕਲਿਆ ਦੇਖ ਕੇ ਡਰ ਗਏ ਕਿ ਇਹ ਕੋਹੜੀ ਕਿਥੋਂ ਆ ਗਿਆ ਹੈ! ਜਦ ਉਸ ਤੋਂ ਪੁਛਿਆ ਤਾਂ ਉਸ ਨੇ ਸਾਰਾ ਹਾਲ ਸੁਣਾਇਆ ਕਿ ਤੁਹਾਡਾ ਪਿਤਾ ਓਥੇ ਹੀ ਹੈ। ਰਾਤ ਨੂੰ ਜਿਸ ਧਰਮਸਾਲਾ ਵਿਚ ਤੁਸੀਂ ਠਹਿਰੇ ਸੀ, ਮੈਂ ਓਥੇ ਭੁੱਖਾ ਰਹਿੰਦਾ ਸਾਂ, ਇਸ ਕਰਕੇ ਮੈਂ ਪਾਲਕੀ ਵਿਚ ਲੇਟ ਕੇ ਇਥੇ

ਪਹੁੰਚ ਗਿਆ ਹਾਂ ਇਥੇ ਮੰਗ ਕੇ ਰੱਜ ਕੇ ਖਾਵਾਂਗਾ। ਉਸ ਦੀਆਂ ਗੱਲਾਂ ਸੁਣ ਕੇ ਆਪਸ ਵਿਚ ਕਹਿਣ ਲਗੇ ਸਾਡਾ ਪਿਤਾ ਜਿਊਂਦਿਆਂ ਗੰਗਾ ਤੇ ਨਹੀਂ ਆਇਆ, ਪਰ ਮਰ ਕੇ ਭੀ ਨਹੀਂ ਆਉਂਦਾ ਪਿਆ। ਬਾਕੀ ਦੇ ਆਦਮੀ ਓਥੇ ਰਹੇ ਇਕ ਉਸ ਦਾ ਲੜਕਾ ਤੇ ਇਕ ਹੋਰ ਦੋਵੇਂ ਮਿਲ ਕੇ ਉਸ ਨੂੰ ਲੈਣ ਆਏ, ਆ ਕੇ ਵੇਖਿਆ ਕਿ ਮੁਰਦਾ ਓਥੇ ਹੀ ਪਿਆ ਹੈ। ਉਹ ਉਸ ਮੁਰਦੇ ਨੂੰ ਘਰ ਦੀ ਘੋੜੀ ਨਾਲ ਬੰਨ੍ਹ ਕੇ, ਉਪਰ ਦੋਵੇਂ ਅਸਵਾਰ ਹੋ ਕੇ ਚਲ ਪਏ। ਮੁਰਦੇ ਦੇ ਹੋਣ ਕਰ ਕੇ ਘੋੜੀ ਐਸੀ ਡਰੀ ਜੋ ਹਟ ਕੇ ਫਿਰ ਸਹਾਰਨ ਪੁਰ ਹੀ ਆ ਗਈ। ਲੋਕ ਵੇਖ ਕੇ ਹਸਣ ਲਗ ਪਏ ਤੇ ਪੁਛਦੇ ਹਨ, 'ਇਹ ਕੀ ਹੋਇਆ, ਇਸ ਨੂੰ ਤਾਂ ਪਾਲਕੀ ਵਿਚ ਲਿਟਾ ਕੇ ਹਰਿਦੁਆਰ ਲੈ ਗਏ ਸਨ ਇਥੇ ਘੋੜੀ ਤੇ ਵਾਪਸ ਕਿਵੇਂ ਆ ਗਿਆ ਹੈ?' ਉਨ੍ਹਾਂ ਨੇ ਸਾਰਾ ਹਾਲ ਸੁਣਾਇਆ ਫਿਰ ਸਾਰਿਆਂ ਨੇ ਕਿਹਾ, 'ਜਿਹੜੇ ਹਰਿਦੁਆਰ ਸਬੰਧੀ ਬੈਠੇ ਹਨ, ਉਨ੍ਹਾਂ ਸਾਰਿਆਂ ਨੂੰ ਬੁਲਾ ਕੇ ਇਸ ਦਾ ਸਸਕਾਰ ਏਥੇ ਹੀ ਕਰੋ।' ਸਾਰਿਆਂ ਨੂੰ ਬੁਲਾ ਕੇ ਉਸ ਦਾ ਸਸਕਾਰ ਸਹਾਰਨਪੁਰ ਹੀ ਕੀਤਾ ਗਿਆ। ਚੌਥੇ ਦਿਨ ਉਸ ਦੀਆਂ ਹੱਡੀਆਂ ਚੁਣ ਕੇ ਆਪਣੇ ਪ੍ਰੋਹਤ ਨੂੰ ਬੁਲਾ ਕੇ ਕਿਹਾ—ਪ੍ਰੋਹਤ ਜੀ! ਤੁਸੀਂ ਆਪ ਜਾ ਕੇ ਇਸ ਦੀਆਂ ਹੱਡੀਆਂ ਗੰਗਾ ਪਰਵਾਹ ਆਓ।

ਸਭਨਾਂ ਨੇ ਆਪੋ ਆਪਣੀ ਮਰਜ਼ੀ ਨਾਲ ਪ੍ਰੋਹਤ ਨੂੰ ਕਿਸੀ ਨੇ ਦੋ ਰੁਪਏ, ਕਿਸੀ ਨੇ ਪੰਜ ਰੁਪਏ, ਕਿਸੀ ਨੇ ਸਤ ਰੁਪਏ, ਕਿਸੀ ਨੇ ਦਸ ਰੁਪਏ ਦਿਤੇ। ਇਸ ਤਰ੍ਹਾਂ ੧੦੦ ਰੁਪਯਾ ਇਕੱਠਾ ਹੋ ਗਿਆ। ਜਿਸ ਵੇਲੇ ਪ੍ਰੋਹਤ ਹੱਡੀਆਂ ਲੈ ਕੇ ਸ਼ਹਿਰ ਤੋਂ ਬਾਹਰ ਆਇਆ ਤਾਂ ਮਨ ਵਿਚ ਖਿਆਲ ਆਇਆ ਜੇਕਰ ਇਹ ਰੁਪਯਾ ਮੈਂ ਨਾਲ ਲਿਜਾਵਾਂਗਾ ਤਾਂ ਰਾਹ ਵਿਚ ਕੋਈ ਡਾਕੂ ਲੁਟ ਲਵੇਗਾ, ਇਸ ਲਈ ਘਰ ਰੱਖ ਆਵਾਂ ਤਾਂ ਚੰਗਾ ਹੈ। ਇਹ ਸੋਚ ਕੇ ਬਾਹਰ ਜੰਗਲ ਵਿਚ ਇਕ ਬ੍ਰਿਛ ਦੀ ਟਾਹਣੀ ਨਾਲ ਉਹ ਹੱਡੀਆਂ ਵਾਲੀ ਗੁਥਲੀ ਬੰਨ੍ਹ ਕੇ ਆਪ ਘਰ ਆ ਗਿਆ।

ਪਿਛੋਂ ਇਕ ਭੰਗੀ ਲੱਕੜੀਆਂ ਲੈਣ ਵਾਸਤੇ ਉਸੇ ਜੰਗਲ ਵਿਚ ਆ ਗਿਆ ਅਤੇ ਉਸੇ ਬ੍ਰਿਛ ਪਰ ਚੜ੍ਹ ਗਿਆ। ਗੁਥਲੀ ਦੇਖ ਕੇ ਉਸ ਨੂੰ ਭੁਲੇਖਾ ਪੈ ਗਿਆ ਕਿ ਸ਼ਾਇਦ ਇਸ ਵਿਚ ਧਨ ਹੈ। ਉਹ ਗੁਥਲੀ ਲਾਹ ਕੇ ਹੇਠਾਂ ਉਤਰ ਆਇਆ, ਦੂਰ ਜਾ ਕੇ ਗੁਥਲੀ ਖੋਲ੍ਹ ਕੇ ਢੇਰੀ ਕੀਤੀ। ਹੱਡੀਆਂ ਤਾਂ ਇਧਰ ਉਧਰ ਸੁਟ ਦਿਤੀਆਂ, ਉਸ ਵਿਚੋਂ ਪੈਸੇ, ਰੁਪਏ, ਸੋਨਾ ਤੇ ਬਿਬਾਣ ਦੇ ਢੱਕਣ ਵਾਲਾ ਕਪੜਾ ਆਦਿ ਇਹ ਸਭ ਚੀਜ਼ਾਂ ਲੈ ਕੇ ਆਪਣੇ ਘਰ ਚਲਾ ਗਿਆ।

ਪਿਛੋਂ ਪ੍ਰੋਹਤ ਆ ਕੇ ਵੇਖਦਾ ਹੈ ਤਾਂ ਗੁੱਥੀ ਕੋਈ ਨਾ ਮਿਲੀ ਬੜੀ ਤਲਾਸ਼ ਕੀਤੀ ਪਰ ਕੋਈ ਪਤਾ ਨਾ ਲਗਾ। ਫਿਰ ਹਰਿਦੁਆਰ ਜਾ ਕੇ ਉਥੋਂ ਝੂਠੀਆਂ ਚਿੱਠੀਆਂ ਲਿਖਵਾ ਕੇ ਉਹਨਾਂ ਦੇ ਘਰ ਆ ਕੇ ਦੇ ਦਿੱਤੀਆਂ ਤੇ ਕਿਹਾ, ਤੁਹਾਡੇ ਪਿਤਾ ਦੇ ਫੂਲ ਗੰਗਾ ਵਿਚ ਪ੍ਰਵਾਹ ਕਰ ਆਇਆ ਹਾਂ, ਏਨੇ ਨਾਲ ਉਨ੍ਹਾਂ ਦੀ ਤਸੱਲੀ ਹੋ ਗਈ ਕਿ ਸਾਡੇ ਪਿਤਾ ਦੀਆਂ ਹਡੀਆਂ ਗੰਗਾ ਵਿਚ ਪਹੁੰਚ ਗਈਆਂ ਹਨ।

ਪਲਾਕੀ ਦੇ ਆਸੇ ਪਾਸੇ ਜੋ ਪਾਲਕੀ ਨੂੰ ਢਕਣ ਵਾਲਾ ਖੀਨ ਖਾਬ ਦਾ ਕਪੜਾ ਗੁੱਥੀ ਵਿਚੋਂ ਭੰਗੀ ਨੂੰ ਮਿਲਿਆ ਸੀ ਛੇ ਮਹੀਨੇ ਤੋਂ ਬਾਅਦ ਉਸ ਦੀ ਕੁੜਤੀ ਸਿਵਾ ਕੇ ਉਸ ਨੇ ਆਪਣੇ ਗਲ ਪਾ ਲਈ ਤੇ ਸੇਠ ਦੇ ਘਰ ਸਫਾਈ ਕਰਨ ਲਈ ਆ ਗਿਆ। ਸਫਾਈ ਕਰ ਹੀ ਰਿਹਾ ਸੀ ਤਾਂ ਸੇਠ

ਦੀ ਨੂੰਹ ਨੇ ਉਸ ਕਪੜੇ ਨੂੰ ਪਛਾਣ ਲਿਆ ਤੇ ਆਪਣੇ ਪਤੀ ਨੂੰ ਆ ਕੇ ਆਖਿਆ। ਉਸ ਨੇ ਉਸੀ ਵੇਲੇ ਭੰਗੀ ਨੂੰ ਤਾੜਕੇ ਪੁਛਿਆ ਤਾਂ ਭੰਗੀ ਨੇ ਸੱਚ ਸੱਚ ਕਹਿ ਦਿੱਤਾ ਕਿ ਮੈਂ ਜੰਗਲ ਵਿਚ ਲੱਕੜਾਂ ਲੈਣ ਗਿਆ ਸੀ ਓਥੇ ਬ੍ਰਿਛ ਨਾਲ ਇਕ ਗੁਥੀ ਟੰਗੀ ਹੋਈ ਸੀ ਉਸਨੂੰ ਲਾਹਕੇ ਫੋਲਿਆ, ਹਡੀਆਂ ਤਾਂ ਖਿਲਾਰ ਦਿਤੀਆਂ, ਵਿਚੋਂ ਰੁਪੈ ਪੈਸੇ ਸੋਨਾ ਵਗੈਰਾ ਕਢਕੇ ਮੈਂ ਵਰਤ ਲਿਆ ਤੇ ਉਸ ਕਪੜੇ ਦੀ ਕੁੜਤੀ ਬਣਾਕੇ ਪਾ ਲਈ ਹੈ। ਪੁਤ੍ਰਾਂ ਨੇ ਬਰਾਦਰੀ ਵਿਚੋਂ ਮੁਖੀ ਆਦਮੀ ਭੇਜ ਕੇ, ਉਸ ਪ੍ਰੋਹਤ ਨੂੰ ਬੁਲਾਕੇ ਪੁਛਿਆ, 'ਜੋ ਤੂੰ ਚਿੱਠੀ ਹਰਿਦੁਆਰੋਂ ਲਿਖਾਕੇ ਆਂਦੀ ਹੈ, ਇਹ ਸੱਚੀ ਹੈ ਯਾਂ ਝੂਠੀ। ਸਚ ਦੱਸ ਨਹੀਂ ਤਾਂ ਤੈਨੂੰ ਪ੍ਰੋਹਤ ਪੁਣੇ ਤੋਂ ਹਟਾ ਦਿੱਤਾ ਜਾਵੇਗਾ।' ਇਹ ਗੱਲ ਸੁਣਕੇ ਪਰੋਹਤ ਡਰ ਗਿਆ ਤੇ ਇਕ ਜੁਗਤੀ ਦੀ ਗੱਲ ਕਹੀ ਕਿ ਤੁਹਾਡਾ ਪਿਉ ਜਿਉਂਦਿਆਂ ਸਾਰੀ ਉਮਰ ਗੰਗਾ ਤੇ ਨਹੀਂ ਗਿਆ, ਮਰ ਜਾਣ ਤੇ ਭੀ ਤੁਸੀਂ ਸਾਰੇ ਪਾਲਕੀ ਵਿਚ ਬਿਠਾ ਕੇ ਲੈ ਗਏ, ਫਿਰ ਭੀ ਉਹ ਨਾ ਗਿਆ ਰਾਹ ਵਿਚ ਹੀ ਰਹਿ ਗਿਆ। ਭਲਾ ਮੇਰੇ ਨਾਲ ਕਿਵੇਂ ਜਾ ਸਕਦਾ ਸੀ। ਇਹ ਗੱਲ ਸੁਣਕੇ ਸਭਨਾਂ ਨੇ ਵਿਚਾਰਿਆ, ਉਹ ਹਰੀ ਤੋਂ ਬੇਮੁਖ ਸੀ ਹਰੀ ਨੂੰ ਭਾਇਆ ਨਹੀਂ, ਇਸ ਕਰਕੇ ਇਸਦੀ ਮੁਕਤੀ ਨਹੀਂ ਹੋਈ।

ਅਥਵਾ :–ਪੱਥਰ ਵਾਂਗ ਭਾਰੇ ਪਾਪੀਆਂ ਨੂੰ, ਵਾ :–ਪੱਥਰ ਵਾਂਗ ਕਠੋਰ ਹਿਰਦੇ ਵਾਲਿਆਂ ਨੂੰ ਸੰਸਾਰ-ਸਮੁੰਦਰ ਤੋਂ ਤਾਰ ਦਿੰਦਾ ਹੈ।

**ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥**

ਪ੍ਰਭੂ ਨੂੰ ਭਾਵੇ ਤਾਂ ਸ੍ਵਾਸਾਂ ਤੋਂ ਬਿਨਾਂ ਰੱਖਦਾ ਹੈ।*

ਪ੍ਰਭੂ ਨੂੰ ਭਾਵੇ ਤਾਂ ਇਹ ਜੀਵ ਹਰੀ ਦੇ ਗੁਣਾਂ ਨੂੰ ਭਾਖੈ=ਉਚਾਰਦਾ ਹੈ।

**ਪ੍ਰਭ ਭਾਵੈ ਤਾ ਪਤਿਤ ਉਧਾਰੇ ॥ ਆਪਿ ਕਰੈ ਆਪਨ ਬੀਚਾਰੇ ॥**

ਪ੍ਰਭੂ ਨੂੰ ਭਾਵੇ ਤਾਂ ਪਤਿਤ=ਪਾਪੀਆਂ ਨੂੰ ਉਧਾਰੇ=ਤਾਰ ਦਿੰਦਾ ਹੈ। ਉਹ ਆਪਣੇ ਵਿਚਾਰ ਨੂੰ ਸਦਾ ਆਪ ਹੀ ਕਰਦਾ ਹੈ, ਹੋਰ ਕਿਸੇ ਪਾਸੋਂ ਸਲਾਹ ਨਹੀਂ ਲੈਂਦਾ।

**ਦੁਹਾ ਸਿਰਿਆ ਕਾ ਆਪਿ ਸੁਆਮੀ ॥ ਖੇਲੈ ਬਿਗਸੈ ਅੰਤਰਜਾਮੀ ॥**

(ਲੋਕ ਪ੍ਰਲੋਕ, ਗੁਰਮੁਖ ਮਨਮੁਖ, ਦੇਵਤਾ ਦੈਂਤ ਇਨ੍ਹਾਂ) ਦੋਹਾਂ ਸਿਰਿਆਂ ਦਾ ਮਾਲਕ ਉਹ ਆਪ ਪਰਮੇਸ਼ਰ ਹੈ। ਆਪ ਹੀ ਸੰਸਾਰ ਖੇਡ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ, ਆਪ ਹੀ ਅੰਤਰਜਾਮੀ ਹੈ।

**ਜੋ ਭਾਵੈ ਸੋ ਕਾਰ ਕਰਾਵੈ ॥ ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥**

ਜੋ ਉਸਨੂੰ ਭਾਉਂਦਾ ਹੈ, ਓਹੀ ਕਾਰ ਕਰਾਉਂਦਾ ਹੈ। ਗੁਰੂ ਜੀ ਫੁਰਮਾਉਂਦੇ ਹਨ–ਉਸ ਤੋਂ ਬਿਨਾਂ ਸਾਨੂੰ ਹੋਰ ਕੋਈ ਨਜ਼ਰ ਨਹੀਂ ਆਉਂਦਾ ॥੨॥

---

*ਜਿਵੇਂ ਸੁਰਾਂਕ ਰਾਜਾ ਨੂੰ ਰਖਿਆ ਸੀ, ਭਾਵੇਂ ਉਸਦਾ ਸਿਰ ਵੱਢਿਆ ਗਿਆ ਤਾਂ ਭੀ ਉਹ ਪਹਾੜ ਦੀ ਚੋਟੀ ਤੇ ਬੈਠਾ ਹੋਇਆ ਕੌਰਵਾਂ ਪਾਂਡਵਾਂ ਦਾ ਯੁੱਧ ਵੇਖਦਾ ਰਿਹਾ।

**ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥**

ਕਹੁ ਖਾਂ ! ਮਨੁਖ ਤੋਂ ਕੀ ਹੋ ਆਉਂਦਾ ਹੈ ? ਜੋ ਉਸ ਪਰਮੇਸ਼ਰ ਨੂੰ ਭਾਉਂਦਾ ਹੈ ਓਹੀ ਕਰਮ ਇਸ ਮਨੁਖ ਪਾਸੋਂ ਕਰਾਉਂਦਾ ਹੈ ।

**ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥ ਜੋ ਤਿਸੁ ਭਾਵੈ ਸੋਈ ਕਰੇਇ ॥**

ਜੇਕਰ ਇਸ ਮਨੁਖ ਦੇ ਹੱਥ ਵਿਚ ਹੋਵੇ ਤਾਂ ਸਭ ਕੁਝ ਆਪਣੇ ਆਪ ਹੀ ਲੈ ਲਵੇ ।
ਪਰ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਇਹ ਜੀਵ ਓਹੀ ਕੁਝ ਕਰਦਾ ਹੈ ।

**ਅਨਜਾਨਤ ਬਿਖਿਆ ਮਹਿ ਰਚੈ ॥ ਜੇ ਜਾਨਤ ਆਪਨ ਆਪ ਬਚੈ ॥**

ਅਨਜਾਣਪਣੇ ਕਰਕੇ ਇਹ ਜੀਵ ਵਿਸ਼ਿਆਂ ਵਿਚ, ਵਾ:-ਬਿਖਿਆ=ਮਾਇਆ ਵਿਚ ਜਾ ਫਸਦਾ ਹੈ । ਜੇ ਕੁਝ ਜਾਣਦਾ ਹੋਵੇ ਕਿ ਇਸਦਾ ਫਲ ਦੁੱਖ ਹੈ ਤਾਂ ਆਪਣੇ ਆਪ ਬਚ ਜਾਵੇ ।

**ਭਰਮੇ ਭੂਲਾ ਦਹ ਦਿਸਿ ਧਾਵੈ ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥**

ਭਰਮ ਵਿਚ ਭੁਲਾ ਹੋਇਆ ਦਸੋ ਦਿਸ਼ਾਂ ਵਿਚ ਲੌ ਲਈ ਕਰਦਾ ਦੌੜਦਾ ਫਿਰਦਾ ਹੈ । ਅਤੇ ਇਕ ਨਿਮਖ ਵਿਚ ਹੀ ਸੰਕਲਪਾਂ ਕਰਕੇ ਚਾਰੇ ਕੂੰਟਾਂ ਵਿਚ ਫਿਰ ਆਉਂਦਾ ਹੈ ।

**ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ॥ਨਾਨਕ ਤੇ ਜਨ ਨਾਮਿ ਮਿਲੇਇ ॥੩॥**

ਪਰਮੇਸ਼ਰ ਕਿਰਪਾ ਕਰਕੇ ਜਿਸਨੂੰ ਆਪਣੀ ਭਗਤੀ ਦਿੰਦਾ ਹੈ । ਗੁਰੂ ਜੀ ਕਹਿੰਦੇ ਹਨ- ਉਹ ਪੁਰਸ਼ (ਨਾਮਿ) ਪਰਮਾਤਮਾ ਨਾਲ ਮਿਲ ਜਾਂਦਾ ਅਰਥਾਤ ਅਭੇਦ ਹੁੰਦਾ ਹੈ ॥੩॥

**ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥**

ਉਹ ਪਾਰਬ੍ਰਹਮ ਐਸਾ ਗਰੀਬ ਨਿਵਾਜ਼ ਹੈ । ਜੋ ਇਕ ਖਿਨ ਵਿਚ ਹੀ ਕੀੜੇ ਵਰਗੇ ਨੀਚ=ਨੀਵੇਂ ਪੁਰਸ਼ ਨੂੰ ਰਾਜ ਦੇ ਦਿੰਦਾ ਹੈ ।

**ਜਾ ਕਾ ਦ੍ਰਿਸਟਿ ਕਛੂ ਨ ਆਵੈ ॥ ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ ॥**

ਜਾਕਾ=ਜਿਸ ਜੀਵ ਦਾ ਤੇਜ ਪ੍ਰਤਾਪ ਕੁਛ ਵੀ ਨਿਗਾਹ ਨਾ ਆਉਂਦਾ ਹੋਵੇ ।
ਉਸ ਨੂੰ ਤਤਕਾਲ=ਸ਼ੀਘਰ ਹੀ ਦਸੋ ਦਿਸ਼ਾ ਭਾਵ ਚਾਰ ਚੁਫੇਰੇ ਪ੍ਰਗਟ ਕਰ ਦਿੰਦਾ ਹੈ ।

**ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ ॥**

ਜਗਤ ਦਾ ਮਾਲਕ ਪਰਮੇਸ਼ਰ ਜਿਸ ਨੂੰ ਆਪਣੀ ਬਖਸ਼ਸ਼ ਕਰਦਾ ਹੈ ।
ਉਸਦੇ ਕਰਮਾਂ ਦਾ ਲੇਖਾ ਨਹੀਂ ਗਿਣਦਾ ।

**ਜੀਉ ਪਿੰਡੁ ਸਭ ਤਿਸ ਕੀ ਰਾਸਿ ॥ ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥**

ਜੀਵ ਨੂੰ ਪਿੰਡੁ=ਸਰੀਰ ਆਦਿਕ ਸਾਰੀ ਰਾਸਿ=ਪੂੰਜੀ ਉਸ ਪ੍ਰਭੂ ਦੀ ਦਿਤੀ ਹੋਈ ਹੈ ।
ਉਹ ਬ੍ਰਹਮ ਸਰੂਪ ਦਾ ਪ੍ਰਕਾਸ਼ ਘਟ ਘਟ ਵਿਚ ਪੂਰਨ ਹੋ ਰਿਹਾ ਹੈ ।

**ਅਪਨੀ ਬਣਤ ਆਪਿ ਬਨਾਈ ॥ ਨਾਨਕ ਜੀਵੈ ਦੇਖਿ ਬਡਾਈ ॥੪॥**

ਆਪਣੀ ਸੰਸਾਰ ਰਚਨਾ ਪ੍ਰਭੂ ਨੇ ਆਪ ਬਣਾਈ ਹੈ।

ਗੁਰੂ ਜੀ ਆਖਦੇ ਹਨ-ਮੈਂ ਉਸਦੀ ਵਡਿਆਈ ਨੂੰ ਵੇਖਕੇ ਜਿਊਂਦਾ ਹਾਂ ॥੪॥

**ਇਸ ਕਾ ਬਲੁ ਨਾਹੀ ਇਸੁ ਹਾਥ ॥ ਕਰਨ ਕਰਾਵਨ ਸਰਬ ਕੋ ਨਾਥ ॥**

ਇਸ ਜੀਵ ਦਾ ਬਲ ਇਸਦੇ ਆਪਣੇ ਹੱਥ ਵਿਚ ਨਹੀਂ ਹੈ। ਕਿਉਂਕਿ ਸਭ ਕਰਤੱਬਾਂ ਦੇ ਕਰਨ ਕਰਾਉਣ ਵਾਲਾ ਉਹ ਆਪ ਹੀ ਸਭ ਦਾ ਨਾਥ=ਸੁਆਮੀ ਹੈ।

**ਆਗਿਆਕਾਰੀ ਬਪੁਰਾ ਜੀਉ ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥**

ਇਹ ਬਪੁਰਾ=ਵਿਚਾਰਾ ਜੀਵ ਤਾਂ ਉਸ ਹਰੀ ਦਾ ਆਗਿਆਕਾਰੀ ਅਰਥਾਤ ਹੁਕਮ ਵਿਚ ਚਲਣ ਵਾਲਾ ਹੈ। ਜੋ ਪ੍ਰਭੂ ਨੂੰ ਭਾਉਂਦਾ ਹੈ। ਫਿਰ ਉਹੋ ਕੁਝ ਹੁੰਦਾ ਹੈ।

**ਕਬਹੂ ਊਚ ਨੀਚ ਮਹਿ ਬਸੈ ॥ ਕਬਹੂ ਸੋਗ ਹਰਖ ਰੰਗਿ ਹਸੈ ॥**

ਕਦੇ ਤਾਂ ਇਹ ਜੀਵ ਉਚ ਨੀਚ ਜੂਨੀਆਂ, ਵਾ:-ਅਸਥਾਨਾਂ ਵਿਚ ਵਸਦਾ ਹੈ।

ਕਦੇ ਤਾਂ ਕਰਮਾਂ ਅਨੁਸਾਰ ਸੋਗ ਕਰਕੇ ਰੋਂਦਾ ਹੈ, ਅਤੇ ਕਦੇ ਖੁਸ਼ੀ ਦੇ ਰੰਗ ਵਿਚ ਹੱਸਦਾ ਹੈ।

**ਕਬਹੂ ਨਿੰਦ ਚਿੰਦ ਬਿਉਹਾਰ ॥ ਕਬਹੂ ਊਭ ਅਕਾਸ ਪਇਆਲ ॥**

ਕਦੇ ਨਿੰਦਿਆ ਅਤੇ ਚਿੰਦ=ਉਸਤਤੀ ਦਾ ਵਿਉਹਾਰ ਕਰਦਾ ਹੈ।

ਕਦੇ ਊਭ=ਉਚੇ ਅਕਾਸ਼ ਵਿਚ ਜਾਂਦਾ ਹੈ ਕਦੇ ਪਇਆਲ=ਪਤਾਲ ਵਿਚ ਜਾਂਦਾ ਹੈ।

**ਕਬਹੂ ਬੇਤਾ ਬ੍ਰਹਮ ਬੀਚਾਰ ॥ ਨਾਨਕ ਆਪਿ ਮਿਲਾਵਣਹਾਰ ॥੫॥**

ਕਦੇ ਸ਼ਾਸਤ੍ਰ ਬੇਤਾ ਹੋ ਕੇ ਬ੍ਰਹਮ ਦਾ ਵੀਚਾਰ ਕਰਦਾ ਹੈ।

ਅੱਥਵਾ :-ਕਦੇ ਬ੍ਰਹਮ ਵਿਚਾਰ ਦਾ ਬੇਤਾ=ਗਿਆਨਵਾਨ ਹੁੰਦਾ ਹੈ।

ਪਰ ਜੀਵ ਨੂੰ ਆਪਣੇ ਨਾਲ ਮਿਲਾ ਲੈਣ ਵਾਲਾ ਉਹ ਪ੍ਰਭੂ ਆਪ ਹੀ ਹੈ ॥੫॥

**ਕਬਹੂ ਨਿਰਤਿ ਕਰੈ ਬਹੁ ਭਾਤਿ ॥ ਕਬਹੂ ਸੋਇ ਰਹੈ ਦਿਨੁ ਰਾਤਿ ॥**

ਕਦੇ ਇਹ ਜੀਵ ਬਹੁਤ ਪ੍ਰਕਾਰ ਦੀ ਨਿਰਤਕਾਰੀ ਕਰਦਾ ਹੈ।

ਕਦੇ ਇਹ ਜੀਵ ਦਿਨ ਰਾਤੀ ਸੁੱਤਾ ਹੀ ਰਹਿੰਦਾ ਹੈ।

**ਕਬਹੂ ਮਹਾ ਕ੍ਰੋਧ ਬਿਕਰਾਲ ॥ ਕਬਹੂੰ ਸਰਬ ਕੀ ਹੋਤ ਰਵਾਲ ॥**

ਕਦੇ ਮਹਾ ਕ੍ਰੋਧ=ਬੜੇ ਗੁੱਸੇ ਕਰਕੇ ਬਿਕਰਾਲ=ਡਰਾਉਣੀ ਸ਼ਕਲ ਵਾਲਾ ਦਿੱਸਣ ਲੱਗ ਪੈਂਦਾ ਹੈ। ਤੇ ਕਦੇ ਇਹ ਜੀਵ ਸਾਰਿਆਂ ਦੇ ਚਰਨਾਂ ਦੀ ਰਵਾਲ=ਧੂੜਿ ਹੁੰਦਾ ਹੈ।

**ਕਬਹੂ ਹੋਇ ਬਹੈ ਬਡ ਰਾਜਾ ॥ ਕਬਹੁ ਭੇਖਾਰੀ ਨੀਚ ਕਾ ਸਾਜਾ ॥**

ਕਦੇ ਇਹ ਜੀਵ ਰਾਜੇ ਵਾਂਗ ਵੱਡਾ ਹੋ ਕੇ ਬਣ ਬਣ ਬੈਠਦਾ ਹੈ।

ਤੇ ਕਦੇ ਭਿਖਾਰੀ=ਮੰਗਤਾ ਹੋ ਕੇ ਨੀਚਾਂ ਵਾਲਾ ਸਾਜ਼ ਸਜਾ ਲੈਣਾ ਕਰਦਾ ਹੈ।

**ਕਬਹੂ ਅਪ ਕੀਰਤਿ ਮਹਿ ਆਵੈ ॥ ਕਬਹੂ ਭਲਾ ਭਲਾ ਕਹਾਵੈ ॥**

ਕਦੇ ਤਾਂ ਆਪਣੇ ਅਪਕੀਰਤਿ=ਅਪਜਸ ਕਰਾਉਣ ਵਿਚ ਆਉਂਦਾ ਹੈ।

ਕਦੇ ਆਪਣੇ ਆਪ ਨੂੰ ਭਲਾ ਭਲਾ ਕਹਾਉਂਦਾ ਹੈ।

**ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥**

ਜਿਸ ਪ੍ਰਕਾਰ ਪ੍ਰਭੂ ਰਖਦਾ ਹੈ ਉਸੀ ਪ੍ਰਕਾਰ ਇਹ ਜੀਵ ਰਹਿੰਦਾ ਹੈ।
ਗੁਰੂ ਜੀ ਕਹਿੰਦੇ ਹਨ-ਗੁਰੂ ਦੀ ਕਿਰਪਾ ਨਾਲ ਅਸੀਂ ਸੱਚੀ ਗੱਲ ਕਹਿੰਦੇ ਹਾਂ।
ਅਥਵਾ :-ਜਿਸ ਉਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਉਹ ਸਚ ਨਾਮ ਨੂੰ ਕਹਿੰਦਾ ਹੈ।

**ਕਬਹੂ ਹੋਇ ਪੰਡਿਤੁ ਕਰੇ ਬਖ੍ਯ੍ਯਾਨੁ ॥ ਕਬਹੂ ਮੋਨਿਧਾਰੀ ਲਾਵੈ ਧਿਆਨੁ ॥**

ਕਦੇ ਇਹ ਜੀਵ ਪੰਡਤ ਹੋ ਕੇ ਸ਼ਾਸਤ੍ਰਾਂ ਦਾ ਵਖਿਆਨ ਕਰਦਾ ਹੈ।
ਕਦੇ ਇਹ ਜੀਵ ਮੋਨਿਧਾਰੀ=ਮੋਨੀ ਬਣਕੇ ਧਿਆਨ ਲਾਉਂਦਾ ਹੈ।

**ਕਬਹੂ ਤਟ ਤੀਰਥ ਇਸਨਾਨ ॥ ਕਬਹੂ ਸਿਧ ਸਾਧਿਕ ਮੁਖਿ ਗਿਆਨ ॥**

ਕਦੇ ਇਹ ਜੀਵ ਤੀਰਥਾਂ ਦੇ ਕਿਨਾਰਿਆਂ ਪਰ ਰਹਿ ਕੇ ਤੀਰਥਾਂ ਵਿਚ ਹੀ ਇਸ਼ਨਾਨ ਕਰਦਾ ਰਹਿੰਦਾ ਹੈ। ਕਦੇ ਇਹ ਜੀਵ ਸਿਧ ਤੇ ਸਾਧਿਕ=ਜਗਿਆਸੂ ਹੋ ਕੇ ਮੂੰਹ ਨਾਲ ਗਿਆਨ ਦੀਆਂ ਗੱਲਾਂ ਕਰਦਾ ਹੈ।

**ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥ ਅਨਿਕ ਜੋਨਿ ਭਰਮੈ ਭਰਮੀਆ ॥**

ਕਦੇ ਇਹ ਜੀਵ ਕੀੜੇ, ਹਾਥੀ ਪਤੰਗੇ ਆਦਿ ਜੀਅ ਹੋ ਕੇ ਅਨੇਕ ਜੂਨੀਆਂ ਵਿਚ ਭਰਮਣੇ ਵਾਲਾ ਹੋ ਕੇ ਭਰਮੈ=ਫਿਰਦਾ ਹੈ।

> ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥੧॥
> ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥੧॥ ਰਹਾਉ ॥
> ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥ [ਪੰਨਾ ੩੨੫

**(ਪੰਨਾ ੨੭੮)**

**ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥**

ਇਹ ਜੀਵ (ਸ੍ਵਾਂਗੀ) ਨਕਲੀਏ ਵਾਂਗ ਅਨੇਕ ਤਰ੍ਹਾਂ ਦੇ ਲਿਬਾਸ ਧਾਰ ਕੇ ਵਿਖਾਉਂਦਾ ਹੈ।
ਪਰ ਜਿਸ ਤਰ੍ਹਾਂ ਪ੍ਰਭੂ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਜੀਵ ਨੂੰ ਨਚਾਉਂਦਾ ਹੈ।

**ਜੋ ਤਿਸੁ ਭਾਵੈ ਸੋਈ ਹੋਇ ॥ ਨਾਨਕ ਦੂਜਾ ਅਵਰੁ ਨ ਕੋਇ ॥੭॥**

ਉਸ ਪ੍ਰਭੂ ਨੂੰ ਜੋ ਭਾਉਂਦਾ ਹੈ, ਉਹੋ ਕੁਝ ਹੁੰਦਾ ਹੈ।
ਗੁਰੂ ਜੀ ਫੁਰਮਾਉਂਦੇ ਹਨ-ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ॥

**ਕਬਹੂ ਸਾਧਸੰਗਤਿ ਇਹੁ ਪਾਵੈ ॥ ਉਸੁ ਅਸਥਾਨ ਤੇ ਬਹੁਰਿ ਨ ਆਵੈ ॥**

ਜੇ ਕਦੇ ਇਹ ਜੀਵ ਸਤ ਸੰਗਤਿ ਵਿਚ ਬੈਠਣਾ ਪਾ ਲਵੇ।

ਤਾਂ ਉਸ ਸਤਸੰਗ ਅਸਥਾਨ ਤੋਂ ਉਦਾਸ ਹੋ ਕੇ ਮੁੜਕੇ ਸੰਸਾਰਕ ਧੰਦਿਆਂ ਦੀ ਤਰਫ ਨਹੀਂ ਆਉਂਦਾ। ਅਥਵਾ :-ਮੁੜ ਕੇ ਫਿਰ ਜੂਨੀਆਂ ਵਿਚ ਨਹੀਂ ਆਉਂਦਾ।

**ਅੰਤਰਿ ਹੋਇ ਗਿਆਨ ਪਰਗਾਸੁ ॥ ਉਸੁ ਅਸਥਾਨ ਕਾ ਨਹੀ ਬਿਨਾਸੁ ॥**

ਸਤਸੰਗ ਦੇ ਪ੍ਰਤਾਪ ਕਰਕੇ ਹੀ ਇਸ ਜੀਵ ਦੇ ਹਿਰਦੇ ਅੰਦਰ ਗਿਆਨ ਦਾ ਚਾਨਣ ਹੋ ਜਾਂਦਾ ਹੈ। ਫਿਰ ਗਿਆਨ ਦਾ ਚਾਨਣ ਇਸ ਨੂੰ ਉਸ ਜਗ੍ਹਾ ਤੇ ਲੈ ਜਾਂਦਾ ਹੈ।

ਜਿਸ ਅਸਥਾਨ=ਟਿਕਾਣੇ ਦਾ ਕਦੇ ਬਿਨਾਸੁ=ਨਾਸ ਨਹੀਂ ਹੁੰਦਾ।

**ਮਨ ਤਨ ਨਾਮਿ ਰਤੇ ਇਕ ਰੰਗਿ ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥**

ਸਤਸੰਗ ਵਿਚ ਮਨੋ ਤਨੋ ਹੋ ਕੇ ਜੋ ਇਕ ਨਾਮੀ ਦੇ ਨਾਮ ਰੰਗ ਵਿਚ ਰਤੇ ਰਹਿੰਦੇ ਹਨ।

ਉਹ ਫਿਰ ਸਦਾ ਹੀ ਪਾਰਬ੍ਰਹਮ ਦੇ ਨਾਲ ਵਸਦੇ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**

ਜਿਸ ਤਰ੍ਹਾਂ ਸਮੁੰਦਰ ਦੇ ਜਲ ਵਿਚ ਨਦੀਆਂ ਦਾ ਜਲ ਆ ਕੇ ਖਟਾਨਾ=ਮਿਲ ਜਾਂਦਾ ਹੈ। ਉਸੇ ਤਰ੍ਹਾਂ ਉਹ ਮਨੁੱਖ ਜੋਤੀ ਸਰੂਪ ਪਰਮਾਤਮਾ ਨਾਲ ਜੋਤੀ ਸਰੂਪ ਹੋ ਕੇ ਸਮਾਨਾ=ਅਭੇਦ ਹੋ ਜਾਂਦੇ ਹਨ।

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ [ਬਿਲਾਵਲੁ ਮ: ੫, ਪੰਨਾ ੮੪੬

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥
[ਧਨਾਸਰੀ ਕਬੀਰ; ਪੰਨਾ ੬੯੨

ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥
[ਮਾਰੂ ਮ: ੫ ਪੰਨਾ ੧੦੭੬

**ਮਿਟਿ ਗਏ ਗਵਨ ਪਾਏ ਬਿਸ੍ਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ॥੮॥੧੧॥**

ਉਨ੍ਹਾਂ ਦੇ ਚੌਰਾਸੀ ਲਖ ਜੂਨ ਵਿਚ ਆਉਣ ਜਾਣ ਦੇ ਗਵਨ=ਚੱਕਰ ਮਿਟ ਗਏ ਹਨ, ਅਤੇ ਬਿਸ੍ਰਾਮ=ਇਸਥਿਤੀ ਦੇ ਸੁਖ ਪਾਏ ਹਨ। ਗੁਰੂ ਜੀ ਫੁਰਮਾਉਂਦੇ ਹਨ-ਅਸੀਂ ਉਸ ਪ੍ਰਭੂ ਤੋਂ ਸਦਾ ਬਲਿਹਾਰ ਜਾਂਦੇ ਹਾਂ ॥੮॥੧੧॥

## ਸਲੋਕੁ ॥ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥

**ਉਥਾਨਕਾ :**—ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਾਸ ਇਕ ਸਿਖ ਨੇ ਆ ਕੇ ਕਿਹਾ, 'ਮੈਨੂੰ ਆਪਣਾ ਸਿਖ ਬਣਾ ਲਵੋ।' ਗੁਰੂ ਜੀ ਨੇ ਕਿਹਾ-ਸਿਖ ਬਣਨਾ ਬੜਾ ਮੁਸ਼ਕਲ ਹੈ, ਪਰ ਉਸ ਨੇ ਮੁੜ ਮੁੜ ਕੇ ਕਿਹਾ ਮੈਨੂੰ ਆਪਣਾ ਸਿਖ ਬਣਾ ਲਵੋ। ਹਜ਼ੂਰ ਨੇ ਕਿਹਾ, ਪਹਿਲੇ ਸਾਡਾ ਕੰਮ ਕਰ, ਫਿਰ ਤੈਨੂੰ ਸਿੱਖ ਬਣਾਵਾਂਗੇ। ਉਸ ਨੇ ਕਿਹਾ ਜੀ! ਜੋ ਕਹੋ ਮੈਂ ਓਹੀ ਕੰਮ ਕਰਾਂਗਾ। ਗੁਰੂ ਜੀ ਨੇ ਇਕ ਹੁਕਮਨਾਮਾ ਲਿਖ ਕੇ ਉਸ ਦੇ ਹਥ ਫੜਾ ਕੇ ਕਿਹਾ, 'ਫਲਾਣੇ ਸਿਖ ਨੂੰ ਇਹ ਹੁਕਮਨਾਮਾ ਦੇ ਆ, ਪਰ ੧੦੦) ਸੌ ਰੁਪਇਆ ਦਰਸ਼ਨ ਭੇਟ ਲੈ ਕੇ ਹੁਕਮਨਾਮਾ ਦੇਵੀਂ।' ਗੁਰੂ ਜੀ ਦੇ ਹੁਕਮ ਅਨੁਸਾਰ ਸਿਖ ਚਲ ਪਿਆ, ਚਲਦਿਆਂ ਚਲਦਿਆਂ ਉਸ ਸਿਖ ਦੇ ਘਰ ਪਹੁੰਚਾ। ਰਾਮ ਰਮਈਆ ਕਰਕੇ ਆਖਿਆ ਆਪ ਜੀ ਦੇ ਗੁਰਦੇਵਾਂ ਨੇ ਤੁਹਾਡੇ ਵਲ ਹੁਕਮਨਾਮਾ ਭੇਜਿਆ ਹੈ ਪਰ ੧੦੦ (ਸੌ) ਰੁਪਯਾ ਦਰਸ਼ਨ ਭੇਟਾ ਦਿਓ ਤਾਂ ਇਹ ਹੁਕਮਨਾਮਾ ਮਿਲੇਗਾ। ਭਾਵੇਂ ਸਿਖ ਗਰੀਬ ਸੀ ਪਰ ਘਰ ਵਿਚ ਸੌ ਰੁਪਿਆ ਨਹੀਂ ਸੀ ਪਰ ਸਿੱਖ ਨੂੰ ਪਲੰਘ ਤੇ ਬਿਠਾ ਕੇ ਜਲ-ਪਾਣੀ ਪਿਲਾ ਕੇ, ਆਪ ਸਮਾਨ ਵੇਚਣ ਚਲਾ ਗਿਆ। ਕੁਝ ਕੁ ਘਰ ਦਾ ਸਮਾਨ ਵੇਚ ਕੇ ਸੌ ਰੁਪਯਾ ਲਿਆ ਕੇ ਉਸ ਸਿੱਖ ਨੂੰ ਦੇ ਕੇ ਹੁਕਮਨਾਮਾ ਲੈ ਲਿਆ, ਸਿਰ ਤੇ ਰੱਖ ਕੇ ਉਸ ਨੂੰ ਮੱਥਾ ਟੇਕਿਆ। ਜਿਸ ਵੇਲੇ ਹੁਕਮਨਾਮਾ ਖੋਲ੍ਹ ਕੇ ਪੜ੍ਹਿਆ ਤਾਂ ਉਸ ਵਿਚ ਗੁਰੂ ਜੀ ਨੇ ਲਿਖਿਆ ਹੋਇਆ ਸੀ ਕਿ ਕਾਰ-ਸੇਵਾ ਵਾਸਤੇ ੫੦੦ (ਪੰਜ ਸੌ) ਰੁਪਯਾ ਜ਼ਰੂਰ ਭੇਜਣਾ। ਭਾਵੇਂ ਸਿੱਖ ਗਰੀਬ ਸੀ ਪਰ ਉਸ ਨੇ ਮੱਥੇ ਵੱਟ ਨਹੀਂ ਪਾਇਆ ਨਾ ਹੀ ਮਨ ਵਿਚ ਸੰਕਲਪ ਕੀਤਾ ਕਿ ਗੁਰੂ ਜੀ ਨੇ ਮੇਰੇ ਵਲ ਇਹ ਕੀ ਲਿਖ ਭੇਜਿਆ ਹੈ।

ਜਿਸ ਵੇਲੇ ਰੁਪਏ ਦੇ ਬੰਦੋਬਸਤ ਕਰਨ ਵਾਸਤੇ ਘਰੋਂ ਬਾਹਰ ਨਿਕਲਿਆ ਤਾਂ ਰਾਹ ਜਾਂਦਿਆਂ ਇਕ ਢੰਡੋਰਚੀ ਮਿਲ ਪਿਆ ਉਸ ਨੇ ਢੋਲ ਵਜਾ ਕੇ ਆਖਿਆ, 'ਅਜ ਫਲਾਣੀ ਜਗ੍ਹਾ ਪਹਿਲਵਾਨਾਂ ਦੀ ਕੁਸ਼ਤੀ ਹੋਣੀ ਹੈ, ਜਿਹੜਾ ਵੀ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰੇਗਾ, ਉਸ ਨੂੰ ਇਨਾਮ ਮਿਲੇਗਾ। ਜੇ ਮਸਕੀਨੀਏ ਨੂੰ ਢਾਹ ਲਵੇਗਾ ਤਾਂ ਹਜ਼ਾਰ ਰੁਪਯਾ ਇਨਾਮ ਮਿਲੇਗਾ. ਨਹੀਂ ਤਾਂ ਪੰਜ ਸੌ।' ਇਹ ਗੱਲ ਸੁਣ ਕੇ ਸਿੱਖ ਬੜਾ ਪ੍ਰਸੰਨ ਹੋਇਆ ਤੇ ਦਿਲ ਵਿਚ ਆਖਦਾ ਹੈ ਗੁਰੂ ਸਾਹਿਬਾਂ ਨੇ ਆਪਣਾ ਕੰਮ ਆਪ ਹੀ ਸਵਾਰ ਲਿਆ ਹੈ। ਉਸੀ ਵੇਲੇ ਉਹ ਸਿੱਖ ਮਲ-ਅਖਾੜੇ ਵਲ ਦੌੜ ਪਿਆ, ਦੌੜਦਿਆਂ-ਦੌੜਦਿਆਂ ਗਲਾ ਸੁੱਕ ਗਿਆ। ਰਾਹ ਵਿਚ ਇਕ ਖੂਹ ਵਗਦਾ ਦੇਖਿਆ ਜਿਸ ਉਤੇ ਬਹੁਤ ਲੋਕ ਇਕੱਠੇ ਸਨ, ਸਿੱਖ ਨੇ ਓਥੇ ਪਹੁੰਚ ਕੇ ਕਿਹਾ, 'ਪਰੇ ਹਟ ਜਾਓ ਪਹਿਲੇ ਮੈਨੂੰ ਪਾਣੀ ਪੀ ਲੈਣ ਦਿਓ।' ਅੱਗੇ ਮਸਕੀਨੀਆ ਆਪ ਹੀ ਖਲੋਤਾ ਸੀ। ਉਸ ਨੇ ਕਿਹਾ, 'ਤੂੰ ਹੁਣ ਤਾਂ ਆਉਂਦਾ ਪਿਆ ਹੈਂ ਤੈਨੂੰ ਕਿਸ ਗੱਲ ਦੀ ਕਾਹਲੀ ਪਈ ਹੋਈ ਹੈ ਜ਼ਰਾ ਠਹਿਰ ਜਾ।' ਸਿੱਖ ਨੇ ਕਿਹਾ, 'ਮੈਨੂੰ ਕਾਹਲ਼ੀ ਇਸ ਕਰਕੇ ਹੈ ਮੈਂ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰਨੀ ਹੈ, ਇਸ ਲਈ ਸਭ ਤੋਂ ਪਹਿਲਾਂ ਜਾਣਾ

ਚਾਹੁੰਦਾ ਹਾਂ। ਮਸਕੀਨੀਏ ਨੇ ਕਿਹਾ, 'ਅਜਾਈਂ ਮੱਤੇ ਕਿਉਂ ਮਰਦਾ ਹੈਂ ਤੂੰ ਤਾਂ ਉਸ ਦੀ ਇਕ ਚਪੇੜ ਵੀ ਸਹਾਰ ਨਹੀਂ ਸਕੇਂਗਾ।'

ਇਹ ਗੱਲ ਸੁਣ ਕੇ ਸਿਖ ਨੇ ਆਪਣਾ ਹਾਲ ਸੁਣਾਇਆ ਕਿ ਮੇਰੇ ਗੁਰਦੇਵਾਂ ਨੇ ਸੇਵਾ ਲਈ ਪੰਜ ਸੌ ਰੁਪਯਾ ਮੰਗ ਭੇਜਿਆ ਹੈ। ਉਨ੍ਹਾਂ ਦਾ ਬਚਨ ਪੂਰਿਆਂ ਕਰਨ ਵਾਸਤੇ ਮੈਂ ਕੁਸ਼ਤੀ ਕਰਨ ਚਲਿਆ ਹਾਂ, ਇਹ ਮੈਂ ਸਮਝਦਾ ਹਾਂ ਕਿ ਉਸ ਨਾਲ ਮੈਂ ਕੁਸ਼ਤੀ ਨਹੀਂ ਕਰ ਸਕਦਾ। ਪਰ ਗੁਰੂ ਦੇ ਨਮਿਤ ਜਾਨ ਦੇਣ ਨੂੰ ਤਿਆਰ ਹਾਂ। ਸਿੱਖ ਪਾਸੋਂ ਸਿਦਕੀ ਗੱਲਾਂ ਸੁਣ ਕੇ ਮਸਕੀਨੀਏ ਦਾ ਦਿਲ ਪਿਘਲ ਗਿਆ ਤੇ ਆਖਿਆ, 'ਮਸਕੀਨੀਆ ਪਹਿਲਵਾਨ ਮੈਂ ਹੀ ਹਾਂ ਤੂੰ ਫਿਕਰ ਨਾ ਕਰ, ਦੋ ਚਾਰ ਹੱਥ ਵਿਖਾ ਕੇ ਮੈਂ ਤੇਰੇ ਥੱਲੇ ਹੋ ਜਾਵਾਂਗਾ ਤੇ ਤੂੰ ਮੇਰੇ ਉਤੇ ਚੜ੍ਹ ਜਾਵੀਂ. ਇਸ ਤਰ੍ਹਾਂ ਤੈਨੂੰ ਹਜ਼ਾਰ ਰੁਪਯਾ ਵੀ ਮਿਲ ਜਾਵੇਗਾ ਅਤੇ ਸਾਰਿਆਂ ਵਿਚ ਤੇਰਾ ਜੈ ਜੈ ਕਾਰ ਹੋ ਜਾਵੇਗਾ।'

ਇਸ ਤਰ੍ਹਾਂ ਦੀਆਂ ਗੱਲਾਂ ਆਪਸ ਵਿਚ ਕਰਕੇ ਮੱਲ-ਅਖਾੜੇ ਵਿਚ ਪਹੁੰਚ ਗਏ, ਬੜੇ ਢੋਲ ਢਮੱਕੇ ਵੱਜੇ, ਦੁਨੀਆਂ ਬਹੁਤ ਇਕੱਠੀ ਹੋ ਗਈ। ਜਿਸ ਵੇਲੇ ਮਸਕੀਨੀਏ ਦੇ ਸਾਮ੍ਹਣੇ ਉਹ ਸਿੱਖ ਆਇਆ ਤਾਂ ਸਾਰੇ ਲੋਕ ਹੈਰਾਨ ਹੋ ਕੇ ਆਖਦੇ ਹਨ-'ਇਸ ਸੁਕੜੇ ਸਿੱਖ ਨੇ ਕੀ ਕੁਸ਼ਤੀ ਕਰਨੀ ਹੈ ਇਹ ਤਾਂ ਮੌਤ ਖਰੀਦਣ ਆਇਆ ਹੈ।'

ਪਰ ਉਹ ਦੋਵੇਂ ਕੁਝ ਚਿਰ ਆਪਸ ਵਿਚ ਹੇਠ ਉਤਾਹ ਹੁੰਦੇ ਰਹੇ ਆਖਿਰਕਾਰ ਮਸਕੀਨੀਆ ਥਲੇ ਢਹਿ ਪਿਆ ਤੇ ਉਹ ਸਿੱਖ ਉਸ ਦੇ ਉਪਰ ਚੜ੍ਹ ਗਿਆ ਇਤਨੇ ਨੂੰ ਲੋਕਾਂ ਨੇ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਕਿ ਮਸਕੀਨੀਆ ਹਾਰ ਗਿਆ ਹੈ ਤੇ ਸੁਕੜਾ ਸਿੱਖ ਜਿੱਤ ਗਿਆ ਹੈ। ਉਸੀ ਵੇਲੇ ਸਿੱਖ ਨੂੰ ਹਜ਼ਾਰ ਰੁਪਯਾ ਇਨਾਮ ਤੇ ਮਸਕੀਨੀਏ ਨੂੰ ਪੰਜ ਸੌ ਰੁਪਯਾ ਮਿਲ ਗਿਆ। ਫਿਰ ਮਸਕੀਨੀਏ ਨੇ ਕਿਹਾ, 'ਜਿਸ ਗੁਰੂ ਦੇ ਪਿਛੇ ਤੂੰ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹੋ ਗਿਆ ਸੈਂ, ਉਹ ਗੁਰੂ ਕਿਥੇ ਰਹਿੰਦੇ ਹਨ ?' ਉਸ ਗੁਰੂ ਜੀ ਦਾ ਦਰਸ਼ਨ ਮੈਨੂੰ ਭੀ ਕਰਵਾ। ਸਿੱਖ ਨੇ ਕਿਹਾ, 'ਤੂੰ ਮੇਰੇ ਨਾਲ ਚਲ, ਪਹਿਲੇ ਉਸ ਨੂੰ ਘਰ ਲਿਆ ਕੇ ਜਲ-ਪਾਣੀ ਛਕਾਇਆ।' ਫਿਰ ਜਿਸ ਸਿੱਖ ਨੂੰ ਘਰ ਬਿਠਾ ਗਿਆ ਸੀ ਉਸ ਸਿਖ ਨੂੰ ਤੇ ਮਸਕੀਨੀਏ ਪਹਿਲਵਾਨ ਨੂੰ ਆਪਣੇ ਨਾਲ ਲੈ ਕੇ ਤੁਰ ਪਿਆ। ਚਲਦੇ-ਚਲਦੇ ਅੰਮ੍ਰਿਤਸਰ ਆ ਪਹੁੰਚੇ, ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਇਕਾਂਤ ਜਗ੍ਹਾ ਪਰ ਬੈਠ ਕੇ ਸੁਖਮਨੀ ਸਾਹਿਬ ਉਚਾਰਨ ਕਰ ਰਹੇ ਸਨ, ਪੁਛਦੇ ਪੁਛਦੇ ਓਥੇ ਆ ਪਹੁੰਚੇ। ਗੁਰੂ ਜੀ ਅੱਗੇ ਭੇਟਾ ਰੱਖ ਕੇ ਸਿੱਖ ਨੇ ਮੱਥਾ ਟੇਕਿਆ ਫਿਰ ਮਸਕੀਨੀਏ ਨੇ ਭੀ ਭੇਟਾ ਰੱਖ ਕੇ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਉਸ ਵੇਲੇ ਗੁਰੂ ਜੀ ਨੇ ਵਰ ਦੇਂਦਿਆਂ ਹੋਇਆਂ ਕਿਹਾ-

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥**

ਹੇ ਮਸਕੀਨੀਆ ਪਹਿਲਵਾਨ ! ਤੂੰ ਸੁਖੀ ਵਸੇਂਗਾ, ਕਿਉਂਕਿ ਤੂੰ ਆਪਣੇ ਬਲ ਅਤੇ ਹੰਕਾਰ ਨੂੰ ਦੂਰ ਕਰਕੇ ਸਿੱਖ ਦੇ ਤਲੇ=ਹੇਠਾਂ ਡਿਗ ਪਿਆ ਹੈਂ।

**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥੧॥**

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-ਰਾਵਣ ਤੇ ਦੁਰਯੋਧਨ ਵਰਗੇ ਜੋ ਬੜੇ ਬੜੇ ਹੰਕਾਰੀ ਹਨ, ਉਹ ਮਾਤਾ ਦੇ ਗਰਭ ਵਿਚ ਗਲ ਰਹੇ ਹਨ।

ਅਥਵਾ :-ਸਭ ਨੂੰ ਸਾਂਝਾ ਉਪਦੇਸ਼ ਦਿੰਦੇ ਹਨ, ਜਿਹੜਾ ਪੁਰਸ਼ ਮਸਕੀਨੀਆ=ਗਰੀਬੀ ਆਦਿਕ ਗੁਣਾਂ ਨੂੰ ਧਾਰਦਾ ਹੈ ਤੇ ਆਪਾ ਭਾ ਹੰਕਾਰ ਨੂੰ ਨਵਿਰਤ ਕਰਕੇ ਸਰੀਰ ਦੇ ਸਾਰੇ ਅੰਗਾਂ ਤੋਂ ਤਲੇ ਜੋ ਚਰਨ ਹਨ ਉਨ੍ਹਾਂ ਚਰਨਾਂ ਦੀ ਧੂੜੀ ਗ੍ਰਹਿਣ ਕਰਦਾ ਹੈ, ਉਹ ਪੁਰਸ਼ ਸੁਖੀ ਵਸਦਾ ਹੈ। ਗੁਰੂ ਜੀ ਕਹਿੰਦੇ ਹਨ-ਜੋ ਜਾਤੀ ਅਭਿਮਾਨ ਕਰਕੇ ਬੜੇ ਹੰਕਾਰੀ ਹਨ ਤੇ ਵਿਦਿਆ ਦੇ ਅਭਿਮਾਨ ਕਰਕੇ ਬੜੇ ਹੰਕਾਰੀ ਹਨ, ਉਹ ਹਮੇਸ਼ਾ ਗਰਬਿ=ਹੰਕਾਰ ਵਿਚ ਗਲਦੇ ਰਹਿੰਦੇ ਹਨ ॥ ੧ ॥

ਯਥਾ :-ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥ [ਪੰਨਾ ੯੫੬

**ਅਸਟਪਦੀ ॥**

**ਜਿਸਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਰਾਜ - ਭਾਗ ਦਾ ਅਭਿਮਾਨੁ=ਹੰਕਾਰ ਹੁੰਦਾ ਹੈ। ਭਾਵ ਹੰਕਾਰ ਕਰਕੇ ਜੀਵਾਂ ਪਰ ਜ਼ੁਲਮ ਕਰਦਾ ਹੈ। ਉਹ ਸੁਆਨੁ=ਕੁੱਤਾ ਲੋਭੀ ਪੁਰਸ਼ ਨਰਕਾਂ ਵਿਚ ਪਾਤੀ=ਪਤਨ ਭਾਵ ਡਿਗਣ ਵਾਲਾ ਹੁੰਦਾ ਹੈ। ਅਥਵਾ :-ਉਹ ਪੁਰਸ਼ ਕੁੱਤਿਆਂ ਵਾਲੇ ਨਰਕ ਵਿਚ ਪਾਤੀ=ਪੈਣ ਵਾਲਾ ਹੁੰਦਾ ਹੈ, ਓਥੇ ਉਸ ਨੂੰ ਕੁੱਤੇ ਵੱਢ-ਵੱਢ ਕੇ ਖਾਂਦੇ ਹਨ।

ਅਥਵਾ :-ਉਹ ਪੁਰਸ਼ ਨਰਕਾਂ ਵਿਚ ਪੈ ਕੇ ਅਰਥਾਤ ਨਰਕਾਂ ਦਾ ਦੁੱਖ ਭੋਗ ਕੇ ਮੁੜ ਕੇ ਸੁਆਨੁ=ਕੁੱਤਾ ਜੂਨ ਵਿਚ ਪੈਦਾ ਹੁੰਦਾ ਹੈ।

**ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥**

ਜੋ ਜਾਣਦਾ ਹੈ ਕਿ ਮੈਂ ਜੋਬਨ ਅਵੱਸਥਾ ਵਾਲਾ ਹਾਂ ਤੇ ਜੁਆਨੀ ਦੀ ਤਾਕਤ ਵਿਚ ਮਸਤ ਹੋ ਕੇ ਗਰੀਬਾਂ ਨੂੰ ਦੁੱਖ ਦਿੰਦਾ ਹੈ। ਉਹ ਪੁਰਸ਼ ਮਰ ਕੇ ਗੰਦਗੀ ਦਾ ਕੀੜਾ ਹੁੰਦਾ ਹੈ।

**ਆਪਸ ਕਉ ਕਰਮ ਵੰਤੁ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥**

ਜੋ ਪੁਰਸ਼ ਆਪਣੇ ਆਪ ਨੂੰ ਸ਼ੁਭ ਕਰਮਾਂ ਦੇ ਕਰਨ ਵਾਲਾ ਕਹਾਉਂਦਾ ਹੈ ਭਾਵ ਆਪਣੇ ਕੀਤੇ ਕਰਮਾਂ ਦਾ ਹੰਕਾਰ ਕਰਦਾ ਹੈ। ਉਹ ਜੰਮਦਾ ਮਰਦਾ ਹੋਇਆ ਬਹੁਤ ਜੂਨੀਆਂ ਵਿਚ ਭ੍ਰਮਾਵੈ=ਭਰਮਦਾ ਭਾਵ ਭਟਕਦਾ ਰਹਿੰਦਾ ਹੈ।

**ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥**

ਜੋ ਪੁਰਸ਼ ਧਨ ਅਤੇ ਜ਼ਮੀਨ ਦਾ ਗੁਮਾਨੁ=ਹੰਕਾਰ ਕਰਦਾ ਹੈ। ਉਹ ਮੂਰਖ ਹੈ, ਅੰਨ੍ਹਾ ਹੈ ਤੇ ਅਗਿਆਨੀ ਹੈ। ਅਥਵਾ :-ਉਹ ਮੂਰਖ ਅਗਿਆਨ ਕਰਕੇ ਅੰਨ੍ਹਾ ਹੈ।

**ਕਰਿ ਕਿਰਪਾ ਜਿਸੁ ਕੈ ਹਿਰਦੈ ਗਰੀਬੀ ਬਸਾਵੈ ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥ ੧ ॥**

ਪ੍ਰਭੂ ਕਿਰਪਾ ਕਰਕੇ ਜਿਸ ਪੁਰਸ਼ ਦੇ ਹਿਰਦੇ ਵਿਚ ਗਰੀਬੀ ਭਾਵ ਨਿੰਮ੍ਰਤਾ ਆਦਿਕ ਗੁਣ ਵਸਾਉਂਦਾ ਹੈ। ਗੁਰੂ ਜੀ ਕਹਿੰਦੇ ਹਨ–ਉਹ ਪੁਰਸ਼ ਈਹਾ ਮੁਕਤੁ=ਇਸ ਲੋਕ ਵਿਚ ਬੰਧਨਾਂ ਤੋਂ ਛੁਟਕੇ ਆਗੈ=ਪ੍ਰਲੋਕ ਵਿਚ ਸੁਖ ਪਾਉਂਦਾ ਹੈ। ਅਥਵਾ :–ਈਹਾ ਸੁਖੁ ਪਾਵੈ=ਇਸ ਲੋਕ ਵਿਚ ਸੁਖ ਪਾਂਦਾ ਹੈ, ਅਤੇ ਆਗੈ ਮੁਕਤੁ=ਪ੍ਰਲੋਕ ਵਿਚ ਮੁਕਤੀ ਪਾਉਂਦਾ ਹੈ।

ਅਥਵਾ :–ਈਹਾ ਮੁਕਤੁ=ਇਸ ਲੋਕ ਵਿਚ ਜੀਵਨ - ਮੁਕਤੀ ਨੂੰ, ਅਤੇ ਆਗੈ=ਪ੍ਰਲੋਕ ਵਿਚ ਵਿਦੇਹ-ਮੁਕਤੀ ਦੇ ਸੁਖ ਨੂੰ ਪਾਉਂਦਾ ਹੈ॥੧॥

**ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥**

ਜੋ ਪੁਰਸ਼ ਧਨਵੰਤਾ=ਧਨਾਢ ਹੋ ਕੇ ਹੰਕਾਰ ਕਰਨ ਵਿਚ ਆਉਂਦਾ ਹੈ। ਅੰਤ ਨੂੰ ਉਹ ਧਨ ਤ੍ਰਿਣ ਸਮਾਨਿ=ਇਕ ਤੀਲੇ ਜਿੰਨਾ ਭੀ ਭਾਵ ਥੋੜਾ ਜਿੰਨਾ ਵੀ ਉਸ ਦੇ ਨਾਲ ਨਹੀਂ ਜਾਂਦਾ।

**ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥**
**ਪਲ ਭੀਤਰਿ ਤਾ ਕਾ ਹੋਇ ਬਿਨਾਸ ॥**

ਜੋ ਮਨੁੱਖ ਚਾਰ ਪ੍ਰਕਾਰ ਦੀ ਲਸਕਰ=ਸੈਨਾ ਉੱਤੇ ਬਹੁਤੀ ਆਸਾ ਕਰਦਾ ਹੈ ਕਿ ਇਹ ਸੈਨਾ ਮੇਰੀ ਮੱਦਦ ਕਰੇਗੀ। ਅਥਵਾ :–ਜੋ ਬਹੁਤੀਆਂ ਲਸਕਰ=ਫੌਜਾਂ ਉਤੇ ਤੇ ਮਨੁੱਖਾਂ ਉਤੇ ਆਸਾ ਕਰਦਾ ਹੈ। ਉਸ ਪੁਰਸ਼ ਦਾ ਸਗੋਂ ਇਕ ਪਲ ਦੇ ਵਿਚ ਹੀ ਨਾਸ ਹੋ ਜਾਂਦਾ ਹੈ।

**ਸਭ ਤੇ ਆਪ ਜਾਨੈ ਬਲਵੰਤੁ ॥ ਖਿਨ ਮਹਿ ਹੋਇ ਜਾਇ ਭਸਮੰਤੁ ॥**

ਜਿਸ ਆਪਣੇ ਸਰੀਰ ਨੂੰ ਸਾਰਿਆਂ ਤੋਂ ਵਧ ਕੇ ਬਲ ਵਾਲਾ ਜਾਣਦਾ ਹੈ। (ਮਰਨ ਸਮੇਂ ਓਹੀ ਸਰੀਰ) ਇਕ ਖਿਨ ਵਿਚ ਭਸਮ ਰੂਪ ਹੋ ਜਾਂਦਾ ਹੈ।

**ਕਿਸੈ ਨ ਬਦੈ ਆਪਿ ਅਹੰਕਾਰੀ ॥ ਧਰਮ ਰਾਇ ਤਿਸੁ ਕਰੇ ਖੁਆਰੀ ॥**

ਜੋ ਪੁਰਸ਼ ਆਪ ਹੰਕਾਰੀ ਹੋ ਕੇ ਆਪਣੇ ਤੁਲਿ ਹੋਰ ਕਿਸੇ ਬਦੈ=ਬਿਦਦਾ ਭਾਵ ਜਾਣਦਾ ਨਹੀਂ ਹੈ। ਅੰਤ ਨੂੰ ਧਰਮ ਰਾਜਾ ਤਿਸ ਦੀ ਖੁਆਰੀ=ਖਰਾਬੀ ਕਰੇਗਾ, ਭਾਵ ਉਸ ਨੂੰ ਚੰਗੀ ਤਰ੍ਹਾਂ ਦੁੱਖ ਦੇਵੇਗਾ।

**ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥**
**ਸੋ ਜਨੁ ਨਾਨਕ ਦਰਗਹ ਪਰਵਾਨੁ ॥ ੨ ॥**

ਗੁਰਾਂ ਦੀ ਕਿਰਪਾ ਕਰਕੇ ਜਿਸ ਪੁਰਸ਼ ਦਾ ਅਭਿਮਾਨੁ=ਹੰਕਾਰ ਮਿਟ ਜਾਂਦਾ ਹੈ।

ਗੁਰੂ ਜੀ ਫੁਰਮਾਉਂਦੇ ਹਨ–ਉਹ ਪੁਰਸ਼ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਨੁ=ਮਨਜ਼ੂਰ ਹੋ ਜਾਂਦਾ ਹੈ ॥ ੨ ॥

**ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥**

ਇਹ ਜੀਵ ਕ੍ਰੋੜਾਂ ਕਰਮ ਕਰਦਾ ਹੋਇਆ, ਬਹੁਤ ਹੀ ਸ੍ਰਮੁ ਪਾਵੈ=ਥਕਾਵਟ ਨੂੰ ਪਾਉਂਦਾ ਹੈ। ਕਰਮ ਕਰਕੇ ਜੋ ਹਉ ਧਾਰੇ=ਹੰਗਤਾ ਨੂੰ ਧਾਰਨ ਕਰੇ [ਕਿ ਮੈਂ ਕੀਤੇ ਹਨ] ਤਾਂ ਉਹ ਕੀਤੇ ਹੋਏ ਸਾਰੇ ਕਰਮ ਬਿਰਥਾਰੇ=ਵਿਅਰਥ ਭਾਵ ਨਿਸਫਲ ਚਲੇ ਜਾਂਦੇ ਹਨ।

**ਅਨਿਕ ਤਪਸਿਆ ਕਰੇ ਅਹੰਕਾਰ ॥ ਨਰਕ ਸੁਰਗ ਫਿਰਿ ਫਿਰਿ ਅਵਤਾਰ ॥**

ਜੋ ਪੁਰਸ਼ ਅਨੇਕ ਤਰ੍ਹਾਂ ਦੀ ਤਪਸਿਆ ਕਰਕੇ ਹੰਕਾਰ ਕਰਦਾ ਹੈ।

ਉਹ ਮੁੜ ਮੁੜਕੇ ਨਰਕਾਂ ਸੁਰਗਾਂ ਵਿਚ ਅਵਤਾਰ=ਉਤਰਨਾ ਕਰਦਾ ਹੈ।

**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥ ਹਰਿ ਦਰਗਹ ਕਹੁ ਕੈਸੇ ਗਵੈ ॥**

ਅਨੇਕ ਸਾਧਨਾਂ ਰੂਪ ਜਤਨਾਂ ਕਰਕੇ ਭੀ ਜਿਸ ਦਾ ਆਤਮ=ਮਨ ਦ੍ਰਵੀਭੂਤ ਭਾਵ ਕੋਮਲ [ਙ੍ਰਿਪਲੂ] ਨਹੀਂ ਹੁੰਦਾ। ਕਹੁ ਖਾਂ, ਉਹ ਹਰੀ ਦੀ ਦਰਗਾਹ ਵਿਚ ਕਿਵੇਂ ਜਾ ਸਕੇਗਾ?

ਵਾ :–ਹਰੀ ਦੀ ਦਰਗਾਹ ਵਿਚ ਉਸ ਦਾ ਕਿਵੇਂ ਜਸ ਗਾਵਿਆ ਜਾਵੇਗਾ।

**ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥**

ਜੋ ਪੁਰਸ਼ ਆਪਣੇ ਆਪ ਨੂੰ ਸਭ ਤੋਂ ਭਲਾ=ਚੰਗਾ ਅਖਵਾਉਂਦਾ ਹੈ। ਉਸ ਪੁਰਸ਼ ਦੇ ਨੇੜੇ ਭਲਿਆਈ ਤਾਂ ਆਉਂਦੀ ਹੀ ਨਹੀਂ।

## ਸਾਖੀ–ਰੰਕੇ ਬੰਕੇ ਦੀ

ਭਗਤ ਨਾਮਦੇਵ ਜੀ ਤੀਰਥ ਯਾਤਰਾ ਕਰਦੇ ਕਰਦੇ ਪੰਡਰ ਪੁਰ ਪਹੁੰਚੇ ਤਾਂ ਅਗੇ ਮੰਦਰ ਵਿੱਚ ਆਰਤੀ ਹੋ ਰਹੀ ਸੀ ਹੋਰਨਾਂ ਵੱਲ ਵੇਖਕੇ ਨਾਮਦੇਵ ਜੀ ਛੈਣਿਆਂ ਦੀ ਜਗ੍ਹਾ ਜੁੱਤੀ ਕੱਢ ਕੇ ਖੜਕਾਉਣ ਲਗ ਪਏ। ਤਾਂ ਪੰਡਿਤਾਂ ਨੇ ਧੱਕੇ ਮਾਰ ਕੇ ਮੰਦਰ ਵਿਚੋਂ ਬਾਹਰ ਕੱਢ ਦਿੱਤਾ। ਉਸ ਵੇਲੇ ਮੰਦਰ ਦੇ ਪਿਛੇ ਬੈਠ ਕੇ ਨਾਮਦੇਵ ਜੀ ਭਗਵਾਨ ਅੱਗੇ ਬੇਨਤੀਆਂ ਕਰਨ ਲਗ ਪਏ ਜਿਸ ਦਾ ਸਦਕਾ ਭਗਵਾਨ ਨੇ ਆਪਣੇ ਮੋਢੇ ਪਰ ਚੁੱਕ ਕੇ ਮੰਦਰ ਦਾ ਮੂੰਹ ਨਾਮਦੇਵ ਵਲ ਕਰ ਦਿੱਤਾ।

ਨਾਮਦੇਵ ਜੀ ਨੂੰ ਹੰਕਾਰ ਹੋ ਗਿਆ ਕਿ ਮੇਰੇ ਵਰਗਾ ਪਿਆਰਾ ਭਗਤ ਭਗਵਾਨ ਦਾ ਹੋਰ ਕੋਈ ਨਹੀਂ ਹੈ। ਇਕ ਦਿਨ ਭਗਵਾਨ ਪਾਸ ਆ ਕੇ ਕਹਿਣ ਲਗੇ–'ਹੇ ਭਗਵਾਨ! ਮੇਰੇ ਨਾਲੋਂ ਵੀ ਕੋਈ ਵੱਡਾ ਆਪ ਜੀ ਦਾ ਪਿਆਰਾ ਭਗਤ ਹੈ? ਤਾਂ ਭਗਵਾਨ ਨੇ ਉਸ ਦਾ ਦਿਲ ਰਖਣ ਵਾਸਤੇ ਦੋ ਵਾਰ ਤਾਂ ਕਿਹਾ ਕਿ ਤੇਰੇ ਨਾਲੋਂ ਹੋਰ ਕੋਈ ਮੈਨੂੰ ਪਿਆਰਾ ਭਗਤ ਨਹੀਂ ਹੈ।

ਜਦ ਤੀਜੀ ਵਾਰ ਪੁਛਿਆ ਤਾਂ ਉਸ ਦਾ ਹੰਕਾਰ ਤੋੜਨ ਵਾਸਤੇ ਭਗਵਾਨ ਨੇ ਕਿਹਾ–ਤੇਰੇ ਨਾਲੋਂ ਮੈਨੂੰ ਰੰਕਾ ਬੰਕਾ ਦੋਵੇਂ ਭਗਤ ਪਿਆਰੇ ਹਨ। ਤੈਨੂੰ ਤਾਂ ਮੈਂ ਕਦੇ ਕਦੇ ਦਰਸ਼ਨ ਦਿੰਦਾ ਹਾਂ, ਮੈਂ ਤਾਂ ਰਾਤ ਦਿਨ ਉਹਨਾਂ ਦੇ ਪਾਸ ਹੀ ਰਹਿੰਦਾ ਹਾਂ ਇਹ ਗੱਲ ਸੁਣ ਕੇ ਨਾਮਦੇਵ ਚਲਦਾ ਚਲਦਾ ਰੰਕੇ ਬੰਕੇ ਦੇ ਘਰ ਪਹੁੰਚ ਗਿਆ। ਕੀ ਵੇਖਦਾ ਹੈ, ਛੱਪਰੀ ਟੁੱਟੀ ਹੋਈ ਹੈ ਮੰਜੀ ਵੀ ਮਾੜੀ ਜੇਹੀ ਹੈ। ਸਾਰਾ ਸਮਾਨ ਗਰੀਬੀ ਵਾਲਾ ਵੇਖ ਕੇ ਨਾਮਦੇਵ ਨੇ ਮਨ ਵਿਚ ਵਿਚਾਰਿਆ ਏਹੋ ਜਿਹੀ ਜਗ੍ਹਾ ਤੇ ਭਗਵਾਨ ਸਾਰਾ ਦਿਨ ਕਿਵੇਂ ਰਹਿੰਦੇ ਹੋਣਗੇ, ਸ਼ਾਇਦ ਇਹ ਘਰ ਰੰਕੇ ਬੰਕੇ ਦਾ ਨਾ ਹੋਵੇ, ਤਦ ਆਵਾਜ਼ ਦੇ ਕੇ ਪੁਛਿਆ ਰੰਕੇ ਬੰਕੇ ਦਾ ਘਰ ਏਹੀ ਹੈ ? ਇਕ ਕੁਆਰੀ ਲੜਕੀ ਅੰਦਰ ਬੈਠੀ ਹਲਦੀ ਪੀਹ ਰਹੀ ਸੀ। ਉਸ ਨੇ ਕਿਹਾ, 'ਜੀ ਹਾਂ! ਰੰਕੇ ਬੰਕੇ ਦਾ ਏਹੀ ਘਰ ਹੈ, ਆਓ ਬੈਠੋ।' ਨਾਮਦੇਵ ਜੀ ਅੰਦਰ ਗਏ ਤਾਂ ਉਸ ਲੜਕੀ ਨੇ ਬੜੇ ਸਤਿਕਾਰ ਨਾਲ ਬਿਠਾਇਆ। ਨਾਮਦੇਵ ਨੇ ਪੁਛਿਆ–'ਭਗਵਾਨ ਰਾਤ ਦਿਨ ਇਥੇ ਹੀ ਰਹਿੰਦੇ ਹਨ ?' ਲੜਕੀ ਨੇ ਕਿਹਾ, 'ਹਾਂ ਜੀ, ਇਥੇ ਹੀ ਰਹਿੰਦੇ ਹਨ।' ਨਾਮਦੇਵ ਨੇ ਪੁਛਿਆ–'ਹੁਣ ਕਿਥੇ ਗਏ ਹੋਏ ਹਨ ?'

ਲੜਕੀ ਨੇ ਕਿਹਾ, 'ਹੁਣੇ ਬਾਹਰ ਗਏ ਹਨ, ਥੋੜੀ ਦੇਰ ਤਕ ਆ ਜਾਣਗੇ।'

ਫਿਰ ਨਾਮਦੇਵ ਨੇ ਪੁਛਿਆ, 'ਰੰਕਾ-ਬੰਕਾ ਕਿਥੇ ਗਏ ਹੋਏ ਹਨ ?'

ਲੜਕੀ ਨੇ ਕਿਹਾ, 'ਉਹ ਆਪਣੀ ਉਪਜੀਵਕਾ ਲਈ ਲੱਕੜੀਆਂ ਲੈਣ ਗਏ ਹੋਏ ਹਨ।

ਨਾਮਦੇਵ ਜੀ ਨੇ ਫਿਰ ਪੁਛਿਆ, 'ਤੂੰ ਕੀ ਕਰ ਰਹੀ ਹੈਂ ?' ਉਸ ਨੇ ਕਿਹਾ, 'ਹਲਦੀ ਪੀਹ ਰਹੀ ਹਾਂ।' ਨਾਮਦੇਵ ਨੇ ਪੁਛਿਆ, 'ਕਿਸ ਵਾਸਤੇ ਪੀਹ ਰਹੀ ਹੈਂ ?'

ਲੜਕੀ ਨੇ ਕਿਹਾ, 'ਭਗਵਾਨ ਵਾਸਤੇ ਇਹ ਹਲਦੀ ਪੀਹ ਰਹੀ ਹਾਂ।'

ਫਿਰ ਪੁਛਿਆ, 'ਭਗਵਾਨ ਨੂੰ ਕੀ ਹੋਇਆ ਹੈ ?' ਬੱਚੀ ਨੇ ਕਿਹਾ:–ਉਹਨਾਂ ਦੇ ਮੌਢੇ ਤੇ ਬਹੁਤ ਦਰਦ ਹੋ ਰਹੀ ਹੈ।' ਨਾਮਦੇਵ ਨੇ ਪੁਛਿਆ, 'ਦਰਦ ਕਿਉਂ ਹੋ ਰਹੀ ਹੈ ਕਿਧਰੇ ਡਿਗ ਪਏ ਸਨ ? ਲੜਕੀ ਨੇ ਕਿਹਾ–'ਛੀਂਬਾ ਜਾਤੀ ਦਾ ਇਕ ਨਵਾਂ ਹੀ ਭਗਤ ਨਾਮਦੇਵ ਹੋਇਆ ਹੈ। ਮੰਦਰ ਵਿਚ ਆਰਤੀ ਸਮੇਂ ਛੈਣਿਆਂ ਦੀ ਜਗ੍ਹਾ ਉਸ ਨੇ ਜੁਤੀਆਂ ਖੜਕਾਉਣੀਆਂ ਸ਼ੁਰੂ ਕਰ ਦਿਤੀਆਂ। ਇਸ ਗਲਤੀ ਕਰਕੇ ਉਸ ਨੂੰ ਪੰਡਿਆਂ ਨੇ ਧਕੇ ਮਾਰ ਕੇ ਮੰਦਰ ਤੋਂ ਬਾਹਰ ਕੱਢ ਦਿੱਤਾ। ਮੰਦਰ ਦੇ ਪਿਛੇ ਬੈਠ ਕੇ ਰੋਣ ਲਗ ਪਿਆ ਤੇ ਭਗਵਾਨ ਨੂੰ ਉਲਾਂਭੇ ਦੇਣ ਲਗ ਪਿਆ। ਉਸ ਵੇਲੇ ਨਾਮਦੇਵ ਨੂੰ ਖੁਸ਼ ਕਰਨ ਵਾਸਤੇ ਭਗਵਾਨ ਨੇ ਮੰਦਰ ਦਾ ਮੂੰਹ ਫੇਰ ਦਿਤਾ।

ਮੰਦਰ ਫੇਰਨ ਕਰਕੇ ਭਗਵਾਨ ਦੇ ਮੌਢੇ ਨੂੰ ਚੋਟ ਆ ਗਈ ਹੈ ਇਸ ਕਰਕੇ ਦਰਦ ਹੋ ਰਹੀ ਹੈ ਪਰ ਨਾਮਦੇਵ ਨੇ ਭਗਵਾਨ ਦਾ ਕੋਈ ਖਿਆਲ ਨਹੀਂ ਕੀਤਾ ਉਲਟਾ ਹੰਕਾਰ ਕਰ ਰਿਹਾ ਹੈ ਕਿ ਮੇਰੇ ਵਰਗਾ ਪਿਆਰਾ ਭਗਤ ਹੋਰ ਕੋਈ ਨਹੀਂ ਹੈ। ਪਿਆਰਾ ਭਗਤ ਤਾਂ ਉਹ ਹੁੰਦਾ ਹੈ ਜੋ ਭਗਵਾਨ ਨਾਲ ਪਿਆਰ ਕਰੇ। ਨਾਮਦੇਵ ਦਾ ਭਗਵਾਨ ਨਾਲ ਕੋਈ ਪਿਆਰ ਨਹੀਂ ਕਿਉਂਕਿ ਉਸ ਨੇ ਭਗਵਾਨ ਤੋਂ ਪੁਛਿਆ ਭੀ ਨਹੀਂ ਕਿ ਤੁਹਾਨੂੰ ਕੋਈ ਤਕਲੀਫ ਤਾਂ ਨਹੀਂ ਹੋਈ।

ਉਹ ਭਗਵਾਨ ਦਿਆਲੂ ਹੈ ਜੋ ਮਤਲਬ ਤੋਂ ਬਿਨਾਂ ਹੀ ਸਭ ਦੇ ਕੰਮ ਸਵਾਰੀ ਜਾਂਦਾ ਹੈ। ਜਿਸ ਵੇਲੇ ਨਾਮਦੇਵ ਵਲ ਮੰਦਰ ਦਾ ਮੂੰਹ ਕਰ ਕੇ ਭਗਵਾਨ ਇਥੇ ਆਏ ਤਾਂ ਮੈਂ ਮੋਢਾ ਛਿਲਿਆ ਹੋਇਆ ਵੇਖ ਕੇ ਪੁਛਿਆ, 'ਭਰਾ ਜੀ ਇਹ ਕੀ ਹੋਇਆ ਹੈ?' ਭਗਵਾਨ ਨੇ ਕਿਹਾ, 'ਭੈਣ ਜੀ! ਨਾਮਦੇਵ ਦੇ ਵਾਸਤੇ ਦੇਹੁਰਾ ਫੇਰਿਆ ਹੈ ਉਸ ਨਾਲ ਮੋਢਾ ਛਿਲਿਆ ਗਿਆ ਹੈ ਤੇ ਬੜੀ ਦਰਦ ਹੋ ਰਹੀ ਹੈ।' ਇਹ ਗੱਲ ਸੁਣ ਕੇ ਸਾਰੀ ਰਾਤ ਮੈਂ ਤੇਲ ਦੀ ਮਾਲਸ਼ ਕੀਤੀ, ਤੇ ਕਈ ਦਵਾਈਆਂ ਭੀ ਲਗਾਈਆਂ ਕਿਸੇ ਵੇਲੇ ਨੀਂਦ ਭੀ ਆ ਜਾਂਦੀ ਸੀ, ਏਸੇ ਮੰਜੇ ਪਰ ਸਾਰੀ ਰਾਤ ਪਏ ਰਹੇ ਹਨ। ਹੁਣ ਉਠ ਕੇ ਬਾਹਰ ਗਏ ਹਨ ਤੇ ਉਹਨਾਂ ਲਈ ਮੈਂ ਹਲਦੀ ਪੀਸ ਰਹੀ ਹਾਂ ਆਉਣਗੇ ਤੇ ਉਨ੍ਹਾਂ ਦੇ ਮੋਢੇ ਪਰ ਲਗਾਵਾਂਗੀ। ਇਤਨੇ ਨੂੰ ਭਗਵਾਨ ਜੀ ਆ ਕੇ ਉਸ ਮੰਜੀ ਪਰ ਬੈਠ ਗਏ ਤੇ ਕਿਹਾ, 'ਭੈਣ ਜੀ ਦਰਦ ਬਹੁਤ ਹੈ।' ਤਾਂ ਭੈਣ ਜੀ ਨੇ ਹਲਦੀ ਵਿਚ ਹੋਰ ਚੀਜ਼ਾਂ ਵੀ ਮਿਲਾ ਕੇ ਮੋਢੇ ਪਰ ਲੇਪ ਕੀਤਾ, ਉਹਰੋਂ ਸੇਕ ਦੇ ਕੇ ਪੱਟੀ ਕਰ ਦਿਤੀ। ਇਹ ਗੱਲ ਦੇਖ ਕੇ ਨਾਮਦੇਵ ਬੜਾ ਹੈਰਾਨ ਹੋਇਆ ਤੇ ਉਸ ਦਾ ਹੰਕਾਰ ਟੁੱਟ ਗਿਆ। ਭਗਵਾਨ ਦੇ ਚਰਨ ਫੜ ਕੇ ਆਪਣੇ ਅਪਰਾਧ ਦੀ ਖਿਮਾ ਮੰਗੀ ਤੇ ਕਿਹਾ, 'ਸਾਰਿਆਂ ਨਾਲੋਂ ਮੈਂ ਤਾਂ ਆਪਣੇ ਆਪ ਨੂੰ ਹੀ ਚੰਗਾ ਸਮਝਦਾ ਸਾਂ, ਪਰ ਨਹੀਂ ਸਭ ਤੋਂ ਚੰਗੇ ਭਗਤ ਇਹ ਹਨ-ਜਿਨ੍ਹਾਂ ਦੇ ਘਰ ਆਪ ਠਹਿਰੇ ਹੋ। ਆਪ ਕਿਰਪਾ ਕਰਕੇ ਆਪਣੇ ਪਿਆਰੇ ਭਗਤ ਰੰਕਾ ਬੰਕਾ ਦੇ ਦਰਸ਼ਨ ਕਰਵਾਓ।' ਭਗਵਾਨ ਨੇ ਕਿਹਾ, ਚਲੋ ਜੰਗਲ ਵਿਚ ਲੱਕੜਾਂ ਵੱਢਦੇ ਹੋਣਗੇ।' ਅਜੇ ਥੋੜੀ ਦੂਰ ਗਏ ਤਾਂ ਰੰਕਾ ਬੰਕਾ ਸਾਹਮਣੇ ਆਉਂਦੇ ਦਿਸ ਪਏ। ਭਗਵਾਨ ਨੇ ਕਿਹਾ 'ਦੇਖੋ! ਔਹ ਆ ਰਹੇ ਹਨ।' ਨਾਮਦੇਵ ਨੇ ਕਿਹਾ, 'ਐਹੋ ਜਿਹੇ ਭਗਤਾਂ ਨੂੰ ਮਾਇਆ ਦੇ ਕੇ ਆਪ ਸੁਖੀ ਕਿਉਂ ਨਹੀਂ ਰਖਦੇ?'

ਭਗਵਾਨ ਨੇ ਕਿਹਾ, 'ਮੈਂ ਤਾਂ ਦਿੰਦਾ ਹਾਂ ਉਹ ਲੈਂਦੇ ਹੀ ਨਹੀਂ, ਕਿਉਂਕਿ ਉਹ ਮਾਇਆ ਨੂੰ ਭਗਤੀ ਵਿਚ ਰੁਕਾਵਟ ਸਮਝਦੇ ਹਨ। ਮੈਂ ਬਤੇਰਾ ਕਹਿ ਰਿਹਾ ਹਾਂ ਤੇ ਦੇ ਵੀ ਰਿਹਾ ਹਾਂ। ਜਿਸ ਵੇਲੇ ਮਾਇਆ ਦਿੰਦਾ ਹਾਂ ਤਾਂ ਉਹ ਰੋਣ ਲੱਗ ਜਾਂਦੇ ਹਨ। ਉਲਟਾ ਅੰਨ - ਜਲ ਵੀ ਛਡ ਬਹਿੰਦੇ ਹਨ।' ਨਾਮਦੇਵ ਨੇ ਕਿਹਾ, ਮੇਰੇ ਸਾਹਮਣੇ ਮਾਇਆ ਦਿਓ ਮੈਂ ਭੀ ਵੇਖਾਂ ਕਿ ਉਹ ਕਿਵੇ ਰੋਂਦੇ ਹਨ?' ਭਗਵਾਨ ਨੇ ਕਿਹਾ, 'ਇਸ ਦੋਸ਼ ਦਾ ਭਾਗੀ ਫਿਰ ਤੂੰ ਹੀ ਹੋਵੇਂਗਾ।' ਨਾਮਦੇਵ ਨੇ ਕਿਹਾ 'ਹਾਂ ਜੀ! ਮੈਂ ਹੀ ਹੋਵਾਂਗਾ।' ਭਗਵਾਨ ਨੇ ਹੀਰਿਆਂ ਦੀ ਥੈਲੀ ਦੇ ਕੇ ਕਿਹਾ, 'ਫਲਾਣੀ ਜਗ੍ਹਾ ਰਖ ਆ।' ਨਾਮਦੇਵ ਰੱਖ ਆਇਆ। ਫਿਰ ਭਗਵਾਨ ਤੇ ਨਾਮਦੇਵ ਦੋਵੇਂ ਛੁਪ ਕੇ ਬੈਠ ਗਏ। ਅੱਗੇ ਅੱਗੇ ਰੰਕਾ ਆ ਰਿਹਾ ਸੀ, ਪਿੱਛੇ ਪਿੱਛੇ ਬੰਕਾ ਆ ਰਿਹਾ ਸੀ। ਜਿਸ ਵੇਲੇ ਉਸ ਥੈਲੀ ਦੇ ਪਾਸ ਰੰਕਾ ਪਹੁੰਚਿਆ ਤਾਂ ਦੇਖ ਕੇ ਡਰ ਗਿਆ ਤੇ ਹਾਇ ਸੱਪਣੀ! ਹਾਇ ਸੱਪਣੀ! ਕਹਿ ਕੇ ਰੋਣ ਲਗ ਪਿਆ ਤੇ ਪੈਰਾਂ ਨਾਲ ਉਸ ਤੇ ਮਿੱਟੀ ਪਾ ਕੇ ਉਸ ਨੂੰ ਢੱਕ ਕੇ ਰੋਂਦਾ ਹੋਇਆ ਅੱਗੇ ਚਲ ਪਿਆ। ਬੰਕੇ ਨੇ ਦੂਰੋਂ ਦੇਖਿਆ ਕਿ ਫਲਾਣੀ ਜਗ੍ਹਾ ਤੇ ਮੇਰਾ ਭਰਾ ਕਿਉਂ ਰੁਕਿਆ ਹੈ? ਦੌੜ ਕੇ ਭਰਾ ਨੂੰ ਆ ਮਿਲਿਆ ਤੇ ਪੁਛਿਆ

ਖੜੇ ਕਿਉਂ ਹੋਏ ਸੀ, ਤਾਂ ਰੋਂਦਿਆਂ ਹੋਇਆਂ ਰੰਕੇ ਨੇ ਕਿਹਾ-ਭਗਵਾਨ ਨੇ ਸਾਡੇ ਮਾਰਨ ਵਾਸਤੇ ਰਸਤੇ ਵਿਚ ਸੱਪਣੀ ਰੱਖੀ ਹੋਈ ਸੀ, ਮੈਨੂੰ ਡੰਗ ਮਾਰਨ ਲਗੀ ਸੀ (ਭਾਵ ਮੈਂ ਉਸਨੂੰ ਚੁਕਣ ਲਗਾ ਸੀ) ਪਰ ਬੜੀ ਮੁਸ਼ਕਲ ਨਾਲ ਬਚਿਆ ਹਾਂ। ਫਿਰ ਮੈਂ ਖਿਆਲ ਕੀਤਾ ਮੇਰਾ ਭਰਾ ਬੰਕਾ ਪਿੱਛੇ ਆ ਰਿਹਾ ਹੈ। ਉਸਨੂੰ ਨਾ ਖਾ ਜਾਵੇ ਇਸ ਲਈ ਮੈਂ ਉਥੇ ਖਲੋਕੇ ਉਸ ਉਤੇ ਮਿੱਟੀ ਪਾਈ ਹੈ। ਇਹ ਗੱਲ ਸੁਣਕੇ ਬੰਕਾ ਰੋਣ ਲਗ ਪਿਆ। ਰੰਕੇ ਨੇ ਪੁਛਿਆ, "ਤੂੰ ਕਿਉਂ ਰੋਂਦਾ ਹੈਂ? ਤੂੰ ਤਾਂ ਉਸਨੂੰ ਦੇਖਿਆ ਵੀ ਨਹੀਂ, ਨਾਹੀ ਉਸ ਸੱਪਣੀ ਨੇ ਡੱਸਿਆ ਹੈ।"

ਬੰਕੇ ਨੇ ਕਿਹਾ, ਮੈਂ ਤੇਰੇ ਵਾਸਤੇ ਰੋਂਦਾ ਹਾਂ ਕਿ ਤੇਰੀ ਬ੍ਰਹਮਾਕਾਰ ਬਿਰਤੀ ਹਟਕੇ ਮਾਇਆਕਾਰ ਬਿਰਤੀ ਕਿਉਂ ਹੋਈ ਹੈ। ਮਾਇਆ ਸਮਝਕੇ ਤੂੰ ਉਸ ਉਤੇ ਮਿੱਟੀ ਕਿਉਂ ਪਾਈ ਹੈ, ਇਤਨਾ ਸਮਾਂ ਤੂੰ ਪ੍ਰਭੂ ਤੋਂ ਬੇਮੁਖ ਕਿਉਂ ਹੋਇਆ ਹੈਂ, ਪ੍ਰਭੂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਨਾਮਦੇਵ ਬੜਾ ਹੈਰਾਨ ਹੋਇਆ ਤੇ ਸੋਚਣ ਲਗਾ ਮੈਂ ਕੀ ਭਗਤ ਹਾਂ, ਅਸਲ ਭਗਤ ਤਾਂ ਰੰਕਾ ਬੰਕਾ ਹਨ, ਮੇਰਾ ਆਪਣੇ ਆਪ ਨੂੰ ਭਲਾ ਕਹਿਣਾ ਠੀਕ ਨਹੀਂ ਹੈ।

**ਸਰਬ ਕੀ ਰੇਨ ਜਾ ਕਾ ਮਨੁ ਹੋਇ ॥**
**ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥**

ਪਰ ਜਿਸ ਪੁਰਸ਼ ਦਾ ਮਨ ਸਾਰਿਆਂ ਦੀ ਚਰਨਾਂ ਦੀ ਧੂੜੀ ਹੁੰਦਾ ਹੈ।
ਗੁਰੂ ਜੀ ਕਹਿੰਦੇ ਹਨ-ਉਸ ਪੁਰਸ਼ ਦੀ ਨਿਰਮਲ ਸੋਇ=ਸੋਭਾ ਹੁੰਦੀ ਹੈ ॥੩॥

**ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥ ਤਬ ਇਸ ਕਉ ਸੁਖੁ ਨਾਹੀ ਕੋਇ ॥**

ਜਦ ਤਕ ਇਹ ਮੈਂ ਮੈਂ ਕਰਨ ਵਾਲਾ ਮਨੁੱਖ ਜਾਣਦਾ ਹੈ ਕਿ ਜੋ ਕੁਝ ਹੋ ਰਿਹਾ ਹੈ ਉਹ ਮੇਰੇ ਪਾਸੋਂ ਹੀ ਹੋ ਰਿਹਾ ਹੈ। ਤਦ ਤਕ ਇਸਨੂੰ ਕੋਈ ਸੁਖ ਪ੍ਰਾਪਤ ਨਹੀਂ ਹੁੰਦਾ।

ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥
[ਭੈਰਉ ਕਬੀਰ ਜੀ ਪੰਨਾ ੧੧੬੦

**ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥**

ਜਦ ਇਹ ਜੀਵ ਜਾਣਦਾ ਹੈ ਕਿ ਮੈਂ ਹੀ ਸਭ ਕੁਝ ਕਰਦਾ ਹਾਂ।
ਤਦ ਤਕ ਇਹ ਜੂਨੀਆਂ ਦੁਆਰੇ ਮਾਂ ਦੇ ਗਰਭ ਵਿਚ ਫਿਰਦਾ ਹੈ।

**ਜਬ ਧਾਰੈ ਕੋਊ ਬੈਰੀ ਮੀਤੁ ॥ ਤਬ ਲਗੁ ਨਿਹਚਲੁ ਨਾਹੀ ਚੀਤੁ ॥**

ਜਦ ਤਕ ਇਹ ਕਿਸੇ ਨੂੰ ਵੈਰੀ ਤੇ ਸੱਜਣ ਮੰਨਦਾ ਹੈ। ਤਦ ਤਕ ਇਸਦਾ ਆਪਣਾ ਚਿਤ ਨਿਹਚਲੁ=ਇਸਥਿਤ ਭਾਵ ਟਿਕਾਣੇ ਨਹੀਂ ਰਹਿੰਦਾ।

**ਜਬ ਲਗੁ ਮੋਹ ਮਗਨ ਸੰਗਿ ਮਾਇ ॥ ਤਬ ਲਗੁ ਧਰਮ ਰਾਇ ਦੇਇ ਸਜਾਇ ॥**

ਜਦ ਤਕ ਇਹ ਮਾਇਆ ਦੇ ਮੋਹ ਨਾਲ ਮਗਨ=ਮਸਤ ਹੋਇਆ ਰਹਿੰਦਾ ਹੈ।

ਤਦ ਤਕ ਇਸ ਨੂੰ ਧਰਮਰਾਜਾ ਸਜਾਇ=ਦੰਡ ਦਿੰਦਾ ਰਹਿੰਦਾ ਹੈ।

**ਪ੍ਰਭ ਕਿਰਪਾ ਤੇ ਬੰਧਨ ਤੂਟੈ ॥ ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥**

ਗੁਰੂ ਜੀ ਫੁਰਮਾਉਂਦੇ ਹਨ-ਪ੍ਰਭੂ ਦੀ ਕਿਰਪਾ ਨਾਲ ਸਾਰੇ ਬੰਧਨ ਟੁਟ ਜਾਂਦੇ ਹਨ ਅਤੇ ਗੁਰਾਂ ਦੀ ਪ੍ਰਸਾਦਿ=ਕਿਰਪਾ ਨਾਲ ਹੰਗਤਾ ਛੁਟ ਜਾਂਦੀ ਹੈ ॥੪॥

## (ਪੰਨਾ ੨੭੯)

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**

ਤ੍ਰਿਸ਼ਨਾਲੂ ਪੁਰਸ਼ ਸਹਸ=ਹਜ਼ਾਰਾਂ ਰੁਪਏ ਖਟਕੇ, ਫਿਰ ਲੱਖਾਂ ਦੇ ਮਗਰ ਉਠ ਦੌੜਦਾ ਹੈ। ਪਰ ਉਸ ਨੂੰ ਤ੍ਰਿਪਤੀ ਨਹੀਂ ਆਉਂਦੀ ਭਾਵ ਰੱਜ ਨਹੀਂ ਆਉਂਦਾ, ਹਰ ਵੇਲੇ ਆਪਣੇ ਆਪ ਨੂੰ ਮਾਇਆ ਦੇ ਪਿਛੇ ਪਾਉਂਦਾ ਹੈ।

## ਸਾਖੀ :-ਸਿਕੰਦਰ ਬਾਦਸ਼ਾਹ ਦੀ

ਇਕ ਸਮੇਂ ਸਿਕੰਦਰ ਬਾਦਸ਼ਾਹ ਦੇ ਮਨ ਵਿਚ ਸੋਚ ਆਈ ਕਿ ਮੈਂ ਵੀ ਬਾਦਸ਼ਾਹ ਹਾਂ ਤੇ ਸਮੁੰਦਰ ਵੀ ਬਾਦਸ਼ਾਹ ਕਹਾਉਂਦਾ ਹੈ, ਪਰ ਇਹ ਨਹੀਂ ਹੋਣਾ ਚਾਹੀਦਾ।

ਸਿਕੰਦਰ ਬਾਦਸ਼ਾਹ ਨੇ ਸਮੁੰਦਰ ਨਾਲ ਜੰਗ ਕਰਨ ਵਾਸਤੇ ਚੜ੍ਹਾਈ ਕਰ ਦਿੱਤੀ। ਬਹੁਤ ਸਾਰੀਆਂ ਫੌਜਾਂ ਸਮੁੰਦਰ ਪਰ ਜਾ ਖੜੀਆਂ ਕੀਤੀਆਂ। ਜਿਸ ਵੇਲੇ ਧਨੁਖ ਖਿਚਕੇ ਬਾਣ ਮਾਰਨ ਲਗਾ ਤਾਂ ਸਮੁੰਦਰ ਬ੍ਰਾਹਮਣ ਦਾ ਰੂਪ ਧਾਰਕੇ ਪਾਸ ਆ ਖੜੋਤਾ। ਸਿਕੰਦਰ ਤੋਂ ਪੁਛਿਆ, 'ਕੀ ਕਾਰਨ ਹੈ ਕਿ ਏਥੇ ਫੌਜਾਂ ਕਿਉਂ ਲਿਆ ਖੜੀਆਂ ਕੀਤੀਆਂ ਹਨ?' ਸਿਕੰਦਰ ਨੇ ਕਿਹਾ ਮੈਂ ਦੁਨੀਆਂ ਦਾ ਬਾਦਸ਼ਾਹ ਹਾਂ ਤੇ ਤੂੰ ਨਦੀਆਂ ਦਾ ਬਾਦਸ਼ਾਹ ਹੈਂ, ਇਸ ਕਰਕੇ ਮੈਂ ਤੇਰੇ ਨਾਲ ਜੰਗ ਕਰਨਾ ਚਾਹੁੰਦਾ ਹਾਂ, ਜਾਂ ਤੂੰ ਮੇਰੇ ਅਧੀਨ ਹੋ ਜਾਹ।

ਸਮੁੰਦਰ ਨੇ ਆਖਿਆ ਜੰਗ ਕਰਨ ਦੀ ਕੀ ਲੋੜ ਹੈ, ਐਵੇਂ ਪਰਜਾ ਦੀ ਤਬਾਹੀ ਹੋਵੇਗੀ, ਜਿਵੇਂ ਤੂੰ ਆਖਦਾ ਹੈਂ ਮੈਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ। ਸਿਕੰਦਰ ਨੇ ਕਿਹਾ ਤੂੰ ਫਿਰ ਮੇਰੇ ਪਾਸ ਮਾਮਲਾ ਭਰਿਆ ਕਰ।

ਸਮੁੰਦਰ ਨੇ ਉਸੇ ਵੇਲੇ ਨਿੱਕੀ ਜੇਹੀ ਥਾਲੀ ਹੀਰੇ ਰਤਨਾਂ ਦੀ ਭਰਕੇ ਅੱਗੇ ਲਿਆ ਰੱਖੀ। ਸਿਕੰਦਰ ਨੂੰ ਖੁਸ਼ ਕਰਕੇ ਸਮੁੰਦਰ ਚਲਾ ਗਿਆ।

ਕੁਝ ਚਿਰ ਪਿੱਛੋਂ ਸਿਕੰਦਰ ਨੂੰ ਖਿਆਲ ਆਇਆ, ਮੈਂ ਐਡਾ ਵੱਡਾ ਬਾਦਸ਼ਾਹ ਹਾਂ ਤੇ ਇਸ ਨੇ ਨਿੱਕੀ ਜੇਹੀ ਥਾਲੀ ਮੇਰੇ ਅੱਗੇ ਰੱਖ ਕੇ ਮਖੌਲ ਕੀਤਾ ਹੈ। ਸਿਕੰਦਰ ਫਿਰ ਧਨੁਖ ਖਿੱਚ ਕੇ ਬਾਣ ਚਲਾਣ ਲਗਾ। ਸਮੁੰਦਰ ਫਿਰ ਬ੍ਰਾਹਮਣ ਦਾ ਰੂਪ ਧਾਰਕੇ ਆ ਗਿਆ ਤੇ ਪੁਛਿਆ, ਹੁਣ ਕੀ ਗੱਲ ਹੈ? ਸਿਕੰਦਰ ਨੇ ਕਿਹਾ ਤੂੰ ਨਿੱਕੀ ਜਿਹੀ ਥਾਲੀ ਰੱਖਕੇ ਮਖੌਲ ਕੀਤਾ ਹੈ। ਉਸੇ ਵੇਲੇ ਸਮੁੰਦਰ ਨੇ ਜਿਉਂ ਛੱਲ ਮਾਰੀ ਤਾਂ ਇਕ ਕਿਨਾਰਾ ਹੀ ਹੀਰਿਆਂ ਲਾਲਾਂ ਦਾ ਭਰ ਦਿਤਾ।

ਬਾਦਸ਼ਾਹ ਨੇ ਸਾਰੀ ਫੌਜ ਨੂੰ ਹੁਕਮ ਦੇ ਦਿੱਤਾ ਕਿ ਜਿਤਨੇ ਕੁ ਚੁੱਕੇ ਜਾਂਦੇ ਹਨ ਚੁੱਕ ਲਵੋ ਤੇ ਥੈਲੇ ਭਰ ਲਵੋ। ਸਾਰਿਆਂ ਨੇ ਥੈਲੇ ਭਰ ਲੀਤੇ ਪਰ ਉਹ ਹੀਰੇ ਲਾਲ ਮੁੱਕਣ ਵਿਚ ਨਾ ਆਏ।

ਫਿਰ ਸਿਕੰਦਰ ਬਾਦਸ਼ਾਹ ਨੇ ਕਿਹਾ, ਇਨ੍ਹਾਂ ਹੀਰੇ ਲਾਲਾਂ ਨੂੰ ਪਾਣ ਵਾਸਤੇ ਕੋਈ ਭਾਂਡਾ ਵੀ ਦੇ। ਉਸ ਵੇਲੇ ਨਿੱਕੀ ਜਿਹੀ ਬੇੜੀ ਦਿੱਤੀ। ਉਸ ਬੇੜੀ ਨੂੰ ਵੇਖਕੇ ਸਿਕੰਦਰ ਬਾਦਸ਼ਾਹ ਨੇ ਕਿਹਾ, ਇਹ ਬੇੜੀ ਤਾਂ ਬਿਲਕੁਲ ਨਿੱਕੀ ਜਿੰਨੀ ਹੈ, ਇਸ ਵਿਚ ਹੀਰੇ ਲਾਲ ਨਹੀਂ ਆਉਣਗੇ।

ਸਮੁੰਦਰ ਨੇ ਕਿਹਾ, ਤੂੰ ਪਾ ਕੇ ਵੇਖ ਤਾਂ ਸਹੀ, ਪੰਜ ਟੋਕਰੀਆਂ ਪਾਏਂਗਾ ਤਾਂ ਦਸਾਂ ਦੀ ਜਗ੍ਹਾ ਬਣੀ ਹੋਵੇਗੀ। ਦਸ ਪਾਏਂਗਾ ਤਾਂ ਵੀਹਾਂ ਦੀ ਜਗ੍ਹਾ ਬਣੀ ਹੋਵੇਗੀ। ਜਦ ਸਿਕੰਦਰ ਬਾਦਸ਼ਾਹ ਨੇ ਉਹ ਸਭ ਹੀਰੇ ਲਾਲ ਪਾ ਲਏ ਫੇਰ ਭੀ ਬੇੜੀ ਭਰਨ ਵਿਚ ਨਾ ਆਈ।

ਬਸ ਏਸੇ ਤਰ੍ਹਾਂ ਤ੍ਰਿਸ਼ਨਾਲੂ ਪੁਰਸ਼ ਦਾ ਪੇਟ ਨਹੀਂ ਭਰਦਾ। ਜਿਵੇਂ ਉਸ ਬੇੜੀ ਦਾ ਤੇ ਸਿਕੰਦਰ ਦਾ ਪੇਟ ਨਹੀਂ ਭਰਿਆ। ਏਸੇ ਕਰਕੇ ਸਾਹਿਬ ਕਹਿੰਦੇ ਹਨ-

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥ ੧ ॥ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥ ੧॥ [ਗਉੜੀ ਮ: ੫, ਪੰਨਾ ੨੧੩
ਅਤੇ-ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ [ਆਸਾ ਰਵਿਦਾਸ, ਪੰਨਾ ੪੮੭

## ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥

ਉਸ ਮਾਇਆ ਨੂੰ ਪਾ ਕੇ ਫਿਰ ਵਿਸ਼ਿਆਂ ਦੇ ਅਨੇਕ ਭੋਗਾਂ ਨੂੰ ਭੋਗਣਾ ਕਰਦਾ ਹੈ। ਭੋਗਾਂ ਨਾਲ ਭੀ ਰੱਜਦਾ ਨਹੀਂ ਹੈ, ਸਗੋਂ ਭੋਗਾਂ ਵਿਚ ਖਪ ਖਪਕੇ ਮਰਦਾ ਹੈ।

## ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥

ਸੰਤੋਖ ਧਾਰੇ ਤੋਂ ਬਿਨਾਂ ਕੋਈ ਭੀ ਰੱਜਦਾ ਨਹੀਂ। ਜਿਵੇਂ ਸੁਪਨੇ ਦੇ ਮਨੋਰਥ ਐਵੇਂ ਹੁੰਦੇ ਹਨ, ਤਿਵੇਂ ਇਸ ਮਨੁਖ ਦੇ ਸਾਰੇ ਕੰਮ ਨਾਮ ਤੋਂ ਬਿਨਾਂ ਬ੍ਰਿਥੇ=ਨਿਸਫਲ ਹਨ।

ਅਥਵਾ :-ਆਪਣੇ ਕਾਰਜਾਂ ਲਈ ਜਿਤਨੇ ਕੁ ਮਨੋਰਥ=ਸੰਕਲਪ ਕਰਦਾ ਹੈ, ਉਹ ਸਾਰੇ ਸੁਪਨੇ ਵਾਂਗ ਨਿਸਫਲ ਹਨ।

## ਸਾਖੀ-ਲੋਭੀ ਪੁਰਸ਼ ਦੀ

ਇਕ ਸਮੇਂ ਰਾਜੇ ਭੋਜ ਦੀ ਸਭਾ ਵਿਚ ਇਕ ਪੁਰਸ਼ ਨੇ ਆ ਕੇ ਪ੍ਰਸ਼ਨ ਕੀਤਾ ਕਿ ਜਿਸ ਵਿਚ ਮਨੁਖ ਫਸਕੇ ਨਿਕਲ ਨਾ ਸਕੇ ਅਜਿਹੀ ਦਲਦਲ ਕਿਹੜੀ ਹੈ ? ਰਾਜੇ ਭੋਜ ਦੀ ਸਭਾ ਵਿਚ ੧੪੦੦ ਬੜੇ ਬੜੇ ਵਿਦਵਾਨ ਪੰਡਿਤ ਰਹਿੰਦੇ ਸਨ। ਆਪੋ ਆਪਣੀ ਦਲੀਲ ਸਾਰਿਆਂ ਨੇ ਦਿਤੀ ਪਰ ਇਕ ਦੂਜੇ ਨਾਲ ਕਿਸੇ ਦੀ ਦਲੀਲ ਨਾਂ ਮਿਲੀ ਇਸ ਕਰਕੇ ਤਸੱਲੀ ਨਾਂ ਹੋਈ।

ਫਿਰ ਰਾਜੇ ਭੋਜ ਨੇ ਆਪਣੇ ਰਾਜ ਪਰੋਹਿਤ ਨੂੰ ਬੁਲਾਕੇ ਕਿਹਾ, ਕਿ ਤੂੰ ਸਭ ਤੋਂ ਵੱਡਾ ਵਿਦਵਾਨ ਹੈਂ ਜੇਕਰ ਤੂੰ ਇਸ ਪ੍ਰਸ਼ਨ ਦਾ ਉੱਤਰ ਅੱਠ ਦਿਨ ਦੇ ਅੰਦਰ ਨਾ ਦਿੱਤਾ ਤਾਂ ਤੈਨੂੰ ਕਤਲ ਕਰ ਦਿੱਤਾ ਜਾਵੇਗਾ। ਪ੍ਰੋਹਿਤ ਨੂੰ ਆਪਣੇ ਮਨ ਵਿਚ ਵਿਚਾਰਦਿਆਂ ਛੇ ਦਿਨ ਗੁਜ਼ਰ ਗਏ ਪਰ ਸਮਝ ਨਾ ਆਈ। ਸੱਤਵੇਂ ਦਿਨ ਸ਼ਹਿਰ ਛਡਕੇ ਬਾਹਰ ਜੰਗਲ ਵਿਚ ਇਕਾਂਤ ਜਗ੍ਹਾ ਪਰ ਬੈਠਕੇ ਸੋਚਾਂ ਸੋਚਣ ਲਗ ਪਿਆ।

ਇਤਨੇ ਨੂੰ ਭੇਡਾਂ ਦੇ ਚਾਰਨ ਵਾਲਾ ਇਕ ਬੁਢਾ ਅਯਾਲੀ ਜੋ ਪੁਰਾਣਾ ਸਤਸੰਗੀ ਤੇ ਬਹੁਤ ਵਿਚਾਰਵਾਨ ਸੀ। ਉਸਨੇ ਪਾਸ ਆਕੇ ਰਾਜ ਪਰੋਹਿਤ ਤੋਂ ਪੁਛਿਆ, 'ਆਪ ਜੀ ਦਾ ਮੂੰਹ ਪ੍ਰਸੰਨ ਕਿਉਂ ਨਹੀਂ ਹੈ ? ਆਪ ਕਿਸ ਚਿੰਤਾ ਵਿਚ ਬੈਠੇ ਹੋ ?' ਰਾਜ ਪਰੋਹਿਤ ਨੇ ਆਪਣਾ ਸਾਰਾ ਦੁਖ ਸੁਣਾਇਆ ਕਿ ਰਾਜੇ ਭੋਜ ਦੀ ਸਭਾ ਵਿਚ ਇਕ ਮਨੁੱਖ ਨੇ "ਦਲ ਦਲ" ਦਾ ਪ੍ਰਸ਼ਨ ਕੀਤਾ ਹੈ, ਉਸਦਾ ਉੱਤਰ ਤਸੱਲੀ ਬਖਸ਼ ਕਿਸੇ ਨੂੰ ਨਹੀਂ ਆਇਆ। ਹੁਣ ਮੈਨੂੰ ਅੱਠ ਦਿਨ ਦੀ ਮੁਹਲਤ ਮਿਲੀ ਹੋਈ ਹੈ ਛੇ ਦਿਨ ਬੀਤ ਗਏ ਹਨ ਸੱਤਵਾਂ ਦਿਨ ਬੀਤ ਰਿਹਾ ਹੈ ਅਜੇ ਸਮਝ ਨਹੀਂ ਆਈ। ਇਹ ਗੱਲ ਸੁਣਕੇ ਅਯਾਲੀ ਨੇ ਕਿਹਾ, ਤੂੰ ਰਾਜ ਨੌਕਰੀ ਵਿਚੋਂ ਕੀ ਲੈਣਾ ਹੈ, ਉਸਨੂੰ ਛਡਕੇ ਤੂੰ ਮੇਰਾ ਮੁਰੀਦ ਬਣ ਜਾ, ਮੈਂ ਤੈਨੂੰ ਪਾਰਸ ਦੇਵਾਂਗਾ ਕਿਉਂਕਿ ਪਾਰਸ ਸਭ ਤੋਂ ਉਤਮ ਚੀਜ਼ ਹੈ। ਇਹ ਕਿਸੇ ਲਾਇਕ ਸ਼ਿਸ਼ ਯਾਂ ਪੁਤ੍ਰ ਨੂੰ ਦਿੱਤੀ ਜਾਂਦੀ ਹੈ। ਸ਼ਾਦੀ ਮੈਂ ਕਰਾਈ ਨਹੀਂ, ਮੈਂ ਫਕੀਰੀ ਬਾਣੇ ਵਿਚ ਹੀ ਫਿਰ ਰਿਹਾ ਹਾਂ, ਇਸ ਲਈ ਮੇਰਾ ਪੁਤ੍ਰ ਕੋਈ ਨਹੀਂ ਤੂੰ ਹੀ ਸ਼ਿਸ਼ ਬਣਕੇ ਲੈ ਲੈ (ਕਿਉਂਕਿ ਜਦ ਵੀ ਕੋਈ ਕਿਸੇ ਤੋਂ ਗੁਣ ਲੈਂਦਾ ਹੈ ਤਾਂ ਸ਼ਿਸ਼ ਬਣਕੇ ਹੀ ਲੈਂਦਾ ਹੈ)। ਇਹ ਪਾਰਸ ਅਜਿਹੀ ਚੀਜ਼ ਹੈ, ਜੇ ਤੁਸੀਂ ਸੱਤ ਪੀੜ੍ਹੀਆਂ ਤਕ ਵੀ ਖਾਂਦੇ ਰਹੋਗੇ ਤਾਂ ਮੁਕੇਗੀ ਨਹੀਂ। ਤੁਹਾਨੂੰ ਨੌਕਰੀ ਕਰਨ ਦੀ ਜ਼ਰੂਰਤ ਨਹੀਂ ਪਵੇਗੀ। ਇਹ ਗੱਲਾਂ ਸੁਣਕੇ ਉਹ ਬ੍ਰਾਹਮਣ ਸ਼ਿਸ਼ ਬਣਨ ਨੂੰ ਤਿਆਰ ਹੋ ਗਿਆ। ਅਯਾਲੀ ਨੇ ਕਿਹਾ– ਅਗਰ ਤੂੰ ਮੇਰਾ ਸ਼ਿਸ਼ ਬਣਨ ਨੂੰ ਤਿਆਰ ਹੈਂ ਤਾਂ ਮੈਂ ਆਪਣੀ ਭੇਡ ਦਾ ਦੁੱਧ ਚੋ ਕੇ ਪਹਿਲੇ ਆਪ ਪੀਵਾਂਗਾ ਫਿਰ ਤੈਨੂੰ ਸੀਤ ਪ੍ਰਸ਼ਾਦ ਦਿਆਂਗਾ, ਅਗਰ ਆਪ ਪੀਓਗੇ ਤਾਂ ਪਾਰਸ ਮਿਲੇਗਾ। ਬ੍ਰਾਹਮਣ ਨੇ ਕਿਹਾ ਭੇਡ ਦਾ ਦੁੱਧ ਪੀਣਾ ਬ੍ਰਾਹਮਣ ਨੂੰ ਮਨ੍ਹਾ ਹੈ। ਫਿਰ ਤੂੰ ਮੁਸਲਮਾਨ ਹੈਂ ਤੇਰਾ ਜੂਠਾ ਦੁੱਧ ਕਿਵੇਂ ਪੀਵਾਂਗਾ। ਇਹ ਗੱਲ ਬ੍ਰਾਹਮਣ ਤੋਂ ਸੁਣਕੇ ਅਯਾਲੀ ਉਠ ਕੇ ਚਲਾ ਗਿਆ। ਪਿਛੋਂ ਬ੍ਰਾਹਮਣ ਨੇ ਸੋਚਿਆ ਇਸ ਪਾਪ ਦੀ ਨਵਿਰਤੀ ਲਈ ਮੈਂ ਪ੍ਰਾਸਚਿਤ ਕਰ ਲਵਾਂਗਾ, ਹਮੇਸ਼ਾਂ ਲਈ ਨੌਕਰੀ ਤੋਂ ਤਾਂ ਛੁਟ ਜਾਵਾਂਗਾ। ਇਹ ਗੱਲ ਵਿਚਾਰ ਕੇ ਬ੍ਰਾਹਮਣ ਨੇ ਅੱਗੇ ਹੋ ਕੇ ਅਯਾਲੀ ਨੂੰ ਕਿਹਾ–ਬੇਸ਼ੱਕ ਭੇਡ ਦਾ ਦੁੱਧ ਚੋ ਕੇ ਆਪ ਪੀ ਕੇ ਮੈਨੂੰ ਦਿਓ ਮੈਂ ਪੀ ਲਵਾਂਗਾ, ਪਰ ਪਾਰਸ ਦੇ ਦੇਣਾ। ਇਹ ਸੁਣਕੇ ਅਯਾਲੀ ਨੇ ਕਿਹਾ–ਉਹ ਵਕਤ ਗਿਆ, ਹੁਣ ਮੈਂ ਪੀ ਕੇ ਕੁੱਤੇ ਨੂੰ ਪਿਲਾ ਕੇ ਫਿਰ ਤੈਨੂੰ ਦਿਆਂਗਾ ਜੇ ਤੂੰ ਪੀ ਲਿਆ ਤਾਂ ਪਾਰਸ ਦਿਆਂਗਾ। ਬ੍ਰਾਹਮਣ ਨੇ ਕਿਹਾ–ਕੁੱਤੇ ਦਾ ਜੂਠਾ ਮੈਂ ਨਹੀਂ ਪੀਵਾਂਗਾ। ਅਯਾਲੀ ਫਿਰ ਚਲ ਪਿਆ। ਬ੍ਰਾਹਮਣ ਨੇ ਸੋਚਿਆ ਪ੍ਰਾਸਚਿਤ ਤਾਂ ਕਰਨਾ ਹੀ ਹੈ ਇਕੱਠਾ [illegible]ਵਾਂਗਾ, ਦੁਕਾਨ ਤੇ ਭੀ ਕੁੱਤੇ ਬਿਲੀਆਂ ਦੁੱਧ ਨੂੰ ਜੂਠਾ ਕਰ ਹੀ ਜਾਂਦੇ ਹਨ।



ਇਹ ਵਿਚਾਰ ਕੇ ਅਯਾਲੀ ਨੂੰ ਅਵਾਜ਼ ਮਾਰ ਕੇ ਕਿਹਾ- ਹੱਛਾ, ਮੈਂ ਕੁੱਤੇ ਦਾ ਜੂਠਾ ਵੀ ਪੀ ਲਵਾਂਗਾ। ਅਯਾਲੀ ਨੇ ਕਿਹਾ ਪਹਿਲੇ ਕਿਉਂ ਨਾ ਮੰਨਿਆ ਹੁਣ ਉਹ ਸਮਾਂ ਚਲਾ ਗਿਆ ਹੈ। ਹੁਣ ਮੈਂ ਆਪਣਾ ਜੂਠਾ ਤੇ ਕੁਤੇ ਦਾ ਜੂਠਾ ਦੁੱਧ ਮਨੁੱਖ ਦੀ ਖੋਪਰੀ ਵਿਚ ਪਾ ਕੇ ਮਿਠੇ ਦੀ ਜਗ੍ਹਾ ਭੇਡ ਦੀਆਂ ਤਾਜ਼ੀਆਂ ਮੇਂਙਣਾਂ ਪਾ ਕੇ ਦਿਆਂਗਾ। ਇਹ ਗੱਲ ਸੁਣ ਕੇ ਬ੍ਰਾਹਮਣ ਨੇ ਕਿਹਾ-ਇੰਜ ਕਿਵੇਂ ਹੋ ਸਕਦਾ ਹੈ? ਅਯਾਲੀ ਫਿਰ ਅੱਗੇ ਭੇਡਾਂ ਚਾਰਦਾ ਚਲਾ ਗਿਆ। ਬ੍ਰਾਹਮਣ ਨੇ ਚਿਤ ਵਿਚ ਵਿਚਾਰਿਆ ਕਿ ਸਭ ਪਾਪਾਂ ਦਾ ਇਕੱਠਾ ਹੀ ਪ੍ਰਾਸਚਿਤ ਕਰ ਲਵਾਂਗਾ, ਪਾਰਸ ਲੈਣ ਨਾਲ ਪੁਤ੍ਰ ਪੋਤਰੇ ਤਾਂ ਸੁਖੀ ਹੋ ਜਾਣਗੇ। ਫਿਰ ਅਯਾਲੀ ਨੂੰ ਬੁਲਾ ਕੇ ਕਿਹਾ, ਹਛਾ! ਜੋ ਤੂੰ ਕਹੇਂਗਾ ਮੈਂ ਮੰਨ ਲਵਾਂਗਾ। ਉਸ ਵੇਲੇ ਅਯਾਲੀ ਨੇ ਆਪਣੇ ਪਿਆਲੇ ਵਿਚ ਭੇਡਾਂ ਦਾ ਦੁੱਧ ਕਢਿਆ ਆਪ ਪੀ ਕੇ ਕੁੱਤੇ ਨੂੰ ਪਿਲਾਕੇ ਮਨੁੱਖ ਦੀ ਖੋਪਰੀ ਵਿਚ ਪਾਕੇ,ਵਿਚ ਭੇਡਾਂ ਦੀਆਂ ਮੇਂਙਣਾਂ ਪਾਕੇ ਉਸ ਬ੍ਰਾਹਮਣ ਨੂੰ ਦਿੱਤਾ।

ਜਿਸ ਵੇਲੇ ਬ੍ਰਾਹਮਣ ਨੇ ਉਸ ਨੂੰ ਉਠਾ ਕੇ ਮੂੰਹ ਤਕ ਲਿਆਂਦਾ ਤਾਂ ਅਯਾਲੀ ਨੇ ਉਸ ਦੀ ਬਾਂਹ ਫੜ ਕੇ ਕਿਹਾ-ਪ੍ਰੋਹਿਤ ਜੀ! ਇਹ ਪੀਣਾ ਨਹੀਂ, ਇਹ ਤਾਂ ਮੈਂ ਤੁਹਾਡੇ ਪ੍ਰਸ਼ਨ ਦਾ ਉੱਤਰ ਦਿਤਾ ਹੈ। ਇਹੀ ਲੋਭ ਰੂਪੀ "ਦਲ ਦਲ" [ਖੁੱਭਣ] ਹੈ, ਜਿਸ ਵਿਚ ਮਨੁੱਖ ਫਸਿਆ ਹੋਇਆ ਧਰਮ ਅਧਰਮ ਦਾ ਵਿਚਾਰ ਨਹੀਂ ਕਰਦਾ।

ਇਸ ਕਰਕੇ ਗੁਰੂ ਸਾਹਿਬਾਂ ਨੇ ਕਿਹਾ ਹੈ ਲੋਭ ਵਸ ਹੋਣ ਕਰਕੇ ਜੀਵ ਦੇ ਅੰਦਰ ਸੰਤੋਖ ਨਹੀਂ ਆਉਂਦਾ ਅਤੇ ਸੰਤੋਖ ਤੋਂ ਬਿਨਾਂ ਕੋਈ ਭੀ ਮਨੁੱਖ ਪਦਾਰਥਾਂ ਵਲੋਂ ਰੱਜਦਾ ਨਹੀਂ ਹੈ। ਤਾਹੀਓਂ ਇਹ ਗੱਲ ਆਖੀ ਹੈ- ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥ [ਪੰਨਾ ੧੪੧੭

**ਨਾਮ ਰੰਗਿ ਸਰਬ ਸੁਖੁ ਹੋਇ ॥ ਬਡਭਾਗੀ ਕਿਸੈ ਪਰਾਪਤਿ ਹੋਇ ॥**

ਨਾਮ ਦੇ ਪ੍ਰੇਮ ਵਿਚ ਸਾਰੇ ਸੁੱਖ ਪ੍ਰਾਪਤ ਹੁੰਦੇ ਹਨ।
ਪਰ ਨਾਮ ਦਾ ਪ੍ਰੇਮ ਵੱਡਿਆਂ ਭਾਗਾਂ ਨਾਲ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ।

**ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥੫॥**

ਗੁਰੂ ਜੀ ਕਹਿੰਦੇ ਹਨ-ਉਹ ਹਰੀ ਆਪੇ ਆਪ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ। ਇਸ ਲਈ ਸਦਾ ਸਦਾ ਉਸ ਹਰੀ ਨੂੰ ਜਪਣਾ ਕਰ ॥੫॥

**ਕਰਨ ਕਰਾਵਨ ਕਰਨੈਹਾਰੁ ॥ ਇਸ ਕੈ ਹਾਥਿ ਕਹਾ ਬੀਚਾਰੁ ॥**

ਉਹ ਕਰਨੈਹਾਰੁ=ਪਰਮਾਤਮਾ ਆਪ ਹੀ ਕਰਨ ਵਾਲਾ ਤੇ ਕਰਾਉਣ ਵਾਲਾ ਹੈ।
ਅਥਵਾ:-ਪਿਛੇ ਕਰਨ ਵਾਲਾ ਸੀ, ਹੁਣ ਕਰਨ ਵਾਲਾ ਹੈ ਅੱਗੇ ਕਰਨ ਵਾਲਾ ਹੋਵੇਗਾ। ਵਿਚਾਰ ਲਓ! ਇਸ ਵਿਚਾਰੇ ਜੀਵ ਦੇ ਹਥ ਵਿਚ ਕੀ ਹੈ?

**ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥ ਆਪੇ ਆਪਿ ਆਪਿ ਪ੍ਰਭੁ ਸੋਇ ॥**

ਜੈਸੀ=ਜਿਹੋ ਜਿਹੀ ਦ੍ਰਿਸ਼ਟੀ ਪ੍ਰਭੂ ਜੀਵ ਉਤੇ ਕਰਦਾ ਹੈ. ਇਹ ਜੀਵ ਉਹੋ ਜਿਹਾ ਹੋ

ਜਾਂਦਾ ਹੈ। ਵਾ :-ਤਿਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ।

ਉਹ ਪ੍ਰਭੂ ਪਿੱਛੇ ਵੀ ਆਪ ਸੀ ਹੁਣ ਭੀ ਆਪ ਹੈ, ਅੱਗੇ ਵੀ ਆਪ ਹੋਵੇਗਾ।

**ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥ ਸਭ ਤੇ ਦੂਰਿ ਸਭਹੂ ਕੈ ਸੰਗਿ ॥**

ਪ੍ਰਭੂ ਨੇ ਜੋ ਕੁਝ ਕੀਤਾ ਹੈ, ਉਹ ਆਪਣੇ ਰੰਗਿ=ਅਨੰਦ ਵਿਚ ਹੀ ਕੀਤਾ ਹੈ, ਭਾਵ ਆਪਣੀ ਮੌਜ ਵਿਚ ਹੀ ਕੀਤਾ ਹੈ। ਸਾਰਿਆਂ ਮਨਮੁਖਾਂ ਤੋਂ ਦੂਰ ਹੈ ਅਤੇ ਸਾਰਿਆਂ ਗੁਰਮੁਖਾਂ ਦੇ ਅੰਗ ਸੰਗ ਹੈ।

**ਬੂਝੈ ਦੇਖੈ ਕਰੈ ਬਿਬੇਕ ॥ ਆਪਹਿ ਏਕ ਆਪਹਿ ਅਨੇਕ ॥**

ਉਹ ਪਰਮੇਸ਼ਰ ਆਪ ਹੀ ਜੀਵਾਂ ਦੇ ਕਰਮ ਵੇਖ ਕੇ ਬੂਝੈ=ਸਮਝਦਾ ਹੈ, ਫਿਰ ਆਪ ਹੀ ਫਲ ਦੇਣ ਦਾ ਬਿਬੇਕ=ਵਿਚਾਰ ਕਰਦਾ ਹੈ। ਨਿਰਗੁਣ ਰੂਪ ਹੋਣ ਕਰਕੇ ਆਪ ਇਕ ਰੂਪ ਹੈ, ਸਰਗੁਣ ਰੂਪ ਹੋਣ ਕਰਕੇ ਉਹ ਆਪ ਅਨੇਕ ਰੂਪ ਹੈ।

**ਮਰੈ ਨ ਬਿਨਸੈ ਆਵੈ ਨ ਜਾਇ ॥ ਨਾਨਕ ਸਦ ਹੀ ਰਹਿਆ ਸਮਾਇ ॥੬॥**

ਉਹ ਮਰ ਕੇ ਨਾਸ ਨਹੀਂ ਹੁੰਦਾ, ਨਾ ਆਉਂਦਾ ਹੈ ਨਾ ਹੀ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ- ਉਹ ਸਦਾ ਹੀ ਸਭ ਥਾਂ ਤੇ ਸਮਾ ਰਿਹਾ ਹੈ ॥ ੬ ॥

**ਆਪਿ ਉਪਦੇਸੈ ਸਮਝੈ ਆਪਿ ॥ ਆਪੇ ਰਚਿਆ ਸਭ ਕੈ ਸਾਥਿ ॥**

ਉਹ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦਿੰਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਸਮਝਦਾ ਹੈ ਅਤੇ ਆਪ ਹੀ ਸਾਰਿਆਂ ਦੇ ਨਾਲ ਰਚਿਆ=ਮਿਲਿਆ ਹੋਇਆ ਹੈ।

**ਆਪਿ ਕੀਨੋ ਆਪਨ ਬਿਸਥਾਰੁ ॥ ਸਭੁ ਕਛੁ ਉਸਕਾ ਓਹੁ ਕਰਨੈਹਾਰੁ ॥**

ਆਪਣੇ ਬਿਸਥਾਰੁ=ਪ੍ਰਪੰਚ ਨੂੰ ਉਸ ਨੇ ਆਪ ਹੀ ਕੀਤਾ ਹੈ।

ਸਭ ਕੁਝ ਉਸ ਦਾ ਕੀਤਾ ਹੋਇਆ ਹੈ ਅਤੇ ਉਹ ਆਪ ਹੀ ਕਰਨ ਵਾਲਾ ਹੈ।

**ਉਸ ਤੇ ਭਿੰਨ ਕਹਹੁ ਕਿਛੁ ਹੋਇ ॥ ਥਾਨ ਥਨੰਤਰਿ ਏਕੈ ਸੋਇ ॥**

ਕਹੁ ਖਾਂ ! ਉਸ ਤੋਂ [ਭਿੰਨ] ਵੱਖਰਾ ਕੁਝ ਹੁੰਦਾ ਹੈ ? ਹਰੇਕ ਜਗ੍ਹਾ ਉਹ ਇਕ ਆਪ ਹੀ ਪੂਰਨ ਹੈ।

**ਅਪੁਨੇ ਚਲਿਤ ਆਪਿ ਕਰਣੈਹਾਰ ॥ ਕਉਤਕ ਕਰੈ ਰੰਗ ਆਪਾਰ ॥**

ਆਪਣੇ ਚਰਿਤ੍ਰਾਂ ਨੂੰ ਉਹ ਆਪ ਹੀ ਕਰਨ ਵਾਲਾ ਹੈ।

ਉਹ ਆਪਾਰ=ਬਿਅੰਤ ਰੰਗਾਂ ਦੇ ਕੌਤਕਾਂ ਨੂੰ ਕਰਦਾ ਹੈ।

**ਮਨ ਮਹਿ ਆਪਿ ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ ॥੭॥**

ਉਹ ਆਪ ਹੀ ਮਨ=ਜੀਵ ਦੇ ਵਿਚ ਹੈ ਅਤੇ ਮਨ-ਜੀਵ ਉਸ ਦੇ ਆਪਣੇ ਵਿਚ ਹੈ ਅਰਥਾਤ ਤਾਣੇ ਪੇਟੇ ਵਾਂਗ ਅਭੇਦ ਰੂਪ ਹੈ। ਗੁਰੂ ਜੀ ਕਹਿੰਦੇ ਹਨ- ਉਸ ਪ੍ਰਭੂ ਦੀ ਕੀਮਤ ਕਹੀ ਨਹੀਂ ਜਾਂਦੀ।੭।

**ਸਤਿ ਸਤਿ ਸਤਿ ਪ੍ਰਭੁ ਸੁਆਮੀ ॥ ਗੁਰ ਪਰਸਾਦਿ ਕਿਨੈ ਵਖਿਆਨੀ ॥**

ਉਹ ਪ੍ਰਭੂ ਸੁਆਮੀ ਪਿਛੇ ਸਤ ਸੀ, ਹੁਣ ਵੀ ਸਤ ਹੈ, ਅੱਗੇ ਸਤ ਸਰੂਪ ਹੋਵੇਗਾ।

ਅਥਵਾ :-ਸਤਿ=ਸਤਿਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੇ ਸਤਿ=ਸਤਿਨਾਮੁ ਮੰਤ੍ਰ ਨੂੰ ਜਪਿਆ ਹੈ, ਉਸ ਨੇ ਪ੍ਰਭੂ ਸੁਆਮੀ ਨੂੰ ਸਤਿ ਸਰੂਪ ਨਿਸਚੇ ਕੀਤਾ ਹੈ। ਪਰ ਗੁਰਾਂ ਦੀ ਕਿਰਪਾ ਦੁਆਰੇ ਇਹ ਗੱਲ ਕਿਸੇ ਵਿਰਲੇ ਨੇ ਵਖਿਆਨੀ=ਆਖੀ ਹੈ।

**ਸਚੁ ਸਚੁ ਸਚੁ ਸਭੁ ਕੀਨਾ ॥ ਕੋਟਿ ਮਧੇ ਕਿਨੈ ਬਿਰਲੈ ਚੀਨਾ ॥**

ਜੋ ਕੁਝ ਪ੍ਰਭੂ ਨੇ ਕੀਤਾ ਹੈ ਉਹ ਪਿਛੇ ਸੱਚ ਸੀ, ਹੁਣ ਵੀ ਸਾਰਾ ਸੱਚਾ ਹੈ, ਅੱਗੇ ਵੀ ਸਾਰਾ ਸੱਚ ਹੋਵੇਗਾ। ਅਥਵਾ :-ਸਚੁ=ਨਿਸਚੇ ਕਰਕੇ ਜੋ ਕੁਝ ਸੱਚੇ ਪ੍ਰਭੂ ਨੇ ਕੀਤਾ ਹੈ ਉਹ ਸਭ ਸੱਚ ਹੈ। ਪਰ ਇਸ ਗੱਲ ਨੂੰ ਕਰੋੜਾਂ ਵਿਚੋਂ ਕਿਸੇ ਵਿਰਲੇ ਨੇ ਚੀਨਾ=ਜਾਣਿਆ ਹੈ।

**ਭਲਾ ਭਲਾ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ ॥**

ਹੇ ਪਰਮੇਸ਼ਰ ! ਤੇਰਾ ਰੂਪ ਪਿਛੇ ਭਲਾ ਸੀ, ਹੁਣ ਵੀ ਭਲਾ ਹੈ, ਅੱਗੇ ਭੀ ਭਲਾ ਹੋਵੇਗਾ, ਅਰਥਾਤ ਤਿੰਨਾਂ ਸਮਿਆਂ ਵਿਚ ਤੇਰਾ ਰੂਪ ਭਲਾ ਹੈ। ਅਥਵਾ :-ਭਲਾ=ਭਲੀ ਪ੍ਰਕਾਰ ਤੇਰਾ ਰੂਪ ਭਲਿਆਂ ਤੋਂ ਭਲਾ ਹੈ। ਅਥਵਾ :-ਭਲੇ ਗੁਰੂ ਪਾਸੋਂ ਭਲਾ=ਚੰਗਾ ਉਪਦੇਸ਼ ਲੈਣ ਨਾਲ ਆਪ ਜੀ ਦਾ ਸਰੂਪ ਭਲਾ=ਚੰਗਾ ਨਿਸਚੇ ਕੀਤਾ ਹੈ। ਆਪ ਜੀ ਦਾ ਸਰੂਪ ਅਤੀ ਸੁੰਦਰ ਹੈ, ਅਪਾਰ=ਪਾਰਾਵਾਰ ਤੋਂ ਰਹਿਤ ਹੈ ਤੇ ਅਨੂਪ=ਉਪਮਾ ਤੋਂ ਰਹਿਤ ਹੈ।

**ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥**
**ਘਟਿ ਘਟਿ ਸੁਨੀ ਸ੍ਰਵਨ ਬਖ੍ਯਾਣੀ ॥**

ਹੇ ਪ੍ਰਭੂ ! ਆਪ ਜੀ ਦੀ ਵੇਦ ਬਾਣੀ, ਵਾ :-ਨਾਮ ਬਾਣੀ, ਵਾ :-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪਿੱਛੇ ਨਿਰਮਲ ਸੀ, ਹੁਣ ਨਿਰਮਲ ਹੈ, ਅੱਗੇ ਭੀ ਨਿਰਮਲ ਹੋਵੇਗੀ।
ਅਥਵਾ :-ਹੇ ਨਿਰਮਲ ਪਰਮਾਤਮਾ ! ਆਪ ਜੀ ਦੀ ਨਾਮਾਂ ਰੂਪੀ ਬਾਣੀ ਨਿਰਮਲ ਤੋਂ ਨਿਰਮਲ ਹੈ।
ਅਥਵਾ ;-ਨਿਰਮਲ ਗੁਰਾਂ ਦੇ ਨਿਰਮਲ ਉਪਦੇਸ਼ ਦੁਆਰਾ ਜਿਸ ਨੇ ਤੇਰੀ ਨਾਮ ਬਾਣੀ ਜਪੀ ਹੈ, ਉਸ ਦਾ ਅੰਤਹਕਰਨ ਨਿਰਮਲ ਹੋਇਆ ਹੈ। ਘਟਿ ਘਟਿ=ਸਰੀਰ ਸਰੀਰ ਨੇ ਨਾਮ ਬਾਣੀ ਕੰਨਾਂ ਨਾਲ ਸੁਣੀ ਹੈ ਤੇ ਜੀਭ ਨਾਲ ਆਖੀ ਹੈ।

**ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥**

ਤਿੰਨ ਪਵਿਤ੍ਰ ਇਕੱਠੇ ਹੋਣ ਤਾਂ ਇਕ ਪੁਨੀਤ ਸ਼ਬਦ ਹੁੰਦਾ ਹੈ, ਉਹ ਪੁਰਸ਼ ਪੁਨੀਤ ਤੋਂ ਪੁਨੀਤ ਹੈ।
ਅਥਵਾ :-[ਤਿੰਨ ਪਵਿਤ੍ਰ ਹਨ ਤੇ ਚੌਥਾ ਪੁਨੀਤ ਹੈ] ਉਹ ਪੁਰਸ਼ ਚਾਰੇ ਜੁਗਾਂ ਵਿੱਚ ਪਵਿਤਰ ਹੈ।
ਵਾ :-ਉਸ ਮਨੁੱਖ ਦੇ ਚਾਰੇ ਅੰਤਹਕਰਨ ਪਵਿਤ੍ਰ ਹਨ। ਗੁਰੂ ਜੀ ਕਹਿੰਦੇ ਹਨ-ਜੋ ਮਨ ਵਿਚ ਪ੍ਰੀਤੀ ਧਾਰ ਕੇ ਨਾਮ ਜਪਦਾ ਹੈ।

ਅਥਵਾ :-ਪਵਿਤ੍ਰ ਗੁਰੂ ਦੇ ਪਵਿਤ੍ਰ ਉਪਦੇਸ਼ ਦੁਆਰਾ ਜੋ ਪਵਿਤ੍ਰ ਹੋ ਕੇ ਮਨ ਵਿਚ ਪ੍ਰੀਤੀ ਧਾਰਕੇ ਨਾਮ ਜਪਦਾ ਹੈ, ਉਹ ਪੁਨੀਤ ਹੋ ਜਾਂਦਾ ਹੈ ।।੮।।੧੨।।

**ਸਲੋਕੁ ॥ ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥**

ਜੋ ਪੁਰਸ਼ ਸੰਤਾਂ ਦੀ ਸ਼ਰਨ ਵਿਚ ਆ ਪੈਂਦਾ ਹੈ, ਉਹੀ ਪੁਰਸ਼ ਆਉਣ ਜਾਣ ਦੇ ਚੱਕ੍ਰ ਤੋਂ ਛੁਟਣ ਵਾਲਾ ਹੁੰਦਾ ਹੈ ।

**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥੧॥**

ਗੁਰੂ ਜੀ ਕਹਿੰਦੇ ਹਨ-ਸੰਤਾਂ ਦੀ ਨਿੰਦਿਆ ਕਰਨ ਨਾਲ ਮੁੜ ਮੁੜ ਕੇ ਜੂਨੀਆਂ ਵਿਚ ਅਵਤਾਰ=ਉਤਰਦਾ ਹੈ ।।੧।।

**ਅਸਟਪਦੀ ॥ ਸੰਤ ਕੇ ਦੂਖਨਿ ਆਰਜਾ ਘਟੈ ॥**
**ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥**

ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰ ਕੇ ਨਿੰਦਕ ਦੀ ਆਰਜਾ=ਉਮਰ ਘਟ ਜਾਂਦੀ ਹੈ । ਸੰਤਾਂ ਦੇ ਵਿਚ ਦੂਸ਼ਣ ਲਗਾਣ ਕਰ ਕੇ ਜਮਾਂ ਤੋਂ ਨਹੀਂ ਛੁਟ ਸਕਦਾ ।

**ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥**

ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰਕੇ ਸਾਰੇ ਸੁਖ ਚਲੇ ਜਾਂਦੇ ਹਨ ।

ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰ ਕੇ ਨਿੰਦਕ ਪੁਰਸ਼ ਨਰਕਾਂ ਵਿਚ ਪੈਂਦਾ ਹੈ ।

**ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥**

ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰਕੇ ਜੀਵ ਦੀ ਬੁੱਧੀ ਮਲੀਨ=ਮੈਲੀ [ਗੰਦੀ] ਹੋ ਜਾਂਦੀ ਹੈ ।

ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰਕੇ ਜੀਵ ਸੋਭਾ ਤੋਂ ਹੀਨ=ਰਹਿਤ ਹੋ ਜਾਂਦਾ ਹੈ ।

**ਸੰਤ ਕੇ ਹਤੇ ਕਉ ਰਖੈ ਨ ਕੋਇ ॥ ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥**

ਸੰਤਾਂ ਦੇ ਹਤੇ=ਮਾਰੇ ਹੋਏ ਨੂੰ ਭਾਵ ਫਿਟਕਾਰੇ [ਸਰਾਪੇ] ਹੋਏ ਨੂੰ ਕੋਈ ਨਹੀਂ ਰਖ ਸਕਦਾ । ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰ ਕੇ ਆਪਣੇ ਥਾਂ ਤੋਂ ਭ੍ਰਿਸ਼ਟ ਹੋ ਜਾਂਦਾ ਹੈ, ਭਾਵ ਆਪਣੇ ਟਿਕਾਣੇ ਤੋਂ ਡਿੱਗ ਪੈਂਦਾ ਹੈ । ਵਾ:-ਜਿਸ ਥਾਂ ਉਤੇ ਬੈਠਦਾ ਹੈ, ਉਹ ਥਾਂ ਭ੍ਰਿਸ਼ਟ ਹੋ ਜਾਂਦਾ ਹੈ ।*

ਅਥਵਾ :-ਸਰੂਪ ਥਾਂ ਵਲੋਂ ਭ੍ਰਿਸ਼ਟ ਹੋ ਜਾਂਦਾ ਹੈ, ਭਾਵ ਸੰਤਾਂ ਦੇ ਨਿੰਦਕ ਨੂੰ ਸਰੂਪ ਥਾਂ ਦੀ ਪਰਾਪਤੀ ਨਹੀਂ ਹੁੰਦੀ ।

ਪ੍ਰਸ਼ਨ :-ਕਿਸੇ ਤਰ੍ਹਾਂ ਨਿੰਦਕ ਦਾ ਉਧਾਰ ਹੋ ਸਕਦਾ ਹੈ ਕਿ ਨਹੀਂ ? ਗੁਰ ਉੱਤਰ :-

---

* ਜਿਸ ਤਰ੍ਹਾਂ ਨਾਰਦ ਮੁਨੀ ਦੇ ਬੈਠਣ ਨਾਲ ਥਾਂ ਭ੍ਰਿਸ਼ਟ ਹੋ ਜਾਂਦਾ ਸੀ ਤੇ ਨਾਰਦ ਦੇ ਚਲੇ ਜਾਣ ਪਿਛੋਂ ਵਿਸ਼ਨੂੰ ਭਗਵਾਨ ਜੀ ਉਸ ਥਾਂ ਦੀ ਮਿੱਟੀ ਪੁਟਾ ਕੇ ਜਗ੍ਹਾ ਨੂੰ ਸਾਫ਼ ਕਰਵਾਂਦੇ ਸਨ ।

**ਸਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥੧॥**

ਗੁਰੂ ਜੀ ਕਹਿੰਦੇ ਹਨ-ਜੇਕਰ ਕ੍ਰਿਪਾਲੂ ਸੰਤ ਕਿਰਪਾ ਦ੍ਰਿਸ਼ਟੀ ਕਰ ਦੇਣ ਤਾਂ ਸੰਤਾਂ ਦੇ ਸਤਸੰਗ ਕਰਕੇ ਨਿੰਦਕ ਭੀ ਤਰ ਸਕਦਾ ਹੈ ॥੧॥

**ਸੰਤ ਕੇ ਦੂਖਨ ਤੇ ਮੁਖੁ ਭਵੈ ॥ ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥**

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਪਰਮੇਸ਼ਰ ਵਲੋਂ ਮੂੰਹ ਭਵੈ=ਫਿਰ ਜਾਂਦਾ ਹੈ, ਭਾਵ ਪਰਮੇਸ਼ਰ ਦੇ ਸਿਮਰਨ ਵਲੋਂ ਹਟਕੇ ਬੁਰੇ ਪਾਸੇ ਲਗ ਜਾਂਦਾ ਹੈ।

ਅਥਵਾ :-ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਇਸਦਾ ਆਪਣਾ ਮੂੰਹ ਭੌਂ ਜਾਂਦਾ ਹੈ ਭਾਵ ਲਕਵਾ ਰੋਗ ਹੋ ਜਾਂਦਾ ਹੈ। ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਕਾਗ ਜਿਉ=ਕਾਂ ਵਾਂਗ ਵਿਅਰਥ ਲਵੈ=ਬੋਲਦਾ ਰਹਿੰਦਾ ਹੈ।

**ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥**
**ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥**

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਸੱਪ ਦੀ ਜੂਨੀ ਵਿਚ ਪੈਂਦਾ ਹੈ।

ਸੰਤਾਂ ਦੇ ਵਿਚ ਦੂਸ਼ਨ ਅਰੋਪਨ ਕਰਕੇ ਤ੍ਰਿਗਦ ਜੋਨਿ ਕਿਰਮਾਇ=ਕੀੜੇ,ਮਕੌੜੇ, ਕੋਹੜਕਿਰਲੀ, ਆਦਿਕ ਟੇਢੀਆਂ ਜੂਨਾਂ ਵਿਚ ਪੈਂਦਾ ਹੈ।

**ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥ ਸੰਤ ਕੈ ਦੂਖਨਿ ਸਭੁ ਕੋ ਛਲੈ ॥**

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਤ੍ਰਿਸ਼ਨਾ ਦੀ ਅੱਗ ਵਿਚ ਜਲੈ=ਸੜਦਾ ਹੈ।

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਸਭ ਕਿਸੇ ਨੂੰ ਛਲਦਾ ਰਹਿੰਦਾ ਹੈ।

ਅਥਵਾ :-ਕਾਮ ਕ੍ਰੋਧ ਆਦਿਕ ਸਾਰੇ ਵਿਕਾਰ ਉਸ ਨਿੰਦਕ ਪੁਰਸ਼ ਨੂੰ ਛਲ ਲੈਂਦੇ ਹਨ।

**ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ ਨੀਚੁ ਨੀਚਾਇ ॥**

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਸਾਰਾ ਤੇਜ ਪ੍ਰਤਾਪ ਖਤਮ ਹੋ ਜਾਂਦਾ ਹੈ।

ਸੰਤਾਂ ਦੇ ਵਿਚ ਦੂਸ਼ਨ ਅਰੋਪਣ ਕਰਕੇ ਇਹ ਜੀਵ ਨੀਚ ਤੋਂ ਨੀਚ ਹੋ ਜਾਂਦਾ ਹੈ।

**ਸੰਤ ਦੋਖੀ ਕਾ ਥਾਉ ਕੋ ਨਾਹਿ ॥**
**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥**

ਸੰਤਾਂ ਵਿਚ ਦੂਸ਼ਨ ਅਰੋਪਣ ਵਾਲੇ ਨਿੰਦਕ ਦਾ ਕੋਈ ਥਾਂ ਨਹੀਂ। ਭਾਵ ਉਸਨੂੰ ਕਿਧਰੇ ਢੋਈ ਨਹੀਂ ਮਿਲਦੀ। ਗੁਰੂ ਜੀ ਫੁਰਮਾਉਂਦੇ ਹਨ-ਜੇ ਕਰ ਸੰਤ ਭਾਵੈ=ਚਾਹੁਣ ਅਰਥਾਤ ਜੇ ਸੰਤਾਂ ਦੀ ਮਰਜੀ ਹੋ ਜਾਵੇ ਤਾਂ ਉਹ ਨਿੰਦਕ ਭੀ ਗਤਿ ਪਾਹਿ=ਮੁਕਤੀ ਪਾ ਲੈਂਦਾ ਹੈ ॥੨॥

**(ਪੰਨਾ ੨੮੦) ਸੰਤ ਕਾ ਨਿੰਦਕੁ ਮਹਾ ਅਤਤਾਈ ॥**
**ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥**

ਸੰਤਾਂ ਦਾ ਨਿੰਦਕ ਮਹਾ ਅਤਤਾਈ*=ਬੜਾ ਭਾਰਾ ਪਾਪੀ ਹੈ। ਸੰਤਾਂ ਦਾ ਨਿੰਦਕ ਇਕ ਖਿਨ ਮਾਤ੍ਰ ਵੀ ਕਿਤੇ ਟਿਕਣਾ ਨਹੀਂ ਪਾਉਂਦਾ, ਭਾਵ ਹਰ ਵੇਲੇ ਭਟਕਦਾ ਹੀ ਰਹਿੰਦਾ ਹੈ।

**ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥**

ਸੰਤਾਂ ਦਾ ਨਿੰਦਕ ਮਹਾ=ਬੜਾ ਹਤਿਆਰਾ ਹੈ, ਭਾਵ ਵੱਡਾ ਪਾਪੀ ਹੈ। ਸੰਤਾਂ ਦਾ ਨਿੰਦਕ ਪਰਮੇਸ਼ਰ ਦਾ ਮਾਰਿਆ ਹੋਇਆ ਭਾਵ ਸਰਾਪਿਆ ਹੋਇਆ ਹੈ। ਜਿਵੇਂ-

ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥
ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ ॥੧॥
ਨਿੰਦਕਿ ਅਹਿਲਾ ਜਨਮੁ ਗਵਾਇਆ ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ਰਹਾਉ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥
ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥
ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥੨॥੪੧॥[ਆਸਾ ਮਹਲਾ ੫ ਪੰਨਾ੩੮੦

**ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥**

ਸੰਤਾਂ ਦਾ ਨਿੰਦਕ ਰਾਜ ਸੁਖ ਤੋਂ ਹੀਨੁ=ਰਹਿਤ ਹੋ ਜਾਂਦਾ ਹੈ,
ਸੰਤਾਂ ਦਾ ਨਿੰਦਕ ਦੁਖੀ ਅਤੇ ਦੀਨੁ=ਗਰੀਬੀ ਵਾਲਾ ਹੋ ਕੇ ਹਰਇਕ ਦੇ ਮੁਥਾਜ ਰਹਿੰਦਾ ਹੈ।

**ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥**

ਸੰਤਾਂ ਦੇ ਨਿੰਦਕ ਨੂੰ ਸਾਰੇ ਰੋਗ ਆਕੇ ਚੰਬੜ ਜਾਂਦੇ ਹਨ।
ਸੰਤਾਂ ਦੇ ਨਿੰਦਕ ਨੂੰ ਸਦਾ ਹੀ ਪ੍ਰਭੂ ਨਾਲੋਂ, ਵਾ:-ਸ਼ੁਭ ਗੁਣਾਂ ਤੋਂ ਬਿਜੋਗ=ਵਿਛੋੜਾ ਰਹਿੰਦਾ ਹੈ।

**ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥**
**ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥**

ਸੰਤਾਂ ਦੀ ਨਿੰਦਿਆ ਕਰਨੀ ਸਾਰਿਆਂ ਦੋਸ਼ਾਂ ਵਿਚੋਂ ਬੜਾ ਭਾਰੀ ਦੋਸ਼ (ਪਾਪ) ਹੈ।

---

*੧, ਕਿਸੀ ਦੇ ਮਕਾਨ ਨੂੰ ਅਚਾਨਕ ਅੱਗ ਲਾ ਦੇਣੀ। ੨. ਸ਼ਾਸਤ੍ਰ ਹੀਣ ਪ੍ਰਾਣੀ ਨੂੰ ਵੇਖਕੇ ਸ਼ਸਤ੍ਰ ਨਾਲ ਮਾਰ ਦੇਣਾ। ੩. ਜ਼ਹਿਰ ਦੇ ਕੇ ਮਾਰ ਦੇਣਾ। ੪. ਆਪਣੀ ਤਾਕਤ ਨਾਲ ਦੂਜੇ ਦਾ ਧਨ ਖੋਹ ਲੈਣਾ। ੫. ਜ਼ਬਰਦਸਤੀ ਪਰਾਈ ਇਸਤ੍ਰੀ ਚੁਕ ਕੇ ਲੈ ਜਾਣੀ। ੬. ਪਰਾਈ ਜ਼ਮੀਨ ਖੋਹ ਲੈਣੀ, ਇਨ੍ਹਾਂ ਛੇ ਪਾਪਾਂ ਦੇ ਕਰਨ ਵਾਲੇ ਨੂੰ ਅਤਤਾਈ ਕਹਿੰਦੇ ਹਨ ਤੇ ਸੰਤਾਂ ਦਾ ਨਿੰਦਕ ਇਸ ਤੋਂ ਭੀ ਬੜਾ ਭਾਰੀ ਪਾਪੀ ਹੈ, ਇਸ ਕਰਕੇ ਉਸ ਨੂੰ 'ਮਹਾ ਅਤਤਾਈ' ਕਿਹਾ ਹੈ।

ਗੁਰੂ ਜੀ ਚਾਹੁੰਦੇ ਹਨ-ਜੇਕਰ ਸੰਤ ਭਾਵੈ=ਚਾਹੁਣ ਤਾਂ ਉਸ ਨਿੰਦਕ ਕਾ ਭੀ ਉਧਾਰ ਹੋ ਸਕਦਾ ਹੈ।੩।

**ਸੰਤ ਕਾ ਦੋਖੀ ਸਦਾ ਅਪਵਿਤੁ ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥**

ਸੰਤਾਂ ਦਾ ਦੋਖੀ ਹਮੇਸ਼ਾਂ ਅਪਵਿਤ੍ਰ [ਮਲੀਨ] ਰਹਿੰਦਾ ਹੈ।
ਸੰਤਾਂ ਦਾ ਨਿੰਦਕ ਕਿਸੇ ਦਾ ਵੀ ਮਿਤ੍ਰ ਨਹੀਂ ਹੈ।

**ਸੰਤ ਕੇ ਦੋਖੀ ਕਉ ਡਾਨੁ ਲਾਗੈ ॥ ਸੰਤ ਕੇ ਦੋਖੀ ਕਉ ਸਭ ਤਿਆਗੈ ॥**

ਸੰਤਾਂ ਦੇ ਨਿੰਦਕ ਨੂੰ ਜਮਾਂ ਦਾ ਡੰਡਾ ਲਗਦਾ ਹੈ। ਅਥਵਾ:-ਸੰਤਾਂ ਦੇ ਨਿੰਦਕ ਨੂੰ [ਰਿਖੀ ਦੰਡ, ਪਿਤਰ ਦੰਡ, ਦੇਵ ਦੰਡ, ਜਮ ਦੰਡ ਆਦਿ] ਸਾਰੇ ਡੰਨ ਲਗਦੇ ਹਨ।
ਸੰਤਾਂ ਦੇ ਨਿੰਦਕ ਨੂੰ ਸਾਰੇ ਸਬੰਧੀ ਤਿਆਗੈ=ਛੱਡ ਜਾਂਦੇ ਹਨ। ਕਿਉਂਕਿ-

**ਸੰਤ ਕਾ ਦੋਖੀ ਮਹਾ ਅਹੰਕਾਰੀ ॥ ਸੰਤ ਕਾ ਦੋਖੀ ਸਦਾ ਬਿਕਾਰੀ ॥**

ਸੰਤਾਂ ਦਾ ਨਿੰਦਕ ਬੜਾ ਹੰਕਾਰੀ ਹੁੰਦਾ ਹੈ, ਅਤੇ ਸੰਤਾਂ ਦਾ ਨਿੰਦਕ ਹਮੇਸ਼ਾ ਵਿਕਾਰਾਂ ਵਿਚ ਰਹਿੰਦਾ ਹੈ।

**ਸੰਤ ਕਾ ਦੋਖੀ ਜਨਮੈ ਮਰੈ ॥ ਸੰਤ ਕੀ ਦੂਖਨਾ ਸੁਖ ਤੇ ਟਰੈ ॥**

ਸੰਤਾਂ ਦਾ ਨਿੰਦਕ ਹਮੇਸ਼ਾਂ ਜੰਮਦਾ ਮਰਦਾ ਰਹਿੰਦਾ ਹੈ।
ਸੰਤਾਂ ਦੀ ਨਿੰਦਿਆ ਕਰਨ ਵਾਲਾ ਜੀਵ ਸੁਖਾਂ ਤੋਂ ਡਿਗ ਪੈਂਦਾ ਹੈ।

**ਸੰਤ ਕੇ ਦੋਖੀ ਕਉ ਨਾਹੀ ਠਾਉ ॥**
**ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥**

ਸੰਤਾਂ ਦੇ ਨਿੰਦਕ ਨੂੰ ਕੋਈ ਠਾਉ=ਥਾਂ ਨਹੀਂ ਝਲਦੀ। ਗੁਰੂ ਜੀ ਫੁਰਮਾਉਂਦੇ ਹਨ-ਜੇਕਰ ਸੰਤ ਚਾਹੁਣ ਤਾਂ ਉਸਨੂੰ ਆਪਣੇ ਨਾਲ, ਯਾਂ ਪਰਮੇਸ਼ਰ ਨਾਲ ਮਿਲਾ ਲੈਂਦੇ ਹਨ ॥੪॥

**ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥**

ਸੰਤਾਂ ਦਾ ਦੋਖੀ=ਨਿੰਦਕ ਅਧ ਬੀਚ = ਅਧ ਵਿਚਾਲਿਓਂ ਟੁੱਟ ਜਾਂਦਾ ਹੈ, ਭਾਵ ਪੂਰੀ ਉਮਰ ਨਹੀਂ ਭੋਗਦਾ, ਜੁਆਨੀ ਮੌਤੇ ਮਰ ਜਾਂਦਾ ਹੈ। ਅਥਵਾ :-ਸਾਧਨਾਂ ਵਿਚ ਤੋੜ ਨਹੀਂ ਚੜ੍ਹਦਾ।
ਅਥਵਾ :-ਜਿਸ ਵਿਹਾਰ ਨੂੰ ਹੱਥ ਪਾਉਂਦਾ ਹੈ, ਉਹ ਅੱਧ ਵਿਚਾਲਿਓਂ ਹੀ ਟੁੱਟ ਜਾਂਦਾ ਹੈ, ਕੋਈ ਕੰਮ ਵੀ ਪੂਰਾ ਸਿਰੇ ਨਹੀਂ ਚੜ੍ਹਦਾ। ਅਥਵਾ :-ਜੇਕਰ ਬਿਰਤੀ ਲਗਦੀ ਹੋਵੇ ਤਾਂ ਉਹ ਭੀ ਵਿਚਕਾਰੋਂ ਟੁੱਟ ਜਾਂਦੀ ਹੈ। ਟੂਟੀ ਨਿੰਦਕ ਕੀ ਅਧ ਬੀਚ ॥ [ਪੰਨਾ ੧੨੨੪
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥ [ਬਿਲਾਵਲੁ ਮਹਲਾ ੫, ਪੰਨਾ ੮੧੧
ਸੰਤਾਂ ਦਾ ਨਿੰਦਕ ਕਿਸੇ ਕੰਮ ਦੇ ਸਿਰੇ ਤਕ ਨਹੀਂ ਪਹੁੰਚ ਸਕਦਾ। ਭਾਵ ਕਿਸੇ ਕੰਮ ਵਿਚ ਵੀ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ।

**ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ॥ ਸੰਤ ਕਾ ਦੋਖੀ ਉਝੜਿ ਪਾਈਐ ॥**

ਸੰਤਾਂ ਦੇ ਨਿੰਦਕ ਨੂੰ ਪ੍ਰਤੱਖ ਉਜਾੜਾਂ ਵਿਚ,
ਵਾ :-ਸੰਸਾਰ ਉਜਾੜ ਵਿਚ, ਵਾ :-ਜਮਾਂ ਦੀ ਉਜਾੜ ਵਿਚ ਫੇਰਿਆ ਜਾਂਦਾ ਹੈ।
ਸੰਤਾਂ ਦੇ ਦੋਖੀ=ਨਿੰਦਕ ਨੂੰ ਉਝੜਿ=ਕੁਰਸਤੇ ਪਾਇਆ ਜਾਂਦਾ ਹੈ।

**ਸੰਤ ਕਾ ਦੋਖੀ ਅੰਤਰ ਤੇ ਥੋਥਾ ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥**

ਸੰਤਾਂ ਦਾ ਦੋਖੀ=ਨਿੰਦਕ ਅੰਦਰੋਂ ਸ਼ੁਭਗੁਣਾਂ ਤੋਂ ਇੰਜ ਥੋਥਾ=ਖਾਲੀ ਹੈ।
ਜਿਵੇਂ ਸੁਆਸਾਂ ਤੋਂ ਬਿਨਾਂ ਮੁਰਦੇ ਦੀ ਲੋਥਾ=ਲਾਸ਼ ਹੁੰਦੀ ਹੈ।

**ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥ ਆਪਨ ਬੀਜਿ ਆਪੇ ਹੀ ਖਾਹਿ ॥**

ਸੰਤਾਂ ਦੇ ਦੋਖੀ=ਨਿੰਦਕ ਦੀ ਕੁਝ ਭੀ ਜੜ੍ਹ ਨਹੀਂ ਲਗਦੀ ਭਾਵ ਉਸਦੇ ਪੁਤ੍ਰ ਪੋਤਰੇ ਨਹੀਂ ਹੁੰਦੇ। ਅਥਵਾ :-ਉਸਨੂੰ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।
ਉਹ ਆਪਣਾ ਬੀਜਿਆ ਆਪ ਹੀ ਖਾਂਦਾ ਹੈ। ਅਰਥਾਤ ਨਿੰਦਿਆ ਰੂਪ ਬੀਜ ਬੀਜਦਾ ਹੈ ਇਸ ਕਰਕੇ ਉਸਦਾ ਫਲ ਦੁਖ ਹੀ ਭੋਗਦਾ ਹੈ।

**ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥**
**ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥**

ਸੰਤਾਂ ਦੇ ਦੋਖੀ=ਨਿੰਦਕ ਨੂੰ ਹੋਰ ਕੋਈ ਰੱਖਣ ਵਾਲਾ ਨਹੀਂ ਹੈ। ਗੁਰੂ ਜੀ ਕਹਿੰਦੇ ਹਨ- ਜੇਕਰ ਸੰਤ ਚਾਹੁਣ ਤਾਂ ਉਹ ਉਸ ਨਿੰਦਕ ਨੂੰ ਉਬਾਰਿ=ਬਚਾ ਲੈਂਦੇ ਹਨ ॥੫॥

## ਸਾਖੀ-ਸੰਤਾਂ ਦੀ ਕਿਰਪਾ ਨਾਲ ਨਿੰਦਕਾਂ ਦਾ ਉਧਾਰ

ਇਕ ਬੀਤ ਰਾਗ ਭਜਨ ਮੂਰਤੀ ਮਹਾਤਮਾ ਆਪਣੀ ਵਿਦਵਾਨ ਸੰਤ ਮੰਡਲੀ ਸਮੇਤ ਦੇਸਾਂ ਪਰਦੇਸਾਂ ਦਾ ਚੱਕਰ ਲਾਉਂਦੇ ਹੋਏ 'ਦੇਵਸਯਿਨੀ-ਇਕਾਦਸੀ' (ਜੋ ਕਿ ਬਿਆਸ ਪੂਜਾ ਤੋਂ ਚਾਰ ਦਿਨ ਪਹਿਲੇ ਆਉਂਦੀ ਹੈ) ਵਾਲੇ ਦਿਨ ਇਕ ਨਦੀ ਦੇ ਕਿਨਾਰੇ ਜੋ ਕਿ ਚੋਰਾਂ ਦੇ ਪਿੰਡ ਦੇ ਪਾਸ ਹੀ ਸੀ ਉਥੇ ਆ ਕੇ ਠਹਿਰ ਗਏ ਕਿਉਂਕਿ ਸੰਤਾਂ ਦਾ ਇਹ ਨਿਯਮ ਸੀ ਕਿ 'ਦੇਵਸਯਿਨੀ-ਇਕਾਦਸੀ ਜਿਥੇ ਭੀ ਆ ਜਾਵੇ ਓਥੇ ਚਾਰ ਮਹੀਨੇ ਬਰਸਾਤ ਦੇ ਠਹਿਰ ਜਾਂਦੇ ਸਨ। ਪਾਣੀ ਲੰਘ ਕੇ ਅੱਗੇ ਨਹੀਂ ਸਨ ਜਾਂਦੇ। ਜਿਸ ਵੇਲੇ ਪਾਸ ਦੇ ਰਹਿਣ ਵਾਲੇ ਪਿੰਡ ਦੇ ਚੋਰਾਂ ਨੇ ਸੁਣਿਆ ਕਿ ਸਾਡੇ ਪਾਸ ਹੀ ਨਦੀ ਦੇ ਕਿਨਾਰੇ ਸੰਤ ਮੰਡਲੀ ਉਤਰੀ ਹੈ। ਤਾਂ ਕੁਝ ਆਦਮੀਆਂ ਨੇ ਰਲ ਕੇ ਸਾਰਾ ਪਿੰਡ ਇਕੱਠਾ ਕਰਕੇ ਸਾਰਿਆਂ ਤੋਂ ਪ੍ਰਣ ਕਰਵਾਇਆ ਕਿ ਸੰਤਾਂ ਪਾਸ ਕੋਈ ਭੀ ਨਾ ਜਾਵੇ ਜੇ ਕੋਈ ਗਿਆ ਤਾਂ ਉਸਨੂੰ ਵੀਹ ਰੁਪਏ ਜੁਰਮਾਨਾ ਹੋਵੇਗਾ। ਕਿਉਂਕਿ ਸਾਡੇ ਵਿਚੋਂ ਜੇ ਕੋਈ ਗਿਆ ਤਾਂ ਸੰਤਾਂ ਨੇ ਉਸਨੂੰ ਚੋਰੀ ਯਾਰੀ ਵਲੋਂ ਰੋਕਣਾ ਹੈ। ਇਸ ਵਾਸਤੇ

ਬਿਲਕੁਲ ਨਹੀਂ ਜਾਣਾ। ਉਨ੍ਹਾਂ ਵਿਚੋਂ ਤਾਂ ਕੋਈ ਨਾ ਗਿਆ, ਪਰ ਹੋਰ ਆਸ ਪਾਸ ਦੇ ਜੋ ਪਿੰਡ ਸਨ, ਉਥੋਂ ਦੇ ਲੋਕ ਆ ਕੇ ਬੜੇ ਪ੍ਰੇਮ ਨਾਲ ਸੇਵਾ ਕਰ ਜਾਇਆ ਕਰਨ ਨਿਤ ਹੀ ਖੀਰ ਪੂੜਿਆਂ ਕੜਾਹ ਪ੍ਰਲਾਹ ਆਦਿਕਾਂ ਦੇ ਭੰਡਾਰੇ ਹੁੰਦੇ ਰਹਿਣ। ਜਿਸ ਵੇਲੇ ਚਾਰ ਮਹੀਨੇ ਪੂਰੇ ਹੋ ਗਏ ਤੇ 'ਹਰਿ ਪ੍ਰਬੋਧਿਨੀ-ਏਕਾਦਸੀ' ਆ ਗਈ ਤਾਂ ਸੰਤ ਉਥੋਂ ਚਲਣ ਨੂੰ ਤਿਆਰ ਹੋ ਗਏ। ਡਾਕੂਆਂ ਨੂੰ ਪਤਾ ਲਗਾ ਕਿ ਕੱਲ੍ਹ ਸੰਤਾਂ ਨੇ ਚਲੇ ਜਾਣਾ ਹੈ, ਤਾਂ ਉਨ੍ਹਾਂ ਨੇ ਵਿਚਾਰਿਆ ਕਿ ਆਸ ਪਾਸ ਪਿੰਡਾਂ ਦੇ ਲੋਕ ਸਾਡੀ ਨਿੰਦਿਆ ਕਰਦੇ ਹਨ ਕਿ ਇਸ ਪਿੰਡ ਦੇ ਲੋਕ ਬੜੇ ਮੰਦਭਾਗੀ ਹਨ ਜੋ ਇਨ੍ਹਾਂ ਨੇ ਬਿਲਕੁਲ ਸੇਵਾ ਨਹੀਂ ਕੀਤੀ, ਇਸ ਲਈ ਅੱਜ ਇਕ ਆਦਮੀ ਭੇਜ ਦੇਈਏ ਜੋ ਸੰਤਾਂ ਦਾ ਸਮਾਨ ਚੁੱਕ ਕੇ ਜਿਥੇ ਜਾਣਾ ਚਾਹੁਣ ਉਥੋਂ ਤਕ ਉਹਨਾਂ ਨੂੰ ਛੱਡ ਆਵੇ। ਇਹ ਵਿਚਾਰ ਕਰ ਕੇ ਜੋ ਸਾਰਿਆਂ ਡਾਕੂਆਂ ਦਾ ਸਰਦਾਰ ਸੀ, ਉਸ ਨੂੰ ਕਿਹਾ ਕਿ ਤੂੰ ਸੰਤਾਂ ਦਾ ਸਮਾਨ ਚੁਕ ਕੇ ਸੰਤ ਜਿਥੇ ਜਾਣਾ ਚਾਹੁਣ ਉਥੋਂ ਤਕ ਜਾ ਕੇ ਛਡ ਆ। ਜਿਸ ਵੇਲੇ ਉਹ ਡਾਕੂ ਆਇਆ ਤਾਂ ਸੰਤ ਅੱਗੇ ਆਪਣਾ ਸਮਾਨ ਬੰਨ੍ਹ ਕੇ ਹਟੇ ਹੀ ਸਨ। ਡਾਕੂ ਨੇ ਆ ਕੇ ਸੰਤਾਂ ਦਾ ਸਮਾਨ ਚੁਕ ਲਿਆ। ਸੰਤ ਚੁੱਕਣ ਨਹੀਂ ਦਿੰਦੇ ਸਨ ਪਰ ਉਸ ਨੇ ਬਦੋ - ਬਦੀ ਚੁਕ ਲਿਆ। ਸੰਤਾਂ ਨੇ ਰਸਤੇ ਵਿਚ ਚਲਦਿਆਂ ੨ ਸੋਚਿਆ ਕਿ ਭਾਵੇਂ ਇਹ ਸਾਡੇ ਨਾਲ ਬੋਲਦਾ ਨਹੀਂ ਹੈ ਚੁਪ ਕਰਕੇ ਜਾ ਰਿਹਾ ਹੈ, ਪਰ ਇਸ ਦੇ ਪਿੰਡ ਪਾਸ ਚਾਰ ਮਹੀਨੇ ਰਹਿ ਆਏ ਹਾਂ ਭਾਵੇਂ ਇਸ ਪਿੰਡ ਵਿਚੋਂ ਕਿਸੇ ਨੇ ਭੀ ਆ ਕੇ ਸੇਵਾ ਨਹੀਂ ਕੀਤੀ ਪਰ ਸਾਰਿਆਂ ਵਿਚੋਂ ਇਹ ਅਖੀਰਲੇ ਦਿਨ ਆ ਕੇ ਸੇਵਾ ਕਰ ਰਿਹਾ ਹੈ, ਇਸੇ ਇਕ ਨੂੰ ਸੁਧਾਰ ਦੇਈਏ ਤਾਂ ਚੰਗਾ ਹੈ। ਕਿਉਂਕਿ ਸੰਤਾਂ ਦਾ ਮਿਲਾਪ ਐਵੇਂ ਖਾਲੀ ਨਹੀਂ ਜਾਂਦਾ।

ਸੰਤਾਂ ਨੇ ਪੁਛਿਆ–ਤੂੰ ਕੀ ਕੰਮ ਕਰਦਾ ਹੈਂ? ਉਹ ਚੁਪ ਰਿਹਾ। ਦੂਜੀ ਵਾਰ ਪੁਛਿਆ। ਤਾਂ ਭੀ ਚੁਪ ਰਿਹਾ। ਦਿਆਲੂ ਸੰਤਾਂ ਨੇ ਫਿਰ ਤੀਜੀ ਵਾਰ ਪੁਛਿਆ ਤਾਂ ਉਸ ਨੇ ਕਿਹਾ ਮੈਂ ਚੋਰ ਹਾਂ ਫਿਰ ਸੰਤਾਂ ਨੇ ਪੁਛਿਆ ਨਿਰਾ ਚੋਰ ਹੈਂ ਕਿ ਜਾਰ ਭੀ ? ਉਸ ਨੇ ਕਿਹਾ ਯਾਰ ਭੀ ਹਾਂ ਕਿਸੇ ਜਾਤੀ ਦੀ ਇਸਤਰੀ ਮੈਂ ਛੱਡੀ ਨਹੀਂ। ਸੰਤਾਂ ਨੇ ਪੁਛਿਆ ਸ਼ਰਾਬ ਵੀ ਪੀਂਦਾ ਹੈਂ? ਉਸ ਨੇ ਕਿਹਾ ਹਾਂ ਜੀ ਰੋਜ਼ਾਨਾ ਪੀਂਦਾ ਹਾਂ। ੩੬੫ ਦਿਨਾਂ ਵਿਚੋਂ ਇਕ ਦਿਨ ਵੀ ਨਹੀਂ ਛਡੀ। ਸੰਤਾਂ ਨੇ ਪੁਛਿਆ, ਮਾਸ ਵੀ ਖਾਂਦਾ ਹੈਂ? ਉਸ ਨੇ ਕਿਹਾ ਸਭ ਜੀਵਾਂ ਦਾ ਮਾਸ ਖਾ ਜਾਂਦਾ ਹਾਂ। ਇਹ ਗੱਲਾਂ ਸੁਣ ਕੇ ਸੰਤਾਂ ਨੇ ਵਿਚਾਰਿਆ, ਇਹ ਤਾਂ ਬੜਾ ਪਾਪੀ ਹੈ। ਪਾਪੀਆਂ ਤੇ ਨਿੰਦਕਾਂ ਨੂੰ ਸੁਧਾਰਨਾ ਸਾਡਾ ਹੀ ਕੰਮ ਹੈ। ਇਸ ਨੂੰ ਕਿਸੇ ਤਰੀਕੇ ਨਾਲ ਸੁਧਾਰਨਾ ਚਾਹੀਦਾ ਹੈ। ਸੰਤਾਂ ਨੇ ਕਿਹਾ ਜੇਕਰ ਤੂੰ ਸਾਡੀ ਗੱਲ ਮੰਨਣੀ ਹੋਵੇ ਤਾਂ ਸਾਡਾ ਸਮਾਨ ਚੁਕ, ਨਹੀਂ ਤਾਂ ਏਥੇ ਹੀ ਰੱਖ ਦੇ। ਡਾਕੂ ਨੇ ਕਿਹਾ ਜੇਕਰ ਆਪ ਮੈਨੂੰ ਚੋਰੀ ਯਾਰੀ ਤੋਂ ਛੁਡਾਉਗੇ ਉਹ ਤਾਂ ਮੈਂ ਨਹੀਂ ਛਡ ਸਕਾਂਗਾ।

ਸੰਤਾਂ ਨੇ ਕਿਹਾ ਬਿਲਕੁਲ ਨਹੀਂ ਛੁਡਾਵਾਂਗੇ, ਥੋੜੀ ਥੋੜੀ ਛੁਡਾਵਾਂਗੇ।

ਜੇ ਤੂੰ ਸਾਡੀਆਂ ਚਾਰ ਗੱਲਾਂ ਮੰਨ ਲਵੇਂਗਾ ਤਾਂ ਸਾਰੀ ਉਮਰ ਸੁਖੀ ਹੋ ਜਾਵੇਂਗਾ।

ਉਸ ਨੇ ਕਿਹਾ ਆਪ ਹੁਕਮ ਕਰੋ ਮੈਂ ਮੰਨ ਲਵਾਂਗਾ। ਸੰਤਾਂ ਨੇ ਕਿਹਾ ਬੇਸ਼ਕ ਚੋਰੀ ਕਰ, ਪਰ ਗਰੀਬ ਆਦਮੀ ਦੀ ਚੋਰੀ ਨਹੀਂ ਕਰਨੀ ਅਤੇ ਜਿਸ ਦਾ ਲੂਣ ਖਾਵੇਂ ਉਸ ਦੀ ਚੋਰੀ ਨਹੀਂ ਕਰਨੀ। ਚੋਰ ਨੇ ਕਿਹਾ ਸਤ ਬਚਨ ! ਇਹ ਸੁਭਾਵ ਤਾਂ ਮੇਰਾ ਪਹਿਲੋਂ ਹੀ ਇਹੋ ਜਿਹਾ ਹੈ। ਪਰ ਅੱਗੋਂ ਲਈ ਪੱਕਾ ਹੋ ਗਿਆ।

ਸੰਤਾਂ ਨੇ ਕਿਹਾ-ਯਾਰੀ ਬੇਸ਼ਕ ਕਰੋ ਪਰ ਸ਼ਾਸਤ੍ਰ ਮਰਯਾਦਾ ਅਨੁਸਾਰ ਪੰਜ ਮਾਵਾਂ ਪਾਸ ਨਹੀਂ ਜਾਣਾ। ੧. ਰਾਜਾ ਦੀ ਇਸਤ੍ਰੀ। ੨. ਗੁਰੂ ਦੀ ਇਸਤ੍ਰੀ। ੩. ਮਿਤ੍ਰ ਦੀ ਇਸਤ੍ਰੀ। ੪. ਆਪਣੀ ਇਸਤ੍ਰੀ ਦੀ ਮਾਤਾ ਯਾਨੇ ਸੱਸ। ੫. ਆਪਣੀ ਮਾਂ ਜਿਸਨੇ ਜੰਮਿਆ ਹੈ। ਇਹ ਪੰਜ ਮਾਤਾਵਾਂ ਕਹੀਆਂ ਹਨ।*

ਇਨ੍ਹਾਂ ਪੰਜਾਂ ਵਲ ਬੁਰੀ ਦ੍ਰਿਸ਼ਟੀ ਨਹੀਂ ਕਰਨੀ ਹਜ਼ਾਰ ਵਾਰ ਕੋਈ ਕਹੇ ਤਾਂ ਭੀ ਨਹੀਂ ਮੰਨਣਾ। ਚੋਰ ਨੇ ਕਿਹਾ, 'ਸਤ ਬਚਨ ਜੀ ! ਮੈਂ ਇਸ ਬਚਨ ਦੀ ਪਾਲਣਾ ਜ਼ਰੂਰ ਕਰਾਂਗਾ।' ਤੀਜੀ ਗੱਲ ਸੰਤਾਂ ਨੇ ਕਹੀ ਸ਼ਰਾਬ ਬੇਸ਼ਕ ਪੀਓ ਪਰ ਇਕਾਦਸ਼ੀ, ਅਮਾਵਸ, ਪੂਰਨਮਾਸ਼ੀ, ਆਦਿ ਚੰਗਿਆਂ ਦਿਨਾਂ ਵਿਚ ਨਹੀਂ ਪੀਣੀ ਇਹ ਭੀ ਉਸ ਨੇ ਮੰਨ ਲਿਆ। ਚੌਥੀ ਗੱਲ ਸੰਤਾਂ ਨੇ ਕਹੀ ਇਕ ਜੀਵ ਦਾ ਮਾਸ ਤੂੰ ਆਪ ਹੀ ਨਫਰਤ ਕਰ ਕੇ ਛੱਡ ਦੇ। ਚੋਰ ਨੇ ਕਿਹਾ ਮਹਾਰਾਜਾ ਜੀ ! ਕਾਂ ਦਾ ਮਾਸ ਮੈਂ ਛਡ ਦਿੱਤਾ। ਸੰਤਾਂ ਨੇ ਕਿਹਾ-ਜੋ ਸਾਡੇ ਸਾਹਮਣੇ ਤੂੰ ਪ੍ਰਣ ਕੀਤਾ ਹੈ, ਇਸ ਨੂੰ ਜ਼ਿੰਦਗੀ ਭਰ ਨਿਭਾਈਂ ਕਦੇ ਭੁਲਾਈਂ ਨਾ। ਇਤਨੀ ਸਿਖਿਆ ਦਿੰਦਿਆਂ ਤਕ ਜਿਥੇ ਪਹੁੰਚਣਾ ਸੀ ਉਥੇ ਸੰਤ ਪਹੁੰਚ ਗਏ। ਉਹ ਚੋਰ ਸੰਤਾਂ ਦਾ ਸਮਾਨ ਓਥੇ ਰਖ ਕੇ ਵਾਪਸ ਆਪਣੇ ਪਿੰਡ ਆ ਗਿਆ। ਪਿੰਡ ਦੇ ਲੋਕਾਂ ਨੂੰ ਬੁਲਾ ਕੇ ਸੰਤਾਂ ਦੇ ਸਾਰੇ ਬਚਨ ਸੁਣਾਏ।

ਸਮੇਂ ਅਨੁਸਾਰ ਉਹ ਚੋਰ ਜਦ ਚੋਰੀ ਕਰਨ ਗਿਆ ਤਾਂ ਰਾਜ - ਮਹਲਾਂ ਵਿਚ ਵੜ ਗਿਆ। ਅੱਗੇ ਰਾਜੇ ਦੀ ਰਾਣੀ ਆਪਣੇ ਪਤੀ ਰਾਜੇ ਨਾਲ ਰੁੱਸੀ ਹੋਈ ਸੀ ਕਿਉਂਕਿ ਰਾਜੇ ਦੇ ਘਰ ਉਲਾਦ ਕੋਈ ਨਹੀਂ ਸੀ, ਉਸ ਨੇ ਸਿਆਣੀ ਉਮਰ ਵਿਚ ਦੂਜੀ ਸ਼ਾਦੀ ਕਰਵਾਈ ਸੀ। ਰਾਜਾ ਬੁਢੇਪੇ ਵਿਚ ਸੀ, ਰਾਣੀ ਭਰ ਜੁਆਨੀ ਵਾਲੀ ਸੀ। ਇਸ ਕਰਕੇ ਆਪਸ ਵਿਚ ਲੜਾਈ ਰਹਿੰਦੀ ਸੀ, ਤੇ ਰਾਣੀ ਕਾਮਾਤੁਰ ਹੋਈ ਹੋਈ ਵੱਖਰੇ ਕਮਰੇ ਵਿਚ ਸੋਚਾਂ ਵਿਚ ਲੇਟੀ ਹੋਈ ਸੀ। ਜਿਸ ਵੇਲੇ ਚੋਰ ਚੋਰੀ ਕਰਨ ਆਇਆ ਤਾਂ ਅਚਾਨਕ ਉਹ ਪਹਿਲੇ ਰਾਣੀ ਵਾਲੇ ਕਮਰੇ ਵਿਚ ਹੀ ਵੜਿਆ ਖੜਾਕ ਹੋਣ ਨਾਲ ਰਾਣੀ ਉਠ ਪਈ. ਦੂਜੇ ਕਮਰੇ ਵਿਚੋਂ ਰਾਜਾ ਵੀ ਉਠ ਪਿਆ।

ਰਾਣੀ ਨੇ ਚੋਰ ਨੂੰ ਕਿਹਾ-ਤੂੰ ਮੇਰਾ ਪਤੀ ਹੈਂ, ਤੂੰ ਮੇਰੇ ਪਾਸ ਰਹੁ ਯਾਂ ਮੈਨੂੰ ਨਾਲ ਲੈ ਚਲ। ਮੈਂ ਤੈਨੂੰ ਕਰੋੜਾਂ ਰੁਪਏ ਨਗਦ ਤੇ ਹੀਰੇ ਜਵਾਰਾਤ ਦਿਆਂਗੀ, ਪਰ ਚੋਰ ਨਾ ਮੰਨਿਆ। ਚੋਰ ਨੇ ਸੰਤਾਂ ਦਾ ਬਚਨ ਯਾਦ ਰਖਿਆ ਕਿ ਰਾਜੇ ਦੀ ਰਾਣੀ ਮਾਂ ਬਰਾਬਰ ਹੈ। ਰਾਣੀ ਨੇ ਬਹੁਤ ਵਾਰੀ ਕਿਹਾ ਕਿ ਤੂੰ ਮੇਰਾ ਪਤੀ ਹੈਂ ਮੈਂ ਤੇਰੀ ਨੌਕਰਾਣੀ ਬਣ ਕੇ ਰਵ੍ਹਾਂਗੀ ਪਰ ਚੋਰ ਨੇ ਉਸ ਨੂੰ ਮਾਂ ਹੀ ਕਿਹਾ। ਰਾਜਾ ਲੁਕ ਕੇ ਇਸ ਗੱਲ ਨੂੰ ਦੇਖਦਾ ਰਿਹਾ ਅਤੇ ਸੁਣਦਾ ਭੀ ਰਿਹਾ ਪਰ ਕਿਹਾ ਕੁਝ ਨਾ। ਫਿਰ

*ਰਾਜਜਾ ਪਤਨੀ, ਗੁਰਰ ਪਤਨੀ, ਮਿਤ੍ਰ ਪਤਨੀ, ਤਥੈਵ ਚ।
ਜਾਯਾ ਮਾਤਾ ਸ੍ਵੈ ਮਾਤਾ ਚ ਪੰਚ ਏਤੇ ਮਾਤ੍ਰਾ ਸਿਮ੍ਰਿਤਾ।

ਚੋਰ ਨੇ ਇਕ ਅਲਮਾਰੀ ਵਿਚੋਂ ਹੀਰੇ, ਮੋਤੀ, ਜਵਾਹਰਾਤ ਤੇ ਸੋਨੇ ਦੇ ਗਹਿਣੇ ਆਦਿ ਚੁੱਕ ਕੇ ਇਕ ਗੰਢ ਬੰਨ੍ਹ ਲਈ। ਰੋਟੀ ਨਾ ਖਾਣ ਕਰ ਕੇ ਉਸ ਨੂੰ ਭੁਖ ਬੜੀ ਲਗੀ ਹੋਈ ਸੀ, ਖਾਣ ਦੀਆਂ ਬਹੁਤ ਚੀਜ਼ਾਂ ਵੇਖੀਆਂ ਆਪਣੇ ਵੱਲੋਂ ਤਾਂ ਬਚਾ ਕੇ ਖਾਧੀਆਂ ਪਰ ਲੂਣ ਵਾਲੀ ਚੀਜ਼ ਵੀ ਖਾਧੀ ਗਈ ਜਿਸ ਕਰਕੇ ਸੰਤਾਂ ਦੇ ਬਚਨ ਯਾਦ ਆ ਗਏ ਕਿ ਲੂਣ ਖਾ ਕੇ ਚੋਰੀ ਨਹੀਂ ਕਰਨੀ। ਉਸ ਵੇਲੇ ਚੋਰੀ ਦਾ ਸਾਰਾ ਸਮਾਨ ਉਥੇ ਹੀ ਛੱਡ ਕੇ ਬਾਹਰ ਨਿਕਲ ਗਿਆ। ਸਵੇਰੇ ਉਠਦਿਆਂ ਸਾਰ ਰਾਜੇ ਨੇ ਵੇਖਿਆ ਮੇਰਾ ਕੁਝ ਨੁਕਸਾਨ ਨਹੀਂ ਹੋਇਆ। ਚੋਰ ਦੇ ਧਰਮ ਨੂੰ ਵੇਖ ਕੇ ਰਾਜਾ ਬੜਾ ਖੁਸ਼ ਹੋਇਆ ਤੇ ਸ਼ਹਿਰ ਵਿਚ ਢੰਡੋਰਾ ਫਿਰਾ ਦਿਤਾ ਕਿ ਜਿਹੜਾ ਚੋਰ ਰਾਤ ਨੂੰ ਰਾਜ ਮਹਲਾਂ ਵਿਚ ਆਇਆ ਸੀ ਉਹ ਮੇਰੇ ਪਾਸ ਆਵੇ ਮੈਂ ਉਸ ਨੂੰ ਇਨਾਮ ਦੇਣਾ ਚਾਹੁੰਦਾ ਹਾਂ। ਉਹ ਚੋਰ ਢੰਡੋਰਾ ਸੁਣ ਕੇ ਰਾਜੇ ਦੇ ਸਾਹਮਣੇ ਆ ਪਹੁੰਚਾ। ਰਾਜੇ ਨੇ ਕਿਹਾ ਜੇ ਤੂੰ ਚੋਰੀ ਕੀਤੀ ਹੈ, ਫਿਰ ਤੂੰ ਮਾਲ ਚੁਕ ਕੇ ਕਿਉਂ ਨਹੀਂ ਲੈ ਗਿਆ ? ਚੋਰ ਨੇ ਕਿਹਾ ਸੰਤਾਂ ਦਾ ਬਚਨ ਹੈ ਜਿਸ ਦਾ ਲੂਣ ਖਾਵੇਂ, ਉਸ ਦੀ ਚੋਰੀ ਨਹੀਂ ਕਰਨੀ। ਮੈਂ ਰਾਤ ਨੂੰ ਚੋਰੀ ਕਰਕੇ ਭੁਖ ਦੇ ਕਾਰਨ ਕੁਝ ਮਿਠਿਆਈ ਖਾਧੀ ਪਰ ਨਾਲ ਲੂਣ ਖਾਧਾ ਗਿਆ, ਇਸ ਲਈ ਸਾਰਾ ਸਮਾਨ ਛਡ ਕੇ ਚਲਾ ਗਿਆ।

ਫਿਰ ਰਾਜੇ ਨੇ ਕਿਹਾ-ਰਾਣੀ ਤੈਨੂੰ ਪਤੀ ਬਣਾ ਰਹੀ ਸੀ ਉਸ ਦਾ ਪਤੀ ਕਿਉਂ ਨਾ ਬਣਿਆ ? ਚੋਰ ਨੇ ਕਿਹਾ ਸੰਤਾਂ ਦਾ ਬਚਨ ਸੀ ਕਿ ਰਾਜੇ ਦੀ ਰਾਣੀ ਮਾਂ ਬਰਾਬਰ ਹੁੰਦੀ ਹੈ। ਇਸ ਕਰਕੇ ਮੈਂ ਉਸ ਨੂੰ ਮਾਂ ਹੀ ਸਮਝਦਾ ਰਿਹਾ ਹਾਂ। ਇਹ ਗੱਲਾਂ ਸੁਣ ਕੇ ਰਾਜਾ ਬੜਾ ਖੁਸ਼ ਹੋਇਆ ਤੇ ਕਹਿਣ ਲਗਾ ਅਜੇਹਾ ਧਰਮਾਤਮਾ ਮਨੁੱਖ ਮਿਲਣਾ ਬਹੁਤ ਹੀ ਮੁਸ਼ਕਲ ਹੈ। ਇਸ ਨੂੰ ਮੈਂ ਆਪਣਾ ਧਰਮ ਪੁਤ੍ਰ ਬਣਾ ਕੇ ਰਾਜ - ਗਦੀ ਤੇ ਬਿਠਾ ਦਿਆਂ ਤਾਂ ਚੰਗਾ ਹੈ। ਉਸੇ ਵੇਲੇ ਰਾਜੇ ਨੇ ਸਭਾ ਲਗਾਈ ਤੇ ਮੰਤ੍ਰੀਆਂ ਨੂੰ ਬੁਲਵਾ ਕੇ ਉਸ ਦੀਆਂ ਨੇਕ ਗੱਲਾਂ ਸੁਣਾਈਆਂ। ਸਾਰਿਆਂ ਵਿਚ ਹੀ ਉਸ ਨੂੰ ਧਰਮ ਪੁਤ੍ਰ ਬਣਾਕੇ ਤਿਲਕ ਦੇ ਕੇ ਰਾਜ-ਗੱਦੀ ਪਰ ਬਿਠਾ ਦਿੱਤਾ।

ਰਾਜੇ ਦੇ ਵਜ਼ੀਰ ਵੀ ਧਰਮਾਤਮਾ ਸਨ, ਦੋਹਾਂ ਦੇ ਸਦਾਚਾਰ ਕਰਕੇ ਸਾਰੀ ਪਰਜਾ ਵੀ ਸ੍ਰੇਸ਼ਟ ਕਰਤੱਬਾਂ ਦੇ ਕਰਨ ਵਾਲੀ ਹੋ ਗਈ। ਉਹ ਚੋਰ ਮਾਸ ਸ਼ਰਾਬ ਆਦਿਕ ਸਭ ਕੁਝ ਛੱਡ ਕੇ ਹਮੇਸ਼ਾਂ ਲਈ ਸਦਾਚਾਰੀ ਹੋ ਗਿਆ। ਰਾਜੇ ਰਾਣੀ ਦਾ ਭੀ ਆਪਸ ਵਿਚ ਮੇਲ ਕਰਵਾ ਦਿੱਤਾ ਤੇ ਮਾਤਾ ਪਿਤਾ ਸਮਝ ਕੇ ਉਹਨਾਂ ਦੀ ਸੇਵਾ ਵਿਚ ਜੁੜ ਗਿਆ ਤੇ ਪਿੰਡ ਦੇ ਸਾਰਿਆਂ ਚੋਰਾਂ ਨੂੰ ਆਪਣੇ ਪਾਸ ਨੌਕਰ ਰੱਖ ਕੇ ਉਹਨਾਂ ਦਾ ਜੀਵਨ ਵੀ ਸੁਧਾਰ ਦਿਤਾ।

ਸੰਤਾਂ ਦੀਆਂ ਮੰਡਲੀਆਂ ਬੁਲਾ ਕੇ ਸਤਸੰਗ ਕਰਵਾ ਕੇ ਸਾਰਾ ਸ਼ਹਿਰ ਵੀ ਸੁਧਾਰ ਲੀਤਾ। ਇਕ ਵਾਰ ਉਹ ਡਾਕੂ ਰਾਜਾ ਆਪ ਬੀਮਾਰ ਹੋ ਗਿਆ ਹਕੀਮਾਂ ਨੇ ਉਸ ਨੂੰ ਕਾਂ ਦਾ ਮਾਸ ਖਾਣ ਲਈ ਕਿਹਾ ਪਰ ਉਹ ਨਾ ਮੰਨਿਆ। ਜਿਨ੍ਹਾਂ ਸੰਤਾਂ ਨੇ ਇਸ ਨੂੰ ਉਪਦੇਸ਼ ਦਿੱਤਾ ਸੀ ਓਹੀ ਸੰਤ ਫਿਰਦੇ ਫਿਰਦੇ ਜਿਥੇ ਚੁਮਾਸਾ ਕਟਿਆ ਸੀ, ਓਥੇ ਜਾ ਪਹੁੰਚੇ। ਜਿਸ ਵੇਲੇ ਚੋਰਾਂ ਦਾ ਪਿੰਡ ਜਾ ਕੇ ਵੇਖਿਆ ਤਾਂ ਸਾਰਿਆਂ ਨੂੰ ਧਰਮਾਤਮਾ ਵੇਖ ਕੇ ਖੁਸ਼ ਹੋ ਗਏ, ਪਤਾ ਲੱਗਾ ਕਿ ਇਹ ਤਾਂ ਸਾਰੇ ਰਾਜੇ ਦੇ ਨੌਕਰ ਹੋ ਗਏ ਹਨ। ਜਿਹੜਾ ਚੋਰਾਂ ਦਾ ਬੜਾ ਸਰਦਾਰ ਸੀ, ਉਹ ਰਾਜਾ ਬਣ

ਗਿਆ ਹੈ ਪਰ ਇਸ ਵੇਲੇ ਉਹ ਬੀਮਾਰ ਹੈ। ਉਥੋਂ ਚਲ ਕੇ ਫਿਰ ਸੰਤ ਉਸ ਦੇ ਪਾਸ ਆਏ ਤੇ ਪੁਛਦੇ ਹਨ ਕੀ ਹਾਲ ਹੈ ? ਉਸ ਨੇ ਕਿਹਾ ਬੀਮਾਰੀ ਦੀ ਵਜ੍ਹਾ ਕਰਕੇ ਹਕੀਮ ਕਾਂ ਦਾ ਮਾਸ ਖਾਣ ਲਈ ਕਹਿੰਦੇ ਹਨ ਪਰ ਤੁਹਾਡੇ ਬਚਨਾਂ ਅਨੁਸਾਰ ਮੈਂ ਨਹੀਂ ਖਾਧਾ। ਤੁਸੀਂ ਮਿਹਰ ਦੀ ਦ੍ਰਿਸ਼ਟੀ ਕਰੋ ਜਿਸ ਤੇ ਰੋਗ ਹਟ ਜਾਏ।

ਸੰਤਾਂ ਨੇ ਉਸੀ ਵੇਲੇ ਆਪਣੇ ਪਾਸੋਂ ਦਵਾਈ ਦੇ ਕੇ ਕਿਰਪਾ ਦ੍ਰਿਸ਼ਟੀ ਕਰ ਕੇ ਉਸ ਨੂੰ ਅਰੋਗ ਕਰ ਦਿੱਤਾ।

ਇਸੀ ਤੇ ਗੁਰੂ ਜੀ ਨੇ ਕਿਹਾ ਹੈ ਕ੍ਰਿਪਾਲੂ ਸੰਤ ਕਿਰਪਾ ਕਰਨ ਤਾਂ ਸੰਤਾਂ ਦੇ ਸੰਗ ਕਰਕੇ ਚੋਰ, ਡਾਕੂ, ਪਾਪੀ, ਨਿੰਦਕ ਭੀ ਤਰ ਜਾਂਦੇ ਹਨ।

## ਸੰਤ ਕਾ ਦੋਖੀ ਇਉ ਬਿਲਲਾਇ ॥ ਜਿਉ ਜਲ ਬਿਹੂਨ ਮਛੁਲੀ ਤੜਫੜਾਇ॥

ਸੰਤਾਂ ਦਾ ਦੋਖੀ–ਨਿੰਦਕ ਇੰਜ ਵਿਲਕਦਾ ਹੈ। ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ।

## ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥

ਸੰਤਾਂ ਦਾ ਦੋਖੀ=ਨਿੰਦਕ ਕਦੇ ਭੀ ਰੱਜਦਾ ਨਹੀਂ ਹੈ ਹਮੇਸ਼ਾ ਇੰਜ ਭੁੱਖਾ ਰਹਿੰਦਾ ਹੈ, ਜਿਵੇਂ ਪਾਵਕੁ=ਅੱਗ ਈਧਨਿ=ਲੱਕੜਾਂ ਨਾਲ ਨਹੀਂ ਰੱਜਦੀ।

## ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥

ਸੰਤਾਂ ਦਾ ਦੋਖੀ=ਨਿੰਦਕ ਇਕੱਲਾ ਹੀ ਛੱਡ ਦਿੱਤਾ ਜਾਂਦਾ ਹੈ, ਇਸ ਕਰਕੇ ਉਹ ਇੰਜ ਦੁਖੀ ਹੁੰਦਾ ਹੈ। ਜਿਵੇਂ ਤਿਲਾਂ ਦੇ ਖੇਤ ਵਿਚ ਬੂਆੜ ਤਿਲ ਦਾ ਬੂਟਾ ਛਡਿਆ ਜਾਂਦਾ ਹੈ ਤੇ ਉਹ ਦੁਹੇਲਾ=ਦੁਖੀ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ–ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥ ੩॥ [ਆਸਾ ਦੀ ਵਾਰ, ਪੰਨਾ ੪੬੩

## ਸੰਤ ਕਾ ਦੋਖੀ ਧਰਮ ਤੇ ਰਹਤ ॥ ਸੰਤ ਕਾ ਦੋਖੀ ਸਦ ਮਿਥਿਆ ਕਹਤ ॥

ਸੰਤਾਂ ਦਾ ਦੋਖੀ=ਨਿੰਦਕ ਸ੍ਵੈ ਧਰਮ ਤੋਂ ਰਹਿਤ ਹੈ ਸੰਤਾਂ ਦਾ ਦੋਖੀ=ਨਿੰਦਕ ਸਦਾ ਝੂਠੇ ਸ਼ਬਦਾਂ ਨੂੰ ਬੋਲਦਾ ਹੈ।

## ਸਾਖੀ–ਚੋਤੋ ਦੇ ਝੂਠ ਬੋਲਣ ਦੀ

ਇਕ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਚ ਸਜੇ ਬੈਠੇ ਸਨ। ਸੰਗਤਾਂ ਹੁਮ ਹੁਮਾ ਕੇ ਦਰਸ਼ਨਾਂ ਨੂੰ ਆ ਰਹੀਆਂ ਸਨ। ਮਹਾਰਾਜ ਜੀ ਸੰਗਤਾਂ ਨਾਲ ਬਚਨ - ਬਿਲਾਸ ਕਰ ਰਹੇ ਸਨ ਤੇ ਅਚਾਨਕ ਚੁਪ ਹੋ ਗਏ ਤੇ ਅੱਖਾਂ ਬੰਦ ਕਰ ਲਈਆਂ। ਸੰਗਤ ਵੀ ਚੁਪ ਹੋ ਗਈ। ਕੁਝ ਚਿਰ ਮਗਰੋਂ ਆਪ ਜੀ ਨੇ ਅੱਖਾਂ ਖੋਲ੍ਹੀਆਂ ਤੇ ਇਧਰ ਉਧਰ ਤੱਕੇ। ਫਿਰ ਚੋਬਦਾਰ ਨੂੰ ਇਸ਼ਾਰਾ ਕੀਤਾ ਤੇ ਝਟ ਉਹ ਅਦਬ ਨਾਲ ਅਗੇ ਵਧਿਆ ਤਾਂ ਆਗਿਆ ਹੋਈ ਕਿ ਬਾਹਰ ਜਾਓ, ਇਕ ਸਿੱਖ ਅਮਕੇ ਥਾਂ

ਇਕ ਬ੍ਰਿਛ ਹੇਠਾਂ ਬੈਠਾ ਹੈ ਉਸ ਦੇ ਨੈਣਾਂ ਵਿਚ ਪਾਣੀ ਹੈ, ਕਦੇ ਚੁੱਪ ਕਰ ਜਾਂਦਾ ਹੈ, ਕਦੇ ਆਪਣ ਨਾਲ ਆਪ ਹੀ ਗੱਲਾਂ ਕਰਦਾ ਹੈ, ਉਸ ਨੂੰ ਜਾ ਕੇ ਪਿਆਰ ਨਾਲ ਲੈ ਆ। ਸੀਸ ਨਿਵਾ ਕੇ ਚੋਬਦਾਰ ਚਲਾ ਗਿਆ, ਠੀਕ ਇਕ ਸਿੱਖ ਉਸੀ ਤਰ੍ਹਾਂ ਬੈਠਾ ਸੀ, ਨੈਣ ਬੰਦ ਸਨ ਤੇ ਕੋਈ ਕੋਈ ਕਿਸੇ ਵੇਲੇ ਹੰਝੂ ਕੇਰਦਾ ਸੀ। ਚੋਬਦਾਰ ਬ੍ਰਿਛ ਦੇ ਓਹਲੇ ਜਾ ਖਲੋਤਾ ਕਿ ਇਸ ਦੀ ਅੱਖ ਖੁਲ੍ਹੇ ਤਾਂ ਅੱਗੋਂ ਗੁਰੂ ਜੀ ਦਾ ਹੁਕਮ ਸੁਣਾਵਾਂ, ਜੁੜੇ ਬੈਠੇ ਨੂੰ ਵਿਘਨ ਨਾ ਪਾਵਾਂ।

ਪਲ ਮਗਰੋਂ ਸਿੱਖ ਦੀ ਬੜੀ ਵੈਰਾਗਮਈ ਅਵਾਜ਼ ਆਉਣ ਲਗ ਪਈ : ਹੇ ਮਨਾ! ਸੋਚ ਸਤਿਗੁਰੂ ਜੀ ਦਾ ਦਰ ਸਭ ਲਈ ਖੁੱਲਾ ਹੈ, ਸਤਿਗੁਰੂ ਸਿਖਾਂ ਨੂੰ ਪੁਤਰਾਂ ਵਾਂਗ ਪਿਆਰ ਕਰਦੇ ਹਨ, ਇਹ ਹੋ ਨਹੀਂ ਸਕਦਾ ਕਿ ਐਸੇ ਦਾਤੇ ਨੇ ਆਪਣਾ ਦਰ ਮੇਰੇ ਲਈ ਬੰਦ ਕੀਤਾ ਹੋਵੇ। ਮੈਂ ਕਿੰਨੀ ਵਾਰ ਗਿਆ ਚੋਬਦਾਰ ਕਹਿੰਦਾ ਹੈ ਤੇਰੇ ਲਈ ਹੁਕਮ ਨਹੀਂ। ਜੇ ਚੇਤੋ ਨੂੰ ਆਖਦਾ ਹਾਂ ਤਾਂ ਉਹ ਅੱਜ ਕਲ੍ਹ ਕਹਿ ਦਿੰਦਾ ਹੈ ਤੇ ਆਖਦਾ ਹੈ, 'ਤੇਰੀ ਭੇਟਾ ਸਾਹਿਬਾਂ ਨੇ ਪ੍ਰਵਾਨ ਕਰ ਲਈ ਹੈ' ਤੇ ਵਰਦਾਨ ਦਿੱਤੇ ਹਨ, ਫਿਰ ਦਰਸ਼ਨ ਕਿਉਂ ਨਹੀਂ ਹੁੰਦੇ ? ਇਹ ਦਰ ਸੱਚ ਦਾ ਹੈ, ਚੋਬਦਾਰ ਕਿਉਂ ਝੂਠ ਆਖੇ। ਤਾਂ ਤੇ ਹੇ ਮਨਾ ! ਤੇਰੇ ਵਿਚ ਹੀ ਕੋਈ ਖੋਟ ਹੈ, ਤਦੇ ਸਚ ਦਾ ਪਿਆਰਾ ਗੁਰੂ ਤੈਨੂੰ ਮੂੰਹ ਨਹੀਂ ਲਾਉਂਦਾ। ਕਿੰਨੇ ਚਿਰ ਤੋਂ ਬੈਠਾ ਅਰਦਾਸ ਕਰ ਰਿਹਾ ਹਾਂ, ਗੁਰੂ ਜੀ ਨੇ ਵਾਚ ਲਈ ਹੋਸੀ ਮੈਂ ਪਾਪੀ ਹਾਂ ਤਦੇ ਨਹੀਂ ਪਸੀਜਦੇ। ਮੈਂ ਪਾਪੀ, ਮੈਂ ਪਾਪੀ, ਕਰਦਾ ਕਰਦਾ ਫਿਰ ਰੋਣ ਲਗ ਪਿਆ। ਹੁਣ ਚੋਬਦਾਰ ਨੇ ਅੱਗੇ ਹੋ ਕੇ ਆਖਿਆ : ਗੁਰੂ ਦੇ ਪਿਆਰੇ ! ਤੈਨੂੰ ਗੁਰੂ ਜੀ ਨੇ ਯਾਦ ਕੀਤਾ ਹੈ, ਆ ਮੇਰੇ ਨਾਲ। ਆ ਉਦਾਸ ਨਾ ਹੋ ਭੋਲਿਆ ਐਸਾ ਦਰ ਕਿਥੇ ਹੈ, ਜੋ ਸਿਖ ਨੂੰ ਦੁਖਦਾਈ ਹਉਮੈ ਤੋਂ ਛੁਡਾ ਕੇ ਗੁਰਮੁਖ ਬਣਾ ਦਿੰਦਾ ਹੈ। ਚੋਬਦਾਰ ਤੋਂ ਹਮਦਰਦੀ ਭਰੇ ਬਚਨ ਸੁਣ ਕੇ ਸਿੱਖ ਦਾ ਮਨ ਖਿੜ ਗਿਆ। ਧੰਨ ਦਾਤਾ ! ਧੰਨ ਦਾਤਾ !! ਕਰਦਾ ਉਠਿਆ ਤੇ ਉਸ ਦੇ ਨਾਲ ਤੁਰ ਪਿਆ।

ਜਦ ਦਰਵਾਜ਼ੇ ਅੱਗੇ ਆਏ ਤਾਂ ਪਹਿਰੇ ਤੇ ਖੜੇ ਚੋਬਦਾਰ ਨੇ ਅੰਦਰ ਜਾਣ ਤੋਂ ਰੋਕ ਦਿੱਤਾ।

ਨਾਲ ਦੇ ਚੋਬਦਾਰ ਨੇ ਕਿਹਾ–ਕਿਸ ਦੇ ਹੁਕਮ ਨਾਲ ਤੂੰ ਰੋਕ ਰਿਹਾ ਹੈਂ ? ਤਾਂ ਖੜੇ ਚੋਬਦਾਰ ਨੇ ਕਿਹਾ–ਚੇਤੇ ਦੇ ਕਹੇ ਅਨੁਸਾਰ ਮੈਂ ਰੋਕ ਰਿਹਾ ਹਾਂ।

ਨਾਲ ਆਇਆ ਚੋਬਦਾਰ :–ਮੈਂ ਇਸ ਨੂੰ ਚੇਤੋ ਦੇ ਮਾਲਕ ਦੇ ਹੁਕਮ ਨਾਲ ਲੈਣ ਗਿਆ ਸਾਂ। ਤੇ ਲੈ ਕੇ ਆਇਆ ਹਾਂ। ਪਹਿਰੇ ਵਾਲੇ ਚੋਬਦਾਰ ਨੇ ਸੀਸ ਨਿਵਾ ਕੇ ਰਸਤਾ ਦੇ ਦਿਤਾ। ਹਜ਼ੂਰੀ ਵਿਚ ਹਾਜ਼ਰ ਹੋ ਕੇ ਸਿੱਖ ਨੇ ਦਰਸ਼ਨ ਕੀਤਾ, ਮੱਥਾ ਟੇਕਿਆ ਤੇ ਨਿਹਾਲ ਹੋ ਗਿਆ। ਦਿਲ ਵਿਚ ਆਖੇ– ਹੈ ਨਾ ਦਾਤਾ ਗੁਰੂ, ਕਿਵੇਂ ਮੇਰੀ ਪੀੜਾ ਪਛਾਣੀ ਸੂ ਤੇ ਆਪੇ ਸੱਦ ਲਿਆ ਸੂ।

ਇੰਨੇ ਨੂੰ ਚੋਜੀ ਸਤਿਗੁਰੂ ਜੀ ਬੋਲੇ ਸਿੱਖਾ ! ਮੇਰੇ ਲਈ ਕੀ ਲਿਆਇਆ ਹੈਂ ?

ਸਿੱਖ ਬੋਲਿਆ–ਦਾਤਾ ਤੇਰਾ ਦਿੱਤਾ ਖਾਂਦੇ ਹਾਂ, ਪਰ ਫਿਰ ਵੀ ਜੋ ਤਿਲ ਫੁਲ ਸਰਿਆ ਹੈ ਹਾਜ਼ਰ ਕਰ ਦਿੱਤਾ ਹੈ।

ਗੁਰੂ ਜੀ–ਹਾਜ਼ਰ ਕਦੋਂ ?

ਸਿੱਖ ਬੋਲਿਆ-ਜੀ, ਚੇਤੋ ਮਸੰਦ ਨੂੰ ਦਿੱਤਾ ਸੀ ਉਹ ਕਹਿੰਦਾ ਹੈ ਪਰਵਾਨ ਹੋ ਗਿਆ ਹੈ। ਸਤਿਗੁਰੂ ਜੀ ਨੇ ਤੋਸ਼ੇ ਖਾਨੇ ਤੋਂ ਪਤਾ ਮੰਗਵਾਇਆ ਤਾਂ ਖਜ਼ਾਨਚੀ ਨੇ ਦਸਿਆ ਕਿ ਇਸ ਸਿਖ ਦੀ ਮਾਇਆ ਖ਼ਜ਼ਾਨੇ ਵਿਚ ਜਮ੍ਹਾ ਹੋ ਚੁਕੀ ਹੈ। ਤਦ ਸਿੱਖ ਨੇ ਦੱਸਿਆ ਗਰੀਬ ਨਿਵਾਜ਼! ਇਕ ਹੀਰੇ ਕਣੀਆਂ ਦੀ ਜੜਤ ਦਾ ਚੂੜਾ ਸੀ ਉਹ ਵੀ ਚੇਤੋ ਨੂੰ ਦਿਤਾ ਸੀ, ਪਰ ਖ਼ਜ਼ਾਨੇ ਵਿਚ ਇਸ ਦੇ ਦਾਖਲ ਦਾ ਜ਼ਿਕਰ ਨਹੀਂ।

ਇਹ ਸੁਣ ਕੇ ਗੁਰੂ ਜੀ ਮੁਸਕ੍ਰਾਏ ਤੇ ਚੇਤੋ ਨੂੰ ਬੁਲਾ ਭੇਜਿਆ। ਜਿਸ ਵੇਲੇ ਚੇਤੋ ਆਇਆ ਤੇ ਚੂੜੇ ਵਾਲੇ ਸਿੱਖ ਨੂੰ ਬੈਠਾ ਵੇਖਿਆ ਤਾਂ ਤ੍ਰਬਕ ਪਿਆ। ਕਵੀ ਜੀ ਲਿਖਦੇ ਹਨ:-

'ਗੁਰ ਮਾਯਾ ਚੇਤੋ ਬਿਰਮਾਇਓ। ਲੋਭ ਲਹਰ ਮੈਂ ਗੋਤਾ ਖਾਇਓ।
ਜਿਸ ਨੇ ਬਡੇ ਬਡੇ ਡਹਿਕਾਏ। ਕਯਾ ਬਪੁਰਾ ਚੇਤੋ ਠਹਿਰਾਏ।' [ਗੁਰ ਪ੍ਰਤਾਪ ਸੂਰਜ, ਰੁਤ ੩ ਅੰਸੂ ੧੪

ਸਿਖ ਨੇ ਚੇਤੋ ਨੂੰ ਪੁਛਿਆ, ਜੋ ਤਿਲ ਫੁਲ ਮੈਂ ਗੁਰੂ ਜੀ ਵਾਸਤੇ ਲਿਆਇਆ ਸਾਂ ਉਹ ਖ਼ਜ਼ਾਨੇ ਪਹੁੰਚ ਗਿਆ ਹੈ ਪਰ ਚੂੜਾ ਨਹੀਂ ਪੁੱਜਾ।

ਚੇਤੋ ਨੇ ਕਿਹਾ-ਸਿੱਖਾ! ਝੂਠ ਕਿਉਂ ਬੋਲਦਾ ਹੈਂ, ਕਿਸੇ ਹੋਰ ਨੂੰ ਦਿੱਤਾ ਹੋਣਾ ਹੈ ਤੇ ਮੇਰੇ ਸਿਰ ਐਵੇਂ ਦੋਸ਼ ਕਿਉਂ ਲਾਉਂਦਾ ਹੈਂ।

ਸਤਿਗੁਰਾਂ ਨੇ ਕਿਹਾ-ਚੇਤੋ! ਮੈਨੂੰ ਚੂੜੇ ਦੀ ਲੋੜ ਨਹੀਂ, ਤੈਨੂੰ ਚੰਗਾ ਲਗਾ ਹੈ ਤਾਂ ਤੂੰ ਹੀ ਲੈ ਲਈਂ ਪਰ ਇਕ ਵਾਰੀ ਦਿਖਾ ਤਾਂ ਦੇ, ਸਿੱਖ ਦੀ ਭਾਵਨਾ ਪੂਰੀ ਹੋ ਜਾਵੇਗੀ।

ਚੇਤੋ ਸੁਣਦੇ ਸਾਰ ਗੁੱਸੇ ਵਿਚ ਆ ਗਿਆ, ਪਹਿਲੋਂ ਸਿਖ ਨੂੰ ਝਿੜਕਿਆ, ਫਿਰ ਗੁਰੂ ਜੀ ਨੂੰ ਕਹਿਣ ਲੱਗਾ, ਆਪ ਮੈਨੂੰ ਚੋਰ ਸਮਝਦੇ ਹੋ ਤੇ ਇਸ ਸਿਖ ਨੂੰ ਸਾਧ ਸਮਝਦੇ ਹੋ। ਐਵੇਂ ਕੋਸਣ ਲਗ ਪੈਂਦੇ ਹੋ, ਸਾਡੀ ਕਦਰ ਹੀ ਨਹੀਂ ਪਾਉਂਦੇ।

ਗੁਰੂ ਜੀ ਬੋਲੇ- ਚੇਤੋ! ਦੇਖ ਹੋਸ਼ ਕਰ ਤੈਨੂੰ ਦਸਾਂ ਸੱਚ ਝੂਠ ਦੇ ਨਿਤਾਰਨ ਦੀ ਜਾਚ ਮੈਨੂੰ ਹੈ ਕਿ ਨਹੀਂ? ਸੱਚ ਬੋਲ ਦੇ ਨਹੀਂ ਤਾਂ ਹੁਣੇ ਹੀ ਮੈਂ ਤੈਨੂੰ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਕੇ ਦਿਖਾ ਦਿੰਦਾ ਹਾਂ।

ਚੇਤੋ ਬੋਲਿਆ-ਆਪ ਜ਼ੋਰਾਵਰੀਆਂ ਕਰਦੇ ਹੋ ਤਦ ਸਤਿਗੁਰੂ ਜੀ ਨੇ ਪੰਜ ਸਿਖ ਸ਼ਸਤ੍ਰਧਾਰੀ ਬੁਲਾਏ ਹੁਕਮ ਦਿੱਤਾ ਜਾਓ ਚੇਤੋ ਦੇ ਘਰ, ਉਪਰਲੇ ਚੁਬਾਰੇ ਤੇ ਚੜ੍ਹ ਜਾਓ, ਉਸ ਵਿਚ ਤਾਕੀ ਹੈ, ਜੰਦਰਾ ਤੋੜ ਦਿਓ ਤੇ ਉਸ ਵਿਚੋਂ ਜੜਾਊ ਚੂੜਾ ਕੱਢ ਲਿਆਓ। ਜਾਂ ਸਿੱਖ ਟੁਰ ਗਏ ਤਾਂ ਚੇਤੋ ਨਿੰਮੋਝੂਣਾ ਹੋ ਗਿਆ। ਥੋੜੇ ਚਿਰ ਮਗਰੋਂ ਸਿਖਾਂ ਨੇ ਆ ਕੇ ਚੂੜਾ ਸਤਿਗੁਰਾਂ ਦੇ ਹਜ਼ੂਰ ਪੇਸ਼ ਕਰ ਦਿੱਤਾ।

ਗੁਰੂ ਜੀ ਨੇ ਕਿਹਾ-ਸਿੱਖਾ! ਕੀ ਤੇਰਾ ਚੂੜਾ ਇਹੋ ਹੀ ਹੈ?

ਤਾਂ ਸਿਖ ਬੋਲਿਆ-ਜੀ ਪਾਤਸ਼ਾਹ! ਇਹੋ ਹੀ ਹੈ। ਇਹ ਗੱਲ ਸੁਣ ਕੇ ਸਿਖ ਵਲ ਤਾਂ ਆਪ ਮਿਹਰ ਤੇ ਪਿਆਰ ਨਾਲ ਤੱਕੇ ਪਰ ਚੇਤੋ ਵਲ ਗੁੱਸੇ 'ਚ ਲਾਲ ਅੱਖਾਂ ਨਾਲ ਤੱਕ ਕੇ ਬੋਲੇ:-

ਚੇਤੋ! ਨਾਲੇ ਚੋਰ ਨਾਲੇ ਚਤੁਰ। ਹੁਣ ਦੱਸ, ਮੇਰਾ ਸਿੱਖ ਝੂਠਾ ਹੈ ਕਿ ਤੂੰ? ਮਤ ਮੇਰੇ ਸਿਖ ਦੀ ਮਾਰੀ ਗਈ ਕਿ ਤੇਰੀ? ਕਦਰ ਮੈਂ ਨਹੀਂ ਪਾਈ ਤੁਹਾਡੀ ਕਿ ਤੁਸਾਂ ਨਹੀਂ ਸਿਞਾਤਾ ਮੈਨੂੰ।

**ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥**
**ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥**

ਨਿੰਦਕ ਪੁਰਸ਼ ਦਾ ਨਿੰਦਿਆ ਕਰਨ ਵਾਲਾ ਕਿਰਤੁ=ਕਰਮ ਧੁਰ ਤੋਂ ਹੀ ਲਿਖਿਆ ਪਿਆ ਹੈ।
ਗੁਰੂ ਸਾਹਿਬ ਜੀ ਕਹਿੰਦੇ ਹਨ-ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ਸੋਈ ਥਿਆ=ਉਹੀ ਕੁਝ ਹੁੰਦਾ ਹੈ ॥੬॥

**ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ ॥**
**ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥**

ਸੰਤਾਂ ਦਾ ਦੋਖੀ=ਨਿੰਦਕ ਬਿਗੜ ਰੂਪੁ=ਕੋਹੜੀ ਹੋ ਜਾਂਦਾ ਹੈ।
ਸੰਤਾਂ ਦੇ ਦੋਖੀ=ਨਿੰਦਕ ਨੂੰ ਦਰਗਾਹ ਵਿਚ ਬੜੀ ਭਾਰੀ ਸਜ਼ਾ ਮਿਲਦੀ ਹੈ।

**ਸੰਤ ਕਾ ਦੋਖੀ ਸਦਾ ਸਹਕਾਈਐ ॥ ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥**

ਸੰਤਾਂ ਦਾ ਦੋਖੀ=ਨਿੰਦਕ ਸਦਾ ਹੀ ਸਹਕਾਈਐ=ਸਹਿਕਦਾ ਰਹਿੰਦਾ ਹੈ।
ਸੰਤਾਂ ਦਾ ਦੋਖੀ=ਨਿੰਦਕ ਨਾ ਮਰਦਾ ਹੈ ਨਾ ਜੀਉਂਦਾ ਹੈ।

**ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥ ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥**

ਸੰਤਾਂ ਦੇ ਦੋਖੀ=ਨਿੰਦਕ ਦੀ ਆਸਾ ਪੂਰੀ ਨਹੀਂ ਹੁੰਦੀ।
ਸੰਤਾਂ ਦਾ ਦੋਖੀ-ਨਿੰਦਕ ਸੰਸਾਰ ਤੋਂ ਨਿਰਾਸ ਹੀ ਉਠ ਤੁਰਦਾ ਹੈ।

**ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥ ਜੈਸਾ ਭਾਵੈ ਤੈਸਾ ਕੋਈ ਹੋਇ ॥**

ਸੰਤਾਂ ਵਿਚ ਦੂਸ਼ਨ ਅਰੋਪਣ ਕਰਕੇ ਕੋਈ ਭੀ ਤ੍ਰਿਸਟੈ=ਟਿਕਦਾ ਨਹੀਂ। ਜਿਸ ਤਰ੍ਹਾਂ ਦਾ ਹੋਣ ਕਿਸੇ ਨੂੰ ਭਾਵੰਦਾ ਹੈ, ਭਾਵੇਂ ਉਸੇ ਤਰ੍ਹਾਂ ਦਾ ਕੋਈ ਹੋ ਜਾਵੇ ਤੋ ਭੀ ਕੋਈ ਇਸਥਿਤ ਨਹੀਂ ਹੋ ਸਕਦਾ।

ਜੇ ਓਹੁ ਅਠਿਸਠਿ ਤੀਰਥਿ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀਂ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥

[ਪੰਨਾ ੮੭੫

**ਪਇਆ ਕਿਰਤੁ ਨ ਮੇਟੈ ਕੋਇ ॥ ਨਾਨਕ ਜਾਨੈ ਸਚਾ ਸੋਇ ॥੭॥**

ਜੋ ਕਰਮ ਕਿਸੇ ਦਾ ਲਿਖਿਆ ਪਿਆ ਹੈ, ਉਸ ਨੂੰ ਭੋਗੇ ਤੋਂ ਬਿਨਾ ਕੋਈ ਮੇਟ ਨਹੀਂ ਸਕਦਾ। ਗੁਰੂ ਜੀ ਕਹਿੰਦੇ ਹਨ-ਉਹ ਸੱਚਾ ਪਰਮੇਸ਼ਰ ਸਭ ਕੁਝ ਜਾਣਦਾ ਹੈ ॥੭॥

**ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥ ਸਦਾ ਸਦਾ ਤਿਸ ਕਉ ਨਮਸਕਾਰੁ ॥**

ਸਾਰੇ ਸਰੀਰ ਉਸ ਪ੍ਰਭੂ ਦੇ ਰਚੇ ਹੋਏ ਹਨ, ਉਹ ਪ੍ਰਭੂ ਆਪਹੀ ਕਰਨੈਹਾਰ=ਰਚਣ ਵਾਲਾ ਹੈ। ਅਸੀਂ ਹਮੇਸ਼ਾਂ ਹੀ ਉਸ ਨੂੰ ਨਮਸ਼ਕਾਰ ਕਰਦੇ ਹਾਂ, ਤੁਸੀਂ ਵੀ ਉਸ ਨੂੰ ਸਦਾ ਨਮਸ਼ਕਾਰ ਕਰੋ।

**ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥ ਤਿਸਹਿ ਧਿਆਵਹੁ ਸਾਸਿ ਗਿਰਾਸਿ ॥**

ਤੁਸੀਂ ਦਿਨ ਰਾਤ ਪ੍ਰਭੂ ਦੀ ਉਪਮਾ ਕਰੋ ਅਤੇ ਸ੍ਵਾਸ ਲੈਂਦਿਆਂ ਗਿਰਾਸਿ=ਭੋਜਨ ਖਾਂਦਿਆਂ ਉਸ ਪ੍ਰਭੂ ਨੂੰ ਸਿਮਰਨਾ ਕਰੋ।

**ਸਭੁ ਕਛੁ ਵਰਤੈ ਤਿਸ ਕਾ ਕੀਆ ॥ ਜੈਸਾ ਕਰੇ ਤੈਸਾ ਕੋ ਥੀਆ ॥**

ਉਸ ਦਾ ਕੀਤਾ ਹੋਇਆ ਸਭ ਕੁਝ ਵਰਤ ਰਿਹਾ ਹੈ।
ਜਿਹੋ ਜਿਹਾ ਉਹ ਕਰਦਾ ਹੈ, ਉਹੋ ਜਿਹਾ ਕੋਈ ਹੋ ਜਾਂਦਾ ਹੈ।

**ਅਪਨਾ ਖੇਲੁ ਆਪਿ ਕਰਨੈਹਾਰੁ ॥ ਦੂਸਰ ਕਉਨੁ ਕਹੈ ਬੀਚਾਰੁ ॥**

ਇਹ ਸੰਸਾਰ ਉਸਦਾ ਆਪਣਾ ਖੇਲ ਹੈ, ਉਹ ਆਪ ਹੀ ਇਸ ਖੇਲ ਦੇ ਕਰਨ ਵਾਲਾ ਹੈ। ਦੂਜਾ ਹੋਰ ਕੌਣ ਹੈ, ਜੋ ਉਸ ਦੇ ਵਿਚਾਰ ਨੂੰ ਕਹਿ ਸਕਦਾ ਹੋਵੇ।

**(ਪੰਨਾ ੨੮੧)**

**ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥**
**ਬਡਭਾਗੀ ਨਾਨਕ ਜਨ ਸੇਇ ॥੮॥੧੩॥**

ਉਹ ਪ੍ਰਭੂ ਜਿਸ ਪਰ ਕਿਰਪਾ ਕਰਦਾ ਹੈ ਉਸ ਨੂੰ ਆਪਣਾ ਨਾਮ ਦਾਨ ਦਿੰਦਾ ਹੈ। ਗੁਰੂ ਜੀ ਫੁਰਮਾਉਂਦੇ ਹਨ-ਓਹੀ ਪੁਰਸ਼ ਵੱਡਿਆਂ ਭਾਗਾਂ ਵਾਲਾ ਹੁੰਦਾ ਹੈ ॥੮॥੧੩॥

**ਸਲੋਕੁ ॥ ਤਜਹੁ ਸਿਆਨਪ ਸੁਰਿਜਨਹੁ ਸਿਮਰਹੁ ਹਰਿ ਹਰਿ ਰਾਇ ॥**

ਹੇ ਸੁਰਿਜਨਹੁ=ਸਰੇਸ਼ਟ ਚਤੁਰ ਪੁਰਸ਼ੋ! ਆਪਣੀ ਬੁੱਧੀ ਦੀ ਸਿਆਣਪ ਛਡ ਦਿਓ, ਹਰ ਵੇਲੇ ਹਰੀ ਰਾਜੇ ਦਾ ਸਿਮਰਨ ਕਰੋ।

**ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥੧॥**

ਗੁਰੂ ਜੀ ਆਖਦੇ ਹਨ-ਇਕ ਵਾਹਿਗੁਰੂ ਦੀ ਆਸਾ ਮਨ ਵਿਚ ਰੱਖੋ ਜਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਜਨਮ ਮਰਨ ਦਾ ਦੁਖ, (ਪੰਜ ਤਰ੍ਹਾਂ ਦਾ) ਭਰਮ ਤੇ (ਜਮਾਂ ਦਾ) ਡਰ ਦੂਰ ਹੋ ਜਾਵੇਗਾ।

## ਅਸਟਪਦੀ ॥

## ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥

ਮਨੁੱਖ ਦੀ ਸਾਰੀ ਓਟ ਨਿਸਫਲ ਜਾਣਨਾ ਕਰ। ਕਿਉਂਕਿ ਮਨੁੱਖ ਤਾਂ ਆਪ ਮੰਗਤਾ ਹੈ। ਦਾਤਾਂ ਦੇ ਦੇਵਣ ਨੂੰ ਤਾਂ ਇਕ ਪਰਮੇਸ਼ਰ ਹੀ ਸਮਰੱਥ ਹੈ।

## ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥

ਜਿਸ ਪ੍ਰਭੂ ਦੇ ਦਿਤਿਆਂ ਮਨੁਖ ਐਸਾ ਅਘਾਇ=ਰੱਜ ਰਹਿੰਦਾ ਹੈ।
ਜੋ ਮੁੜਕੇ ਤ੍ਰਿਸ਼ਨਾ ਆ ਕੇ ਲਗਦੀ ਹੀ ਨਹੀਂ ਹੈ।

## ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥

ਉਹ ਇਕ ਪ੍ਰਭੂ ਆਪ ਹੀ ਮਾਰਨ ਤੇ ਰਖਣ ਵਾਲਾ ਹੈ। ਮਨੁੱਖ ਦੇ ਹੱਥ ਵਿਚ ਕੁਝ ਭੀ ਨਹੀਂ ਹੈ

## ਸਾਖੀ-ਇਕ ਗਊ ਤੇ ਸ਼ੇਰ ਦੀ

ਇਕ ਸ਼ੇਰ ਜੰਗਲ ਵਿਚ ਰਹਿੰਦਾ ਸੀ, ਜੋ ਪਹਿਲੇ ਜਨਮ ਵਿਖੇ ਬੜਾ ਭਾਰੀ ਤਪਸਵੀ ਸੀ। ਹੰਕਾਰ ਕਰਕੇ ਕਿਸੇ ਭਜਨੀਕ ਮਹਾਤਮਾ ਦਾ ਸਰਾਪ ਮਿਲ ਗਿਆ, ਜਿਸ ਕਰਕੇ ਉਹ ਆਪਣੀ ਜ਼ਿੰਦਗੀ ਦੇ ਸੁਆਸ ਪੂਰੇ ਕਰਕੇ ਸ਼ੇਰ ਜੂਨੀ ਵਿਚ ਜਾ ਪਿਆ। ਪਰ ਪਿਛਲੇ ਜਨਮ ਦੀ ਸਿਮ੍ਰਿਤੀ ਰਹਿਣ ਕਰਕੇ ਬਹੁਤ ਪਸਚਾਤਾਪ ਕਰਦਾ ਰਿਹਾ। ਸ਼ੇਰ ਜੂਨੀ ਵਿਚ ਵੀ ਪ੍ਰਭੂ ਦਾ ਸਿਮਰਨ ਕਰਦਾ ਰਿਹਾ, ਤੀਜੇ ਦਿਨ ਆਪਣੇ ਆਸ਼ਰਮ ਪਰ ਜੋ ਜਾਨਵਰ ਆ ਜਾਵੇ ਉਸਨੂੰ ਖਾ ਕੇ ਆਪਣੀ ਪੇਟ ਪੂਰਤੀ ਕਰਦਾ ਸੀ।

ਇਸ ਨਿਯਮ ਅਨੁਸਾਰ ਤੀਜੇ ਦਿਨ ਉਸ ਦੇ ਆਸ਼੍ਰਮ ਪਰ ਗਊ ਆ ਗਈ। ਜਦ ਉਸਨੂੰ ਸ਼ੇਰ ਮਾਰਨ ਲੱਗਾ ਤਾਂ ਗਊ ਨੇ ਕਿਹਾ, ਮੈਨੂੰ ਨਾ ਮਾਰ, ਮੇਰੀ ਇਕ ਵੱਛੀ ਅੱਠ ਦਿਨ ਦੀ ਹੈ, ਉਸਨੂੰ ਕੌਣ ਪਾਲੇਗਾ ? ਤਾਂ ਸ਼ੇਰ ਨੇ ਕਿਹਾ ਪਾਲਣ ਵਾਲਾ ਪ੍ਰਭੂ ਹੈ, ਤੂੰ ਵੱਛੀ ਦਾ ਖ਼ਿਆਲ ਛਡ ਦੇ। ਗਊ ਨੇ ਕਿਹਾ ਤੁਸੀਂ ਕੋਈ ਕਹਾਣੀ ਸੁਣਾਓ ਜਿਸ ਤੇ ਮੇਰਾ ਨਿਸਚਾ ਬੱਝ ਜਾਏ। ਸ਼ੇਰ ਨੇ ਕਿਹਾ- ਇਕ ਸੌਦਾਗਰ ਆਪਣੀ ਇਸਤਰੀ ਨੂੰ ਨਾਲ ਲੈ ਕੇ ਜਹਾਜ਼ ਵਿਚ ਬੈਠਕੇ ਵਾਪਾਰ ਕਰਨ ਵਾਸਤੇ ਵਲਾਇਤ ਗਿਆ। ਉਥੋਂ ਦਾ ਕੰਮ ਪੂਰਾ ਕਰਕੇ ਜਦ ਵਾਪਸ ਮੁੜਿਆ ਤਾਂ ਜਹਾਜ਼ ਵਿਚ ਹੀ ਉਸਦੇ ਘਰ ਲੜਕਾ ਪੈਦਾ ਹੋ ਗਿਆ। ਉਸੇ ਦਿਨ ਕੁਦਰਤਨ ਸਮੁੰਦਰ ਵਿਚ ਤੂਫ਼ਾਨ ਆ ਗਿਆ, ਜਿਸ ਕਰਕੇ ਜਹਾਜ਼ ਟੁਕੜੇ ਟੁਕੜੇ ਹੋ ਗਿਆ।

ਇਕ ਫਟੇ ਪਰ ਬੱਚਾ ਤੇ ਉਸਦੀ ਮਾਂ ਰਹਿ ਗਈ। ਥੋੜਾ ਅੱਗੇ ਜਾ ਕੇ ਬੱਚੇ ਦੀ ਮਾਂ ਵੀ ਡੁਬ ਗਈ ਤੇ ਉਹ ਬੱਚਾ ਇਕੱਲਾ ਰਹਿ ਗਿਆ, ਆਪਣੇ ਪੈਰ ਦਾ ਅੰਗੂਠਾ ਮੂੰਹ ਵਿਚ ਪਾ ਕੇ ਚੂਸਣ ਲਗ ਪਿਆ। ਉਸ ਵੇਲੇ ਹੋਰ ਕੋਈ ਰਾਖਾ ਨਹੀਂ ਸੀ ਇਕ ਪ੍ਰਭੂ ਨੇ ਹੀ ਉਸਦੀ ਰੱਖਿਆ

ਕੀਤੀ। ਫੱਟੇ ਪਰ ਰੁੜ੍ਹਦਾ ਹੋਇਆ ਉਹ ਬੱਚਾ ਸਮੁੰਦਰ ਦੇ ਇਕ ਕਿਨਾਰੇ ਜਾ ਲਗਾ। ਉਸ ਕਿਨਾਰੇ ਪਰ ਇਕ ਰਾਜੇ ਦਾ ਮਕਾਨ ਸੀ। ਉਸ ਪਰ ਖੜੀ ਹੋਈ ਰਾਣੀ ਇਸ ਕੌਤਕ ਨੂੰ ਦੇਖ ਰਹੀ ਸੀ। ਨੌਕਰ ਨੂੰ ਜਲਦੀ ਹੇਠਾਂ ਭੇਜਕੇ ਉਸ ਬੱਚੇ ਨੂੰ ਮੰਗਵਾ ਲਿਆ। ਉਸਦੇ ਆਪਣੇ ਘਰ ਸੰਤਾਨ ਕੋਈ ਨਹੀਂ ਸੀ। ਰਾਣੀ ਨੇ ਉਸ ਬੱਚੇ ਨੂੰ ਪੁਤ੍ਰ ਸਮਝ ਕੇ ਪਾਲਣਾ ਸ਼ੁਰੂ ਕਰ ਦਿੱਤਾ। ਸਮੇਂ ਅਨੁਸਾਰ ਪੜ੍ਹਾਇਆ ਅਤੇ ਵੱਡਾ ਹੋਣ ਤੇ ਉਸਦੀ ਮੰਗਣੀ ਵੀ ਕਰ ਦਿੱਤੀ। ਵਿਆਹ ਤੋਂ ਬਾਦ ਵੱਖਰਿਆਂ ਰਹਿਣ ਵਾਸਤੇ ਉਸ ਲਈ ਮਕਾਨ ਵੀ ਵੱਖਰਾ ਬਣਵਾ ਦਿਤਾ। ਅੱਠ ਦਿਨ ਸ਼ਾਦੀ ਹੋਣ ਵਿਚ ਰਹਿੰਦੇ ਸਨ ਉਹ ਲੜਕਾ ਆਪਣੇ ਨਵੇਂ ਬਣੇ ਹੋਏ ਮਕਾਨ ਨੂੰ ਵੇਖਣ ਚਲਾ ਗਿਆ। ਜਦ ਉਸਨੇ ਧੁਰ ਉਪਰ ਜਾਕੇ ਹੇਠਾਂ ਨੂੰ ਵੇਖਿਆ ਤਾਂ ਭਵਾਟਣੀ ਖਾ ਕੇ ਥੱਲੇ ਡਿਗਦਿਆਂ ਸਾਰ ਮਰ ਗਿਆ, ਉਸ ਸਮੇਂ ਉਸਦੀ ਕੋਈ ਰਖਿਆ ਨਾ ਕਰ ਸਕਿਆ। ਏਸੇ ਕਾਰਨ ਕਰਕੇ ਗੁਰੂ ਜੀ ਨੇ ਕਿਹਾ ਹੈ-

ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥

ਇਹ ਸਾਰੀਆਂ ਗੱਲਾਂ ਪ੍ਰਭੂ ਦੇ ਆਪਣੇ ਹੱਥ ਵਿਚ ਹਨ। ਇਸ ਤਰ੍ਹਾਂ ਦੇ ਬਚਨ ਸ਼ੇਰ ਤੋਂ ਸੁਣਕੇ ਗਊ ਨੂੰ ਧੀਰਜ ਆ ਗਿਆ ਤੇ ਕਿਹਾ, ਆਪ ਮੈਨੂੰ ਇਕ ਵਾਰ ਜਾਣ ਦਿਓ ਆਪਣੀ ਵੱਛੀ ਨੂੰ ਦੁਧ ਪਿਲਾਕੇ ਫਿਰ ਆ ਜਾਵਾਂਗੀ। ਇਹ ਕਹਿਕੇ ਗਊ ਚਲੀ ਗਈ ਤੇ ਵੱਛੀ ਨੂੰ ਦੁੱਧ ਪਿਲਾਕੇ ਪਿਆਰ ਦੇਕੇ ਚੁੰਮ-ਚੱਟਕੇ ਵਾਪਸ ਸ਼ੇਰ ਪਾਸ ਆ ਗਈ। ਉਸਦੇ ਸਤਜ ਨੂੰ ਵੇਖਕੇ ਸ਼ੇਰ ਬੜਾ ਖੁਸ਼ ਹੋਇਆ ਤੇ ਉਸ ਗਊ ਨੂੰ ਕਿਹਾ, ਤੂੰ ਆਪਣੇ ਧਰਮ ਪਰ ਅਟਲ ਰਹੀ ਹੈਂ ਇਸ ਤੇ ਮੈਂ ਤੈਨੂੰ ਕੁਝ ਨਹੀਂ ਕਹਿੰਦਾ। ਇਂਵ ਪ੍ਰਭੂ ਦੀ ਕਿਰਪਾ ਨਾਲ ਗਊ ਸ਼ੇਰ ਤੋਂ ਬਚਕੇ ਆਪਣੇ ਘਰ ਆ ਗਈ। ਇਸ ਕਰਕੇ ਸਿੱਖ ਨੂੰ ਆਪਣੇ ਪ੍ਰਭੂ ਪਰ ਭਰੋਸਾ ਰਖਣਾ ਚਾਹੀਦਾ ਹੈ, ਕਿ ਪ੍ਰਭੂ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ ਅਤੇ ਮਾਰਨ ਰਖਣ ਵਾਲਾ ਭੀ ਉਹੀ ਹੈ।

**ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ॥**

ਉਸ ਪ੍ਰਭੂ ਦਾ ਹੁਕਮ ਬੁੱਝਿਆਂ ਹੀ ਸੁਖ ਹੁੰਦਾ ਹੈ। ਇਸ ਕਰਕੇ ਉਸਦਾ ਨਾਮ ਆਪਣੇ ਕੰਠਿ= ਹਿਰਦੇ ਵਿਚ ਪਰੋਕੇ ਰੱਖ।

**ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥ ਨਾਨਕ ਬਿਘਨੁ ਨ ਲਾਗੈ ਕੋਇ॥੧॥**

ਉਸ ਪ੍ਰਭੂ ਨੂੰ ਮਨ ਕਰਕੇ ਸਿਮਰ, ਬਾਣੀ ਕਰਕੇ ਸਿਮਰ, ਤਨ ਕਰਕੇ ਸਿਮਰ।
ਅਥਵਾ :-ਉਸ ਪ੍ਰਭੂ ਨੂੰ ਬਹਿੰਦਿਆਂ ਸਿਮਰ, ਉਠਦਿਆਂ ਸਿਮਰ, ਸੌਂਦਿਆਂ ਸਿਮਰ।
ਗੁਰੂ ਜੀ ਕਹਿੰਦੇ ਹਨ-ਇਸ ਤਰ੍ਹਾਂ ਸਿਮਰਨ ਕਰਨ ਨਾਲ ਤੈਨੂੰ ਕੋਈ ਵਿਘਨ ਨਹੀਂ ਲਗੇਗਾ।

**ਉਸਤਤਿ ਮਨ ਮਹਿ ਕਰਿ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥**

ਹੇ ਪੁਰਸ਼ਾ! ਮਨ ਵਿਚ ਨਿਰੰਕਾਰ ਪ੍ਰਭੂ ਦੀ ਉਸਤਤੀ ਕਰ। ਹੇ ਮੇਰੇ ਮਨ! ਸਤਿਨਾਮੁ

ਜਪਣ ਦਾ ਹੀ ਵਿਹਾਰ ਕਰ। ਅਥਵਾ-ਵਿਹਾਰ ਦੇ ਵਾਧੇ ਲਈ ਭੀ ਸਚਾ ਵਿਹਾਰ ਕਰ, ਝੂਠਾ ਵਿਹਾਰ ਨਾ ਕਰ।

**ਨਿਰਮਲ ਰਸਨਾ ਅੰਮ੍ਰਿਤੁ ਪੀਉ ॥ ਸਦਾ ਸੁਹੇਲਾ ਕਰਿ ਲੇਹਿ ਜੀਉ ॥**

ਜ਼ਬਾਨ ਨਾਲ ਨਿਰਮਲ ਪ੍ਰਭੂ ਦਾ ਨਾਮ-ਅੰਮ੍ਰਿਤ ਪੀਣਾ ਕਰ।
ਇਉਂ ਆਪਣੇ ਜੀਉ=ਮਨ ਨੂੰ ਸਦਾ ਲਈ ਸੁਹੇਲਾ=ਸੁਖੀ ਕਰ ਲੈ।

**ਨੈਨਹੁ ਪੇਖੁ ਠਾਕੁਰ ਕਾ ਰੰਗੁ ॥ ਸਾਧਸੰਗਿ ਬਿਨਸੈ ਸਭ ਸੰਗੁ ॥**

ਆਪਣੇ ਨੈਨਹੁ=ਅੱਖਾਂ ਨਾਲ ਠਾਕੁਰ ਦਾ ਹੀ ਰੰਗੁ=ਕੌਤਕ ਵੇਖਣਾ ਕਰ ਅਤੇ ਸਤਸੰਗਤਿ ਕਰ ਕਿਉਂਕਿ ਸਤ ਸੰਗਤਿ ਕਰਨ ਨਾਲ ਸਾਰਾ ਸੰਗੁ=ਕੁਸੰਗ ਨਾਸ ਹੋ ਜਾਏਗਾ।

ਅਥਵਾ :-ਜੋ ਪਰਮੇਸ਼ਰ ਵਲੋਂ ਭੁਲਾ ਕੇ ਆਪਣੇ ਵਲ ਖਿਚਦੇ ਹਨ, ਉਨ੍ਹਾਂ ਸਾਰਿਆਂ ਦਾ ਸੰਗੁ=ਸਬੰਧ ਖ਼ਤਮ ਹੋ ਜਾਏਗਾ।

**ਚਰਨ ਚਲਉ ਮਾਰਗਿ ਗੋਬਿੰਦ ॥ ਮਿਟਹਿ ਪਾਪ ਜਪੀਐ ਹਰਿ ਬਿੰਦ ॥**

ਪੈਰਾਂ ਨਾਲ ਪ੍ਰਭੂ ਦੇ ਮਾਰਗਿ=ਰਸਤੇ ਚਲਣਾ ਕਰ। ਕਿਉਂਕਿ ਥੋੜਾ ਜਿੰਨਾ ਸਮਾਂ ਭੀ ਹਰੀ ਨੂੰ ਜਪੀਏ ਤਾਂ ਸਾਰੇ ਪਾਪ ਮਿਟ ਜਾਣਗੇ। ਅਥਵਾ :-ਬਿੰਦ=ਜਾਣਨੇ ਜੋਗ ਹਰੀ ਨੂੰ ਜਪੀਏ ਤਾਂ ਸਾਰੇ ਪਾਪ ਮਿਟ ਜਾਣਗੇ।

**ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥ ਹਰਿ ਦਰਗਹ ਨਾਨਕ ਊਜਲ ਮਥਾ ।੨।**

ਕਰ=ਹੱਥਾਂ ਨਾਲ ਹਰੀ ਦੀ ਪ੍ਰਾਪਤੀ ਦੇ ਕਰਮ ਕਰ, ਭਾਵ ਸੇਵਾ ਟਹਲ ਕਰ, ਅਤੇ ਕੰਨਾਂ ਕਰਕੇ ਹਰੀ ਦੀ ਕਥਾ ਸੁਣ। ਗੁਰੂ ਜੀ ਆਖਦੇ ਹਨ-ਤਾਂ ਹਰੀ ਦੀ ਦਰਗਾਹ ਵਿਚ ਤੇਰਾ ਮੱਥਾ ਉਜਲਾ ਹੋਵੇਗਾ ॥੨॥

**ਬਡਭਾਗੀ ਤੇ ਜਨ ਜਗ ਮਾਹਿ ॥ ਸਦਾ ਸਦਾ ਹਰਿ ਕੇ ਗੁਨ ਗਾਹਿ ॥**

ਉਹ ਪੁਰਸ਼ ਜਗਤ ਵਿਚ ਵਡਿਆਂ ਭਾਗਾਂ ਵਾਲੇ ਹਨ।
ਜੋ ਸਦਾ=ਨਿਤ ਰੂਪ ਹਰੀ ਦੇ ਗੁਣਾਂ ਨੂੰ ਸਦਾ ਹੀ ਗਾਉਂਦੇ ਹਨ।

**ਰਾਮ ਨਾਮ ਜੋ ਕਰਹਿ ਬੀਚਾਰ ॥ ਸੇ ਧਨਵੰਤ ਗਨੀ ਸੰਸਾਰ ॥**

ਜੋ ਪੁਰਸ਼ ਰਾਮ ਦੇ ਨਾਮ ਦਾ ਵਿਚਾਰ ਕਰਦੇ ਹਨ।
ਸੰਸਾਰ ਵਿਚ ਉਹ ਪੁਰਸ਼ ਧਨਵੰਤ=ਧਨਾਢ ਗਿਣੇ ਜਾਂਦੇ ਹਨ।

**ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥ ਸਦਾ ਸਦਾ ਜਾਨਹੁ ਤੇ ਸੁਖੀ ॥**

ਜੋ ਮਨੋਂ ਤਨੋਂ ਹੋ ਕੇ ਮੂੰਹ ਨਾਲ ਸਾਰਿਆਂ ਤੋਂ ਮੁਖੀ ਹਰੀ ਦਾ ਨਾਮ ਬੋਲਦੇ ਹਨ।

ਅਥਵਾ :-ਮਨ, ਮੁਖਿ=ਬਾਣੀ, ਤੇ ਤਨਿ=ਸਰੀਰ ਕਰਕੇ ਜੋ ਪੁਰਸ਼ ਸਾਰਿਆਂ ਤੋਂ ਮੁਖੀ ਹਰੀ ਦਾ ਨਾਮ ਬੋਲਦੇ ਹਨ। ਉਨ੍ਹਾਂ ਨੂੰ ਸਦਾ ਸਦਾ ਹੀ ਸੁਖੀ ਜਾਣਨਾ ਕਰੋ।

**ਏਕੋ ਏਕੁ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥**

ਤਿੰਨਾਂ ਸਮਿਆਂ ਵਿਚ ਜੋ ਇਕ ਪ੍ਰਭੂ ਨੂੰ ਪਛਾਣਦਾ ਹੈ, ਅਥਵਾ :-ਮਨ, ਬਾਣੀ ਸਰੀਰ ਕਰਕੇ ਜੋ ਇਕ ਨੂੰ ਪਛਾਣਦਾ ਹੈ। ਵਾ :-ਇਕੋ ਇਕ ਹਰੀ ਨੂੰ ਜੋ ਇਕ ਕਰਕੇ ਪਛਾਣਦਾ ਹੈ, ਉਹ ਪੁਰਸ਼ ਇਤ ਉਤ=ਲੋਕ ਪ੍ਰਲੋਕ ਦੀ ਸਾਰੀ ਸੋਝੀ=ਗਿਆਤ ਨੂੰ ਜਾਣਦਾ ਹੈ।

**ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥**
**ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥**

ਗੁਰੂ ਜੀ ਕਹਿੰਦੇ ਹਨ-ਜਿਸ ਪੁਰਸ਼ ਦਾ ਮਨ ਇਕ ਨਾਮ ਨਾਲ ਮੰਨਿਆ ਗਿਆ ਹੈ। ਉਸਨੇ ਨਿਰੰਜਨ ਪਰਮਾਤਮਾ ਨੂੰ ਜਾਣ ਲਿਆ ਹੈ ॥੩॥

**ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥**

ਗੁਰਾਂ ਦੀ ਕਿਰਪਾ ਨਾਲ ਜਿਸਨੂੰ ਆਪਣਾ ਆਪ ਸੁਝ ਆਉਂਦਾ ਹੈ, ਭਾਵ ਸਰੂਪ ਦੀ ਗਿਆਤ ਹੁੰਦੀ ਹੈ, ਜਾਣਨਾ ਕਰੋ ਉਸਦੀ ਤ੍ਰਿਸ਼ਨਾ ਰੂਪ ਅਗਨੀ ਬੁਝ ਜਾਂਦੀ ਹੈ।

**ਸਾਧਸੰਗਿ ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥**

ਜੋ ਸਤਸੰਗਿ ਵਿਚ ਬੈਠਕੇ ਹਰਿ ਹਰਿ ਦਾ ਜਸ ਆਖਦਾ ਹੈ।
ਉਹ ਹਰੀ ਦਾ ਸੇਵਕ ਜਨ ਸਾਰਿਆਂ ਰੋਗਾਂ ਤੋਂ ਰਹਿਤ ਹੋ ਜਾਂਦਾ ਹੈ।

**ਅਨਦਿਨੁ ਕੀਰਤਨੁ ਕੇਵਲ ਬਖ੍ਯਾਨੁ ॥ ਗ੍ਰਿਹਸਤ ਮਹਿ ਸੋਈ ਨਿਰਬਾਨੁ ॥**

ਜੋ ਰਾਤ ਦਿਨ ਕੇਵਲ=ਨਿਰੋਲ ਹਰੀ ਦੇ ਕੀਰਤਨ ਨੂੰ ਹੀ ਬਖ੍ਯਾਨੁ=ਉਚਾਰਨ ਕਰਦਾ ਹੈ। ਉਹ ਪੁਰਸ਼ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੀ ਨਿਰਬਾਨੁ=ਬੰਧਨਾਂ ਤੋਂ ਰਹਿਤ ਅਤੀਤ ਰੂਪ ਹੈ।

**ਏਕ ਊਪਰਿ ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥**

ਜਿਸ ਪੁਰਸ਼ ਦੀ ਇਕ ਪਰਮੇਸ਼ਰ ਉਤੇ ਆਸਾ ਹੈ।
ਉਸ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

**ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥ ਨਾਨਕ ਤਿਸਹਿ ਨ ਲਾਗਹਿ ਦੂਖ ॥ ੪ ॥**

ਗੁਰੂ ਜੀ ਫੁਰਮਾਉਂਦੇ ਹਨ-ਜਿਸਦੇ ਮਨ ਵਿਚ ਪਾਰਬ੍ਰਹਮ ਦੇ ਦਰਸ਼ਨਾਂ ਦੀ ਭੁੱਖ ਹੈ।
ਉਸ ਨੂੰ ਕੋਈ ਕਿਸੇ ਕਿਸਮ ਦਾ ਦੁਖ ਨਹੀਂ ਲਗਦਾ ॥੪॥

**ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥ ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥**

ਜਿਸ ਸੰਤ ਨੂੰ ਹਰ ਵੇਲੇ ਹਰੀ ਪ੍ਰਭੂ ਮਨ ਵਿਚ ਚੇਤੇ ਆਉਂਦਾ ਹੈ।
ਉਹ ਸੰਤ ਸੁਹੇਲਾ=ਸੁਖੀ ਹੈ, ਉਹ ਆਪਣੇ ਮਨ ਨੂੰ ਡੁਲਾਉਂਦਾ ਨਹੀਂ ਹੈ।

**ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥ ਸੋ ਸੇਵਕੁ ਕਹੁ ਕਿਸ ਤੇ ਡਰੈ ॥**

ਆਪਣਾ ਪ੍ਰਭੂ ਜਿਸ ਸੇਵਕ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ।
ਕਹੁ ਖਾਂ ਉਹ ਸੇਵਕ ਫਿਰ ਕਿਸ ਤੋਂ ਡਰਦਾ ਹੈ?

**ਜੈਸਾ ਸਾ ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ ਮਹਿ ਆਪਿ ਸਮਾਇਆ ॥**

ਜੈਸਾ ਪ੍ਰਭੂ ਸੀ, ਉਸ ਨੂੰ ਉਸੇ ਤਰ੍ਹਾਂ ਦਾ ਦ੍ਰਿਸਟਾਇਆ=ਨਿਗਾਹ ਆਇਆ ਹੈ।
ਉਹ ਪ੍ਰਭੂ ਆਪਣੇ ਸੰਸਾਰ ਕਾਰਜ ਵਿਚ ਆਪ ਹੀ ਸਮਾਇਆ ਹੋਇਆ ਹੈ।

**ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥**

ਅੰਨਿਵੇਂ ਅਖਰਾਂ ਵਲ ਧਿਆਨ ਰਖਣਾ! ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਨਾਲ ਸੋਧਣ ਵਾਲ਼ਾ ਹੋ ਕੇ ਉਸ ਦੀ ਸੋਧ ਨੂੰ ਸੋਧਿਆ। ਅਥਵਾ :- ਮਨ ਕਰ ਕੇ ਸੋਧਿਆ, ਬਾਣੀ ਕਰਕੇ ਸੋਧਿਆ, ਸਰੀਰ ਕਰਕੇ ਸੋਧਿਆ। ਅਥਵਾ :-ਵੇਦਾਂ ਨੂੰ ਸੋਧਿਆ, ਸ਼ਾਸਤ੍ਰਾਂ ਨੂੰ ਸੋਧਿਆ, ਪੁਰਾਣਾਂ ਨੂੰ ਸੋਧਿਆ ਤਾਂ ਸਾਰਿਆਂ ਵੇਦਾਂ ਸ਼ਾਸਤ੍ਰਾਂ ਦੇ ਤਤੁ-ਸਿਧਾਂਤ ਰੂਪ ਪਰਮੇਸ਼ਰ ਨੂੰ ਬੂਝਿਆ=ਜਾਣ ਲਿਆ, ਜਾਂ ਜਾਣਿਆਂ ਤਾਂ ਹੀ ਸੀਝਿਆ=ਕਲਿਆਣ ਸਰੂਪ ਹੋਏ।

**ਜਬ ਦੇਖਉ ਤਬ ਸਭੁ ਕਿਛੁ ਮੂਲੁ ॥ ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥**

ਹੁਣ ਮੈਂ ਜਦ ਵੇਖਦਾ ਹਾਂ ਤਦ ਸਭ ਕੁਝ ਮੂਲੁ=ਕਾਰਨ ਰੂਪ ਪਰਮੇਸ਼ਰ ਨੂੰ ਹੀ ਵੇਖਦਾ ਹਾਂ। ਗੁਰੂ ਜੀ ਫੁਰਮਾਉਂਦੇ ਹਨ-ਉਹ ਪਰਮੇਸ਼ਰ ਆਪ ਹੀ ਸੂਖਮੁ=ਨਿਰਗੁਣ ਬ੍ਰਹਮ ਹੋ ਰਿਹਾ ਹੈ, ਉਹ ਆਪ ਹੀ ਅਸਥੂਲੁ=ਸਰਗੁਣ ਸਰੂਪ ਹੋ ਰਿਹਾ ਹੈ ॥ ੫ ॥

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥**

ਵਾਸਤਵ ਵਿਚ ਨਾ ਕੁਝ ਜੰਮਦਾ ਹੈ, ਨਾ ਹੀ ਕੁਝ ਮਰਦਾ ਹੈ।
ਉਹ ਪਰਮੇਸ਼ਰ ਆਪਣੇ ਚਲਿਤੁ=ਕੌਤਕਾਂ ਨੂੰ ਆਪ ਹੀ ਕਰਦਾ ਹੈ।

ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ [ਪੰਨਾ ੨੦੯

**ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥**
**ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥**

ਜੋ ਭੀ ਆਉਣ ਜਾਣ ਵਾਲੀ ਦ੍ਰਿਸਟਿ=ਦਿਸਣ ਵਾਲੀ ਪ੍ਰਗਟ ਤੇ ਅਨ ਦ੍ਰਿਸਟਿ=ਨਾ ਦਿਸਣ ਵਾਲੀ ਗੁਪਤ ਸ੍ਰਿਸ਼ਟੀ ਹੈ। ਇਹ ਸਾਰੀ ਸ੍ਰਿਸ਼ਟੀ ਉਸ ਨੇ ਆਪਣੇ ਹੁਕਮ ਅੰਦਰ ਧਾਰੀ= ਟਿਕਾਈ ਹੋਈ ਹੈ। ਅਥਵਾ :-ਇਹ ਸਾਰੀ ਸ੍ਰਿਸ਼ਟੀ ਆਗਿਆਕਾਰੀ=ਮਾਇਆ ਨੇ

ਧਾਰੀ=ਬਣਾਈ ਹੈ। ਅਥਵਾ :-ਆਉਣਾ ਤੇ ਜਾਣਾ ਅਤੇ ਦ੍ਰਿਸਟਿ=ਦਿਸਣ ਵਾਲਾ ਜਿਤਨਾ ਕੁ ਪ੍ਰਪੰਚ ਹੈ, ਇਹ ਸਾਰਾ ਅਨ ਦ੍ਰਿਸਟਿ=ਦ੍ਵੈਤ ਦ੍ਰਿਸਟੀ ਵਿਚ ਹੈ। ਵਾਸਤਵ ਵਿਚ ਤੇ ਕੁਝ ਭੀ ਨਹੀਂ ਹੈ।

## (ਪੰਨਾ ੨੮੨)

**ਆਪੇ ਆਪਿ ਸਗਲ ਮਹਿ ਆਪਿ ॥ ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥**

'ਆਪੇ ਆਪਿ' ਸ਼ਬਦ ਕਹਿਣ ਨਾਲ ਉਹ ਪ੍ਰਭੂ ਸੁਤੰਤਰ ਹੈ, ਤੇ ਸਾਰਿਆਂ ਵਿਚ ਵਿਆਪਕ ਭੀ ਆਪ ਹੈ। ਵਾ :-ਆਪਣੇ ਆਪ ਤੋਂ ਜੀਵਾਂ ਨੂੰ ਪੈਦਾ ਕਰ ਕੇ ਫਿਰ ਸਭਨਾਂ ਵਿਚ ਆਪ ਹੀ ਪੂਰਨ ਹੈ। ਉਹ ਪ੍ਰਭੂ ਅਨੇਕ ਜੁਗਤੀਆਂ ਨਾਲ ਆਪ ਸੰਸਾਰ ਨੂੰ ਰੱਚਦਾ ਹੈ, ਥਾਪਿ=ਪਾਲਦਾ ਹੈ, ਅਤੇ ਉਥਾਪਿ=ਲਯ ਕਰਦਾ ਹੈ।

**ਅਬਿਨਾਸੀ ਨਾਹੀ ਕਿਛੁ ਖੰਡ ॥ ਧਾਰਣ ਧਾਰਿ ਰਹਿਓ ਬ੍ਰਹਮੰਡ ॥**

ਅਬਿਨਾਸੀ=ਨਾਸ ਤੋਂ ਰਹਿਤ ਹੋਣ ਕਰ ਕੇ ਪ੍ਰਭੂ ਦਾ ਕਦੇ ਭੀ ਕੁਝ ਖੰਡ=ਨਾਸ ਨਹੀਂ ਹੁੰਦਾ। ਸਾਰੇ ਬ੍ਰਹਿਮੰਡ ਦੀ ਧਾਰਣਾ ਨੂੰ ਉਹ ਆਪ ਹੀ ਧਾਰ ਰਿਹਾ ਹੈ।
ਅਥਵਾ :-ਨਾਸ ਤੋਂ ਰਹਿਤ ਹੋਣ ਕਰ ਕੇ ਉਹ ਅਬਿਨਾਸੀ ਹੈ, ਉਸ ਵਿਚ ਕੁਝ ਖੰਡ=ਭੇਦ ਭਾਵ ਨਹੀਂ ਹੈ। ਸਾਰੇ ਬ੍ਰਹਮੰਡ ਨੂੰ ਧਾਰਣ=ਮਰਯਾਦਾ ਵਿਚ ਧਾਰ ਰਿਹਾ ਹੈ।

**ਅਲਖ ਅਭੇਵ ਪੁਰਖ ਪਰਤਾਪ ॥ ਆਪਿ ਜਪਾਏ ਤ ਨਾਨਕ ਜਾਪ ॥੬॥**

ਅਭੇਵ=ਭੇਦਾਂ ਤੋਂ ਰਹਿਤ ਅਕਾਲ ਪੁਰਖ ਦਾ ਪ੍ਰਤਾਪ ਅਲਖ=ਜਾਣਨ ਤੋਂ ਰਹਿਤ ਹੈ। ਗੁਰੂ ਜੀ ਕਹਿੰਦੇ ਹਨ-ਉਹ ਪਰਮੇਸ਼ਰ ਆਪਣੇ ਨਾਮ ਨੂੰ ਆਪ ਜਪਵਾਏ ਤਾਂ ਹੀ ਜਪਿਆ ਜਾਂਦਾ ਹੈ॥

**ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ ਤਿਨ ਮੰਤ ॥**

ਜਿਸ ਨੇ ਪ੍ਰਭੂ ਨੂੰ ਜਾਣਿਆ ਹੈ ਉਹ ਪੁਰਸ਼ ਸ਼ੋਭਾ ਵਾਲਾ ਹੋਇਆ ਹੈ।
ਉਸ ਦੇ ਮੰਤ੍ਰ ਦੁਆਰਾ ਸਾਰਾ ਸੰਸਾਰ ਉਧਰ ਜਾਂਦਾ ਹੈ।

**ਪ੍ਰਭ ਕੇ ਸੇਵਕ ਸਗਲ ਉਧਾਰਨ ॥ ਪ੍ਰਭ ਕੇ ਸੇਵਕ ਦੂਖ ਬਿਸਾਰਨ ॥**

ਪ੍ਰਭੂ ਦੇ ਸੇਵਕ ਸਭਨਾਂ ਦਾ ਉਧਾਰ ਕਰਦੇ ਹਨ।
ਪ੍ਰਭੂ ਦੇ ਸੇਵਕ ਦੁੱਖਾਂ ਨੂੰ ਬਿਸਾਰਨ=ਨਾਸ ਕਰਦੇ ਹਨ।

**ਆਪੇ ਮੇਲਿ ਲਏ ਕਿਰਪਾਲ ॥ ਗੁਰ ਕਾ ਸਬਦੁ ਜਪਿ ਭਏ ਨਿਹਾਲ ॥**

ਕਿਰਪਾਲੂ ਪਰਮੇਸ਼ਰ ਨੇ ਆਪ ਕਿਰਪਾ ਕਰਕੇ ਜਿਸ ਨੂੰ ਸਤ ਸੰਗਤਿ ਨਾਲ ਮੇਲ ਲਿਆ ਹੈ।
ਉਹ ਗੁਰਾਂ ਦਾ ਉਪਦੇਸ਼ ਜਪ ਕੇ ਨਿਹਾਲ=ਦੁੱਖਾਂ ਤੋਂ ਰਹਿਤ ਹੋਇਆ ਹੈ। ਪਿਛਲੇ ਪ੍ਰਸੰਗ ਅਨੁਸਾਰ ਇਸਦਾ ਅਰਥ ਇਸ ਤਰ੍ਹਾਂ ਭੀ ਕਰਦੇ ਹਨ ਕਿ-ਕਿਰਪਾਲੂ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਆਪਣੇ ਨਾਲ ਮੇਲ ਲਿਆ ਹੈ। ਪ੍ਰਭੂ ਦੇ ਸੇਵਕ ਗੁਰਾਂ ਦਾ ਉਪਦੇਸ਼ ਜਪ ਕੇ ਨਿਹਾਲ ਹੋਏ ਹਨ।

**ਉਨ ਕੀ ਸੇਵਾ ਸੋਈ ਲਾਗੈ ॥ ਜਿਸ ਨੋ ਕ੍ਰਿਪਾ ਕਰਹਿ ਵਡਭਾਗੈ ॥**

ਉਨ੍ਹਾਂ ਪ੍ਰਭੂ ਦੇ ਸੇਵਕਾਂ ਦੀ ਸੇਵਾ ਵਿਚ ਓਹੀ ਪੁਰਸ਼ ਲਗਦਾ ਹੈ।
ਜਿਸ ਵਡਭਾਗੀ ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਨਾਮੁ ਜਪਤ ਪਾਵਹਿ ਬਿਸ੍ਰਾਮੁ ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥**

ਜੋ ਪੁਰਸ਼ ਨਾਮ ਜਪਦੇ ਹੋਏ ਆਪਣੇ ਬਿਸ੍ਰਾਮ=ਟਿਕਾਅ ਵਿਚ ਟਿਕ ਜਾਂਦੇ ਹਨ। ਗੁਰੂ ਜੀ ਕਹਿੰਦੇ ਹਨ-ਉਨ੍ਹਾਂ ਪੁਰਸ਼ਾਂ ਨੂੰ ਸਾਰਿਆਂ ਤੋਂ ਉਤਮ ਕਰਕੇ ਮੰਨ ॥੭॥

**ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥ ਸਦਾ ਸਦਾ ਬਸੈ ਹਰਿ ਸੰਗਿ ॥**

ਉਹ ਉਤਮ ਪੁਰਸ਼ ਜੋ ਕੁਝ ਭੀ ਕਰਦਾ ਹੈ ਉਹ ਪ੍ਰਭੂ ਦੇ ਰੰਗਿ=ਪ੍ਰੇਮ, ਵਾ :-ਅਨੰਦ ਵਿਚ ਕਰਦਾ ਹੈ। ਉਹ ਉਤਮ ਪੁਰਸ਼ ਸਦਾ-ਨਿਤ ਸਰੂਪ ਹਰੀ ਦੇ ਨਾਲ ਸਦਾ ਹੀ ਵਸਦਾ ਰਹਿੰਦਾ ਹੈ। ਜੇ ਕਿਸੇ ਵੇਲੇ ਕਰਮ ਅਨੁਸਾਰ ਉਸ ਨੂੰ ਕੋਈ ਮੁਸ਼ਕਿਲ ਆ ਬਣੇ ਤਾਂ ਉਹ ਕਹਿੰਦਾ ਹੈ, ਕਿ-ਪਰਮੇਸ਼ਰ ਦੇ ਹੁਕਮ ਵਿਚ

**ਸਹਜ ਸੁਭਾਇ ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥**

ਸਹਜ ਸੁਭਾਇ=ਸੁਤੇ ਸਿਧ ਜੋ ਹੋ ਰਿਹਾ ਹੈ, ਜੋ ਹੋਇ=ਉਹ ਹੋਈ ਜਾਵੇ ਤਾਂ ਕਿ ਕਰਮਾਂ ਦਾ ਹਿਸਾਬ ਮੁਕ ਜਾਵੇ। ਉਹ ਹਰ ਵੇਲੇ ਉਸ ਕਰਨਹਾਰ ਪਰਮੇਸ਼ਰ ਨੂੰ ਹੀ ਪਛਾਣਦਾ ਹੈ।

## ਸਾਖੀ--ਪਿੰਗਲੇ ਲੜਕੇ ਦੀ

ਇਕ ਬ੍ਰਾਹਮਣ ਦੇ ਘਰ ਪਿੰਗਲਾ ਲੜਕਾ ਜੰਮਿਆ। ਜਦ ਉਹ ਕੁਝ ਵੱਡਾ ਹੋਇਆ ਤਾਂ ਉਸ ਦਾ ਪਿਤਾ ਉਸ ਨੂੰ ਕੁਛੜ ਚੁਕ ਕੇ ਰਾਜ - ਸਭਾ ਵਿਚ ਲੈ ਗਿਆ। ਅੱਗੇ ਸਭਾ ਵਿਚ ਕੋਈ ਗੱਲ ਬਾਤ ਚਲ ਰਹੀ ਸੀ। ਪੁਤਰ ਨੇ ਪਿਤਾ ਨੂੰ ਕਿਹਾ, ਜੇ ਹੁਕਮ ਕਰੋ ਤਾਂ ਇਸ ਗੱਲ ਦਾ ਜਵਾਬ ਮੈਂ ਦਿਆਂ। ਪਿਤਾ ਨੇ ਅੱਗੋਂ ਘੂਰ ਕੇ ਕਿਹਾ, 'ਚੁਪ ਕਰ ਮੂਰਖਾ, ਤੂੰ ਭਲਾ ਸਭਾ ਵਿਚ ਕੀ ਉੱਤਰ ਦੇ ਸਕਦਾ ਹੈਂ ? ਤੂੰ ਤਾਂ ਸਾਨੂੰ ਅੰਨ ਤੋਂ ਵੀ ਭਾਰੂ ਹੈਂ'। ਤੇਰੀ ਤਾਂ ਰੋਟੀ ਵੀ ਸਾਨੂੰ ਚੱਟੀ ਭਰਨੀ ਪੈਂਦੀ ਹੈ।'

ਪੁਤਰ ਨੇ ਬੜੀ ਨਿੰਮ੍ਰਤਾ ਤੇ ਨਿਡਰਤਾ ਨਾਲ ਕਿਹਾ, 'ਮੈਂ ਤਾਂ ਵਾਹਿਗੁਰੂ ਦਾ ਦਿਤਾ ਹੀ ਖਾਂਦਾ ਹਾਂ, ਤੁਹਾਡਾ ਮੇਰੇ ਤੇ ਕੋਈ ਅਹਿਸਾਨ ਨਹੀਂ'। ਬ੍ਰਾਹਮਣ ਹੈਰਾਨ ਤੇ ਗੁਸੇ ਹੋ ਕੇ ਘਰ ਆਇਆ ਤੇ ਘਰ ਵਾਲੀ ਨੂੰ ਕਹਿਣ ਲੱਗਾ, 'ਲੈ ਆਪਣੇ ਲਾਡਲੇ ਦੀਆਂ ਗੱਲਾਂ ਸੁਣ ਲੈ, ਕਹਿੰਦਾ ਈ ਮੈਂ ਤਾਂ ਰੱਬ ਦਾ ਦਿੱਤਾ ਖਾਂਦਾ ਹਾਂ।' ਬ੍ਰਾਹਮਣੀ ਨੇ ਵੀ ਗੁੱਸੇ ਨਾਲ ਕਿਹਾ, 'ਜੇ ਇਉਂ ਕਹਿੰਦਾ ਹੈ ਤਾਂ ਕਿਸੇ ਜੰਗਲ ਵਿਚ ਛਡ ਆਵੋ। ਆਪੇ ਇਸ ਨੂੰ ਪਤਾ ਲਗ ਜਾਵੇਗਾ ਕਿ ਵੱਡਿਆ

ਦੇ ਅੱਗੇ ਕਿਵੇਂ ਬੋਲੀਦਾ ਹੈ।' ਬ੍ਰਾਹਮਣ ਲੜਕੇ ਨੂੰ ਜੰਗਲ ਵਿਚ ਇਕ ਦਰਖਤ ਹੇਠ ਛੱਡ ਆਇਆ। ਵਾਹਿਗੁਰੂ ਨੇ ਆਪਣੀ ਕੁਦਰਤ ਨਾਲ ਉਸ ਦਰਖਤ ਨੂੰ ਛਪਰੀ ਵਾਂਗ ਬਣਾ ਦਿੱਤਾ। ਤੇ ਨਾਲ ਹੀ ਇਕ ਪਾਣੀ ਦਾ ਝਰਨਾ ਬਣਾ ਦਿਤਾ। ਰੱਬ ਦੀ ਪ੍ਰੇਰਨਾ ਨਾਲ ਜੰਗਲ ਦੇ ਪੰਛੀ ਫਲ ਫੁਲ ਲਿਆ ਕੇ ਇਸ ਨੂੰ ਖੁਆਣ ਲਗ ਪਏ। ਲੜਕਾ ਸਾਰਾ ਦਿਨ ਰਾਮ ਰਾਮ ਕਰਦਾ ਰਹੇ।

ਇਕ ਦਿਨ ਫਿਰਦੇ ਫਿਰਾਂਦੇ ਨਾਰਦ ਜੀ ਆ ਗਏ। ਉਹਨਾਂ ਨੇ ਰਾਮ ਰਾਮ ਦੀ ਅਵਾਜ਼ ਸੁਣੀ ਤਾਂ ਬੱਚੇ ਪਾਸ ਆਏ। ਲੜਕੇ ਨੇ ਨਾਰਦ ਜੀ ਨੂੰ ਵੇਖ ਕੇ ਮੱਥਾ ਟੇਕਿਆ। ਨਾਰਦ ਜੀ ਨੇ ਪੁਛਿਆ, 'ਕਾਕਾ ਮੈਨੂੰ ਪਛਾਣ ਲਿਆ ਈ? ਮੈਂ ਕੌਣ ਹਾਂ?' ਲੜਕੇ ਨੇ ਕਿਹਾ, 'ਹਾਂ ਜੀ, ਆਪ ਬ੍ਰਹਮਾ ਜੀ ਦੇ ਪੁਤਰ ਨਾਰਦ ਮੁਨੀ ਜੀ ਹੋ।' ਨਾਰਦ ਜੀ ਨੇ ਆਖਿਆ 'ਮੇਰੇ ਪਾਸੋਂ ਕੋਈ ਵਰ ਮੰਗ ਲੈ। ਲੜਕੇ ਨੇ ਪੁਛਿਆ, ਪਹਿਲਾਂ ਇਹ ਦਸੋ ਕਿ ਮੇਰਿਆਂ ਭਾਗਾਂ ਵਿਚੋਂ ਕੁਝ ਦਿਉਗੇ ਕਿ ਪੱਲਿਓਂ? ਨਾਰਦ ਜੀ ਹੱਸ ਕੇ ਕਹਿਣ ਲੱਗੇ, 'ਕਾਕਾ ਦਿਆਂਗਾ ਤਾਂ ਤੇਰੇ ਭਾਗਾਂ ਵਿਚੋਂ ਹੀ।' ਲੜਕਾ ਕਹਿਣ ਲੱਗਾ, 'ਫਿਰ ਮੈਂ ਆਪ ਪਾਸੋਂ ਕੁਝ ਵੀ ਨਹੀਂ ਮੰਗਦਾ।' ਨਾਰਦ ਜੀ ਹੈਰਾਨ ਹੋ ਕੇ ਸੋਚਣ ਲਗੇ ਕਿ ਦੇਖੋ ਕਿੰਨਾ ਨਿੱਕਾ ਬੱਚਾ ਹੈ। ਦੇਖੋ ਹੱਥਾਂ ਪੈਰਾਂ ਤੋਂ ਵਾਂਝਾ ਹੈ ਖਾਣ ਪੀਣ ਨੂੰ ਕੁਝ ਹੈ ਨਹੀਂ ਪਰ ਤਦ ਵੀ ਕਿੱਡਾ ਨਿਸ਼ਕਾਮੀ ਹੈ। ਸੋਚਦੇ ਸੋਚਦੇ ਬੜੀ ਹੈਰਾਨੀ ਨਾਲ ਪਿਤਾ ਬ੍ਰਹਮਾ ਜੀ ਪਾਸ ਗਏ। ਜਦ ਬ੍ਰਹਮਾ ਜੀ ਨੂੰ ਸਾਰੀ ਗੱਲ ਦੱਸੀ ਤਾਂ ਉਹ ਵੀ ਬੱਚੇ ਦੇ ਦਰਸ਼ਨ ਕਰਨ ਨੂੰ ਤਿਆਰ ਹੋ ਪਏ। ਬ੍ਰਹਮਾ ਜੀ ਦੀ ਘਰ - ਵਾਲੀ ਸੁਰਸਤੀ ਵੀ ਨਾਲ ਹੀ ਤੁਰ ਪਈ। ਬ੍ਰਹਮਾ ਜੀ ਨੇ ਸੋਚਿਆ 'ਚਲੋ ਵਿਸ਼ਨੂੰ ਜੀ ਪਾਸੋਂ ਵੀ ਹੁੰਦੇ ਚਲੀਏ।' ਜਦੋਂ ਵਿਸ਼ਨੂੰ ਜੀ ਨੇ ਸਾਰੀ ਵਾਰਤਾ ਸੁਣੀ ਉਹ ਵੀ ਲਛਮੀ ਸਮੇਤ ਬੱਚੇ ਦੇ ਦਰਸ਼ਨ ਨੂੰ ਤੁਰ ਪਏ। ਹੁਣ ਇਨ੍ਹਾਂ ਸਾਰਿਆਂ ਨੇ ਸ਼ਿਵ ਪੁਰੀ ਨੂੰ ਚਾਲੇ ਪਾਏ। ਜਦ ਸ਼ਿਵ ਜੀ ਨੇ ਸਾਰੀ ਵਾਰਤਾ ਸੁਣੀ ਤੇ ਉਹ ਵੀ ਪਾਰਬਤੀ ਸਮੇਤ ਬੱਚੇ ਦੇ ਦਰਸ਼ਨ ਨੂੰ ਤੁਰ ਪਏ। ਤਿੰਨੇ ਦੇਵਤੇ ਉਸ ਜੰਗਲ ਵਿਚ ਆ ਗਏ, ਜਿਥੇ ਉਹ ਲੜਕਾ ਸੀ।

ਨਾਰਦ ਜੀ ਨੇ ਦੂਰੋਂ ਹੀ ਇਸ਼ਾਰੇ ਨਾਲ ਦਸਿਆ ਕਿ ਉਸ ਝਾੜੀ ਵਿਚ ਲੜਕਾ ਬੈਠਾ ਹੈ। ਬ੍ਰਹਮਾ ਜੀ ਨੇ ਕਿਹਾ, 'ਪਹਿਲਾਂ ਮੈਂ ਜਾਂਦਾ ਹਾਂ।' ਜਦ ਇਹ ਲੜਕੇ ਪਾਸ ਆਏ ਤਾਂ ਲੜਕੇ ਨੇ ਨਮਸ਼ਕਾਰ ਕੀਤੀ। ਬ੍ਰਹਮਾ ਜੀ ਨੇ ਪੁਛਿਆ, 'ਕਾਕਾ ਮੈਨੂੰ ਪਛਾਣ ਲਿਆ ਈ?' ਲੜਕਾ–ਹਾਂ ਜੀ, ਆਪ ਬ੍ਰਹਮਾ ਜੀ ਹੋ। ਬ੍ਰਹਮਾ ਜੀ ਨੇ ਕਿਹਾ, 'ਮੰਗ ਜੋ ਕੁਝ ਮੰਗਣਾ ਈ' ਲੜਕੇ ਨੇ ਪੁਛਿਆ ਮੇਰਿਆਂ ਭਾਗਾਂ ਵਿਚੋਂ ਕੁਝ ਦਿਉਗੇ ਕਿ ਪੱਲਿਓਂ? ਬ੍ਰਹਮਾ ਜੀ ਨੇ ਕਿਹਾ,'ਦਿਆਂਗਾ ਤੇ ਤੇਰਿਆਂ ਭਾਗਾਂ ਵਿਚੋਂ ਹੀ।' ਲੜਕੇ ਨੇ ਕਿਹਾ, 'ਫਿਰ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ।'

ਬ੍ਰਹਮਾ ਜੀ ਇਹ ਉੱਤਰ ਸੁਣ ਕੇ ਮੁੜ ਆਏ। ਫਿਰ ਵਿਸ਼ਨੂੰ ਜੀ ਦਰਸ਼ਨ ਕਰਨ ਗਏ। ਲੜਕੇ ਨੇ ਨਮਸ਼ਕਾਰ ਕੀਤੀ। ਵਿਸ਼ਨੂੰ ਜੀ ਨੇ ਪੁਛਿਆ, ਕਾਕਾ ਮੈਨੂੰ ਪਛਾਣ ਲਿਆ ਈ? ਲੜਕਾ–ਹਾਂ ਜੀ, 'ਆਪ ਵਿਸ਼ਨੂੰ ਜੀ ਹੋ। ਵਿਸ਼ਨੂੰ ਜੀ ਨੇ ਪ੍ਰਸੰਨ ਹੋ ਕੇ ਕਿਹਾ 'ਕਾਕਾ! ਤੂੰ ਬੜਾ ਦੁਖੀ ਜਿਹਾ ਪ੍ਰਤੀਤ ਹੁੰਦਾ ਏਂ। ਮੇਰੇ ਪਾਸੋਂ ਕੋਈ ਵਰ ਮੰਗ ਲੈ। ਲੜਕੇ ਨੇ ਜਿਵੇਂ ਨਾਰਦ ਜੀ ਤੇ ਬ੍ਰਹਮਾ ਜੀ ਨੂੰ ਉੱਤਰ ਦਿੱਤਾ ਸੀ, ਉਸੇ ਤਰ੍ਹਾਂ ਹੀ ਇਨ੍ਹਾਂ ਨੂੰ ਕਿਹਾ।

ਫਿਰ ਸ਼ਿਵ ਜੀ ਮਹਾਰਾਜ ਗਏ। ਉਹਨਾਂ ਵੀ ਵਰ ਮੰਗਣ ਲਈ ਕਿਹਾ। ਪਰ ਉਸ ਨੇ ਉਹੀ ਹੀ ਉੱਤਰ ਦਿੱਤਾ ਜੋ ਅਗੇ ਦਿੰਦਾ ਸੀ। ਇਸ ਪਰ ਤਿੰਨੇ ਦੇਵਤੇ ਇੱਕਠੇ ਹੋ ਕੇ ਸਲਾਹ ਕਰਨ ਲਗੇ ਕਿ ਇਹ ਲੜਕਾ ਪ੍ਰਭੂ ਦੇ ਕੀਤੇ ਪਰ ਇੰਝ ਪ੍ਰਸੰਨ ਹੈ ਜੋ ਸਾਥੋਂ ਤਾਂ ਕੁਝ ਮੰਗਦਾ ਹੀ ਨਹੀਂ। ਇਸ ਲਈ ਸਾਨੂੰ ਚਾਹੀਦਾ ਹੈ ਕਿ ਆਪੇ ਹੀ ਕੁਝ ਦੇ ਦੇਈਏ। ਬ੍ਰਹਮਾ ਜੀ ਨੇ ਕਿਹਾ, 'ਮੈਂ ਵਰ ਇਹ ਦਿੰਦਾ ਹਾਂ ਕਿ ਇਸ ਦੇ ਸਾਰੇ ਅੰਗ ਪੂਰੇ ਹੋ ਜਾਣ।' ਵਿਸ਼ਨੂੰ ਜੀ ਨੇ ਕਿਹਾ, 'ਮੈਂ ਆਪਣੀ ਖੁਸ਼ੀ ਨਾਲ ਵਰ ਦਿੰਦਾ ਹਾਂ ਕਿ ਇਹ ਬਾਦਸ਼ਾਹ ਬਣ ਜਾਵੇ।' ਸ਼ਿਵ ਜੀ ਨੇ ਕਿਹਾ, 'ਮੈਂ ਇਹ ਵਰ ਦਿੰਦਾ ਹਾਂ ਕਿ ਇਸ ਨੂੰ ਬਿਨਾਂ ਪੜ੍ਹਿਆਂ ਹੀ ਚੌਦਾਂ ਵਿਦਿਆ ਆ ਜਾਣ।' ਸੋ ਇੰਜ ਹੀ ਹੋਇਆ ਉਸ ਦੇ ਸਾਰੇ ਅੰਗ ਵੀ ਸੰਪੂਰਨ ਹੋ ਗਏ। ਚੌਦਾਂ ਪ੍ਰਕਾਰ ਦੀ ਵਿਦਿਆ ਭੀ ਪ੍ਰਾਪਤ ਹੋ ਗਈ। ਨਾਲ ਦੇ ਦੇਸ਼ ਦਾ ਰਾਜਾ ਮਰ ਗਿਆ, ਉਸਦਾ ਕੋਈ ਪੁਤਰ ਨਹੀਂ ਸੀ, ਇਸ ਲੜਕੇ ਨੂੰ ਦੇਸ਼ ਦਾ ਰਾਜਾ ਬਣਾਇਆ ਗਿਆ।

'ਸਹਜ ਸੁਭਾਇ ਹੋਵੈ ਸੋ ਹੋਇ ॥' ਦੇ ਮਹਾਂਵਾਕ ਅਨੁਸਾਰ ਪ੍ਰਭੂ ਦੇ ਕੀਤੇ ਪਰ ਪ੍ਰਸੰਨ ਰਹਿਣ ਕਰਕੇ ਉਸ ਲੜਕੇ ਨੂੰ ਬਹੁਤ ਕੁਝ ਪ੍ਰਾਪਤ ਹੋ ਗਿਆ।

**ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥ ਜੈਸਾ ਸਾ ਤੈਸਾ ਦ੍ਰਿਸਟਾਨਾ ॥**

ਪ੍ਰਭੂ ਦਾ ਕੀਤਾ ਹੋਇਆ ਗੁਰਮੁਖ ਜਨਾਂ ਨੂੰ ਮਿੱਠਾ ਲਗਾਨਾ=ਲੱਗ ਆਇਆ ਹੈ ਜਿਹੋ ਜਿਹਾ ਪ੍ਰਭੂ ਦਾ ਸਰੂਪ ਹੈ ਉਨ੍ਹਾਂ ਗੁਰਮੁਖਾਂ ਨੇ ਤੈਸਾ ਦ੍ਰਿਸਟਾਨਾ=ਉਹੋ ਜਿਹਾ ਵੇਖ ਲਿਆ ਹੈ।

**ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥ ਓਇ ਸੁਖ ਨਿਧਾਨ ਉਨ ਹੂ ਬਨਿ ਆਏ ॥**

ਜਿਸ ਪ੍ਰਭੂ ਤੋਂ ਉਹ ਪੈਦਾ ਹੋਏ ਸਨ ਉਸੇ ਵਿਚ ਹੀ ਸਮਾ ਗਏ ਹਨ। ਉਹ ਪ੍ਰਭੂ ਵਿਚ ਜੋ ਸੁਖਾਂ ਦੇ ਨਿਧਾਨੁ=ਖਜ਼ਾਨੇ ਸਨ। ਉਹ ਉਸੇ ਗੁਰਮੁਖ ਨੂੰ ਹੀ ਬਨਿ ਆਏ=ਪ੍ਰਾਪਤ ਹੋ ਆਏ ਹਨ।

**ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥**

ਆਪਣੇ ਸੇਵਕ ਨੂੰ ਪ੍ਰਭੂ ਨੇ ਆਪ ਹੀ ਮਾਨੁ=ਆਦਰ ਦਿੱਤਾ ਹੈ। ਗੁਰੂ ਜੀ ਕਹਿੰਦੇ ਹਨ-ਪ੍ਰਭੂ ਨੂੰ ਤੇ ਸੇਵਕ ਜਨ ਨੂੰ ਇਕ ਸਰੂਪ ਜਾਣਨਾ ਕਰੋ ॥੮॥੧੪॥

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥ [ਦਸਮ ਗ੍ਰੰਥ, ਪੰਨਾ ੫੯

**ਸਲੋਕੁ ॥ ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥**

ਜੋ ਪ੍ਰਭੂ ਸਰਬ ਕਲਾ=ਸਾਰੀਆਂ ਸ਼ਕਤੀਆਂ ਕਰਕੇ ਪੂਰਨ ਹੈ ਅਤੇ ਸਭ ਕਿਸੇਦੀ ਬਿਰਥਾ=ਪੀੜਾ (ਤਕਲੀਫ) ਜਾਨਣ ਵਾਲਾ ਹੈ।

**ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥੧॥**

ਗੁਰੂ ਜੀ ਫੁਰਮਾਉਂਦੇ ਹਨ-ਜਿਸ (ਪ੍ਰਭੂ) ਦਾ ਸਿਮਰਨ ਕਰਕੇ ਤਰ ਜਾਈਦਾ ਹੈ।
ਮੈਂ ਉਸ ਪ੍ਰਭੂ ਤੋਂ ਬਲਿਹਾਰ ਜਾਂਦਾ ਹਾਂ ॥੧॥

**ਅਸਟਪਦੀ ॥ ਟੂਟੀ ਗਾਢਨਹਾਰ ਗੁੋਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ ॥**

ਗੁੋਪਾਲ=ਗੌ+ਪਾਲ=ਪ੍ਰਿਥਵੀ, ਇੰਦ੍ਰੀਆਂ, ਵੇਦਾਂ ਦਾ ਪਾਲਣ ਵਾਲਾ ਪ੍ਰਭੂ ਟੁੱਟੀ ਹੋਈ ਅਵੱਸਥਾ, ਵਾ :-ਬਿਰਤੀ, ਵਾ :-ਆਤਮਾ ਨੂੰ ਆਪਣੇ ਨਾਲ ਗੰਢਣ ਵਾਲਾ ਹੈ।
ਫਿਰ ਉਹ ਆਪ ਹੀ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਨ ਵਾਲਾ ਹੈ।

**ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ ਕੋਈ ਨਾਹਿ ॥**

ਜਿਸ ਦੇ ਮਨ ਵਿਚ ਸਾਰਿਆਂ ਜੀਵਾਂ ਦੀ ਚਿੰਤਾ ਹੈ।
ਉਸ ਪ੍ਰਭੂ ਤੋਂ ਕੋਈ ਭੀ ਬਿਰਥਾ=ਖਾਲੀ ਨਹੀਂ ਹੈ।

**ਰੇ ਮਨ ਮੇਰੇ ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ ਆਪੇ ਆਪਿ ॥**

ਹੇ ਮੇਰੇ ਮਨ ! ਤੂੰ ਉਸ ਹਰੀ ਨੂੰ ਸਦਾ ਜਪਣਾ ਕਰ। ਉਹ ਪ੍ਰਭੂ ਅਬਿਨਾਸੀ ਆਪੇ ਆਪਿ–ਸੁਤੰਤ੍ਰ ਹੈ।

**ਆਪਨ ਕੀਆ ਕਛੂ ਨ ਹੋਇ ॥ ਜੇ ਸਉ ਪ੍ਰਾਨੀ ਲੋਚੈ ਕੋਇ ॥**

ਉਸ ਪ੍ਰਭੂ ਦੀ ਸਹਾਇਤਾ ਤੋਂ ਬਿਨਾਂ ਜੇ ਕੋਈ ਪ੍ਰਾਣੀ ਸਉ=ਸੈਂਕੜੇ ਵਾਰੀ ਭੀ ਇੱਛਾ ਕਰੇ ਤਾ ਭੀ ਇਸ ਦਾ ਆਪਣਾ ਕੀਤਾ ਕੁਝ ਨਹੀਂ ਹੁੰਦਾ।

**ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ ਜਪਿ ਏਕ ਹਰਿ ਨਾਮ ।੧।**

ਉਸ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਤੇਰੇ ਕੀਤੇ ਹੋਏ ਕੰਮ ਕਿਛੁ=ਕਿਸੇ ਅਰਥ ਭੀ ਨਹੀਂ ਹਨ। ਗੁਰੂ ਜੀ ਫੁਰਮਾਨ ਕਰਦੇ ਹਨ–ਇਕ ਹਰੀ ਨਾਮ ਨੂੰ ਜਪ ਤਾਂ ਤੇਰੀ ਗਤਿ=ਮੁਕਤੀ ਹੋਵੇਗੀ ॥੧॥

**ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥**

ਸੁੰਦਰ ਰੂਪ ਵਾਲਾ ਹੋ ਕੇ ਭੀ ਕੋਈ ਉਸ ਨੂੰ ਨਹੀਂ ਮੋਹ ਸਕਦਾ।
ਕਿਉਂਕਿ ਸਾਰਿਆਂ ਘਟਾਂ ਵਿਚ ਉਸੇ ਪ੍ਰਭੂ ਦੀ ਜੋਤ ਸੋਹੈ=ਸ਼ੋਭ ਰਹੀ ਹੈ।

**ਧਨਵੰਤਾ ਹੋਇ ਕਿਆ ਕੋ ਗਰਬੈ ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥**

ਧਨ ਵਾਲਾ ਹੋ ਕੇ ਕੋਈ ਕੀ ਹੰਕਾਰ ਕਰਦਾ ਹੈ। ਜਦ ਸਭ ਕੁਝ ਧਨ ਆਦਿਕ ਪਦਾਰਥ ਉਸੇ ਪ੍ਰਭੂ ਦਾ ਦਿੱਤਾ ਹੋਇਆ ਹੈ।

**ਅਤਿ ਸੂਰਾ ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥**

ਜਿਹੜਾ ਕੋਈ ਆਪਣੇ ਆਪ ਨੂੰ ਬੜਾ ਭਾਰੀ ਸੂਰਮਾ ਕਹਾਉਂਦਾ ਹੈ ਤਾਂ ਮਨ ਵਿਚ ਵਿਚਾਰੇ ਉਹ ਪ੍ਰਭੂ ਦੀ ਕਲਾ=ਸ਼ਕਤੀ ਤੋਂ ਬਿਨਾਂ ਕਹ ਧਾਵੈ=ਕਿਥੇ ਦੌੜ ਕੇ ਜਾ ਸਕਦਾ ਹੈ ?

**ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥**

ਜਿਹੜਾ ਕੋਈ ਆਪਣੇ ਆਪ ਹੀ ਦਾਤਾ ਹੋ ਬੈਠਦਾ ਹੈ। ਤਾਂ ਦਾਤਾਂ ਦੇ ਦੇਣ ਵਾਲਾ ਪ੍ਰਭੂ ਉਸ ਪੁਰਸ਼ ਨੂੰ ਗਾਂਵਾਰੁ=ਮੂਰਖ ਜਾਣਦਾ ਹੈ।

## ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥੨॥

ਗੁਰੂ ਜੀ ਆਖਦੇ ਹਨ–ਜਿਸ ਦਾ ਗੁਰੂ ਦੀ ਕਿਰਪਾ ਨਾਲ ਹਉਮੈ ਰੂਪੀ ਰੋਗ ਟੁੱਟ ਗਿਆ ਹੈ, ਉਹ ਪੁਰਸ਼ ਸਦਾ ਹੀ ਅਰੋਗੁ=ਤੰਦਰੁਸਤ ਹੈ ॥੨॥

## ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

ਜਿਵੇਂ ਮੰਦਰ ਨੂੰ ਥੰਮ੍ਨੁ=ਥੰਭਾ ਥਾਮੈ=ਥੰਮਦਾ ਹੈ ਭਾਵ ਟਿਕਾਉਂਦਾ ਹੈ।

ਇਸੇ ਤਰ੍ਹਾਂ ਗੁਰੂ ਦਾ ਉਪਦੇਸ਼ ਹੀ ਮਨ ਨੂੰ ਰੋਕ ਕੇ ਇਸਥਿਤ ਰਖਦਾ ਹੈ।

## ਸਾਖੀ–ਇਕ ਮਾਈ ਦੀ–ਵਿਸ਼ਨ ਅਰਪਣ

ਇਕ ਮਾਈ ਨੇ ਸੰਤਾਂ ਨੂੰ ਕਿਹਾ 'ਕਿ ਮਹਾਰਾਜ ਮੈਨੂੰ ਇਸ ਮਨ ਦੇ ਵਸੀਕਾਰ ਕਰਨ ਦੀ ਕੋਈ ਸੌਖੀ ਜਿਹੀ ਯੁਕਤੀ ਦਸ ਦਿਓ। ਮੈਂ ਬਹੁਤਾ ਪੜ੍ਹੀ ਲਿਖੀ ਨਹੀਂ ਹੋਈ, ਪਾਠ ਪੂਜਾ ਕਰਨ ਦਾ ਵਲ ਵੀ ਨਹੀਂ ਜਾਣਦੀ। ਆਪ ਮਿਹਰ ਕਰੋ ਮੈਂ ਇਸ ਮਨ ਨੂੰ ਕਾਬੂ ਕਰਕੇ ਸੰਸਾਰ ਤੋਂ ਪਾਰ ਹੋ ਜਾਵਾਂ।' ਸੰਤਾਂ ਨੇ ਕਿਹਾ, 'ਮਾਈ ਸੇਵਾ ਕਰਿਆ ਕਰ। ਪਰ ਜੋ ਕੁਝ ਵੀ ਕਰੇਂ ਨਿਸ਼ਕਾਮ ਹੀ ਕੀਤਾ ਕਰ। ਏਹੋ ਹੀ ਸਮਝਿਆ ਕਰੀਂ ਕਿ ਮੈਂ ਵਿਸ਼ਨੂੰ ਅਰਪਣ ਕੀਤਾ ਹੈ। ਭਗਵਾਨ ਮਿਹਰ ਕਰੇਗਾ।' ਮਾਈ ਪਾਸੋਂ ਜੋ ਕੁਝ ਹੋ ਸਕਦਾ ਸੀ ਉਹ ਕਰਦੀ ਅਤੇ ਕਰਕੇ ਕਹਿ ਦਿੰਦੀ 'ਵਿਸ਼ਨੂੰ ਅਰਪਣ' ਇਥੋਂ ਤਕ ਕਿ ਉਸ ਦੀ ਜ਼ਬਾਨ ਤੇ 'ਵਿਸ਼ਨੂੰ ਅਰਪਣ' ਲਫਜ਼ ਬਹੁਤ ਹੀ ਚੜ੍ਹ ਗਿਆ।

ਇਕ ਦਿਨ ਮਾਈ ਨੇ ਗਲੀ ਵਿਚ ਕੂੜਾ ਸੁਟਿਆ। ਸੁਭਾਵਕ ਹੀ ਆਦਤ ਪਈ ਹੋਣ ਕਰਕੇ ਉਸ ਦੇ ਮੂੰਹੋਂ ਨਿਕਲ ਗਿਆ 'ਵਿਸ਼ਨੂੰ ਅਰਪਣ'। ਗਲੀ ਵਿਚੋਂ ਨਾਰਦ ਜੀ ਜਾਂਦੇ ਪਏ ਸਨ। ਜਦੋਂ ਨਾਰਦ ਜੀ ਨੇ ਦੇਖਿਆ ਕਿ ਮਾਈ ਨੇ ਕੂੜਾ ਸੁਟਿਆ ਹੈ ਤੇ ਸੁਟਕੇ ਕਹਿੰਦੀ ਹੈ ਕਿ 'ਵਿਸ਼ਨੂੰ ਅਰਪਣ'। ਤਾਂ ਨਾਰਦ ਜੀ ਨੂੰ ਬੜਾ ਗੁੱਸਾ ਚੜ੍ਹਿਆ ਤੇ ਉਨ੍ਹਾਂ ਨੇ ਮਾਈ ਨੂੰ ਵਟਕੇ ਇਕ ਚੁਪੇੜ ਮਾਰੀ ਕਿ ਕੂੜਾ ਸੁਟਕੇ ਤੇ ਕਹਿੰਦੀ ਹੈ 'ਵਿਸ਼ਨੂੰ ਅਰਪਣ' ਤੈਨੂੰ ਸ਼ਰਮ ਨਹੀਂ ਆਉਂਦੀ? ਮਾਈ ਆਪਣੀ ਭੁਲ ਬਖਸ਼ਾਕੇ ਗੱਲ੍ਹ ਮਲਦੀ ਮਲਦੀ ਆਦਤ ਅਨੁਸਾਰ 'ਵਿਸ਼ਨੂੰ ਅਰਪਣ' ਕਹਿਕੇ ਅੰਦਰ ਚਲੀ ਗਈ।

ਨਾਰਦ ਜੀ ਜਿਸ ਵਕਤ ਬੈਕੁੰਠ ਵਿਚ ਗਏ ਤਾਂ ਵਿਸ਼ਨੂੰ ਜੀ ਨੇ ਉਨ੍ਹਾਂ ਵਲ ਪਿਠ ਕਰ ਲਈ ਨਾਰਦ ਜੀ ਨੇ ਹੱਥ ਜੋੜਕੇ ਕਾਰਨ ਪੁਛਿਆ ਤਾਂ ਵਿਸ਼ਨੂੰ ਭਗਵਾਨ ਜੀ ਨੇ ਕਿਹਾ, 'ਤੁਸੀਂ ਅਜ ਸਾਨੂੰ ਚੁਪੇੜ ਮਾਰੀ ਹੈ। ਇਹ ਦੇਖੋ ਨਿਸ਼ਾਨ ਪਿਆ ਹੋਇਆ ਹੈ।' ਨਾਰਦ ਜੀ ਨੇ ਕਿਹਾ, 'ਮਹਾਰਾਜ ਮੈਂ ਆਪ ਜੀ ਨੂੰ ਚੁਪੇੜ ਮਾਰ ਸਕਦਾ ਹਾਂ।' ਭਗਵਾਨ ਜੀ ਕਹਿਣ ਲਗੇ, ਉਸ ਮਾਈ ਨੂੰ ਮਾਰੀ ਸੀ ਕਿ ਨਹੀਂ। ਨਾਰਦ ਜੀ ਨੇ ਕਿਹਾ, 'ਮਹਾਰਾਜ, ਉਹ ਤਾਂ ਕੂੜਾ ਸੁੱਟਕੇ ਤੁਹਾਨੂੰ ਅਰਪਣ ਕਰਦੀ ਪਈ ਸੀ, ਮੈਨੂੰ ਗੁੱਸਾ ਆ ਗਿਆ ਤੇ ਮੈਂ ਚਪੇੜ ਮਾਰ ਦਿਤੀ। ਵਿਸ਼ਨੂੰ ਜੀ ਨੇ ਕਿਹਾ, ਉਸ ਦੀ ਤਾਂ ਆਦਤ ਹੀ ਬਣ ਚੁਕੀ ਹੈ ਕਿ ਉਹ ਸਭ ਕੁਝ ਚੰਗਾ ਮੰਦਾ ਸਾਡੇ ਹੀ ਅਰਪਣ ਕਰਦੀ ਹੈ। ਔਹ ਦੇਖ ਲੈ ਸਾਡੀ ਗਲ੍ਹ ਹਾਲੇ ਤਕ ਚਿਲ੍ਹੂੰ ਚਿਲ੍ਹੂੰ ਪਈ ਕਰਦੀ

ਹੈ। ਨਾਰਦ ਜੀ ਨੇ ਮਾਫ਼ੀ ਮੰਗੀ ਤੇ ਆਪਣਾ ਅਪਰਾਧ ਖਿਮਾ ਕਰਵਾਇਆ।

ਗੁਰੂ ਜੀ ਆਖਦੇ ਹਨ–ਜਿਵੇਂ ਸੰਤਾਂ ਦੇ ਉਪਦੇਸ਼ ਕਰਕੇ ਵਿਸ਼ਨੂੰ ਅਰਪਣ ਕਰਦਿਆਂ ਨਰਦਿਆਂ ਮਾਈ ਦਾ ਮਨ ਟਿਕ ਗਿਆ ਹੈ। ਇੰਜ ਹੀ ਗੁਰੂ ਦੇ ਉਪਦੇਸ਼ ਕਰਕੇ ਸਿੱਖ ਦਾ ਮਨ ਟਿਕ ਜਾਂਦਾ ਹੈ।

**ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥**

ਜਿਵੇਂ ਪਾਖਾਣੁ=ਪੱਥਰ ਨਾਵ=ਬੇੜੀ ਉਤੇ ਚੜ੍ਹ ਕੇ ਤਰ ਜਾਂਦਾ ਹੈ।

ਇਸੇ ਤਰ੍ਹਾਂ ਪ੍ਰਾਣੀ=ਪ੍ਰਾਣਧਾਰੀ ਪੁਰਸ਼ ਗੁਰੂ ਚਰਨਾਂ ਦੇ ਆਸਰੇ ਲਗਕੇ ਸੰਸਾਰ-ਸਮੁੰਦਰ ਤੋਂ ਨਿਸਤਰੈ=ਤਰ ਜਾਂਦਾ ਹੈ।

**ਜਿਉ ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥**

ਜਿਵੇਂ ਹਨ੍ਹੇਰੇ ਵਿਚ ਦੀਵਾ ਬਲਣ ਕਰਕੇ ਚਾਨਣ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਦਾ ਦਰਸ਼ਨ ਵੇਖਦਿਆਂ ਸਾਰ ਹੀ ਮਨ ਵਿਚ ਗਿਆਨ ਦੁਆਰਾ ਬਿਗਾਸੁ=ਅਨੰਦ ਹੁੰਦਾ ਹੈ।

**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥**
**ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥**

ਜਿਵੇਂ ਬੀਆਬਾਨ ਜੰਗਲ ਵਿਚ ਭੁਲੇ ਫਿਰਦੇ ਨੂੰ ਕੋਈ ਮਾਰਗੁ ਪਾਵੈ=ਰਾਹ ਪਾ ਦੇਵੇ ਤਾਂ ਉਸਨੂੰ ਸੁਖ ਹੁੰਦਾ ਹੈ। ਤਿਵੇਂ ਸੰਤਾਂ ਦੇ ਸਤਸੰਗ ਵਿਚ ਮਿਲਦਿਆਂ ਹੀ ਜਤਿ=ਜੋਤੀ ਪਰਮਾਤਮਾ ਪਰਗਟ ਹੋ ਆਉਂਦਾ ਹੈ।

**ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥੩॥**

ਗੁਰੂ ਜੀ ਫੁਰਮਾਉਂਦੇ ਹਨ - ਉਨ੍ਹਾਂ ਸੰਤਾਂ ਦੀ ਮੈਂ ਚਰਨ ਧੂੜੀ ਬਾਛਉ=ਚਾਹੁੰਦਾ ਹਾਂ :
ਹੇ ਹਰੀ ! ਮੈਂ ਦਾਸ ਦੀ ਲੋਚਾ=ਇੱਛਾ ਪੂਰੀ ਕਰ ॥੩॥

**(ਪੰਨਾ ੨੮੩)**

**ਮਨ ਮੂਰਖ ਕਾਹੇ ਬਿਲਲਾਈਐ ॥ ਪੁਰਬ ਲਿਖੇ ਕਾ ਲਿਖਿਆ ਪਾਈਐ ॥**

ਹੇ ਮੂਰਖ ਮਨ ! ਤੂੰ ਕਿਸ ਵਾਸਤੇ ਵਿਰਲਾਪ ਕਰਦਾ ਹੈਂ, ਭਾਵ ਕਿਉਂ ਰੋਂਦਾ ਹੈਂ।
ਪੂਰਬਲੇ ਲਿਖੇ ਹੋਏ ਕਰਮਾਂ ਦਾ ਫਲ ਲਿਖੇ ਅਨੁਸਾਰ ਹੀ ਪਾਈਦਾ ਹੈ।

**ਦੂਖ ਸੂਖ ਪ੍ਰਭ ਦੇਵਨਹਾਰੁ ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥**

ਕਰਮਾਂ ਅਨੁਸਾਰ ਪ੍ਰਭੂ ਆਪ ਹੀ ਦੁਖ ਸੁਖ ਦੇਣ ਵਾਲਾ ਹੈ। ਹੋਰ ਸਭਨਾਂ ਨੂੰ ਛਡ ਕੇ ਤੂੰ ਉਸ ਪ੍ਰਭੂ ਨੂੰ ਚਿਤਾਰੁ=ਚੇਤੇ ਕਰ।

**ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ॥**

ਜੋ ਕੁਝ ਪ੍ਰਭੂ ਕਰਦਾ ਹੈ, ਉਸ ਨੂੰ ਸੁਖ ਕਰਕੇ ਮੰਨ।
ਜੋ ਅਜਾਨ=ਅਗਿਆਤ ਮੂਰਖ ਪੁਰਸ਼ਾ ! ਤੂੰ ਕਿਸ ਵਾਸਤੇ ਭੁਲਿਆ ਫਿਰਦਾ ਹੈਂ।

**ਕਉਨ ਬਸਤੁ ਆਈ ਤੇਰੈ ਸੰਗ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥**

ਵਿਚਾਰ ਕੇ ਵੇਖ ! ਆਉਣ ਲਗਿਆਂ ਤੇਰੇ ਨਾਲ ਕਿਹੜੀ ਚੀਜ਼ ਆਈ ਸੀ ?
ਹੇ ਲੋਭੀ ਪੁਰਸ਼ਾ ! ਤੂੰ ਪਤੰਗੇ ਵਾਂਗ ਜੋ ਇਨ੍ਹਾਂ ਰਸਾਂ ਵਿਚ ਲਪਟਿ=ਫਸ ਰਿਹਾ ਹੈਂ ?

**ਰਾਮ ਨਾਮ ਜਪਿ ਹਿਰਦੇ ਮਾਹਿ ॥ ਨਾਨਕ ਪਤਿ ਸੇਤੀ ਘਰਿ ਜਾਹਿ ॥੪॥**

ਤੂੰ ਆਪਣੇ ਹਿਰਦੇ ਵਿਚ ਰਾਮ ਨਾਮ ਜਪਣਾ ਕਰ। ਗੁਰੂ ਜੀ ਫੁਰਮਾਉਂਦੇ ਹਨ-
ਤਾਂ ਤੂੰ ਪਤਿ ਸੇਤੀ=ਇੱਜ਼ਤ ਨਾਲ ਪਰਲੋਕ ਘਰ ਜਾਵੇਂਗਾ। ੪।

**ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥**

ਜਿਸ ਵਖਰ=ਸੌਦੇ ਨੂੰ ਲੈਣ ਵਾਸਤੇ ਤੂੰ ਸੰਸਾਰ ਵਿਚ ਆਇਆ ਹੈਂ। ਪ੍ਰਭੂ ਨੇ ਉਹ ਰਾਮ ਨਾਮ ਰੂਪੀ ਸੌਦਾ ਸੰਤਾਂ ਦੇ ਸਤਸੰਗ, ਵਾ :-ਹਿਰਦੇ ਵਿਚ ਪਾਇਆ ਹੋਇਆ ਹੈ।
ਇਸ ਲਈ ਉਹ ਰਾਮ ਨਾਮ ਰੂਪੀ ਸੌਦਾ ਸੰਤਾਂ ਦੇ ਘਰ ਵਿਚੋਂ ਪਾਇਆ ਜਾਂਦਾ ਹੈ।

**ਤਜਿ ਅਭਿਮਾਨੁ ਲੇਹੁ ਮਨ ਮੋਲਿ ॥ ਰਾਮ ਨਾਮੁ ਹਿਰਦੇ ਮਹਿ ਤੋਲਿ ॥**

ਹੰਕਾਰ ਛਡ ਕੇ ਮਨ ਰੂਪੀ ਮੁਲ ਦੇ ਕੇ ਉਸ ਰਾਮ ਨਾਮ ਰੂਪੀ ਸੌਦੇ ਨੂੰ ਲੈਣਾ ਕਰ। ਅਤੇ ਆਪਣੇ ਹਿਰਦੇ ਵਿਚ ਉਸੇ ਰਾਮ ਨਾਮਿ ਨੂੰ ਤੋਲਿ=ਵਿਚਾਰਨਾ ਕਰ।

**ਲਾਦਿ ਖੇਪ ਸੰਤਹ ਸੰਗਿ ਚਾਲੁ ॥ ਅਵਰ ਤਿਆਗਿ ਬਿਖਿਆ ਜੰਜਾਲ ॥**

ਇਸ ਰਾਮ ਨਾਮ ਰੂਪ ਸੌਦਾ ਲੱਦ ਕੇ ਸੰਤਾਂ ਨਾਲ ਚਲ।
ਅਥਵਾ :-ਸੰਤਾਂ ਦੇ ਸੰਗ ਵਿਚੋਂ ਇਹ ਖੇਪ ਲਦ ਕੇ ਚਲ।
ਅਵਰ=ਹੋਰ ਸਾਰੇ ਬਿਖਿਆ ਜੰਜਾਲ=ਮਾਇਆ ਦੇ ਝਮੇਲੇ ਛਡ ਦੇ।

**ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥**

ਫਿਰ ਤੈਨੂੰ ਸਭ ਕੋਈ ਇਸ ਲੋਕ ਵਿਚ ਧੰਨ ਧੰਨ ਕਹੇਗਾ ਅਤੇ ਉਸ ਦੀ ਦਰਗਾਹ ਵਿਚ ਵੀ ਮੂੰਹ ਉਜਲਾ ਹੋਵੇਗਾ। ਭਾਵ ਬੜਾ ਆਦਰ ਮਾਣ ਮਿਲੇਗਾ।

**ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾ ਕੈ ਸਦ ਬਲਿਹਾਰੈ ॥੫॥**

ਕੋਈ ਵਿਰਲਾ ਹੀ ਇਸ ਵਾਪਾਰ ਨੂੰ ਖਰੀਦਦਾ ਹੈ। ਗੁਰੂ ਜੀ ਕਹਿੰਦੇ ਹਨ-ਮੈਂ ਉਸ ਤੋਂ ਸਦਾ ਹੀ ਬਲਿਹਾਰੈ=ਕੁਰਬਾਨ ਜਾਂਦਾ ਹਾਂ ॥੫॥

**ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥**

ਸੰਤਾਂ ਦੇ ਚਰਨਾਂ ਨੂੰ ਧੋ ਧੋ ਕੇ ਪੀਣਾ ਕਰੋ ।*
ਅਤੇ ਸੰਤਾਂ ਨੂੰ ਆਪਣਾ ਜੀਉ ਅਰਪਿ=ਅਰਪਣ (ਭੇਟਾ) ਕਰ ਦਿਓ ।

**ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥**

ਸੰਤਾਂ ਦੀ ਚਰਨ-ਧੂੜੀ ਵਿਚ ਇਸ਼ਨਾਨ ਕਰੋ ।
ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ [ਮਾਝ ਮਹਲਾ ੫ ਪੰਨਾ ੧੩੫
ਅਤੇ ਸੰਤਾਂ ਦੇ ਉਪਰੋਂ ਬਲਿਹਾਰ ਕੁਰਬਾਨੁ ਜਾਣਾ ਕਰੋ ।

**ਸਾਧ ਸੇਵਾ ਵਡਭਾਗੀ ਪਾਈਐ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥**

ਸੰਤਾਂ ਦੀ ਸੇਵਾ ਵਡੇ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ ।
ਸੰਤਾਂ ਦੇ ਸੰਗ ਕਰਕੇ ਹੀ ਹਰੀ ਦਾ ਕੀਰਤਨ ਗਾਇਆ ਜਾਂਦਾ ਹੈ ।

**ਅਨਿਕ ਬਿਘਨ ਤੇ ਸਾਧੂ ਰਾਖੈ ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥**

ਸੇਵਾ ਕਰਨ ਵਾਲੇ ਨੂੰ ਅਨੇਕ ਤਰ੍ਹਾਂ ਦੇ ਵਿਘਨਾਂ ਤੋਂ ਸਾਧੂ ਰੱਖ ਲੈਂਦਾ ਹੈ ।
ਜੋ ਸੇਵਕ ਸਾਧੂਆਂ ਦੀ ਸੰਗਤ ਵਿਚ ਬੈਠ ਕੇ ਹਰੀ ਗੁਣਾਂ ਨੂੰ ਗਾਉਂਦਾ ਹੈ ।
ਅਤੇ ਨਾਮ - ਅੰਮ੍ਰਿਤ ਰਸ ਚਾਖੈ=ਚੱਖਦਾ ਹੈ ਭਾਵ ਪੀਂਦਾ ਹੈ ।

---

*ਸ੍ਰੀ ਮਾਨ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਅੰਮ੍ਰਿਤ ਵੇਲੇ ਜਦ ਇਸ਼ਨਾਨ ਕਰਦੇ ਸਨ ਤਾਂ ੧੦੧ ਗਾਗਰ ਦੇ ਪਾਣੀ ਨਾਲ ਇਸ਼ਨਾਨ ਕਰਦੇ ਸਨ, ਇਕ ਗਾਗਰ ਵਿਚ ਤੀਹ ਸੇਰ ਪੱਕਾ ਪਾਣੀ ਪੈਂਦਾ ਸੀ, ਮਹਾਰਾਜ ਜੀ ਦੇ ਇਸ਼ਨਾਨ ਤੋਂ ਬਾਅਦ ਉਸ ਜਗ੍ਹਾ ਸੰਗਤਾਂ ਦਾ ਇਤਨਾ ਇਕੱਠ ਹੁੰਦਾ ਸੀ ਜੋ ਕਿ ਉਸ ਇਸ਼ਨਾਨ ਵਾਲੇ ਜਲ ਨੂੰ ਇਕ ਇਕ ਚੁਲਾ ਲੈ ਕੇ ਸ਼ਰਧਾਲੂ ਜਨ ਸਾਰਾ ਹੀ ਪੀ ਜਾਂਦੇ ਸਨ ।

੨. ਸ੍ਰੀ ਮਾਨ ੧੦੮ ਭਜਨ ਮੂਰਤੀ ਸੇਵਾ ਦੇ ਧਣੀ ਬਾਬਾ ਸ਼ਾਮ ਸਿੰਘ ਜੀ ਸੇਵਾ ਪੰਥੀ ਅੱਡਣ ਸ਼ਾਹੀ ਆਟਾ ਮੰਡੀ ਅੰਮ੍ਰਿਤਸਰ ਵਾਲਿਆਂ ਨੇ ਜਿਸ ਵੇਲੇ ਸੰਮਤ ੧੯੮੭ ਵੈਸਾਖ ੧੧ ਨੂੰ ਅਕਾਲ ਚਲਾਣਾ ਕੀਤਾ ਤੇ ਅੰਤਮ ਸਮੇਂ ਦਾ ਇਸ਼ਨਾਨ ਕਰਵਾਇਆ ਤਾਂ ਸਾਰੀ ਸੰਗਤ ਨੇ ਉਸ ਜਲ ਨੂੰ ਅੰਮ੍ਰਿਤ ਰੂਪ ਸਮਝ ਕੇ ਪੀ ਲਿਆ ।

ਅਤੇ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਅਮੀਰ ਸਿੰਘ ਜੀ ਸੇਵਾ ਪੰਥੀ ਅੱਡਣ ਸ਼ਾਹੀ ਸਭਾ ਦੇ ਪ੍ਰਧਾਨ ਸਾਹਿਬ ਬਾਜ਼ਾਰ ਸਤੋਵਾਲਾ ਅੰਮ੍ਰਿਤਸਰ ਵਾਲਿਆਂ ਦਾ ਜਿਸ ਵੇਲੇ ਸੰਮਤ ੨੦੧੧ ਕੱਤਕ ਦਿਨ ਪਹਿਲੀ ਸੰਗ੍ਰਾਂਦ ਨੂੰ ਅਕਾਲ ਚਲਾਣਾ ਹੋਇਆ ਤੇ ਅੰਤਮ ਸਮੇਂ ਇਸ਼ਨਾਨ ਕਰਵਾਇਆ ਤਾਂ ਉਸ ਵੇਲੇ ਵੀ ਪ੍ਰੇਮੀਆਂ ਨੇ ਅੱਗੇ ਵਧ ਕੇ ਉਸ ਜਲ ਨੂੰ ਇੰਜ ਪੀਤਾ ਕਿ ਬਾਹਰ ਮੋਰੀ ਵਿਚ ਬੂੰਦ ਵੀ ਨਹੀਂ ਜਾਣ ਦਿੱਤੀ ।

**ਓਟ ਗਹੀ ਸੰਤਹ ਦਰਿ ਆਇਆ ॥ ਸਰਬ ਸੂਖ ਨਾਨਕ ਤਿਹ ਪਾਇਆ ॥੬॥**

ਜਿਸ ਨੇ ਸੰਤਾਂ ਦੇ ਦਰਬਾਰ ਵਿਚ ਆ ਕੇ ਸੰਤਾਂ ਦੀ ਓਟ ਫੜ ਲੀਤੀ ਹੈ।
ਗੁਰੂ ਜੀ ਕਹਿੰਦੇ ਹਨ–ਉਸ ਨੇ ਸਾਰੇ ਸੁੱਖਾਂ ਨੂੰ ਪਾਇਆ ਹੈ ॥੬॥

## ਸਾਖੀ--ਨਾਮ ਮਹਾਤਮ ਦੀ (ਮਹਾਰਾਜਾ ਪ੍ਰਤਾਪ ਸਿੰਘ)

ਮਹਾਰਾਜਾ ਪ੍ਰਤਾਪ ਸਿੰਘ ਜੰਮੂ ਰਿਆਸਤ ਦੇ ਮਾਲਕ ਨੇ ਮਹਾਰਾਜ ਬਾਬਾ ਕਰਮ ਸਿੰਘ ਜੀ ਦੀ ਬੜੀ ਮਹਿਮਾ ਸੁਣੀ ਅਤੇ ਆਪਣੇ ਸਾਰੇ ਪਰਵਾਰ ਸਮੇਤ ਦਰਸ਼ਨ ਕਰਨ ਵਾਸਤੇ ਆਇਆ।

ਹੋਤੀ ਮਰਦਾਨ ਦੇ ਡਿਪਟੀ ਕਮਿਸ਼ਨਰ ਨੇ ਮਹਾਰਾਜ ਦੇ ਸਵਾਗਤ ਵਾਸਤੇ ਬਹੁਤ ਹੀ ਸ਼ਾਨਦਾਰ ਪ੍ਰਬੰਧ ਕਰ ਲਿਆ। ਜਦੋਂ ਮਹਾਰਾਜੇ ਨੂੰ ਪਤਾ ਲਗਾ ਤਾਂ ਉਸ ਨੇ ਰੋਕ ਦਿਤਾ ਕਿ ਮੈਂ ਮੁਰੀਦ ਬਣ ਕੇ ਆਇਆ ਹਾਂ। ਮਹਾਰਾਜਾ ਬਣ ਕੇ ਨਹੀਂ ਆਇਆ। ਰਾਤ ਸਰਕਾਰੀ ਬੰਗਲੇ ਵਿਚ ਠਹਿਰਿਆ।

ਜਦੋਂ ਦੂਸਰੇ ਦਿਨ ਪਰਵਾਰ ਸਮੇਤ ਦੀਵਾਨ ਦੇ ਸਮੇਂ ਡੇਰੇ ਪੁਜਾ ਉਸ ਵੇਲੇ ਸਭ ਸੰਗਤਾਂ ਇਲਾਹੀ ਬਾਣੀ ਦਾ ਕੀਰਤਨ ਸੁਣ ਰਹੀਆਂ ਸਨ।

ਸੇਵਾਦਾਰ ਨੇ ਸੰਤਾਂ ਪਾਸ ਬੇਨਤੀ ਕੀਤੀ–ਗਰੀਬ ਨਿਵਾਜ਼! ਜੰਮੂ ਦਾ ਰਾਜਾ ਪ੍ਰਤਾਪ ਸਿੰਘ ਦਰਸ਼ਨਾਂ ਲਈ ਆਇਆ ਹੈ ਹਜ਼ੂਰ ਦਾ ਕੀ ਹੁਕਮ ਹੈ? ਸੰਤਾਂ ਨੇ ਆਗਿਆ ਕੀਤੀ–'ਬਾਹਰ ਖੁਲ੍ਹੇ ਪੰਡਾਲ ਵਿਚ ਡੇਰਾ ਕਰਵਾ ਦਿਓ ਤੇ ਲੰਗਰੋਂ ਜਲ - ਪਾਣੀ ਛਕਾਓ, ਫਿਰ ਦੀਵਾਨ ਵਿਚ ਪੁਜ ਕੇ ਸੰਗਤਾਂ ਦੇ ਦਰਸ਼ਨ ਕਰ ਲਵੇ, ਜਲ - ਪਾਣੀ ਛਕ ਕੇ ਫਿਰ ਬਾਬਾ ਜੀ ਦੀ ਆਗਿਆ ਅਨੁਸਾਰ ਬਹੁਤ ਕੀਮਤੀ ਭੇਟਾ ਲੈ ਕੇ ਦੀਵਾਨ ਵਿਚ ਹਾਜ਼ਰ ਹੋਇਆ। ਚਰਨਾਂ ਤੇ ਸੀਸ ਰਖਦਿਆਂ ਸਾਰ ਤਪਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ।

ਜਿਸ ਵੇਲੇ ਸੰਤ ਮਹਾਰਾਜ ਜੀ ਗੁਫਾ ਵਲ ਚਲੇ ਤਾਂ ਮਹਾਰਾਜਾ ਪ੍ਰਤਾਪ ਸਿੰਘ ਨੂੰ ਵੀ ਨਾਲ ਲੈ ਗਏ ਅਤੇ ਆਉਣ ਦਾ ਕਾਰਨ ਪੁਛਿਆ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਦੀਨ ਦਿਆਲ ਬਖਸ਼ਿੰਦ ਦਾਤਾਰ ਜੀਉ! ਮੈਨੂੰ ਭਗੰਦਰ ਦਾ ਰੋਗ ਹੈ ਬੜੇ ਇਲਾਜ ਕਰਵਾਏ ਹਨ। ਪਰ ਅਰਾਮ ਨਹੀਂ ਆਇਆ ਅਤੇ ਕਿਰਪਾ ਕਰਕੇ ਗੱਦੀ ਦਾ ਵਾਰਸ (ਮਿੱਠੀ ਦਾਤ) ਵੀ ਬਖਸ਼ੋ ਤੁਹਾਡਾ ਜਸ ਸੁਣ ਕੇ ਮਨ ਵਿਚ ਪੱਕਾ ਨਿਸ਼ਚਾ ਰਖਕੇ ਆਪ ਜੀ ਦੇ ਚਰਨਾਂ ਵਿਚ ਪੁਜਿਆ ਹਾਂ। ਕਿਉਂਕਿ–

"ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥" [ਪੰਨਾ ੧੮੯

ਰਾਜੇ ਦੀ ਸਾਰੀ ਗੱਲ ਸੁਣ ਕੇ ਮੋਹਰਾਂ ਦੇ ਘਰ ਵਿਚ ਆ ਕੇ ਸੰਤਾਂ ਨੇ ਹੁਕਮ ਕੀਤਾ, 'ਰੋਜ਼ ਸਵੇਰੇ ਅੰਮ੍ਰਿਤ ਵੇਲੇ ਜਾਗ ਕੇ ਜਲ ਵਿਚ ਬੈਠ ਕੇ ਪੰਜ ਜਪੁਜੀ ਸਾਹਿਬ ਦੇ ਪਾਠ ਕਰਿਆ ਕਰ, ਸਤਿਗੁਰਾਂ ਦਾ ਪਾਵਨ ਹੁਕਮ ਹੈ।

"ਸਰਬ ਰੋਗ ਕਾ ਅਉਖਦੁ ਨਾਮੁ ॥" [ਗਉੜੀ ਸੁਖਮਨੀ ਮਹਲਾ ੫, ਪੰਨਾ ੨੭੪

ਜਿਤਨਾ ਚਿਰ ਜਲ ਵਿਚ ਬੈਠ ਕੇ ਪਾਠ ਕਰੇਂ ਉਤਨਾ ਸਮਾਂ ਰੋਗ ਵਾਲੀ ਜਗ੍ਹਾ ਤੇ ਪਾਣੀ

ਮਲਦੇ ਰਹਿਣਾ, ਪਾਠ ਕਰਨ ਤੋਂ ਬਾਅਦ ਬਾਹਰ ਆ ਕੇ ਮਿਸ਼ਰੀ ਬਾਦਾਮ ਤੇ ਮੱਖਣ ਖਾਣਾ, ਗੁਰੂ ਭਲੀ ਕਰੇਗਾ। ਫਿਰ ਗੁਰਦੁਆਰੇ ਜਾ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਸ਼ੁਰੂ ਹੋਣ ਤੋਂ ਪਹਿਲਾਂ ਮੰਜੀ ਸਾਹਿਬ ਦੇ ਥਲੇ ਪਵਿਤ੍ਰ ਜਲ ਰਖ ਦੇਣਾ ਤੇ ਬੈਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਸੁਨਣਾ ਤੇ ਅਰਦਾਸ ਹੋਣ ਤੋਂ ਬਾਅਦ ਉਹ ਜਲ ਆਪ ਛਕਣਾ ਤੇ ਰਾਣੀ ਨੂੰ ਵੀ ਛਕਾਉਣਾ। ਵਾਹਿਗੁਰੂ ਤੁਹਾਡੀ ਪੁਤਰ ਹੋਣ ਵਾਲੀ ਮੁਰਾਦ ਵੀ ਪੂਰੀ ਕਰੇਗਾ। ਗੁਰੂ ਨਾਨਕ ਦੇ ਘਰ ਕੋਈ ਘਾਟਾ ਨਹੀਂ ਹੈ। ਇਸ ਤਰ੍ਹਾਂ ਦੇ ਅਮੋਲਕ ਬਚਨ ਸੁਣ ਕੇ ਸੰਤਾਂ ਦੀ ਆਗਿਆ ਅਨੁਸਾਰ ਰਾਜਾ ਆਪਣੇ ਘਰ ਚਲਾ ਗਿਆ।

ਘਰ ਜਾ ਕੇ ਨੇਮ ਨਾਲ ਰਾਜਾ ਤੇ ਰਾਣੀ ਸੰਤਾਂ ਦੇ ਬਚਨਾਂ ਅਨੁਸਾਰ ਜਪੁਜੀ ਸਾਹਿਬ ਜੀ ਦਾ ਪਾਠ ਅਤੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਤੇ ਸੁਣਦੇ ਰਹੇ, ਨਾਮ ਦੇ ਪ੍ਰਤਾਪ ਨਾਲ ਰੋਗ ਵੀ ਹਟ ਗਿਆ ਅਤੇ ਸਾਲ ਬਾਅਦ ਪੁਤਰ ਵੀ ਹੋ ਗਿਆ।

## ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥

ਜੋ ਪਰਮੇਸ਼ਰ ਮਿਰਤਕ ਕਉ=ਮੁਰਦੇ ਨੂੰ ਜੀਵਾਉਣ ਵਾਲਾ ਹੈ।
ਅਤੇ ਭੁੱਖੇ ਪੁਰਸ਼ ਨੂੰ ਅੰਨ ਪਾਣੀ ਦਾ ਅਧਾਰ=ਆਸਰਾ ਦਿੰਦਾ ਹੈ।

## ਸਾਖੀ–ਮਰੇ ਬੱਚੇ ਨੂੰ ਜੀਊਂਦਾ ਕਰਨ ਦੀ

ਇਕ ਵਾਰੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਜੇ ਬਾਲਕ ਅਵਸਥਾ ਵਿਚ ਹੀ ਸਨ ਅਤੇ ਪਟਨੇ ਸਾਹਿਬ ਵਿਚ ਬੱਚਿਆਂ ਨਾਲ ਕਈ ਤਰ੍ਹਾਂ ਦੇ ਕੌਤਕ ਕਰਦੇ ਸਨ।

ਇਕ ਦਿਨ ਬੱਚਿਆਂ ਨਾਲ ਜਮਨਾ ਦੇ ਵਿਚ ਪਾਣੀ ਉਛਾਲਣ ਦੀ ਖੇਡ ਖੇਡ ਰਹੇ ਸਨ ਤਾਂ ਕੰਨਾਂ ਵਿਚ ਇਕ ਬੜੀ ਦਰਦ ਭਰੀ ਅਵਾਜ਼ ਕਿਸੇ ਮਾਈ ਦੇ ਵਰਲਾਪ ਕਰਨ ਦੀ ਆਈ। ਨਰਮ ਦਿਲ ਪਾਤਸ਼ਾਹ ਅਵਾਜ਼ ਸਹਾਰ ਨਾ ਸਕੇ ਤੇ ਝੱਟ ਬਾਹਰ ਨਿਕਲ ਆਏ ਅਤੇ ਮਾਈ ਕੋਲ ਜਾ ਕੇ ਵੇਖਿਆ ਉਸ ਦੇ ਅੱਗੇ ਉਸ ਦਾ ਪੁਤਰ ਪਿਆ ਸੀ। ਆਪ ਦਾ ਦਿਲ ਡਾਢਾ ਦ੍ਰਵਿਆ ਤੇ ਕਹਿਣ ਲਗੇ ਮਾਈ! ਤੂੰ ਰੋਂਦੀ ਕਿਉਂ ਹੈਂ ? ਉਸ ਨੇ ਕਿਹਾ–'ਸਚੇ ਪਾਤਸ਼ਾਹ ਜੀਉ! ਆਹ ਮੇਰਾ ਪੁਤ੍ਰ ਹੁਣ ਚੰਗਾ ਭਲਾ ਸੀ ਦੇਖੋ ਹੁਣ ਬੋਲਦਾ ਵੀ ਨਹੀਂ ਤੇ ਸਾਹ ਵੀ ਨਹੀਂ ਲੈਂਦਾ। ਆਪ ਕਿਰਪਾ ਕਰੋ।' ਤਾਂ ਸਤਿਗੁਰੂ ਜੀ ਦੇ ਦਿਲ ਵਿਚ ਬੜਾ ਤਰਸ ਆਇਆ ਤੇ ਕਹਿਣ ਲਗੇ, ਸਾਹ ਤਾਂ ਆਉਂਦਾ ਪਿਆ ਹੈ, ਆਹ ਦੇਖ ਮਾਈ! ਇਹ ਤਾਂ ਜੀਊਂਦਾ ਹੈ। ਇਹ ਕੌਤਕ ਤੱਕ ਕੇ ਲੋਕ ਹੈਰਾਨ ਹੋ ਗਏ ਅਤੇ ਮਾਈ ਵੀ ਚਰਨਾਂ ਤੇ ਡਿਗ ਪਈ ਅਤੇ ਮੁਖੋਂ ਇਹ ਆਖੀ ਜਾਵੇ ਧੰਨ ਬਾਲਾ ਪ੍ਰੀਤਮ! ਧੰਨ ਬਾਲਾ ਪ੍ਰੀਤਮ!! ਸਿੱਖਾਂ ਨੇ ਕਿਹਾ ਇਹ ਤਾਂ ਉਹੋ ਹੀ ਸ੍ਰੀ ਗੁਰੂ ਅਮਰਦਾਸ ਜੀ ਵਾਲੀ ਜੋਤ ਹੈ, ਦਇਆ ਵੀ ਉਹੋ ਹੀ ਹੈ, ਉਹੋ ਉਪਕਾਰ ਕਰਨ ਵਾਲੀ ਸਮਰੱਥਾ ਇਨ੍ਹਾਂ ਦੇ ਵਿਚ ਹੈ: ਜਿਨ੍ਹਾਂ ਨੇ ਮਰੇ ਬੱਚੇ ਨੂੰ ਜਿਵਾ ਦਿੱਤਾ ਹੈ।

**ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥ ਪੁਰਬ ਲਿਖੇ ਕਾ ਲਹਣਾ ਪਾਹਿ ॥**

ਜਿਸ ਪਰਮੇਸ਼ਰ ਦੀ ਦ੍ਰਿਸ਼ਟੀ ਵਿਚ ਸਾਰੇ ਨਿਧਾਨ=ਖਜ਼ਾਨੇ ਹਨ। ਜੇ ਕੋਈ ਪੂਰਬਲੇ ਜਨਮ ਦਾ ਲਹਣਾ=ਲੇਖ ਲਿਖਿਆ ਹੋਇਆ ਹੋਵੇ ਤਾਂ ਹੀ ਇਹ ਜੀਵ ਉਸ ਪਰਮੇਸ਼ਰ ਪਾਸੋਂ ਪਾਉਂਦਾ ਹੈ।

**ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥**

ਸਭੋ ਕੁਝ ਉਸ ਪਰਮੇਸ਼ਰ ਦਾ ਹੈ, ਓਹੀ ਸਾਰੀਆਂ ਗੱਲਾਂ ਦੇ ਕਰਨ ਲਾਇਕ ਹੈ।
ਉਸ ਤੋਂ ਬਿਨਾਂ ਐਸਾ ਸਮਰੱਥ ਦੂਜਾ ਨਾ ਕੋਈ ਹੋਇਆ ਹੈ ਤੇ ਨਾ ਹੀ ਹੋਵੇਗਾ।

**ਜਪਿ ਜਨ ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ ਨਿਰਮਲ ਇਹ ਕਰਣੀ ॥**

ਹੇ ਜਨ! ਸਦਾ ਸਦਾ ਦਿਨ ਰਾਤ ਉਸ ਨੂੰ ਜਪਣਾ ਕਰ।
ਇਹੋ ਕਰਣੀ ਸਾਰਿਆਂ ਸਾਧਨਾਂ ਤੋਂ ਉੱਚੀ ਅਤੇ ਨਿਰਮਲ ਹੈ।

**ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥ ਨਾਨਕ ਸੋ ਜਨੁ ਨਿਰਮਲੁ ਥੀਆ ॥੭॥**

ਵਾਹਿਗੁਰੂ ਨੇ ਕਿਰਪਾ ਕਰਕੇ ਜਿਸ ਨੂੰ ਆਪਣਾ ਨਾਮ ਦਾਨ ਦਿਤਾ ਹੈ।
ਗੁਰੂ ਸਾਹਿਬ ਜੀ ਕਹਿੰਦੇ ਹਨ-ਉਹ ਪੁਰਸ਼ ਨਿਰਮਲੁ=ਪਵਿਤ੍ਰ ਥੀਆ=ਹੁੰਦਾ ਹੈ ॥੭॥

**ਜਾ ਕੈ ਮਨਿ ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**

ਜਿਸ ਦੇ ਮਨ ਵਿਚ ਗੁਰਾਂ ਦੀ ਪ੍ਰਤੀਤੀ ਆਈ ਹੈ ਅਰਥਾਤ ਗੁਰਾਂ ਉਤੇ ਭਰੋਸਾ ਬੱਝ ਗਿਆ ਹੈ। ਉਸ ਪੁਰਸ਼ ਨੂੰ ਹਰੀ ਪ੍ਰਭੂ ਚੇਤੇ ਆਉਂਦਾ ਹੈ।

**ਭਗਤੁ ਭਗਤੁ ਸੁਨੀਐ ਤਿਹੁ ਲੋਇ ॥ ਜਾ ਕੈ ਹਿਰਦੈ ਏਕੋ ਹੋਇ ॥**

ਉਹ ਪੁਰਸ਼ ਤਿਹੁ ਲੋਇ=ਤਿੰਨਾਂ ਲੋਕਾਂ ਵਿਚ ਭਗਤ ਭਗਤ ਕਰਕੇ ਸੁਣਿਆ ਜਾਂਦਾ ਹੈ।*
ਜਾ ਕੈ=ਜਿਸ ਪੁਰਸ਼ ਦੇ ਹਿਰਦੇ ਵਿਚ ਇਕ ਪ੍ਰਭੂ ਦਾ ਨਿਵਾਸ ਹੁੰਦਾ ਹੈ।

**ਸਚੁ ਕਰਣੀ ਸਚੁ ਤਾ ਕੀ ਰਹਤ ॥ ਸਚੁ ਹਿਰਦੈ ਸਤਿ ਮੁਖਿ ਕਹਤ ॥**

ਉਸ ਦੀ ਬਾਹਰਲੀ ਕਰਣੀ ਸੱਚ ਹੈ, ਉਸਦੀ ਅੰਦਰੂਨੀ ਰਹਤ=ਰਹਿਣੀ [ਧਾਰਨਾ] ਭੀ ਸੱਚੀ ਹੈ।
ਉਸ ਦੇ ਹਿਰਦੇ ਵਿਚ ਵੀ ਸੱਚ ਹੈ ਅਤੇ ਮੂੰਹੋਂ ਭੀ ਸੱਚ ਨੂੰ ਕਹਿੰਦਾ ਹੈ।

---

* ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਰੇਟਾ ॥ ਪਾਣ੍ਹਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ। ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ। ਚਹੁ ਵਰਨਾ ਉਪਦੇਸਦਾ ਗਿਆਨੁ ਧਿਆਨੁ ਕਰਿ ਭਗਤਿ ਸਹੇਟਾ। ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ। ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ। ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ। ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ। ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥ [ਭਾਈ ਗੁਰਦਾਸ ਜੀ, ਵਾਰ ੧੦

੨. ਭਗਤੀ ਕਰੇ ਪਤਾਲ ਮੇ ਪ੍ਰਗਟ ਹੋਇ ਅਕਾਸ ॥ ਰਜਬ ਤੀਨੋ ਲੋਕ ਮੇਂ ਛਪੈ ਨਾ ਹਰਿ ਕਾ ਦਾਸ।

**ਸਾਚੀ ਦ੍ਰਿਸਟਿ ਸਾਚਾ ਆਕਾਰੁ ॥ ਸਚੁ ਵਰਤੈ ਸਾਚਾ ਪਾਸਾਰੁ ॥**

ਉਸਦੀ ਦ੍ਰਿਸ਼ਟੀ ਸੱਚੀ ਹੈ ਅਤੇ ਉਸ ਦੇ ਸਰੀਰ ਦਾ ਅਕਾਰ ਵੀ ਸੱਚਾ ਹੈ।

ਉਹ ਸੱਚ ਵਿਚ ਵਰਤਦਾ ਹੈ, ਉਸ ਦਾ ਪਾਸਾਰਾ ਵੀ ਸੱਚਾ ਹੈ। ਅਰਥਾਤ ਲੈਣ ਦੇਣ ਦਾ ਜੋ ਕੁਝ ਵਰਤੋਂ-ਵਿਹਾਰ ਹੈ, ਕੋਈ ਕੰਮ-ਕਾਜ ਹੈ, ਉਹ ਸਭ ਸੱਚ ਦਾ ਹੁੰਦਾ ਹੈ।

ਅਥਵਾ :-ਸੱਚੇ ਪਸਾਰੇ ਵਿਚ ਸੱਚ ਨੂੰ ਵਰਤਿਆ ਨਿਸਚੇ ਕਰਦਾ ਹੈ।

**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥ ਨਾਨਕ ਸੋ ਜਨੁ ਸਚਿ ਸਮਾਤਾ ॥੮॥੧੫॥**

ਜਿਸ ਨੇ ਪਾਰਬ੍ਰਹਮ ਨੂੰ ਸਚੁ=ਨਿਸਚੇ ਕਰਕੇ ਸੱਚ ਸਰੂਪ ਕਰ ਕੇ ਜਾਣ ਲਿਆ ਹੈ। ਗੁਰੂ ਜੀ ਕਹਿੰਦੇ ਹਨ-ਉਹ ਪੁਰਸ਼ ਸੱਚ ਵਿਚ ਹੀ ਸਮਾਤਾ=ਸਮਾ ਜਾਂਦਾ ਹੈ ॥ ੮ ॥ ੧੫ ॥

## ਸਾਖੀ :-ਸੁਖਮਨੀ ਸਾਹਿਬ ਜੀ ਦੀ ਮਹਿਮਾ

ਭਾਈ ਸੁਚੇਤ ਸਿੰਘ ਜੀ ਇਕ ਮਹਾਂ ਪੁਰਸ਼ ਹੋਏ ਹਨ, ਉਹਨਾਂ ਪਾਸ ਇਕ ਸਿੱਖ ਨੇ ਬੇਨਤੀ ਕੀਤੀ ਕਿ ਸੁਖਮਨੀ ਸਾਹਿਬ ਪੜ੍ਹਨ ਦਾ ਕੀ ਮਹਾਤਮ ਹੈ ? ਤਾਂ ਉਨ੍ਹਾਂ ਨੇ ਕਿਹਾ-ਮਥੁਰਾ ਬਿੰਦ੍ਰਾਬਨ ਦੀ ਤਰਫ ਇਕ ਮੁਨਸ਼ੀ ਰਹਿੰਦਾ ਸੀ। ਉਸ ਨੇ ਕਿਸੇ ਮਹਾਂ ਪੁਰਸ਼ ਤੋਂ ਗੁਰਮੁਖੀ ਅੱਖਰ ਸਿੱਖ ਕੇ ਸ੍ਰੀ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਜੀ ਦਾ ਪਾਠ ਕੰਠ ਕਰ ਲਿਆ।

ਇਕ ਦਿਨ ਉਸ ਨੇ ਸੰਤਾਂ ਨੂੰ ਕਿਹਾ, 'ਆਪ ਇਸ ਦੇ ਪਾਠ ਕਰਨ ਦੀ ਵਿਧੀ ਸਮਝਾਓ।' ਤਾਂ ਸੰਤਾਂ ਨੇ ਕਿਹਾ, ਅੰਮ੍ਰਿਤ ਵੇਲੇ ਉੱਠ ਕੇ ਸੌਚ-ਇਸ਼ਨਾਨ ਆਦਿ ਕਿਰਿਆ ਕਰਕੇ ਇਕ ਆਸਣ ਤੇ ਬੈਠ ਕੇ ਇਕਾਗਰ ਮਨ ਹੋ ਕੇ ਪਾਠ ਕਰਨਾ। ਬਾਅਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦਾ ਧਿਆਨ ਧਾਰ ਕੇ ਅਰਦਾਸ ਕਰਨੀ। ਇਸ ਤਰ੍ਹਾਂ ਸੁਣਕੇ ਉਸ ਨੇ ਰੋਜ਼ਾਨਾ ਸੁਖਮਨੀ ਸਾਹਿਬ ਜੀ ਦੇ ਪਾਠ ਕਰਨ ਦਾ ਨਿਯਮ ਕਰ ਲਿਆ। ਉਸ ਦਾ ਇਕ ਰਸੋਈਆ ਬ੍ਰਾਹਮਣ ਸੀ ਉਸ ਨੂੰ ਮਰੋੜ [ਦਸਤ] ਲਗ ਗਏ ਤਾਂ ਮੁਨਸ਼ੀ ਨੇ ਕਿਹਾ, 'ਭਾਈ ਜੇਕਰ ਕੁਝ ਲੈਣਾ ਹੈ ਤਾਂ ਮੰਗ ਲੈ ਕਿਉਂਕਿ ਮੇਰੇ ਪਾਠ ਦਾ ਵੇਲਾ ਹੋ ਗਿਆ ਹੈ, ਫਿਰ ਮੈਂ ਬੋਲਣਾ ਨਹੀਂ।' ਬ੍ਰਾਹਮਣ ਨੇ ਕਿਹਾ-ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ ਤੁਸੀਂ ਆਪਣੇ ਨਿਯਮ ਅਨੁਸਾਰ ਪਾਠ ਕਰ ਲਵੋ। ਉਸ ਦੇ ਪਾਸ ਹੀ ਬੈਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਲਗ ਪਏ। ਜਦ ੧੫ ਅਸ਼ਟਪਦੀਆਂ ਦਾ ਭੋਗ ਪੈ ਗਿਆ ਤੇ ਸੋਲਵੀਂ ਸ਼ੁਰੂ ਕਰਨ ਤੋਂ ਪਹਿਲਾਂ ਮਨ ਵਿਚ ਵਿਚਾਰ ਆਈ ਕਿ ਇਹ ਹਿਲਦਾ-ਜੁਲਦਾ ਨਹੀਂ, ਵੇਖੀਏ ਤਾਂ ਸਹੀ ਕੀ ਗਲ ਹੈ ? ਜਾਂ ਉਸ ਨੂੰ ਹਿਲਾ ਕੇ ਦੇਖਿਆ ਤਾਂ ਉਹ ਮਰਿਆ ਪਿਆ ਸੀ। ਬੜਾ ਹੈਰਾਨ ਹੋ ਕੇ ਸੋਚਣ ਲੱਗ ਪਿਆ ਕਿ ਇਹ ਮੰਜੇ ਤੇ ਹੀ ਮਰ ਗਿਆ ਹੈ ਸ਼ਾਸਤ੍ਰ ਅਨੁਸਾਰ ਇਹ ਹੁਣ ਭੂਤ ਬਣ ਗਿਆ ਹੋਵੇਗਾ ਤੇ ਇਸ ਦੀ ਮੁਕਤੀ ਨਹੀਂ ਹੋਈ ਹੋਣੀ ਪਰ ਉਹ ਬ੍ਰਾਹਮਣ ਤਾਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਸੁਣਨ ਦੇ ਨਾਲ ਹੀ ਵਿਸ਼ਨੂੰ ਲੋਕ ਵਿਚ ਵਿਸ਼ਨੂੰ ਜੀ ਦੇ ਪਾਸ ਪਹੁੰਚ ਗਿਆ ਤਾਂ ਵਿਸ਼ਨੂੰ ਭਗਵਾਨ ਜੀ ਨੇ ਹੱਸ ਕੇ ਕਿਹਾ, ਹੇ ਬ੍ਰਾਹਮਣ !

ਤੂੰ ਤਾਂ ਸੁਖਮਨੀ ਸਾਹਿਬ ਜੀ ਦੇ ਪ੍ਰਤਾਪ ਕਰਕੇ ਮੁਕਤ ਹੋ ਗਿਆ ਹੈਂ ਪਰ ਤੇਰੇ ਮਾਲਕ ਦੇ ਮਨ ਵਿਚ ਸ਼ੱਕ ਹੈ ਕਿ ਉਸ ਦੀ ਕੀ ਗਤੀ ਹੋਈ ਹੋਵੇਗੀ ? ਤੂੰ ਉਸ ਨੂੰ ਆਪਣਾ ਹਾਲ ਦਸ ਕੇ ਉਸ ਦਾ ਸ਼ੱਕ ਦੂਰ ਕਰਕੇ ਆ । ਉਸੀ ਵੇਲੇ ਉਸ ਬ੍ਰਾਹਮਣ ਨੇ ਪਾਲਕੀ 'ਚ ਚੜ੍ਹਕੇ ਆਉਣਾ ਕੀਤਾ । ਤਾਂ ਉਹ ਮੁਨਸ਼ੀ ਲੋਂਢੇ ਪਹਿਰ ਸੌਚ-ਪਾਣੀ ਲਈ ਬਾਹਰ ਜਾ ਰਿਹਾ ਸੀ ਤਾਂ ਕੀ ਵੇਖਿਆ ਇਕ ਬਾਗ ਵਿਚ ਇਕ ਬੜੀ ਸੋਹਣੀ ਪਾਲਕੀ ਹੈ ਉਸ ਵਿਚੋਂ ਦਿੱਬਜ ਮੂਰਤੀ ਨੇ ਨਿਕਲ ਕੇ ਕਿਹਾ ਸੁਆਮੀ ! ਮੈਂ ਆਪ ਜੀ ਦਾ ਓਹੀ ਰਸੋਈਆ ਹਾਂ ਪਰ ਸੁਖਮਨੀ ਸਾਹਿਬ ਸੁਣਨ ਦੇ ਪ੍ਰਤਾਪ ਕਰ ਕੇ ਮੈਂ ਮੁਕਤ ਹੋ ਕੇ ਸਚ ਸਰੂਪ ਹੋ ਗਿਆ ਹਾਂ, ਆਪ ਕੋਈ ਫਿਕਰ ਨਾ ਕਰੋ ।

ਆਪ ਜੀ ਦੇ ਪਿਤਰ ਵੀ ਬੈਕੁੰਠ ਵਿਚ ਪਹੁੰਚ ਚੁਕੇ ਹਨ ਅਤੇ ਆਪ ਜੀ ਦੀ ਮੁਕਤੀ ਵਿਚ ਤਾਂ ਕੋਈ ਸ਼ੱਕ ਹੀ ਨਹੀਂ । ਇਹ ਗੱਲਾਂ ਸੁਣ ਕੇ ਮੁਨਸ਼ੀ ਬੜਾ ਖੁਸ਼ ਹੋਇਆ ਤੇ ਅੱਗੇ ਨਾਲੋਂ ਵੀ ਬੜੇ ਪ੍ਰੇਮ ਭਾਵ ਨਾਲ ਹਰ ਰੋਜ਼ ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਲਗ ਪਿਆ । ਜਿਸ ਸੁਖਮਨੀ ਸਾਹਿਬ ਜੀ ਦੇ ਪ੍ਰਤਾਪ ਕਰਕੇ ਆਪਣੀ ਉਮਰ ਨੂੰ ਭੋਗ ਕੇ ਆਖੀਰ ਉਹ ਮੁਨਸ਼ੀ ਵੀ ਸਚ ਸਰੂਪ ਵਿਚ ਸਮਾ ਗਿਆ ।

**ਸਲੋਕੁ ॥ ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥**

ਜਿਸ ਪ੍ਰਭੂ ਦਾ ਨਾ ਕੋਈ ਰੂਪ ਹੈ, ਨਾ ਹੀ ਕੱਛ ਮੱਛ ਆਦਿਕ ਰੇਖਾਂ ਹਨ, ਨਾ ਹੀ ਕੋਈ ਕਾਲਾ ਪੀਲਾ ਰੰਗ ਹੈ, ਪੁਨਾ ਉਹ ਪ੍ਰਭੂ ਰਜੋ, ਸਤੋ, ਤਮੋ ਇਨ੍ਹਾਂ ਤਿੰਨਾਂ ਗੁਣਾਂ ਤੋਂ ਭਿੰਨ ਹੈ ।

ਯਥਾ : -ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥ [ਜਾਪੁ

ਗੁਰੂ ਸਾਹਿਬ ਜੀ ਕਹਿੰਦੇ ਹਨ- ਉਹ ਪ੍ਰਭੂ ਜਿਸ ਉਤੇ ਆਪ ਖੁਸ਼ ਹੁੰਦਾ ਹੈ, ਉਸ ਨੂੰ ਆਪਣਾ ਸਰੂਪ ਸਮਝਾ ਦਿੰਦਾ ਹੈ ॥੧॥

**ਅਸਟਪਦੀ ॥**

**ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥**

ਹੇ ਜੀਵ ! ਤੂੰ ਆਪਣੇ ਮਨ ਵਿਚ ਅਬਿਨਾਸ਼ੀ=ਨਾਸ ਤੋਂ ਰਹਿਤ ਪ੍ਰਭੂ ਨੂੰ ਯਾਦ ਰੱਖ । ਅਤੇ ਮਨੁੱਖ ਦੀ ਪ੍ਰੀਤੀ ਨੂੰ ਮਨ ਵਿਚੋਂ ਛੱਡ ਦੇ ।

**ਤਿਸ ਤੇ ਪਰੈ ਨਾਹੀ ਕਿਛੁ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥**

ਉਸ ਪਰਮੇਸ਼ਰ ਤੋਂ ਪਰ੍ਹੇ ਕੁਝ ਕਰਨ ਵਾਲਾ ਕੋਈ ਭੀ ਨਹੀਂ ਹੈ ।

ਉਹ ਇਕ ਪ੍ਰਭੂ ਹੀ ਸਾਰਿਆਂ ਵਿਚ ਨਿਰੰਤਰਿ=ਇਕ-ਰਸ (ਲਗਾਤਾਰ) ਪੂਰਨ ਹੈ ।

**ਆਪੇ ਬੀਨਾ ਆਪੇ ਦਾਨਾ ॥ ਗਹਿਰ ਗੰਭੀਰੁ ਗਹੀਰੁ ਸੁਜਾਨਾ ॥**

ਉਹ ਆਪ ਹੀ ਜੀਵਾਂ ਦੀਆਂ ਬਾਹਰਲੀਆਂ ਗੱਲਾ ਦੇ ਬੀਨਾ=ਦ੍ਰਿਸ਼ਟਾ [ਵੇਖਣ ਵਾਲਾ] ਹੈ,

ਅਤੇ ਆਪ ਹੀ ਜੀਵਾਂ ਦੀਆਂ ਅੰਦੂਲੀਆਂ ਗੱਲਾਂ ਦੇ ਦਾਨਾ=ਜਾਨਣ ਵਾਲਾ [ਦਨਾ] ਹੈ।

ਉਹ ਸੁਜਾਨਾ=ਚਤੁਰ ਪਰਮੇਸ਼ਰ ਗਹਿਰ=ਡੂੰਘਾ, ਗੰਭੀਰੁ=ਨਿਰਮਲ ਅਤੇ ਸ਼ੁਭ ਗੁਣਾਂ ਦਾ ਗਹੀਰੁ=ਸਮੁੰਦਰ ਹੈ।

## (ਪੰਨਾ ੨੮੪)

**ਪਾਰਬ੍ਰਹਮ ਪਰਮੇਸੁਰ ਗੋਬਿੰਦ ॥ ਕ੍ਰਿਪਾ ਨਿਧਾਨ ਦਇਆਲ ਬਖਸੰਦ ॥**

ਹੇ ਪਰਾ ਰੂਪ ਬ੍ਰਹਮ=ਵਿਆਪਕ ਪਰਮ ਈਸ਼੍ਵਰ ਗੋ+ਬਿੰਦ=ਵੇਦਾਂ ਕਰ ਕੇ ਜਾਨਣ ਜੋਗ!
ਹੇ ਕਿਰਪਾ ਦੇ ਨਿਧਾਨ=ਖਜ਼ਾਨੇ, ਦਿਆਲੂ ਸੁਭਾ ਵਾਲੇ, ਔਗੁਣਾਂ ਦੇ ਬਖਸ਼ਣ ਵਾਲੇ।

**ਸਾਧ ਤੇਰੇ ਕੀ ਚਰਨੀ ਪਾਉ ॥ ਨਾਨਕ ਕੈ ਮਨਿ ਇਹੁ ਅਨਰਾਉ ॥੧॥**

ਗੁਰੂ ਜੀ ਕਹਿੰਦੇ ਹਨ-ਮੇਰੇ ਮਨ ਵਿਚ ਇਹੋ ਅਨਰਾਉ=ਪ੍ਰੇਮ ਹੈ।
ਕਿ ਮੈਂ ਆਪਣੇ ਆਪ ਨੂੰ ਤੇਰੇ ਸੰਤਾਂ ਦੀ ਚਰਨੀ ਪਾਵਾਂ ॥ ੧ ॥

**ਮਨਸਾ ਪੂਰਨ ਸਰਨਾ ਜੋਗ ॥ ਜੋ ਕਰਿ ਪਾਇਆ ਸੋਈ ਹੋਗੁ ॥**

ਜੋ ਸੇਵਕਾਂ ਦੀਆਂ ਮਨਸਾ=ਵਾਸ਼ਨਾਂ ਪੂਰਨ ਕਰਨ ਵਾਲਾ ਹੈ, ਤੇ ਸ਼ਰਨ ਆਇਆਂ ਦੀ ਰਖਿਆ ਕਰਨ [ਜੋਗ] ਲਾਇਕ ਹੈ। ਜੋ ਉਸ ਨੇ ਜੀਵ ਦੇ ਕਰਿ=ਹਥ ਵਿਚ ਪਾਇਆ ਹੈ ਓਹੀ ਹੁੰਦਾ ਹੈ।
ਅਥਵਾ :-ਜੋ ਕਰਿ=ਜੋ ਕੁਝ ਕਰਨਾ ਉਸ ਨੇ ਲਿਖ ਪਾਇਆ ਹੈ ਉਹੀ ਹੋਗੁ=ਹੁੰਦਾ ਹੈ।

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥**

ਜਿਸ ਦੀ ਨੇਤ੍ਰ=ਅੱਖ ਫਰਕਣ ਵਿਚ ਸੰਸਾਰ ਦਾ ਹਰਨ=ਅਭਾਵ ਤੇ ਭਰਨ=ਪਾਲਣਾ ਹੁੰਦਾ ਹੈ।
ਅਰਥਾਤ ਜਿਸ ਦੇ ਅੱਖ ਦੇ ਫੋਰੇ ਵਿਚ ਜਗਤ ਦੀ ਭਰਨ-ਪਾਲਨਾ। ਹਰਨ-ਪਰਲੈ ਹੁੰਦੀ ਹੈ।
ਤਿਸ ਕਾ ਮੰਤ੍ਰ=ਉਸ ਦੀ ਸਲਾਹ ਨੂੰ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ।

**ਅਨਦ ਰੂਪ ਮੰਗਲ ਸਦ ਜਾ ਕੈ ॥ ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥**

ਜਿਸ ਅਨੰਦ ਸਰੂਪ ਪਰਮੇਸ਼ਰ ਦੇ ਘਰ ਵਿਚ ਸਦਾ ਹੀ ਮੰਗਲ ਹੁੰਦੇ ਹਨ।
ਉਸ ਪ੍ਰਭੂ ਦੇ ਘਰ ਵਿਚ ਸਾਰੇ ਥੋਕ=ਪਦਾਰਥ ਸੁਣੇ ਜਾਂਦੇ ਹਨ।

**ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥**

ਜੋ ਪ੍ਰਤੱਖ ਰਾਜਿਆਂ ਵਿਚੋਂ 'ਰਾਜਾ ਰੂਪ ਹੈ, ਜੋਗੀਆਂ ਵਿਚੋਂ ਜੋਗੀ ਰੂਪ ਹੈ। ਤਪੀਆਂ ਵਿਚੋਂ ਵੱਡਾ ਤਪੀ ਹੈ, ਤੇ ਗ੍ਰਿਹਸਥੀਆਂ ਵਿਚੋਂ ਭੋਗੀ ਰੂਪ ਹੋ ਰਿਹਾ ਹੈ।

੧. ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥
..... ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ [ਗੂਜਰੀ ਮ: ੫ ਪੰ:੫੦੭
ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ ॥ [ਸਿਰੀ ਰਾਗੁ ਮ: ੧, ਪੰਨਾ ੭੧

ਅਥਵਾ :-ਰਾਜਿਆਂ ਵਿਚੋਂ ਰਾਜਾ ਸ੍ਰੀ ਰਾਮ ਚੰਦਰ ਰੂਪ ਹੋ ਰਿਹਾ ਹੈ, ਜੋਗੀਆਂ ਵਿਚੋਂ ਜੋਗੀ ਗੋਰਖ ਰੂਪ ਹੋ ਰਿਹਾ ਹੈ। ਤਪੀਆਂ ਵਿਚੋਂ ਵੱਡਾ ਤਪੀ ਸ਼ਿਵ ਰੂਪ ਹੋ ਰਿਹਾ ਹੈ। ਗ੍ਰਿਹਸਤੀਆਂ ਵਿਚੋਂ ਭੋਗੀ=ਕ੍ਰਿਸ਼ਨ ਰੂਪ ਹੋ ਰਿਹਾ ਹੈ।

**ਧਿਆਇ ਧਿਆਇ ਭਗਤਹ ਸੁਖੁ ਪਾਇਆ ॥**
**ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥**

ਭਗਤਾਂ ਨੇ ਉਸ ਪਰਮੇਸ਼ਰ ਨੂੰ ਧਿਆ ਧਿਆ ਕੇ, ਭਾਵ ਸਿਮਰ-ਸਿਮਰ ਕੇ ਸੁਖ ਪਾਇਆ ਹੈ। ਗੁਰੂ ਜੀ ਆਖਦੇ ਹਨ-ਉਸ ਅਕਾਲ ਪੁਰਖ ਦਾ ਅੰਤ ਕਿਸੇ ਨੇ ਵੀ ਨਹੀਂ ਪਾਇਆ ॥੨॥

**ਜਾ ਕੀ ਲੀਲਾ ਕੀ ਮਿਤਿ ਨਾਹਿ ॥ ਸਗਲ ਦੇਵ ਹਾਰੇ ਅਵਗਾਹਿ ॥**

ਜਿਸ ਪਰਮੇਸ਼ਰ ਦੀ ਲੀਲ੍ਹਾ ਜੋ ਜਗਤ ਹੈ, ਇਸਦੀ ਮਿਤਿ=ਮਰਯਾਦਾ ਨਹੀਂ ਜਾਣੀ ਜਾਂਦੀ। ਮਨੁਖ ਵਿਚਾਰੇ ਕੀ ਹਨ ਜਦ ਕਿ ਸਾਰੇ ਦੇਵਤੇ ਅਵਗਾਹਿ=ਵਿਚਾਰ ਕਰਦੇ ਹੋਏ ਹਾਰ ਗਏ ਹਨ।

**ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥ ਸਗਲ ਪਰੋਈ ਅਪੁਨੈ ਸੂਤਿ ॥**

ਪਿਤਾ ਦੇ ਜਨਮ ਦਾ ਹਾਲ ਪੁੱਤਰ ਕੀ ਜਾਣ ਸਕਦਾ ਹੈ, ਅਰਥਾਤ ਜਿਵੇਂ ਪੁਤਰ ਆਪਣੇ ਪਿਤਾ ਦਾ ਹਾਲ ਨਹੀਂ ਜਾਣ ਸਕਦਾ। ਤਿਵੇਂ ਸਾਰੇ ਮਨੁੱਖ ਦੇਵਤਾ ਆਦਿਕ ਆਪਣੇ ਪਿਤਾ ਰੂਪ ਪਰਮੇਸ਼ਰ ਦਾ ਅੰਤ ਨਹੀਂ ਜਾਣ ਸਕਦੇ। ਉਸ ਪਰਮੇਸ਼ਰ ਨੇ ਆਪਣੇ ਹੁਕਮ ਰੂਪ,

ਅਥਵਾ :-ਸੱਤਾ ਰੂਪ ਸੂਤ੍ਰ ਵਿਚ ਸਾਰੀ ਸ੍ਰਿਸ਼ਟੀ ਪਰੋਤੀ ਹੋਈ ਹੈ।

**ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥ ਜਨ ਦਾਸ ਨਾਮੁ ਧਿਆਵਹਿ ਸੇਇ॥**

ਜਿਨ੍ਹਾਂ ਨੂੰ ਉਹ ਪਰਮੇਸ਼ਰ ਸੁ+ਮਤਿ-ਸਰੇਸ਼ਟ ਮਤੀ ਤੇ ਗਿਆਨ ਧਿਆਨ ਦਿੰਦਾ ਹੈ। ਉਹ ਪੁਰਸ਼ ਦਾਸਾ ਭਾਵ ਸਹਿਤ ਹੋ ਕੇ ਉਸ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ।

**ਤਿਹੁ ਗੁਣ ਮਹਿ ਜਾ ਕਉ ਭਰਮਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥**

ਪਰ ਜਿਨ੍ਹਾਂ ਨੂੰ [ਰਜੋ, ਸਤੋ, ਤਮੋ ਰੂਪ] ਤਿੰਨਾਂ ਗੁਣਾਂ ਵਿਚ ਫਿਰਾਉਂਦਾ ਹੈ। ਉਹ ਜਨਮ ਮਰਨ ਵਿਚ ਮੁੜ ਮੁੜ ਕੇ ਆਉਂਦੇ ਜਾਂਦੇ ਹਨ।

**ਊਚ ਨੀਚ ਤਿਸ ਕੇ ਅਸਥਾਨ ॥ ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥**

ਪ੍ਰਤੱਖ ਉਚੇ ਨੀਵੇਂ ਅਸਥਾਨ, ਵਾ :-ਸੁਰਗ ਨਰਕ ਰੂਪ ਉਚੇ ਨੀਵੇਂ ਅਸਥਾਨ, ਵਾ :-ਮਨੁੱਖਾ ਜਨਮ ਉੱਚਾ ਅਸਥਾਨ, ਹੋਰ ਜੂਨਾਂ ਨੀਵਾਂ ਅਸਥਾਨ ਹੈ, ਇਹ ਸਾਰੇ ਅਸਥਾਨ ਉਸੇ ਦੇ ਹਨ। ਗੁਰੂ ਜੀ ਫੁਰਮਾਉਂਦੇ ਹਨ-ਜਿਹੋ ਜਿਹਾ ਰੂਪ ਜਣਾਉਂਦਾ ਹੈ, ਉਹੋ ਜਿਹਾ ਹੀ ਹੇ ਮਨੁੱਖ ! ਤੂੰ ਜਾਣ ।੩।

**ਨਾਨਾ ਰੂਪ ਨਾਨਾ ਜਾ ਕੇ ਰੰਗ ॥ ਨਾਨਾ ਭੇਖ ਕਰਹਿ ਇਕ ਰੰਗ ॥**

ਜਿਸ ਪ੍ਰਭੂ ਦੇ ਨਾਨਾ ਰੂਪ ਹਨ [ਨਾਨਾ]ਅਨੇਕਾਂ ਹੀ ਰੰਗ ਹਨ[ਨਾਨਾ] [illegible]ਤ ਤਰਾਂ ਦੇ ਭੇਖ ਧਾਰਨ [illegible]

ਹੋਇਆ ਭੀ ਆਪ ਇਕੋ ਰੰਗ ਵਿਚ ਰਹਿੰਦਾ ਹੈ।

**ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ ਏਕੰਕਾਰੁ ॥**

ਜਿਸਨੇ ਅਨੇਕ ਤਰ੍ਹਾਂ ਦੀਆਂ ਵਿਧੀਆਂ ਨਾਲ ਜਗਤ ਦਾ ਫੈਲਾਅ ਕੀਤਾ ਹੈ।
ਪਰ ਉਹ ਪ੍ਰਭੂ ਆਪ ਨਾਸ ਤੋਂ ਰਹਿਤ ਹੈ ਅਤੇ ਏਕੰਕਾਰੁ=ਇਕ ਓਅੰਕਾਰ ਅਦ੍ਵੈਤ ਸਰੂਪ ਬ੍ਰਹਮ ਹੈ।

**ਨਾਨਾ ਚਲਿਤ ਕਰੇ ਖਿਨ ਮਾਹਿ ॥ ਪੂਰਿ ਰਹਿਓ ਪੂਰਨੁ ਸਭ ਠਾਇ ॥**

ਜੋ ਪ੍ਰਭੂ ਇਕ ਖਿਨ ਵਿਚ [ਨਾਨਾ] ਅਨੇਕਾਂ ਕੌਤਕ ਕਰ ਦੇਂਦਾ ਹੈ।
ਕਿਉਂਕਿ ਉਹ ਪੂਰਨ ਪ੍ਰਭੂ ਸਭ ਜਗ੍ਹਾ ਤੇ ਪੂਰਨ ਹੋ ਰਿਹਾ ਹੈ।

**ਨਾਨਾ ਬਿਧਿ ਕਰਿ ਬਨਤ ਬਨਾਈ ॥ ਅਪਨੀ ਕੀਮਤਿ ਆਪੇ ਪਾਈ ॥**

ਜਿਸਨੇ ਅਨੇਕ ਵਿਧੀਆਂ ਕਰਕੇ ਜਗਤੰ ਦੀ ਬਣਾਵਟ ਬਣਾਈ ਹੈ। ਉਸ ਨੇ ਆਪਣੀ ਕੀਮਤ ਆਪ ਹੀ ਪਾਈ ਹੈ, ਕਿਉਂਕਿ ਉਸਦੀ ਕੀਮਤ ਨੂੰ ਹੋਰ ਕੋਈ ਨਹੀਂ ਜਾਣ ਸਕਦਾ।
ਵਾ:-ਉਸਨੇ ਆਪਣੀ ਕੀਮਤਿ=ਸੱਤਾ ਆਪ ਹੀ ਪਾਈ ਹੈ

**ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥**
**ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥**

ਸਭ ਘਟ=ਸਾਰੇ ਸਰੀਰ ਉਸ ਦੇ ਬਣਾਏ ਹੋਏ ਹਨ ਅਤੇ ਸਾਰੇ ਠਾਉ=ਟਿਕਾਣੇ [ਅਸਥਾਨ] ਵੀ ਉਸੇ ਦੇ ਹਨ। ਗੁਰੂ ਜੀ ਆਖਦੇ ਹਨ-ਅਸੀਂ ਉਸ ਹਰੀ ਦੇ ਨਾਮ ਨੂੰ ਜਪ-ਜਪ ਕੇ ਜਿਉਂਦੇ ਹਾਂ ॥੪॥

ਅਗਲੀ ਪਉੜੀ ਵਿਚ ਨਾਮੰ ਤੇ ਨਾਮੀ ਦੀ ਅਭੇਦਤਾ ਦਸਦੇ ਹੋਏ ਸ਼ੁਭ ਉਪਦੇਸ਼ ਦੇਂਦੇ ਹਨ-

**ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥**

ਸਾਰੇ ਜੀਆ ਜੰਤ ਨਾਮੀ, ਵਾ:-ਨਾਮ ਦੇ ਧਾਰੇ=ਬਣਾਏ ਹੋਏ ਹਨ। ਸਾਰੇ ਖੰਡ ਤੇ ਬ੍ਰਹਮੰਡ ਵੀ ਨਾਮੀ, ਵਾ:-ਨਾਮ ਦੇ ਧਾਰੇ=ਬਣਾਏ ਹੋਏ ਹਨ। ਅਥਵਾ :-ਸਾਰੇ ਜੀਵ ਨਾਮ ਦੇ ਧਾਰੇ=ਆਸਰੇ ਹਨ। ਨੌਂ ਖੰਡ ਅਤੇ ਸਾਰਾ ਬ੍ਰਹਿਮੰਡ ਵੀ ਨਾਮ ਦੇ ਧਾਰੇ=ਆਸਰੇ ਹੈ।

**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**

ਸਤਾਈ ਸਿੰਮ੍ਰਿਤੀਆਂ, ਚਾਰ ਵੇਦ, ਅਠਾਰਾਂ ਪੁਰਾਣ ਨਾਮ ਦੇ ਧਾਰੇ=ਬਣਾਏ ਹੋਏ ਹਨ। ਗਿਆਨ ਦੇ ਸਾਧਨ-ਸ੍ਰਵਨ, ਮੰਨਣ, ਨਿਧਿਆਸਣ ਅਤੇ ਹਠਜੋਗ ਦੇ ਸਾਧਨ-ਧਿਆਨ, ਧਾਰਨਾ, ਸਮਾਧੀ ਆਦਿਕ ਸਭ ਨਾਮ ਦੇ, ਵਾ:-ਨਾਮੀ ਦੇ ਬਣਾਏ ਹੋਏ ਹਨ।

ਅਥਵਾ :-ਸਿੰਮ੍ਰਿਤੀਆਂ ਵੇਦ ਪੁਰਾਣ ਸਭ ਨਾਮ ਦੇ ਧਾਰੇ=ਆਸਰੇ ਹਨ।
ਗਿਆਨ ਧਿਆਨ ਦਾ ਸੁਣਨਾ ਭੀ ਨਾਮ ਦੇ ਧਾਰੇ=ਆਸਰੇ ਹੈ।

**ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥**

ਸੱਤ ਅਕਾਸ਼, ਸੱਤ ਪਤਾਲ ਵੀ ਨਾਮ ਵਾ:-ਨਾਮੀ ਦੇ ਬਣਾਏ ਹੋਏ ਹਨ। ਹੋਰ ਸਾਰੇ ਅਕਾਰ ਵੀ ਨਾਮ ਵਾ:-ਨਾਮੀ ਦੇ ਬਣਾਏ ਹੋਏ ਹਨ। ਅਥਵਾ:-ਅਕਾਸ਼ ਪਾਤਾਲ ਵੀ ਨਾਮ ਦੇ ਧਾਰੇ=ਆਸਰੇ ਹਨ। ਹੋਰ ਸਾਰੇ ਆਕਾਰ=ਸਰੀਰ ਵੀ ਨਾਮ ਦੇ ਧਾਰੇ=ਆਸਰੇ ਹਨ।

**ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥**

ਬ੍ਰਹਮ ਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ ਇਤਿਆਦਿਕ ਸਭ ਪੁਰੀਆਂ ਤੇ ਸਾਰੇ ਲੋਕ ਨਾਮ, ਵਾ:-ਨਾਮ ਦੇ ਧਾਰੇ=ਬਣਾਏ ਹੋਏ ਹਨ। ਅਥਵਾ:-ਸਭ ਪੁਰੀਆਂ ਤੇ ਸਾਰੇ ਲੋਕ ਨਾਮ ਦੇ ਧਾਰੇ= ਆਸਰੇ ਹਨ। ਨਾਮ ਦੇ ਨਾਲ ਲਗਕੇ ਬਹੁਤ ਜੀਵ [ਉਧਰੇ] ਤਰ ਗਏ ਹਨ। ਇਸ ਲਈ ਤੂੰ ਨਾਮ ਨੂੰ ਕੰਨੀਂ ਸੁਣਨਾ ਕਰ।

ਅਥਵਾ:-ਸ੍ਰਵਨ ਸੰਗਿ=ਕੰਨਾਂ ਨਾਲ ਨਾਮ ਨੂੰ ਸੁਣਕੇ ਕਿਤਨੇ ਜੀਵ ਉਧਰ ਗਏ ਹਨ।

**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥**

ਪਰਮੇਸ਼ਰ ਕਿਰਪਾ ਕਰਕੇ ਜਿਸ ਪੁਰਸ਼ ਨੂੰ ਆਪਣੇ ਨਾਮ ਸਿਮਰਨ ਵਿਚ ਲਗਾਉਂਦਾ ਹੈ। ਗੁਰੂ ਜੀ ਕਹਿੰਦੇ ਹਨ-ਉਹ ਪੁਰਸ਼ ਚਉਥੇ ਪਦ=ਤੁਰੀਆ ਪਦ ਵਿਚ ਪਹੁੰਚਕੇ ਗਤਿ ਪਾਏ-ਮੁਕਤੀ ਪਾਂਦਾ ਹੈ।੫।

ਅਗਲੀ ਪਉੜੀ ਵਿਚ ਪਰਮੇਸ਼ਰ ਦੇ ਸਰੂਪ, ਕਰਨੀ ਤੇ ਨਾਮ ਦੀ ਮਹਿਮਾ ਵਰਣਨ ਕਰਦੇ ਹਨ-

**ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥ ਪੁਰਖੁ ਸਤਿ ਕੇਵਲ ਪਰਧਾਨੁ ॥**

ਜਿਸ ਪਰਮੇਸ਼ਰ ਦਾ ਸਰੂਪ ਸਤ ਹੈ, ਅਤੇ ਜਿਸਦਾ ਸਤਸੰਗ ਅਸਥਾਨ ਭੀ ਸੱਚਾ ਹੈ। ਉਹ ਸੱਚਾ ਪੁਰਖ ਕੇਵਲ=ਸ਼ੁਧ ਹੈ ਤੇ ਸਾਰਿਆਂ ਵਿਚੋਂ ਪਰਧਾਨੁ=ਮੁਖੀ ਹੈ।

**ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥ ਸਤਿ ਪੁਰਖ ਸਭ ਮਾਹਿ ਸਮਾਣੀ ॥**

ਜਿਸ ਦੀ ਕਰਤੂਤਿ=ਕਰਤੱਬਤਾ [ਕਰਨੀ] ਸੱਚੀ ਹੈ ਤੇ ਜਿਸਦੀ ਨਾਮ ਬਾਣੀ ਵੀ ਸੱਚੀ ਹੈ। ਉਹ ਸੱਚਾ ਪੁਰਖ ਸਾਰਿਆਂ ਵਿਚ ਸਮਾ ਰਿਹਾ ਹੈ।

**ਸਤਿ ਕਰਮੁ ਜਾ ਕੀ ਰਚਨਾ ਸਤਿ ॥ ਮੂਲੁ ਸਤਿ ਸਤਿ ਉਤਪਤਿ ॥**

ਜਿਸ ਦਾ ਕਰਮ ਸੱਚਾ ਹੈ ਤੇ ਸੰਸਾਰ ਰਚਨਾ ਭੀ ਸੱਚੀ ਹੈ। ਸਭ ਦਾ ਮੂਲੁ=ਕਾਰਨ ਰੂਪ ਪ੍ਰਭੂ ਆਪ ਸੱਚਾ ਹੈ ਤੇ ਉਸ ਤੋਂ ਉਤਪਤ ਹੋਈ ਵਸਤੂ ਭੀ ਸੱਚੀ ਹੈ।

**ਸਤਿ ਕਰਣੀ ਨਿਰਮਲ ਨਿਰਮਲੀ ॥ ਜਿਸਹਿ ਬੁਝਾਏ ਤਿਸਹਿ ਸਭ ਭਲੀ ॥**

ਉਸ ਦੀ ਕਰਨੀ ਸੱਚੀ ਤੇ ਨਿਰਮਲ ਤੋਂ ਨਿਰਮਲ ਹੈ। ਪਰ ਜਿਸ ਨੂੰ ਸਮਝਾਉਂਦਾ ਹੈ ਉਸ ਨੂੰ

ਭਲੀ=ਚੰਗੀ ਤਰ੍ਹਾਂ ਸਾਰੀ ਸਮਝ ਪੈ ਜਾਂਦੀ ਹੈ।

## ਸਤਿ ਨਾਮੁ ਪ੍ਰਭ ਕਾ ਸੁਖਦਾਈ ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੬॥

ਪ੍ਰਭੂ ਦਾ ਸਤਿਨਾਮੁ ਮੰਤ੍ਰ ਹੀ ਸੁਖਾਂ ਦੇ ਦੇਣ ਵਾਲਾ ਹੈ। ਪਰ ਇਹ ਬਿਸ੍ਵਾਸੁ ਸਤਿ=ਸੱਚਾ ਭਰੋਸਾ ਗੁਰੂ ਨਾਨਕ ਤੋਂ ਪ੍ਰਾਪਤ ਹੁੰਦਾ ਹੈ ॥੬॥

ਕਿਉਂਕਿ ਇਹ ਸਤਿਨਾਮੁ ਮੰਤ੍ਰ ਅਨਾਦੀ ਕਾਲ ਦਾ ਹੈ।

ਯਥਾ :-ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥
[ਮਾਰੂ ਮ: ੫, ਪੰਨਾ ੧੦੮੩

ਏਸੇ ਲਈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ ਹੈ :-

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ, ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥
[ਧਨਾਸਰੀ ਮ: ੪, ਪੰਨਾ ੬੭੦

## ਸਤਿ ਬਚਨ ਸਾਧੂ ਉਪਦੇਸ ॥ ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥

ਸੰਤਾਂ ਦੇ ਉਪਦੇਸ਼ ਰੂਪ ਬਚਨ ਸੱਚੇ ਹਨ। ਵਾ:-ਸਾਧੂ ਲੋਕ ਬਚਨਾਂ ਦੁਆਰੇ ਸੱਚ ਦੀ ਪ੍ਰਾਪਤੀ ਦਾ ਉਪਦੇਸ਼ ਦਿੰਦੇ ਹਨ। ਅਥਵਾ:-ਸੰਤਾਂ ਦਾ ਮੁਖ ਉਪਦੇਸ਼ ਇਹੋ ਹੈ ਕਿ ਜਦ ਵੀ ਗੁਰੂ ਜੀ ਕੁਝ ਕਹਿਣ ਤਾਂ ਅੱਗੋਂ 'ਸਤ ਬਚਨ' ਕਰੇ। ਜਿਵੇਂ ਭਾਈ ਲਹਿਣਾ ਜੀ 'ਭਲਾ ਜੀ' ਯਾਂ ਭੂਲਾ ਜੀ ਕਰਕੇ ਆਖਦੇ ਹੁੰਦੇ ਸਨ। ਜਿਨ੍ਹਾਂ ਦੇ ਹਿਰਦੇ ਵਿਚ ਉਹ ਬਚਨ ਪ੍ਰਵੇਸ਼ ਕਰਦੇ ਹਨ ਉਹ ਪੁਰਸ਼ ਸੱਚੇ ਹਨ।

### ਸਾਖੀ-ਸੰਤਾਂ ਦੇ ਬਚਨ ਮੰਨਣ ਦੀ

ਇਕ ਦਿਨ ਇਕ ਰਾਜਾ ਸਤਿਸੰਗ ਵਿਖੇ ਗਿਆ ਤਾਂ ਮਹਾਤਮਾ ਨੇ ਕਥਾ ਕਰਦਿਆਂ ਕਰਦਿਆਂ ਇਹ ਬਚਨ ਸੁਣਾਏ-

੧. ਪਿਛਲੀ ਰਾਤ ਜਾਗਣਾ ਸਭ ਤੋਂ ਉੱਤਮ ਹੈ।
੨. ਘਰ ਵਿਚ ਆਏ ਸਾਧੂ [ਮੁਸਾਫਿਰ] ਦੀ ਸੇਵਾ ਕਰਨੀ ਪਰਮ ਧਰਮ ਹੈ।
੩. ਸਨਿਗਧ ਭੋਜਨ ਖਾਣਾ ਚਾਹੀਦਾ ਹੈ, ਰੁੱਖੇ ਭੋਜਨ ਖਾਣ ਨਾਲ ਲੜਾਈ ਹੁੰਦੀ ਹੈ।
੪. ਇਸਤ੍ਰੀ ਕਹਿਣਾ ਨਾ ਮੰਨੇ ਤਾਂ ਤਾੜਨਾ ਯੋਗ ਹੈ।

ਆਗਤੇ ਸ੍ਵਾਗਤੰ ਸਾਰੰ, ਰਾਤ੍ਰਊ ਸਾਰੰ ਚ ਜਾਗ੍ਰਨੰ।
ਭੋਜਨੇ ਚ ਘ੍ਰਿਤੰ ਸਾਰੰ, ਇਸਤ੍ਰਿਆ ਸਾਰੰ ਚ ਤਾੜਨੰ।

ਇਨ੍ਹਾਂ ਚਾਰ ਬਚਨਾਂ ਨੂੰ ਸੁਣਕੇ ਰਾਜਾ ਆਪਣੇ ਰਾਜ ਮੰਦਰਾਂ ਵਿਚ ਆ ਗਿਆ। ਰਾਣੀ ਨੂੰ ਕਿਹਾ, ਅਜ ਸੰਤਾਂ ਪਾਸੋਂ ਮੈਂ ਚਾਰ ਬਚਨ ਸੁਣਕੇ ਆਇਆ ਹਾਂ। ਸਭ ਤੋਂ ਪਹਿਲਾ ਬਚਨ ਉਨ੍ਹਾਂ ਦਾ ਇਹ ਹੈ ਕਿ ਜਿਹੜਾ ਅੰਮ੍ਰਿਤ ਵੇਲੇ ਜਾਗ ਕੇ ਪ੍ਰਭੂ ਦਾ ਸਿਮਰਨ ਕਰਨਾ ਹੈ, ਇਹ ਸਭ ਤੋਂ ਸਰੇਸ਼ਟ ਹੈ ਇਸ ਕਰਕੇ ਤੂੰ ਚਾਰ ਵਜੇ ਦੇ ਕਰੀਬ ਮੈਨੂੰ ਜਗਾਂ ਦੇਵੀਂ। ਇਹ ਗੱਲ ਸੁਣ ਕੇ ਰਾਣੀ ਬੜੀ ਖੁਸ਼ ਹੋਈ [ਕਿਉਂਕਿ ਉਹ ਆਪ ਹਮੇਸ਼ਾਂ ਸਵੇਰੇ ਉਠ ਕੇ ਸਿਮਰਨ ਕਰਦੀ ਸੀ ਤੇ ਰਾਜੇ ਨੂੰ

ਕਈ ਵਾਰ ਜਗਾਉਂਦੀ ਸੀ ਪਰ ਉਠਦਾ ਨਹੀਂ ਸੀ] ਤੇ ਕਿਹਾ ਮੈਂ ਜ਼ਰੂਰ ਸਵੇਰੇ ਆਪ ਜੀ ਨੂੰ ਉਠਾਵਾਂਗੀ ਜੇ ਆਪ ਭਜਨ ਕਰੋਗੇ ਤਾਂ ਇਸ ਵਿਚ ਆਪ ਜੀ ਦੀ ਅਰਧੰਗੀ ਹੋਣ ਕਰਕੇ ਮੈਨੂੰ ਵੀ ਲਾਭ ਹੋਵੇਗਾ। ਜਦ ਅੰਮ੍ਰਿਤ ਵੇਲੇ ਰਾਣੀ ਨੇ ਰਾਜੇ ਨੂੰ ਜਗਾਇਆ। ਅੱਗੇ ਕਦੇ ਨਾ ਉਠਣ ਕਰਕੇ ਰਾਜਾ ਉਠ ਕੇ ਫਿਰ ਸੌਂ ਜਾਵੇ। ਰਾਣੀ ਨੇ ਕਿਹਾ ਮੇਰੇ ਆਖੇ ਤਾਂ ਨਹੀਂ ਉਠਦੇ ਆਪਣੇ ਗੁਰੂ ਦਾ ਬਚਨ ਤਾਂ ਮੰਨੋ। ਰਾਜੇ ਨੇ ਕਿਹਾ ਕੀ ਕਰਾਂ ਨੀਂਦ ਨਹੀਂ ਛਡਦੀ। ਰਾਣੀ ਨੇ ਕਿਹਾ-ਸਿਪਾਹੀਆਂ ਵਾਲੇ ਕਪੜੇ ਪਾ ਕੇ ਸ਼ਹਿਰ ਵਿਚ ਗਸ਼ਤ ਕਰ ਆਓ, ਨੀਂਦ ਖੁਲ੍ਹ ਜਾਏਗੀ। ਉਸੀ ਵੇਲੇ ਰਾਜਾ ਸਿਪਾਹੀਆਂ ਵਾਲੇ ਕਪੜੇ ਪਾ ਕੇ ਸ਼ਹਿਰ ਨੂੰ ਤੁਰ ਗਿਆ ਫਿਰਦਿਆਂ ਫਿਰਦਿਆਂ ਇਕ ਜਗ੍ਹਾ ਬੈਠ ਗਿਆ ਉਥੇ ਕੀ ਵੇਖਿਆ ਇਕ ਟੁਟੇ ਹੋਏ ਘਰ ਵਿਚ ਇਸਤ੍ਰੀ ਭਰਤਾ ਰਹਿੰਦੇ ਹਨ, ਦੋਹਾਂ ਦਾ ਆਪਸ ਵਿਚ ਬੜਾ ਪ੍ਰੇਮ ਹੈ।

ਇਸਤ੍ਰੀ ਨੇ ਆਪਣੇ ਪਤਿਬ੍ਰਤਾ ਧਰਮ ਅਨੁਸਾਰ ਸਵੇਰੇ ਉੱਠ ਕੇ ਪਹਿਲੇ ਆਪ ਇਸ਼ਨਾਨ ਕੀਤਾ ਫਿਰ ਪਤੀ ਨੂੰ ਇਸ਼ਨਾਨ ਕਰਵਾ ਕੇ ਚਰਨਾਮ੍ਰਿਤ ਪੀਤਾ, ਕਪੜੇ ਪੁਆ ਕੇ ਗਲ ਵਿਚ ਫੁੱਲਾਂ ਦੀ ਮਾਲਾ ਪਾ ਕੇ ਪੂਜਾ ਕੀਤੀ, ਫਿਰ ਪਤੀ ਨੂੰ ਹਰੀ ਜਸ ਲਈ ਸਤਸੰਗ ਵਿਚ ਭੇਜ ਦਿੱਤਾ ਪਿਛੋਂ ਆਪ ਚਰਖਾ ਕੱਤਦੀ ਹੋਈ, ਰਾਮ ਰਾਮ ਉਚਾਰਨ ਕਰਦੀ ਤੇ ਨਾਲ ਰੋਂਦੀ ਭੀ ਹੈ।

ਰਾਜਾ ਦੇਖ ਕੇ ਹੈਰਾਨ ਹੋ ਗਿਆ ਪਾਸ ਆ ਕੇ ਪੁਛਦਾ ਹੈ, ਮਾਈ ਇਹ ਦਸ-

੧. ਚਰਖਾ ਕਿਉਂ ਕੱਤਦੀ ਹੈਂ ? ੨. ਰਾਮ ਰਾਮ ਕਿਉਂ ਕਰਦੀ ਹੈਂ। ੩. ਰੋਂਦੀ ਕਿਉਂ ਹੈਂ।

ਮਾਈ ਨੇ ਕਿਹਾ-ਮੈਂ ਆਪਣੀ ਉਪਜੀਵਕਾ ਲਈ ਚਰਖਾ ਕੱਤਦੀ ਹਾਂ, ਜਦੋਂ ਦੀ ਵਿਆਹ ਕੇ ਇਸ ਘਰ ਵਿਚ ਆਈ ਹਾਂ ਤਦੋਂ ਦੀ ਮੈਂ ਆਪਣੀ ਮਿਹਨਤ ਕਰਕੇ ਪਤੀ ਨੂੰ ਖੁਆਇਆ ਹੈ ਉਸ ਦੀ ਕਮਾਈ ਦਾ ਨਹੀਂ ਖਾਧਾ। ਕਿਉਂਕਿ ਪਤੀ ਦੀ ਸੇਵਾ ਕਰਨਾ ਮੇਰਾ ਪਰਮ ਧਰਮ ਹੈ। ਮੁਕਤੀ ਦੀ ਪ੍ਰਾਪਤੀ ਲਈ ਮੈਂ ਰਾਮ ਰਾਮ ਉਚਾਰਦੀ ਹਾਂ। ਰੋਂਦੀ ਇਸ ਕਰਕੇ ਹਾਂ ਕਿ ਇਸ ਨਗਰੀ ਦਾ ਰਾਜਾ ਬੜਾ ਧਰਮਾਤਮਾ ਹੈ, ਉਹ ਅੱਜ ਤੋਂ ਅੱਠਵੇਂ ਦਿਨ ਮਰ ਜਾਏਗਾ, ਰਾਜਾ ਆਪਣਾ ਮਰਨਾ ਸੁਣ ਕੇ ਡਰ ਗਿਆ ਤੇ ਮਾਈ ਤੋਂ ਪੁਛਿਆ ਤੈਨੂੰ ਕਿਸ ਤਰ੍ਹਾਂ ਪਤਾ ਹੈ ਕਿ ਰਾਜੇ ਨੇ ਅੱਠਵੇਂ ਦਿਨ ਮਰ ਜਾਣਾ ਹੈ ? ਮਾਈ ਨੇ ਕਿਹਾ-ਮੈਂ ਪਤਿਬ੍ਰਤ ਧਰਮ ਵਾਲੀ ਹਾਂ ਉਸ ਸ਼ਕਤੀ ਕਰਕੇ ਕਿਹਾ ਹੈ। ਰਾਜੇ ਨੇ ਪੁਛਿਆ ਉਹ ਫਿਰ ਕਿਸ ਤਰ੍ਹਾਂ ਮਰੇਗਾ ? ਮਾਈ ਨੇ ਕਿਹਾ-ਜਮਦੂਤ ਸੱਪ ਦੇ ਰੂਪ ਵਿਚ ਆਕੇ ਉਸ ਨੂੰ ਡੰਗ ਮਾਰੇਗਾ। ਇਤਨੀ ਗੱਲ ਸੁਣ ਕੇ ਰਾਜਾ ਵਾਪਸ ਘਰ ਆਇਆ, ਘਰ ਆ ਕੇ ਰਾਣੀ ਅਤੇ ਵਜ਼ੀਰ ਨੂੰ ਬੁਲਾਕੇ ਆਪਣਾ ਸਾਰਾ ਹਾਲ ਸੁਣਾਇਆ।

ਉਸ ਵੇਲੇ ਰਾਣੀ ਤੇ ਵਜ਼ੀਰ ਦੋਹਾਂ ਨੇ ਰਲ ਕੇ ਬੜੇ ਜਤਨ ਕੀਤੇ ਦਾਨ ਪੁੰਨ ਭੀ ਕੀਤੇ। ਫਿਰ ਰਾਜੇ ਨੂੰ ਸੰਤਾਂ ਦੇ ਬਚਨ ਯਾਦ ਆ ਗਏ ਕਿ "ਆਗਤੇ ਸ੍ਵਾਗਤੰ ਸਾਰੰ।" ਇਸ ਬਚਨ ਅਨੁਸਾਰ ਵਜ਼ੀਰ ਨੂੰ ਕਿਹਾ ਜੋ ਸੱਪ ਮਾਰਨ ਲਈ ਆਵੇਗਾ, ਉਸ ਦਾ ਸਤਿਕਾਰ ਕਰਨਾ ਚਾਹੀਦਾ ਹੈ। ਕਿਉਂਕਿ ਬਾਲਕ ਹੋਵੇ, ਜੁਆਨ ਹੋਵੇ, ਬੁਢਾ ਹੋਵੇ ਚਾਹੇ ਵੈਰੀ ਹੋਵੇ ਚਾਹੇ ਚੋਰ ਚੰਡਾਲ ਭੀ ਹੋਵੇ

ਜੋ ਭੀ ਘਰ ਆਵੇ ਉਹ ਅਤਿਥੀ ਦੇ ਸਮਾਨ ਸਨਮਾਨ ਯੋਗ ਹੈ, ਸੱਪ ਨੇ ਭਾਵੇਂ ਮਾਰਨ ਲਈ ਆਉਣਾ ਹੈ ਫਿਰ ਭੀ ਉਹ ਅਤਿਥੀ ਰੂਪ ਕਰਕੇ ਸਤਿਕਾਰ ਯੋਗ ਹੈ। ਸੱਪ ਦੇ ਸਤਿਕਾਰ ਲਈ ਸੁੰਦਰ ਬਾਗ ਵਿਚ ਸ਼ੀਸ਼ ਮਹਿਲ ਬਣਵਾ ਕੇ ਚਾਰੇ ਦਰਵਾਜ਼ਿਆਂ ਪਰ ਦੁੱਧ, ਸ਼ਰਬਤ, ਪਾਣੀ ਆਦਿਕਾਂ ਦੇ ਕੁੰਡ ਬਣਵਾਏ। ਉਸ ਦੀ ਰਿਹਾਇਸ਼ ਵਾਸਤੇ ਚੰਦਨ ਦੇ ਬੂਟੇ ਲਗਵਾ ਦਿਤੇ, ਸੱਪ ਦੀ ਪ੍ਰਸੰਨਤਾ ਲੈਣ ਵਾਸਤੇ ਬੀਨਾਂ ਵਜਾਉਣ ਵਾਲਿਆਂ ਨੂੰ ਭੀ ਸਦਿਆ, ਸਲਾਮੀ ਦੇਣ ਵਾਸਤੇ ਫੌਜਾਂ ਖੜੀਆਂ ਕਰ ਦਿਤੀਆਂ।

ਜਿਸ ਵੇਲੇ ਸੱਪ ਆਇਆ ਤਾਂ ਸਾਰਿਆਂ ਨੇ ਬੜੇ ਸੋਹਣੇ ਢੰਗ ਨਾਲ ਸਲਾਮੀ ਦਿਤੀ, ਜਲ ਦੇ ਕੁੰਡ ਵਿਚ ਇਸ਼ਨਾਨ ਕਰਵਾਇਆ, ਸ਼ਰਬਤ ਦੇ ਦੁੱਧ ਪਿਲਾਇਆ, ਚੰਦਨ ਦੇ ਬ੍ਰਿਛ ਤੇ ਬਿਠਾ ਕੇ ਬੀਨਾਂ ਸੁਣਾਈਆਂ। ਉਹ ਜਮਦੂਤ ਸੱਪ ਦੇ ਰੂਪ ਵਿਚ ਬੜਾ ਪ੍ਰਸੰਨ ਹੋਇਆ ਤੇ ਆਖਣ ਲਗਾ, ਇਸ ਰਾਜੇ ਨੇ ਬੜੀ ਸੇਵਾ ਕੀਤੀ ਹੈ ਹੁਣ ਮੈਂ ਕ੍ਰਿਤਘਨ ਹੋ ਕੇ ਇਸ ਨੂੰ ਨਹੀਂ ਮਾਰਾਂਗਾ। ਧਰਮਰਾਜ ਦੀ ਆਗਿਆ ਤਾਂ ਇਹ ਹੈ ਕਿ ਇਸ ਨੂੰ ਮਾਰ ਕੇ ਲਿਆਓ। ਪਰ ਮੈਂ ਇਸ ਨੂੰ ਆਪਣੀ ਉਮਰ ਦੇ ਕੇ ਜਾਵਾਂਗਾ।

ਸਮੇਂ ਅਨੁਸਾਰ ਸੱਪ ਨੇ ਰਾਜੇ ਨੂੰ ਆ ਕੇ ਕਿਹਾ–ਧਰਮਰਾਜ ਦੀ ਆਗਿਆ ਅਨੁਸਾਰ ਮੈਂ ਇਕ ਵਾਰ ਤੈਨੂੰ ਡੰਗ ਮਾਰ ਕੇ ਮਾਰਾਂਗਾ ਫਿਰ ਆਪਣੀ ਉਮਰ ਦੇ ਕੇ ਤੈਨੂੰ ਜੀਉਂਦਾ ਕਰ ਦਿਆਂਗਾ ਤੂੰ ਕੋਈ ਫਿਕਰ ਨਾ ਕਰ। ਇੰਜ ਕਹਿ ਕੇ ਸੱਪ ਨੇ ਰਾਜੇ ਨੂੰ ਥੋੜਾ ਜਿਹਾ ਡੰਗ ਮਾਰਿਆ ਰਾਜਾ ਮਰ ਕੇ ਡਿਗ ਪਿਆ, ਪਰ ਸੱਪ ਨੇ ਉਸੇ ਵੇਲੇ ਆਪਣੀ ਪੰਜ ਸਾਲ ਉਮਰ ਦੇ ਕੇ ਜਿਵਾ ਦਿਤਾ* ਤੇ ਕਿਹਾ ਦੇਵਤਿਆਂ ਦੀ ਜੋ ਪੰਜ ਸਾਲ ਦੀ ਉਮਰ ਹੈ, ਮਨੁੱਖਾਂ ਦੀ ੭੫ ਸਾਲ ਦੀ ਹੁੰਦੀ ਹੈ ਭਾਵ ਇਹ ਕਿ ਹੁਣ ਤੂੰ ੭੫ ਸਾਲ ਰਾਜ ਕਰੇਂਗਾ। ਇਹ ਗੱਲ ਕਹਿ ਕੇ ਸੱਪ ਜਾਣ ਲੱਗਾ ਤਾਂ ਰਾਜੇ ਨੇ ਜਾਂਦਿਆਂ ਵੀ ਉਸ ਦਾ ਸਵਾਗਤ ਕੀਤਾ। ਸੱਪ ਨੇ ਫਿਰ ਖੁਸ਼ ਹੋ ਕੇ ਕਿਹਾ, ਜਿਤਨੇ ਕੁ ਦੁਨੀਆਂ ਵਿਚ ਪਸ਼ੂ ਪੰਛੀ ਹਨ, ਉਹ ਆਪਣੀ ਜ਼ਬਾਨ ਤੋਂ ਜੋ ਵੀ ਬੋਲੀ ਬੋਲਣਗੇ ਤੈਨੂੰ ਸਾਰਾ ਪਤਾ ਲੱਗੇਗਾ, ਪਰ, ਕਿਸੇ ਨੂੰ ਦਸਣਾ ਨਹੀਂ ਆਪਣੀ ਰਾਣੀ ਨੂੰ ਭੀ ਨਹੀਂ ਦਸਣਾ। ਅਗਰ ਕਿਸੇ ਨੂੰ ਸੁਣਾਏਂਗਾ ਤਾਂ ਮਰ ਜਾਵੇਂਗਾ। ਇਹ ਗੱਲ ਕਹਿ ਕੇ ਸੱਪ ਚਲਾ ਗਿਆ। ਰਾਜਾ ਖੁਸ਼ ਹੋ ਕੇ ਆਪਣੇ ਰਾਜ ਮੰਦਰਾਂ ਵਿਚ ਆ ਗਿਆ।

ਫਿਰ ਰਾਜੇ ਨੂੰ ਸੰਤਾਂ ਦਾ ਤੀਜਾ ਬਚਨ ਯਾਦ ਆਇਆ, ਕਿ ਖੁਸ਼ਕ ਭੋਜਨ ਨਹੀਂ ਕਰਨਾ ਜੇ ਕਰੋਗੇ ਤਾਂ ਲੜਾਈ ਹੋਵੇਗੀ। ਹੱਛਾ ਜੇਕਰ ਰਾਣੀ ਨਾਲ ਲੜਾਈ ਹੋਵੇਗੀ ਤਾਂ ਸੰਭਾਲ ਲਵਾਂਗਾ। ਇਹ ਵਿਚਾਰ ਕੇ ਰਾਣੀ ਨੂੰ ਕਿਹਾ–ਮੇਰੇ ਲਈ ਅੱਜ ਬਿਲਕੁਲ ਖੁਸ਼ਕ ਭੋਜਨ ਪਕਾਵੀਂ ਘਿਉ ਬਿਲਕੁਲ ਨਹੀਂ ਛੁਹਾਣਾ। ਰਾਣੀ ਨੇ ਰਾਜੇ ਦੇ ਕਹੇ ਅਨੁਸਾਰ ਖੁਸ਼ਕ ਭੋਜਨ ਤਿਆਰ ਕਰ ਕੇ ਰਾਜੇ ਦੇ ਅੱਗੇ ਰੱਖ ਦਿੱਤਾ।

---

*ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋਕੇ ਆਪਣੀ ਉਮਰ ਵਿਚੋਂ ੬ ਸਾਲ ੧੧ ਮਹੀਨੇ ੧੧ ਦਿਨ ਦੀ ਉਮਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦਿੱਤੀ।

ਰਾਜਾ ਰੋਜ਼ ਹੀ ਕੀੜੀਆਂ ਵਾਸਤੇ ਇਕ ਗ੍ਰਾਸ ਬਾਹਰ ਕਢ ਕੇ ਖਾਂਦਾ ਸੀ ਜਦ ਉਸ ਨੇ ਰੁੱਖਾ ਭੋਜਨ ਕੀੜੀਆਂ ਲਈ ਬਾਹਰ ਕੱਢ ਕੇ ਰੱਖਿਆ ਤਾਂ ਕੀੜੀਆਂ ਨੇ ਖੁਸ਼ਕ ਭੋਜਨ ਦੇਖ ਕੇ ਰਾਜੇ ਦੀ ਨਿੰਦਿਆ ਕੀਤੀ ਤੇ ਗਾਹਲੀਆਂ ਕਢੀਆਂ। ਰਾਜਾ ਸੁਣ ਕੇ ਹੱਸ ਪਿਆ। ਰਾਣੀ ਪਾਸ ਬੈਠੀ ਸੀ, ਉਸ ਨੇ ਹੱਸਣ ਦਾ ਕਾਰਨ ਪੁਛਿਆ। ਰਾਜੇ ਨੇ ਦਸਿਆ ਨਾ, ਰਾਣੀ ਨੇ ਕਿਹਾ-ਜੇ ਆਪ ਨਹੀਂ ਦਸੋਗੇ ਤਾਂ ਮੈਂ ਫਾਹ ਲੈ ਕੇ ਮਰ ਜਾਵਾਂਗੀ। ਦੋਹਾਂ ਦਾ ਬੜਾ ਹਠ ਹੋਇਆ, ਆਖਿਰ ਇਸਤ੍ਰੀ ਦਾ ਹਠ ਬੜਾ ਜ਼ਬਰਦਸਤ ਹੁੰਦਾ ਹੈ। ਜਾਂ ਰਾਣੀ ਮਰਨ ਲਗੀ ਤਾਂ ਰਾਜੇ ਨੇ ਕਿਹਾ ਤੂੰ ਨਾ ਮਰ, ਮੈਨੂੰ ਗੰਗਾ ਪਰ ਲੈ ਚਲ ਉਥੇ ਸੁਣਾ ਕੇ ਮੈਂ ਮਰ ਜਾਵਾਂਗਾ ਤੇ ਮੈਨੂੰ ਗੰਗਾ ਪਰਵਾਹ ਕਰ ਦੇਣਾ। ਰਾਣੀ ਨੇ ਗੰਗਾ ਦੇ ਕਿਨਾਰੇ ਜਾਣ ਦੀ ਤਿਆਰੀ ਕਰ ਲਈ। ਬਹੁਤਿਆਂ ਨੇ ਰਾਣੀ ਨੂੰ ਸਮਝਾਇਆ ਪਰ ਰਾਣੀ ਆਪਣੇ ਹੱਠ ਤੋਂ ਨਾ ਹਟੀ ਗੰਗਾ ਵਲ ਚਲ ਪਏ। ਜਾਂਦਿਆਂ ਜਾਂਦਿਆਂ ਰਾਹ ਵਿਚ ਰਾਤ ਪੈ ਗਈ। ਜੰਗਲ ਵਿਚ ਇਕ ਖੂਹ ਸੀ ਉਸ ਦੇ ਆਸੇ ਪਾਸੇ ਹਰਿਆ ਹਰਿਆ ਘਾਹ ਸੀ ਉਥੇ ਰਹਿ ਪਏ। ਰਾਤ ਅਤੇ ਸਵੇਰੇ ਜਲ ਵਰਤਣ ਕਰ ਕੇ ਉਥੇ ਚਿੱਕੜ ਹੋ ਗਿਆ ਘਾਹ ਲਤਾੜਿਆ ਗਿਆ। ਸਵੇਰ ਨਾਲ ਇਕ ਅਜਾਲੀ ਬੱਕਰੇ ਬੱਕਰੀਆਂ ਲੈ ਕੇ ਚੁਰਾਉਣ ਲਈ ਉਸ ਖੂਹ ਤੇ ਆ ਗਿਆ। ਸਭ ਬੱਕਰੀਆਂ ਘਾਹ ਖ਼ਾਣ ਲੱਗੀ ਪਈਆਂ ਇਕ ਬੱਕਰੀ ਘਾਹ ਨਾ ਖਾਵੇ। ਉਸ ਦੇ ਪਤੀ ਬਕਰੇ ਨੇ ਬਹੁਤ ਸਮਝਾਇਆ ਪਰ ਉਸ ਨੇ ਕਿਹਾ-ਇਹ ਲਤਾੜਿਆ ਹੋਇਆ ਘਾਹ ਮੈਂ ਨਹੀਂ ਖਾਵਾਂਗੀ। ਬੱਕਰੇ ਨੇ ਪੁਛਿਆ-ਤੂੰ ਕਿਹੜਾ ਘਾਹ ਖਾਵੇਂਗੀ ? ਬੱਕਰੀ ਨੇ ਕ਼ਿਹਾ-ਖੂਹ ਦੀਆਂ ਇੱਟਾਂ ਵਿਚ ਜੋ ਘਾਹ ਉਗਿਆ ਹੋਇਆ ਹੈ, ਉਹ ਲਿਆ ਕੇ ਦਿਉਗੇ ਤਾਂ ਖਾਵਾਂਗੀ। ਉਸ ਘਾਹ ਦੇ ਲ਼ਿਆਣ ਵਾਸਤੇ ਬੱਕਰੇ ਨੇ ਯਤਨ ਤਾਂ ਬਹੁਤ ਕੀਤੇ ਪਰ ਲਿਆ ਨਾ ਸਕਿਆ। ਕਿਉਂਕਿ ਖੂਹ ਵਿਚ ਡਿੱਗਣ ਦਾ ਖਤਰਾ ਸੀ, ਬੱਕਰੀ ਨੂੰ ਬਹੁਤ ਸਮਝਾਇਆ ਪਰ ਨਾ ਸਮਝੀ। ਬੱਕਰੇ ਨੂੰ ਬੜਾ ਗੁੱਸਾ ਆ ਗਿਆ ਤੇ ਦੋ ਚਾਰ ਸਿੰਗ ਅਤੇ ਦੁਲੱਤਾਂ ਮਾਰਕੇ ਬੱਕਰੀ ਨੂੰ ਬਹੁਤ ਕੁੱਟਿਆ। ਉਸ ਵੇਲੇ ਬੱਕਰੀ ਨੇ ਮੰਨ ਲਿਆ ਤੇ ਕਿਹਾ ਮਾਰੋ ਨਾ, ਮੈਂ ਏਹੀ ਘਾਹ ਖਾ ਲੈਂਦੀ ਹਾਂ।

ਬੱਕਰੀ ਬੱਕਰੇ ਤੋਂ ਇਹ ਗੱਲਾਂ ਸੁਣ ਕੇ ਰਾਜੇ ਨੂੰ ਸੰਤਾਂ ਦੇ ਬਚਨ ਯਾਦ ਆ ਗਏ ਕਿ ਜੇਕਰ ਇਸਤ੍ਰੀ ਹਠ ਪਰ ਆ ਕੇ ਕੋਈ ਬਚਨ ਨਾ ਮੰਨੇ ਤਾਂ ਉਸ ਵੇਲੇ ਤਾੜਨਾ ਠੀਕ ਹੈ। ਰਾਜੇ ਨੇ ਰਾਣੀ ਨੂੰ ਬੁਲਾ ਕੇ ਕਿਹਾ-ਤੂੰ ਆਪਣਾ ਹੱਠ ਛੱਡੇਂਗੀ ਕਿ ਨਹੀਂ ? ਰਾਣੀ ਨੇ ਕਿਹਾ-ਮਰ ਜਾਵਾਂਗੀ ਪਰ ਹਠ ਨਹੀਂ ਛਡਾਂਗੀ। ਉਸੀ ਵੇਲੇ ਰਾਜਾ ਗੁਸੇ ਵਿਚ ਆ ਕੇ ਉਸ ਨੂੰ ਮਾਰਨ ਲਗ ਪਿਆ ਤੇ ਮਿਆਨ ਵਿਚੋਂ ਤਲਵਾਰ ਕੱਢ ਕੇ ਆਖਿਆ-ਹਠ ਛਡ ਦੇ ਨਹੀਂ ਤਾਂ ਹੁਣੇ ਤੇਰਾ ਸਿਰ ਉਤਾਰ ਦਿਆਂਗਾ। ਰਾਣੀ ਨੇ ਕਿਹਾ-ਮੈਂ ਹਠ ਛੱਡ ਦਿਤਾ ਹੈ, ਆਪ ਮੈਨੂੰ ਨਾ ਮਾਰੋ ਚਾਹੇ ਆਪ ਹੱਸੋ ਚਾਹੇ ਰੋਵੋ ਮੈਨੂੰ ਕੀ। ਇਸ ਵਜ੍ਹਾ ਨਾਲ ਸੰਤਾਂ ਦੇ ਬਚਨਾਂ ਤੇ ਭਰੋਸਾ ਹੋਣ ਕਰਕੇ ਰਾਜਾ ਤੇ ਰਾਣੀ ਬੜੇ ਸੁਖਾਂ ਨਾਲ ਆਪਣੇ ਮਹਿਲਾਂ ਵਿਚ ਵਸਣ ਲਗ ਪਏ।

**ਸਤਿ ਨਿਰਤਿ ਬੂਝੈ ਜੇ ਕੋਇ ॥ ਨਾਮੁ ਜਪਤ ਤਾ ਕੀ ਗਤਿ ਹੋਇ ॥**

ਜਿਹੜਾ ਕੋਈ ਮਨੁੱਖ ਸੱਤ ਅਸੱਤ ਦੇ ਨਿਰਨੇ ਨੂੰ ਸਮਝਦਾ ਹੈ ਅਤੇ ਨਾਮ ਨੂੰ ਜਪਦਾ ਹੈ, ਉਸ ਦੀ ਗਤਿ=ਮੁਕਤੀ ਹੁੰਦੀ ਹੈ।

**ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥**

ਉਹ ਪ੍ਰਭੂ ਆਪ ਸਤ ਹੈ, ਉਸ ਦਾ ਕੀਤਾ ਹੋਇਆ ਪ੍ਰਪੰਚ ਵੀ ਸਾਰਾ ਸੱਚਾ ਹੈ। ਉਹ ਆਪਣੀ ਗਤ ਦੀ ਮਿਤਿ=ਮਰਯਾਦਾ ਨੂੰ ਆਪ ਹੀ ਜਾਣਦਾ ਹੈ।

(ਪੰਨਾ ੨੮੫)

**ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥**

ਜਿਸ ਪ੍ਰਭੂ ਦੀ ਇਹ ਸ੍ਰਿਸ਼ਟੀ ਹੈ, ਉਹ ਕਰਨਹਾਰ ਪ੍ਰਭੂ ਅਵਰ ਬੂਝਿ=ਹੋਰ ਕਿਸੇ ਤੋਂ ਪੁੱਛ ਕੇ ਇਸ ਦੇ ਬਣਾਉਣ ਦੀ ਵਿਚਾਰ [ਨ ਕਰਤ] ਨਹੀਂ ਕਰਦਾ।

**ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥**

ਕਰਤੇ ਪੁਰਖ ਦੀ ਮਿਤਿ=ਮਰਯਾਦਾ ਨੂੰ ਕੀਤਾ ਹੋਇਆ ਜੀਵ ਨਹੀਂ ਜਾਣ ਸਕਦਾ। ਗੁਰੂ ਜੀ ਕਹਿੰਦੇ ਹਨ-ਜੋ ਉਸ ਕਰਤੇ ਨੂੰ ਭਾਉਂਦਾ ਹੈ, ਓਹੀ ਹੁੰਦਾ ਹੈ ॥ ੭ ॥

**ਬਿਸਮਨ ਬਿਸਮ ਭਏ ਬਿਸਮਾਦ ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥**

ਜਿਨ੍ਹਾਂ ਦਾ ਮਨ ਬਿਸ=ਵਿਸ਼ਿਆਂ ਵਲੋਂ ਬਿਸਮ ਭਏ=ਰਹਿਤ ਹੋਇਆ ਹੈ ਉਹ ਬਿਸਮਾਦ=ਅਸਚਰਜ ਰੂਪ ਹੋਏ ਹਨ। ਵਾ:-ਅਸਚਰਜ ਰੂਪ ਨੂੰ ਪਾ ਕੇ ਅਸਚਰਜ ਤੋਂ ਅਸਚਰਜ ਹੋਏ ਹਨ। ਜਿਸ ਨੇ ਗੁਰੂ ਤੋਂ ਪੁਛਿਆ ਹੈ, ਉਸ ਨੂੰ ਇਹ ਸ੍ਵਾਦ ਆਨੰਦ ਆਇਆ ਹੈ।

**ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥ ਗੁਰ ਕੈ ਬਚਨਿ ਪਦਾਰਥ ਲਹੇ ॥**

ਉਹ ਗੁਰਮੁਖ ਜਨ ਪ੍ਰਭੂ ਦੇ ਰੰਗਿ-ਅਨੰਦ ਵਿਚ ਰਾਚਿ ਰਹੇ=ਤਦਾਕਾਰ ਹੋ ਰਹੇ ਹਨ। ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਗਿਆਨ-ਪਦਾਰਥ ਨੂੰ ਲੀਤਾ ਹੈ।

**ਓਇ ਦਾਤੇ ਦੁਖ ਕਾਟਨਹਾਰ ॥ ਜਾ ਕੈ ਸੰਗਿ ਤਰੈ ਸੰਸਾਰ ॥**

ਉਹ ਗੁਰੂ ਨਾਮ ਦੇ ਦਾਤੇ ਹਨ ਤੇ ਦੁਖਾਂ ਦੇ ਕੱਟਣ ਵਾਲੇ ਹਨ। ਜਿਨ੍ਹਾਂ ਦੀ ਸੰਗਤ ਕਰਕੇ ਅਨੇਕਾਂ ਜੀਵ ਸੰਸਾਰ [ਸਮੁੰਦਰ] ਤੋਂ ਤਰੈ=ਤਰ ਜਾਂਦੇ ਹਨ।

**ਜਨ ਕਾ ਸੇਵਕੁ ਸੋ ਵਡਭਾਗੀ ॥ ਜਨ ਕੈ ਸੰਗਿ ਏਕ ਲਿਵ ਲਾਗੀ ॥**

ਜੋ ਸੰਤ ਜਨਾਂ ਦਾ ਸੇਵਕ ਹੈ, ਉਹ ਵੱਡਿਆਂ ਭਾਗਾਂ ਵਾਲਾ ਹੈ। ਕਿਉਂਕਿ ਸੰਤ ਜਨਾਂ ਦੇ ਸੰਗ ਕਰਕੇ ਉਸ ਦੀ ਇਕ ਪ੍ਰਭੂ ਵਿਚ ਲਿਵ=ਬਿਰਤੀ ਲਗ ਗਈ ਹੈ।

**ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥**

**ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥**

ਜੋ ਪੁਰਸ਼ ਸੰਤ ਜਨਾਂ ਨਾਲ ਮਿਲ ਕੇ ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਉਂਦਾ ਹੈ।

ਵਾ :-ਗੋਬਿੰਦ ਦੇ ਗੁਣ ਅਤੇ ਗੋਬਿੰਦ ਦਾ ਕੀਰਤਨੁ=ਜਸ ਗਾਉਂਦਾ ਹੈ।

ਗੁਰੂ ਜੀ ਫੁਰਮਾਉਂਦੇ ਹਨ-ਉਹ ਪੁਰਸ਼ ਗੁਰਾਂ ਦੀ ਕਿਰਪਾ ਦੁਆਰੇ ਪਰਮੇਸ਼ਰ ਦੀ ਪ੍ਰਾਪਤੀ ਰੂਪ ਫਲ ਨੂੰ ਪਾਉਂਦਾ ਹੈ ॥ ੮ ॥ ੧੬ ॥

**ਉਥਾਨਕਾ :-** ਜਿਸ ਵੇਲੇ ਰਾਮਸਰ ਸਰੋਵਰ ਦੇ ਕੰਢੇ ਮੰਜੀ ਸਾਹਿਬ ਬੈਠ ਕੇ ਸੋਲ੍ਹਾਂ ਅਸਟਪਦੀਆਂ ਉਚਾਰ ਚੁੱਕੇ ਸਨ। ਇਤਨੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁਤ੍ਰ ਬਾਬਾ ਸ੍ਰੀ ਚੰਦ ਜੀ ਆ ਪਹੁੰਚੇ। ਉਹਨਾਂ ਨੂੰ ਵੇਖ ਕੇ ਗੁਰੂ ਅਰਜਨ ਸਾਹਿਬ ਜੀ ਨੇ ਉੱਠ ਕੇ ਉਨ੍ਹਾਂ ਦੇ ਚਰਨਾਂ ਪਰ ਮੱਥਾ ਟੇਕ ਕੇ ਬੜੇ ਸਤਿਕਾਰ ਨਾਲ ਆਪਣੇ ਆਸਣ ਪਰ ਬਿਠਾਇਆ ਤੇ ਜਲ ਪਾਣੀ ਦੀ ਸੇਵਾ ਪੁੱਛੀ। ਅੱਗੋਂ ਬਾਬਾ ਸ੍ਰੀ ਚੰਦ ਜੀ ਨੇ ਪੁਛਿਆ-ਤੁਸੀਂ ਇਥੇ ਬੈਠੇ ਕੀ ਕੰਮ ਕਰ ਰਹੇ ਸੀ ? ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ-ਚਵ੍ਹੀ ਹਜ਼ਾਰ ਸੁਆਸਾਂ ਦੀ ਸਫਲਤਾ ਵਾਸਤੇ ਸੁਖਮਨੀ ਨਾਮੇ ਬਾਣੀ ਉਚਾਰ ਰਹੇ ਸਾਂ। ਸੋਲ੍ਹਾਂ ਅਸਟਪਦੀਆਂ ਪੂਰੀਆਂ ਹੋ ਚੁਕੀਆਂ ਹਨ, ਅੱਗੋਂ ਆਪ ਅੱਠ ਅਸਟਪਦੀਆਂ ਉਚਾਰ ਕੇ ਚਵ੍ਹੀ ਅਸਟਪਦੀਆਂ ਪੂਰੀਆਂ ਕਰੋ। ਇਹ ਬਚਨ ਸੁਣ ਕੇ ਬਾਬਾ ਜੀ ਬੜੇ ਖੁਸ਼ ਹੋਏ ਤੇ ਕਿਹਾ-ਗੁਰੂ ਸਾਹਿਬਾਂ ਦੀ ਗੁਰਤਾ ਗੱਦੀ ਆਪ ਜੀ ਨੂੰ ਮਿਲੀ ਹੋਈ ਹੈ, ਇਸ ਲਈ ਬਾਣੀ ਦੇ ਉਚਾਰਨ ਦਾ ਹੱਕ ਆਪ ਜੀ ਨੂੰ ਹੈ। ਤੁਸੀਂ ਆਪ ਹੀ ਉਚਾਰ ਕੇ ਚਵ੍ਹੀ ਅਸਟਪਦੀਆਂ ਪੂਰੀਆਂ ਕਰੋ। ਗੁਰੂ ਜੀ ਨੇ ਦੁਬਾਰਾ ਹਥ ਜੋੜ ਕੇ ਬੇਨਤੀ ਕੀਤੀ ਕਿ ਸਾਡੇ ਮਨ ਵਿਚ ਤਾਂ ਹੀ ਖੁਸ਼ੀ ਹੋਵੇਗੀ ਜੇਕਰ ਆਪ ਕੁਝ ਬਾਣੀ ਉਚਾਰਨਾ ਕਰੋ।

ਉਸ ਵੇਲੇ ਗੁਰੂ ਸਾਹਿਬ ਜੀ ਨੂੰ ਖੁਸ਼ ਕਰਨ ਵਾਸਤੇ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਮੁਖਾਰ-ਬਿੰਦ ਤੋਂ ਦੋ ਸਿਹਾਰੀਆਂ ਦਾ ਭੇਦ ਰਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ ਹੀ ਸਲੋਕ ਉਚਾਰ ਕੇ ਸੁਣਾ ਦਿਤਾ। ਬਾਬਾ ਸ੍ਰੀ ਚੰਦ ਜੀ ਤੋਂ ਸੁਣਕੇ ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਉਚਾਰਕੇ ਇਹ ਸਲੋਕ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਲਿਆ।

ਅਗਲੀਆਂ ਅੱਠ ਅਸਟਪਦੀਆਂ ਵੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਰਾਮਸਰ ਮੰਜੀ ਸਾਹਿਬ ਵਾਲੀ ਜਗ੍ਹਾ ਤੇ ਹੀ ਬੈਠ ਕੇ ਉਚਾਰਨ ਕੀਤੀਆਂ। ਸੰਪ੍ਰਦਾਈ ਕਹਿਣ ਮੁਤਾਬਿਕ ਇਹ ਗੱਲ ਪਰੰਪਰਾ ਤੋਂ ਸੀਨੇ ਬਸੀਨੇ ਚਲੀ ਆ ਰਹੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਰਾਮਸਰ ਮੰਜੀ ਸਾਹਿਬ ਬੈਠਿਆਂ ਹੀ ਸੁਖਮਨੀ ਸਾਹਿਬ ਜੀ ਦੀਆਂ

ਕੇ ਅਸਟਪਦੀਆਂ ਪੂਰੀਆਂ ਉਚਾਰੀਆਂ ਹਨ।*

**ਸਲੋਕੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥**

ਸ੍ਰਿਸ਼ਟੀ ਹੋਣ ਤੋਂ ਆਦਿ=ਪਹਿਲੇ ਉਹ ਪਰਮੇਸ਼ਰ ਸੱਚਾ ਸੀ, ਜਿਸ ਵੇਲੇ ਸ੍ਰਿਸ਼ਟੀ ਪੈਦਾ ਹੋਈ ਤਾਂ ਜੁਗਾਦਿ=ਜੁਗਾਂ ਦੀ ਆਦਿ ਸਤਜੁਗ ਵਿਚ ਵੀ ਸੱਚਾ ਸੀ।

ਗੁਰੂ ਸਾਹਿਬ ਜੀ ਸ਼ੁਭ ਉਪਦੇਸ਼ ਦੇਂਦੇ ਹੋਏ ਫੁਰਮਾਉਂਦੇ ਹਨ-ਭਿ=ਉਸ ਵਾਂਗ ਹੁਣ ਵੀ ਸੱਚਾ ਹੈ, ਤੇ ਅੱਗੇ ਭੀ ਸੱਚਾ ਹੋਵੇਗਾ ॥੧॥

ਏਸੇ ਪਉੜੀ ਦੀਆਂ ਅਖੀਰਲੀਆਂ ਦੋ ਤੁਕਾਂ ਦਾ ਅਰਥ ਪਹਿਲੇ ਕਰਨਾ :-

ਬੂਝਨਹਾਰ ਕਉ ਸਤਿ-ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥

ਗੁਰੂ ਜੀ ਕਹਿੰਦੇ ਹਨ-ਉਹ ਪ੍ਰਭੂ ਸਤ ਹੈ, ਉਸ ਦੀ ਸਤਿ=ਸੱਤਾ ਸਭ ਵਿਚ ਸੋਭ ਰਹੀ ਹੈ। ਉਸ ਦੇ ਬੂਝਣ ਵਾਲੇ ਗਿਆਨਵਾਨ ਨੂੰ ਇਸ ਤਰ੍ਹਾਂ ਸਭ ਕੁਝ ਸਤ ਪ੍ਰਤੀਤ ਹੁੰਦਾ ਹੈ। ਕਿ-

---

*ਗਿਆਨੀ ਗਿਆਨ ਸਿੰਘ ਜੀ ਤਵਾਰੀਖ ਗੁਰੂ ਖ਼ਾਲਸਾ ਭਾਗ ਪਹਿਲਾ ਪੰਨਾ ੩੯੧ ਤੇ ਲਿਖਦੇ ਹਨ :-

(ਗੁਰੂ ਜੀ)... ... ਬਹੁਤ ਲੋਕਾਂ ਨੂੰ ਧਰਮ ਦਾ ਉਪਦੇਸ਼ ਤੇ ਸਤਿਨਾਮ ਦਾ ਜਾਪ ਦ੍ਰਿੜਾਉਂਦੇ ਹੋਏ ਬਾਰਠ ਪਿੰਡ, ਜਿਥੇ ਸ੍ਰੀ ਚੰਦ ਜੀ ਰਹਿੰਦੇ ਸੇ, ਜਾ ਉਤਰੇ। ਸ੍ਰੀ ਚੰਦ ਜੀ ਦੇ ਦਰਸ਼ਨ ਕੀਤੇ, ਉਸ ਵੇਲੇ ਸੁਖਮਨੀ ਸਾਹਿਬ ਜੀ ਦੀਆਂ ਸੋਲਾਂ ਅਸਟਪਦੀਆਂ ਗੁਰੂ ਸਾਹਿਬ ਰਚ ਚੁਕੇ ਸੇ, ਸੋ ਸ੍ਰੀ ਚੰਦ ਜੀ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਆਖਣ ਲਗੇ ਕਿ ੮ ਅਸ਼ਟਪਦੀਆਂ ਹੋਰ ਬਣਾਓ, ਕਿਉਂਕਿ ਆਦਮੀ ਨੂੰ ਅੱਠਾਂ ਪਹਿਰਾਂ ਵਿੱਚ ੨੪ ਹਜ਼ਾਰ ੬ ਸੌ ਸੁਆਸ ਆਉਂਦਾ ਹੈ, ਸੋ ਜੋ ਕੋਈ ਏਹ ੨੪ ਅਸ਼ਟਪਦੀਆਂ ਪੜ੍ਹੇਗਾ ਉਸ ਦਾ ਸੁਆਸ ਸੁਆਸ ਸਫਲ ਹੋਵੇਗਾ, ਤੇ ਜਮ ਦੀ ਤਾੜਨਾ ਨਾ ਹੋਵੇਗੀ। ਏਹ ਵਰ ਸੁਣ ਕੇ ਗੁਰੂ ਜੀ ਨੇ ਆਖਿਆ ਏਹ ਤੁਸੀਂ ਹੀ ਪੂਰੀਆਂ ਕਰੋ, ਤਾਂ ਸ੍ਰੀ ਚੰਦ ਜੀ ਨੇ "ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸੱਚੁ ॥" ਏਹ ਸਲੋਕ ਗੁਰੂ ਨਾਨਕ ਜੀ ਵਾਲਾ ਹੀ ਉਚਾਰ ਕੇ ਬੱਸ ਕਰ ਦਿੱਤੀ, ਬਰਾਬਰੀ ਨਾ ਕਰਨ ਵਾਸਤੇ ਯਾ ਪਛਾਨ ਵਾਸਤੇ "ਭਿ" ਸਹਾਰੀ ਦਾ ਫਰਕ ਰੱਖਿਆ। ਫੇਰ ਗੁਰੂ ਜੀ ਮਹਾਰਾਜ ਨੇ ੮ ਅਸ਼ਟਪਦੀਆਂ ਉਥੇ ਹੀ ਰਚ ਕੇ ਉਹਨਾਂ ਨੂੰ ਸੁਣਾਈਆਂ, ਜਿਸ ਤੋਂ ਸ੍ਰੀ ਚੰਦ ਜੀ ਬੜੇ ਹੀ ਪ੍ਰਸੰਨ ਹੋਏ ਤੇ ਬਚਨ ਕੀਤਾ-"ਤੁਹਾਡਾ ਬੁਰਾ ਚਿਤਵਨ ਵਾਲਾ ਕੋਈ ਨਾ ਰਹੇਗਾ ਤੇ ਤੁਹਾਡੀ ਬਾਣੀ ਦੁਨੀਆਂ ਵਿਚ ਦਿਨ ਬਦਿਨ ਦੂਣਾ ਚੌਣਾ ਮਾਨ ਪਾਏਗੀ ਅਤੇ ਕਲਯਾਨ ਦਾਇਕ ਹੋਵੇਗੀ।" ਇਸ ਪ੍ਰਕਾਰ ਸ੍ਰੀ ਚੰਦ ਜੀ ਤੋਂ ਖੁਸ਼ੀ ਲੈ ਕੇ ਗੁਰੂ ਜੀ ਫੇਰ ਅੰਮ੍ਰਿਤਸਰ ਆ ਬਿਰਾਜੇ।

**ਅਸਟਪਦੀ ॥ ਚਰਨ ਸਤਿ ਸਤਿ ਪਰਸਨਹਾਰ ॥ ਪੂਜਾ ਸਤਿ ਸਤਿ ਸੇਵਦਾਰ॥**

ਉਸ ਪ੍ਰਭੂ ਦੇ ਚਰਨ ਸਤ ਹਨ, ਉਨ੍ਹਾਂ ਚਰਨਾਂ ਨੂੰ ਪਰਸਨਹਾਰ=ਛੂਹਣ ਵਾਲਾ ਭੀ ਸਤ ਹੈ।
ਉਸ ਪ੍ਰਭੂ ਦੀ ਪੂਜਾ ਸਤ ਹੈ, ਪੂਜਾ ਦੇ ਕਰਨ ਵਾਲੇ ਸੇਵਾਦਾਰ ਭੀ ਸਤ ਹਨ।

**ਦਰਸਨੁ ਸਤਿ ਸਤਿ ਪੇਖਨਹਾਰ ॥ ਨਾਮੁ ਸਤਿ ਸਤਿ ਧਿਆਵਨਹਾਰ ॥**

ਉਸ ਪ੍ਰਭੂ ਦਾ ਦਰਸ਼ਨ ਸਤ ਹੈ ਅਤੇ ਦਰਸ਼ਨ ਦੇ ਵੇਖਣ ਵਾਲੇ ਪੁਰਸ਼ ਭੀ ਸਤ ਹਨ।
ਸਤ ਸਰੂਪ ਦਾ ਨਾਮ ਸੱਚਾ ਹੈ ਅਤੇ ਨਾਮ ਦੇ ਧਿਆਵਣ ਵਾਲੇ ਮਨੁੱਖ ਭੀ ਸੱਚੇ ਹਨ।

**ਆਪਿ ਸਤਿ ਸਤਿ ਸਭ ਧਾਰੀ ॥ ਆਪੇ ਗੁਣ ਆਪੇ ਗੁਣਕਾਰੀ ॥**

ਉਹ ਪ੍ਰਭੂ ਆਪ ਸੱਚਾ ਹੈ, ਉਸ ਦੀ ਮਰਯਾਦਾ ਧਾਰੀ ਹੋਈ ਭੀ ਸਾਰੀ ਸੱਚੀ ਹੈ।
ਆਪ ਹੀ ਗੁਣ ਰੂਪ ਹੈ, ਅਤੇ ਆਪ ਹੀ ਗੁਣਕਾਰੀ=ਗੁਣਾਂ ਦੇ ਕਰਨ ਵਾਲਾ ਹੈ।

**ਸਬਦੁ ਸਤਿ ਸਤਿ ਪ੍ਰਭੁ ਬਕਤਾ ॥ ਸੁਰਤਿ ਸਤਿ ਸਤਿ ਜਸੁ ਸੁਨਤਾ ॥**

ਉਸਦਾ ਸਬਦੁ=ਹੁਕਮ ਸੱਚਾ ਹੈ ਅਤੇ ਹੁਕਮ ਦੇ ਬਕਤਾ=ਉਚਾਰਨ ਵਾਲਾ ਪ੍ਰਭੂ ਆਪ ਹੀ ਸਤ ਹੈ। ਸੁਰਤਿ=ਗਿਆਤ, ਵਾ :-ਸੁ×ਰਤਿ=ਸ੍ਰੇਸ਼ਟ ਪ੍ਰੀਤੀ ਸੱਚੀ ਹੈ, ਜੋ ਜਸ ਨੂੰ ਸੁਣਦਾ ਹੈ ਉਹ ਭੀ ਸਤ ਹੈ। ਅਥਵਾ :-ਪ੍ਰਭੂ ਦਾ ਜਸ ਸਤ ਹੈ ਤੇ ਜੋ ਪੁਰਸ਼ ਸੁਰਤ ਲਗਾ ਕੇ ਜਸ ਨੂੰ ਸੁਣਦਾ ਹੈ ਉਹ ਭੀ ਸੱਚਾ ਹੈ।

**ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥**

ਉਸ ਦੇ ਬੂਝਣ ਵਾਲੇ ਗਿਆਨਵਾਨ ਨੂੰ ਸਭ ਕੁਝ ਸਤ ਪਰਤੀਤ ਹੁੰਦਾ ਹੈ।
ਗੁਰੂ ਜੀ ਕਹਿੰਦੇ ਹਨ-ਉਹ ਪ੍ਰਭੂ ਪਿੱਛੇ ਸਤ ਸੀ, ਹੁਣ ਸਤ ਹੈ, ਅੱਗੇ ਵੀ ਸਤ ਹੋਵੇਗਾ।
ਵਾ :-ਉਹ ਪ੍ਰਭੂ ਸਤਿ=ਨਿਸਚੇ ਕਰਕੇ ਸਤ ਸਰੂਪ ਹੈ। ਵਾ :-ਉਹ ਪ੍ਰਭੂ ਸਤ ਤੋਂ ਸਤ ਹੈ।।੧॥

**ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥**

ਜਿਸ ਨੇ ਆਪਣੇ ਹਿਰਦੇ ਵਿਚ ਮਾਨਿਆ=ਅਨੁਭਵ ਕਰ ਲਿਆ ਹੈ ਕਿ ਉਹ ਪ੍ਰਭੂ ਸਤ ਚਿਤ ਅਨੰਦ ਸਰੂਪ ਹੈ। ਉਸ ਨੇ ਸਭ ਗੱਲਾਂ ਦੇ ਕਰਨ ਤੇ ਕਰਾਉਣ ਵਾਲੇ ਮੂਲ ਰੂਪ ਪਰਮੇਸ਼ਰ ਨੂੰ ਪਛਾਣ ਲਿਆ ਹੈ।

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਬਿਸ੍ਵਾਸੁ=ਭਰੋਸਾ ਆਇਆ ਹੈ।
ਉਸ ਦੇ ਮਨ ਵਿਚ ਤਤੁ ਗਿਆਨੁ=ਯਥਾਰਥ ਗਿਆਨ, ਵਾ :-ਸਭ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਪਰਮੇਸ਼ਰ ਹੈ, ਉਸ ਦਾ ਗਿਆਨ ਪ੍ਰਗਟ ਹੋ ਆਇਆ ਹੈ।

**ਭੈ ਤੇ ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥**

ਉਹ ਜਮਾਂ ਦੇ ਭੈ=ਡਰ ਤੋਂ ਨਿਰਭਉ=ਨਿੱਡਰ ਹੋ ਕੇ ਵਸਦਾ ਹੈ।
ਵਾ :-ਜਮਾਂ ਦੇ ਡਰ ਤੋਂ ਨਿੱਡਰ ਹੋ ਕੇ ਸਰੂਪ-ਘਰ ਵਿਚ ਵਸਦਾ ਹੈ।
ਉਹ ਜਿਸ ਸਤ ਸਰੂਪ ਤੋਂ ਉਪਜਿਆ=ਪੈਦਾ ਹੋਇਆ ਸੀ ਓਸੇ ਸਤ ਸਰੂਪ ਵਿਚ ਸਮਾ ਗਿਆ ਹੈ।

**ਬਸਤੁ ਮਾਹਿ ਲੇ ਬਸਤੁ ਗਡਾਈ ॥ ਤਾ ਕਉ ਭਿੰਨ ਨ ਕਹਨਾ ਜਾਈ ॥**

ਜਿਵੇਂ ਕਿਸੇ ਵਸਤੂ ਵਿਚ ਵਸਤੂ ਗਡਾਈ=ਮਿਲਾ ਦਿੱਤੀ ਜਾਵੇ ਤਾਂ ਫਿਰ ਉਸ ਨੂੰ ਵਖਰਾ ਨਹੀਂ ਕਿਹਾ ਜਾਂਦਾ। ਏਸੇ ਤਰ੍ਹਾਂ ਅਦਵੈਨੰਦ ਰੂਪੀ ਵਸਤੂ ਦੇ ਵਿਚ ਕੂਟੱਸਥ ਰੂਪ ਵਸਤੂ ਨੂੰ ਲੈ ਕੇ ਗਡਾਈ= ਮੇਲ ਦਿੱਤਾ। ਅਰਥਾਤ ਵਾਚਜ ਵਾਚਜ ਭਾਗ ਤਿਆਗ ਕੇ ਲਕਸ਼ ਲਕਸ਼ ਭਾਗ ਦੀ ਏਕਤਾ ਕਰ ਦਿੱਤੀ ਤਾਂ ਫਿਰ ਉਸ ਨੂੰ ਭਿੰਨ=ਵਖਰਾ ਨਹੀਂ ਕਿਹਾ ਜਾਂਦਾ।

**ਬੂਝੈ ਬੂਝਨਹਾਰੁ ਬਿਬੇਕ ॥ ਨਾਰਾਇਨ ਮਿਲੇ ਨਾਨਕ ਏਕ ॥੨॥**

ਜਿਹੜਾ ਕੋਈ ਬੂਝਣੇ ਵਾਲਾ ਹੋ ਕੇ ਇਸ ਬਿਬੇਕ=ਵਿਚਾਰ ਨੂੰ ਬੁਝਦਾ ਹੈ,
ਗੁਰੂ ਜੀ ਕਹਿੰਦੇ ਹਨ-ਉਹ ਨਰਾਇਣ ਨਾਲ ਮਿਲ ਕੇ ਇਕ ਰੂਪ ਹੋ ਜਾਂਦਾ ਹੈ ॥੨॥

**ਠਾਕੁਰ ਕਾ ਸੇਵਕੁ ਆਗਿਆਕਾਰੀ ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥**

ਠਾਕੁਰ ਦਾ ਸੇਵਕ ਆਪਣੇ ਠਾਕੁਰ ਦੀ ਆਗਿਆ ਮੰਨਣ ਵਾਲਾ ਹੁੰਦਾ ਹੈ।
ਠਾਕੁਰ ਦਾ ਸੇਵਕ ਸਦਾ ਹੀ ਆਪਣੇ ਮਾਲਕ ਦੀ ਪੂਜਾਰੀ=ਪੂਜਾ ਕਰਦਾ ਰਹਿੰਦਾ ਹੈ।

**ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥**

ਠਾਕੁਰ ਦੇ ਸੇਵਕ ਦੇ ਮਨ ਵਿਚ ਹਮੇਸ਼ਾ ਪਰਤੀਤਿ=ਭਰੋਸਾ ਬਣਿਆ ਰਹਿੰਦਾ ਹੈ।
ਠਾਕੁਰ ਦੇ ਸੇਵਕ ਦੀ ਜੋ ਭੀ ਰੀਤੀ ਹੈ ਉਹ ਨਿਰਮਲ ਹੈ।

**ਠਾਕੁਰ ਕਉ ਸੇਵਕੁ ਜਾਨੈ ਸੰਗਿ ॥ ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥**

ਆਪਣੇ ਠਾਕੁਰ=ਸੁਆਮੀ ਪਰਮੇਸ਼ਰ ਨੂੰ ਸੇਵਕ ਆਪਣੇ ਅੰਗ-ਸੰਗ ਜਾਣਦਾ ਹੈ।
ਕਿਉਂਕਿ ਪ੍ਰਭੂ ਦਾ ਸੇਵਕ ਨਾਮ ਦੇ ਰੰਗਿ=ਪ੍ਰੇਮ ਵਿਚ, ਵਾ :-ਆਨੰਦ ਵਿਚ ਰੰਗਿਆ ਰਹਿੰਦਾ ਹੈ।

**ਸੇਵਕ ਕਉ ਪ੍ਰਭ ਪਾਲਨਹਾਰਾ ॥ ਸੇਵਕ ਕੀ ਰਾਖੈ ਨਿਰੰਕਾਰਾ ॥**

ਅਜੇਹੇ ਸੇਵਕ ਨੂੰ ਪ੍ਰਭੂ ਆਪ ਹੀ ਮਾਂ ਪਿਉ ਵਾਂਗ ਪਾਲਣ ਵਾਲਾ ਹੈ।
ਨਿਰੰਕਾਰ ਵਾਹਿਗੁਰੂ ਸੇਵਕ ਦੀ ਹਰ ਥਾਂ ਤੇ ਇੱਜ਼ਤ ਰਖਦਾ ਹੈ।

## ਸਾਖੀ :-ਰਾਜੇ ਬਿਕ੍ਰਮ ਦੀ

ਰਾਜਾ ਬਿਕ੍ਰਮ ਬੜਾ ਦਾਨੀ ਹੋਇਆ ਹੈ, ਜੋ ਕਿਸੀ ਆਏ ਅਤਿਥੀ ਨੂੰ ਖਾਲੀ ਨਹੀਂ ਭੇਜਦਾ ਸੀ। ਇਕ ਇੱਛਾਧਾਰੀ ਸੱਪ ਜੰਗਲ ਵਿਚ ਰਹਿੰਦਾ ਸੀ, ਇਕ ਵਾਰ ਅਚਾਨਕ ਹੀ ਉਸ ਜੰਗਲ ਨੂੰ ਅੱਗ ਲੱਗ

ਗਈਆਂ। ਅੱਗ ਦਾ ਸੇਕ ਸੱਪ ਨੂੰ ਲੱਗ ਗਿਆ ਜਿਸ ਤੇ ਸੱਪ ਬੜਾ ਤੜਪਿਆ ਤੇ ਕੋਈ ਠੰਡੀ ਥਾਂ ਲੱਭਣ ਲੱਗਾ, ਪਰ ਨਾ ਲਭਾ। ਕਿਸੇ ਦੂਜੇ ਇਛਾਧਾਰੀ ਸੱਪ ਨੇ ਕਿਹਾ, ਰਾਜਾ ਬਿਕ੍ਰਮ ਜੀ ਦੇ ਹਿਰਦੇ ਵਿਚ ਸ਼ਾਂਤੀ ਦਾ ਕੁੰਡ ਹੈ ਉਸ ਜਗ੍ਹਾ ਪਰ ਦੋ ਘੜੀਆਂ ਨਿਵਾਸ ਕਰੇਂ ਤਾਂ ਤੈਨੂੰ ਸ਼ਾਂਤੀ ਆ ਜਾਏਗੀ ਰਾਜਾ ਬਿਕ੍ਰਮ ਬੜਾ ਦਾਨੀ ਹੈ ਉਹ ਤੈਨੂੰ ਨਿਵਾਸ ਲਈ ਜ਼ਰੂਰ ਜਗ੍ਹਾ ਦੇਵੇਗਾ। ਉਸੀ ਵੇਲੇ ਉਹ ਸੱਪ ਰਾਜੇ ਬਿਕ੍ਰਮ ਦੇ ਦਰਵਾਜ਼ੇ ਤੇ ਆ ਕੇ ਬੈਠ ਗਿਆ।

ਰਾਜੇ ਨੇ ਉਸ ਸੱਪ ਤੋਂ ਪੁਛਿਆ–ਦੇਵਤਾ ਜੀ! ਇਥੇ ਬੈਠਣ ਦਾ ਤੇਰਾ ਕੀ ਕੰਮ ਹੈ?

ਸੱਪ ਨੇ ਕਿਹਾ–ਆਪਣੇ ਅੰਦਰ ਬੈਠਣ ਲਈ ਜਗ੍ਹਾ ਦਿਉ ਜਿਸ ਤੇ ਮੈਨੂੰ ਸ਼ਾਂਤੀ ਆ ਜਾਏ। ਵਜ਼ੀਰ ਅਤੇ ਸਾਰੇ ਰਿਸ਼ਤੇਦਾਰਾਂ ਨੇ ਰਾਜੇ ਨੂੰ ਮਨ੍ਹਾ ਕੀਤਾ, ਫਿਰ ਵੀ ਉਪਕਾਰੀ ਰਾਜੇ ਬਿਕ੍ਰਮ ਨੇ ਚਾਰ ਪਹਿਰ ਆਪਣੇ ਅੰਦਰ ਰਹਿਣ ਲਈ ਜਗ੍ਹਾ ਦੇ ਦਿਤੀ। ਅੰਦਰ ਜਾਂਦਿਆਂ ਸੱਪ ਨੂੰ ਅਜਿਹੀ ਸ਼ਾਂਤੀ ਆ ਗਈ ਜੋ ਬਾਹਰ ਨਿਕਲਣ ਤੇ ਜੀ ਨਾ ਕਰੇ। ਰਾਜੇ ਬਿਕ੍ਰਮ ਨੇ ਵੀ ਦਵਾਈ ਆਦਿ ਨਾਲ ਉਸ ਨੂੰ ਬਾਹਰ ਨਾ ਕਢਿਆ। ਸੱਪ ਦੇ ਅੰਦਰ ਰਹਿਣ ਕਰਕੇ ਰਾਜਾ ਕੋਹੜੀ ਹੋ ਗਿਆ, ਜਿਸਤੇ ਸਾਰੇ ਸਬੰਧੀ ਗਿਲਾਨੀ ਕਰਨ ਲਗ ਪਏ। ਉਸੀ ਵੇਲੇ ਰਾਜਾ ਆਪਣੇ ਰਾਜ ਭਾਗ ਨੂੰ ਛੱਡਕੇ ਗੰਗਾ ਕਿਨਾਰੇ ਜਾ ਬੈਠਾ। ਉਥੋਂ ਦੇ ਲੋਕ ਵੀ ਰਾਜਾ ਪਰ ਗਿਲਾਨੀ ਕਰਨ ਲੱਗ ਪਏ। ਵਿਹੁ ਕਰਕੇ ਕਿਸੇ ਵੇਲੇ ਰਾਜੇ ਨੂੰ ਬੇਹੋਸ਼ੀ ਆ ਜਾਇਆ ਕਰੇ, ਆਖਿਰ ਦੁਖੀ ਹੋ ਕੇ ਰਾਜੇ ਨੇ ਗੰਗਾ ਵਿਚ ਡੁਬਣ ਦਾ ਖਿਆਲ ਕਰ ਲਿਆ। ਇਤਨੇ ਨੂੰ ਕਿਸੀ ਦੂਜੇ ਰਾਜੇ ਦੇ ਸਿਪਾਹੀਆਂ ਨੇ ਉਸ ਜਗ੍ਹਾ ਪਰ ਆ ਕੇ ਉਸ ਨੂੰ ਫੜ ਲਿਆ ਤੇ ਆਪਣੇ ਰਾਜ ਵਿਚ ਲਿਜਾਕੇ ਰਾਜੇ ਦੇ ਪੇਸ਼ ਕਰ ਦਿੱਤਾ।

ਕਿਉਂਕਿ ਉਸ ਰਾਜੇ ਦੀ ਛੋਟੀ ਲੜਕੀ ਹਮੇਸ਼ਾਂ ਅੰਮ੍ਰਿਤ ਵੇਲੇ ਉਠਕੇ ਪ੍ਰਭੂ ਦਾ ਭਜਨ ਕਰਦੀ ਹੁੰਦੀ ਸੀ ਤੇ ਪ੍ਰਭੂ ਉਤੇ ਦ੍ਰਿੜ੍ਹ ਵਿਸ਼ਵਾਸ ਰਖਦੀ ਸੀ ਕਿ ਸਭ ਦੀ ਪਾਲਣਾ ਕਰਨ ਵਾਲਾ ਇਕ ਪ੍ਰਭੂ ਹੀ ਹੈ। ਉਸ ਲੜਕੀ ਦਾ ਪਿਤਾ ਬੜਾ ਹੰਕਾਰੀ ਸੀ, ਉਸ ਦੀਆਂ ਗੱਲਾਂ ਸੁਣਕੇ ਉਸ ਉਤੇ ਖੁਸ਼ ਨਹੀਂ ਸੀ। ਇਕ ਦਿਨ ਉਸਨੇ ਲੜਕੀ ਤੋਂ ਪੁਛਿਆ–ਤੂੰ ਕਿਸ ਦੇ ਆਸਰੇ ਰਹਿੰਦੀ ਹੈਂ?

ਲੜਕੀ ਨੇ ਕਿਹਾ–ਮੈਂ ਪਰਮੇਸ਼ੁਰ ਦੇ ਆਸਰੇ ਰਹਿੰਦੀ ਹਾਂ।

ਪਿਤਾ ਨੇ ਕਿਹਾ–ਨਹੀਂ ਤੂੰ ਮੇਰੇ ਆਸਰੇ ਰਹਿੰਦੀ ਹੈਂ, ਮੈਂ ਹੀ ਤੇਰੀ ਪਾਲਣਾ ਕਰਦਾ ਹਾਂ।

ਲੜਕੀ ਨੇ ਕਿਹਾ–ਤੁਸੀਂ ਨਹੀਂ ਪਾਲਦੇ, ਸਭ ਦਾ ਪਾਲਕ ਪਰਮੇਸ਼ਰ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿਚ ਲਿਖਿਆ ਹੈ–

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥

ਇਹ ਗੱਲ ਸੁਣਦਿਆਂ ਸਾਰ ਰਾਜੇ ਨੇ ਗੁੱਸੇ ਵਿਚ ਆ ਕੇ ਕਿਹਾ, ਤੇਰਾ ਵਿਆਹ ਕਿਸੇ ਕੋਹੜੀ ਨਾਲ ਕਰ ਦਿਆਂਗਾ ਫਿਰ ਵੇਖਾਂਗਾ, ਉਹ ਪ੍ਰਭੂ ਤੇਰੀ ਕਿਵੇਂ ਪਾਲਣਾ ਕਰੇਗਾ। ਬਾਹਰ ਆ ਕੇ ਸਿਪਾਹੀਆਂ ਨੂੰ ਕਿਹਾ, ਕੋਈ ਕੋਹੜੀ ਪੁਰਸ਼ ਲਭ ਕੇ ਲਿਆਉ ਉਸ ਨਾਲ ਮੈਂ ਛੋਟੀ ਲੜਕੀ ਦਾ ਵਿਆਹ ਕਰ ਦੇਵਾਂ।

ਸਿਪਾਹੀ ਫਿਰਦੇ ਫਿਰਦੇ ਗੰਗਾ ਪਰ ਪਹੁੰਚੇ, ਰਾਜੇ ਬਿਕ੍ਰਮ ਨੂੰ ਕੋਹੜੀ ਦੇਖਕੇ ਉਸ ਨੂੰ ਫੜਕੇ ਆਪਣੇ ਰਾਜੇ ਦੇ ਸਾਹਮਣੇ ਪੇਸ਼ ਕਰ ਦਿੱਤਾ।

ਰਾਜੇ ਨੇ ਆਪਣੀ ਲੜਕੀ ਦੀ ਸ਼ਾਦੀ ਉਸ ਕੋਹੜੀ ਨਾਲ ਕਰਕੇ ਦੇਸ਼ ਨਿਕਾਲਾ ਦੇ ਦਿੱਤਾ। ਰਾਜਾ ਬਿਕ੍ਰਮ ਅੱਠੇ ਪਹਿਰ ਬੇਹੋਸ਼ ਰਿਹਾ ਕਰੇ ਉਸਨੂੰ ਪਤਾ ਭੀ ਨਹੀਂ ਕਿ ਮੇਰੀ ਸ਼ਾਦੀ ਇਸ ਨਾਲ ਹੋਈ ਹੈ ਜਾਂ ਨਹੀਂ। ਲੜਕੀ ਮਹਾਰਾਜਾ ਬਿਕ੍ਰਮ ਜੀ ਨੂੰ ਟੋਕਰੇ ਵਿਚ ਪਾ ਕੇ ਫਿਰਦੀ ਰਹੀ ਅਤੇ ਸੇਵਾ ਕਰਦੀ ਰਹੀ। ਸੇਵਾ ਕਰਦਿਆਂ ਕਰਦਿਆਂ ਛੇ ਮਹੀਨੇ ਬੀਤ ਗਏ।

ਇਕ ਦਿਨ ਰਾਜੇ ਨੂੰ ਇਕ ਬ੍ਰਿਛ ਦੇ ਹੇਠਾਂ ਸੁਆ ਕੇ ਰਾਜ-ਲੜਕੀ ਪਾਠ ਕਰ ਰਹੀ ਸੀ. ਉਸ ਪਾਠ ਦੇ ਸਦਕੇ ਉਥੋਂ ਇਕ ਸੱਪ ਨੇ ਨਿਕਲਕੇ ਰਾਜੇ ਬਿਕ੍ਰਮ ਨੂੰ ਬੇਹੋਸ਼ੀ ਦੇਖਕੇ ਬਹੁਤ ਅਫਸੋਸ ਕੀਤਾ ਤੇ ਪੇਟ ਵਿਚ ਰਹਿਣ ਵਾਲੇ ਸੱਪ ਨੂੰ ਕਿਹਾ, ਅਰੇ ਨੀਚ ! ਤੂੰ ਬਾਹਰ ਨਿਕਲ ਆ ਨਹੀਂ ਤਾਂ ਇਸ ਰਾਣੀ ਦੁਆਰਾ ਬੂਟੀਆਂ ਖੁਆਕੇ ਤੈਨੂੰ ਮਰਵਾਕੇ ਬਾਹਰ ਕੱਢ ਦਿਆਂਗਾ। ਉਸਨੇ ਕਿਹਾ, ਮੈਂ ਬਾਹਰ ਨਹੀਂ ਨਿਕਲਾਂਗਾ। ਭਜਨ ਪਾਠ ਦੇ ਸਦਕੇ ਉਸ ਜਗ੍ਹਾ ਤੋਂ ਜਿਹੜਾ ਸੱਪ ਨਿਕਲਿਆ ਸੀ, ਉਸਨੇ ਰਾਣੀ ਨੂੰ ਕਿਹਾ-ਹੇ ਰਾਣੀ ! ਤੂੰ ਕੋਈ ਫਿਕਰ ਨਾ ਕਰ, ਰਾਜੇ ਬਿਕ੍ਰਮ ਨੇ ਆਪਣੇ ਪੇਟ ਅੰਦਰ ਇਸ ਸੱਪ ਨੂੰ ਚਾਰ ਪਹਿਰ ਰਹਿਣ ਵਾਸਤੇ ਜਗ੍ਹਾ ਦਿਤੀ ਸੀ, ਪਰ ਇਹ ਬਾਹਰ ਨਹੀਂ ਨਿਕਲਿਆ ਉਸਦੀ ਵਿਹੁ ਨਾਲ ਇਹ ਕੋਹੜੀ ਹੋ ਗਿਆ ਹੈ, ਜੋ ਮੈਂ ਦਸਦਾ ਹਾਂ ਉਹ ਬੂਟੀਆਂ ਇਸ ਰਾਜੇ ਨੂੰ ਖੁਆ ਤਾਂ ਇਹ ਸੱਪ ਟੁਕੜੇ ਟੁਕੜੇ ਹੋ ਕੇ ਬਾਹਰ ਆ ਜਾਵੇਗਾ ਤੇ ਰਾਜਾ ਬਿਕ੍ਰਮ ਬਿਲਕੁਲ ਰਾਜ਼ੀ ਹੋ ਜਾਵੇਗਾ। ਇਹ ਗੱਲ ਸੁਣਕੇ ਰਾਣੀ ਨੇ ਬੂਟੀਆਂ ਦੀ ਤਲਾਸ਼ ਕੀਤੀ, ਬੂਟੀਆਂ ਲਿਆ ਕੇ ਘੋਟੀਆਂ ਤੇ ਆਪਣੇ ਪਤੀ ਰਾਜੇ ਬਿਕ੍ਰਮ ਨੂੰ ਪਿਲਾਈਆਂ ਤਾਂ ਅੰਦਰ ਵਾਲਾ ਸੱਪ ਮਰਕੇ ਟੁਕੜੇ ਟੁਕੜੇ ਹੋ ਕੇ ਉਲਟੀਆਂ ਦੁਆਰਾ ਬਾਹਰ ਨਿਕਲ ਆਇਆ। ਇਤਨੇ ਵਿਚ ਰਾਜੇ ਦੀ ਬੇਹੋਸ਼ੀ ਦੂਰ ਹੋ ਗਈ ਤੇ ਸੁਰਤ ਆ ਗਈ, ਅੱਖਾਂ ਦੇ ਖੁਲ੍ਹਣ ਤੇ ਆਪਣੇ ਸਾਹਮਣੇ ਰਾਜ-ਲੜਕੀ ਨੂੰ ਬੈਠਾ ਵੇਖਕੇ ਪੁਛਿਆ ਤੂੰ ਕੌਣ ਹੈਂ ? ਉਸ ਨੇ ਕਿਹਾ, ਮੈਂ ਆਪ ਜੀ ਦੀ ਧਰਮ ਪਤਨੀ ਹਾਂ। ਜਦ ਉਸਨੇ ਆਪਣੀ ਸਾਰੀ ਕਹਾਣੀ ਸੁਣਾਈ, ਤਦ ਰਾਜਾ ਬਿਕ੍ਰਮ ਜੀ ਬੜੇ ਪ੍ਰਸੰਨ ਹੋਏ ਉਸਨੂੰ ਆਪਣੇ ਨਾਲ ਲਿਆ ਕੇ ਰਾਜ-ਮਹਿਲਾਂ ਵਿਚ ਰਹਿਣ ਲਗ ਪਏ ਤੇ ਉਸ ਰਾਣੀ ਦਾ ਦਰਜਾ ਸਭ ਤੋਂ ਉੱਚਾ ਰਖਿਆ। ਇੰਜ ਉਹ ਪ੍ਰਭੂ ਆਪਣੇ ਸੇਵਕ ਦੀ ਪਾਲਣਾ ਕਰਨ ਵਾਲਾ ਹੈ ਅਤੇ ਆਪਣੇ ਸੇਵਕ ਦੀ ਰਖਿਆ ਕਰਨ ਵਾਲਾ ਹੈ।

**ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ॥ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ॥੩॥**

ਜਿਸ ਉਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਧਾਰਦਾ ਹੈ ਸੇਵਕ ਉਹੋ ਹੈ।

ਗੁਰੂ ਜੀ ਕਹਿੰਦੇ ਹਨ-ਉਹ ਸੇਵਕ ਪ੍ਰਭੂ ਨੂੰ ਸੁਆਸ ਸੁਆਸ ਸਮਾਰੇ-ਚੇਤੇ ਕਰਦਾ ॥੩॥

**ਅਪੁਨੇ ਜਨ ਕਾ ਪਰਦਾ ਢਾਕੈ ॥ ਅਪਨੇ ਸੇਵਕ ਕੀ ਸਰਪਰ ਰਾਖੈ ॥**

ਪ੍ਰਭੂ ਆਪਣੇ ਸੇਵਕ ਦਾ ਪਰਦਾ-ਪੜਦਾ ਢਾਕੇ-ਢੱਕਦਾ ਭਾਵ ਕੱਜਦਾ ਹੈ।

ਅਤੇ ਆਪਣੇ ਸੇਵਕ ਦੀ ਸਰਪਰ=ਜ਼ਰੂਰ ਇੱਜ਼ਤ ਰਖਦਾ ਹੈ।

**ਅਪਨੇ ਦਾਸ ਕਉ ਦੇਇ ਵਡਾਈ ॥ ਅਪਨੇ ਸੇਵਕ ਕਉ ਨਾਮੁ ਜਪਾਈ ॥**

ਉਹ ਪ੍ਰਭੂ ਆਪਨੇ ਸੇਵਕ ਨੂੰ ਵਡਿਆਈ ਦਿੰਦਾ ਹੈ। ਉਹ ਪ੍ਰਭੂ ਆਪਨੇ ਸੇਵਕ ਤੋਂ ਨਾਮ ਜਪਵਾਉਂਦਾ ਹੈ।

**ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ॥**

ਆਪਣੇ ਸੇਵਕ ਦੀ ਆਪ ਹੀ ਇੱਜ਼ਤ ਰੱਖਦਾ ਹੈ।
ਉਸਦੀ ਗਤੀ ਦੀ ਮਿਤਿ=ਮਰਯਾਦਾ ਨੂੰ ਕੋਈ ਭੀ ਨਹੀਂ ਜਾਣਦਾ।

**ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥ ਪ੍ਰਭ ਕੇ ਸੇਵਕ ਊਚ ਤੇ ਊਚੇ ॥**

ਪ੍ਰਭੂ ਦੇ ਸੇਵਕ ਨੂੰ ਕੋਈ ਨਹੀਂ ਪੁੱਜ ਸਕਦਾ, ਭਾਵ ਉਸਦੇ ਬਰਾਬਰ ਕੋਈ ਨਹੀਂ ਹੋ ਸਕਦਾ। ਕਿਉਂਕਿ ਪ੍ਰਭੂ ਦੇ ਸੇਵਕ ਉੱਚੇ ਤੋਂ ਉੱਚੇ ਹਨ।

**ਜੋ ਪ੍ਰਭਿ ਅਪਨੀ ਸੇਵਾ ਲਾਇਆ ॥**

**ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥੪॥**

ਜੋ ਪੁਰਸ਼ ਪ੍ਰਭੂ ਨੇ ਆਪਣੀ ਸੇਵਾ ਵਿਚ ਲਗਾਇਆ ਹੈ। ਗੁਰੂ ਜੀ ਕਹਿੰਦੇ ਹਨ-ਉਹ ਸੇਵਕ ਦਸੋਂ ਦਿਸ਼ਾਂ ਵਿਚ ਪ੍ਰਗਟ ਹੋ ਆਉਂਦਾ ਹੈ ॥੪॥

**ਨੀਕੀ ਕੀਰੀ ਮਹਿ ਕਲ ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ ॥**

ਜੇ ਵਾਹਿਗੁਰੂ ਨਿੱਕੀ ਕੀੜੀ ਵਿਚ ਆਪਣੀ ਕਲ=ਸ਼ਕਤੀ ਰਖ ਦੇਵੇ, ਤਾਂ ਉਹ ਲਖਾਂ ਕ੍ਰੋੜਾਂ ਲਸਕਰ=ਫੌਜਾਂ ਨੂੰ ਭਸਮ=ਨਾਸ ਕਰ ਸਕਦੀ ਹੈ। ਇਸੇ ਤਰ੍ਹਾਂ ਨੀਕੀ ਕੀਰੀ=ਗਰੀਬ ਵਿਚ ਆਪਣੀ ਸ਼ਕਤੀ ਰੱਖ ਦੇਵੇ ਤਾਂ ਉਹ ਗਰੀਬ ਲੱਖਾਂ ਕ੍ਰੋੜਾਂ ਫੌਜਾਂ ਨੂੰ ਸੁਆਹ ਕਰ ਸਕਦਾ ਹੈ। ਹੁਣ ਅੰਤ੍ਰੀਵ ਭਾਵ ਸੁਣੋ :-ਜੇ ਵਾਹਿਗੁਰੂ ਨੀਕੀ ਕੀਰੀ=ਨਿੰਮ੍ਰਤਾ ਵਾਲੀ ਬਿਰਤੀ ਵਿਚ ਆਪਣੀ ਸ਼ਕਤੀ ਰਖ ਦੇਵੇ ਭਾਵ ਬ੍ਰਹਮਾਕਾਰ ਬਿਰਤੀ ਕਰ ਦੇਵੇ ਤਾਂ ਲੱਖਾਂ ਕ੍ਰੋੜਾਂ ਫੌਜਾਂ ਰੂਪ ਸੰਸਾਰ ਨੂੰ ਭਸਮ ਕਰੇ=ਮਿਥਿਆ ਰੂਪ ਨਿਸਚੇ ਕਰਦਾ ਹੈ।

**ਜਿਸ ਕਾ ਸਾਸੁ ਨ ਕਾਢਤ ਆਪਿ ॥ ਤਾ ਕਉ ਰਾਖਤ ਦੇ ਕਰਿ ਹਾਥ ॥**

ਆਪ ਪ੍ਰਭੂ ਜਿਸ ਮਨੁਖ ਦਾ ਸ੍ਵਾਸ ਨਹੀਂ ਕੱਢਦਾ। ਉਸਨੂੰ ਹਥ ਦੇਕੇ ਸਭ ਔਕੜਾਂ ਤੋਂ ਰੱਖ ਲੈਂਦਾ ਹੈ।

(ਪੰਨਾ ੨੯੬)

**ਮਾਨਸ ਜਤਨ ਕਰਤ ਬਹੁ ਭਾਤਿ ॥ ਤਿਸ ਕੇ ਕਰਤਬ ਬਿਰਥੇ ਜਾਤਿ ॥**

ਮਨੁੱਖ ਅਨੇਕਾਂ ਜਤਨ ਆਪ ਕਰਦਾ ਹੈ। ਪਰ ਉਸਦੇ ਸਾਰੇ ਕਰਤਬ ਬਿਰਥੇ ਜਾਤਿ= ਨਿਸਫਲ ਚਲੇ ਜਾਂਦੇ ਹਨ। ਜਿਵੇਂ ਮਨੁੱਖ ਕਿਸੇ ਦੀ ਜਾਨ ਬਚਾਉਣ ਲਈ ਭਾਵੇਂ ਕਿਤਨੇ ਜਤਨ ਕਰ

ਲਵੇ ਜੇ ਪਰਮੇਸ਼ਰ ਦੀ ਮਰਜੀ ਨਾ ਹੋਵੇ ਤਾਂ ਉਸਦੇ ਜਤਨ ਕੀਤੇ ਹੋਏ ਸਾਰੇ ਵਿਅਰਥ ਚਲੇ ਜਾਂਦੇ ਹਨ। ਜਿਵੇਂ ਰਾਜਾ ਪ੍ਰੀਛਤ ਆਪਣੀ ਜਾਨ ਬਚਾਉਣ ਵਾਸਤੇ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹਿਲ ਬਣਵਾਕੇ ਵਿਚ ਬੈਠਕੇ ਭਾਗਵਤ ਦਾ ਪਾਠ ਰਖਵਾਕੇ ਸੁਣਦਾ ਰਿਹਾ। ਆਸ ਪਾਸ ਫੌਜਾਂ ਵੀ ਖੜੀਆਂ ਕੀਤੀਆਂ ਇਤਨੇ ਜਤਨ ਦੇ ਕਰਨ ਨਾਲ ਭੀ ਮੌਤ ਤੋਂ ਬਚ ਨਾ ਸਕਿਆ।

ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥
[ਸਹਸਕ੍ਰਿਤੀ ਪੰਨਾ ੧੩੫੪

## ਮਾਰੈ ਨ ਰਾਖੈ ਅਵਰੁ ਨ ਕੋਇ ॥ ਸਰਬ ਜੀਆ ਕਾ ਰਾਖਾ ਸੋਇ ॥

ਅਵਰੁ ਕੋਈ=ਹੋਰ ਕੋਈ ਨਾ ਮਾਰ ਸਕਦਾ ਹੈ, ਨਾ ਹੀ ਰੱਖ ਸਕਦਾ ਹੈ।
ਸਾਰਿਆਂ ਜੀਵਾਂ ਦੀ ਰੱਖਿਆ ਕਰਨ ਵਾਲਾ ਉਹ ਪ੍ਰਭੂ ਆਪ ਹੀ ਹੈ।
ਯਥਾ :-ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥੭॥ [ਪੰਨਾ ੧੯੨

## ਕਾਹੇ ਸੋਚ ਕਰਹਿ ਰੇ ਪ੍ਰਾਣੀ ॥ ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥੫॥

ਹੇ ਪ੍ਰਾਣੀ! ਤੂੰ ਕਿਸ ਵਾਸਤੇ ਸੋਚਾਂ ਭਾਵ ਫਿਕਰ ਕਰਦਾ ਹੈਂ। ਗੁਰੂ ਜੀ ਫੁਰਮਾਉਂਦੇ ਹਨ- ਜੋ ਪ੍ਰਭੂ ਅਲਖ ਤੇ ਵਿਡਾਣੀ=ਅਸਚਰਜ ਰੂਪ ਹੈ, ਉਸਨੂੰ ਤੂੰ ਜਪਣਾ ਕਰ ॥੫॥

## ਬਾਰੰ ਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥

ਮਨ ਬਾਣੀ ਸਰੀਰ ਕਰਕੇ ਬਾਰ ਬਾਰ ਪ੍ਰਭੂ ਨੂੰ ਜਪਣਾ ਕਰ।
ਵਾ :-ਸਤਸੰਗਤਿ ਰੂਪੀ ਬਾਰ=ਦਰਵਾਜ਼ੇ ਪਰ ਜਾਕੇ ਬਾਰੰ ਬਾਰ=ਮੁੜ ਮੁੜਕੇ ਪ੍ਰਭੂ ਨੂੰ ਜਪਣਾ ਕਰੀਏ ਇਸ ਨਾਮ ਅੰਮ੍ਰਿਤ ਨੂੰ ਪੀ ਕੇ ਮਨ ਤੇ ਤਨ ਦੋਹਾਂ ਨੂੰ ਧ੍ਰਪੀਐ=ਤ੍ਰਿਪਤ ਕਰ ਲਈਏ।

## ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥
## ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥

ਜਿਸ ਗੁਰਮੁਖ ਨੇ ਨਾਮ ਰੂਪ ਰਤਨ ਪਾ ਲਿਆ ਹੈ।
ਉਸ ਨੂੰ ਨਾਮ ਵਰਗਾ ਹੋਰ ਕੁਝ ਨਿਗਾਹ ਨਹੀਂ ਆਇਆ।

## ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥

ਫਿਰ ਤਾਂ ਨਾਮ ਹੀ ਉਸਦਾ ਧਨ ਹੈ; ਤੇ ਨਾਮ ਹੀ ਉਸਦਾ ਰੂਪ ਰੰਗ ਹੈ।
ਉਸਨੂੰ ਨਾਮ ਵਿਚ ਹੀ ਸੁਖ ਹੈ, ਇਸ ਲਈ ਉਹ ਹਰੀ ਨਾਮ ਦਾ ਹੀ ਸੰਗੁ=ਸਾਥ ਕਰਦਾ ਹੈ।
ਵਾ :-ਸਤਸੰਗ ਕਰਦਾ ਰਹਿੰਦਾ ਹੈ।

## ਨਾਮ ਰਸਿ ਜੋ ਜਨ ਤ੍ਰਿਪਤਾਨੇ ॥ ਮਨ ਤਨ ਨਾਮਹਿ ਨਾਮਿ ਸਮਾਨੇ ॥

ਜੋ ਪੁਰਸ਼ ਨਾਮ-ਰਸ ਵਿਚ ਤ੍ਰਿਪਤਾਨੇ=ਤ੍ਰਿਪਤ ਹੋਏ ਹਨ। ਉਹ ਮਨ ਤਨ ਦੁਆਰੇ ਨਾਮਹਿ= ਨਾਮ ਨੂੰ ਜਪਦੇ ਹੋਏ ਨਾਮਿ=ਨਾਮੀ ਪਰਮਾਤਮਾ ਵਿਚ ਸਮਾਨੇ=ਸਮਾ ਗਏ ਹਨ।

**ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥**

ਗੁਰੂ ਸਾਹਿਬ ਜੀ ਕਹਿੰਦੇ ਹਨ-ਸੇਵਕ ਜਨਾਂ ਦਾ ਸਦਾ ਲਈ ਇਹੋ ਕੰਮ ਹੈ, ਜੋ ਉਠਦਿਆਂ ਬਹਿੰਦਿਆਂ ਤੇ ਸੁੱਤਿਆਂ ਨਾਮ ਹੀ ਜਪਦੇ ਰਹਿੰਦੇ ਹਨ ॥ ੬ ॥

ੳ-ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥੧॥ [ਪੰਨਾ ੩੮੬

ਅ-ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥ ੧ ॥ ਰਹਾਉ ॥ [ਪੰਨਾ ੩੨੯

## ਸਾਖੀ-ਪੂਰਨ ਫਕੀਰ ਦੀ

ਅਸਲ ਮਹਾਤਮਾਂ ਹਰ ਵੇਲੇ ਪ੍ਰਭੂ ਦਾ ਸਿਮਰਨ ਕਰਦੇ ਹਨ ਉਹਨਾਂ ਲਈ ਕੋਈ ਬੰਦਸ਼ ਨਹੀਂ ਹੈ, ਹਾਂ ਹਿੰਦੂਆਂ ਲਈ ਤਿੰਨ ਵੇਲੇ ਸੰਧਿਆ ਅਤੇ ਮੁਸਲਮਾਨਾਂ ਲਈ ਪੰਜ ਵੇਲੇ ਨਿਮਾਜ਼ ਪੜ੍ਹਨੀ ਜ਼ਰੂਰੀ ਹੈ। ਇਕ ਮੁਸਲਮਾਨ ਫਕੀਰ ਨੇ ਬਾਦਸ਼ਾਹੀ ਮਸੀਤ ਵਿਚ ਨਿਮਾਜ਼ ਪੜ੍ਹਦਿਆਂ ਨੂੰ ਦੇਖ ਕੇ ਕਿਹਾ, ਇਹ ਨਿਮਾਜ਼ ਪੜ੍ਹਨ ਵਾਲੇ ਕਾਫ਼ਰ ਹਨ ਤੇ ਨਮਾਜ਼ ਨਾ ਪੜ੍ਹਨ ਵਾਲੇ ਮੁਸਲਮਾਨ ਹਨ। ਇਹ ਗੱਲ ਸੁਣ ਕੇ ਕਾਜ਼ੀਆਂ ਨੇ ਗੁੱਸਾ ਕੀਤਾ ਤੇ ਜਾ ਕੇ ਬਾਦਸ਼ਾਹ ਨੂੰ ਕਿਹਾ। ਅੱਗੋਂ ਬਾਦਸ਼ਾਹ ਨੇ ਕਿਹਾ, ਮੈਂ ਉਸ ਤੋਂ ਪੁਛ ਕੇ ਤਸੱਲੀ ਕਰ ਲਵਾਂ ਫਿਰ ਯੋਗ ਡੰਡ ਦਿਆਂਗਾ। ਦੂਜੇ ਦਿਨ ਉਹ ਫ਼ਕੀਰ ਬਜ਼ਾਰ ਵਿਚ ਬੈਠਾ ਸੀ, ਮੁਸਲਮਾਨ ਇਕ ਮੁਰਦੇ ਨੂੰ ਲਿਜਾ ਰਹੇ ਸਨ ਮੁਰਦੇ ਨੂੰ ਵੇਖ ਕੇ ਉਹ ਫ਼ਕੀਰ ਸੌਂ ਗਿਆ। ਇਸ ਗੱਲ ਪਰ ਵੀ ਮੁਸਲਮਾਨਾਂ ਨੂੰ ਗੁੱਸਾ ਲੱਗਾ ਤੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਕਿਹਾ-ਸ਼ਬਰ ਕਰੋ ਮੈਂ ਪੁਛ ਲਵਾਂਗਾ। ਤੀਜੇ ਦਿਨ ਇਕ ਹੋਰ ਕੌਤਕ ਦੇਖਿਆ ਕਿ ਹਿੰਦੂ ਨੇ ਰੋਟੀ ਦਿਤੀ ਤਾਂ ਉਸ ਫਕੀਰ ਨੇ ਲੈ ਕੇ ਖਾ ਲਈ, ਮੁਸਲਮਾਨ ਦੇ ਰਿਹਾ ਤਾਂ ਉਸ ਨੇ ਨਾ ਲੀਤੀ। ਫਿਰ ਚੌਥੇ ਦਿਨ ਇਹ ਗਲ ਦੇਖੀ ਕਿ ਉਸ ਫਕੀਰ ਨੇ ਚੀਚੀ ਵਿਚ ਮੁੰਦਰੀ ਪਾ ਕੇ ਸੁਨਿਆਰੇ ਨੂੰ ਜਾ ਕੇ ਕਿਹਾ-ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਉਤਾਰ ਦੇ। ਇਹ ਗੱਲ ਸੁਣ ਕੇ ਵੀ ਮੁਸਲਮਾਨ ਤੰਗ ਹੋਏ ਤੇ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ।

ਬਾਦਸ਼ਾਹ ਨੇ ਉਸ ਫਕੀਰ ਨੂੰ ਬੁਲਾ ਕੇ ਚਾਰੇ ਸਵਾਲਾਂ ਦਾ ਜਵਾਬ ਪੁਛਿਆ ? ਬਾਦਸ਼ਾਹ ਨੇ ਕਿਹਾ-ਹੇ ਫਕੀਰ ਸਾਈਂ ! ਤੁਸੀਂ ਕਿਹਾ ਹੈ ਨਿਮਾਜ਼ ਪੜ੍ਹਨ ਵਾਲੇ ਕਾਫ਼ਰ ਹਨ ਤੇ ਨਾ ਪੜ੍ਹਨ ਵਾਲੇ ਮੁਸਲਮਾਨ ਹਨ, ਇਹ ਕਿਉਂ ?

ਫ਼ਕੀਰ ਨੇ ਕਿਹਾ-ਬਾਦਸ਼ਾਹ ਤੇਰੇ ਕਿਤਨੇ ਲੜਕੇ ਹਨ ?

ਬਾਦਸ਼ਾਹ ਨੇ ਕਿਹਾ-ਮੇਰੇ ਦੋ ਲੜਕੇ ਹਨ।

ਫ਼ਕੀਰ ਨੇ ਪੁੱਛਿਆ-ਉਹ ਦੋਵੇਂ ਲੜਕੇ ਕਿਥੇ ਹਨ ?

ਬਾਦਸ਼ਾਹ ਨੇ ਕਿਹਾ-ਇਕ ਵਲਾਇਤ ਗਿਆ ਹੋਇਆ ਹੈ, ਦੂਜਾ ਮੇਰੀ ਗੋਦ ਵਿਚ ਹੈ।

ਫ਼ਕੀਰ ਨੇ ਕਿਹਾ-ਵਲਾਇਤ ਵਾਲੇ ਨੂੰ ਕਿਤਨਾ ਯਾਦ ਕਰਦੇ ਹੋ ਤੇ ਗੋਦ ਵਾਲੇ ਨੂੰ ਕਿਤਨਾ ?

ਬਾਦਸ਼ਾਹ ਨੇ ਕਿਹਾ ਵਲਾਇਤ ਵਾਲੇ ਨੂੰ ਦਿਨ ਵਿਚ ਤਿੰਨ ਜਾਂ ਪੰਜ ਵਾਰੀ ਯਾਦ ਕਰਦਾ ਹਾਂ ਕਿਉਂਕਿ ਉਹ ਦੂਰ ਹੈ, ਤੇ ਗੋਦ ਵਾਲੇ ਨੂੰ ਹਰ ਵੇਲੇ ਅੱਠੇ ਪਹਿਰ ਯਾਦ ਕਰਦਾ ਹਾਂ ਤੇ

ਨੇੜੇ ਹੋਣ ਕਰਕੇ ਉਸ ਦੇ ਵੇਖੇ ਬਿਨਾਂ ਚੈਨ ਨਹੀਂ ਆਉਂਦਾ।

ਇਹ ਗੱਲ ਸੁਣ ਕੇ ਫ਼ਕੀਰ ਨੇ ਕਿਹਾ–ਹੇ ਬਾਦਸ਼ਾਹ ! ਜੋ ਖ਼ੁਦਾ ਨੂੰ ਦੂਰ ਸਮਝਦੇ ਹਨ, ਉਹ ਕਾਫ਼ਰ ਹਨ ਕਿਉਂਕਿ ਖ਼ੁਦਾ ਹਰ ਜਗ੍ਹਾ ਪ੍ਰਗਟ ਹੈ ਅਤੇ ਆਪਣਾ ਆਪ ਹੈ, ਆਪਣਾ ਆਪ ਰੂਪ ਹੋਣ ਤੇ ਨੇੜੇ ਤੋਂ ਨੇੜੇ ਹੈ। ਦੂਰ ਸਮਝਣ ਵਾਲੇ ਅਗਿਆਨੀ ਲੋਕ ਕਾਫ਼ਰ ਹਨ, ਜੋ ਦੂਰ ਸਮਝ ਕੇ ਪੰਜ ਵਾਰ ਨਿਮਾਜ਼ਾਂ ਪੜ੍ਹ ਕੇ ਖ਼ੁਦਾ ਨੂੰ ਯਾਦ ਕਰਦੇ ਹਨ। ਜਿਵੇਂ ਤੂੰ ਆਪਣੇ ਬਾਹਰ ਗਏ ਹੋਏ ਵਡੇ ਪੁਤ੍ਰ ਨੂੰ ਚਾਰ ਪੰਜ ਵਾਰ ਯਾਦ ਕਰਦਾ ਹੈਂ ਇਸੇ ਕਰਕੇ ਨਿਮਾਜ਼ ਪੜ੍ਹਨ ਵਾਲਿਆਂ ਨੂੰ ਮੈਂ ਕਾਫਰ ਕਿਹਾ ਹੈ ਤੇ ਜਿਹੜੇ ਆਪਣਾ ਆਪ ਰੂਪ ਸਮਝ ਕੇ ਆਪਣੇ ਹਿਰਦੇ ਵਿਚ ਨੇੜੇ ਤੋਂ ਨੇੜੇ ਸਮਝਦੇ ਹਨ, ਉਹ ਗਿਆਨੀ ਅਤੇ ਮੁਸਲਮਾਨ ਹਨ। ਤੇਰੇ ਛੋਟੇ ਪੁਤਰ ਦੀ ਨਿਆਈਂ ਉਹ ਅੱਠੇ ਪਹਿਰ ਉਠਦਿਆਂ ਬਹਿੰਦਿਆਂ ਖ਼ੁਦਾ ਨੂੰ ਯਾਦ ਕਰਦੇ ਹਨ। ਇਸ ਕਰ ਕੇ ਪਹਿਲੇ ਸੁਆਲ ਦਾ ਜੁਆਬ ਸੁਣ ਕੇ ਬਾਦਸ਼ਾਹ ਖੁਸ਼ ਹੋ ਗਿਆ।

ਫਿਰ ਬਾਦਸ਼ਾਹ ਨੇ ਦੂਜੇ ਸਵਾਲ ਦਾ ਜੁਆਬ ਪੁਛਿਆ ਕਿ ਆਪ ਮੁਰਦੇ ਨੂੰ ਵੇਖ ਕੇ ਬੈਠੇ ਹੋਏ ਕਿਉਂ ਸੌਂ ਗਏ ? ਫ਼ਕੀਰ ਨੇ ਕਿਹਾ-ਉਸ ਵੇਲੇ ਮੈਂ ਕੀ ਕਰਦਾ ?

ਬਾਦਸ਼ਾਹ ਨੇ ਕਿਹਾ–ਉਸ ਵੇਲੇ ਤੁਹਾਨੂੰ ਉਠ ਕੇ ਖੜਿਆਂ ਹੋ ਜਾਣਾ ਚਾਹੀਦਾ ਸੀ।

ਫ਼ਕੀਰ ਨੇ ਕਿਹਾ-ਮੁਰਦਾ, ਮੁਰਦੇ ਨੂੰ ਦੇਖ ਕੇ ਉਠ ਕੇ ਖੜ੍ਹਾ ਨਹੀਂ ਹੋ ਸਕਦਾ, ਨਾ ਹੀ ਨਾਲ ਜਾ ਸਕਦਾ ਹੈ। ਮੈਂ ਭੀ ਮੁਰਦਾ ਹਾਂ, ਮੁਰਦੇ ਦਾ ਤੇ ਫ਼ਕੀਰ ਦਾ ਇਕ ਹੀ ਭੇਖ ਹੁੰਦਾ ਹੈ। ਮੁਰਦੇ ਦੇ ਗਲ ਵਿਚ ਖਫ਼ਣੀ ਤੇ ਸਿਰ ਤੇ ਟੋਪੀ ਪਹਿਨਾਈ ਜਾਂਦੀ ਹੈ, ਮੈਂ ਭੀ ਗਲ ਵਿਚ ਖਫ਼ਣੀ ਤੇ ਸਿਰ ਤੇ ਟੋਪੀ ਪਹਿਨੀ ਹੋਈ ਹੈ। ਮੁਰਦੇ ਨੂੰ ਵੇਖ ਕੇ ਮੈਨੂੰ ਸ਼ਰਮ ਆ ਗਈ ਕਿ ਮੁਰਦਾ ਬੋਲਦਾ ਨਹੀਂ ਤੇ ਮੈਂ ਬੋਲ ਰਿਹਾ ਹਾਂ, ਇਸ ਲਈ ਸ਼ਰਮ ਕਰਕੇ ਮੈਂ ਵੀ ਲੰਮਾ ਪੈ ਗਿਆ।

ਬਾਦਸ਼ਾਹ ਨੇ ਕਿਹਾ ਠੀਕ ਹੈ। ਫਿਰ ਬਾਦਸ਼ਾਹ ਨੇਂ ਤੀਜੇ ਸਵਾਲ ਦਾ ਜਵਾਬ ਪੁਛਿਆ ਕਿ ਆਪ ਹਿੰਦੂਆਂ ਪਾਸੋਂ ਰੋਟੀ ਲੈ ਕੇ ਖਾਂਦੇ ਹੋ, ਮੁਸਲਮਾਨਾਂ ਪਾਸੋਂ ਨਹੀਂ, ਇਸ ਦਾ ਕੀ ਕਾਰਨ ਹੈ ?

ਫਕੀਰ ਨੇ ਕਿਹਾ–ਮੁਸਲਮਾਨ ਹੰਕਾਰੀ ਹਨ, ਹਿੰਦੂ ਗਰੀਬ ਤੇ ਸ਼ਰਧਾਲੂ ਹਨ। ਉਹ ਭਗਵਾਨ, ਸ਼ਰਧਾ ਨਾਲ ਦਿੱਤਾ ਹੋਇਆ, ਗਰੀਬਾਂ ਦਾ ਭੋਜਨ ਖਾਂਦਾ ਹੈ, ਹੰਕਾਰੀਆਂ ਦਾ ਨਹੀਂ ਖਾਂਦਾ। ਜਿਵੇਂ ਕ੍ਰਿਸ਼ਨ ਭਗਵਾਨ ਜੀ ਨੇ ਦੁਰਯੋਧਨ ਦੇ ਮੇਵਿਆਂ ਗਿਰੀਆਂ ਵਾਲਾ ਦੁੱਧ ਛੱਡ ਕੇ ਬਿਦਰ ਦਾ ਸਾਗ ਖਾਧਾ ਸੀ। ਇਸ ਵੇਲੇ ਮੁਸਲਮਾਨੀ ਬਾਦਸ਼ਾਹੀ ਹੈ ਤਾਂ ਹੀ ਮੁਸਲਮਾਨਾਂ ਨੂੰ ਹੰਕਾਰ ਹੋ ਰਿਹਾ ਹੈ।

ਫਿਰ ਬਾਦਸ਼ਾਹ ਨੇ ਚੌਥੇ ਸਵਾਲ ਦਾ ਜਵਾਬ ਪੁਛਿਆ–ਆਪ ਜੀ ਨੇ ਸੁਨਿਆਰੇ ਨੂੰ ਕਿਹਾ, ਕਿ ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਉਤਾਰ ਦੇ, ਇਹ ਚੀਚੀ ਖ਼ੁਦਾ ਦੀ ਕਿਵੇਂ ਹੈ ?

ਫਕੀਰ ਨੇ ਕਿਹਾ–ਹਾਂ ! ਇਹ ਖ਼ੁਦਾ ਦੀ ਚੀਚੀ ਹੈ। ਤੂੰ ਇਹ ਦਸ, ਇਹ ਮੁਲਕ ਕਿਸ ਦਾ ਹੈ ? ਬਾਦਸ਼ਾਹ ਨੇ ਕਿਹਾ, ਖੁਦਾ ਦਾ ਹੈ। ਫਕੀਰ ਨੇ ਕਿਹਾ, ਇਹ ਰਾਜ ਕਿਸ ਦਾ ਹੈ ? ਬਾਦਸ਼ਾਹ ਨੇ ਕਿਹਾ, ਖੁਦਾ ਦਾ। ਫਕੀਰ ਨੇ ਕਿਹਾ, ਹੇ ਬਾਦਸ਼ਾਹ ! ਤੂੰ ਕਿਸ ਦਾ ਹੈਂ ?

ਬਾਦਸ਼ਾਹ ਨੇ ਕਿਹਾ, ਖ਼ੁਦਾ ਦਾ। ਫਕੀਰ ਨੇ ਕਿਹਾ-ਸਾਰੀ ਸ਼ੈ ਕਿਸ ਦੀ ਹੈ ( ਬਾਦਸ਼ਾਹ ਨੇ ਕਿਹਾ-ਖ਼ੁਦਾ ਦੀ। ਫਕੀਰ ਨੇ ਕਿਹਾ-ਮੈਂ ਕਿਸ ਦਾ ਹਾਂ ? ਬਾਦਸ਼ਾਹ ਨੇ ਕਿਹਾ-ਖ਼ੁਦਾ ਦਾ। ਫਕੀਰ ਨੇ ਕਿਹਾ-ਜੇ ਸਭ ਕੁਝ ਖ਼ੁਦਾ ਦਾ ਹੈ ਤਾਂ ਇਹ ਚੀਚੀ ਖ਼ੁਦਾ ਦੀ ਨਹੀਂ ? ਬਾਦਸ਼ਾਹ ਨੇ ਕਿਹਾ-ਹਾਂ ! ਇਹ ਭੀ ਖ਼ੁਦਾ ਦੀ ਹੈ। ਫਕੀਰ ਨੇ ਕਿਹਾ-ਮੈਂ ਵੀ ਤਾਂ ਇਹੀ ਕਿਹਾ ਸੀ ਕਿ ਖ਼ੁਦਾ ਦੀ ਚੀਚੀ 'ਚੋਂ ਮੁੰਦਰੀ ਉਤਾਰ ਦੇ। ਬਾਦਸ਼ਾਹ ਸੁਣਕੇ ਬਹੁਤ ਖੁਸ਼ ਹੋਇਆ।

ਫਕੀਰ ਨੇ ਕਿਹਾ-ਨਾਈ ਬੁਲਾਓ। ਰਾਜੇ ਦੇ ਆਖਣ ਨਾਲ ਨਾਈ ਆ ਗਿਆ। ਨਾਈ ਨੂੰ ਕਿਹਾ-ਮੇਰੀ ਚੀਚੀ ਦਾ ਨੌਂਹ ਉਤਾਰੋ ਤਾਂ ਸਭ ਉਂਗਲੀਆਂ ਦੇ ਨੌਂਹ ਉਤਰ ਜਾਣਗੇ। ਨਾਈ ਨੇ ਜਦ ਇਕ ਚੀਚੀ ਦਾ ਨੌਂਹ ਕੱਟਿਆ ਤਾਂ ਸਭ ਉਂਗਲੀਆਂ ਦੇ ਨੌਂਹ ਉਤਰ ਗਏ। ਇਹ ਕੌਤਕ ਵੇਖ ਕੇ ਬਾਦਸ਼ਾਹ ਚਰਨਾਂ ਪਰ ਡਿਗ ਕੇ ਸ਼ਿਸ਼ ਬਣ ਗਿਆ ਤੇ ਕਿਹਾ ਬੇਸ਼ਕ ਆਪ ਨਿਮਾਜ਼ ਨਾ ਪੜ੍ਹਿਆ ਕਰੋ, ਕਿਉਂਕਿ ਗਿਆਨਵਾਨ ਫ਼ਕੀਰਾਂ ਨੂੰ ਕੋਈ ਬੰਦਸ਼ ਨਹੀਂ ਹੈ। ਉਹ ਉਠਦਿਆਂ ਬੈਠਦਿਆਂ ਜਿਸ ਵੇਲੇ ਵੀ ਚਾਹੁਣ ਨਾਮ ਜਪ ਸਕਦੇ ਹਨ।

**ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥ ਪ੍ਰਭਿ ਅਪਨੈ ਜਨ ਕੀਨੀ ਦਾਤਿ ॥**

ਹੇ ਭਾਈ ! ਰਾਤ ਦਿਨ ਜੀਭ ਨਾਲ ਪ੍ਰਭੂ ਦਾ ਜਸ ਬੋਲਣਾ ਕਰੋ।

ਪ੍ਰਭੂ ਨੇ ਆਪਣੇ ਸੇਵਕ ਜਨਾਂ ਨੂੰ ਇਹੋ ਦਾਤ ਦਿਤੀ ਹੈ।

**ਕਰਹਿ ਭਗਤਿ ਆਤਮ ਕੈ ਚਾਇ ॥ ਪ੍ਰਭ ਅਪਨੇ ਸਿਉ ਰਹਹਿ ਸਮਾਇ ॥**

ਪ੍ਰਭੂ ਦੇ ਸੇਵਕ ਆਤਮ ਕੈ ਚਾਇ=ਮਨ ਦੇ ਉਤਸ਼ਾਹ ਨਾਲ ਭਗਤੀ ਕਰਦੇ ਰਹਿੰਦੇ ਹਨ ਇਸ ਕਰਕੇ ਉਹ ਆਪਣੇ ਪ੍ਰਭੂ ਨਾਲ ਸਮਾ ਰਹਿੰਦੇ ਹਨ।

**ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥**

ਜੋ ਹੋਇਆ ਹੈ ਉਸ ਨੂੰ ਹੋਵਤ ਕਰਕੇ ਜਾਣਦੇ ਹਨ, ਭਾਵ ਸੱਚਾ ਕਰ ਕੇ ਜਾਣਦੇ ਹਨ। ਅਤੇ ਹਰ ਵੇਲੇ ਆਪਣੇ ਪ੍ਰਭੂ ਦਾ ਹੁਕਮ ਪਛਾਣਦੇ ਹਨ।

**ਤਿਸ ਕੀ ਮਹਿਮਾ ਕਉਨ ਬਖਾਨਉ ॥ ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥**

ਉਸ ਗੁਰਮੁਖ ਦੀ ਮਹਿਮਾ ਕਉਨ=ਕਿਹੜੀ ਆਖਾਂ।

ਵਾ:-ਮੈਂ ਕੌਣ ਹਾਂ, ਜੋ ਉਸ ਦੀ ਮਹਿਮਾ ਆਖ ਸਕਾਂ। ਕਿਉਂਕਿ

ਮੈਂ ਤਾਂ ਉਸ ਦਾ ਇਕ ਗੁਣ ਵੀ ਕਹਿਣਾ ਨਹੀਂ ਜਾਣਦਾ।

**ਆਠ ਪਹਰ ਪ੍ਰਭ ਬਸਹਿ ਹਜੂਰੇ ॥ ਕਹੁ ਨਾਨਕ ਸੇਈ ਜਨ ਪੂਰੇ ॥੭॥**

ਉਹ ਅੱਠੇ ਪਹਿਰ ਪ੍ਰਭੂ ਦੇ ਪਾਸ ਵਸਦੇ ਹਨ। ਗੁਰੂ ਜੀ ਕਹਿੰਦੇ ਹਨ-ਕਿ ਉਹ ਮਨੁੱਖ ਪੂਰੇ ਸੰਤ ਹਨ ॥ ੭ ॥

**ਮਨ ਮੇਰੇ ਤਿਨ ਕੀ ਓਟ ਲੇਹਿ ॥ ਮਨੁ ਤਨੁ ਅਪਨਾ ਤਿਨ ਜਨ ਦੇਹਿ ॥**

ਹੇ ਮੇਰੇ ਮਨ ! ਤੂੰ ਉਨ੍ਹਾਂ ਸੰਤਾਂ ਦੀ ਓਟ ਲੈਣਾ ਕਰ। ਅਤੇ ਉਨ੍ਹਾਂ ਸੰਤਾਂ ਨੂੰ ਆਪਣਾ ਮਨ ਤਨ ਦੇਣਾ ਕਰ।

**ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥ ਸੋ ਜਨੁ ਸਰਬ ਥੋਕ ਕਾ ਦਾਤਾ ॥**

ਜਿਸ ਸੰਤ ਜਨ ਨੇ ਆਪਣੇ ਪ੍ਰਭੂ ਨੂੰ ਪਛਾਣਿਆ ਹੈ। ਉਹ ਸੰਤ ਜਨ ਹੀ ਸਾਰਿਆਂ ਥੋਕ= ਪਦਾਰਥਾਂ ਦਾ ਦਾਤਾ ਹੈ।

**ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥ ਤਿਸ ਕੈ ਦਰਸਿ ਸਭ ਪਾਪ ਮਿਟਾਵਹਿ॥**

ਉਸਦੀ ਸ਼ਰਨ ਵਿਚ ਪੈ ਕੇ ਤੂੰ ਸਾਰਿਆਂ ਸੁਖਾਂ ਨੂੰ ਪਾਵੇਂਗਾ। ਉਸੇ ਦੇ ਦਰਸ਼ਨ ਨਾਲ ਤੂੰ ਸਾਰਿਆਂ ਪਾਪਾਂ ਨੂੰ ਮਿਟਾ ਲਵੇਂਗਾ।

**ਅਵਰ ਸਿਆਨਪ ਸਗਲੀ ਛਾਡੁ ॥ ਤਿਸੁ ਜਨ ਕੀ ਤੂ ਸੇਵਾ ਲਾਗੁ ॥**

ਹੋਰ ਸਾਰੀਆਂ ਸਿਆਣਪਾਂ ਨੂੰ ਤੂੰ ਛੱਡ ਦੇ। ਉਸ ਸੰਤ ਜਨ ਦੀ ਸੇਵਾ ਵਿਚ ਤੂੰ ਲਗ ਜਾ।

**ਆਵਨੁ ਜਾਨੁ ਨ ਹੋਵੀ ਤੇਰਾ॥ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ॥੮॥੧੭॥**

ਗੁਰੂ ਜੀ ਕਹਿੰਦੇ ਹਨ–ਉਸ ਸੰਤ ਜਨ ਦੇ ਪੈਰਾਂ ਨੂੰ ਸਦਾ ਪੂਜਨਾ ਕਰ। ਤਾਂ ਤੇਰਾ ਮੁੜ ਕੇ ਸੰਸਾਰ ਵਿਚ ਆਉਣਾ ਜਾਣਾ ਭਾਵ ਜੰਮਨਾ ਮਰਨਾ ਨਹੀਂ ਹੋਵੇਗਾ ॥ ੮ ॥ ੧੭ ॥

ਸਿੱਖ ਨੇ ਬੇਨਤੀ ਕੀਤੀ–ਸਤਿਗੁਰੂ ਦੇ ਕੀ ਲੱਛਣ ਹਨ ? ਸਤਿਗੁਰੂ ਕਿਸ ਨੂੰ ਕਹਿੰਦੇ ਹਨ ?
ਇਸ ਅਸਟਪਦੀ ਵਿਚ ਗੁਰੂ ਸਾਹਿਬ ਜੀ ਸਤਿਗੁਰੂ ਦੇ ਗੁਣ ਦਸਦੇ ਹਨ–

**ਸਲੋਕੁ ॥ ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**

ਜਿਸ ਨੇ ਸਤਿ ਪੁਰਖੁ–ਪਰਮੇਸ਼ਰ ਨੂੰ ਜਾਣ ਲਿਆ ਹੈ ਅਤੇ ਸਤਿਪੁਰਖ ਦੇ ਪ੍ਰਤਿਪਾਦਕ ਵੇਦਾਂ ਨੂੰ ਭੀ ਜਾਣ ਲਿਆ ਹੈ ਭਾਵ ਜੋ ਬ੍ਰਹਮਨੇਸ਼ਟੀ, ਬ੍ਰਹਮਸ੍ਰੋਤਰੀ ਹੈ ਉਸ ਦਾ ਨਾਂ ਸਤਿਗੁਰ ਹੈ।

(ੳ) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
[ਮਲਾਰ ਮਹਲਾ ੪, ਪੰਨਾ ੧੨੬੪

(ਅ) ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥ ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥ [ਪ੍ਰਭਾਤੀ ਮਹਲਾ ੧, ਪੰਨਾ ੧੩੨੯

(ੲ) ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥ ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥ [ਗਉੜੀ ਵਾਰ, ਪੰਨਾ ੩੦੪

**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ–ਉਸ ਗੁਰੂ ਦੀ ਸੰਗਤ ਵਿਚ ਮਿਲ ਕੇ ਜਿਹੜਾ ਸਿਖ ਹਰੀ ਦੇ ਗੁਣ ਗਾਉਂਦਾ ਹੈ, ਉਹ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ ॥ ੧ ॥

**ਅਸਟਪਦੀ ॥**

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥**

ਸਤਿਗੁਰ ਦੇਵ ਜੀ ਆਪਣੇ ਸਿੱਖ ਦੀ ਹਰ ਤਰ੍ਹਾਂ ਕਰਕੇ ਪਾਲਣਾ ਕਰਦੇ ਹਨ।
ਗੁਰੂ ਆਪਣੇ ਸੇਵਕ ਪਰ ਸਦਾ ਦਿਆਲੂ ਹੁੰਦੇ ਹਨ।

**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥**

ਜਿਸ ਵੇਲੇ ਸਿੱਖ ਗੁਰੂ ਦੇ ਬਚਨੀ=ਉਪਦੇਸ਼ ਦੁਆਰਾ ਹਰੀ ਦਾ ਨਾਮ ਉਚਰੈ=ਜਪਦਾ ਹੈ, ਉਸ ਵੇਲੇ ਗੁਰੂ, ਸਿੱਖ ਦੀ ਦੁਰਮਤਿ=ਖੋਟੀ ਬੁੱਧੀ ਰੂਪੀ ਮੈਲ ਨੂੰ ਹਿਰੈ=ਦੂਰ ਕਰ ਦਿੰਦਾ ਹੈ।

**ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**

ਜਦੋਂ ਗੁਰੂ ਦਾ ਸਿੱਖ ਵਿਕਾਰਾਂ ਵਲੋਂ ਹਟ ਜਾਂਦਾ ਹੈ, ਉਸ ਵੇਲੇ ਗੁਰੂ ਸਿੱਖ ਦੇ ਬੰਧਨ ਕੱਟ ਦਿੰਦਾ ਹੈ। ਅਥਵਾ :–ਸਤਿਗੁਰੂ ਸਿੱਖ ਦੇ ਬੰਧਨ ਕੱਟ ਦਿੰਦਾ ਹੈ।

ਪ੍ਰਸ਼ਨ :–ਕਿਵੇਂ ਪਤਾ ਲੱਗੇ ਕਿ ਬੰਧਨ ਕੱਟੇ ਗਏ ਹਨ ? ਉੱਤਰ :–ਗੁਰੂ ਦਾ ਸਿੱਖ ਵਿਕਾਰਾਂ ਵਲੋਂ ਜੁ ਹਟ ਗਿਆ ਹੈ, ਇਸ ਤੋਂ ਮਲੂਮ ਹੁੰਦਾ ਹੈ, ਗੁਰੂ ਨੇ ਸਿੱਖ ਦੇ ਬੰਧਨ ਕੱਟ ਦਿਤੇ ਹਨ।

**ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ ਵਡਭਾਗੀ ਹੇ ॥**

ਜਿਸ ਸਿੱਖ ਨੂੰ ਸਤਿਗੁਰ ਦੇਵ ਜੀ ਨਾਮ ਧਨ ਦੇਂਦਾ ਹੈ, ਉਹ ਗੁਰੂ ਦਾ ਸਿੱਖ ਵੱਡਿਆਂ ਭਾਗਾਂ ਵਾਲਾ ਹੈ।

**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥**

ਸਤਿਗੁਰੂ ਆਪਣੇ ਸਿੱਖ ਦਾ ਹਲਤੁ ਪਲਤੁ=ਲੋਕ ਪ੍ਰਲੋਕ ਸਵਾਰ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ-ਸਤਿਗੁਰੂ ਆਪਣੇ ਸਿੱਖ ਨੂੰ ਆਪਣੇ ਜੀਅ=ਦਿਲ ਨਾਲ ਯਾਦ ਕਰਦਾ ਹੈ ॥੧॥

ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥ ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥ ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁਸਿਖ ਰਖੈ ਜੀਅ ਨਾਲੀ ॥੨॥ [ਪੰਨਾ ੧੬੮

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥**

ਜੋ ਸੇਵਕ ਗੁਰੂ ਦੇ ਘਰ ਵਿਚ ਆ ਕੇ ਰਹਿੰਦਾ ਹੈ। ਅਤੇ ਗੁਰੂ ਦੀ ਆਗਿਆ ਨੂੰ ਆਪਣੇ ਮਨ ਵਿਚ ਸਹਾਰਦਾ ਹੈ।

**ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**

ਆਪਣੇ ਆਪ ਨੂੰ ਕੁਝ ਕਰਕੇ ਭੀ ਨਹੀਂ ਜਣਾਉਂਦਾ। ਅਤੇ ਹਿਰਦੇ ਵਿਚ ਸਦਾ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ।

**ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥**

ਜੋ ਆਪਣੇ ਮਨ ਨੂੰ ਸਤਿਗੁਰਾਂ ਦੇ ਪਾਸ ਵੇਚ ਦਿੰਦਾ ਹੈ।

ਉਸ ਸੇਵਕ ਦੇ ਸਾਰੇ ਕਾਰਜ ਰਾਸਿ=ਕੰਮ ਪੂਰੇ ਹੋ ਆਉਂਦੇ ਹਨ।

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥**

ਜੋ ਸੇਵਾ ਕਰਦਾ ਹੋਇਆ ਨਿਹ-ਕਾਮੀ=ਕਾਮਨਾਂ ਤੋਂ ਰਹਿਤ ਹੋ ਜਾਂਦਾ ਹੈ।

ਉਸ ਨੂੰ ਸੁਆਮੀ ਅਕਾਲ ਪੁਰਖ ਪ੍ਰਾਪਤ ਹੁੰਦਾ ਹੈ।

**(ਪੰਨਾ ੨੮੭) ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥**
**ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥**

ਗੁਰੂ ਜੀ ਫੁਰਮਾਉਂਦੇ ਹਨ-ਜਿਸ ਉਤੇ ਪਰਮੇਸਰ ਆਪਣੀ ਕਿਰਪਾ ਦ੍ਰਿਸ਼ਟੀ ਆਪ ਕਰਦਾ ਹੈ। ਓਹੀ ਸੇਵਕ ਹੋ ਕੇ ਗੁਰਾਂ ਦੀ ਮਤਿ=ਸਿਖਿਆ ਲੈਂਦਾ ਹੈ ॥੨॥

**ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥**

ਬੀਸ ਬਿਸਵੇ-ਨਿਸਚੇ ਨਾਲ ਜੋ ਗੁਰਾਂ ਦਾ ਮਨੁ=ਮੰਤ੍ਰ ਮੰਨਦਾ ਹੈ।

ਅਥਵਾ :-ਜਿਸ ਸੇਵਕ ਉਤੇ ਗੁਰੂ ਦਾ ਮਨ ਬੀਸ ਬਿਸਵੇ=ਪੂਰਾ ਪੂਰਾ ਮੰਨਿਆ ਜਾਂਦਾ ਹੈ, ਉਹ ਸੇਵਕ ਪਰਮੇਸ਼ਰ ਦੀ ਗਤਿ-ਪ੍ਰਾਪਤੀ ਨੂੰ ਜਾਣਦਾ ਹੈ।

ਨੋਟ:-ਵੀਹ ਵਿਸਵੇ ਦਾ ਪੂਰਾ ਵਿੱਘਾ ਹੁੰਦਾ ਹੈ ਇਸ ਕਰਕੇ ਬੀਸ ਬਿਸਵੇ ਦਾ ਅਰਥ 'ਪੂਰਾ' ਕੀਤਾ ਹੈ।

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥ ਅਨਿਕ ਬਾਰ ਗੁਰ ਕਉ ਬਲਿ ਜਾਉ ॥**

ਪੂਰਾ ਸਤਿਗੁਰੂ ਓਹੀ ਹੈ ਜਿਸ ਗੁਰੂ ਦੇ ਹਿਰਦੇ ਵਿਚ ਹਰੀ ਨਾਮ ਵਸਦਾ ਹੈ।

ਅਜਿਹੇ ਗੁਰੂ ਤੋਂ ਮੈਂ ਅਨੇਕਾਂ ਵਾਰੀ ਬਲਿਹਾਰ ਜਾਂਦਾ ਹਾਂ।

**ਸਰਬ ਨਿਧਾਨ ਜੀਅ ਕਾ ਦਾਤਾ ॥ ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥**

ਉਹ ਗੁਰੂ ਜੀਵਾਂ ਨੂੰ ਸਰਬ ਨਿਧਾਨ=ਖਜ਼ਾਨਿਆਂ ਦਾ ਦਾਤਾ ਹੈ। ਜੋ ਅੱਠੇ ਪਹਿਰ ਪਾਰਬ੍ਰਹਮ ਦੇ ਰੰਗ ਵਿਚ ਰਤਾ ਰਹਿੰਦਾ ਹੈ।

**ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥**

ਬ੍ਰਹਮ ਦੇ ਵਿਚ ਗੁਰਮੁਖ ਜਨ ਅਤੇ ਗੁਰਮੁਖ ਜਨ ਦੇ ਵਿਚ ਪਾਰਬ੍ਰਹਮ ਅਭੇਦ ਰੂਪ ਹੈ, ਦੋਵੇਂ ਆਪਸ ਵਿਚ ਇਕ ਰੂਪ ਹਨ, ਇਸ ਵਿਚ ਕੁਝ ਭਰਮ ਭਦ ਨਹੀਂ ਹੈ।

**ਸਹਸ ਸਿਆਨਪ ਲਇਆ ਨ ਜਾਈਐ ॥**
**ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥੩॥**

ਸਹਸ=ਹਜ਼ਾਰਾਂ ਲੱਖਾਂ ਸਿਆਣਪਾਂ ਨਾਲ ਲਿਆ ਨਹੀਂ ਜਾਂਦਾ। ਗੁਰੂ ਜੀ ਕਹਿੰਦੇ ਹਨ- ਅਜਿਹਾ ਗੁਰੂ ਵਡਿਆਂ ਭਾਗਾਂ ਕਰਕੇ ਪਾਇਆ ਜਾਂਦਾ ਹੈ ॥ ੩ ॥

**ਸਫਲ ਦਰਸਨੁ ਪੇਖਤ ਪੁਨੀਤ ॥ ਪਰਸਤ ਚਰਨ ਗਤਿ ਨਿਰਮਲ ਰੀਤਿ ॥**

ਗੁਰੂ ਦਾ ਸਫਲ ਦਰਸ਼ਨ ਵੇਖਣ ਕਰਕੇ ਹਿਰਦਾ ਪੁਨੀਤ=ਪਵਿੱਤ੍ਰ ਹੁੰਦਾ ਹੈ ਅਤੇ ਗੁਰੂ ਦੇ ਚਰਨਾਂ ਨੂੰ ਪਰਸਦਿਆਂ ਨਿਰਮਲ ਰੀਤੀ ਦੀ ਗਤਿ=ਪ੍ਰਾਪਤੀ ਹੁੰਦੀ ਹੈ।

**ਭੇਟਤ ਸੰਗਿ ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥**

ਗੁਰੂ ਦੇ ਨਾਲ ਭੇਟਤ=ਮਿਲਕੇ ਰਾਮ ਦੇ ਗੁਣਾਂ ਨੂੰ ਰਵੇ=ਉਚਾਰੇ। ਤਾਂ ਪਾਰਬ੍ਰਹਮ ਦੀ ਦਰਗਾਹ ਵਿਚ [ਬੜੇ ਆਦਰ ਮਾਣ ਨਾਲ] ਗਵੇ=ਜਾਂਦਾ ਹੈ।

ਅਥਵਾ :-ਪਾਰਬ੍ਰਹਮ ਦੀ ਦਰਗਾਹ ਵਿਚ ਇਸ ਦਾ ਜਸ ਗਵੇ=ਗਾਵਿਆ ਜਾਂਦਾ ਹੈ।

**ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥**

ਗੁਰੂ ਦੇ ਸ਼ੁਭ ਬਚਨ ਸੁਣ ਕੇ ਕਰਨ ਆਘਾਨੇ=ਕੰਨ ਰਜ ਗਏ ਹਨ। ਆਤਮ ਸਰੂਪ ਵਿਚ ਪਤੀਆਨੇ=ਭਰੋਸੇ ਦੇ ਹੋਣ ਕਰਕੇ ਮਨ ਵਿਚ ਸੰਤੋਖ ਹੋ ਗਿਆ ਹੈ।

**ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**

ਉਹ ਪੂਰਾ ਗੁਰੂ ਹੈ ਜਿਸ ਦਾ ਮੰਤ੍ਰ ਅਖੵਓ=ਨਾਸ ਤੋਂ ਰਹਿਤ ਹੈ, ਵਾ :-ਜਗਿਆਸੂ ਨੂੰ ਅਖੵਓ=ਨਾਸ ਤੋਂ ਰਹਿਤ ਕਰਨ ਵਾਲਾ ਹੈ। ਜਿਸ ਵੇਲੇ ਪੂਰੇ ਗੁਰੂ ਅੰਮ੍ਰਿਤ ਭਰੀ ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਵਿਕਾਰੀ ਪੁਰਸ਼ ਭੀ ਸੰਤ ਹੋ ਜਾਂਦਾ ਹੈ।

**ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥**

ਗੁਰੂ ਸਾਹਿਬਾਂ ਦੇ ਗੁਣ ਬੇਅੰਤ ਹਨ, ਕੀਮਤ ਨਹੀਂ ਪਾਈ ਜਾਂਦੀ। ਗੁਰੂ ਜੀ ਫੁਰਮਾਉਂਦੇ ਹਨ- ਜਿਸ ਨੂੰ ਭਾਵੈ=ਚਾਹੁੰਦੇ ਹਨ, ਉਸ ਨੂੰ ਆਪਣੇ ਨਾਲ ਮਿਲਾ ਲੈਂਦੇ ਹਨ ॥ ੪ ॥

**ਜਿਹਬਾ ਏਕ ਉਸਤਤਿ ਅਨੇਕ ॥ ਸਤਿ ਪੁਰਖ ਪੂਰਨ ਬਿਬੇਕ ॥**

ਸਾਡੀ ਜੀਭ ਇਕ ਹੈ, ਪ੍ਰਭੂ ਦੀ ਉਸਤਤੀ ਅਨੇਕ ਪ੍ਰਕਾਰ ਦੀ ਹੈ। ਉਹ ਅਕਾਲ ਪੁਰਖ ਸਤ ਸਰੂਪ ਹੈ ਅਤੇ ਪੂਰਨ ਬਿਬੇਕ=ਗਿਆਨਵਾਨ ਹੈ।

**ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ ਅਗੋਚਰ ਪ੍ਰਭ ਨਿਰਬਾਨੀ ॥**

ਕਾਹੂ ਬੋਲ=ਕਿਸੇ ਬਚਨ ਕਰਕੇ ਭੀ ਇਹ ਜੀਵ ਪਰਮੇਸਰ ਪਾਸ ਨਹੀਂ ਪਹੁੰਚ ਸਕਦਾ। ਉਹ ਪ੍ਰਭੂ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਵਿਸ਼ੇ ਅਤੇ ਨਿਰਬਾਨੀ=ਬੰਧਨਾਂ ਤੋਂ ਰਹਿਤ ਹੈ।

**ਨਿਰਾਹਾਰ ਨਿਰਵੈਰ ਸੁਖਦਾਈ ॥ ਤਾ ਕੀ ਕੀਮਤਿ ਕਿਨੈ ਨ ਪਾਈ ॥**

ਨਿਰਾਹਾਰ=ਭੋਜਨ ਤੋਂ ਰਹਿਤ ਹੈ, ਵਾ :-ਹਾਰ ਤੋਂ ਰਹਿਤ ਹੈ, ਵੈਰ ਭਾਵ ਤੋਂ ਰਹਿਤ ਹੈ, ਸੁਖਾਂ ਦੇ ਦੇਣ ਵਾਲਾ ਹੈ। ਉਸ ਪ੍ਰਭੂ ਦੀ ਕੀਮਤ ਕਿਸੇ ਨੇ ਭੀ ਨਹੀਂ ਪਾਈ।

**ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥**

ਅਨੇਕਾਂ ਭਗਤ ਉਸ ਨੂੰ ਨਿਤਾਪ੍ਰਤੀ ਬੰਦਨ-ਨਮਸਕਾਰਾਂ ਕਰਦੇ ਹਨ।
ਅਤੇ ਹਿਰਦੇ ਵਿਚ ਉਸਦੇ ਚਰਨ ਕਵਲਾਂ ਨੂੰ ਸਿਮਰਦੇ ਹਨ।

**ਸਦ ਬਲਿਹਾਰੀ ਸਤਿਗੁਰ ਅਪਨੇ॥ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ॥੫**

ਗੁਰੂ ਜੀ ਕਹਿੰਦੇ ਹਨ-ਮੈਂ ਆਪਣੇ ਸਤਿਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ।
ਜਿਸ ਗੁਰੂ ਦੀ ਕਿਰਪਾ ਨਾਲ ਇਹੋ ਜਿਹੇ ਗੁਣਾਂ ਵਾਲੇ ਪ੍ਰਭੂ ਨੂੰ ਜਪਦੇ ਹਾਂ ॥ ੫ ॥

**ਇਹੁ ਹਰਿ ਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥**

ਇਸ ਹਰੀ ਨਾਮ-ਰਸ ਨੂੰ ਕੋਈ ਵਿਰਲਾ ਹੀ ਪੁਰਸ਼ ਪਾਉਂਦਾ ਹੈ। ਜੋ ਨਾਮ-ਅੰਮ੍ਰਿਤ ਨੂੰ ਪੀਂਦਾ ਹੈ, ਉਹ ਅਮਰ ਹੋ ਜਾਂਦਾ ਹੈ।

**ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥ ਜਾ ਕੈ ਮਨਿ ਪ੍ਰਗਟੇ ਗੁਨਤਾਸ ॥**

ਉਸ ਪੁਰਸ਼ ਦਾ ਕਦੇ ਭੀ ਨਾਸ ਨਹੀਂ ਹੁੰਦਾ। ਜਿਸ ਦੇ ਮਨ ਵਿਚ ਸ਼ੁਭ ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ ਪ੍ਰਗਟ ਹੁੰਦਾ ਹੈ।

**ਆਠ ਪਹਰ ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥**

ਉਹ ਅੱਠੇ ਪਹਿਰ ਹਰੀ ਦਾ ਨਾਮ ਲੈਂਦਾ ਭਾਵ ਜਪਦਾ ਹੈ। ਅਤੇ ਆਪਣੇ ਸੇਵਕ ਨੂੰ ਭੀ ਸਚਨਾਮ ਸਿਮਰਨ ਦਾ ਉਪਦੇਸ਼ ਦਿੰਦਾ ਹੈ।

**ਮੋਹ ਮਾਇਆ ਕੈ ਸੰਗਿ ਨ ਲੇਪੁ ॥ ਮਨ ਮਹਿ ਰਾਖੈ ਹਰਿ ਹਰਿ ਏਕੁ ॥**

ਮਾਇਆ ਦੇ ਸੰਗ ਵਿਚ ਰਹਿ ਕੇ ਭੀ ਮੋਹ ਦਾ ਲੇਪ ਨਹੀਂ ਹੁੰਦਾ। ਕਿਉਂਕਿ ਉਹ ਆਪਣੇ ਮਨ ਵਿਚ ਇਕ ਹਰਿ ਹਰਿ ਨੂੰ ਯਾਦ ਰਖਦਾ ਹੈ।

**ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥੬॥**

ਜਿਵੇਂ ਦੀਵੇ ਦੇ ਪ੍ਰਕਾਸ਼ ਹੋਣ ਕਰਕੇ ਹਨੇਰਾ ਦੂਰ ਹੋ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ-ਤਿਵੇਂ ਨਾਮ ਦੇ ਪ੍ਰਤਾਪ ਕਰਕੇ ਉਸਦੇ ਹਿਰਦੇ ਵਿਚੋਂ ਭਰਮ, ਮੋਹ ਅਤੇ ਦੁਖ਼ ਨਾਸ ਹੋ ਜਾਂਦੇ ਹਨ।
ਅਥਵਾ:-ਜਿਸ ਅੰਤਹਕਰਨ ਵਿਚ ਅਗਿਆਨ ਰੂਪ ਹਨੇਰੇ ਦਾ ਵਿਰੋਧੀ ਗਿਆਨ ਰੂਪ ਦੀਵਾ ਪ੍ਰਕਾਸ਼ਿਆ ਹੈ। ਗੁਰੂ ਜੀ ਕਹਿੰਦੇ ਹਨ-ਤਿਸ ਅੰਤਹਕਰਨ ਵਿਚੋਂ ਭਰਮ, ਮੋਹ ਦੁੱਖ ਸਾਰੇ ਨਸ ਗਏ ਹਨ ॥੬॥

## ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥

ਰਾਗ ਦ੍ਵੇਸ਼, ਵਾ :-ਤ੍ਰਿਸ਼ਨਾ ਰੂਪੀ ਅੱਗ ਨਾਲ ਤਪਦੇ ਹਿਰਦੇ ਵਿਚ ਠਾਢਿ=ਠੰਡ ਭਾਵ ਸ਼ਾਂਤੀ ਵਰਤਾ ਦਿੱਤੀ ਹੈ ; ਹੇ ਭਾਈ ! ਹੁਣ ਮੈਂ ਅਨੰਦ ਹੋ ਗਿਆ ਹਾਂ, ਸਾਰੇ ਦੁਖ ਨਸ ਗਏ ਹਨ ।

## ਸਾਖੀ-ਦੁਖ ਨਵਿਰਤੀ ਦੀ

ਰੁਸਤਮ ਪਿੰਡ ਦੇ ਰਹਿਣ ਵਾਲਾ ਭਾਈ ਗੰਡਾ ਸਿੰਘ ਆਪਣੀ ਘਰ ਵਾਲੀ ਨੂੰ ਨਾਲ ਲੈ ਕੇ ਸੰਤ ਬਾਬਾ ਕਰਮ ਸਿੰਘ ਜੀ ਦੇ ਪਾਸ ਆਇਆ ਅਤੇ ਦੋਨੋਂ ਹੱਥ ਜੋੜਕੇ ਬੇਨਤੀਆਂ ਕਰਨ ਲੱਗੇ ।

ਹੇ ਗਰੀਬ ਨਿਵਾਜ ! ਪਰਉਪਕਾਰੀ, ਨਾਮ ਰਸੀਏ ਮਹਾਂ ਪੁਰਸ਼ੋ ! ਆਪ ਜਾਣੀ ਜਾਣ ਹੋ, ਹੋਰ ਤਾਂ ਘਰ ਵਿਚ ਕਿਸੇ ਪਦਾਰਥ ਦੀ ਕਮੀ ਨਹੀਂ, ਪਰ ਇਕ ਮਿੱਠੀ ਦਾਤ ਨਹੀਂ ਭਾਵ ਪੁਤਰ ਨਹੀਂ । ਆਪ ਕਿਰਪਾ ਦੇ ਘਰ ਵਿਚ ਆ ਕੇ ਮਿੱਠੀ ਦਾਤ ਬਖਸ਼ੋ ।

ਬਾਬਾ ਜੀ ਉਸ ਦਾ ਪ੍ਰੇਮ ਦੇਖ ਕੇ ਪ੍ਰਸੰਨਤਾ ਵਿਚ ਆ ਕੇ ਕਹਿਣ ਲੱਗੇ, "ਗੁਰੂ ਨਾਨਕ ਪਾਤਸ਼ਾਹ ਤੁਹਾਡੀ ਮਨੋ ਕਾਮਨਾ ਪੂਰੀ ਕਰੇਗਾ" ਸ਼ਬਦ ਦਾ ਪਾਠ ਕਰਨ ਦਾ ਹੁਕਮ ਦਿੱਤਾ ਤੇ ਕਿਹਾ, "ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਤੁਸੀਂ ਦੋਵੇਂ ਹੀ ਸੁੱਚੇ ਮੂੰਹ ਇਸ ਸ਼ਬਦ ਦਾ ਪਾਠ ਕੀਤਾ ਕਰੋ- ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥"

[ਆਸਾ ਮਹਲਾ ੫, ਪੰਨਾ ੩੯੬

ਬਾਬਾ ਜੀ ਦੇ ਚਰਨਾਂ ਤੇ ਮੱਥਾ ਟੇਕ ਕੇ ਖੁਸ਼ੀ-ਖੁਸ਼ੀ ਘਰ ਚਲੇ ਗਏ । ਸ਼ਬਦ ਦਾ ਪਾਠ ਕਰਦਿਆਂ ਯਾਰਾਂ ਮਹੀਨੇ ਹੋਏ ਤਾਂ ਇਕ ਸੁੰਦਰ ਬਾਲਕ ਨੇ ਜਨਮ ਲਿਆ । ਮਾਤਾ ਪਿਤਾ ਅਤੇ ਸਾਰਾ ਪਰਵਾਰ ਬੜਾ ਖੁਸ਼ ਹੋਇਆ ਪਰ ਨਾਲ ਹੀ ਬੱਚੇ ਦੀ ਮਾਤਾ ਨੂੰ ਪਰਸੂਤਾ ਪੈਣ ਹੋ ਗਈ ਖੁਸ਼ੀਆਂ ਦੀ ਥਾਂ ਤੇ ਫਿਕਰ ਪੈ ਗਿਆ ਡਾਕਟਰ ਬੁਲਾਏ, ਵੈਦਾਂ ਨੂੰ ਦਿਖਾਇਆ ਪਰ ਲੜਕੀ ਦੀ ਹਾਲਤ ਵੇਖਕੇ ਸਭ ਜਵਾਬ ਦੇ ਗਏ । ਭੈਣ, ਭਰਾ, ਰਿਸ਼ਤੇਦਾਰ ਸਭ ਉਦਾਸ ਹੋ ਗਏ, ਪਰ ਗੰਡਾ ਸਿੰਘ ਨੂੰ ਮਹਾਂ ਪੁਰਖਾਂ ਤੇ ਪੂਰਨ ਭਰੋਸਾ ਸੀ । ਉਹ ਉਸੀ ਵੇਲੇ ਹੋਤੀ ਮਰਦਾਨ ਸੰਤਾਂ ਪਾਸ ਪੁੱਜ ਗਿਆ । ਨਮਸ਼ਕਾਰ ਕੀਤੀ ਅਤੇ ਰੋ ਰੋ ਕੇ ਬੇਨਤੀ ਕਰਨ ਲੱਗਾ, "ਮਹਾਰਾਜ ! ਆਪ ਜੀ ਦੀ ਕ੍ਰਿਪਾ ਨਾਲ ਭੁਜੰਗੀ ਤਾਂ ਹੋ ਗਿਆ ਹੈ ਪਰ ਉਸ ਦੀ ਮਾਤਾ ਬਹੁਤ ਬੀਮਾਰ ਹੈ ਡਾਕਟਰ ਜੁਆਬ ਦੇ ਗਏ ਹਨ, ਆਪ ਕ੍ਰਿਪਾ ਕਰੋ, ਮਿਹਰ ਕਰੋ ।"

ਸੰਤਾਂ ਨੇ ਇਹ ਬੇਨਤੀ ਸੁਣਕੇ ਸਹਿਜੇ ਹੀ ਬਚਨ ਕੀਤਾ ਕਿ ਬਜ਼ਾਰ ਵਿਚੋਂ ਇਕ ਮੂਲੀ ਲੇ ਜਾਓ ਛਿੱਲਕੇ ਚਾਰ ਫਾੜੀਆਂ ਕਰਕੇ ਲੂਣ ਤੇ ਕਾਲੀ ਮਿਰਚ ਲਾਕੇ ਧੁੱਪੇ ਟੰਗ ਦਿਓ, ਜਿਸ ਵੇਲੇ ਪਾਣੀ ਨੁਚੜ ਜਾਵੇ ਤਾਂ ਸਾਰੀ ਹੀ ਬੀਬੀ ਨੂੰ ਖੁਆ ਦੇਣੀ, ਗੁਰੂ ਭਲੀ ਕਰੇਗਾ ।

ਭਾਈ ਗੰਡਾ ਸਿੰਘ ਸਤਿ ਬਚਨ ਕਹਿਕੇ ਤੁਰ ਪਿਆ ਅਤੇ ਰਸਤੇ ਵਿਚੋਂ ਮੂਲੀ ਖਰੀਦ ਕੇ ਘਰ ਲੇ ਆਇਆ । ਉਸੇ ਤਰ੍ਹਾਂ ਉਪਰੋਂ ਛਿਲਕੇ ਚੀਰ ਕੇ ਕਾਲੀ ਮਿਰਚ ਤੇ ਲੂਣ ਲਾ ਕੇ ਧੁਪੇ

ਟੰਗ ਦਿਤੀ। ਸਭ ਨੇ ਪੁਛਿਆ ਸੰਤਾਂ ਨੇ ਕੀ ਹੁਕਮ ਕੀਤਾ ਹੈ? ਗੰਡਾ ਸਿੰਘ ਨੇ ਆਖਿਆ, ਸੰਤਾਂ ਨੇ ਕਿਹਾ ਹੈ, ਬੀਬੀ ਨੂੰ ਮੂਲੀ ਖਵਾ ਦਿਓ ਰਾਜ਼ੀ ਹੋ ਜਾਵੇਗੀ। ਸਾਰੇ ਮੰਨ ਗਏ ਪਰ ਬੀਬੀ ਦੀ ਮਾਤਾ ਨਾ ਮੰਨੀ ਅਤੇ ਰੋਣ-ਪਿਟਣ ਲੱਗ ਪਈ ਕਿ ਤੁਸੀਂ ਮੇਰੀ ਧੀ ਨੂੰ ਜਾਣਕੇ ਮਾਰਨ ਲਗੇ ਜੇ, ਮੈਂ ਮੂਲੀ ਨਹੀਂ ਖਾਣ ਦੇਣੀ ਪਰ ਉਹਦੀ ਕੋਈ ਵੀ ਨਾ ਮੰਨੇ, ਕਿਉਂਕਿ ਸਾਰਿਆਂ ਨੂੰ ਸੰਤਾਂ ਉਪਰ ਅਟੁਟ ਵਿਸ਼ਵਾਸ ਸੀ। ਫਿਰ ਉਹ ਕਹਿਣ ਲਗੀ ਮੇਰੀ ਧੀ ਤਾਂ ਮੂਲੀ ਖਾ ਕੇ ਮਰ ਜਾਵੇਗੀ ਪਰ ਮੇਰੇ ਸਾਹਮਣੇ ਨਾ ਮਾਰੋ। ਮੈਨੂੰ ਘਰ ਜਾ ਲੈਣ ਦਿਓ। ਇੰਜ ਕਰਕੇ ਉਹ ਘਰ ਚਲੀ ਗਈ।

ਇਧਰੋਂ ਉਸਦੇ ਘਰ ਵਾਲਿਆਂ ਨੇ ਅਰਦਾਸਾ ਕਰਕੇ ਬੀਬੀ ਨੂੰ ਮੂਲੀ ਖਵਾ ਦਿੱਤੀ। ਜਦੋਂ ਸਾਰੀ ਮੂਲੀ ਖਾ ਚੁਕੀ ਤਾਂ ਉਸਨੂੰ ਬੜਾ ਪਸੀਨਾ ਆਇਆ ਪਸੀਨੇ ਦੇ ਆਉਣ ਨਾਲ ਉਹ ਬਿਲਕੁਲ ਠੀਕ ਹੋ ਗਈ। ਉਧਰੋਂ ਬੱਚੀ ਦੀ ਮਾਂ ਨੂੰ ਸੁਨੇਹਾ ਭੇਜ ਦਿਤਾ, ਤੇਰੀ ਧੀ ਮੂਲੀ ਖਾ ਕੇ ਰਾਜ਼ੀ ਹੋ ਗਈ ਹੈ। ਜਦ ਉਹ ਆਈ ਤਾਂ ਬੜੀ ਹੈਰਾਨ ਸੀ ਤੇ ਸੰਤਾਂ ਦੀ ਉਪਮਾ ਕਰਨ ਲਗ ਪਈ ਅਤੇ ਗੁਰੂ ਜੀ ਦੀ ਪੰਗਤੀ ਵੀ ਯਾਦ ਆ ਗਈ ਕਿ-

ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੁਖ ਨਾਠੇ ਭਾਈ॥

## ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥

ਪੂਰਨ ਸੰਤਾਂ ਦੇ ਉਪਦੇਸ਼ ਕਰਕੇ ਜਨਮ ਮਰਨ ਦੇ ਸਾਰੇ ਅੰਦੇਸੇ=ਸੰਸੇ (ਭੁਲੇਖੇ) ਮਿਟੇ=ਦੂਰ ਹੋ ਗਏ।

## ਭਉ ਚੂਕਾ ਨਿਰਭਉ ਹੋਇ ਬਸੇ॥ ਸਗਲ ਬਿਆਧਿ ਮਨ ਤੇ ਖੈ ਨਸੇ॥

ਜਮਾਂ ਦਾ ਭਉ=ਡਰ ਚੁੱਕ ਗਿਆ ਹੈ, ਡਰ ਤੋਂ ਰਹਿਤ ਹੋ ਕੇ ਸਰੂਪ ਘਰ ਵਿਚ ਵਸੇ ਹਾਂ। ਸਾਰੇ ਬਿਆਧਿ=ਰੋਗ ਮਨ ਵਿਚੋਂ ਨਸਕੇ ਖੈ=ਨਾਸ ਹੋ ਗਏ ਹਨ।

## ਜਿਸ ਕਾ ਸਾ ਤਿਨਿ ਕਿਰਪਾ ਧਾਰੀ॥ ਸਾਧਸੰਗਿ ਜਪਿ ਨਾਮੁ ਮੁਰਾਰੀ॥

ਜਿਸਦਾ ਮੈਂ ਸੇਵਕ ਸੀ ਉਸੇ ਨੇ ਕ੍ਰਿਪਾ ਦ੍ਰਿਸ਼ਟੀ (ਧਾਰੀ) ਧਾਰੀ ਹੈ। ਅਤੇ ਉਨ੍ਹਾਂ ਦੀ ਸਤਸੰਗਤਿ ਵਿਚ ਬੈਠਕੇ ਮੁਰਾਰੀ ਦਾ ਨਾਮ ਜਪਿਆ ਹੈ।

## ਥਿਤਿ ਪਾਈ ਚੂਕੇ ਭ੍ਰਮ ਗਵਨ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥੭॥

ਗੁਰੂ ਜੀ ਫੁਰਮਾਉਂਦੇ ਹਨ-ਸ੍ਰਵਨ=ਕੰਨੀਂ [ਹਰਿ ਹਰਿ] ਵਾਹਿਗੁਰੂ ਦਾ ਜਸ ਸੁਣ ਕੇ ਥਿਤਿ=ਇਸਥਿਤੀ ਪਾਈ ਹੈ। ਪੰਜ ਪ੍ਰਕਾਰ ਦਾ ਭਰਮ ਅਤੇ ਚੁਰਾਸੀ ਲੱਖ ਜੂਨਾਂ ਦਾ ਗਵਨ-ਫਿਰਨਾ ਚੁੱਕ ਗਿਆ ਹੈ॥੭॥

## ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥

ਉਹ ਪ੍ਰਭੂ ਆਪ ਹੀ ਨਿਰਗੁਣ ਬ੍ਰਹਮ ਅਤੇ ਆਪ ਹੀ ਸਰਗੁਣ ਸਰੂਪ ਹੋ ਰਿਹਾ ਹੈ। ਜਿਸ ਨੇ ਆਪਣੀ ਕਲਾ=ਸ਼ਕਤੀ ਧਾਰ ਕੇ ਸਾਰੀ ਦੁਨੀਆਂ ਮੋਹੀ ਹੋਈ ਹੈ।

**ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ ਆਪੇ ਪਾਏ ॥**

ਜਿਸ ਪ੍ਰਭੂ ਨੇ ਆਪਣੇ ਚਰਿਤ—ਕੌਤਕ ਆਪ ਹੀ ਬਣਾਏ ਹਨ। ਅਤੇ- ਆਪਣੀ ਕੀਮਤ ਨੂੰ ਆਪ ਹੀ ਪਾਂਦਾ ਹੈ।

**ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥**

ਉਸ ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਉਹ ਇਕੋ ਹੀ ਸਾਰਿਆਂ ਵਿਚ ਨਿਰੰਤਰਿ=ਇਕਰਸ ਪੂਰਨ ਹੈ।

**ਓਤਿ ਪੋਤਿ ਰਵਿਆ ਰੂਪ ਰੰਗ ॥ ਭਏ ਪ੍ਰਗਾਸ ਸਾਧ ਕੈ ਸੰਗ ॥**

ਓਤਿ ਪੋਤਿ=ਤਾਣੇ ਪੇਟੇ ਵਾਂਗ ਸਾਰਿਆਂ ਰੂਪਾਂ ਰੰਗਾਂ ਵਿਚ ਰਵਿਆ=ਮਿਲਿਆ ਹੋਇਆ ਹੈ ਸਾਧੂਆਂ ਦਾ ਸੰਗ ਪ੍ਰਾਪਤ ਹੋਣ ਨਾਲ ਉਸ ਪ੍ਰਭੂ ਦਾ ਪ੍ਰਗਾਸ=ਗਿਆਨ ਹੁੰਦਾ ਹੈ।

**(ਪੰਨਾ ੨੯੮)**

**ਰਚਿ ਰਚਨਾ ਅਪਨੀ ਕਲ ਧਾਰੀ ॥**

**ਅਨਿਕ ਬਾਰ ਨਾਨਕ ਬਲਿਹਾਰੀ ॥੮॥੧੮॥**

ਜਿਸ ਨੇ ਸੰਸਾਰਕ ਰਚਨਾ ਰਚਕੇ ਇਸ ਵਿਚ ਆਪਣੀ ਕਲਾ ਧਾਰੀ=ਟਿਕਾਈ ਹੋਈ ਹੈ। ਗੁਰੂ ਜੀ ਕਹਿੰਦੇ ਹਨ-ਮੈਂ ਉਸ ਤੋਂ ਅਨੇਕਾਂ ਵਾਰੀ ਬਲਿਹਾਰ ਜਾਂਦਾ ਹਾਂ ॥੮॥੧੮॥

**ਸਲੋਕੁ ॥ ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ ॥**

ਪ੍ਰਲੋਕ ਵਿਚ ਜੀਵ ਦੇ ਨਾਲ ਭਜਨ ਸਿਮਰਨ ਤੋਂ ਬਿਨਾਂ ਕੁਝ ਭੀ ਨਹੀਂ ਚਲਦਾ, ਜਿਸ ਬਿਖਿਆ—ਮਾਇਆ ਨੂੰ ਇਥੇ ਹੀ ਛੱਡ ਜਾਣਾ ਹੈ ਉਹ ਮਾਇਆ ਸਾਰੀ ਛਾਰੁ=ਸੁਆਹ ਵਾਂਗ ਨਿਕੰਮੀ ਹੈ, ਵਾ :-ਨਾਸਵੰਤ ਹੈ।

**ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ ॥੧॥**

ਗੁਰੂ ਜੀ ਫੁਰਮਾਉਂਦੇ ਹਨ-ਜੋ ਹਰਿ ਹਰਿ ਨਾਮ ਦਾ ਕਮਾਉਣਾ ਹੈ ਇਹੋ ਸਾਰੁ=ਸਰੇਸ਼ਟ ਧਨ ਪ੍ਰਲੋਕ ਵਿਚ ਜੀਵ ਦੇ ਨਾਲ ਜਾਣ ਵਾਲਾ ਹੈ ॥੧॥

ਯਥਾ :-ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥ ੧ ॥
ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥ ੧ ॥ ਰਹਾਉ ॥
[ਗਉੜੀ ਕਬੀਰ ਜੀ, ਪੰਨਾ ੩੩੬

**ਅਸਟਪਦੀ॥ ਸੰਤ ਜਨਾ ਮਿਲਿ ਕਰਹੁ ਬੀਚਾਰੁ ॥ ਏਕੁ ਸਿਮਰਿ ਨਾਮ ਆਧਾਰੁ ॥**

ਸੰਤ ਜਨਾਂ ਨਾਲ ਮਿਲਕੇ ਇਕ ਨਾਮ ਦਾ ਵਿਚਾਰ ਕਰੋ। ਇਕ ਨਾਮ ਨੂੰ ਸਿਮਰੋ ਇਕ ਨਾਮ ਦਾ ਹੀ ਆਧਾਰੁ=ਆਸਰਾ ਲਵੋ। ਅਥਵਾ :-ਇਕ ਨਾਮ ਦੇ ਸਿਮਰਨ ਦਾ ਆਸਰਾ ਲਵੋ।

**ਅਵਰਿ ਉਪਾਵ ਸਭਿ ਮੀਤ ਬਿਸਾਰਹੁ॥ ਚਰਨ ਕਮਲ ਰਿਦ ਮਹਿ ਉਰਿ ਧਾਰਹੁ॥**

ਹੇ ਮਿੱਤਰੋ ! ਹੋਰ ਸਾਰੇ ਉਪਾਵ=ਜਤਨ ਭੁਲਾ ਦਿਓ । ਗੁਰੂ ਦੇ ਚਰਨ ਕਵਲਾਂ ਨੂੰ ਆਪਣੇ ਹਿਰਦੇ ਵਿਚ ਉਰਿ=ਵਿਸ਼ੇਸ਼ ਕਰਕੇ ਧਾਰਨਾ ਕਰੋ । ਵਾ :-ਰਿਦ ਉਰਿ=ਮਨ ਬੁੱਧੀ ਵਿਚ ਗੁਰੂ ਦੇ ਚਰਨ ਕਵਲ ਧਾਰਨਾ ਕਰੋ ।*

ਯਥਾ :- ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੨॥
ਚਰਣ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥
[ਧਨਾਸਰੀ ਮਹਲਾ ੫, ਪੰਨਾ ੬੮੩

ਤਥਾ :-ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥ [ਪੰਨਾ ੨੦੩

ਤਥਾ :-ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥ [ਪੰਨਾ ੪੮

**ਕਰਨ ਕਾਰਨ ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥**

ਉਹ ਪ੍ਰਭੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਉਸ ਦੀ ਹਰੀ ਨਾਮ ਰੂਪੀ ਵਸਤੂ ਨੂੰ ਦ੍ਰਿੜ ਮਨ ਹੋ ਕੇ ਗਹਹੁ=ਗ੍ਰਹਿਣ ਕਰੋ ।

**ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥ ਸੰਤ ਜਨਾ ਕਾ ਨਿਰਮਲ ਮੰਤ ॥**

ਇਸ ਹਰੀ ਨਾਮ ਧਨ ਨੂੰ ਸੰਚਹੁ=ਇਕੱਠਾ ਕਰੋ ਤਾਂ ਤੁਸੀਂ ਭਗਵੰਤ=ਭਾਗਾਂ ਵਾਲੇ ਹੋ ਜਾਉਗੇ,

---

## ਸਾਖੀ-ਰਾਧਕਾ ਦੀ

*ਰਾਧਕਾ ਹਰ ਵੇਲੇ ਕ੍ਰਿਸ਼ਨ ਭਗਵਾਨ ਜੀ ਦੇ ਚਰਨਾਂ ਦਾ ਧਿਆਨ ਆਪਣੇ ਹਿਰਦੇ ਵਿਚ ਰਖਦੀ ਸੀ। ਜਿਸ ਵੇਲੇ ਕ੍ਰਿਸ਼ਨ ਭਗਵਾਨ ਦੁਆਰਕਾ ਤੋਂ ਚੱਲ ਕੇ ਕੁਰਖੇਤ੍ਰ ਆਏ, ਤਾਂ ਰਾਧਕਾ ਵੀ ਗੋਪੀਆਂ ਦੇ ਸਹਿਤ ਬ੍ਰਿਜ ਤੋਂ ਚਲਕੇ ਕੁਰਖੇਤ੍ਰ ਆਈ। ਉਸ ਵੇਲੇ ਕ੍ਰਿਸ਼ਨ ਭਗਵਾਨ ਜੀ ਨੇ ਰੁਕਮਣੀ ਦੇ ਸਾਹਮਣੇ ਰਾਧਕਾ ਦੀ ਬਹੁਤ ਉਪਮਾ ਕੀਤੀ ਪਰ ਰੁਕਮਣੀ ਸਹਾਰ ਨਾ ਸਕੀ। ਰਾਧਕਾ ਦਾ ਮੂੰਹ ਸਾੜਨ ਵਾਸਤੇ ਰੁਕਮਣੀ ਨੇ ਗਰਮ ਗਰਮ ਦੁੱਧ ਰਾਧਕਾ ਨੂੰ ਜ਼ਬਰਦਸਤੀ ਪਿਲਾਇਆ। ਉਸ ਦੁਧ ਨਾਲ ਰਾਧਕਾ ਦਾ ਮੂੰਹ ਤਾਂ ਨਾ ਸੜਿਆ ਹਿਰਦੇ ਵਿਚ ਜੋ ਭਗਵਾਨ ਕ੍ਰਿਸ਼ਨ ਜੀ ਦੇ ਚਰਨ ਵਸਦੇ ਸਨ, ਉਨ੍ਹਾਂ ਚਰਨਾਂ ਤੇ ਗਰਮ ਦੁੱਧ ਪੈ ਗਿਆ। ਜਿਸ ਕਰਕੇ ਕ੍ਰਿਸ਼ਨ ਦੇ ਚਰਨਾਂ ਪਰ ਛਾਲੇ ਪੈ ਗਏ । ਜਿਸ ਵੇਲੇ ਕ੍ਰਿਸ਼ਨ ਜੀ ਰੁਕਮਣੀ ਦੇ ਪਾਸ ਆਏ ਤਾਂ ਚਰਨਾਂ ਪਰ ਛਾਲੇ ਪਏ ਹੋਏ ਦੇਖਕੇ ਰੁਕਮਣੀ ਨੇ ਪੁੱਛਿਆ, ਇਹ ਛਾਲੇ ਕਿਵੇਂ ਪੈ ਗਏ ਹਨ ? ਕ੍ਰਿਸ਼ਨ ਭਗਵਾਨ ਜੀ ਨੇ ਕਿਹਾ, ਤੇਰੇ ਗਰਮ ਦੁੱਧ ਨਾਲ ਪਏ ਹਨ। ਰੁਕਮਣੀ ਨੇ ਪੁਛਿਆ, ਉਹ ਕਿਵੇਂ ? ਕ੍ਰਿਸ਼ਨ ਭਗਵਾਨ ਨੇ ਕਿਹਾ, ਤੂੰ ਈਰਖਾ ਕਰਕੇ ਰਾਧਾ ਨੂੰ ਗਰਮ ਦੁੱਧ ਪਿਲਾਇਆ ਹੈ, ਰਾਧਾ ਦੇ ਹਿਰਦੇ ਵਿਚ ਮੇਰੇ ਚਰਨ ਨਿਵਾਸ ਕਰ ਰਹੇ ਸਨ। ਗਰਮ ਦੁੱਧ ਪੈਣ ਨਾਲ ਮੇਰੇ ਪੈਰਾਂ ਪਰ ਛਾਲੇ ਪੈ ਗਏ ਹਨ।

ਵਾ :–ਭਗਵੰਤ–ਪਰਮੇਸ਼ਰ ਦਾ ਸਰੂਪ ਹੋ ਜਾਉਗੇ। ਸੰਤ ਜਨਾਂ ਦਾ ਇਹੋ ਨਿਰਮਲ ਮੰਤ੍ਰ ਹੈ ਕਿ ਨਾਮ-ਧਨ ਨੂੰ ਇਕੱਠਾ ਕਰੋ।

## ਏਕ ਆਸ ਰਾਖਹੁ ਮਨ ਮਾਹਿ॥ ਸਰਬ ਰੋਗ ਨਾਨਕ ਮਿਟਿ ਜਾਹਿ॥੧॥

ਗੁਰੂ ਜੀ ਕਹਿੰਦੇ ਹਨ–ਆਪਣੇ ਮਨ ਵਿਚ ਇਕ ਪ੍ਰਭੂ ਦੀ ਆਸ ਰੱਖੋ, ਫਿਰ ਤੁਹਾਡੇ ਸਾਰੇ ਰੋਗ ਮਿਟ ਜਾਣਗੇ॥੧॥ ਜਿਵੇਂ ਮੋਹਿਨਾ ਸੋਹਿਨਾ ਦੇ ਮਨ ਵਿਚ ਅਖੀਰ ਤਕ ਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਸ਼ਨਾਂ ਦੀ ਆਸ ਰਹੀ ਹੈ।

## ਸਾਖੀ :–ਮੋਹਿਨਾ ਸੋਹਿਨਾ ਦੀ

ਰਾਇਪੁਰ ਦੇ ਰਹਿਣ ਵਾਲੇ ਇਕ ਅਮੀਰ ਘਰਾਣੇ ਦੇ ਮੋਹਿਨਾ ਸੋਹਿਨਾ ਇਸਤ੍ਰੀ ਭਰਤਾ ਸਨ। ਇਕ ਬੈਰਾਗੀ ਫਕੀਰ ਨੇ ਇਨ੍ਹਾਂ ਨੂੰ ਠਾਕੁਰ ਪੂਜਾ ਸਿਖਾਈ ਤੇ ਭਗਤੀ ਦੀ ਜਾਚ ਦੱਸੀ। ਭਾਵੇਂ ਪੈਸੇ ਦੀ ਤੋਟ ਨਹੀਂ ਸੀ, ਪਰ ਜਦ ਭਗਤੀ ਦਾ ਰੰਗ ਚੜ੍ਹਿਆ ਤਾਂ ਉਨ੍ਹਾਂ ਨੇ ਅੰਮ੍ਰਿਤ ਵੇਲੇ ਉਠਣਾ, ਖੂਹ ਤੇ ਜਾਕੇ ਇਸ਼ਨਾਨ ਆਦਿ ਕਰਨ ਦੀ ਕਿਰਿਆ ਸ਼ੁਰੂ ਕਰ ਦਿੱਤੀ। ਜਲ ਲਿਆ ਕੇ ਠਾਕੁਰਾਂ ਨੂੰ ਇਸ਼ਨਾਨ ਕਰਵਾਉਂਦੇ ਤੇ ਧੂਪ ਧੁਖਾਉਂਦੇ ਸਨ। ਘਰ ਲਾਏ ਫੁੱਲਾਂ ਦੀ ਮਾਲਾ ਪਰੋ ਕੇ ਠਾਕੁਰਾਂ ਦੇ ਗਲ ਵਿਚ ਪਾਉਂਦੇ ਤੇ ਉਸ ਤੋਂ ਬਾਅਦ ਕੀਰਤਨ ਕਰਦੇ ਸਨ।

ਇਕ ਦਿਨ ਦੋਵੇਂ ਜਣੇ ਠਾਕੁਰਾਂ ਦੇ ਇਸ਼ਨਾਨ ਵਾਸਤੇ ਪਾਣੀ ਲਿਆ ਰਹੇ ਸਨ ਕਿ ਇਕ ਗੁਰਮੁਖ ਆਦਮੀ ਭੱਜਾ ਆਇਆ, ਜਿਸਨੂੰ ਇਕ ਕਰਾਰਾ ਫੱਟ ਲੱਗਾ ਸੀ ਅਤੇ ਤ੍ਰੇਹ ਨਾਲ ਘਬਰਾਇਆ ਹੋਇਆ ਸੀ ਤੇ ਇਨ੍ਹਾਂ ਦੇ ਪੈਰਾਂ ਪਾਸ ਹਫ ਕੇ ਡਿੱਗਾ ਤੇ 'ਪਾਣੀ, ਪਾਣੀ' ਕਰਨ ਲਗ ਪਿਆ। ਇਹ ਦੋਵੇਂ ਜਣੇ ਤ੍ਰਬਕ ਪਏ, ਪਰ ਇਹ ਸੋਚ ਕੇ ਕਿ ਠਾਕੁਰਾਂ ਵਾਸਤੇ ਸੁੱਚਾ ਜਲ ਲਿਜਾਣਾ ਹੈ ਅੱਗੇ ਤੁਰਨ ਲਗੇ। ਪਰ ਉਹ ਫਿਰ ਮੱਛੀ ਦੀ ਤਰ੍ਹਾਂ ਤੜਫਦਾ ਹੈ ਤੇ 'ਪਾਣੀ, ਪਾਣੀ' ਕੂਕਦਾ ਹੈ ਪਰੰਤੂ ਇਹ ਘੇਸ ਮਾਰ ਕੇ ਟੁਰ ਪਏ। ਉਹਦੀ ਅਖੀਰ ਆਵਾਜ਼ ਜੋ ਇਨ੍ਹਾਂ ਦੇ ਕੰਨੀਂ ਪਈ ਉਹ ਇਹ ਸੀ :–

"ਨਾਲੇ ਪਿਆਰ ਨਾਲੇ ਦੋ ਘੁਟ ਪਾਣੀ ਤੋਂ ਤਰਸਾਣਾ!... ... ਦਰਸ਼ਨ ਨਹੀਂ ਜੇ ਦੇਣ ਲੱਗਾ।"

ਇਹ ਸੁਣ ਕੇ ਵੀ ਦੋਵੇਂ ਤੁਰੀ ਗਏ, ਘਰ ਜਾ ਕੇ ਆਪਣੇ ਨਿਤਨੇਮ ਅਨੁਸਾਰ ਸਾਰੀ ਕਿਰਿਆ ਕੀਤੀ ਪਰ ਅਜ ਮਨ ਉਚਾਟ ਹੀ ਰਿਹਾ। ਅਖੀਰ ਘਬਰਾ ਕੇ ਉਠੇ ਤੇ ਪਾਣੀ ਲੈ ਕੇ ਤੁਰ ਪਏ। ਪਰ ਉਥੇ ਜਾ ਕੇ ਕੀ ਦੇਖਿਆ ਉਹ ਤਾਂ ਖਤਮ ਹੋ ਚੁਕਾ ਸੀ। ਇੰਨੇ ਨੂੰ ਇਕ ਪਾਸਿਓਂ ਪੰਜ ਸੱਤ ਆਦਮੀ ਆ ਗਏ ਤੇ ਬੋਲੇ–"ਇਹੋ ਹੈ"। ਪੁੱਛਣ ਤੋਂ ਪਤਾ ਲੱਗਾ ਕਿ ਇਹ ਸੂਰਬੀਰ ਮਹਾਂ ਭਜਨੀਕ ਸਾਧੂ ਸੀ, ਅਨੰਦ ਪੁਰ ਵਾਲੇ ਗੁਰੂ ਜੀ ਦਾ ਸੇਵਕ ਸੀ। ਅੱਜ ਇਕ ਗਰੀਬ ਟੋਲੇ ਤੇ ਡਾਕੇ ਪਏ ਦੀ ਆਵਾਜ਼ ਸੁਣ ਕੇ ਉਨ੍ਹਾਂ ਦੀ ਮਦਦ ਲਈ ਪਹੁੰਚਿਆ ਤੇ ਡਾਕੂਆਂ ਨੂੰ ਭਜਾ ਦਿੱਤਾ ਤੇ ਟੋਲਾ ਵਾਲ ਵਾਲ ਬਚਾ ਦਿੱਤਾ ਪਰ ਆਪ ਜ਼ਖ਼ਮੀ ਹੋ ਕੇ ਭਜ ਪਿਆ ਤੇ ਇਥੇ ਆ ਕੇ ਇਸ ਹਾਲਤ ਵਿਚ ਲੱਭਾ ਹੈ। ਹੁਣ ਉਹਦੇ ਕਹੇ ਹੋਏ ਸ਼ਬਦ ਕੰਨਾਂ ਵਿਚ ਗੂੰਜਣ ਲਗੇ 'ਦਰਸ਼ਨ ਨਹੀਂ'

ਜੇ ਦੇਣ ਲਗਾ' ਅਤੇ ਆਪਣੇ ਆਪ ਨੂੰ ਧ੍ਰਿਕਾਰਾਂ ਦਿੰਦੇ ਹਨ ਪਰ ਉਹ ਸਮਾਂ ਲੰਘ ਗਿਆ।

ਯਥਾ :–ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥

ਰਾਇਪੁਰ ਦੀ ਰਾਣੀ ਸਤਿਗੁਰਾਂ ਦੀ ਪ੍ਰੇਮਣ ਸੀ ਉਹਨੂੰ ਜਿਸ ਵੇਲੇ ਪਤਾ ਲਗਾ ਤੇ ਉਹ ਬੜਾ ਰੋਈ। ਹਾਇ ਅਭਾਗ! ਮੇਰੀਆਂ ਸਿੱਕਾਂ ਤੇ ਉਮੀਦਾਂ ਦੇ ਮਾਲਕਾ! ਹੇ ਜਗਤ ਤਾਰਕ ਸਤਿਗੁਰਾ! ਮੈਂ ਉਸ ਸਿੱਖ ਦੀ ਕੁਝ ਸੇਵਾ ਨਾ ਕਰ ਸਕੀ, ਹਾਏ! ਮੇਰੇ ਰਾਜ ਵਿਚ ਹੀ ਤੇਰੇ ਪਿਆਰੇ ਲਈ ਸੀਸ ਦੇਣਾ ਹਿੱਸੇ ਆਇਆ, ਉਸ ਦੀ ਸੇਵਾ ਸਾਥੋਂ ਕੁਝ ਨਾ ਹੋ ਸਕੀ। ਇਹ ਕੀਰਨੇ ਕਰ ਹੀ ਰਹੀ ਸੀ ਕਿ ਉਸ ਦੀ ਸਤਸੰਗਣ ਮਾਈ ਆ ਗਈ, ਰਾਣੀ ਨੂੰ ਧੀਰਜਤਾ ਦਿੱਤੀ ਅਤੇ ਕਹਿਣ ਲੱਗੀ–ਰੋਇਆਂ ਤਾਂ ਕੁਝ ਨਹੀਂ ਬਣਦਾ, ਤੂੰ ਦੁਖ ਨਾ ਕਰ, ਤੇਰਾ ਦੋਸ਼ ਨਹੀਂ, ਸੋ ਤੂੰ ਧੰਨ ਭਾਗ ਜਾਣਕੇ ਇਸ ਦੇ ਮਿਰਤਕ ਸਰੀਰ ਦਾ ਸਸਕਾਰ ਕਰ ਦੇ ਤਾਂ ਕਿ ਜਿਸ ਸਰੀਰ ਵਿਚ ਨਾਮੀ ਪਰਮਾਤਮਾ ਵੱਸਦਾ ਸੀ ਉਹ ਰੁਲੇ ਨਾ। ਇਹ ਸੁਣ ਕੇ ਰਾਣੀ ਨੇ ਬੜੇ ਸਤਿਕਾਰ ਨਾਲ ਉਸ ਦਾ ਸਸਕਾਰ ਕੀਤਾ ਅਤੇ ਉਸ ਦੀ ਯਾਦ ਵਿਚ ਉਸੇ ਜਗ੍ਹਾ ਤੇ ਇਕ ਮਠ ਬਣਵਾਇਆ।

ਛੇਤੀ ਹੀ ਉਹ ਭਾਗੇ ਭਰਿਆ ਦਿਨ ਆ ਗਿਆ ਕਿ ਦਿਆਲੂ ਸਤਿਗੁਰਾਂ ਨੇ ਰਾਇਪੁਰ ਚਰਨ ਪਾਏ। ਰਾਣੀ ਸੁਣ ਕੇ ਬੜੀ ਖੁਸ਼ ਹੋਈ ਰਾਣੀ ਨੇ ਬੜੀ ਸੇਵਾ ਕੀਤੀ ਅਤੇ ਜੀਵਨ ਮੁਕਤੀ ਮਿਲ ਗਈ ਅਤੇ ਅਣਗਿਣਤਾਂ ਨੂੰ ਜੀਅ ਦਾਨ ਮਿਲਿਆ। ਮੋਹਿਨਾ ਤੇ ਸੋਹਿਨਾ ਨੇ ਸੁਣਿਆ ਬੜੇ ਦੁਖੀ ਸਨ ਰਾਤ ਦਿਨ ਵਿਆਕੁਲ ਰਹਿੰਦੇ ਸਨ, ਇਹ ਭੀ ਦਰਸ਼ਨ ਕਰਨ ਗਏ, ਪਰੰਤੂ ਜਿੰਨੀ ਵੇਰ ਇਹ ਦਰਸ਼ਨ ਕਰਨ ਗਏ, ਉਨੀ ਵੇਰ ਹੀ ਦਰਸ਼ਨ ਨਹੀਂ ਹੋਏ ਅਤੇ ਕੰਨਾਂ ਵਿਚ ਉਹੋ ਆਵਾਜ਼ ਗੂੰਜੇ 'ਦਰਸ਼ਨ ਨਹੀਂ ਜੇ ਦੇਣ ਲਗਾ।' ਜਦੋਂ ਚੋਜੀ ਸਤਿਗੁਰੂ ਜੀ ਤੁਰਨ ਲੱਗੇ ਤਾਂ ਇਹ ਰਸਤੇ ਵਿਚ ਕੋਈ ਮੀਲ ਕੁ ਜਾ ਕੇ ਖਲੋ ਗਏ ਸੰਗਤਾਂ ਤਾਂ ਸਾਰੀਆਂ ਉਧਰੋਂ ਲੰਘੀਆਂ, ਪਰ ਚੋਜੀ ਪਾਤਸ਼ਾਹ ਨੇ ਆਪਣੇ ਘੋੜੇ ਦਾ ਰੁਖ ਖੇਤਾਂ ਵਲ ਕਰ ਲਿਆ ਅਤੇ ਉਧਰ ਦੀ ਲੰਘ ਗਏ। ਹੁਣ ਦਰਸ਼ਨਾਂ ਦੀ ਭੁੱਖ ਕਰਾਰੀ ਹੋ ਗਈ ਅਤੇ ਪੱਕਾ ਵਿਸ਼ਵਾਸ ਹੋ ਗਿਆ ਕਿ ਸਿੱਖ ਦੇ ਬਚਨ ਅਟੱਲ ਹਨ। ਦਰਸ਼ਨ ਸਾਡੇ ਭਾਗਾਂ ਵਿਚ ਨਹੀਂ ਹਨ, ਰਾਤ ਦਿਨ ਸੋਚਾਂ ਵਿਚ ਬੀਤਣ ਲਗਾ, ਅਖੀਰ ਇਹੋ ਹੀ ਨਿਸਚਾ ਪੱਕਾ ਕੀਤਾ ਕਿ ਮਾਲ ਮਿਲਖ ਵੇਚ ਕੇ ਦਾਨ ਪੁੰਨ ਕੀਤਾ ਜਾਵੇ ਅਤੇ ਲੋੜੀਂਦੀਆਂ ਬਾਵਾਂ ਤੇ ਖੂਹ ਲੁਆ ਕੇ ਧਰਮਸਾਲਾ ਬਣਵਾ ਕੇ ਅਤੇ ਆਪ ਗਰੀਬੀ ਦਾ ਬਾਣਾ ਪਾ ਕੇ ਉਸ ਚੋਜੀ ਪ੍ਰੀਤਮ ਦੇ ਦੁਆਰੇ ਚਲੇ ਜਾਈਏ। ਸੋ ਇਸੇ ਤਰ੍ਹਾਂ ਕਰਕੇ ਅਮੀਰੀ ਤਿਆਗ ਕੇ ਗਰੀਬੀ ਲਿਬਾਸ ਵਿਚ ਅਨੰਦਪੁਰ ਸਾਹਿਬ ਵੱਲ ਚਾਲੇ ਪਾ ਦਿੱਤੇ।

ਅਨੰਦਪੁਰ ਪਹੁੰਚ ਕੇ ਵੀ ਸਤਿਗੁਰਾਂ ਦੇ ਦਰਸ਼ਨ ਨਹੀਂ ਹੋਏ। ਅੰਦਰ ਪ੍ਰੇਮ ਦੀ ਚਿਣਗ ਚੈਨ ਨਹੀਂ ਲੈਣ ਦਿੰਦੀ, ਹੁਣ ਦਿਲ ਵਿਚ ਸੋਚ ਆਈ ਅਗਰ ਸਤਿਗੁਰਾਂ ਦੇ ਬਾਗ ਵਿਚ ਮਜ਼ੂਰ ਦੀ ਜਗ੍ਹਾ ਮਿਲ ਜਾਵੇ ਤਾਂ ਸੇਵਾ ਹੀ ਕਰ ਲਈਏ, ਵਿਹਲੇ ਵੇਲੇ ਪਟਾਰੀਆਂ ਤੇ ਟੋਕਰੀਆਂ ਬਣਾ ਕੇ ਆਪਣਾ ਗੁਜ਼ਾਰਾ ਕਰ ਲਿਆ ਕਰਾਂਗੇ। ਇਸੇ ਆਸ ਤੇ ਬਾਗ ਦੇ ਵਡੇ ਮਾਲੀ ਕੇਸਰਾ ਸਿੰਘ

ਪਾਸ ਪਹੁੰਚੇ ਅਤੇ ਬੇਨਤੀ ਕੀਤੀ, ਪੰਜ ਸੱਤ ਦਿਨ ਕੰਮ ਕਰਾਕੇ ਮਾਲੀ ਨੇ ਦੇਖਿਆ,ਸਿਆਣੇ ਹਨ,ਨਕਰ ਰੱਖ ਲਿਆ। ਬਾਗ ਦੇ ਪਿਛਲੇ ਪਾਸੇ ਕੋਠਾ ਰਹਿਣ ਵਾਸਤੇ ਦੇ ਦਿੱਤਾ। ਪ੍ਰੇਮੀਆਂ ਦੀ ਸੇਵਾ ਨੇ ਬਾਗ ਦਾ ਨਕਸ਼ਾ ਹੀ ਬਦਲ ਦਿੱਤਾ। ਇਕ ਦਿਨ ਸ੍ਰੀ ਦਸਮੇਸ਼ ਜੀ ਸੈਰ ਕਰਦੇ ਕਰਦੇ ਇਕ ਸੁੰਦਰ ਕਿਆਰੇ ਨੂੰ ਦੇਖ ਕੇ ਬੜੇ ਖੁਸ਼ ਹੋਏ ਅਤੇ ਕੇਸਰਾ ਸਿੰਘ ਨੂੰ ਸ਼ਾਬਾਸ਼ ਦਿਤੀ। ਉਸ ਨੇ ਹੱਥ ਜੋੜ ਕੇ ਆਖਿਆ– ਸੁਆਮੀ ਜੀ ! ਆਪ ਦੀ ਕ੍ਰਿਪਾ ਦੀ ਕੁੱਖ ਤਾਂ ਸਦਾ ਹੈ ਪਰ ਇਹ ਕੰਮ ਛੋਟੇ ਮਾਲੀ ਦਾ ਹੈ, ਜੋ ਥੋੜੇ ਦਿਨਾਂ ਤੋਂ ਬੜੇ ਪ੍ਰੇਮ ਨਾਲ ਸੇਵਾ ਕਰਦਾ ਹੈ। ਰੋਟੀ ਕਮਾ ਕੇ ਖਾਂਦਾ ਹੈ, ਆਪ ਦੇ ਚਰਨਾਂ ਦਾ ਗੁੱਝਾ ਪ੍ਰੇਮੀ ਹੈ। ਸਤਿਗੁਰ ਸੁਣ ਕੇ ਚੁਪ ਹੋ ਗਏ ਅਤੇ ਇਹ ਕਹਿੰਦੇ ਹੋਏ ਚਲੇ ਗਏ 'ਦਰਸ਼ਨ ਨਹੀਂ ਜੇ ਦੇਣ ਲੱਗਾ।' ਮਾਲੀ ਨੇ ਇਹ ਗੱਲ ਸੋਹਿਨਾ ਨਾਲ ਕੀਤੀ ਤੇ ਸੋਹਿਨਾ ਨੇ ਘਰ ਜਾ ਕੇ ਦੱਸੀ ਤਾਂ ਸਮਝਿਓ ਨੇ 'ਅੰਤਰਜਾਮੀ ਠਾਕੁਰ ਇਹੋ ਹੈ' ਹੱਛਾ ! ਸ਼ੁਕਰ ਹੈ, ਦਰਸ਼ਨ ਨਹੀਂ ਤਾਂ ਸੇਵਾ ਹੀ ਸਹੀ।

ਮਾਤਾ ਜੀਤੋ ਜੀ ਨੇ ਜਦੋਂ ਇਹਨਾਂ ਦੀ ਵਿਥਿਆ ਸੁਣੀ ਤਾਂ ਮੋਹਿਨਾ ਨੂੰ ਮਿਲਣ ਵਾਸਤੇ ਉਨ੍ਹਾਂ ਦੀ ਕੁਟੀਆ ਵਿਚ ਆ ਗਏ। ਮੋਹਿਨਾ ਦੇਖ ਕੇ ਹੈਰਾਨ ਰਹਿ ਗਈ ਅਤੇ ਛੇਤੀ ਛੇਤੀ ਪੀੜ੍ਹੀ ਉੱਤੇ ਆਸਣ ਵਿਛਾ ਕੇ ਪੀੜ੍ਹੀ ਅੱਗੇ ਕਰ ਦਿਤੀ ਮਾਤਾ ਜੀ ਬੈਠ ਗਏ ਅਤੇ ਆਪ ਚਰਨਾਂ ਉਪਰ ਸੀਸ ਰੱਖ ਕੇ ਬੜੇ ਪ੍ਰੇਮ ਦੇ ਵੇਗ ਵਿਚ ਬੋਲੀ :–ਅੰਮੀ ਜੀ ! ਮੇਰੇ ਚੰਗੇ ਅੰਮੀ ਜੀ ! ਐਡੀ ਠੰਢ ਤੇ ਮੀਂਹ ਵਿਚ ਤੁਸੀਂ ਕਿਉਂ ਖੇਚਲ ਕੀਤੀ ਦਾਸੀ ਨੂੰ ਹੁਕਮ ਘਲਦੇ, ਹਾਜ਼ਰ ਹੋ ਜਾਂਦੀ।

ਮਾਤਾ ਜੀਤੋ ਜੀ ਬੋਲੇ–ਮੇਰੀਆਂ ਤਾਂ ਸਾਰੀਆਂ ਵਾੜੀਆਂ ਹਨ ਕੋਈ ਟਹਿਲਣ ਨਹੀਂ, ਪਰ ਤੂੰ ਤਾਂ ਮੇਰੀ ਬੱਚੀ ਹੈਂ ਜੋ ਉਪਮਾ ਮੈਂ ਸੁਣਕੇ ਤੇਰੇ ਪਾਸ ਆਈ ਹਾਂ ਤੂੰ ਉਹ ਪੂਰੀ ਕਰ। ਮੋਹਿਨਾ ਨੇ ਸਰੰਦਾ ਲਾਹ ਕੇ ਬੜੇ ਪ੍ਰੇਮ ਨਾਲ ਸੁਰ ਛੇੜੀ ਅਤੇ ਸ਼ਬਦ ਪੜ੍ਹਨ ਲਗ ਪਈ :–

ਹਰਿ ਬਿਨੁ ਕਿਉ ਰਹੀਐ ਦੂਖੁ ਬਿਆਪੈ ॥ ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥ ੧ ॥ ਰਹਾਉ ॥ ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥ ਪੰਨਾ ੧੧੯੭ [ਸਾਰੰਗ ਮਹਲਾ ੧

ਮਾਤਾ ਜੀ ਇਤਨੇ ਪ੍ਰੇਮ ਨਾਲ ਸੁਣਦੇ ਰਹੇ ਅਤੇ ਮੋਹਿਨਾ ਗਾਉਂਦੀ ਰਹੀ; ਲੌਢਾ ਪਹਿਰ ਹੋ ਗਿਆ, ਮਾਤਾ ਜੀ ਹੁਣ ਤੁਰਨ ਲਗੇ ਪਰ ਮੋਹਿਨਾ ਨੇ ਜਾਣ ਨਾ ਦਿਤਾ ਅਤੇ ਬੜੇ ਪ੍ਰੇਮ ਨਾਲ ਅਖਰੋਟ, ਬਦਾਮ ਤੇ ਅਬਜੋਸ਼ ਅਤੇ ਨਾਲ ਜਲ ਪਾਣੀ ਰੱਖਿਆ। ਮਾਤਾ ਜੀ ਪ੍ਰੇਮ ਦੇ ਰੰਗ ਅੱਗੇ ਨਾਂਹ ਨਾ ਕਰ ਸਕੇ ਅਤੇ 'ਵਾਹਿਗੁਰੂ' ਨੂੰ ਧੰਨ ਹੈਂ ਕਿਹਾ ਅਤੇ ਮੂੰਹ ਚੋਲਿਆ। ਹੁਣ ਮਾਤਾ ਜੀ ਜਾਣ ਲਗੇ ਤਾਂ ਮੋਹਿਨਾ ਦੀਆਂ ਅੱਖਾਂ ਭਰ ਆਈਆਂ ਅਤੇ ਨਿਢਾਲ ਹੋ ਕੇ ਢਹਿ ਪਈ। ਮਾਤਾ ਜੀ ਨੇ ਸਿਰ ਤੇ ਹੱਥ ਫੇਰਿਆ, ਪਿਆਰ ਦਿੱਤਾ, ਗੋਦੀ ਵਿਚ ਸਿਰ ਰੱਖ ਕੇ ਕਿਹਾ, 'ਮੋਹਿਨਾ' ! ਤੈਨੂੰ ਹੁਣ ਕਿਉਂ ਫ਼ਿਕਰ ਹੈ ? ਮੈਂ ਜੁ ਤੇਰੇ ਸਾਰੇ ਫਿਕਰ ਲੈ ਲੀਤੇ ਹਨ। ਸਾਰੇ ਕਾਰਜ ਠੀਕ ਹੋ ਜਾਣਗੇ ਤੁਸੀਂ ਨਾਲ ਨਾਲ ਨਿਤਨੇਮ ਵੀ ਕਰਿਆ ਕਰੋ। ਸਤਿ ਬਚਨ ਕਹਿ ਕੇ ਮੋਹਿਨਾ ਉਠੀ ਅਤੇ ਮਾਤਾ ਜੀ ਚਲੇ ਗਏ।

ਮਾਤਾ ਜੀ ਦਾ ਨੇਮ ਸੀ ਕਿ ਉਹ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਨਿਤਨੇਮ

ਕਰਨ ਲੱਗ ਪੈਂਦੇ ਸਨ। ਜਦੋਂ ਮਹਾਰਾਜ ਜੀ ਦੀਵਾਨ ਵਿਚ ਜਾਂਦੇ ਸੀ ਤਾਂ ਮਾਤਾ ਜੀ ਚਰਨਾਂ ਤੇ ਮੱਥਾ ਟੇਕ ਕੇ ਸਿਹਰਾ ਗਲੇ ਵਿਚ ਪਾ ਕੇ ਟੋਰਦੇ ਸੀ। ਫਿਰ ਸੂਰਜ ਚੜ੍ਹੇ ਤਕ ਇਸੇ ਰੂਪ ਨੂੰ ਨੈਣਾਂ ਵਿਚ ਵਸਾ ਕੇ ਮਗਨ ਬੈਠੇ ਰਹਿੰਦੇ ਸੀ। ਕੇਸਰਾ ਸਿੰਘ ਰੋਜ਼ ਸਿਹਰੇ ਲਈ ਫੁੱਲ ਮਾਤਾ ਜੀ ਨੂੰ ਆਪ ਪਹੁੰਚਾਇਆ ਕਰਦਾ ਸੀ। ਇਕ ਦਿਨ ਕੇਸਰਾ ਸਿੰਘ ਭੁੱਲ ਗਿਆ। ਮਾਤਾ ਜੀ ਨੇ ਸਵੇਰੇ ਸਵੇਰੇ ਮੋਹਿਨਾ ਵਲ ਆਦਮੀ ਭੇਜਿਆ ਅਤੇ ਕਿਹਾ, 'ਇਕ ਸਿਹਰੇ ਜੋਗੇ ਫੁੱਲ ਭੇਜ ਦਿਉ, ਅੱਜ ਫੁੱਲ ਕਿਧਰੋਂ ਨਹੀਂ ਆਏ ਸਾਡੇ ਨਿਤਨੇਮ ਵਿਚ ਭੰਗ ਨਾ ਪਵੇ।' ਦੋਵੇਂ ਜੀ ਖੁਸ਼ੀ ਵਿਚ ਨੱਚ ਉਠੇ ਅਤੇ ਪ੍ਰੇਮ ਨਾਲ ਫੁੱਲਾਂ ਨੂੰ ਤੋੜਦੇ ਹਨ ਅਤੇ ਨਾਲ ਨਾਲ ਫੁੱਲਾਂ ਪ੍ਰਤੀ ਬੋਲਦੇ ਹਨ-

ਨੇਕ ਨਸੀਬ ਤੁਹਾਡੇ ਮਿਤਰੋ ! ਜਿਨ੍ਹਾਂ ਜਾਇ ਪੀਆ ਗਲ ਪੈਣਾ।<br>
ਵਾਹ ਉੱਗਣਾ ਤੇ ਸੁਫਲ ਲਗਣਾ, ਖਿੜ ਖਿੜ ਹਸ ਹਸ ਰਹਿਣਾ।<br>
ਵਾਹ ਤ੍ਰੁਟਣਾ, ਵਾਹ ਸੂਈ ਚੜ੍ਹਨਾ, ਵਾਹ ਗੁੰਦੇ ਰਲ ਬਹਿਣਾ।<br>
ਵਾਹ ਹੱਸਣ ਵਾਹ ਰੋਣ ਤੁਹਾਡੇ, ਜਿਨ੍ਹਾਂ ਜਾਇ ਪੀਆ ਗਲ ਪੈਣਾ।

ਇਉਂ ਪ੍ਰੇਮ ਭਰੇ ਪ੍ਰੇਮੀਆਂ ਨੇ ਸੁਹਣੇ ਸੁਹਣੇ ਗੇਂਦੇ ਦੇ ਫੁੱਲ ਅੰਮੀ ਜੀ ਲਈ ਇਕ ਸੋਹਣੀ ਪਟਾਰੀ ਵਿਚ ਪਾ ਕੇ ਘੱਲ ਦਿਤੇ। ਮਾਤਾ ਜੀ ਨੇ ਸਿਹਰਾ ਪਰੋ ਕੇ ਰੋਜ਼ ਦੇ ਨੇਮ ਅਨੁਸਾਰ ਗਲੇ ਵਿਚ ਪਾ ਦਿਤਾ। ਮਹਾਰਾਜ ਨੇ ਕਿਹਾ-ਜੀਤ ਜੀ ! ਇਹਦੇ ਵਿਚੋਂ ਪ੍ਰੇਮ ਦੀ ਖੁਸ਼ਬੂ ਆਉਂਦੀ ਹੈ। ਪਰ ਕੀ ਕਰਾਂ ? ਇਕ ਸਾਈਂ ਦਾ ਜੀਉਂਦਾ ਬੰਦਾ ਇਹ ਵਾਕ ਇਨ੍ਹਾਂ ਲਈ ਕਹਿ ਗਿਆ ਹੈ 'ਦਰਸ਼ਨ ਨਹੀਂ ਜੇ ਦੇਣ ਲੱਗਾ।' ਗੁਰੂ ਮਾਰੇ ਤਾਂ ਸਿੱਖ ਬਖਸ਼ਾ ਲੈਂਦੇ ਹਨ, ਸਿੱਖ ਮਾਰੇ ਨੂੰ ਗੁਰੂ ਨਹੀਂ ਬਖਸ਼ਦੇ।

ਮਾਤਾ ਜੀ-ਆਪ ਕਰਨ ਕਾਰਨ ਹੋ, ਆਪ ਦਾ ਬਿਰਦ ਪਤਿਤ ਪਾਵਨ ਹੈ ਪਰ ਮੈਨੂੰ ਪ੍ਰਸੰਨਤਾ ਤੇ ਬਲ ਬਖਸ਼ੋ ਜੋ ਮੈਂ ਇਸ ਵੀਰ ਭੈਣ ਨੂੰ ਆਪ ਦੇ ਦਰ ਜੋਗਾ ਕਰ ਸਕਾਂ।

ਕਲਗੀਆਂ ਵਾਲੇ-ਜੀਤ ਜੀ ! ਵਾਹਿਗੁਰੂ ਬਲ ਦੇਵੇ ਤੁਸੀਂ ਇਸ ਜੋੜੀ ਦਾ ਸੰਕਟ ਹਰੋ ਅਤੇ ਇਹ ਕਹਿੰਦੇ ਹੋਏ ਦੀਵਾਨ ਵਿਚ ਚਲੇ ਗਏ। ਹੁਣ ਮਾਤਾ ਜੀਤੋ ਜੀ ਇਹਨਾਂ ਨੂੰ ਪ੍ਰਭੂ ਪਿਆਰ ਵਿਚ ਜੋੜਨ ਲੱਗ ਪਏ। ਸਤਸੰਗ ਦੀ ਵਾਰਤਾਲਾਪ ਕਰਨੀ ਹੁਣ ਦੋਵਾਂ ਦੀ ਬਿਰਤੀ ਖਿੰਡਾਉ ਵਿਚ ਘਟ ਜਾਂਦੀ ਹੈ। ਦਰਸ਼ਨਾਂ ਦੀ ਸਿੱਕ ਅੱਗੇ ਨਾਲੋਂ ਜ਼ਿਆਦਾ ਹੈ, ਨਿਰਾਸ਼ਾ ਤੇ ਤੋਟ ਨਹੀਂ ਹੈ, ਸ਼ੁਕਰ ਤੇ ਆਸ ਹੈ ਕਿ ਸਤਸੰਗ ਵਾਲੇ ਕਦੇ ਵਿਛੁੜਦੇ ਹੀ ਨਹੀਂ। ਹੁਣ ਮਾਤਾ ਜੀ ਨੇ ਕਿਹਾ-ਪ੍ਰੀਤਮ ਜੀ ਦੀ ਵਰ੍ਹੇ-ਗੰਢ ਵਾਲੇ ਦਿਨ ਅਸੀਂ ਮੋਤੀਏ ਦਾ ਸਿਹਰਾ ਪਾਈਏ, ਤੁਸੀਂ ਮੋਤੀਏ ਦੇ ਫੁੱਲ ਤਿਆਰ ਕਰੋ।

ਰਾਤ ਦਿਨ ਇਕ ਕਰ ਕੇ ਸੇਵਾ ਤੇ ਪ੍ਰੇਮ ਨਾਲ ਇਹਨਾਂ ਨੇ ਬੇ-ਬਹਾਰੇ ਫੁੱਲ ਤਿਆਰ ਕੀਤੇ। ਜਦੋਂ ਉਹ ਸੁਭਾਗਾ ਦਿਨ ਆਇਆ ਅਤੇ ਫੁੱਲ ਵੀ ਲੋਹ ਲੋਹ ਕਰਦੇ ਤਿਆਰ ਹੋ ਗਏ ਮੋਤੀਆ, ਗੇਂਦਾ, ਖੱਟਾ ਗੇਂਦਾ, ਗੁਲਦਾਊਦੀ। ਇਕ ਫਕੀਰ ਉਧਰ ਬਾਗ ਵਿਚ ਆ ਨਿਕਲਿਆ ਅਤੇ ਬੇ-ਬਹਾਰੇ ਫੁੱਲ ਦੇਖ ਕੇ ਮੋਹਿਨਾ ਦੇ ਦਰਵਾਜ਼ੇ ਆ ਖੜੋਤਾ, ਕਹਿਣ ਲੱਗਾ- 'ਅਲੱਖ, ਅਲੱਖ' ਮਾਲਣ ! ਫਕੀਰ ਆਏ ਹਨ ਖੈਰ ਪਾ ਦੇ। ਮੋਹਿਨਾ ਅੰਦਰੋਂ ਬੁੱਕ ਆਟੇ ਦਾ

ਲਿਆਈ ਦਰਵਾਜ਼ਾ ਖੋਲ੍ਹਿਆ ਤੇ ਫਕੀਰ ਨੂੰ ਦੇਣ ਲਗੀ, ਤਾਂ ਫਕੀਰ ਨੇ ਕਿਹਾ ਇਹ ਮੈਂ ਨਹੀਂ ਲੈਂਦਾ। ਮੈਨੂੰ ਤਾਂ ਫੁੱਲ ਚਾਹੀਦੇ ਹਨ। ਉਪਰੋਂ ਸੋਹਿਨਾ ਜੀ ਆ ਗਏ ਸੁਣ ਕੇ ਡਰ ਗਏ ਫਕੀਰ ਸਾਈਂ ! ਇਹ ਮਾਲਕ ਦੀ ਚੀਜ਼ ਹੈ ਤੇ ਇਹਦੇ ਵਿਚ ਮੇਰਾ ਕੋਈ ਹੱਕ ਨਹੀਂ ਜੋ ਮੈਂ ਦੇਵਾਂ ਤੁਸੀਂ ਵੱਡੇ ਮਾਲੀ ਨੂੰ ਪੁਛ ਲਵੋ।

ਫਕੀਰ ਹੁਣ ਸਰਾਪ ਦਿੰਦਾ ਤੁਰ ਗਿਆ, 'ਤੇਰੀ ਜੜ੍ਹ ਨਾ ਮੇਖ' ਮੋਹਿਨਾ ਤੇ ਸੋਹਿਨਾ ਨੇ ਸ਼ੁਕਰ ਕੀਤਾ ਆਖਣ ਲੱਗੇ--ਐਤਕੀ ਠਾਕੁਰ ਦੇ ਬਾਲਕੇ ਨੇ ਅਸੀਸ ਦਿੱਤੀ ਹੈ। ਅਸੀਂ ਕਦੋਂ ਜੜ੍ਹ ਮੇਖ ਚਾਹੁੰਦੇ ਹਾਂ ਪੁੱਟੀ ਹੀ ਜਾਏ ਤਾਂ ਚੰਗਾ ਹੈ। ਅੰਦਰ ਬੈਠ ਕੇ ਕੀਰਤਨ ਵਿਚ ਜੁੜ ਗਏ ਤੇ ਪਰਮੇਸ਼ਰ ਦਾ ਸ਼ੁਕਰ ਕਰਨ ਲੱਗੇ। ਰਾਤ ਬੜੇ ਅਨੰਦ ਨਾਲ ਸੁੱਤੇ, ਸਵੇਰੇ ਅੰਮ੍ਰਿਤ ਵੇਲੇ ਉਠੇ, ਨਿਤਨੇਮ ਕਰ ਕੇ ਨਿਯਮ ਅਨੁਸਾਰ ਬਾਹਰ ਆਏ ਤਾਂ ਕੀ ਦੇਖਿਆ—ਸ਼ੀਸ਼ੇ ਭੱਜੇ ਪਏ ਹਨ ਤੇ ਫੁੱਲ ਸਾਰੇ ਹੀ ਟਾਹਣੀਆਂ ਨਾਲੋਂ ਟੁੱਟੇ ਪਏ ਹਨ, ਬਾਗ ਵੈਰਾਨ ਹੋਇਆ ਹੋਇਆ ਹੈ।

ਮੋਹਿਨਾ ਤੇ ਸੋਹਿਨਾ ਨੂੰ ਦੇਖ ਕੇ ਬੜੀ ਸ਼ਰਮ ਆਈ ਕਿ ਅਸੀਂ ਅੰਮੀ ਜੀ ਨੂੰ ਕੀ ਆਖਾਂਗੇ ਜਿਨ੍ਹਾਂ ਨੇ ਜੀਵਨ-ਪਦ ਬਖਸ਼ਿਆ ਅਸੀਂ ਉਨ੍ਹਾਂ ਵਾਸਤੇ ਫੁੱਲਾਂ ਦੀ ਰਾਖੀ ਵੀ ਨਾ ਕਰ ਸਕੇ ? ਹਾਏ ! ਨੀਂਦ ਹਤਯਾਰੀਏ ਇਹ ਕੀ ਕੀਤਾ ? ਸਰੀਰ ਮੁੜ੍ਹਕਾ ਮੁੜ੍ਹਕਾ ਹੋ ਗਿਆ ਕਲੇਜਾ ਧੜਕ ਉਠਿਆ ਅਤੇ ਧੜੱਮ ਕਰਕੇ ਬਾਗ ਵਿਚ ਡਿੱਗ ਪਏ ਅਤੇ ਅਣਹੋਸ਼ੀਆਂ ਲੋਥਾਂ ਸਥਾਰ ਹੋ ਪਈਆਂ।

ਕਲਗੀਆਂ ਵਾਲੇ ਪਾਤਸ਼ਾਹ ਦਾ ਦੀਵਾਨ ਲਗਾ ਹੋਇਆ ਹੈ, ਚਾਰ ਚੁਫੇਰੇ ਸੰਗਤਾਂ ਜੁੜੀਆਂ ਬੈਠੀਆਂ ਹਨ ਅਤੇ ਕੀਰਤਨ ਦਾ ਅਨੰਦ ਮਾਣ ਰਹੀਆਂ ਹਨ, ਜਦੋਂ ਭੋਗ ਪਿਆ ਤਾਂ ਭੇਟਾਂ ਪੇਸ਼ ਹੋਈਆਂ। ਉਸ ਫਕੀਰ ਨੇ ਸੁੰਦਰ ਪਟਾਰੀ ਬੇ-ਬਹਾਰੇ ਫੁਲਾਂ ਦੀ ਭਰੀ ਹੋਈ ਲਿਆ ਕੇ ਸਤਿਗੁਰਾਂ ਦੇ ਅਗੇ ਧਰੀ। ਗੁਰੂ ਜੀ ਬੋਲੇ ਫਕੀਰ ਸਾਈਂ ! ਫੁਲਾਂ ਵਿਚ ਖੁਸ਼ਬੋ ਨਹੀਂ ਗਮ ਦੀ ਅਵਾਜ਼ ਹੈ, ਬੇਜ਼ਬਾਨ ਫਰਿਆਦ ਕਰਦੇ ਹਨ... ... ਕੀਹ ਫਰਿਆਦ ਕਰਦੇ ਹੋ ਬਈ ? ਇਹ ਕਹਿੰਦਿਆਂ ਨੈਣ ਮੀਟ ਲੀਤੇ ਜਦ ਖੁਲ੍ਹੇ ਤਾਂ ਵਿਚੋਂ ਦੋ ਮੋਤੀ ਕਿਰੇ ਤੇ ਅਵਾਜ਼ ਦਿਤੀ :-

ਫਕੀਰ ਸਾਈਂ ! ਫੁੱਲ ਨਹੀਂ ਤੋੜੇ ਦੋ ਦਿਲ ਤੋੜੇ ਈ। 'ਮੇਰੇ ਲਾਲ, ਮੇਰੇ ਲਾਲ', ਆਖਦੇ ਵਡਿਆਈਆਂ ਤੇ ਸਭ ਮਰਯਾਦਾ ਨੂੰ ਪਾਸੇ ਰੱਖ ਕੇ ਦੌੜੀ ਜਾਂਦੇ ਹਨ। ਔਹ ਦੇਖੋ ! ਦੁਖੀਆਂ ਦੇ ਦੁਖ ਦੂਰ ਕਰਨ, ਵਿਛਿੜਿਆਂ ਨੂੰ ਮੇਲਣਹਾਰ ਸਤਿਗੁਰੂ, ਪ੍ਰੇਮ ਦੇ ਅਵਤਾਰ ਮਿਹਰਾਂ ਦੇ ਸਾਂਈਂ ਪ੍ਰੀਤਮ ਜੀ ਦੌੜੀ ਜਾਂਦੇ ਹਨ। ਮਾਤਾ ਜੀਤੋ ਜੀ ਵੀ ਸੁਣਦਿਆਂ ਸਾਰ ਹੀ ਪਹੁੰਚ ਗਏ ਹਨ ਅਤੇ ਮਾਵਾਂ ਤੋਂ ਵਧੀਕ ਮੋਹ ਵਾਲੇ ਦਾਤੇ ਸਤਿਗੁਰੂ ਜੀ ਵੀ ਪਹੁੰਚ ਗਏ। ਮੇਰੇ ਲਾਲ ਮੇਰੇ ਲਾਲ ! ਕਹਿੰਦਿਆਂ ਨੇ ਦੋਵੇਂ ਸੀਸ ਗੋਦ ਵਿਚ ਲੈ ਲਏ, ਸਿਰ ਤੇ ਹੱਥ ਫੇਰਦੇ ਹਨ ਪਿਆਰ ਨਾਲ ਅੱਖਾਂ ਪੂੰਝਦੇ ਹਨ ਜਾਗੋ ਪਿਆਰਿਓ ਹੋਸ਼ ਕਰੋ, ਗੁਰੂ ਕੇ ਲਾਲੋ ! ਦੇਖੋ ਤਾਂ ਸਹੀ ਦੀਨ ਦੁਨੀ ਦਾ ਮਾਲਕ ਤ੍ਰੁਠ ਪਇਆ ਜੇ ਮਾਤਾ ਜੀ ਨੇ ਮੋਹਿਨਾ ਦੇ ਹਥ ਫੜੇ ਹੋਏ ਹਨ ਘੁੱਟਦੇ ਹਨ ਤੇ ਆਖਦੇ ਹਨ ਬੱਚਿਓ ਅੱਖਾਂ ਖੋਲ੍ਹੋ 'ਦਰਸ਼ਨ ਦੇਣ ਲੱਗਾ ਜੇ' ਸਤਿਗੁਰੂ ਦੇ ਪਵਿਤ੍ਰ ਹੱਥਾਂ ਨੇ ਆਪ ਉਹਨਾਂ

ਦੇ ਮੂੰਹ ਵਿਚ ਅੰਮ੍ਰਿਤ ਪਾਇਆ, ਛੱਟੇ ਮਾਰੇ, ਅੱਖਾਂ ਖੋਲ੍ਹੋ ਮੇਰੇ ਬੱਚਿਓ-ਨਿਹਾਲ ! ਨਿਹਾਲ ! ਨਿਹਾਲ !

ਹੁਣ ਹੌਲੀ ਹੌਲੀ ਅੱਖਾਂ ਖੁਲ੍ਹੀਆਂ ਪਰ ਦਰਸ਼ਨਾਂ ਦੀ ਤਾਬ ਨਾ ਝੱਲ ਸਕੇ ਅਤੇ ਨਿਢਾਲ ਹੀ ਪਏ ਰਹੇ, ਅਹਿਸਤਾ ਅਹਿਸਤਾ ਸੁਰਤ ਪਰਤੀ ਕਲਗੀਆਂ ਵਾਲੇ ਨੇ ਆਪਣੇ ਆਤਮਕ ਬਲ ਨਾਲ ਸਹਾਰਾ ਦੇ ਕੇ ਉਠਾਇਆ ਜਿਉਂ ਜਿਉਂ ਪਿਤਾ ਨੇ ਬੱਚਿਆਂ ਦੀ ਪਿੱਠ ਤੇ ਹੱਥ ਫੇਰਿਆ, ਸੁਰਤ ਫਿਰੀ ਤੇ ਉਠਕੇ ਬੈਠ ਗਏ। ਮਾਤਾ ਜੀ ਨੇ ਕਿਹਾ :-ਬੱਚਿਓ ! ਸਫਲ, ਸਫਲ ਯਾਤਰਾ ਸਫਲ। ਪ੍ਰੇਮ ਦੇ ਸਿਕਦੇ ਨੇਤ੍ਰ ਰਜਦੇ ਨਹੀਂ ਬਾਰ ਬਾਰ ਚਰਨ ਚੁੰਮਦੇ ਹਨ ਅਤੇ ਅੰਦਰ ਇਕ ਝਰਨਾਟ ਛਿੜਦੀ ਹੈ। ਹੁਣ ਮੋਹਿਨਾ ਤੇ ਸੋਹਿਨਾ ਨੂੰ ਗਿਆਨ ਆਇਆ ਕਿ ਸਤਿਗੁਰੂ ਜੀ ਭੁੰਞੇ ਬੈਠੇ ਹਨ, ਬੇਅਦਬੀ ਹੋ ਰਹੀ ਹੈ, ਹੱਥ ਜੋੜ ਕੇ ਬੋਲੇ, "ਠਾਕੁਰ ਜੀ ਬੜੀ ਬੇਅਦਬੀ ਹੋ ਰਹੀ। ਮਿਹਰ ਕਰੋ" ਹੁਣ ਮਾਤਾ ਜੀਤੋ ਜੀ ਅਤੇ ਮਹਾਰਾਜ ਜੀ ਦੋਵਾਂ ਨੂੰ ਨਾਲ ਲੈ ਕੇ ਅੰਦਰ ਕੱਚੀ ਕੋਠੀ ਵਿਚ ਆ ਗਏ। ਸਰੋਦਾ ਤੇ ਵੀਣਾ ਲੈ ਕੇ ਦੋਵੇਂ ਬੈਠ ਗਏ ਤੇ ਗਾਵਿਆ-

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨਜੋਗੁ ॥
ਤੁਧੁ ਜੇਵਡੁ ਮੈ ਅਵਰੁ ਨ ਸੁਝੈ ਨਾ ਕੋ ਹੋਆ ਨ ਹੋਗੁ ॥੧॥ ਪੰਨਾ ੧੩੩੩ [ਪ੍ਰਭਾਤੀ ਮਹਲਾ ੩

ਉਹ ਫੁਲਾਂ ਦੀ ਪਟਾਰੀ ਮਾਤਾ ਜੀ ਨੇ ਉਹਨਾਂ ਦੇ ਹਵਾਲੇ ਕੀਤੀ। ਸੋ ਦੋਹਾਂ ਨੇ ਵਕਤ ਸਿਰ ਸਿਹਰੇ ਪਰੋ ਕੇ ਮਾਤਾ ਜੀ ਨੂੰ ਦਿੱਤੇ। ਮਾਤਾ ਜੀ ਨੇ ਆਪ ਵੀ ਤੇ ਉਹਨਾਂ ਦੀ ਹੱਥੀਂ ਵੀ ਮਹਾਰਾਜ ਜੀ ਨੂੰ ਭਰੇ ਦੀਵਾਨ ਵਿਚ ਸਿਹਰੇ ਪਏ। ਮਿਹਰਾਂ ਦੇ ਸਾਂਈ ਪਾਤਸ਼ਾਹ ਆਖਦੇ ਹਨ ਹੇ ਲਾਲ ! ਮੈਂ ਇਤਨਾ ਪ੍ਰਸੰਨ ਹਾਂ ਜੋ ਮੰਗੋ ਸੋ ਦਿਆਂ। ਸੋਹਿਨਾ ਜੀ ਨੇ ਬੇਨਤੀ ਕੀਤੀ-ਸੱਚੇ ਪਾਤਸ਼ਾਹ ਜੇ ਤੁਠੇ ਹੋ ਤਾਂ ਉਸ ਫਕੀਰ ਨੂੰ ਛੱਡ ਦਿਓ ਅਸੀਂ ਭੁਲਨਹਾਰ ਜੀਵ ਹਾਂ। ਸਾਡੇ ਔਗੁਣਾਂ ਲਈ ਇਕ ਤੇਰੀ ਬਖਸ਼ਸ਼ ਤੇ ਇਕ ਤੇਰਾ ਬਖਸ਼ਿਆ ਹੋਇਆ ਸਿਮਰਨ ਦੋ ਹੀ ਦਾਰੂ ਹਨ। ਇਹ ਪਿਆਰ ਦੇ ਬਚਨ ਸੁਣ ਕੇ ਸਤਿਗੁਰਾਂ ਨੇ ਉਸ ਫਕੀਰ ਨੂੰ ਵੀ ਤਾਰ ਦਿਤਾ। ਭਰੇ ਦੀਵਾਨ ਵਿਚ ਮੋਹਿਨਾ ਤੇ ਸੋਹਿਨਾ ਨੂੰ ਬੜਾ ਮਾਣ ਦਿੱਤਾ ਤੇ ਵਡਿਆਇਆ। ਇਨ੍ਹਾਂ ਦੀ ਸੁਧ ਆਤਮਾ ਨੇ ਬਾਕੀ ਦਾ ਜੀਵਨ ਸੇਵਾ ਅਤੇ ਸਿਮਰਨ ਵਿਚ ਉਥੇ ਰਹਿੰਦਿਆਂ ਬਤੀਤ ਕੀਤਾ।

**ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥ ਸੋ ਧਨੁ ਹਰਿ ਸੇਵਾ ਤੇ ਪਾਵਹਿ ॥**

ਹੇ ਪੁਰਸ਼ਾ ! ਜਿਸ ਧਨ ਨੂੰ ਲੈਣ ਵਾਸਤੇ ਤੂੰ ਚੌਂਹਾਂ ਕੁੰਟਾਂ=ਦਿਸ਼ਾਂ ਵਲ ਉਠ ਦੌੜਦਾ ਹੈਂ। ਉਹ ਧਨ ਹਰੀ ਦੀ ਸੇਵਾ ਤੋਂ ਪਾ ਲਵੇਂਗਾ।

**ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥ ਸੋ ਸੁਖੁ ਸਾਧੂ ਸੰਗਿ ਪਰੀਤਿ ॥**

ਹੇ ਮਿਤਰਾ ! ਜਿਸ ਸੁਖ ਨੂੰ ਤੂੰ ਨਿਤਾਪ੍ਰਤੀ ਬਾਛਹਿ=ਚਾਹੁੰਦਾ ਹੈਂ। ਉਹ ਸੁਖ ਸਾਧੂਆਂ ਨਾਲ ਪ੍ਰੀਤੀ ਕਰਨ ਤੇ ਮਿਲਦਾ ਹੈ।

**ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥ ਸਾ ਸੋਭਾ ਭਜੁ ਹਰਿ ਕੀ ਸਰਨੀ ॥**

ਜਿਸ ਸ਼ੋਭਾ ਵਾਸਤੇ ਤੂੰ ਭਲੀ ਕਰਨੀ=ਚੰਗੀ ਕਰਤੂਤ [ਕਰਤੱਬਤਾ] ਕਰਦਾ ਹੈਂ।

ਉਹ ਸੋਭਾ ਹਰੀ ਦੀ ਸ਼ਰਨੀਂ ਪਿਆਂ ਪ੍ਰਾਪਤ ਹੁੰਦੀ ਹੈ।

ਅਥਵਾ :–ਉਸ ਸ਼ੋਭਾ ਵਾਸਤੇ ਤੂੰ ਭਜ ਕੇ ਹਰੀ ਦੀ ਸ਼ਰਨ ਵਿਚ ਪੈਣਾ ਕਰ।

**ਅਨਿਕ ਉਪਾਵੀ ਰੋਗੁ ਨ ਜਾਇ ॥ ਰੋਗੁ ਮਿਟੈ ਹਰਿ ਅਵਖਧੁ ਲਾਇ ॥**

ਅਨੇਕ ਉਪਾਵਾਂ ਦੇ ਕਰਨ ਨਾਲ ਜਿਹੜਾ ਰੋਗ ਨਹੀਂ ਜਾਂਦਾ। ਉਹ ਰੋਗ ਹਰੀ ਨਾਮ ਰੂਪੀ ਅਵਖਧੁ=ਦਵਾਈ ਦੇ ਲਗਾਨ ਨਾਲ ਭਾਵ ਖਾਣ ਨਾਲ ਮਿਟ ਜਾਂਦਾ ਹੈ।

**ਸਰਬ ਨਿਧਾਨ ਮਹਿ ਹਰਿਨਾਮੁ ਨਿਧਾਨੁ ॥ ਜਪਿ ਨਾਨਕ ਦਰਗਹਿ ਪਰਵਾਨੁ ॥੨॥**

ਸਾਰੇ ਨਿਧਾਨ=ਖਜ਼ਾਨਿਆਂ ਵਿਚੋਂ ਹਰੀ ਨਾਮ ਹੀ ਵੱਡਾ ਨਿਧਾਨੁ=ਖਜ਼ਾਨਾ ਹੈ। ਗੁਰੂ ਜੀ ਕਥਨ ਕਰਦੇ ਹਨ–ਜਿਸ ਨੇ ਨਾਮ ਨੂੰ ਜਪਿਆ ਹੈ ਉਹ ਦਰਗਾਹ ਵਿਚ ਪ੍ਰਮਾਣੀਕ ਹੁੰਦਾ ਹੈ ॥੨॥

**ਮਨੁ ਪਰਬੋਧਹੁ ਹਰਿ ਕੈ ਨਾਇ ॥ ਦਹਦਿਸਿ ਧਾਵਤ ਆਵੈ ਠਾਇ ॥**

ਹਰੀ ਦੇ ਨਾਮ ਕਰਕੇ ਆਪਣੇ ਮਨ ਨੂੰ ਪਰਬੋਧਹੁ=ਸਮਝਾਓ ਤਾਂ ਦਸ ਦਿਸ਼ਾਂ ਵਲ ਧਾਵਤ=ਦੌੜਣ ਵਲੋਂ ਹਟ ਕੇ ਆਪਣੇ ਠਾਇ=ਟਿਕਾਣੇ ਆ ਜਾਵੇਗਾ।

**ਤਾਕਉ ਬਿਘਨੁ ਨ ਲਾਗੈ ਕੋਇ ॥ ਜਾਕੈ ਰਿਦੈ ਬਸੈ ਹਰਿ ਸੋਇ ॥**

ਉਸ ਪੁਰਸ਼ ਨੂੰ ਕੋਈ ਬਿਘਨ ਨਹੀਂ ਲਗਦਾ। ਜਿਸਦੇ ਹਿਰਦੇ ਵਿਚ ਉਹ ਹਰੀ ਵਸਦਾ ਹੈ।

**ਕਲਿ ਤਾਤੀ ਠਾਂਢਾ ਹਰਿਨਾਉ ॥ ਸਿਮਰਿ ਸਿਮਰਿ ਸਦਾ ਸੁਖ ਪਾਉ ॥**

'ਕਲਜੁਗਿ ਰਥੁ ਅਗਨਿ ਕਾ' ਹੋਣ ਕਰਕੇ ਕਲਜੁਗ ਦੀ ਕਿਰਿਆ ਅੱਗ ਵਾਂਙੂ ਤੱਤੀ ਹੈ ਅਤੇ ਹਰੀ ਦਾ ਨਾਮ ਸੀਤਲ ਹੈ।

ਯਥਾ :–ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥ [ਮਲਾਰ ਵਾਰ ਸਲੋਕ ੨੭ ਪੰਨਾ ੧੨੯੧]

ਹਰੀ ਨਾਮ ਨੂੰ ਸਿਮਰ ਸਿਮਰਕੇ ਨਿਤ ਸੁਖ ਪਾਣਾ ਕਰੋ।

**ਭਉ ਬਿਨਸੈ ਪੂਰਨ ਹੋਇ ਆਸ ॥ ਭਗਤਿ ਭਾਇ ਆਤਮ ਪਰਗਾਸ ॥**

ਨਾਮ ਜਪਣ ਕਰਕੇ ਜਮਾਂ ਦਾ ਡਰ ਬਿਨਸ ਜਾਂਦਾ ਹੈ। ਆਸਾ ਪੂਰਨ ਹੋ ਜਾਂਦੀ ਹੈ। ਭਾਇ×ਭਗਤਿ= ਪ੍ਰੇਮਾ ਭਗਤੀ ਕਰਨ ਨਾਲ ਆਤਮ=ਆਪਣੇ ਸਰੂਪ ਦਾ ਪਰਗਾਸ=ਗਿਆਨ ਹੁੰਦਾ ਹੈ।

**ਤਿਤੁ ਘਰਿ ਜਾਇ ਬਸੈ ਅਬਿਨਾਸੀ ॥ ਕਹੁ ਨਾਨਕ ਕਾਟੀ ਜਮ ਫਾਸੀ ॥੩॥**

ਗੁਰੂ ਜੀ ਕਥਨ ਕਰਦੇ ਹਨ–ਫਿਰ ਇਹ ਜੀਵ ਉਸ ਅਬਿਨਾਸੀ ਘਰ ਵਿਚ ਜਾ ਕੇ ਵਸਦਾ ਹੈ ਜਿਥੇ ਗਿਆਂ ਇਸਦੇ ਗਲ ਵਿਚੋਂ ਜਮਾਂ ਦੀ ਫਾਹੀ ਕਟੀ ਜਾਂਦੀ ਹੈ ॥ ੩ ॥

**ਤਤੁ ਬੀਚਾਰੁ ਕਹੈ ਜਨੁ ਸਾਚਾ ॥ ਜਨਮਿ ਮਰੈ ਸੋ ਕਾਚੋ ਕਾਚਾ ॥**

ਜੋ ਪੁਰਸ਼ ਤਤ੍ਵ ਬੀਚਾਰੁ=ਯਥਾਰਥ ਵਿਚਾਰ ਨੂੰ ਕਹਿੰਦਾ ਹੈ ਉਹ ਸੱਚਾ ਹੈ। ਅਤੇ ਜੋ ਕੱਚ ਦਾ ਵਿਚਾਰ ਕਰਦਾ ਹੈ ਉਹ ਕੱਚਾ ਪਰਸ਼ ਜੰਮਦਾ ਮਰਦਾ ਹੈ।

ਅਥਵਾ :- ਜੋ ਜੰਮਦਾ ਮਰਦਾ ਹੈ ਉਹ ਕੱਚਿਆਂ ਦਾ ਕੱਚਾ ਹੈ।

ਯਥਾ :- ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥ [ਆਸਾ ਦੀ ਵਾਰ ਪੰਨਾ ੪੬੩

**ਆਵਾ ਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥**

ਪ੍ਰਭੂ ਦੀ ਸੇਵਾ ਕਰਨ ਨਾਲ ਆਵਾ ਗਵਨੁ=ਆਉਣਾ ਜਾਣਾ ਜੰਮਣਾ ਮਰਨਾ ਮਿਟ ਜਾਂਦਾ ਹੈ। ਆਪਾ ਭਾ ਹੰਕਾਰ ਨੂੰ ਤਿਆਗ ਕੇ ਗੁਰਦੇਵਾਂ ਦੀ ਸ਼ਰਨ ਵਿਚ ਪੈਣਾ ਕਰੇ।

**ਇਉ ਰਤਨ ਜਨਮ ਕਾ ਹੋਇ ਉਧਾਰੁ ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ॥**

ਇਸ ਤਰ੍ਹਾਂ ਕਰਨ ਨਾਲ ਰਤਨਾਂ ਵਾਂਙੂ ਅਮੋਲਕ ਮਨੁਖਾ ਜਨਮ ਦਾ ਉਧਾਰ ਹੁੰਦਾ ਹੈ। ਤਾਂਤੇ ਹੇ ਭਾਈ! ਪ੍ਰਾਣਾਂ ਦੇ ਆਸਰਾ ਰੂਪ ਹਰਿ ਹਰਿ ਦੇ ਨਾਮ ਨੂੰ ਸਿਮਰਨਾ ਕਰ।

**ਅਨਿਕ ਉਪਾਵ ਨ ਛੂਟਨਹਾਰੇ ॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥**

ਨਾਮ ਤੋਂ ਬਿਨਾਂ ਹੋਰ ਅਨੇਕਾਂ ਉਪਾਵ=ਜਤਨਾਂ ਕਰ ਕੇ ਇਹ ਜੀਵ ਛੁਟਨੇ ਵਾਲਾ ਨਹੀਂ ਹੋ ਸਕਦਾ। ਚਾਹੇ ੨੭ ਸਿਮ੍ਰਿਤੀਆਂ, ੬ ਸ਼ਾਸਤ੍ਰਾਂ, ੪ ਵੇਦਾਂ ਨੂੰ ਵੀ ਵਿਚਾਰ ਲਵੇ।

**ਹਰਿ ਕੀ ਭਗਤਿ ਕਰਹੁ ਮਨੁ ਲਾਇ ॥ ਮਨਿ ਬੰਛਤ ਨਾਨਕ ਫਲ ਪਾਇ॥੪॥**

ਗੁਰੂ ਜੀ ਕਥਨ ਕਰਦੇ ਹਨ ਮਨ ਨੂੰ ਲਗਾ ਕੇ ਹਰੀ ਦੀ ਭਗਤੀ ਕਰੋ। ਤਾਂ ਮਨਿ ਬੰਛਤ=ਮਨ ਇੱਛਤ ਫਲ ਪਾ ਲਵੋਂਗੇ ॥ ੪ ॥

**ਸੰਗਿ ਨ ਚਾਲਸਿ ਤੇਰੈ ਧਨਾ ॥ ਤੂੰ ਕਿਆ ਲਪਟਾਵਹਿ ਮੂਰਖ ਮਨਾ ॥**

ਪ੍ਰਤੱਖ ਧਨ ਨੇ ਤੇਰੇ ਨਾਲ ਨਹੀਂ ਚਲਣਾ। ਹੇ ਮੂਰਖ ਮਨ! ਤੂੰ ਇਸ ਧਨ ਦੇ ਨਾਲ ਕੀ ਲੰਪਟ ਹੋ ਰਿਹਾ ਹੈਂ।

**ਸੁਤ ਮੀਤ ਕੁਟੰਬ ਅਰੁ ਬਨਿਤਾ ॥ ਇਨਤੇ ਕਹਹੁ ਤੁਮ ਕਵਨ ਸਨਾਥਾ ॥**

ਸੁਤ=ਪੁਤ੍ਰ, ਮਿਤਰ, ਕੁਟੰਬ=ਟੱਬਰ ਅਤੇ ਬਨਿਤਾ=ਇਸਤ੍ਰੀ, [ਵਹੁਟੀ] ਇਨ੍ਹਾਂ ਦੇ ਵਿਚ ਲਗ ਕੇ ਤੂੰ ਆਪ ਹੀ ਦਸ ਕੌਣ ਸਨਾਥਾ=ਕਲਿਆਣ ਹੋਇਆ ਹੈ ? ਅਥਵਾ :-ਕਹਹੁ ਤੁਮ=ਤੂੰ ਆਪ ਹੀ ਕਹੋ ਖਾਂ, ਇਹਨਾਂ ਵਿਚੋਂ ਤੇਰੀ ਸਨਾਥਾ=ਰਖਿਆ ਕਰਨ ਵਾਲਾ ਕੌਣ ਹੈ ?

ਯਥਾ :-ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨਤੇ ਕਹੁ ਕਵਨੈ ਸੁਖੁ ਪਾਇਆ ॥੩॥
[ਧਨਾਸਰੀ ਕਬੀਰ ਜੀ ਪੰਨਾ ੬੯੨

**ਰਾਜ ਰੰਗ ਮਾਇਆ ਬਿਸਥਾਰ ॥ ਇਨਤੇ ਕਹਹੁ ਕਵਨ ਛੁਟਕਾਰ ॥**

ਰਾਜ ਭਾਗ ਦਾ ਜੋ ਰੰਗ=ਅਨੰਦ ਹੈ, ਅਤੇ ਜੋ ਮਾਇਆ ਦਾ ਬਿਸਥਾਰ=ਪਸਾਰਾ ਹੈ। ਕਹੁ ਖਾਂ ਇਨ੍ਹਾਂ ਵਿਚੋਂ ਕੌਣ ਛੁਡਾਉਣ ਵਾਲਾ ਹੈ ? ਅਥਵਾ :-ਕਹੁ ਖਾਂ! ਇਨ੍ਹਾਂ ਵਿਚੋਂ ਕਿਸ ਦਾ ਛੁਟਕਾਰਾ ਹੋਇਆ ਹੈ ? ਕਿੰਤੂ ਕਿਸੇ ਦਾ ਵੀ ਛੁਟਕਾਰਾ ਨਹੀਂ ਹੋਇਆ।

**ਅਸੁ ਹਸਤੀ ਰਥ ਅਸਵਾਰੀ ॥ ਝੂਠਾ ਡੰਫੁ ਝੂਠੁ ਪਾਸਾਰੀ ॥**

ਅਸੁ=ਘੋੜੇ, ਹਸਤੀ=ਹਾਥੀ, ਰੱਥ ਤੇ ਅਸਵਾਰੀ=ਪਾਲਕੀਆਂ ਇਹ ਝੂਠਾ ਡੰਫੁ–ਦਿਖਾਵਾ ਹੈ ਤੇ ਝੂਠਾ ਹੀ ਪਸਾਰਾ ਹੈ।

ਅਥਵਾ :–ਇਸ ਝੂਠੇ ਡੰਫੁ=ਦਿਖਾਵੇ ਕਰਕੇ ਇਹ ਜੀਵ ਝੂਠੇ ਪਸਾਰਿਆਂ ਵਾਲਾ ਹੋ ਰਿਹਾ ਹੈ।

**ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥ ਨਾਮੁ ਬਿਸਾਰਿ ਨਾਨਕ ਪਛੁਤਾਨਾ ।੫।**

ਜਿਸ ਪਰਮਾਤਮਾ ਨੇ ਇਹ ਸਾਰੇ ਪਦਾਰਥ ਦਿੱਤੇ ਹਨ, ਇਹ ਬੇਸਮਝ ਉਸ ਨੂੰ ਜਾਣਦਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ–ਨਾਮ ਨੂੰ ਭੁਲਾਕੇ ਇਹ ਜੀਵ ਅੰਤ ਨੂੰ ਪਛਤਾਉਂਦਾ ਹੈ ॥ ੫ ॥

**ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥**

ਹੇ ਅਗਿਆਤ ਪੁਰਸ਼ਾ ! ਤੂੰ ਗੁਰਾਂ ਦੀ ਮਤਿ=ਸਿਖਿਆ ਲੈਣਾ ਕਰ। ਕਿਉਂਕਿ ਭਗਤੀ ਤੋਂ ਬਿਨਾਂ ਬੜੇ ਬੜੇ ਸਿਆਣੇ ਪੁਰਸ਼ ਭੀ ਸੰਸਾਰ ਸਮੁੰਦਰ ਵਿਚ ਡੁਬ ਗਏ ਹਨ।

**ਹਰਿ ਕੀ ਭਗਤਿ ਕਰਹੁ ਮਨ ਮੀਤ ॥ ਨਿਰਮਲ ਹੋਇ ਤੁਮ੍ਾਰੋ ਚੀਤ ॥**

ਹੇ ਮਨ ਦੇ ਪਿਆਰੇ ਮਿਤਰੋ ! ਹਰੀ ਦੀ ਭਗਤੀ ਕਰੋ, ਤਾਂ ਤੁਹਾਡਾ ਚਿਤ ਨਿਰਮਲ–ਸ਼ੁਧ ਹੋ ਜਾਏਗਾ।

**ਚਰਨ ਕਮਲ ਰਾਖਹੁ ਮਨ ਮਾਹਿ ॥ ਜਨਮ ਜਨਮ ਕੇ ਕਿਲਬਿਖ ਜਾਹਿ ॥**

ਗੁਰੂ ਜੀ ਦੇ ਚਰਨ ਕਵਲਾਂ ਦੇ ਧਿਆਨ ਨੂੰ ਮਨ ਵਿਚ ਵਸਾਈ ਰਖੋ। ਤਾਂ ਤੁਹਾਡੇ ਜਨਮ ਜਨਮਾਂਤਰਾਂ ਦੇ ਕਿਲਬਿਖ=ਪਾਪ ਮਿਟ ਜਾਣਗੇ। ਯਥਾ :–ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥ [ਗਉੜੀ ਮ: ੫ ਪੰਨਾ ੧੯੭

ਤਥਾ :–ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥ [ਗਉੜੀ ਮ: ੫ ਪੰਨਾ ੧੯੬

ਤਥਾ :–ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥ ਅਤਿ ਸੁੰਦਰ ਮਨਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ॥ ੧ ॥ ਰਹਾਉ ॥ ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥ ੧ ॥
ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥ ੨ ॥ [ਦੇਵ ਗੰਧਾਰੀ ਮ: ੫ ਪੰਨਾ ੫੩੪

**(ਪੰਨਾ ੨੯੯)**

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ ਸੁਨਤ ਕਹਤ ਰਹਤ ਗਤਿ ਪਾਵਹੁ ॥**

ਆਪ ਨਾਮ ਜਪਣਾ ਕਰੋ, ਹੋਰਨਾਂ ਪਾਸੋਂ ਵੀ ਨਾਮ ਜਪਵਾਓ। ਨਾਮ ਨੂੰ ਸੁਣਦੇ ਹੋਏ, ਮੂੰਹ ਨਾਲ ਕਹਿੰਦੇ ਹੋਏ ਅਤੇ ਇਸ ਰਹਿਣੀ ਵਿਚ ਰਹਿੰਦੇ ਹੋਏ ਗਤਿ=ਮੁਕਤੀ ਪਾ ਲਵੋਂਗੇ।

**ਸਾਰ ਭੂਤ ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥**

ਗੁਰੂ ਜੀ ਕਥਨ ਕਰਦੇ ਹਨ-ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਸਾਰ ਭੂਤ=ਸਿਧਾਂਤ ਰੂਪ ਜਿਸ ਹਰੀ ਦਾ ਸੱਚਾ ਨਾਮ ਹੈ। ਉਸ ਹਰੀ ਦੇ ਗੁਣ ਸਹਜਿ ਸੁਭਾਇ=ਸੁਤੇ ਸਿਧ, ਵਾ :-ਸ਼ਾਂਤੀ ਸੁਭਾ ਨਾਲ ਗਾਵਣਾ ਕਰੋ ॥੬॥

**ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥**

ਹਰੀ ਦੇ ਗੁਣ ਗਾਉਣ ਨਾਲ ਤੇਰੀ ਪਾਪਾਂ ਰੂਪੀ ਮੈਲ ਉਤਰ ਜਾਏਗੀ, ਅਤੇ ਹਉਮੈ ਰੂਪੀ ਵਿਹੁ ਦਾ ਫੈਲਾਵ ਵੀ ਨਾਸ ਹੋ ਜਾਏਗਾ।

**ਹੋਹਿ ਅਚਿੰਤੁ ਬਸੈ ਸੁਖ ਨਾਲਿ ॥ ਸਾਸਿ ਗ੍ਰਾਸਿ ਹਰਿਨਾਮੁ ਸਮਾਲਿ ॥**

ਤੂੰ ਅਚਿੰਤ=ਬੇਫਿਕਰ ਹੋ ਕੇ ਸੁਖਾਂ ਨਾਲ ਵਸੇਂਗਾ।

ਇਸ ਲਈ ਸ੍ਵਾਸ ਲੈਂਦਿਆਂ, ਗ੍ਰਾਸਿ=ਭੋਗਨ ਖਾਂਦਿਆਂ ਹਰੀ ਨਾਮ ਨੂੰ ਸੰਭਾਲਣਾ ਕਰ।

**ਛਾਡਿ ਸਿਆਨਪ ਸਗਲੀ ਮਨਾ ॥ ਸਾਧ ਸੰਗਿ ਪਾਵਹਿ ਸਚੁ ਧਨਾ ॥**

ਹੇ ਮਨ! ਤੂੰ ਆਪਣੇ ਦਿਲ ਦੀਆਂ ਸਾਰੀਆਂ ਸਿਆਣਪਾਂ ਛੱਡ ਕੇ ਸਤਿਸੰਗਤਿ ਕਰ ਕਿਉਂਕਿ ਸਤਸੰਗਤਿ ਵਿਚੋਂ ਹੀ ਸੱਚੇ ਨਾਮ ਧਨ ਨੂੰ ਪਾਵੇਂਗਾ।

**ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖੁ ਦਰਗਹ ਜੈਕਾਰੁ ॥**

ਸ਼ਰਧਾ ਰੂਪੀ ਪੂੰਜੀ ਸੰਚਿ=ਇਕੱਠੀ ਕਰਕੇ ਹਰੀ ਨਾਮ ਦਾ ਵਿਹਾਰ ਕਰ।

ਤਾਂ ਈਹਾ=ਇਸ ਜਗਤ ਵਿਚ ਸੁਖ ਮਿਲੇਗਾ, ਅਤੇ ਪ੍ਰਲੋਕ ਦਰਗਾਹ ਵਿਚ ਤੇਰੇ ਜੈ ਜੈ ਕਾਰੇ ਹੋਣਗੇ।

**ਸਰਬ ਨਿਰੰਤਰਿ ਏਕੋ ਦੇਖੁ ॥ ਕਹੁ ਨਾਨਕ ਜਾਕੈ ਮਸਤਕਿ ਲੇਖੁ ॥੭॥**

ਸਾਰਿਆਂ ਵਿਚ ਇਕ ਪ੍ਰਮਾਤਮਾ ਨੂੰ ਨਿਰੰਤਰਿ=ਇਕਰਸ ਪਰੀ ਪੂਰਨ ਵੇਖਣਾ ਕਰ।

ਗੁਰੂ ਜੀ ਕਥਨ ਕਰਦੇ ਹਨ-ਜਿਸ ਦੇ ਮਥੇ ਦੇ ਲੇਖ ਚੰਗੇ ਲਿਖੇ ਹੋਏ ਹਨ ਉਹੀ ਪੁਰਸ਼ ਪ੍ਰਮਾਤਮਾ ਨੂੰ ਪੂਰਨ ਵੇਖਦਾ ਹੈ ॥੭॥

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥**

ਇਕ ਭਗਵੰਤ ਨੂੰ ਜਪਣਾ ਕਰ, ਇਕ ਦੀ ਹੀ ਸ਼ਲਾਘਾ ਕਰ। ਇਕ ਨੂੰ ਸਿਮਰਨਾ ਕਰ, ਇਕ ਨੂੰ ਹੀ ਮਨ ਵਿਚ ਆਹਿ=ਚਾਹੁਣਾ ਕਰ।

**ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥**

ਇਕ ਬੇਅੰਤ ਰੂਪ ਪ੍ਰਭੂ ਦੇ ਹੀ ਗੁਣ ਗਾਉਣਾ ਕਰ।

ਅਤੇ ਤਨ ਮਨ ਦੇ ਵਿਚ ਇਕ ਭਗਵੰਤ ਨੂੰ ਹੀ ਜਪਣਾ ਕਰ।

**ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**

ਪਿਛੇ ਵੀ ਇਕ ਹਰੀ ਆਪ ਸੀ, ਹੁਣ ਭੀ ਇਕ ਹਰੀ ਆਪ ਹੈ, ਅਗੇ ਭੀ ਇਕ ਹਰੀ ਆਪ ਹੀ ਹੋਵੇਗਾ। ਉਹ ਪੂਰਨ ਪ੍ਰਭੂ ਸਾਰੇ ਬਿਆਪਿ=ਸੰਸਾਰ ਵਿਚ ਪੂਰਨ ਹੋ ਰਿਹਾ ਹੈ।

**ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥**

ਉਸ ਇਕ ਤੋਂ ਹੀ ਅਨੇਕਾਂ ਪਸਾਰੇ ਹੋਏ ਹਨ। ਇਕ ਦੇ ਅਰਾਧਣ ਕਰਕੇ ਗੁਰਮੁਖਾਂ ਦੇ ਸਾਰੇ ਪਰਾਛਤ=ਪਾਪ ਨਵਿਰਤ ਹੋ ਗਏ ਹਨ।

**ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰਪ੍ਰਸਾਦਿ ਨਾਨਕ ਇਕੁ ਜਾਤਾ ॥੮॥੧੯॥**

ਇਕ ਪ੍ਰਭੂ ਹੀ ਮਨ ਦੇ ਅੰਦਰ ਰਾਤਾਂ=ਮਿਲਿਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੀ ਕਿਰਪਾ ਨਾਲ ਗੁਰਮੁਖਾਂ ਨੇ ਉਸ ਇਕ ਨੂੰ ਜਾਤਾ=ਜਾਣ ਲਿਆ ਹੈ।

ਅਥਵਾ :-ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੀ ਕਿਰਪਾ ਦੁਆਰੇ ਇਕ ਪ੍ਰਭੂ ਦੇ ਅੰਦਰ ਮਨ ਤਨ ਤਦਾਕਾਰ ਹੋਇਆ, ਤਾਂ ਇਕ ਪ੍ਰਭੂ ਨੂੰ ਜਾਤਾ=ਜਾਨਣਾ ਕੀਤਾ ॥ ੮ ॥ ੧੯ ॥

**ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥**

ਹੇ ਪ੍ਰਭੂ ਮੈਂ ਬਹੁਤ ਹੀ ਭਟਕਦਾ ਫਿਰਦਾ ਆਇਆ ਹਾਂ, ਆਪ ਜੀ ਦੀ ਮਹਿਮਾ ਸੁਣਕੇ ਤੁਹਾਡੀ ਸ਼ਰਨ ਵਿਚ ਆ ਕੇ ਪਿਆ ਹਾਂ। ਯਥਾ :-ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥ [ਗੂਜਰੀ ਮ: ੫ ਪੰਨਾ ੪੯੭

ਤਥਾ :-ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ ॥ [ਕਾਨੜਾ ਮ: ੫ ਪੰਨਾ ੧੩੦੨

**ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਜਗਿਆਸੂ ਆਖਦਾ ਹੈ ਹੇ ਪ੍ਰਭੂ ! ਦਾਸ ਦੀ ਇਹੋ ਬੇਨਤੀ ਹੈ ਕਿ ਮੈਨੂੰ ਆਪਣੀ ਭਗਤੀ ਵਿਚ ਲਾ ਲਵੋ ॥੧॥

**ਅਸਟਪਦੀ ॥ ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥**

ਹੇ ਪ੍ਰਭੂ ! ਮੈਂ ਦਾਸ ਜਾਚਕ=ਮੰਗਤਾ ਹੋ ਕੇ ਇਹੋ ਦਾਨ ਜਾਚੈ=ਮੰਗਦਾ ਹਾਂ।

ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਹਰੀ ਨਾਮ ਦਾਨ ਦੇਣਾ ਕਰੋ।

**ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥**

ਮੈਂ ਸੰਤ ਜਨਾਂ ਦੀ ਚਰਨ ਧੂੜੀ ਮੰਗਦਾ ਹਾਂ। ਹੇ ਪਾਰਬ੍ਰਹਮ ! ਮੇਰੀ ਇਹ ਸ਼ਰਧਾ [ਇੱਛਾ] ਪੂਰਨ ਕਰ ਦਿਓ। ਯਥਾ :-ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥

ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥ ੪ ॥ ੫ ॥ [ਪੰਨਾ ੧੩

## ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥

ਹੇ ਪ੍ਰਭੂ ! ਮੈਂ ਸਦਾ ਸਦਾ ਆਪ ਜੀ ਦੇ ਗੁਣ ਗਾਉਂਦਾ ਰਹਾਂ।

ਹੇ ਪ੍ਰਭੂ ! ਅੰਦਰ ਸੁਆਸ ਜਾਂਦਿਆਂ, ਬਾਹਰ ਸੁਆਸ ਆਉਂਦਿਆਂ ਆਪ ਜੀ ਨੂੰ ਧਿਆਉਂਦਾ ਰਹਾਂ।

## ਸਾਖੀ :–ਸੁਆਸ ਸੁਆਸ ਸਿਮਰਨ ਦੀ ਮਹਿਮਾ

ਅਰਜਨ ਸ੍ਰੀ ਕ੍ਰਿਸ਼ਨ ਭਗਵਾਨ ਜੀ ਦਾ ਪਿਆਰਾ ਭਗਤ ਸੀ। ਪਰ ਉਸ ਨੂੰ ਹੰਕਾਰ ਵੀ ਸੀ ਕਿ ਜਿਤਨਾ ਕੁ ਮੈਂ ਕ੍ਰਿਸ਼ਨ ਭਗਵਾਨ ਜੀ ਦਾ ਪਿਆਰਾ ਭਗਤ ਹਾਂ, ਮੇਰੇ ਤੋਂ ਵਧੀਕ ਪਿਆਰਾ ਹੋਰ ਕੌਣ ਹੋ ਸਕਦਾ ਹੈ ? ਇਕ ਦਿਨ ਉਹ ਇਹੀ ਵਿਚਾਰ ਲੈ ਕੇ ਕ੍ਰਿਸ਼ਨ ਜੀ ਦੇ ਪਾਸ ਆਇਆ, ਆ ਕੇ ਕੀ ਦੇਖਿਆ ਕਿ ਕ੍ਰਿਸ਼ਨ ਭਗਵਾਨ ਜੀ ਸਮਾਧੀ ਵਿਚ ਲੀਨ ਬੈਠੇ ਹਨ। ਉਸ ਨੇ ਕਿਹਾ ਹੇ ਭਗਵਾਨ ! ਅਸੀਂ ਤਾਂ ਆਪ ਜੀ ਦਾ ਧਿਆਨ ਕਰਦੇ ਹਾਂ ਤੇ ਤੁਸੀਂ ਕਿਸ ਦਾ ਧਿਆਨ ਕਰਦੇ ਹੋ ? ਤੁਸੀਂ ਖ਼ੁਦ ਈਸ਼ਵਰ ਅਵਤਾਰ ਹੋ। ਇਹ ਸੁਣ ਕੇ ਕ੍ਰਿਸ਼ਨ ਭਗਵਾਨ ਜੀ ਨੇ ਕਿਹਾ, ਹੇ ਅਰਜਨ ! ਅਸੀਂ ਉਨ੍ਹਾਂ ਭਗਤਾਂ ਦਾ ਧਿਆਨ ਧਾਰਦੇ ਹਾਂ ਜੋ ਸੁਆਸ ਸੁਆਸ ਸਾਡਾ ਨਾਮ ਜਪਦੇ ਹਨ। ਇਹ ਗੱਲ ਸੁਣ ਕੇ ਅਰਜਨ ਨੇ ਕਿਹਾ ਮੇਰੇ ਤੋਂ ਵਧੀਕ ਵੀ ਕੋਈ ਭਗਤ ਹੈ ? ਕ੍ਰਿਸ਼ਨ ਭਗਵਾਨ ਜੀ ਨੇ ਕਿਹਾ, ਹਾਂ। ਤਾਂ ਅਰਜਨ ਨੇ ਕਿਹਾ ਵਿਖਾਓ ਤਾਂ ਸਹੀ ਐਸਾ ਕੌਣ ਭਗਤ ਹੈ ?

ਇਸ ਗੱਲ ਦਾ ਨਿਸਚਾ ਕਰਾਉਣ ਲਈ ਕ੍ਰਿਸ਼ਨ ਭਗਵਾਨ ਜੀ ਅਰਜਨ ਨੂੰ ਨਾਲ ਲੈ ਕੇ ਜੰਗਲ ਵਿਚ ਆਏ। ਉਥੇ ਜਾ ਕੇ ਕੀ ਦੇਖਿਆ ਕਿ ਇਕ ਸ਼ੇਰ ਹੈ। ਉਹ ਸਿਮਰਨ ਕਰੀ ਜਾਂਦਾ ਹੈ। ਨਾ ਕੁਝ ਖਾਂਦਾ ਹੈ, ਨਾ ਪੀਂਦਾ ਹੈ ਸਿਰਫ ਇਸ ਕਰਕੇ ਕਿ ਜੇ ਪਾਣੀ ਪੀਆਂਗਾ ਤਾਂ ਸਿਮਰਨ ਭੁਲ ਜਾਵੇਗਾ। ਤਲਾ ਦੇ ਕੰਢੇ ਖੜਾ ਹੈ ਪਰ ਪਾਣੀ ਨਹੀਂ ਪੀ ਰਿਹਾ। ਕ੍ਰਿਸ਼ਨ ਜੀ ਨੇ ਕਿਹਾ ਇਹ ਮੇਰਾ ਪਿਆਰਾ ਭਗਤ ਹੈ। ਇਹ ਗੱਲ ਵੇਖ ਕੇ ਅਤੇ ਸੁਣ ਕੇ ਅਰਜਨ ਬੜਾ ਖੁਸ਼ ਹੋਇਆ ਅਤੇ ਉਸ ਨੂੰ ਪਰਮ ਭਗਤ ਸਮਝਿਆ, ਫਿਰ ਕ੍ਰਿਸ਼ਨ ਜੀ ਨੇ ਕਿਹਾ-ਹੁਣ ਤਾਂ ਇਸ ਦੇ ਅੰਤਮ ਸੁਆਸ ਹਨ। ਤੂੰ ਇੰਝ ਕਰ ਇਹਦੇ ਕੰਨਾਂ ਵਿਚ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ। ਆਦਿਕ ਨਾਮਾਂ ਨੂੰ ਉਚਾਰੀ ਜਾ ਜਿਸ ਤੇ ਇਹ ਪਾਣੀ ਪੀ ਲਵੇ। ਤਾਂ ਕਿ ਇਸ ਦੀ ਤ੍ਰਿਸ਼ਨਾ ਪਾਣੀ ਵਿਚ ਨਾ ਰਹੇ। ਜਿਸ ਵੇਲੇ ਅਰਜਨ ਨੇ ਸ਼ੇਰ ਦੇ ਪਾਸ ਖਲੋ ਕੇ ਨਾਮਾਂ ਦੀ ਧੁਨ ਉਚਾਰੀ ਤਾਂ ਉਸ ਦੇ ਨੇਤ੍ਰ ਖੁਲ੍ਹੇ ਤੇ ਕ੍ਰਿਸ਼ਨ ਜੀ ਨੂੰ ਸਾਹਮਣੇ ਖਲੋਤਾ ਵੇਖ ਕੇ ਪਾਸ ਆਉਣ ਲਗਾ ਤਾਂ ਕ੍ਰਿਸ਼ਨ ਜੀ ਨੇ ਕਿਹਾ-ਪਹਿਲੇ ਪਾਣੀ ਪੀ ਲੈ ਫਿਰ ਮੇਰੇ ਪਾਸ ਆਵੀਂ।

ਕ੍ਰਿਸ਼ਨ ਜੀ ਦਾ ਬਚਨ ਮੰਨ ਕੇ ਸ਼ੇਰ ਨੇ ਪਾਣੀ ਪੀ ਲਿਆ ਤੇ ਫਿਰ ਨਾਮਾਂ ਨੂੰ ਉਚਾਰਦਾ ਹੋਇਆ ਕ੍ਰਿਸ਼ਨ ਜੀ ਦੇ ਚਰਨਾਂ ਪਰ ਆ ਕੇ ਮਥਾ ਟੇਕਿਆ ਇਤਨੇ ਵਿਚ ਉਸ ਦੇ ਸੁਆਸ ਪੂਰੇ ਹੋ ਗਏ, ਤੇ ਦੇਵਤੇ ਬਿਬਾਨ ਲੈ ਕੇ ਆ ਗਏ। ਉਸ ਬਿਬਾਨ ਵਿਚ ਬੈਠ ਕੇ ਸੱਚ ਖੰਡ ਚਲਾ ਗਿਆ।

ਹੇ ਭਾਈ ! ਇਸ ਵਜ੍ਹਾ ਨਾਲ ਤੁਸੀਂ ਵੀ ਸੁਆਸ ਸੁਆਸ ਪ੍ਰਭੂ ਦੇ ਨਾਮਾਂ ਨੂੰ ਧਿਆਉਣਾ ਕਰੋ।

**ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥**

ਆਪ ਜੀ ਦੇ ਚਰਨਾਂ ਨਾਲ ਮੇਰੀ ਪ੍ਰੀਤੀ ਲਗੀ ਰਹੇ। ਅਤੇ ਹੇ ਪ੍ਰਭੂ! ਨਿਤਾ ਪ੍ਰਤੀ ਆਪ ਜੀ ਦੀ ਭਗਤੀ ਕਰਦਾ ਰਹਾਂ।

**ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥੧॥**

ਮਨ ਕਰਕੇ ਇਕ ਆਪ ਜੀ ਦੀ ਓਟ ਹੋਵੇ, ਤਨ ਕਰਕੇ ਵੀ ਇਕ ਆਪ ਜੀ ਦਾ ਆਧਾਰੁ-ਆਸਰਾ ਹੋਵੇ। ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ! ਮੈਂ ਆਪ ਜੀ ਦੇ ਸਾਰੁ-ਸਿਧਾਂਤ ਰੂਪ ਸਰੇਸ਼ਟ ਨਾਮ ਨੂੰ ਮੰਗਦਾ ਹਾਂ ॥੧॥

**ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ ਬਿਰਲਾ ਕੋਇ ॥**

ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਮਹਾ ਸੁਖੁ-ਵੱਡੇ ਸੁਖ ਦੀ ਪ੍ਰਾਪਤੀ ਹੁੰਦੀ ਹੈ।
ਪਰ ਹਰੀ ਨਾਮ ਰਸ ਨੂੰ ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ।

**ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥ ਪੂਰਨ ਪੁਰਖ ਨਹੀ ਡੋਲਾਨੇ ॥**

ਜਿਨ੍ਹਾਂ ਨੇ ਹਰੀ ਨਾਮ ਰਸ ਨੂੰ ਚੱਖਿਆ ਹੈ ਉਹ ਪੁਰਸ਼ ਤ੍ਰਿਪਤ ਹੋਏ ਹਨ।
ਉਹ ਪੂਰਨ ਪੁਰਖ ਹੋਣ ਕਰਕੇ ਫਿਰ ਕਦੇ ਡੋਲਦੇ ਨਹੀਂ ਹਨ।

**ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥**

ਉਹ ਪ੍ਰੇਮ ਰਸ ਦੇ ਰੰਗਿ-ਅਨੰਦ ਵਿਚ ਸੁਭਰ ਭਰੇ-ਲਬਾ-ਲਬ ਭਰੇ ਰਹਿੰਦੇ ਹਨ। ਉਨ੍ਹਾਂ ਸੰਤਾਂ ਦੇ ਸੰਗ ਵਿਚੋਂ ਹੋਰਨਾਂ ਜਗਿਆਸੂਆਂ ਨੂੰ ਹਰੀ ਨਾਮ ਰਸ ਦੀ ਪ੍ਰਾਪਤੀ ਦਾ ਚਾਅ ਉਤਪੰਨ ਹੁੰਦਾ ਹੈ।

**ਪਰੇ ਸਰਨਿ ਆਨ ਸਭ ਤਿਆਗਿ ॥ ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥**

ਆਨ-ਹੋਰ ਸਭਨਾਂ ਨੂੰ ਤਿਆਗ ਕੇ ਜੋ ਜਗਿਆਸੂ ਪੂਰਨ ਪੁਰਖਾਂ ਦੀ ਸ਼ਰਨ ਵਿਚ ਆ ਪਏ ਹਨ।
ਅਨਦਿਨੁ-ਰਾਤ ਦਿਨ ਵਾਹਿਗੁਰੂ ਵਿਚ ਲਿਵ ਲਗਾਉਣ ਕਰਕੇ ਉਨ੍ਹਾਂ ਦੇ ਹਿਰਦੇ ਅੰਦਰ ਪ੍ਰਗਾਸ-ਗਿਆਨ ਹੋਇਆ ਹੈ।

**ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੨॥**

ਵੱਡੇ ਭਾਗਾਂ ਵਾਲਿਆ ਨੇ ਉਸ ਪ੍ਰਭੂ ਨੂੰ ਜਪਿਆ ਹੈ। ਗੁਰੂ ਜੀ ਕਥਨ ਕਰਦੇ ਹਨ ਜੋ ਨਾਮੀ ਪ੍ਰਭੂ ਦੇ ਨਾਮ ਵਿਚ ਰਤੇ ਹਨ ਉਨ੍ਹਾਂ ਨੂੰ ਆਤਮ ਸੁਖ ਪ੍ਰਾਪਤ ਹੁੰਦਾ ਹੈ ॥੨॥

**ਸੇਵਕ ਕੀ ਮਨਸਾ ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥**

ਉਸ ਸੇਵਕ ਦੀ ਮਨਸਾ-ਦਿਲੀ ਮੁਰਾਦ ਭਾਵ ਇੱਛਾ ਪੂਰੀ ਹੋਈ ਹੈ।
ਜਿਸ ਸੇਵਕ ਨੇ ਸਤਿਗੁਰਾਂ ਪਾਸੋਂ ਨਿਰਮਲ ਮਤਿ-ਸਿਖਿਆ ਲਈ ਹੈ।

**ਜਨ ਕਉ ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ ਸਦਾ ਨਿਹਾਲੁ ॥**

ਜਿਸ ਵੇਲੇ ਸੇਵਕ ਜਨ ਉਤੇ ਪ੍ਰਭੂ ਦਿਆਲੂ ਹੋਇਆ। ਤਾਂ ਦਾਸ ਨੂੰ ਸਦਾ ਲਈ ਨਿਹਾਲੁ=ਦੁਖਾਂ ਤੋਂ ਰਹਿਤ ਕਰ ਦਿੱਤਾ।

**ਬੰਧਨ ਕਾਟਿ ਮੁਕਤਿ ਜਨੁ ਭਇਆ ॥ ਜਨਮ ਮਰਨ ਦੂਖੁ ਭ੍ਰਮੁ ਗਇਆ ॥**

ਉਹ ਸੇਵਕ ਜਨ ਮੋਹ ਦੇ, ਵਾ:-ਸੰਸਾਰ ਦੇ ਬੰਧਨਾਂ ਨੂੰ ਕੱਟਕੇ ਮੁਕਤ ਹੋ ਗਿਆ ਹੈ। ਕਿਉਂਕਿ ਜਨਮ ਮਰਨ ਦਾ ਦੁਖ ਦੇਣ ਵਾਲਾ ਭਰਮ ਮਿਟ ਗਿਆ ਹੈ।

ਅਥਵਾ:-ਜਿਸਤੇ ਉਹ ਮੁਕਤ ਰੂਪ ਹੋਇਆ ਹੈ ਇਸ ਕਰਕੇ ਉਸਦਾ ਜਨਮ ਮਰਨ ਦਾ ਦੁਖ ਅਤੇ ਭਰਮ ਨਵਿਰਤ ਹੋ ਗਿਆ ਹੈ।

**ਇਛ ਪੁਨੀ ਸਰਧਾ ਸਭ ਪੂਰੀ ॥ ਰਵਿ ਰਹਿਆ ਸਦ ਸੰਗਿ ਹਜੂਰੀ ॥**

ਇਛ ਪੁੰਨੀ=ਪਰਮੇਸ਼ਰ ਨੇ ਸਾਰੀ ਸ਼ਰਧਾ ਪੂਰੀ ਕੀਤੀ ਹੈ। ਅਥਵਾ:-ਇੱਛਾ ਸੀ ਮੁਕਤੀ ਦੀ ਪ੍ਰਾਪਤੀ ਦੀ ਉਹ ਪੂਰੀ ਹੋ ਗਈ ਅਤੇ ਸ਼ਰਧਾ ਸੀ ਪ੍ਰਭੂ ਦੇ ਮਿਲਾਪ ਦੀ ਉਹ ਭੀ ਪੂਰੀ ਹੋ ਗਈ। ਸਦਾ ਅੰਗ ਸੰਗ ਹਾਜ਼ਰਾ ਹਜ਼ੂਰ ਪ੍ਰਭੂ ਨੂੰ ਰਵਿ ਰਹਿਆ=ਮਿਲ ਰਿਹਾ ਨਿਸਚੇ ਕੀਤਾ।

**ਜਿਸਕਾ ਸਾ ਤਿਨਿ ਲੀਆ ਮਿਲਾਇ ॥ ਨਾਨਕ ਭਗਤੀ ਨਾਮਿ ਸਮਾਇ ॥੩॥**

ਗੁਰੂ ਜੀ ਕਥਨ ਕਰਦੇ ਹਨ-ਜਿਸਦਾ ਦਾਸ ਸਾਂ ਉਸ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ ਭਗਤੀ ਕਰਕੇ ਹੀ ਇਹ ਜੀਵ ਨਾਮੀ ਪਰਮਾਤਮਾ ਵਿਚ ਸਮਾਇ=ਅਭੇਦ ਹੁੰਦਾ ਹੈ ॥੩॥

**ਸੋ ਕਿਉ ਬਿਸਰੈ ਜਿ ਘਾਲ ਨ ਭਾਨੈ ॥ ਸੋ ਕਿਉ ਬਿਸਰੈ ਜਿ ਕੀਆ ਜਾਨੈ ॥**

ਜਿਹੜਾ ਪ੍ਰਭੂ ਕਿਸੇ ਦੀ ਕੀਤੀ ਹੋਈ ਘਾਲਿ=ਕਮਾਈ (ਮਿਹਨਤ) ਨੂੰ ਐਵੇਂ ਨਹੀਂ ਗੁਆਉਂਦਾ, ਉਹ ਕਿਵੇਂ ਬਿਸਰੈ=ਭੁੱਲ ਸਕਦਾ ਹੈ। ਜਿਹੜਾ ਪ੍ਰਭੂ ਕਿਸੇ ਦੇ ਕੀਤੇ ਹੋਏ ਕਰਮ ਨੂੰ ਜਾਣਦਾ ਹੈ ਉਹ ਕਿਵੇਂ ਭੁਲ ਸਕਦਾ ਹੈ।

(ਪੰਨਾ ੨੯੦)

**ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ ਜਿ ਜੀਵਨ ਜੀਆ ॥**

ਜਿਸ ਪ੍ਰਭੂ ਨੇ ਜੀਵ ਨੂੰ ਸਭ ਕੁਝ ਦਿੱਤਾ ਹੈ ਉਹ ਕਿਵੇਂ ਭੁਲ ਸਕਦਾ ਹੈ। ਜੋ ਜੀਵਾਂ ਦਾ ਜੀਵਨ ਰੂਪ ਹੈ ਉਹ ਪ੍ਰਭੂ ਕਿਵੇਂ ਭੁਲ ਸਕਦਾ ਹੈ।

**ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥ ਗੁਰਪ੍ਰਸਾਦਿ ਕੋ ਬਿਰਲਾ ਲਾਖੈ ॥**

ਜਿਹੜਾ ਪ੍ਰਭੂ ਮਾਂ ਦੇ ਪੇਟ ਦੀ ਜਠਰ ਅੱਗਨੀ ਵਿਚ ਰਖਿਆ ਕਰਦਾ ਹੈ ਉਹ ਕਿਵੇਂ ਭੁਲ ਸਕਦਾ ਹੈ। ਪਰ ਗੁਰਾਂ ਦੀ ਪ੍ਰਸਾਦਿ=ਕਿਰਪਾ ਨਾਲ ਕੋਈ ਵਿਰਲਾ ਪੁਰਸ਼ ਹੀ ਉਸ ਪ੍ਰਭੂ ਨੂੰ ਲਾਖੈ=ਲਖਦਾ ਭਾਵ ਜਾਣਦਾ ਹੈ।

**ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥**

ਜਿਹੜਾ ਵਿਸ਼ੇ ਵਿਕਾਰਾਂ ਦੀ ਜ਼ਹਿਰ ਵਿਚੋਂ ਕਢਦਾ ਹੈ, ਅਤੇ ਜਨਮਾਂ ਜਨਮਾਂਤਰਾਂ ਦਾ ਟੂਟਾ=ਵਿਛੁੜਿਆ ਹੋਇਆ ਜੋ ਜੀਵ ਹੈ ਉਸ ਨੂੰ ਆਪਣੇ ਨਾਲ ਗਾਢੈ=ਗੰਢ ਲੈਂਦਾ ਭਾਵ ਮਿ... ਲੈਂਦਾ ਹੈ ਉਹ ਪ੍ਰਭੂ ਕਿਵੇਂ ਬਿਸਰੈ=ਭੁਲ ਸਕਦਾ ਹੈ।

**ਗੁਰਿ ਪੂਰੈ ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥੪॥**

ਪੂਰਿਆਂ ਗੁਰਾਂ ਨੇ ਇਹ ਤਤੁ=ਸਿਧਾਂਤ ਸਮਝਾ ਦਿੱਤਾ ਹੈ।
ਗੁਰੂ ਜੀ ਕਥਨ ਕਰਦੇ ਹਨ-ਉਸ ਸੇਵਕ ਜਨ ਨੇ ਆਪਣੇ ਪ੍ਰਭੂ ਨੂੰ ਧਿਆਉਣਾ ਕੀਤਾ ਹੈ।੪।

**ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿਨਾਮੁ ॥**

ਸੱਜਨ ਸੰਤਾਂ ਨਾਲ ਮਿਲਕੇ ਇਹ ਕੰਮ ਕਰੋ। ਅਥਵਾ :-ਹੇ ਸੱਜਨ ਸੰਤੋ ! ਤੁਸੀਂ ਇਹ ਕੰਮ ਕਰੋ, ਹੋਰ ਸਭਨਾਂ ਨੂੰ ਤਿਆਗਕੇ ਇਕ ਹਰੀ ਨਾਮ ਨੂੰ ਜਪਣਾ ਕਰੋ।

**ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥**

ਮਨ ਕਰਕੇ ਸਿਮਰੋ, ਬਾਣੀ ਕਰਕੇ ਸਿਮਰੋ, ਤਨ ਕਰਕੇ ਸਿਮਰੋ, ਵਾ :-ਉਸਦਾ ਸਿਮਰਨ ਜੋ ਸਿਮਰਨੇ ਜੋਗ ਹੈ ਉਸਨੂੰ ਸਿਮਰਕੇ ਸੁਖ ਪਾਉਣਾ ਕਰੋ। ਆਪ ਨਾਮ ਜਪੋ ਅਤੇ ਹੋਰਨਾਂ ਪਾਸੋਂ ਭੀ ਨਾਮ ਜਪਵਾਓ।

**ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥**

ਪ੍ਰਭੂ ਦੀ ਪਰੇਮਾ ਭਗਤੀ ਕਰਕੇ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।
ਭਗਤੀ ਕੀਤੇ ਤੋਂ ਬਿਨਾਂ ਇਹ ਸਰੀਰ ਸੁਆਹ ਵਾਂਙੂ ਨਿਸਫਲ ਹੋ ਜਾਂਦਾ ਹੈ।

**ਸਰਬ ਕਲਿਆਣ ਸੂਖ ਨਿਧਿ ਨਾਮੁ ॥ ਬੂਡਤ ਜਾਤ ਪਾਏ ਬਿਸ੍ਰਾਮੁ ॥**

ਸਾਰੀਆਂ ਮੁਕਤੀਆਂ, ਸਾਰੇ ਸੁਖ ਅਤੇ ਨੌਂ ਨਿਧੀਆਂ ਦਾ ਦਾਤਾ ਇਕ ਨਾਮ ਹੀ ਹੈ।
ਜਿਸ ਨਾਮ ਦੇ ਆਸਰੇ ਹੋਕੇ ਡੁਬਦਾ ਜਾਂਦਾ ਜੀਵ ਬਿਸ੍ਰਾਮੁ=ਇਸਥਿਤੀ ਪਾ ਲੈਂਦਾ ਹੈ।

**ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ ਗੁਨਤਾਸੁ ॥੫॥**

ਗੁਰੂ ਜੀ ਕਥਨ ਕਰਦੇ ਹਨ-ਸ਼ੁਭਗੁਣਾਂ ਦੇ ਖਜ਼ਾਨੇ ਪ੍ਰਭੂ ਦਾ ਨਾਮ ਜਪੋ ਤਾਂ ਤੁਹਾਡੇ ਸਾਰੇ ਦੁਖਾਂ ਦਾ ਨਾਸ ਹੋ ਜਾਏਗਾ ॥੫॥

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥ ਮਨ ਤਨ ਅੰਤਰਿ ਇਹੀ ਸੁਆਉ ॥**

ਚਾਉ=ਉਤਸ਼ਾਹ ਪੂਰਬਕ ਪ੍ਰਭੂ ਦੇ ਪਰੇਮ ਰਸ ਦੀ ਜੋ ਪ੍ਰੀਤੀ ਉਤਪੰਨ ਹੋਈ ਹੈ।
ਅਥਵਾ :-ਗੁਰਾਂ ਦੇ ਚਰਨਾਂ ਦੀ ਪ੍ਰੀਤੀ ਅਤੇ ਪ੍ਰਭੂ ਦੇ ਪਰੇਮ ਰਸ ਦਾ ਜੋ ਉਤਸ਼ਾਹ ਉਤਪੰਨ ਹੋਇਆ ਹੈ ਇਹੋ ਮਨ ਤਨ ਦੇ ਅੰਦਰ ਵੱਡਾ ਭਾਰੀ ਸੁਆਉ=ਲਾਭ ਪ੍ਰਾਪਤ ਹੋਇਆ ਹੈ।

**ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ ॥ ਮਨੁ ਬਿਗਸੈ ਸਾਧ ਚਰਨ ਧੋਇ ॥**

ਦਰਸ਼ਨ ਨੂੰ ਵੇਖ ਕੇ ਨੇਤ੍ਰਹੁ=ਅੱਖਾਂ ਨੂੰ ਸੁਖ ਪ੍ਰਾਪਤ ਹੋਇਆ ਹੈ। ਅਤੇ ਸੰਤਾਂ ਦੇ ਚਰਨ ਧੋ ਕੇ ਮਨੁ ਬਿਗਸੈ=ਖਿੜ ਪਿਆ ਹੈ।

**ਭਗਤ ਜਨਾ ਕੈ ਮਨਿ ਤਨਿ ਰੰਗੁ ॥ ਬਿਰਲਾ ਕੋਊ ਪਾਵੈ ਸੰਗੁ ॥**

ਭਗਤ ਜਨਾਂ ਦੇ ਮਨ ਤਨ ਵਿਚ ਪ੍ਰਭੂ ਦਾ ਰੰਗੁ=ਆਨੰਦ ਹੈ। ਪਰ ਸੰਤਾਂ ਦਾ ਸਤਸੰਗ ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ।

**ਏਕ ਬਸਤੁ ਦੀਜੈ ਕਰਿ ਮਇਆ ॥ ਗੁਰਪ੍ਰਸਾਦਿ ਨਾਮੁ ਜਪਿ ਲਇਆ ॥**

ਹੇ ਗੁਰੋ! ਮਇਆ=ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਭੀ ਇਕ ਨਾਮ ਰੂਪ ਵਸਤੂ ਦੇਣਾ ਕਰੋ। ਕਿਉਂਕਿ ਜਿਨ੍ਹਾਂ ਉਤੇ ਹੇ ਗੁਰੋ! ਆਪ ਜੀ ਦੀ ਕਿਰਪਾ ਹੋਈ ਹੈ ਉਨ੍ਹਾਂ ਨੇ ਨਾਮ ਨੂੰ ਜਪ ਲਿਆ ਹੈ।

**ਤਾ ਕੀ ਉਪਮਾ ਕਹੀ ਨ ਜਾਇ ॥ ਨਾਨਕ ਰਹਿਆ ਸਰਬ ਸਮਾਇ ॥੬॥**

ਗੁਰੂ ਜੀ ਕਥਨ ਕਰਦੇ ਹਨ-ਉਸ ਪ੍ਰਭੂ ਦੀ ਉਪਮਾ ਕ੍ਰਹੀ ਨਹੀਂ ਜਾਂਦੀ।
ਜੋ ਪ੍ਰਭੂ ਸਾਰੇ ਸੰਸਾਰ ਵਿਚ ਸਮਾ ਰਿਹਾ ਹੈ ॥ ੬ ॥

**ਪ੍ਰਭ ਬਖਸੰਦ ਦੀਨ ਦਇਆਲ ॥ ਭਗਤਿ ਵਛਲ ਸਦਾ ਕਿਰਪਾਲ ॥**

ਉਹ ਪ੍ਰਭੂ ਔਗੁਣਾਂ ਦੇ ਬਖਸ਼ਣ ਵਾਲਾ ਹੈ, ਗਰੀਬਾਂ ਤੇ ਦਿਆਲੂ ਹੈ।
ਭਗਤਾਂ ਦਾ ਪਿਆਰਾ ਹੈ ਅਤੇ ਸਦਾ ਕਿਰਪਾਲੂ ਹੈ।

**ਅਨਾਥ ਨਾਥ ਗੋਬਿੰਦ ਗੁਪਾਲ ॥ ਸਰਬ ਘਟਾ ਕਰਤ ਪ੍ਰਤਿਪਾਲ ॥**

ਉਹ ਗੋਬਿੰਦ ਗੁਪਾਲ ਅਨਾਥਾਂ ਦਾ ਨਾਥ ਹੈ। ਅਥਵਾ :-ਅਨਾਥਾਂ ਦਾ ਨਾਥ=ਸੁਆਮੀ ਹੈ ਗੋ×ਬਿੰਦ ਵੇਦਾਂ ਕਰਕੇ ਜਾਨਣੇ ਜੋਗ ਹੈ। ਗੁ×ਪਾਲ=ਪ੍ਰਿਥਵੀ, ਵਾ :-ਇੰਦ੍ਰੀਆਂ ਦੇ ਪਾਲਣ ਵਾਲਾ ਹੈ ਅਤੇ ਸਾਰਿਆ ਸਰੀਰਾਂ ਦੀ ਪਾਲਣਾ ਕਰਦਾ ਹੈ।

**ਆਦਿ ਪੁਰਖ ਕਾਰਣ ਕਰਤਾਰ ॥ ਭਗਤ ਜਨਾ ਕੇ ਪ੍ਰਾਨ ਅਧਾਰ ॥**

ਉਹ ਕਰਤਾਰ ਸਭ ਪੁਰਖਾਂ ਦੀ ਆਦਿ ਹੈ ਤੇ ਸਾਰਿਆਂ ਦਾ ਕਾਰਨ ਰੂਪ ਹੈ ਅਤੇ ਭਗਤ ਜਨਾਂ ਦੇ ਪ੍ਰਾਣਾਂ ਦਾ ਅਧਾਰ=ਆਸਰਾ ਰੂਪ ਹੈ।

**ਜੋ ਜੋ ਜਪੈ ਸੁ ਹੋਇ ਪੁਨੀਤ ॥ ਭਗਤਿ ਭਾਇ ਲਾਵੈ ਮਨ ਹੀਤ ॥**

ਜਿਹੜਾ ਜਿਹੜਾ ਪੁਰਸ਼ ਉਸ ਦੇ ਨਾਮਾਂ ਨੂੰ ਜਪਦਾ ਹੈ, ਅਤੇ ਉਸਦੇ ਭਾਇ×ਭਗਤਿ=ਪ੍ਰੇਮਾ ਭਗਤੀ ਵਿਚ ਮਨ ਦੇ ਹੀਤ=ਪਰੇਮ ਨੂੰ ਲਗਾਉਂਦਾ ਹੈ। ਸੁ ਹੋਇ ਪੁਨੀਤ=ਉਹ ਪੁਰਸ਼ ਪਵਿਤ੍ਰ ਹੁੰਦਾ ਹੈ।

**ਹਮ ਨਿਰਗੁਨੀਆਰ ਨੀਚ ਅਜਾਨ॥ ਨਾਨਕ ਤੁਮਰੀ ਸਰਨਿ ਪੁਰਖਭਗਵਾਨ ।੭।**

ਗੁਰੂ ਜੀ ਕਥਨ ਕਰਦੇ ਹਨ-ਇਸ ਤਰ੍ਹਾਂ ਬੇਨਤੀ ਕਰੋ :-ਅਸੀਂ ਸ਼ੁਭ ਗੁਣਾਂ ਤੋਂ ਰਹਿਤ ਹਾਂ ਨੀਚ ਹਾਂ ਅਤੇ ਅਜਾਨ=ਅਗਿਆਤ ਹਾਂ। ਹੇ ਭਗਵਾਨ ਪੁਰਖ ! ਅਸੀਂ ਆਪ ਜੀ ਦੀ ਸ਼ਰਨ ਆਏ ਹਾਂ ਸਾਨੂੰ ਬਚਾ ਲਓ ॥ ੭ ॥

**ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥**

ਜਿਸ ਨੇ ਇਕ ਇਕ ਨਿਮਖ ਕਾਲ ਵਿਚ ਹਰੀ ਦੇ ਗੁਣ ਗਾਏ ਹਨ, ਉਸ ਨੇ ਬੈਕੁੰਠ ਧਾਮ ਦੀਆਂ ਸਲੋਕ, ਸਮੀਪ, ਸਰੂਪ, ਸਾਯੁਜ ਆਦਿਕ ਸਾਰੀਆਂ ਮੁਕਤੀਆਂ ਨੂੰ ਪਾ ਲਿਆ ਹੈ।

ਅਥਵਾ :-ਜਿਸ ਨੇ ਦ੍ਰਿੜਤਾ ਵਿਚ ਆ ਕੇ ਨਿਮਖ ਮਾਤ੍ਰ ਅਰਥਾਤ ਥੋੜਾ ਸਮਾਂ ਭੀ ਹਰੀ ਦੇ ਗੁਣ ਗਾਏ ਹਨ, ਉਸ ਨੇ ਸਾਰਿਆਂ ਬੰਧਨਾਂ ਤੋਂ ਮੋਖ ਪਾਏ=ਛੁਟਣਾ ਪਾ ਕੇ ਬੈਕੁੰਠ=ਅਕੁੰਠਤ ਮੁਕਤ ਸਰੂਪ ਪਰਮਾਤਮਾ ਨੂੰ ਪਾ ਲਿਆ ਹੈ।

**ਅਨਿਕ ਰਾਜ ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥**

ਉਸ ਨੂੰ ਅਨੇਕ ਮੁਲਕਾਂ ਦੇ ਰਾਜ ਭੋਗ ਤੇ ਵਡਿਆਈ ਦੀ ਪ੍ਰਾਪਤੀ ਹੋਈ ਹੈ। ਜਿਸ ਦੇ ਮਨ ਵਿਚ ਹਰੀ ਦੇ ਨਾਮ ਦੀ ਕਥਾ ਭਾਈ-ਚੰਗੀ ਲਗੀ ਹੈ।

ਅਥਵਾ :-ਗੁਰਮੁਖਾਂ ਦੇ ਮਨ ਵਿਚ ਜਿਹੜੀ ਹਰੀ ਨਾਮ ਦੀ ਕਥਾ ਚੰਗੀ ਲਗੀ ਹੈ, ਉਨ੍ਹਾਂ ਦੀ ਨਿਗਾਹ ਵਿਚ ਅਨੇਕਾਂ ਰਾਜ ਭਾਗ ਭੀ ਇਹੋ ਹਨ ਅਤੇ ਵਡਿਆਈ ਭੀ ਇਹੋ ਹੈ।

**ਬਹੁ ਭੋਜਨ ਕਾਪਰ ਸੰਗੀਤ ॥ ਰਸਨਾ ਜਪਤੀ ਹਰਿ ਹਰਿ ਨੀਤ ॥**

ਬਹੁਤੇ ਭੋਜਨਾਂ ਦਾ ਖਾਣਾ, ਚੰਗੇ ਕਪੜਿਆਂ ਦਾ ਪਹਿਨਣਾ, ਸੰਗੀਤ ਸ਼ਾਸਤ੍ਰ ਅਨੁਸਾਰ ਗੀਤਾਂ ਦਾ ਗਾਉਣਾ ਉਹਨਾਂ ਗੁਰਮੁਖਾਂ ਦਾ ਇਹੋ ਹੈ, ਜਿਹੜੀ ਉਨ੍ਹਾਂ ਦੀ ਰਸਨਾ-ਜੀਭ ਨਿਤਾਪ੍ਰਤੀ ਹਰਿ ਹਰਿ ਨਾਮ ਨੂੰ ਜਪਦੀ ਹੈ।

**ਭਲੀ ਸੁਕਰਨੀ ਸੋਭਾ ਧਨਵੰਤ ॥ ਹਿਰਦੈ ਬਸੇ ਪੂਰਨ ਗੁਰਮੰਤ ॥**

ਉਸ ਦੀ ਚੰਗੀ ਸ੍ਰੇਸ਼ਟ ਕਰਨੀ ਹੈ, ਉਸੇ ਦੀ ਸਾਰੇ ਸੋਭਾ ਹੈ ਅਤੇ ਓਹੀ ਧਨਵੰਤ=ਧਨ ਵਾਲਾ ਧਨਾਢ ਹੈ। ਜਿਸਦੇ ਹਿਰਦੇ ਵਿਚ ਪੂਰਨ ਗੁਰਾਂ ਦਾ ਮੰਤਰ ਵਸਦਾ ਹੈ।

**ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥੮॥੨੦॥**

ਗੁਰੂ ਜੀ ਕਥਨ ਕਰਦੇ ਹਨ-ਇਸ ਤਰ੍ਹਾਂ ਬੇਨਤੀ ਕਰੋ-ਹੇ ਪ੍ਰਭੂ ! ਮੈਨੂੰ ਆਪਣੀ ਸਤਸੰਗਤਿ ਵਿਚ ਨਿਵਾਸ ਦੇਹੁ। ਜਿਸ ਸਤਸੰਗਤਿ ਵਿਚ ਸਾਰਿਆਂ ਸੁਖਾਂ ਦਾ ਪ੍ਰਕਾਸ਼ ਹੈ ॥੮॥੨੦॥

**ਉਥਾਨਕਾ**—ਇਕ ਦਿਨ ਇਕ ਸਿੱਖ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਆ ਕੇ ਪੁਛਿਆ ਕਿ ਮਹਾਂ ਪਰਲੋ ਕਦੋਂ ਹੁੰਦੀ ਹੈ ਅਤੇ ਉਸ ਵੇਲੇ ਕੌਣ ਕੌਣ ਰਹਿੰਦਾ ਹੈ ?

ਫਿਰ ਸ੍ਰਿਸ਼ਟੀ ਦੀ ਉਤਪਤੀ ਕਦੋਂ ਹੁੰਦੀ ਹੈ ? ਗੁਰ ਉੱਤਰ :-ਪਰਲੌ ਚਾਰ ਪ੍ਰਕਾਰ ਦੀ ਕਥਨ ਕੀਤੀ ਹੈ। ੧. ਨਿਤ ਪਰਲੌ, ੨. ਨਮਿਤ ਪਰਲੌ, ੩. ਅਵਾਂਤ੍ਰ ਪਰਲੌ, ੪. ਮਹਾਂ ਪਰਲੌ।

੧. ਜਿਹੜਾ ਸੌਂ ਜਾਣਾ ਹੈ ਇਹ ਨਿਤ ਪਰਲੌ ਹੈ। ੨. ਜਿਤਨੀ ਕੁ ਉਮਰਾ ਇਸ ਜੀਵ ਨੂੰ ਮਿਲੀ ਹੋਈ ਹੈ ਜਦ ਉਹ ਪੂਰੀ ਹੋ ਜਾਂਦੀ ਹੈ ਤੇ ਇਸ ਸਰੀਰ ਨੂੰ ਛਡਦਾ ਹੈ ਭਾਵ ਮਰਦਾ ਹੈ ਇਸ ਨੂੰ ਨਮਿਤ ਪਰਲੌ ਕਹਿੰਦੇ ਹਨ। ੩. ਬ੍ਰਹਮ ਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ ਤੇ ਇੰਦ੍ਰ ਪੁਰੀ ਇਤਿਆਦਿਕ ਉਪਰਲੀਆਂ ਪੁਰੀਆਂ ਦਾ ਅਭਾਵ ਨਾ ਹੋਣਾ ਤੇ ਹੇਠਾਂ ਹੇਠਾਂ ਮਾਤ ਲੋਕ ਨਿਵਾਸੀ ਸਭ ਜੀਵਾਂ ਦਾ ਅਭਾਵ ਹੋ ਜਾਣਾ, ਸਾਰੇ ਜਲ ਹੀ ਜਲ ਹੋ ਜਾਣਾ ਇਸ ਨੂੰ ਅਵਾਂਤ੍ਰ ਪਰਲੌ ਕਹਿੰਦੇ ਹਨ।

ਇਕ ਸਮੇਂ ਅਵਾਂਤ੍ਰ ਪਰਲੌ ਹੋਈ ਹੋਰ ਤਾਂ ਸਾਰੇ ਜਲ ਹੀ ਜਲ ਹੋ ਗਿਆ ਸੀ। ਇਕ ਮਾਰਕੰਡਾ ਰਿਖੀ ਜਲ ਉੱਤੇ ਤਰਦਾ ਜਾ ਰਿਹਾ ਸੀ। ਜਦੋਂ ਇਹ ਤਰਦਾ ਤਰਦਾ ਪ੍ਰਾਗਰਾਜ ਪਹੁੰਚਾ। ਉਥੇ ਇਕ ਅਖੈ ਬਟ ਹੈ, ਉਸ ਉੱਤੇ **"ਬਾਲਾ ਪ੍ਰੀਤਮ"** ਬੈਠਾ ਇਸ ਕੌਤਕ ਨੂੰ ਵੇਖ ਰਿਹਾ ਸੀ। ਉਸ ਅਖੈ ਬਟ ਨਾਲ ਇਹ ਮਾਰਕੰਡਾ ਵੀ ਜਾ ਲਗਾ ਤੇ ਉਸ ਨਿਕੇ ਜਿਹੇ ਬਾਲਕੇ ਨੂੰ ਬ੍ਰਿਛ ਉੱਤੇ ਬੈਠਾ ਵੇਖ ਕੇ ਰਿਖੀ ਨੇ ਪੁਛਿਆ ਤੂੰ ਕੌਣ ਹੈਂ ? ਤੇ ਏਥੇ ਬੈਠਾ ਕੀ ਵੇਖਦਾ ਹੈਂ ? ਤਾਂ ਉਸ ਬਾਲਕੇ ਨੇ ਕਿਹਾ, ਮੈਂ ਈਸ਼੍ਵਰ ਹਾਂ, ਹੁਣ **ਬਾਲਾ ਪ੍ਰੀਤਮ** ਰੂਪ ਧਾਰ ਕੇ ਇਸ ਅਵਾਂਤ੍ਰ ਪਰਲੌ ਨੂੰ ਵੇਖ ਰਿਹਾ ਹਾਂ ਕਿ ਜਦੋਂ ਇਹ ਜਲ ਸੁੱਕੇਗਾ ਫਿਰ ਮੈਂ ਸ੍ਰਿਸ਼ਟੀ ਨੂੰ ਰਚਾਂਗਾ। ਸੋ ਇਸ ਤਰ੍ਹਾਂ ਇਹ ਅਵਾਂਤ੍ਰ ਪਰਲੌ ਕਥਨ ਕੀਤੀ ਹੈ।

੪. ਜਿਸ ਵੇਲੇ ਜੀਵਾਂ ਦੇ ਕੀਤੇ ਹੋਏ ਕਰਮ ਫਲ ਦੇਣ ਨੂੰ ਸ਼ਾਂਤ ਹੋ ਜਾਂਦੇ ਹਨ ਤਾਂ ਸਾਰੇ ਜੀਵ ਧਰਤੀ ਉੱਤੇ ਲਯ ਹੋ ਜਾਂਦੇ ਹਨ। ਧਰਤੀ ਪਾਣੀ ਵਿਚ ਲਯ ਹੋ ਜਾਂਦੀ ਹੈ, ਪਾਨੀ ਅਗਨੀ ਵਿਚ, ਅੱਗਨੀ ਹਵਾ ਵਿਚ, ਹਵਾ ਅਕਾਸ਼ ਵਿਚ, ਅਕਾਸ਼ ਮਾਇਆ ਵਿਚ ਅਤੇ ਮਾਇਆ ਤਿਲ ਰੂਪ ਹੋ ਕੇ ਅੰਤ ਨੂੰ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ। ਇਸ ਤਰ੍ਹਾਂ ਕਰ ਕੇ ਮਹਾਂ ਪਰਲੌ ਹੁੰਦੀ ਹੈ। ਮਹਾਂ ਪਰਲੌ ਵਿਚ ਤਿੰਨਾਂ ਲੋਕਾਂ ਅਤੇ ਬ੍ਰਹਮਪੁਰੀ ਸ਼ਿਵਪੁਰੀ ਆਦਿਕ ਸਾਰੀਆਂ ਪੁਰੀਆਂ ਦਾ ਅਭਾਵ ਹੋ ਜਾਂਦਾ ਹੈ।

ਯਥਾ :-ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ॥
ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ॥ ੩॥
ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ॥ [ਪੰਨਾ ੩੩੫

ਮਹਾਂ ਪਰਲੌ ਵਿੱਚ ਸਭ ਦਾ ਅਭਾਵ ਹੋ ਜਾਂਦਾ ਹੈ। ਸੋ ਹੁਣ ਗੁਰੂ ਜੀ ਪਹਿਲੀਆਂ ਛੇ ਪਉੜੀਆਂ ਵਿਚ ਮਹਾਂ ਪਰਲੌ ਦਾ ਪ੍ਰਕਾਰ ਕਥਨ ਕਰਦੇ ਹਨ ਤੇ ਸੱਤਵੀਂ ਅੱਠਵੀਂ ਦੋ ਪਉੜੀਆਂ ਵਿਚ ਸੰਸਾਰ ਦੀ ਉਤਪਤੀ ਦਾ ਪ੍ਰਕਾਰ ਕਥਨ ਕਰਦੇ ਹਨ।

**ਸਲੋਕੁ ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**

ਨਿਰ×ਗੁਨ=ਰਜੋ ਤਮੋ ਸਤੋ ਰੂਪ ਤਿੰਨਾਂ ਗੁਣਾਂ ਤੋਂ ਰਹਿਤ ਜੋ ਨਿਰਾਕਾਰ ਬ੍ਰਹਮ ਹੈ। ਉਹ ਆਪ ਹੀ ਮਹਾਂ ਪਰਲੋ ਵਿਚ ਸੁੰਨ ਸਮਾਧੀ ਵਿਚ ਇਸਥਿਤ ਸੀ।

ਫਿਰ ਉਸ ਨੇ ਆਪ ਹੀ ਸਰਗੁਣ ਰੂਪ ਹੋ ਕੇ-

**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ ੧ ॥**

ਆਪਣੇ ਤੋਂ ਆਪ ਸੰਸਾਰ ਉਤਪੰਨ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ-ਫਿਰ ਆਪ ਹੀ ਜੀਵਾਂ ਨੂੰ ਖਾਨ ਪਾਨ ਦੇਣਾ ਜਾਪਿ=ਜਾਣਦਾ ਹੈ ਅਤੇ ਆਪ ਹੀ ਇਸ ਨੂੰ ਜਾਪਿ=ਜਪਤ ਕਰਨਾ ਭਾਵ ਲਯ ਕਰਨਾ ਜਾਣਦਾ ਹੈ ॥ ੧ ॥

**ਅਸਟਪਦੀ ॥**

**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥**

ਜਿਸ ਵੇਲੇ ਮਹਾਂ ਪਰਲੋ ਸਮੇਂ ਇਸ ਸ੍ਰਿਸ਼ਟੀ ਦਾ ਆਕਾਰ ਕੁਝ ਵੀ ਨਜ਼ਰ ਨਹੀਂ ਆਉਂਦਾ ਸੀ। ਤਿਸ ਵੇਲੇ ਪਾਪ ਤੇ ਪੁੰਨ ਕਿਸ ਤੋਂ ਹੁੰਦੇ ਸਨ?

**ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥**

ਜਿਸ ਵੇਲੇ ਪਰਮਾਤਮਾ ਨੇ ਆਪਣੇ ਵਿਚ ਅਫੁਰ ਸਮਾਧੀ ਧਾਰੀ ਹੋਈ ਸੀ। ਉਸ ਵੇਲੇ ਅਨਾਦੀ ਕਾਲ ਦਾ ਵੈਰ ਅਤੇ ਉਪਰਲਾ ਵਿਰੋਧ ਕੋਈ ਕਿਸਦੇ ਨਾਲ ਕਮਾਉਂਦਾ ਸੀ?

**ਜਬ ਇਸਕਾ ਬਰਨੁ ਚਿਹਨੁ ਨ ਜਾਪਤ ॥ ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥**

ਜਿਸ ਵੇਲੇ ਮਹਾਂ ਪਰਲੋ ਸਮੇਂ ਇਸ ਜੀਵ ਦਾ ਚਾਰਿਆਂ ਵਰਨਾਂ ਵਿਚੋਂ ਕੋਈ ਵਰਨ ਅਤੇ ਚਿੰਨ੍ਹ ਨਹੀਂ ਜਾਣਿਆ ਜਾਂਦਾ ਸੀ ਤਿਸ ਵੇਲੇ ਕਹੁ ਖਾਂ! ਹਰਖ ਤੇ ਸੋਗ ਕਿਸ ਨੂੰ ਵਿਆਪਦਾ ਸੀ?

**ਜਬ ਆਪਨ ਆਪ ਆਪਿ ਪਾਰਬ੍ਰਹਮ ॥ ਤਬ ਮੋਹ ਕਹਾ ਕਿਸੁ ਹੋਵਤ ਭਰਮ ॥**

ਜਿਸ ਵੇਲੇ ਆਪ ਹੀ ਪਾਰਬ੍ਰਹਮ ਆਪਣੇ ਆਪ ਵਿਚ ਇਸਥਿਤ ਸੀ।

ਤਦੋਂ ਮੋਹ ਕਿਥੇ ਸੀ ਅਤੇ ਭਰਮ ਕਿਸ ਨੂੰ ਹੁੰਦਾ ਸੀ?

**(ਪੰਨਾ ੨੯੧)**

**ਆਪਨ ਖੇਲੁ ਆਪਿ ਵਰਤੀਜਾ ॥ ਨਾਨਕ ਕਰਨੈਹਾਰੁ ਨ ਦੂਜਾ ॥੧॥**

ਇਹ ਮਹਾਂ ਪਰਲੋ ਦਾ ਖੇਲ ਉਸ ਪ੍ਰਭੂ ਦਾ ਆਪਣਾ ਹੈ। ਉਸ ਨੇ ਆਪ ਹੀ ਵਰਤਾਇਆ ਹੈ। ਗੁਰੂ ਜੀ ਕਥਨ ਕਰਦੇ ਹਨ-ਮਹਾਂ ਪਰਲੋ ਦੇ ਕਰਨ ਵਾਲਾ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ ॥ ੧ ॥

**ਜਬ ਹੋਵਤ ਪ੍ਰਭ ਕੇਵਲ ਧਨੀ ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥**

ਜਿਸ ਵੇਲੇ ਮਹਾਂ ਪਰਲੋ ਸਮੇਂ ਸਾਰਿਆਂ ਦਾ ਧਨੀ=ਮਾਲਕ ਪ੍ਰਭੂ ਇਕ ਆਪ ਹੀ ਹੁੰਦਾ ਸੀ। ਉਸ ਵੇਲੇ ਕਹੁ ਖਾਂ ! ਬੰਧਨ ਕਿਸ ਨੂੰ ਤੇ ਮੁਕਤੀ ਪ੍ਰਾਪਤ ਹੋਣੀ ਕਿਸ ਨੂੰ ਗਨੀ=ਵਿਚਾਰੀਦੀ ਸੀ ?

**ਜਬ ਏਕਹਿ ਹਰਿ ਅਗਮ ਅਪਾਰ ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥**

ਜਿਸ ਵੇਲੇ ਇਕੋ ਹੀ ਅਗਮ ਅਪਾਰ ਹਰੀ ਸੀ। ਉਸ ਵੇਲੇ ਕਹੁ=ਦਸੋ ਖਾਂ ! ਨਰਕਾਂ ਤੇ ਸੁਰਗਾਂ ਵਿਚ ਕੌਣ ਅਉਤਾਰ=ਉਤਰਦਾ ਸੀ ?

**ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ॥**

ਜਿਸ ਵੇਲੇ ਨਿਰਗੁਣ ਬ੍ਰਹਮ ਸ਼ਾਂਤੀ ਸੁਭਾ ਅਵੱਸਥਾ ਵਿਚ ਇਸਥਿਤ ਸੀ।

ਉਸ ਵੇਲੇ ਕਹੁ ਖਾਂ ! ਸ਼ਿਵ ਤੇ ਸਕਤਿ=ਪਾਰਬਤੀ ਕਿਸ ਥਾਂ ਤੇ ਸੀ।

ਅਥਵਾ :-ਉਸ ਵੇਲੇ ਸਿਵ ਸਕਤਿ=ਈਸ਼੍ਵਰ ਤੇ ਮਾਇਆ ਕਿਸ ਥਾਂ ਤੇ ਸੀ ?

**ਜਬ ਆਪਹਿ ਆਪਿ ਅਪਨੀ ਜੋਤਿ ਧਰੈ॥ ਤਬ ਕਵਨ ਨਿਡਰੁ ਕਵਨ ਕਤ ਡਰੈ॥**

ਜਿਸ ਵੇਲੇ ਆਪਣੇ ਆਪ ਵਿਚ ਆਪਣੀ ਜੋਤ ਨੂੰ ਧਾਰੀ ਬੈਠਾ ਸੀ।

ਉਸ ਵੇਲੇ ਕੌਣ ਨਿਡਰ ਸੀ ? ਅਤੇ ਕੌਣ ਕੋਈ ਕਿਸ ਦੇ ਪਾਸੋਂ ਡਰਦਾ ਸੀ ?

**ਆਪਨ ਚਲਿਤ ਆਪਿ ਕਰਨੈਹਾਰ ॥ ਨਾਨਕ ਠਾਕੁਰ ਅਗਮ ਅਪਾਰ ॥੨॥**

ਮਹਾਂ ਪਰਲੋ ਰੂਪ ਆਪਣੇ ਚਰਿਤ੍ਰ ਨੂੰ ਉਹ ਪ੍ਰਭੂ ਆਪ ਹੀ ਕਰਨ ਵਾਲਾ ਹੈ।

ਗੁਰੂ ਜੀ ਕਥਨ ਕਰਦੇ ਹਨ-ਉਹ ਠਾਕੁਰ ਮਨ ਬਾਣੀ ਕਰ ਕੇ ਅਗਮ ਹੈ ਤੇ ਅਪਾਰ=ਬੇਅੰਤ ਗੁਣਾਂ ਵਾਲਾ ਹੈ ॥ ੨ ॥

**ਅਬਿਨਾਸੀ ਸੁਖ ਆਪਨ ਆਸਨ ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥**

ਜਿਸ ਵੇਲੇ ਸੁਖ ਸਰੂਪ ਅਬਿਨਾਸੀ ਪਰਮਾਤਮਾ ਆਪਣੀ ਮਹਿਮਾ ਵਿਚ ਆਪ ਆਸਨ=ਇਸਥਿਤ ਸੀ। ਤਿਸ ਵੇਲੇ ਕਹੁ ਖਾਂ ! ਜਨਮ ਮਰਨ ਵਿਚ ਕੋਈ ਕਿਥੇ ਬਿਨਾਸਨ=ਨਾਸ ਹੁੰਦਾ ਸੀ।

ਅਥਵਾ :-ਤਿਸ ਵੇਲੇ ਬਿਨ+ਆਸਨ=ਆਸਾ ਤੋਂ ਬਿਨਾਂ ਕੌਣ ਸੀ ਤੇ ਆਸਾ ਦੇ ਸਹਿਤ ਕੌਣ ਸੀ। ਅਥਵਾ :-ਅਸਨ=ਭੋਜਨ ਤੋਂ ਬਿਨਾਂ ਕੌਣ ਸੀ ਤੇ ਭੋਜਨ ਖਾਣ ਵਾਲਾ ਕੌਣ ਸੀ ?

**ਜਬ ਪੂਰਨ ਕਰਤਾ ਪ੍ਰਭੁ ਸੋਇ ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥**

ਜਿਸ ਵੇਲੇ ਉਹ ਪ੍ਰਭੂ ਕਰਤਾ ਆਪਣੀ ਮਹਿਮਾ ਵਿਚ ਆਪ ਪੂਰਣ ਸੀ।

ਤਿਸ ਵੇਲੇ ਕਹੁ ਖਾਂ ! ਜਮਾਂ ਦੀ ਤ੍ਰਾਸ=ਖੌਫਤਾਈ ਕਿਸ ਨੂੰ ਹੁੰਦੀ ਸੀ ?

**ਜਬ ਅਬਿਗਤ ਅਗੋਚਰ ਪ੍ਰਭ ਏਕਾ ॥ ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥**

ਜਿਸ ਵੇਲੇ ਪ੍ਰਭੂ ਅਬਿਗਤ ਅਗੋਚਰ ਇਕ ਆਪ ਹੀ ਸੀ। ਤਿਸ ਵੇਲੇ ਚਿਤ੍ਰ ਗੁਪਤ ਕਿਸ ਦੇ ਪਾਸੋਂ ਲੇਖਾ=ਹਿਸਾਬ ਪੁੱਛਦੇ ਸਨ ?

**ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥ ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥**

ਜਿਸ ਵੇਲੇ ਨਿਰੰਜਨ=ਮਾਇਆ ਤੋਂ ਰਹਿਤ, ਅਗੋਚਰ=ਇੰਦ੍ਰੀਆਂ ਕਰ ਕੇ ਅਵਿਸ਼ੇ, ਅਗਾਧ ਸੁਆਮੀ ਆਪ ਸੀ।

ਤਿਸ ਵੇਲੇ ਛੁੱਟੇ ਹੋਏ ਕੌਣ ਸਨ ਅਤੇ ਬੰਧਨਾਂ ਵਿਚ ਬੱਝੇ ਹੋਏ ਕੌਣ ਸਨ ?

**ਆਪਨ ਆਪ ਆਪਹੀ ਅਚਰਜਾ ॥ ਨਾਨਕ ਆਪਨ ਰੂਪ ਆਪਹੀ ਉਪਰਜਾ ॥੩॥**

ਜਿਸ ਵੇਲੇ ਆਪਣੇ ਅਸਚਰਜ ਰੂਪ ਵਿਚ ਆਪੇ ਆਪ ਇਸਥਿਤ ਸੀ।

ਗੁਰੂ ਜੀ ਕਥਨ ਕਰਦੇ ਹਨ ਉਸ ਵੇਲੇ ਆਪਣੇ ਰੂਪ ਨੂੰ ਆਪ ਹੀ ਉਪਰਜਾ=ਪ੍ਰਗਟ ਕਰ ਰਿਹਾ ਸੀ।

ਵਾ :-ਆਪਣੇ ਰੂਪ ਤੋਂ ਆਪ ਹੀ ਮਹਾਂ ਪਰਲੋ ਨੂੰ ਉਤਪੰਨ ਕਰ ਰਿਹਾ ਸੀ ॥੩॥

**ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥ ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥**

ਜਿਸ ਵੇਲੇ ਸਾਰਿਆਂ ਪੁਰਖਾਂ ਦਾ ਪਤੀ ਨਿਰਮਲ ਪੁਰਖ ਪਰਮਾਤਮਾ ਆਪ ਇਸਥਿਤ ਸੀ।

ਤਿਸ ਵੇਲੇ ਕਹੁ ਖਾਂ ! ਮੈਲ ਤੋਂ ਬਿਨਾਂ ਕੌਣ ਸੀ ਅਤੇ ਮੈਲ ਦੇ ਧੋਣੇ ਵਾਲਾ ਕੌਣ ਸੀ ?

**ਜਹ ਨਿਰੰਜਨ ਨਿਰੰਕਾਰ ਨਿਰਬਾਨ ॥ ਤਹ ਕਉਨ ਕਉ ਮਾਨ ਕਉਨ ਅਭਿਮਾਨ ॥**

ਜਿਸ ਵੇਲੇ ਨਿਰੰਜਨ ਨਿਰੰਕਾਰ ਆਪ ਨਿਰਬਾਨ=ਬੰਧਨਾਂ ਤੋਂ ਰਹਿਤ ਸੀ।

ਤਿਸ ਵੇਲੇ ਮਾਨ ਕਿਸ ਨੂੰ ਸੀ ਅਤੇ ਅਭਿਮਾਨ=ਅਪਮਾਨ ਕਿਸ ਨੂੰ ਸੀ ?

**ਜਹ ਸਰੂਪ ਕੇਵਲ ਜਗਦੀਸ ॥ ਤਹ ਛਲ ਛਿਦ੍ਰ ਲਗਤ ਕਹੁ ਕੀਸ ॥**

ਜਿਸ ਵੇਲੇ ਕੇਵਲ=ਸ਼ੁਧ ਸਰੂਪ ਜਗਤ ਦਾ ਮਾਲਕ ਪ੍ਰਭੂ ਇਕ ਆਪ ਹੀ ਸੀ।

ਤਿਸ ਵੇਲੇ ਕਹੁ ਖਾਂ ! ਛੱਲ ਤੇ ਛਿਦ੍ਰ=ਦੋਸ਼ ਕੀਸ=ਕਿਸ ਨੂੰ ਲਗਦੇ ਸਨ ?

**ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥**

ਜਿਸ ਵੇਲੇ ਜੋਤੀ ਸਰੂਪ ਪਰਮਾਤਮਾ ਆਪਣੀ ਜੋਤ ਦੇ ਨਾਲ ਸਮਾ ਰਿਹਾ ਸੀ।

ਤਿਸ ਵੇਲੇ ਕਿਸ ਨੂੰ ਭੁਖ ਲਗਦੀ ਸੀ ਅਤੇ ਕੌਣ ਤ੍ਰਿਪਤੀ ਦੇ ਕਰਨ ਵਿਚ ਆਉਂਦਾ ਸੀ ?

**ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥**

ਉਹ ਕਰਨੈਹਾਰੁ ਪਰਮਾਤਮਾ ਆਪ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ।

ਗੁਰੂ ਜੀ ਕਥਨ ਕਰਦੇ ਹਨ ਉਸ ਕਰਤੇ ਪੁਰਖ ਦਾ ਸੁਮਾਰੁ=ਅੰਤ ਨਹੀਂ ਪਾਇਆ ਜਾ ਸਕਦਾ ॥ ੪ ॥

ਨਾਮ ਦੇ ਜਪਣ ਕਰਕੇ ਮਨ ਵਿਚ ਸੁਖ ਪ੍ਰਾਪਤ ਹੁੰਦਾ ਹੈ।

**ਚਿੰਤਾ ਜਾਇ ਮਿਟੈ ਅਹੰਕਾਰੁ ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥**

ਉਸਦੀ ਚਿੰਤਾ ਤੇ ਹੰਕਾਰ ਮਿਟ ਜਾਂਦਾ ਹੈ।

ਉਸ ਗੁਰਮੁਖ ਜਨ ਦੇ ਬਰਾਬਰ ਪਹੁੰਚਣ ਵਾਲਾ ਕੋਈ ਭੀ ਨਹੀਂ ਹੈ।

**ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾਕੇ ਕਾਰਜ ਪੂਰਾ ॥ ੭ ॥**

ਗੁਰੂ ਜੀ ਕਥਨ ਕਰਦੇ ਹਨ ਜਿਸਦੇ ਸਿਰ ਉਤੇ ਸੂਰਬੀਰ ਗੁਰੂ ਰਖਿਆ ਕਰਨ ਲਈ ਠਾਢਾ=ਖੜਾ ਹੈ। ਉਸਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ ॥ ੭ ॥

**ਮਤਿ ਪੂਰੀ ਅੰਮ੍ਰਿਤੁ ਜਾਕੀ ਦ੍ਰਿਸਟਿ ॥ ਦਰਸਨੁ ਪੇਖਤ ਉਧਰਤ ਸ੍ਰਿਸਟਿ ॥**

ਜਿਸ ਗੁਰੂ ਦੀ ਆਪਣੀ ਬੁੱਧੀ, ਵਾ:-ਮਤਿ=ਸਿਖਿਆ ਪੂਰੀ ਹੈ ਅਤੇ ਨੇਤ੍ਰਾਂ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ। ਜਿਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ, ਸਮਾਧੀ ਖੁਲ੍ਹਦਿਆਂ ਸਾਰ ਸਭ ਤੋਂ ਪਹਿਲਾਂ ਜਿਸ ਤੇ ਦ੍ਰਿਸ਼ਟੀ ਪੈਂਦੀ ਸੀ ਉਸਦੇ ਸਾਰੇ ਮਨੋਰਥ ਆਪੇ ਪੂਰੇ ਹੋ ਜਾਂਦੇ ਸਨ ਅਤੇ ਰੋਗੀਆਂ ਦੇ ਰੋਗ ਦੂਰ ਹੋ ਜਾਂਦੇ ਸਨ। ਕੋਹੜੀਆਂ ਦੇ ਕੋਹੜ ਨਵਿਰਤ ਹੋ ਜਾਂਦੇ ਸਨ। ਜਿਨ੍ਹਾਂ ਦਾ ਦਰਸ਼ਨ ਕਰਦਿਆਂ ਨਾਲ ਸਾਰੀ ਸ੍ਰਿਸ਼ਟੀ ਤਰ ਜਾਂਦੀ ਹੈ।

**ਚਰਨ ਕਮਲ ਜਾਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥**

ਜਿਨ੍ਹਾਂ ਗੁਰਾਂ ਦੇ ਚਰਨ ਕਵਲ ਫੂਲ ਵਾਂਗ ਅਨੂਪੰ ਹਨ। ਜਿਨ੍ਹਾਂ ਗੁਰਾਂ ਦਾ ਦਰਸ਼ਨ ਸਹਿਤ ਫਲਾਂ ਦੇ ਹੈ ਅਤੇ ਸੁੰਦਰ ਹਰੀ ਦਾ ਸਰੂਪ ਹਨ।

**ਧੰਨੁ ਸੇਵਾ ਸੇਵਕੁ ਪਰਵਾਨੁ ॥ ਅੰਤਰਜਾਮੀ ਪੁਰਖੁ ਪ੍ਰਧਾਨੁ ॥**

ਜਿਨ੍ਹਾਂ ਗੁਰਾਂ ਦੀ ਸੇਵਾ ਧੰਨਤਾ ਜੋਗ ਹੈ, ਜੋ ਸੇਵਕ ਬਣਕੇ ਗੁਰਾਂ ਦੀ ਸੇਵਾ ਕਰਦਾ ਹੈ ਉਹ ਸੇਵਕ ਪ੍ਰਮਾਣੀਕ ਹੁੰਦਾ ਹੈ।

ਗੁਰੂ ਸਾਹਿਬ ਜੀ ਅੰਤਰਜਾਮੀ ਹਨ ਅਤੇ ਸਾਰਿਆਂ ਪੁਰਖਾਂ ਵਿਚੋਂ ਪ੍ਰਧਾਨ ਪੁਰਖ ਹਨ।

**ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥ ਤਾਕੈ ਨਿਕਟਿ ਨ ਆਵਤ ਕਾਲੁ ॥**

ਜਿਸ ਸੇਵਕ ਦੇ ਮਨ ਵਿਚ ਗੁਰ ਉਪਦੇਸ਼ ਵਸਦਾ ਹੈ ਉਹ ਨਿਹਾਲ ਹੋ ਜਾਂਦਾ ਹੈ ਭਾਵ ਦੁਖਾਂ ਤੋਂ ਰਹਿਤ ਹੋ ਜਾਂਦਾ ਹੈ। ਅਤੇ ਉਸਦੇ ਨੇੜੇ ਕਾਲ ਨਹੀਂ ਆਉਂਦਾ।

**ਅਮਰ ਭਏ ਅਮਰਾ ਪਦੁ ਪਾਇਆ ॥**

**ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਗੁਰਾਂ ਦੀ ਸਤਸੰਗਤਿ ਵਿਚ ਬੈਠਕੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ। ਉਹ ਅਮਰਪਦ ਨੂੰ ਪਾਕੇ ਦੁਨੀਆਂ ਵਿਚ ਅਮਰ ਹੋ ਗਏ ਹਨ ॥੮॥੨੨॥

**ਜਹ ਆਪਨ ਆਪੁ ਆਪਿ ਪਤੀਆਰਾ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ॥**

ਜਿਸ ਵੇਲੇ ਆਪਣੇ ਆਪ ਉਤੇ ਆਪ ਹੀ ਪਤੀਆਰਾ=ਭਰੋਸਾ ਕਰਨ ਵਾਲਾ ਸੀ। ਉਸ ਵੇਲੇ ਕਥਨ ਕਰਨ ਵਾਲਾ ਕੌਣ ਸੀ ਅਤੇ ਸੁਣਨ ਵਾਲਾ ਕੌਣ ਸੀ?

**ਬਹੁ ਬੇਅੰਤ ਊਚ ਤੇ ਊਚਾ॥ ਨਾਨਕ ਆਪਸ ਕਉ ਆਪਹਿ ਪਹੂਚਾ॥੬॥**

ਉਹ ਪਰਮੇਸ਼ਰ ਬਹੁ ਬੇਅੰਤ=ਵੱਡਾ ਬੇਅੰਤ ਹੈ ਤੇ ਉਚਿਆਂ ਤੋਂ ਉਚਾ ਹੈ। ਗੁਰੂ ਜੀ ਕਥਨ ਕਰਦੇ ਹਨ-ਆਪਣੇ ਆਪ ਨੂੰ ਆਪ ਹੀ ਪਹੂਚਾ=ਪੁਜਦਾ ਹੈ। ਉਸ ਵਰਗਾ ਹੋਰ ਕੋਈ ਨਹੀਂ ॥੬॥

[ਅਗਲੀਆਂ ਦੋ ਪਉੜੀਆਂ ਵਿਚ ਸ੍ਰਿਸ਼ਟੀ ਦੀ ਉਤਪਤੀ ਦਾ ਵਰਣਨ ਕਰਦੇ ਹਨ।]

**ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥**

ਜਿਸ ਵੇਲੇ ਜੀਵਾਂ ਦੇ ਕਰਮ ਫਲ ਦੇਣ ਨੂੰ ਉਦੇ ਹੋਏ, ਤਿਸ ਵੇਲੇ ਪਰਮੇਸ਼ਰ ਨੇ ਆਪ ਹੀ ਸ੍ਰਿਸ਼ਟੀ ਦਾ ਅਕਾਰ ਰਚਨਾ ਕੀਤਾ। ਇਸ ਦਾ ਸਾਰਾ ਪਸਾਰਾ (ਤੈਂਦੁਣ ਤਾਣਾ) ਸਤੋ ਰਜੋ ਤਮੋ ਰੂਪ ਤਿੰਨਾਂ ਗੁਣਾਂ ਵਿਚ ਕੀਤਾ ਹੈ।

(ਪੰਨਾ ੨੯੨)

**ਪਾਪੁ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥**

ਤਿਸ ਵੇਲੇ ਪਾਪਾਂ ਪੁੰਨਾਂ ਦੀ ਕਹਾਣੀ ਸ਼ੁਰੂ ਹੋ ਗਈ ਕਿ ਅਸ਼ੁਭ ਕਰਮਾਂ ਦੇ ਕਰਨ ਨਾਲ ਪਾਪਾਂ ਦੀ ਉਤਪਤੀ ਹੁੰਦੀ ਹੈ ਅਤੇ ਸ਼ੁਭ ਕਰਮਾਂ ਦੇ ਕਰਨ ਨਾਲ ਪੁੰਨਾਂ ਦੀ ਉਤਪਤੀ ਹੁੰਦੀ ਹੈ। ਉਨ੍ਹਾਂ ਪਾਪਾਂ ਪੁੰਨਾਂ ਦੁਆਰੇ ਹੀ ਕੋਈ ਨਰਕਾਂ ਨੂੰ ਤੇ ਕੋਈ ਸੁਰਗਾਂ ਨੂੰ ਬੰਛਾਵਤ=ਚਾਹੁਣ ਲਗ ਪਏ।

**ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥**

ਆਲ=ਘਰ ਦੇ ਜਾਲ ਤੇ ਮਾਇਆ ਦੇ ਜੰਜਾਲ ਪੈਣੇ ਸ਼ੁਰੂ ਹੋ ਗਏ। ਹੰਗਤਾ ਮਮਤਾ, ਮੋਹ ਭਰਮ ਭੈ ਅਤੇ ਪਾਪਾਂ ਦੇ ਭਾਰ ਵਧਣੇ ਸ਼ੁਰੂ ਹੋ ਗਏ।

**ਦੂਖ ਸੂਖ ਮਾਨ ਅਪਮਾਨ॥ ਅਨਿਕ ਪ੍ਰਕਾਰ ਕੀਓ ਬਖ੍ਯਾਨ॥**

ਕਿਸੇ ਨੂੰ ਦੁਖ, ਕਿਸੇ ਨੂੰ ਸੁਖ, ਕਿਸੇ ਨੂੰ ਮਾਨ ਤੇ ਕਿਸੇ ਨੂੰ ਅਪਮਾਨ=ਨਿਰਾਦਰ ਪ੍ਰਾਪਤ ਹੋਣਾ ਸ਼ੁਰੂ ਹੋ ਗਿਆ। ਜਿਸ ਦਾ ਬਖ੍ਯਾਨ=ਵਖਿਆਨ [ਕਥਨ] ਅਨੇਕ ਤਰ੍ਹਾਂ ਨਾਲ ਕੀਤਾ ਜਾਂਦਾ ਹੈ।

**ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥**

ਇਹ ਜਗਤ ਸਾਰਾ ਉਸ ਦਾ ਆਪਣਾ ਖ਼ੇਲ ਹੈ, ਇਸ ਖੇਲ ਨੂੰ ਆਪ ਹੀ ਕਰਦਾ ਹੈ ਆਪ ਹੀ ਦੇਖਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਆਪਣੇ ਖੇਲ ਨੂੰ ਸੰਕੋਚਦਾ ਹੈ ਭਾਵ ਆਪਣੀ ਖੇਡ ਨੂੰ ਸਮੇਟ ਲੈਂਦਾ ਹੈ ਤਾਂ ਫਿਰ ਇਕ ਦਾ ਇਕ ਹੋ ਜਾਂਦਾ ਹੈ ॥੭॥

ਯਥਾ :=ਅਨੇਕ ਹੈਂ ॥ ਫਿਰਿ ਏਕ ਹੈਂ ॥ [ਜਾਪੁ ਸਾਹਿਬ

ਤਥਾ :-ਆਪਹਿ ਏਕ ਆਪਹਿ ਅਨੇਕ ॥ [ਗਉੜੀ ਸੁਖਮਨੀ ਪੰਨਾ ੨੭੯

**ਜਹ ਅਬਿਗਤੁ ਭਗਤੁ ਤਹ ਆਪਿ ॥ ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥**

ਇਸ਼ ਜਗ੍ਹਾ ਅਬਿਗਤੁ=ਕਠਨ ਪ੍ਰਾਪਤੀ ਵਾਲਾ ਪਰਮੇਸ਼ਰ ਆਪ ਇਸਥਿਤ ਹੈ ਉਥੇ ਹੀ ਉਸ ਦੇ ਭਗਤ ਹਨ ਜਿਥੇ ਉਸ ਦੇ ਭਗਤ ਬੈਠੇ ਹਨ ਉਥੇ ਉਹ ਆਪ ਪਰਮੇਸ਼ਰ ਆ ਜਾਂਦਾ ਹੈ।

ਜਹ=ਜਿਥੇ ਭੀ ਜਿਤਨਾ ਕੁ ਪਸਾਰਾ ਪਸਾਰਿਆ ਹੈ ਤਿਥੇ ਸੰਤਾਂ ਦੇ ਪ੍ਰਤਾਪ ਵਧਾਉਣ ਵਾਸਤੇ ਪਸਾਰਿਆ ਹੈ।

**ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ ॥**

ਲੋਕ ਪ੍ਰਲੋਕ, ਵਾ :-ਭਗਤ ਅਭੱਗਤ ਰੂਪ ਦੋਹਾਂ ਪੱਖਾਂ ਦਾ ਉਹ ਆਪ ਹੀ ਧਨੀ=ਮਾਲਕ ਹੈ। ਉਸ ਪਰਮੇਸ਼ਰ ਦੀ ਸ਼ੋਭਾ ਉਸੇ ਨੂੰ ਹੀ ਬਣ ਰਹੀ ਹੈ।

**ਆਪਹਿ ਕਉਤਕ ਕਰੈ ਅਨਦ ਚੋਜ ॥ ਆਪਹਿ ਰਸ ਭੋਗਨ ਨਿਰਜੋਗ ॥**

ਅਨੰਦ-ਦਾਇਕ ਜਿਸ ਦੇ ਚੋਜ ਹਨ ਉਹ ਪਰਮੇਸ਼ਰ ਆਪ ਹੀ ਸੰਸਾਰ ਕੌਤਕ ਨੂੰ ਕਰਦਾ ਹੈ।

ਵਾ :-ਉਹ ਪਰਮੇਸ਼ਰ ਆਪ ਹੀ ਅਨੰਦ-ਦਾਇਕ ਚੋਜ=ਅਸਚਰਜ ਕੌਤਕਾਂ ਨੂੰ ਕਰਦਾ ਹੈ। ਆਪ ਹੀ ਰਸਾਂ ਨੂੰ ਭੋਗਦਾ ਹੈ, ਆਪ ਹੀ ਇਨ੍ਹਾਂ ਰਸਾਂ ਤੋਂ ਨਿਰਜੋਗ=ਨਿਰਬੰਧ ਭਾਵ ਅਸੰਗ ਹੈ।

**ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥ ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥**

ਜਿਸ ਨੂੰ ਭਾਵੈ=ਚਾਹੁੰਦਾ ਹੈ ਉਸ ਨੂੰ ਉਹ ਪਰਮੇਸ਼ਰ ਆਪਣੇ ਨਾਮ ਜਪਣ ਵਿਚ ਲਾ ਲੈਂਦਾ ਹੈ। ਜਿਸ ਨੂੰ ਭਾਵੈ=ਚਾਹੁੰਦਾ ਹੈ ਉਸ ਨੂੰ ਸੰਸਾਰ ਦੀ ਖੇਡ ਵਿਚ ਖਿਡਾਉਂਦਾ ਹੈ।

**ਬੇਸੁਮਾਰ ਅਥਾਹ ਅਗਨਤ ਅਤੋਲੈ ॥**
**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥੮॥੨੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਆਪ ਬੇਸੁਮਾਰ=ਬੇਅੰਤ ਹੋ, ਅਥਾਹ ਹੋ, ਅਣਗਿਣਤ ਹੋ, ਤੋਲਣ ਤੋਂ ਰਹਿਤ ਹੋ। ਜਿਵੇਂ ਆਪ ਬੁਲਾਉਂਦੇ ਹੋ ਤਿਵੇਂ ਦਾਸ ਬੋਲਦਾ ਹੈ ॥੮॥੨੧॥

**ਸਲੋਕੁ ॥ ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥**

ਹੇ ਸੂਖਮ ਅਸਥੂਲ ਜੀਆਂ ਜੰਤਾਂ ਦੇ ਸੁਆਮੀ ਪਰਮਾਤਮਾ ! ਤੂੰ ਆਪ ਹੀ ਸਾਰਿਆਂ ਵਿਚ ਵਰਤਣੇ ਵਾਲਾ ਹੈਂ।

**ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥੧॥**

ਗੁਰੂ ਜੀ ਕਥਨ ਕਰਦੇ ਹਨ-ਜਦ ਤੂੰ ਇਕ ਹੀ ਸਾਰੇ ਪਸਰ ਰਿਹਾ ਹੈਂ ਤਾਂ ਦੂਜਾ ਕੋਈ ਕਿਥੇ ਨਿਗਾਹ ਆਉਂਦਾ ਹੈ ॥੧॥

## ਅਸਟਪਦੀ ॥

**ਆਪਿ ਕਥੈ ਆਪਿ ਸੁਨਨੈਹਾਰੁ ॥ ਆਪਹਿ ਏਕੁ ਆਪਿ ਬਿਸਥਾਰੁ ॥**

ਹੇ ਪ੍ਰਭੂ ! ਤੂੰ ਆਪ ਹੀ ਕਥਨ ਕਰਨ ਵਾਲਾ ਹੈਂ, ਆਪ ਹੀ ਸੁਣਨ ਵਾਲਾ ਹੈਂ ।
ਇਕ ਰੂਪ ਭੀ ਤੂੰ ਆਪ ਹੈਂ । ਬਿਸਥਾਰੁ=ਅਨੇਕ ਰੂਪ ਭੀ ਤੂੰ ਆਪ ਹੈਂ ।

**ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥**

ਜਿਸ ਵੇਲੇ ਤਿਸੁ=ਆਪ ਜੀ ਨੂੰ ਭਾਉਂਦਾ ਹੈ ਤਾਂਹੀ ਤੂੰ ਸ੍ਰਿਸ਼ਟੀ ਨੂੰ ਉਤਪੰਨ ਕਰਦਾ ਹੈਂ ।
ਫਿਰ ਆਪਣੇ ਭਾਣੇ ਵਿਚ ਹੀ ਸ੍ਰਿਸ਼ਟੀ ਨੂੰ ਸਮਾਏ=ਸਮੇਟ ਲੈਂਦਾ ਹੈਂ ।

**ਤੁਮਤੇ ਭਿੰਨ ਨਹੀ ਕਿਛੁ ਹੋਇ ॥ ਆਪਨ ਸੂਤਿ ਸਭੁ ਜਗਤੁ ਪਰੋਇ ॥**

ਹੇ ਪ੍ਰਭੂ ! ਆਪ ਜੀ ਦੇ ਹੁਕਮ ਤੋਂ ਭਿੰਨ=ਬਿਨਾਂ ਕੁਝ ਭੀ ਨਹੀਂ ਹੁੰਦਾ । ਤੁਸਾਂ ਨੇ ਆਪਣੇ ਹੁਕਮ ਰੂਪੀ ਸੂਤਰ, ਵਾ:-ਸੱਤਾ ਰੂਪੀ ਸੂਤਰ ਵਿਚ ਸਾਰੇ ਜਗਤ ਨੂੰ ਪਰੋ ਰਖਿਆ ਹੈ ।

**ਜਾਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥**

ਹੇ ਪ੍ਰਭ ਜੀਉ ! ਜਿਸ ਨੂੰ ਆਪ ਸਮਝਾ ਦਿੰਦੇ ਹੋ । ਉਹੀ ਪੁਰਸ਼ ਸੱਚ ਨਾਮ ਨੂੰ ਪਾ ਲੈਂਦਾ ਹੈ ।

**ਸੋ ਸਮਦਰਸੀ ਤਤ ਕਾ ਬੇਤਾ ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥੧॥**

ਉਹੀ ਸਮਦ੍ਰਿਸ਼ਟੀ ਹੈ, ਉਹੀ ਤਤ ਵਸਤੂ ਦੇ ਬੇਤਾ=ਜਾਣਨ ਵਾਲਾ ਹੈ ।
ਗੁਰੂ ਜੀ ਕਥਨ ਕਰਦੇ ਹਨ ਉਹੀ ਸਾਰੀ ਸ੍ਰਿਸ਼ਟੀ ਦੇ ਜੇਤਾ=ਜਿੱਤਨੇ ਵਾਲਾ ਹੈ ॥ ੧ ॥

**ਜੀਅ ਜੰਤ੍ਰ ਸਭ ਤਾਕੈ ਹਾਥ ॥ ਦੀਨ ਦਇਆਲ ਅਨਾਥ ਕੋ ਨਾਥੁ ॥**

ਸਾਰੇ ਸੂਖਮ ਅਸਥੂਲ ਜੀਆ ਜੰਤ ਉਸ ਪ੍ਰਭੂ ਦੇ ਹਥ ਵਿਚ ਹਨ । ਉਹ ਅਨਾਥਾਂ ਦਾ ਨਾਥ ਦੀਨ ਦਇਆਲ=ਗਰੀਬਾਂ ਪਰ ਦਿਆਲੂ ਹੁੰਦਾ ਹੈ ।

**ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥**

ਜਿਸਨੂੰ ਉਹ ਪ੍ਰਭੂ ਹਥ ਦੇ ਕੇ ਰਖਦਾ ਹੈ । ਉਸ ਨੂੰ ਕੋਈ ਨਹੀਂ ਮਾਰ ਸਕਦਾ ।

### ਸਾਖੀ:-ਹਰਨੀ ਦੀ

ਇਕ ਹਰਨੀ ਗਰਭਵਤੀ ਜੰਗਲ ਵਿਚ ਆਪਣੇ ਸੁਖ ਦੀ ਨੀਂਦ ਵਿਖੇ ਸੁਤੀ ਪਈ ਸੀ । ਜਦ ਸ਼ਿਕਾਰੀ ਨੇ ਦੂਰੋਂ ਆਕੇ ਵੇਖਿਆ ਕਿ ਹਰਨੀ ਸੁਤੀ ਹੋਈ ਹੈ ਤਾਂ ਉਸਨੇ ਹਰਨੀ ਦੇ ਚਾਰੇ ਰਸਤੇ ਬੰਦ ਕਰ ਦਿੱਤੇ। ਇਕ ਪਾਸੇ ਜਾਲ ਤਾਣ ਦਿੱਤਾ, ਦੂਜੇ ਪਾਸੇ ਅੱਗ ਬਾਲ ਦਿੱਤੀ। ਤੀਜੇ ਪਾਸੇ ਸ਼ਿਕਾਰੀ ਕੁੱਤਾ ਖੜਾ ਕਰ ਦਿੱਤਾ ਅਤੇ ਚੌਥੇ ਪਾਸੇਂ ਧਨੁਸ਼ ਬਾਣ ਖਿੱਚ ਕੇ ਆਪ ਖਲੋ ਗਿਆ । ਅੱਗ ਦੇ ਭਾਂਬੜ ਮਚਨ ਦੀ ਅਵਾਜ਼ ਸੁਣਕੇ ਜਾਂ ਅੱਗ ਦਾ ਸੇਕ ਲਗਣ ਕਰਕੇ ਜਦੋਂ

ਹਰਨੀ ਉਠ ਕੇ ਦੌੜੀ ਤਾਂ ਕੀ ਵੇਖਿਆ ਕਿ ਅੱਗੇ ਜਾਲ ਤਣਿਆ ਹੋਇਆ ਹੈ। ਦੂਜੇ ਪਾਸੇ ਗਈ ਤਾਂ ਕੁੱਤਾ ਖਲੋਤਾ ਹੈ, ਤੀਜੇ ਪਾਸੇ ਬਾਣ ਖਿੱਚਕੇ ਸ਼ਿਕਾਰੀ ਆਪ ਖਲੋਤਾ ਹੈ। ਸਭ ਰਸਤੇ ਬੰਦ ਵੇਖਕੇ ਉਸ ਵੇਲੇ ਨਿਰਾਸ ਹੋਕੇ ਪ੍ਰਭੂ ਨੂੰ ਯਾਦ ਕਰਦੀ ਹੋਈ ਇਸ ਤਰ੍ਹਾਂ ਬੇਨਤੀ ਕਰਨ ਲਗੀ-ਸੰਕਟ ਕਟੋ ਮੁਰਾਰੀ ਹਮਰਾ ਸੰਕਟ ਕਟੋ ਮੁਰਾਰੀ ॥ ਸੰਕਟ ਮਹਿ ਇਕ ਸੰਕਟ ਬਨਿਓ ਅਰਜ਼ ਕਰੇ ਮ੍ਰਿਗ ਨਾਰੀ ॥ ਏਕ ਓਰ ਲੇ ਵਾਵਰ ਗਾਡੀ, ਏਕ ਓਰ ਅੱਗ ਜਾਰੀ ॥
ਏਕ ਓਰ ਸੁਆਨ ਕੀਓ ਠਾਂਢੋ, ਏਕ ਓਰ ਫੰਧਕਾਰੀ ॥

ਉਸੀ ਵੇਲੇ ਭਗਵਾਨ ਨੇ ਆਪਣੇ ਸੰਕਲਪ ਮਾਤ੍ਰ ਨਾਲ ਉਸਦੇ ਚਾਰੇ ਰਸਤੇ ਖੋਲ੍ਹ ਦਿੱਤੇ।

ਉਲਟਤ ਪਵਨ ਲੇ ਵਾਵਰ ਜਾਰੀ, ਸੁਆਨ ਗਹਿਓ ਸਸਕਾਰੀ।
ਭੂਮਿ ਹੀ ਤੇ ਸਰਪ ਜੋ ਨਿਕਸਿਓ, ਜਾਇ ਡਸਿਓ ਫੰਧਕਾਰੀ ॥
ਕੂਦਤ ਫਾਂਧਤ ਮ੍ਰਿਗਨੀ ਨਿਕਸੀ, ਉਬਰੀ ਸਰਨ ਤਿਹਾਰੀ ॥

ਪਹਿਲੇ ਬੜੇ ਜ਼ੋਰ ਦੀ ਹਨੇਰੀ ਚੱਲੀ ਜਿਸਨੇ ਜਾਲ ਤੋੜ ਕੇ ਅੱਗ ਵਿਚ ਪਾ ਦਿਤਾ, ਤੇ ਨਾਲ ਹੀ ਵਰਖਾ ਦੇ ਪੈਣ ਕਰਕੇ ਅੱਗ ਵੀ ਬੁਝ ਗਈ। ਜਦੋਂ ਸ਼ਿਕਾਰੀ ਨੇ ਬਾਨ ਮਾਰਿਆ ਤਾਂ ਐਨ ਉਸੇ ਵੇਲੇ ਖੁੱਡ ਵਿੱਚੋਂ ਨਿਕਲ ਕੇ ਇਕ ਕਾਲੇ ਸੱਪ ਨੇ ਸ਼ਿਕਾਰੀ ਦੇ ਪੈਰ ਤੇ ਡੰਗ ਮਾਰਿਆ। ਇਸ ਕਰਕੇ ਸ਼ਿਕਾਰੀ ਦਾ ਹੱਥ ਹਿਲ ਗਿਆ ਤੇ ਬਾਣ ਮ੍ਰਿਗੀ ਦੇ ਬਜਾਏ ਕੁੱਤੇ ਨੂੰ ਜਾ ਵੱਜਾ ਤੇ ਕੁੱਤਾ ਤੇ ਸ਼ਿਕਾਰੀ ਦੋਵੇਂ ਮਿਰਤੂ ਹੋ ਗਏ। ਇਸ ਤਰ੍ਹਾਂ ਭਗਵਾਨ ਨੇ ਹਰਨੀ ਦੇ ਚਾਰੇ ਰਸਤੇ ਖੋਲ੍ਹ ਦਿੱਤੇ ਤੇ ਹਰਨੀ ਬੜੇ ਅਨੰਦ ਨਾਲ ਜੰਗਲ ਵਿਖੇ ਵਿਚਰਨ ਲਗ ਪਈ।

## ਸੋ ਮੂਆ ਜਿਸੁ ਮਨਹੁ ਬਿਸਾਰੇ ॥

ਮਰਦਾ ਉਹੀ ਹੈ ਜਿਸਨੂੰ ਪਰਮੇਸ਼ਰ ਆਪਣੇ ਮਨ ਵਿਚੋਂ ਬਿਸਾਰੇ=ਭੁਲਾ ਦਿੰਦਾ ਹੈ।

## ਸਾਖੀ-ਰਾਜੇ ਪ੍ਰੀਛਤ ਦੀ

ਇਕ ਸਮੇਂ ਰਾਜਾ ਪ੍ਰੀਛਤ ਸ਼ਿਕਾਰ ਖੇਡਣ ਲਈ ਜੰਗਲ ਵਿਖੇ ਗਿਆ ਤੇ ਇਸਦੇ ਅਗੋਂ ਦੀ ਇਕ ਹਰਨ ਨਿਕਲਿਆ, ਪਰ ਉਹ ਹਥ ਨਾ ਆਇਆ। ਰਾਜੇ ਨੇ ਜਤਨ ਤਾਂ ਬੜੇ ਕੀਤੇ ਪਰ ਸ਼ਿਕਾਰ ਨਾ ਮਿਲਿਆ। ਰਸਤੇ ਵਿਚ ਇਕ ਜਗ੍ਹਾ ਵਿਭਾਡਵ ਰਿਖੀ ਤਪ ਕਰ ਰਿਹਾ ਸੀ। ਇਸ ਪਾਸੋਂ ਆਕੇ ਰਾਜੇ ਨੇ ਪੁਛਿਆ ਕਿ ਹਰਨ ਕਿਸ ਪਾਸੇ ਗਿਆ ਹੈ ? ਰਿਖੀ ਆਪਣੇ ਧਿਆਨ ਵਿਚ ਮਸਤ ਸੀ ਰਾਜੇ ਨੂੰ ਕੋਈ ਉੱਤਰ ਨਾ ਦਿੱਤਾ। ਰਾਜੇ ਨੂੰ ਬੜਾ ਗੁੱਸਾ ਆਇਆ ਤੇ ਉਸਨੇ ਪਾਸ ਹੀ ਇਕ ਮਰਿਆ ਹੋਇਆ ਸੱਪ ਵੇਖਕੇ ਧਨੁਸ਼ ਦੇ ਗੋਸ਼ੇ ਨਾਲ ਚੁੱਕਕੇ ਰਿਖੀ ਦੇ ਗਲ ਵਿਚ ਪਾ ਦਿੱਤਾ।

ਰਾਜਾ ਤਾਂ ਆਪਣੇ ਰਾਜ ਮੰਦਰਾਂ ਵਿਖੇ ਆ ਗਿਆ ਤੇ ਕੁਝ ਸਮੇਂ ਤੋਂ ਬਾਅਦ ਵਿਭਾਡਵ ਰਿਖੀ ਦਾ ਸ਼ਿਸ਼ ਸਿੰਙੀ ਰਿਖੀ ਬ੍ਰਹਮ ਲੋਕ ਵਿਚੋਂ ਵਰ ਲੈ ਕੇ ਆਇਆ ਕਿ "ਮੈਂ ਜੋ ਭੀ ਬਚਨ ਕਹਾਂ ਪੂਰਾ ਹੁੰਦਾ ਜਾਏ।" ਜਦ ਗੁਰੂ ਜੀ ਪਾਸ ਆਕੇ ਪਹੁੰਚਾ ਤਾਂ ਕੀ ਵੇਖਦਾ ਹੈ ਕਿ ਮੇਰੇ ਗੁਰੂ ਜੀ ਦੇ ਗਲੇ ਵਿਚ ਕਿਸੇ ਨੇ ਮਰਿਆ ਹੋਇਆ ਸੱਪ ਪਾਇਆ ਹੈ। ਪੜਤਾਲ ਕਰਨ ਤੋਂ ਪਤਾ ਲਗਾ ਕਿ ਰਾਜੇ ਪ੍ਰੀਛਤ ਨੇ ਪਾਇਆ ਹੈ। ਉਸੀ ਵੇਲੇ ਸਰਾਪ ਦੇ ਦਿੱਤਾ ਕਿ ਜਿਸਨੇ ਭੀ ਮੇਰੇ ਗੁਰੂ ਜੀ ਦੇ ਗਲ ਵਿਚ ਸੱਪ ਪਾਇਆ ਹੈ ਉਹ ਸੱਤਾਂ ਦਿਨਾਂ ਦੇ ਵਿਚ ਹੀ ਸੱਪ ਦੀ ਜ਼ੇ

ਮਰ ਜਾਵੇ। ਇਸ ਸਰਾਪ ਦਾ ਪਤਾ ਜਦ ਵਿਭਾਡਵ ਰਿਖੀ ਨੂੰ ਲਗਾ ਤਾਂ ਉਸਨੇ ਆਪਣੇ ਸ਼ਿਸ਼ ਸਿੰਙੀ ਰਿਖੀ ਨੂੰ ਕਿਹਾ ਕਿ ਤੂੰ ਬਹੁਤ ਮਾੜਾ ਕੰਮ ਕੀਤਾ ਹੈ। ਰਾਜਾ ਤਾਂ ਬਹੁਤ ਧਰਮਾਤਮਾ ਹੈ ਤੂੰ ਉਸਨੂੰ ਸਰਾਪ ਕਿਉਂ ਦਿੱਤਾ ਹੈ? ਸਿੰਙੀ ਰਿਖੀ ਨੇ ਕਿਹਾ–ਉਸ ਨੇ ਆਪ ਜੀ ਦੇ ਗਲ ਵਿਚ ਸੱਪ ਕਿਉਂ ਪਾਇਆ ਹੈ? ਗੁਰੂ ਜੀ–ਉਸਨੇ ਨਹੀਂ ਪਾਇਆ ਇਸ ਪਾਸੋਂ ਕਲਜੁਗ ਨੇ ਪਵਾਇਆ ਹੈ। ਕਿਉਂਕਿ ਇਕ ਸਮੇਂ ਉਸਨੂੰ ਕਲਜੁਗ ਆਕੇ ਮਿਲਿਆ ਤੇ ਕਿਹਾ–ਹੇ ਰਾਜਨ! ਮੈਂ ਕਿੱਥੇ ਰਹਾਂ? ਰਾਜੇ ਨੇ ਕਿਹਾ–ਜਿਥੇ, ਜੁਆਰੀਏ ਚੋਰ, ਯਾਰ ਵਗੈਰਾ ਹੋਣ ਉਥੇ ਰਿਹਾ ਕਰ। ਕਲਜੁਗ ਨੇ ਕਿਹਾ–ਕਿਸੇ ਚੰਗੀ ਜਗ੍ਹਾ ਪਰ ਨਿਵਾਸ ਦੇਵੋ, ਤਾਂ ਰਾਜੇ ਨੇ ਕਿਹਾ ਸੋਨੇ ਪਰ ਭੀ ਨਿਵਾਸ ਕਰ ਸਕਦਾ ਹੈਂ। ਇਹ ਸੁਣਕੇ ਕਲਜੁਗ ਚਲਾ ਗਿਆ।

ਜਿਸ ਵੇਲੇ ਇਹ ਰਾਜਾ ਮੇਰੇ ਪਾਸ ਆਇਆਂ ਸੀ ਤਾਂ ਉਸ ਵੇਲੇ ਕਲਜੁਗ ਮੱਖੀ ਦਾ ਰੂਪ ਧਾਰ ਕੇ ਇਸ ਦੇ ਸੁਨਹਿਰੀ ਮੁਕਟ ਤੇ ਬੈਠਾ ਹੋਇਆ ਸੀ। ਉਸ ਕਲਜੁਗ ਨੇ ਬਿਪ੍ਰੀਤ ਬੁੱਧੀ ਕਰਵਾ ਕੇ ਇਸ ਪਾਸੋਂ ਮੇਰੇ ਗਲੇ ਵਿਚ ਸੱਪ ਪਵਾਇਆ ਹੈ। ਇਸ ਲਈ ਇਸ ਨੂੰ ਸਰਾਪ ਨਹੀਂ ਸੀ ਦੇਣਾ ਚਾਹੀਦਾ। ਸਿੰਙੀ ਰਿਖੀ ਨੇ ਕਿਹਾ–ਮੇਰਾ ਬਚਨ ਅਟੱਲ ਹੈ ਇਹ ਅਵੱਸ਼ ਪੂਰਾ ਹੋ ਕੇ ਰਹੇਗਾ। ਉਸ ਵੇਲੇ ਵਿਭਾਡਵ ਰਿਖੀ ਨੇ ਰਾਜੇ ਨੂੰ ਪਤਾ ਭੇਜ ਦਿੱਤਾ ਕਿ ਤੂੰ ਸੱਤਾਂ ਦਿਨਾਂ ਨੂੰ ਮਰ ਜਾਣਾ ਹੈ, ਆਪਣਾ ਬੰਦੋਬਸਤ ਕਰ ਲੈ।

ਜਿਸ ਵੇਲੇ ਰਾਜੇ ਪ੍ਰੀਛਤ ਨੇ ਇਹ ਸਰਾਪ ਸੁਣਿਆ ਤਾਂ ਉਸ ਵੇਲੇ ਆਪਣੀ ਜਾਨ ਬਚਾਉਣ ਵਾਸਤੇ ਮੰਤ੍ਰੀਆਂ ਨੂੰ ਹੁਕਮ ਦੇ ਕੇ ਗੰਗਾ ਦੇ ਚਲਦੇ ਪਰਵਾਹ ਵਿਚ ਸ਼ੀਸ਼ ਮਹਿਲ ਉਸਰਾਵਣਾ ਕੀਤਾ, ਜਿਸ ਵਿਚ ਕੀੜੀ ਜਾਂਦੀ ਵੀ ਨਿਗਾਹ ਆਵੇ।

ਉਸ ਸ਼ੀਸ਼ ਮਹੱਲ ਵਿਚ ਸੁਕਦੇਵ ਰਿਖੀ ਜੀ ਪਾਸੋਂ ਸ੍ਰੀ ਮਦ ਭਾਗਵਤ ਦਾ ਪਾਠ ਰਖਵਾ ਦਿੱਤਾ ਤੇ ਇਕਾਗਰ ਚਿਤ ਹੋ ਕੇ ਪਾਠ ਸੁਣਦਾ ਰਿਹਾ।

ਜਿਸ ਵੇਲੇ ਧਨੰਤਰ ਵੈਦ ਨੂੰ ਪਤਾ ਲਗਾ ਕਿ ਸਿੰਙੀ ਰਿਖੀ ਦੇ ਸਰਾਪ ਕਰਕੇ ਰਾਜੇ ਨੇ ਮਰ ਜਾਣਾ ਹੈ ਤਾਂ ਚਿਤ ਵਿਚ ਬੜਾ ਅਫਸੋਸ ਕਰਦਾ ਹੋਇਆ ਤੁਰ ਪਿਆ ਕਿ ਜਿਸਤਰ੍ਹਾਂ ਭੀ ਹੋਵੇ ਇਹੋ ਜਿਹੇ ਧਰਮਾਤਮਾ ਰਾਜੇ ਨੂੰ ਬਚਾਉਣਾ ਚਾਹੀਦਾ ਹੈ। ਜਿਸ ਵੇਲੇ ਭੀ ਤੱਛਕ ਰਾਜੇ ਨੂੰ ਮਾਰੇਗਾ, ਮੈਂ ਉਸਨੂੰ ਜਿੰਦਾ ਕਰ ਦਿਆਂਗਾ। ਇਸ ਤਰਫੋਂ ਧਨੰਤਰ ਚਲ ਪਿਆ ਤੇ ਉਸ ਤਰਫੋਂ ਤੱਛਕ ਰਾਜੇ ਪ੍ਰੀਛਤ ਨੂੰ ਮਾਰਨ ਵਾਸਤੇ ਚਲ ਪਿਆ। ਰਾਹ ਵਿਚ ਦੋਹਾਂ ਦਾ ਮੇਲ ਹੋ ਗਿਆ।

ਤੱਛਕ ਨੇ ਪੁਛਿਆ–ਤੂੰ ਕੌਣ ਹੈਂ? ਉਸ ਨੇ ਕਿਹਾ ਮੈਂ ਧਨੰਤਰ ਵੈਦ ਹਾਂ।

ਧਨੰਤਰ ਨੇ ਪੁਛਿਆ–ਤੂੰ ਕੌਣ ਹੈਂ? ਉਸਨੇ ਕਿਹਾ–ਮੈਂ ਤੱਛਕ ਨਾਗ ਹਾਂ।

ਧਨੰਤਰ ਨੇ ਪੁਛਿਆ–ਤੂੰ ਕਿਥੇ ਚਲਿਆ ਹੈਂ? ਤੱਛਕ ਨੇ ਕਿਹਾ–ਮੈਂ ਰਾਜੇ ਪ੍ਰੀਛਤ ਨੂੰ ਮਾਰਨ ਚਲਿਆ ਹਾਂ। ਫਿਰ ਤੱਛਕ ਨੇ ਕਿਹਾ–ਤੂੰ ਕਿਥੇ ਚਲਿਆ ਹੈਂ?

ਧਨੰਤਰ ਨੇ ਕਿਹਾ–ਮੈਂ ਰਾਜੇ ਪ੍ਰੀਛਤ ਨੂੰ ਜਿੰਦਾ ਕਰਨ ਚਲਿਆ ਹਾਂ।

ਤੱਛਕ ਨੇ ਵਿਚਾਰਿਆ ਕਿ ਪਹਿਲਾਂ ਵੇਖੀਏ ਤਾਂ ਸਹੀ ਜੁ ਇਸ ਵਿਚ ਕਿਤਨੀ ਕੁ ਤਾਕਤ

ਹੈ। ਉਸ ਨੇ ਧਨੰਤਰ ਨੂੰ ਕਿਹਾ ਪਹਿਲੇ ਤੂੰ ਆਪਣੀ ਤਾਕਤ ਵਿਖਾ ਤੇਰੇ ਵਿਚ ਕਿਤਨਾ ਕੁ ਬਲ ਹੈ। ਧਨੰਤਰ ਨੇ ਕਿਹਾ ਜਿਥੋਂ ਤੀਕ ਮੇਰੀ ਨਿਗਾਹ ਜਾਵੇਗੀ ਕਿਸੇ ਨੂੰ ਮਰਨ ਨਹੀਂ ਦੇਵਾਂਗਾ। ਜੇ ਤੂੰ ਮੇਰਾ ਬਲ ਦੇਖਣਾ ਚਾਹੁੰਦਾ ਹੈਂ ਤਾਂ ਇਹ ਜੋ ਪਿੱਪਲ ਦਾ ਬ੍ਰਿਛ ਖਲੋਤਾ ਹੈ, ਇਸ ਨੂੰ ਸਾੜ ਦੇਹ। ਤੱਛਕ ਨੇ ਫੂੰਕਾਰਾ ਮਾਰ ਕੇ ਉਸ ਨੂੰ ਲਕੜਹਾਰੇ ਸਮੇਤ ਹੀ ਭਸਮ ਕਰ ਦਿੱਤਾ।

ਫਿਰ ਧਨੰਤਰ ਨੇ ਕਿਹਾ ਕਿ ਇਸਦੀ ਸੁਆਹ ਵੀ ਉਡਾ ਲੈ। ਤੱਛਕ ਨੇ ਦੂਜਾ ਫੂੰਕਾਰਾ ਮਾਰਿਆ ਤੇ ਉਸ ਸੜੇ ਬ੍ਰਿਛ ਦੀ ਸੁਆਹ ਵੀ ਉਡਾ ਦਿੱਤੀ। ਉਥੇ ਬਿਲਕੁਲ ਸਾਫ ਜਗ੍ਹਾ ਹੋ ਗਈ ਤੇ ਬ੍ਰਿਛ ਦਾ ਕੋਈ ਨਾਮ ਨਿਸ਼ਾਨ ਵੀ ਨਾ ਰਿਹਾ।

ਜਿਸ ਵੇਲੇ ਧਨੰਤਰ ਨੇ ਉਸ ਖਾਲ੍ਹੀ ਜਗ੍ਹਾ ਵਲ ਨਿਗਾਹ ਭਰ ਕੇ ਵੇਖਿਆ ਤਾਂ ਲਕੜਹਾਰੇ ਸਮੇਤ ਉਸ ਬ੍ਰਿਛ ਨੂੰ ਅੱਗੇ ਨਾਲੋਂ ਭੀ ਖੂਬਸੂਰਤ ਡਾਲੀਆਂ, ਪੱਤੇ ਤੇ ਫੂਲਾਂ ਨਾਲ ਹਰਿਆ ਭਰਿਆ ਕਰ ਦਿੱਤਾ, ਕਿਉਂਕਿ ਧਨੰਤਰ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ।

ਇਸ ਕੌਤਕ ਨੂੰ ਵੇਖਕੇ ਤੱਛਕ ਬੜਾ ਹੈਰਾਨ ਹੋ ਗਿਆ ਤੇ ਦਿਲ ਵਿਚ ਵਿਚਾਰਨ ਲਗਾ ਕਿ ਜਿਸ ਵੇਲੇ ਮੈਂ ਰਾਜੇ ਪ੍ਰੀਛਤ ਨੂੰ ਮਾਰਨਾ ਹੈ ਇਹ ਜਿੰਦਾ ਕਰ ਦੇਵੇਗਾ ਤਾਂ ਤੇ ਪਹਿਲਾਂ ਇਸਨੂੰ ਹੀ ਖਤਮ ਕਰੀਏ।

ਉਸ ਵੇਲੇ ਤੱਛਕ ਨੇ ਧਨੰਤਰ ਨੂੰ ਕਿਹਾ-ਹੇ ਭਾਈ ਮੈਂ ਰਾਜੇ ਨੂੰ ਮਾਰਨਾ ਹੈ ਤੇ ਤੂੰ ਜਿੰਦਾ ਕਰਨਾ ਹੈ। ਇਸ ਤੇ ਤੇਰਾ ਰਾਹ ਹੋਰ ਤੇ ਮੇਰਾ ਰਾਹ ਹੋਰ ਹੋਣਾ ਚਾਹੀਦਾ ਹੈ, ਇਤਨੀ ਗੱਲ ਆਖਕੇ ਦੋਵੇਂ ਅੱਡ ਅੱਡ ਰਸਤਿਆਂ ਪਰ ਤੁਰ ਪਏ। ਤੱਛਕ ਬੜਾ ਕਪਟੀ ਸੀ, ਇਸਨੇ ਸੋਹਣੀ ਸੋਟੀ ਦਾ ਰੂਪ ਧਾਰਿਆਂ ਤੇ ਜਿਸ ਰਸਤੇ ਧਨੰਤਰ ਜਾ ਰਿਹਾ ਸੀ, ਅੱਗੇ ਜਾਕੇ ਲੰਮਾ ਪੈ ਗਿਆ। ਜਦ ਚਲਦਾ ਚਲਦਾ ਧਨੰਤਰ ਉਥੇ ਪੁਜਾ ਤਾਂ ਸੋਹਣੀ ਸੋਟੀ ਵੇਖਕੇ ਚੁੱਕ ਲਈ। ਜਦੋਂ ਪਿਠ ਵਿਚ ਖੁਰਕ ਹੋਈ ਤਾ ਇਸੇ ਸੋਟੀ ਨਾਲ ਖੁਰਕਣ ਲਗ ਪਿਆ। ਤੱਛਕ ਨਾਗ ਨੇ ਉਸ ਵੇਲੇ ਪਿਠ ਵਿਚ ਅਜੇਹਾ ਡੰਗ ਮਾਰਿਆ ਕਿ ਧਨੰਤਰ ਵੈਦ ਉਥੇ ਹੀ ਮਿਰਤੂ ਹੋ ਗਿਆ।, ਕਿਉਂਕਿ ਪਿਠ ਪਿੱਛੇ ਨਿਗਾਹ ਨਹੀਂ ਸੀ ਜਾ ਸਕਦੀ।

ਜਿਸ ਬਾਗ ਵਿਚ ਮਾਲੀ ਫੁੱਲ ਤੋੜ ਰਿਹਾ ਸੀ। ਤੱਛਕ ਕੀੜੀ ਦਾ ਨਿਕਾ ਜਿਹਾ ਰੂਪ ਧਾਰਕੇ ਇਕ ਫੁਲ ਵਿਚ ਪ੍ਰਵੇਸ਼ ਕਰ ਗਿਆ। ਉਹੀ ਫੁਲ ਤੋੜਕੇ ਮਾਲੀ ਨੇ ਸ਼ੀਸ਼ ਮਹਲ ਵਿਚ ਪਹੁੰਚਾ ਦਿੱਤੇ। ਜਦ ਸੁਕਦੇਵ ਰਿਖੀ ਜੀ ਨੇ ਕਥਾ ਦਾ ਭੋਗ ਪਾਕੇ ਰਾਜੇ ਨੂੰ ਫੁਲਾਂ ਦਾ ਪ੍ਰਸ਼ਾਦ ਦਿਤਾ। ਉਨ੍ਹਾਂ ਫੁਲਾਂ ਨੂੰ ਸੁੰਘਦਿਆਂ ਸਾਰ ਰਾਜਾ ਮਿਰਤੂ ਹੋ ਗਿਆ।

**ਤਿਸੁ ਤਜਿ ਅਵਰ ਕਹਾ ਕੋ ਜਾਇ॥ ਸਭ ਸਿਰਿ ਏਕੁ ਨਿਰੰਜਨ ਰਾਇ॥**

ਉਸ ਪਰਮੇਸ਼ਰ ਨੂੰ ਤਿਆਗਕੇ ਭਾਵ ਛਡਕੇ ਹੋਰ ਕਿਹੜੀ ਥਾਂ ਹੈ ਜਿਥੇ ਕੋਈ ਜਾਵੇ।
ਸਾਰਿਆਂ ਦੇ ਸਿਰ ਉਤੇ ਆਸਰਾ ਰੂਪ ਇਕ ਨਿਰੰਜਨ ਹੀ ਰਾਜਾ ਹੈ।

**ਜੀਅ ਕੀ ਜੁਗਤਿ ਜਾਕੈ ਸਭ ਹਾਥਿ॥ ਅੰਤਰਿ ਬਾਹਰਿ ਜਾਨਹੁ ਸਾਥਿ॥**

ਸਾਰਿਆਂ ਜੀਵਾਂ ਦੀ ਜੁਗਤੀ ਜਿਸ ਪ੍ਰਭੂ ਦੇ ਹਥ ਵਿਚ ਹੈ। ਉਸਨੂੰ ਆਪਣੇ ਅੰਦਰ ਬਾਹਰ ਦਾ ਸਾਥੀ ਜਾਣਨਾ ਕਰੋ।

**ਗੁਨ ਨਿਧਾਨ ਬੇਅੰਤ ਅਪਾਰ ॥ ਨਾਨਕ ਦਾਸ ਸਦਾ ਬਲਿਹਾਰ ॥੨॥**

ਉਹ ਪ੍ਰਭੂ ਸ਼ੁਭਗੁਣਾਂ ਦਾ ਨਿਧਾਨ—ਖਜ਼ਾਨਾ ਹੈ, ਬੇਅੰਤ ਹੈ, ਅਪਾਰ—ਪਾਰਾਵਾਰ ਤੋਂ ਰਹਿਤ ਹੈ। ਗੁਰੂ ਜੀ ਕਥਨ ਕਰਦੇ ਹਨ ਮੈਂ ਦਾਸ ਉਸ ਤੋਂ ਸਦਾ ਬਲਿਹਾਰ ਜਾਂਦਾ ਹਾਂ ॥ ੨ ॥

**ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥**

ਉਹ ਦਿਆਲੂ ਪਰਮਾਤਮਾ ਪੂਰਨ—ਸੰਪੂਰਣ ਜੀਵਾਂ ਵਿਚ ਪੂਰਨ ਹੋ ਰਿਹਾ ਹੈ। ਅਤੇ ਸਾਰਿਆਂ ਉਤੇ ਕ੍ਰਿਪਾਲੂ ਹੁੰਦਾ ਹੈ।

**ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥**

ਉਹ ਪ੍ਰਭੂ ਆਪਣੇ ਕਰਤਬਾਂ ਨੂੰ ਆਪ ਹੀ ਜਾਣਦਾ ਹੈ।
ਉਹ ਅੰਤਰਜਾਮੀ ਸਾਰਿਆਂ ਵਿਚ ਵਿਆਪ ਰਿਹਾ ਹੈ।

**ਪ੍ਰਤਿਪਾਲੈ ਜੀਅਨ ਬਹੁ ਭਾਤਿ ॥ ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥**

ਉਹ ਜੀਵਾਂ ਦੀ ਬਹੁਤ ਤਰ੍ਹਾਂ ਨਾਲ ਪਾਲਣਾ ਕਰਦਾ ਹੈ। ਜੋ ਜੋ ਭੀ ਉਸਨੇ ਬਣਾਇਆ ਹੈ ਉਹ ਉਸੇ ਨੂੰ ਧਿਆਤਿ—ਧਿਆਉਂਦਾ ਹੈ ਭਾਵ ਸਿਮਰਦਾ ਹੈ।

**ਜਿਸੁ ਭਾਵੈ ਤਿਸੁ ਲਏ ਮਿਲਾਇ ॥ ਭਗਤਿ ਕਰਹਿ ਹਰਿ ਕੇ ਗੁਣ ਗਾਇ ॥**

ਜਿਸਨੂੰ ਭਾਵੇ—ਚਾਹੁੰਦਾ ਹੈ ਉਸਨੂੰ ਆਪਣੇ ਨਾਲ ਮਿਲਾ ਲੈਂਦਾ ਹੈ।
ਗੁਰਮੁਖ ਜਨ ਭਗਤੀ ਕਰਦੇ ਹਨ ਅਤੇ ਹਰੀ ਦੇ ਗੁਣ ਗਾਉਂਦੇ ਹਨ।

**ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ ॥੩॥**

ਜਿਸਨੇ ਮਨ ਅੰਦਰ ਬਿਸ੍ਵਾਸੁ—ਭਰੋਸਾ ਕਰਕੇ ਭਾਣਾ ਮੰਨਿਆ ਹੈ, ਵਾ:—ਉਸ ਪਰਮੇਸ਼ਰ ਨੂੰ ਮਾਨਿਆ=ਮਨਨ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ ਉਸ ਪੁਰਸ਼ ਨੇ ਇਕ ਸਿਰਜਣਹਾਰ ਪ੍ਰਭੂ ਨੂੰ ਜਾਣ ਲਿਆ ਹੈ ॥ ੩ ॥

**ਜਨੁ ਲਾਗਾ ਹਰਿ ਏਕੈ ਨਾਇ ॥ ਤਿਸਕੀ ਆਸ ਨ ਬਿਰਥੀ ਜਾਇ ॥**

ਜੋ ਗੁਰਮੁਖ ਜਨ ਇਕ ਹਰੀ ਨਾਮ ਸਿਮਰਨ ਵਿਚ ਲਗਾ ਹੈ। ਉਸਦੀ ਆਸਾ ਬਿਰਥੀ—ਖਾਲੀ ਨਹੀਂ ਜਾਂਦੀ।

**ਸੇਵਕ ਕਉ ਸੇਵਾ ਬਨਿਆਈ ॥ ਹੁਕਮੁ ਬੂਝਿ ਪਰਮਪਦੁ ਪਾਈ ॥**

ਸੇਵਕ ਨੂੰ ਤਾਂ ਪ੍ਰਭੂ ਦੀ ਸੇਵਾ ਕਰਨੀ ਹੀ ਬਣ ਆਉਂਦੀ ਹੈ। ਜਿਸ ਸੇਵਕ ਨੇ ਹੁਕਮ ਨੂੰ ਬੁਝਿਆ ਹੈ ਉਸਨੇ ਪਰਮ ਪਦਵੀ ਦੀ ਪ੍ਰਾਪਤੀ ਪਾਈ ਹੈ।

**ਇਸਤੇ ਊਪਰਿ ਨਹੀ ਬੀਚਾਰੁ ॥ ਜਾਕੈ ਮਨਿ ਬਸਿਆ ਨਿਰੰਕਾਰੁ ॥**

ਅੰਨਵੇ ! ਜਿਸ ਪੁਰਸ਼ ਦੇ ਮਨ ਵਿਚ ਨਿਰੰਕਾਰ ਵਸ ਗਿਆ ਹੈ, ਉਸ ਨੂੰ ਉਸ ਨਿਰੰਕਾਰ ਤੋਂ ਉਚਾ ਹੋਰ ਕੋਈ ਵਿਚਾਰ ਪ੍ਰਤੀਤ ਨਹੀਂ ਹੁੰਦਾ।

**ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ ਪੂਜਹਿ ਗੁਰ ਕੇ ਪੈਰ ॥**

ਉਹ ਸੰਸਾਰਕ ਬੰਧਨਾਂ ਨੂੰ ਤੋੜਕੇ ਵੈਰ ਭਾਵ ਤੋਂ ਰਹਿਤ ਹੋਏ ਹਨ।
ਉਹ ਰਾਤ ਦਿਨ ਗੁਰਾਂ ਦੇ ਚਰਨਾਂ ਨੂੰ ਪੂਜਦੇ ਹਨ।

**(ਪੰਨਾ ੨੯੩)**

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥**

ਉਹ ਇਸ ਲੋਕ ਵਿਚ ਸੁਖੀ ਹਨ ਅਤੇ ਪ੍ਰਲੋਕ ਵਿਚ ਵੀ ਸੁਹੇਲੇ=ਸੁਖੀ ਹੁੰਦੇ ਹਨ।
ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਨੂੰ ਹਰੀ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ ॥੪॥

**ਸਾਧ ਸੰਗਿ ਮਿਲਿ ਕਰਹੁ ਅਨੰਦ ॥ ਗੁਨ ਗਾਵਹੁ ਪ੍ਰਭ ਪਰਮਾਨੰਦ ॥**

ਸਤਸੰਗਤਿ ਨਾਲ ਮਿਲਕੇ ਆਤਮਕ ਅਨੰਦ ਲੈਣਾ ਕਰੋ ਅਤੇ ਪਰਮ ਅਨੰਦ ਸਰੂਪ ਪ੍ਰਭੂ ਦੇ ਗੁਣ ਗਾਉਣਾ ਕਰੋ।

**ਰਾਮਨਾਮ ਤਤੁ ਕਰਹੁ ਬੀਚਾਰੁ ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥**

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਰਾਮ ਨਾਮ ਹੈ ਉਸਦਾ ਵਿਚਾਰ ਕਰੋ।
ਇਸ ਦੁਰਲਭ ਮਨੁਖਾ ਦੇਹ ਦਾ ਉਧਾਰ ਕਰ ਲਵੋ।

**ਅੰਮ੍ਰਿਤ ਬਚਨ ਹਰਿ ਕੇ ਗੁਨਗਾਉ ॥ ਪ੍ਰਾਨ ਤਰਨ ਕਾ ਇਹੈ ਸੁਆਉ ॥**

ਅੰਮ੍ਰਿਤ ਬਚਨ ਜੋ ਵੇਦ ਹਨ ਉਨ੍ਹਾਂ ਦੁਆਰੇ ਹਰੀ ਦੇ ਗੁਣ ਗਾਉਣਾ ਕਰੋ।
ਵਾ:-ਬਚਨ=ਬਾਣੀ ਦੁਆਰੇ ਅੰਮ੍ਰਿਤ ਰੂਪ ਹਰੀ ਦੇ ਗੁਣ ਗਾਉਣਾ ਕਰੋ।
ਪ੍ਰਾਣੀ ਦੇ ਤਰਨ ਦਾ ਇਹੈ ਸੁਆਉ=ਏਹੀ ਮੁਖ ਸਾਧਨ ਹੈ।

**ਆਠ ਪਹਰ ਪ੍ਰਭ ਪੇਖਹੁ ਨੇਰਾ ॥ ਮਿਟੈ ਅਗਿਆਨੁ ਬਿਨਸੈ ਅੰਧੇਰਾ ॥**

ਅੱਠੇ ਪਹਿਰ ਪ੍ਰਭੂ ਨੂੰ ਨੇੜੇ ਵੇਖਣਾ ਕਰੋ। ਤਾਂ ਅਗਿਆਨ ਰੂਪ ਹਨੇਰਾ ਜੋ ਬਿਨਸਨੇ ਜੋਗ ਹੈ ਉਹ ਮਿਟ ਜਾਇਗਾ। ਅਥਵਾ:-ਅਗਿਆਨ ਵੀ ਮਿਟ ਜਾਏਗਾ ਤੇ ਭਰਮ ਰੂਪ ਹਨੇਰਾ ਵੀ ਬਿਨਸ ਜਾਏਗਾ। ਵਾ:-ਅਗਿਆਨੁ=ਅਵਰਨ ਸ਼ਕਤੀ ਮਿਟ ਜਾਏਗੀ ਅਤੇ ਬਿਨਸੈ ਅੰਧੇਰਾ=ਵਿਖੇਪ ਸ਼ਕਤੀ ਵੀ ਬਿਨਸ ਜਾਏਗੀ।

**ਸੁਨਿ ਉਪਦੇਸੁ ਹਿਰਦੈ ਬਸਾਵਹੁ ॥ ਮਨ ਇਛੇ ਨਾਨਕ ਫਲ ਪਾਵਹੁ ॥੫॥**

ਗੁਰੂ ਜੀ ਕਥਨ ਕਰਦੇ ਹਨ ਗੁਰ ਉਪਦੇਸ਼ ਨੂੰ ਸੁਣਕੇ ਹਿਰਦੇ ਵਿਚ ਵਸਾਉਣਾ ਕਰੋ, ਤਾਂ ਮਨ ਇੱਛਤ ਫਲ ਪਾ ਲਵੋਗੇ ॥੫॥

**ਹਲਤੁ ਪਲਤੁ ਦੁਇ ਲੇਹੁ ਸਵਾਰਿ ॥ ਰਾਮਨਾਮੁ ਅੰਤਰਿ ਉਰਿਧਾਰਿ ॥**

ਉਰਿ×ਅੰਤਰਿ=ਹਿਰਦੇ ਅੰਦਰ ਰਾਮ ਨਾਮ ਨੂੰ ਧਾਰਕੇ ਆਪਣੇ ਹਲਤੁ ਪਲਤੁ=ਲੋਕ ਪ੍ਰਲੋਕ ਨੂੰ ਸਵਾਰ ਲੈਣਾ ਕਰੋ।

ਯਥਾ:-ਹਰਿਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥
ਜਨ ਨਾਨਕ ਕਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥
[ਵਡਹੰਸ ਦੀ ਵਾਰ ਪੰਨਾ ੫੯੨

**ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥**

ਪੂਰਿਆਂ ਗੁਰਾਂ ਦੀ ਪੂਰੀ ਦੀਖਿਆ=ਸਿਖਿਆ ਜਿਸਦੇ ਮਨ ਵਿਚ ਵਸੀ ਹੈ, ਉਸਨੇ ਸੱਚ ਨੂੰ ਪਰਖ ਲਿਆ ਹੈ।

**ਮਨਿ ਤਨਿ ਨਾਮੁ ਜਪਹੁ ਲਿਵਲਾਇ ॥ ਦੂਖੁ ਦਰਦੁ ਮਨ ਤੇ ਭਉ ਜਾਇ ॥**

ਲਿਵ ਲਗਾਕੇ ਮਨ ਤਨ ਵਿਚ ਰਾਮ ਨਾਮ ਜਪਣਾ ਕਰੋ। ਤਾਂ ਦੂਖ ਜਨ ਦਰਦ ਅਤੇ ਮਨ ਵਿਚੋਂ ਜਮਾਂ ਦਾ ਡਰ ਦੂਰ ਹੋ ਜਾਵੇਗਾ।

**ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥**

ਵਪਾਰੀ ਹੋ ਕੇ ਸੱਚ ਨਾਮ ਦਾ ਵਾਪਾਰ ਕਰੋ। ਵਾ:-ਵਾਪਾਰੀ=ਮਹਾਤਮਾ ਨਾਲ ਮਿਲਕੇ ਸੱਚਨਾਮ ਦਾ ਵਪਾਰ ਕਰੋ।

ਤਾਂ ਦਰਗਾਹ ਵਿਚ ਤੁਹਾਡੀ ਜਪ ਤਪ ਰੂਪੀ ਖੇਪ ਨਿਬਹੈ=ਪੂਰੀ ਹੋ ਜਾਵੇਗੀ।

**ਏਕਾ ਟੇਕ ਰਖਹੁ ਮਨ ਮਾਹਿ ॥ ਨਾਨਕ ਬਹੁਰਿ ਨ ਆਵਹਿ ਜਾਹਿ ॥੬॥**

ਗੁਰੂ ਜੀ ਕਥਨ ਕਰਦੇ ਹਨ ਮਨ ਵਿਚ ਇਕ ਪ੍ਰਭੂ ਦੀ ਟੇਕ=ਓਟ ਰਖਣਾ ਕਰੋ।
ਤਾਂ ਮੁੜ ਕੇ ਤੁਹਾਡਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੋਵੇਗਾ ॥੬॥

**ਤਿਸਤੇ ਦੂਰਿ ਕਹਾ ਕੋ ਜਾਇ ॥ ਉਬਰੈ ਰਾਖਨਹਾਰੁ ਧਿਆਇ ॥**

ਉਸ ਪਰਮਾਤਮਾ ਤੋਂ ਭਜਕੇ ਦੂਰ ਕੋਈ ਕਿਥੇ ਜਾ ਸਕਦਾ ਹੈ।
ਰਖਣ ਵਾਲੇ ਪ੍ਰਭੂ ਨੂੰ ਧਿਆਵੇ ਤਾਂ ਇਸਦਾ ਤਰਨਾ ਹੁੰਦਾ ਹੈ।

ਵਾ:-ਜਮਾਂ ਤੋਂ ਉਬਰੈ=ਬਚ ਸਕਦਾ ਹੈ।

**ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥**

ਨਿਰਭਉ ਪਰਮੇਸ਼ਰ ਨੂੰ ਜਪੇ ਤਾਂ ਸਾਰੇ ਡਰ ਮਿਟ ਜਾਂਦੇ ਹਨ। ਪ੍ਰਭੂ ਦੀ ਕਿਰਪਾ ਨਾਲ ਇਹ ਪ੍ਰਾਣੀ ਦੁਖਾਂ ਤੋਂ ਛੁਟ ਜਾਂਦਾ ਹੈ।

**ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥**

ਜਿਸ ਨੂੰ ਪ੍ਰਭੂ ਆਪ ਰਖਦਾ ਹੈ ਉਸਨੂੰ ਕੋਈ ਦੂਖ ਨਹੀਂ ਹੁੰਦਾ।

ਨਾਮ ਦੇ ਜਪਣ ਕਰਕੇ ਮਨ ਵਿਚ ਸੁਖ ਪ੍ਰਾਪਤ ਹੁੰਦਾ ਹੈ।

**ਚਿੰਤਾ ਜਾਇ ਮਿਟੈ ਅਹੰਕਾਰੁ ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥**

ਉਸਦੀ ਚਿੰਤਾ ਤੇ ਹੰਕਾਰ ਮਿਟ ਜਾਂਦਾ ਹੈ।

ਉਸ ਗੁਰਮੁਖ ਜਨ ਦੇ ਬਰਾਬਰ ਪਹੁੰਚਣ ਵਾਲਾ ਕੋਈ ਭੀ ਨਹੀਂ ਹੈ।

**ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾਕੇ ਕਾਰਜ ਪੂਰਾ ॥ ੭ ॥**

ਗੁਰੂ ਜੀ ਕਥਨ ਕਰਦੇ ਹਨ ਜਿਸਦੇ ਸਿਰ ਉਤੇ ਸੂਰਬੀਰ ਗੁਰੂ ਰਖਿਆ ਕਰਨ ਲਈ ਠਾਢਾ=ਖੜਾ ਹੈ। ਉਸਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ ॥ ੭ ॥

**ਮਤਿ ਪੂਰੀ ਅੰਮ੍ਰਿਤੁ ਜਾਕੀ ਦ੍ਰਿਸਟਿ ॥ ਦਰਸਨੁ ਪੇਖਤ ਉਧਰਤ ਸ੍ਰਿਸਟਿ ॥**

ਜਿਸ ਗੁਰੂ ਦੀ ਆਪਣੀ ਬੁੱਧੀ, ਵਾ:-ਮਤਿ=ਸਿਖਿਆ ਪੂਰੀ ਹੈ ਅਤੇ ਨੇਤ੍ਰਾਂ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ। ਜਿਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ, ਸਮਾਧੀ ਖੁਲ੍ਹਦਿਆਂ ਸਾਰ ਸਭ ਤੋਂ ਪਹਿਲਾਂ ਜਿਸ ਤੇ ਦ੍ਰਿਸ਼ਟੀ ਪੈਂਦੀ ਸੀ ਉਸਦੇ ਸਾਰੇ ਮਨੋਰਥ ਆਪੇ ਪੂਰੇ ਹੋ ਜਾਂਦੇ ਸਨ ਅਤੇ ਰੋਗੀਆਂ ਦੇ ਰੋਗ ਦੂਰ ਹੋ ਜਾਂਦੇ ਸਨ। ਕੋਹੜੀਆਂ ਦੇ ਕੋਹੜ ਨਵਿਰਤ ਹੋ ਜਾਂਦੇ ਸਨ। ਜਿਨ੍ਹਾਂ ਦਾ ਦਰਸ਼ਨ ਕਰਦਿਆਂ ਨਾਲ ਸਾਰੀ ਸ੍ਰਿਸ਼ਟੀ ਤਰ ਜਾਂਦੀ ਹੈ।

**ਚਰਨ ਕਮਲ ਜਾਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥**

ਜਿਨ੍ਹਾਂ ਗੁਰਾਂ ਦੇ ਚਰਨ ਕਵਲ ਫੁਲ ਵਾਂਗ ਅਨੂਪਂ ਹਨ। ਜਿਨ੍ਹਾਂ ਗੁਰਾਂ ਦਾ ਦਰਸ਼ਨ ਸਹਿਤ ਫਲਾਂ ਦੇ ਹੈ ਅਤੇ ਸੁੰਦਰ ਹਰੀ ਦਾ ਸਰੂਪ ਹਨ।

**ਧੰਨੁ ਸੇਵਾ ਸੇਵਕੁ ਪਰਵਾਨੁ ॥ ਅੰਤਰਜਾਮੀ ਪੁਰਖੁ ਪ੍ਰਧਾਨੁ ॥**

ਜਿਨ੍ਹਾਂ ਗੁਰਾਂ ਦੀ ਸੇਵਾ ਧੰਨਤਾ ਜੋਗ ਹੈ, ਜੋ ਸੇਵਕ ਬਣਕੇ ਗੁਰਾਂ ਦੀ ਸੇਵਾ ਕਰਦਾ ਹੈ ਉਹ ਸੇਵਕ ਪ੍ਰਮਾਣੀਕ ਹੁੰਦਾ ਹੈ।

ਗੁਰੂ ਸਾਹਿਬ ਜੀ ਅੰਤਰਜਾਮੀ ਹਨ ਅਤੇ ਸਾਰਿਆਂ ਪੁਰਖਾਂ ਵਿਚੋਂ ਪ੍ਰਧਾਨ ਪੁਰਖ ਹਨ।

**ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥ ਤਾਕੈ ਨਿਕਟਿ ਨ ਆਵਤ ਕਾਲੁ ॥**

ਜਿਸ ਸੇਵਕ ਦੇ ਮਨ ਵਿਚ ਗੁਰ ਉਪਦੇਸ਼ ਵਸਦਾ ਹੈ ਉਹ ਨਿਹਾਲ ਹੋ ਜਾਂਦਾ ਹੈ ਭਾਵ ਦੁਖਾਂ ਤੋਂ ਰਹਿਤ ਹੋ ਜਾਂਦਾ ਹੈ। ਅਤੇ ਉਸਦੇ ਨੇੜੇ ਕਾਲ ਨਹੀਂ ਆਉਂਦਾ।

**ਅਮਰ ਭਏ ਅਮਰਾ ਪਦੁ ਪਾਇਆ ॥**
**ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਗੁਰਾਂ ਦੀ ਸਤਸੰਗਤਿ ਵਿਚ ਬੈਠਕੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ। ਉਹ ਅਮਰਪਦ ਨੂੰ ਪਾਕੇ ਦੁਨੀਆਂ ਵਿਚ ਅਮਰ ਹੋ ਗਏ ਹਨ ॥੮॥੨੨॥

**ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥**

ਗੁਰੂ ਜੀ ਕਥਨ ਕਰਦੇ ਹਨ–ਜਿਨ੍ਹਾਂ ਗੁਰਾਂ ਦੇ ਆਪਣੇ ਮਨ ਵਿਚ ਪ੍ਰਭੂ ਦਾ ਪ੍ਰਕਾਸ਼ ਹੈ, ਹਰੀ ਦੀ ਕਿਰਪਾ ਨਾਲ ਉਹ ਸੰਤ–ਸ਼ਾਂਤ ਆਤਮਾ ਗੁਰੂ ਜਿਸ ਵੇਲੇ ਭੇਟਿਆ–ਮਿਲੇ ਤੇ ਉਹਨਾਂ ਗੁਰਾਂ ਨੇ ਕਿਰਪਾ ਕਰਕੇ ਜਿਸ ਜਗਿਆਸੂ ਦੇ ਮਨ ਬੁੱਧੀ ਰੂਪੀ ਨੇਤ੍ਰਾਂ ਵਿਚ ਗਿਆਨ ਰੂਪੀ ਸੁਰਮਾ ਪਾ ਦਿਤਾ ਹੈ ਉਸ ਦਾ ਅਗਿਆਨ ਰੂਪੀ ਹਨੇਰਾ ਨਾਸ ਹੋ ਗਿਆ ਹੈ ॥੧॥

## ਅਸਟਪਦੀ ॥

**ਸੰਤ ਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥**

ਸੰਤ–ਸ਼ਾਂਤ ਆਤਮਾ ਗੁਰਾਂ ਦੀ ਸਤਸੰਗਤਿ ਕਰ ਕੇ ਜਦ ਪ੍ਰਭੂ ਦਾ ਨਾਮ ਮਿਠਾ ਲਗਾ ਤਾਂ ਪ੍ਰਭੂ ਨੂੰ ਹਿਰਦੇ ਵਿਚ ਹੀ ਵੇਖ ਲਿਆ।

**ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ ਨਾਨਾ ਦ੍ਰਿਸਟਾਹਿ ॥**

ਅਨਿਕ ਰੰਗ–ਬਿਅੰਤ ਰੰਗਾਂ ਦੀ ਜੋ ਨਾਨਾ ਪ੍ਰਕਾਰ ਦੀ ਸਾਰੀ ਸਮੱਗਰੀ ਦ੍ਰਿਸਟਾਹਿ–ਵੇਖਣ ਵਿਚ ਆਉਂਦੀ ਹੈ। ਵੈਰਾਟ ਰੂਪ ਹੋਣ ਕਰਕੇ ਇਹ ਸਾਰੀ ਸਮੱਗਰੀ ਇਕ ਪ੍ਰਭੂ ਦੇ ਘਟ ਵਿਚ ਹੈ।

**ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸਕਾ ਬਿਸ੍ਰਾਮੁ ॥**

ਜਿਸ ਪ੍ਰਭੂ ਦਾ ਨਾਮ ਅੰਮ੍ਰਿਤ ਨੌਂ ਨਿਧੀਆਂ ਦਾ ਦਾਤਾ ਹੈ। ਇਸ ਦੇਹ ਦੇ ਵਿਚ ਹੀ ਉਸ ਪ੍ਰਭੂ ਦਾ ਬਿਸ੍ਰਾਮੁ–ਨਿਵਾਸ ਭਾਵ ਟਿਕਾਣਾ ਹੈ।

**ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥**

ਉਸ ਪਰਮਾਤਮਾ ਵਿਚ ਸੁੰਨ ਸਮਾਧਿ–ਨਿਰਵਿਕਲਪ ਸਮਾਧੀ ਲਗਾਣ ਕਰਕੇ ਅਨਹਤ–ਇਕ ਰਸ ਵਾਜਿਆਂ ਦੀ ਧੁਨੀ ਪ੍ਰਾਪਤ ਹੋਈ ਹੈ ਤੇ ਅਸਚਰਜ ਤੋਂ ਅਸਚਰਜ ਜੋ ਅਨੰਦ ਪ੍ਰਾਪਤ ਹੋਇਆ ਹੈ ਉਸ ਦੀ ਮਹਿਮਾ ਕਹੀ ਨਹੀਂ ਜਾਂਦੀ।

**ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ ਤਿਸੁ ਜਨ ਸੋਝੀ ਪਾਏ ॥੧॥**

ਜਿਸ ਨੂੰ ਆਪ ਗੁਰੂ ਸਾਹਿਬ ਜੀ ਵਿਖਾਇਆ ਚਾਹੁੰਦੇ ਹਨ, ਉਸ ਗੁਰਮੁਖ ਜਨ ਨੂੰ ਸ਼ੁਭ ਗਿਆਤ ਪਾਈ ਹੈ। ਜਿਸ ਨੂੰ ਸੋਝੀ–ਗਿਆਤ ਪਾਈ ਹੈ ਉਸ ਨੇ ਪਰਮੇਸ਼ਰ ਨੂੰ ਵੇਖ ਲਿਆ ਹੈ ॥ ੧ ॥

**ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥**

ਉਹ ਬਿਅੰਤ ਪਰਮੇਸ਼ਰ ਅੰਦਰ ਹੈ ਅਤੇ ਉਹ ਬਿਅੰਤ ਪਰਮੇਸ਼ਰ ਬਾਹਰ ਭੀ ਹੈ।

ਉਹ ਭਗਵੰਤੁ ਸਾਰਿਆਂ ਘਟਾਂ ਘਟਾਂ ਵਿਚ ਬਿਆਪਿ=ਪਰੀ ਪੂਰਨ ਹੋ ਰਿਹਾ ਹੈ।

**ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥**

ਸਾਰਿਆਂ ਲੋਕਾਂ ਦੀ ਪ੍ਰਤਿਪਾਲਾ ਕਰਨ ਵਾਲਾ ਪਰਮੇਸ਼ਰ ਧਰਤੀ ਅਕਾਸ਼ ਅਤੇ ਪਾਤਾਲਾਂ ਵਿਚ ਪੂਰਨ ਹੈ। ਅਥਵਾ :-ਧਰਤੀ, ਅਕਾਸ਼ ਤੇ ਪਤਾਲ ਵਿਚ ਜਿਤਨੇ ਕੁ ਜੀਵ ਹਨ, ਉਹਨਾਂ ਸਾਰਿਆਂ ਲੋਕਾਂ ਦੀ ਉਹ ਪੂਰਨ ਵਾਹਿਗੁਰੂ ਆਪ ਹੀ ਪ੍ਰਤਿਪਾਲਾ ਕਰਨ ਵਾਲਾ ਹੈ।

(ਪੰਨਾ ੨੯੪)

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥**

ਬਨਿ=ਜੰਗਲਾਂ ਵਿਚ, ਤਿਨਿ=ਕੱਖਾਂ ਵਿਚ, ਪਰਬਤਿ=ਪਹਾੜਾਂ ਵਿਚ ਪਾਰਬ੍ਰਹਮ ਪੂਰਨ ਹੈ। ਉਹ ਜਿਸ ਤਰ੍ਹਾਂ ਦੀ ਆਗਿਆ ਕਰਦਾ ਹੈ ਇਹ ਜੀਵ ਉਸੇ ਤਰ੍ਹਾਂ ਦਾ ਕਰਮ ਕਰਦਾ ਹੈ।

**ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹਦਿਸੇ ਸਮਾਹਿ ॥**

ਉਹ ਪ੍ਰਭੂ ਪੌਣ, ਪਾਣੀ ਤੇ ਬੈਸੰਤਰ=ਅੱਗ ਵਿਚ ਪੂਰਨ ਹੈ। ਚਾਰਿ ਕੁੰਟ=ਚਾਰ ਖਾਣੀਆਂ ਅਤੇ ਦਸੋ ਦਿਸ਼ਾਂ ਵਿਚ ਸਮਾ ਰਿਹਾ ਹੈ।

**ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰਪ੍ਰਸਾਦਿ ਨਾਨਕ ਸੁਖੁ ਪਾਉ ॥੨॥**

ਉਸ ਤੋਂ ਵਖਰੀ ਹੋਰ ਕੋਈ ਜਗ੍ਹਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ-ਗੁਰੂ ਕਿਰਪਾ ਦੁਆਰੇ ਉਸ ਪਰਮੇਸ਼ਰ ਨੂੰ ਸਾਰੇ ਪਰੀ ਪੂਰਨ ਨਿਸਚੇ ਕਰਕੇ ਸੁਖ ਪਾਉਣਾ ਕਰੋ ॥ ੨ ॥

**ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ ਨਖ੍ਯ੍ਤ੍ਰ ਮਹਿ ਏਕੁ ॥**

ਚਾਰ ਵੇਦ, ਅਠਾਰਾਂ ਪੁਰਾਣ ਅਤੇ ਸਤਾਈ ਸਿੰਮ੍ਰਿਤੀਆਂ ਵਿਚ ਵੀ ਉਸ ਪ੍ਰਮੇਸ਼ਰ ਨੂੰ ਦੇਖਣਾ ਕਰ। ਸਸੀ=ਚੰਦ੍ਰਮਾ, ਸੂਰ=ਸੂਰਜ ਅਤੇ ਨਖ੍ਯ੍ਤ੍ਰ=ਤਾਰੇ ਸਾਰਿਆਂ ਵਿਚ ਇਕ ਪ੍ਰਮੇਸ਼ਰ ਹੈ।

**ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥**

ਪ੍ਰਭੂ ਦੇ ਨਾਮਾਂ ਰੂਪੀ ਬਾਣੀ ਨੂੰ ਸਭ ਕੋਈ ਬੋਲਦਾ ਹੈ। ਵਾ :-ਬਾਣੀ ਦੁਆਰੇ ਪ੍ਰਭੂ ਦੇ ਜਸ ਨੂੰ ਸਭ ਕੋਈ ਬੋਲਦਾ ਹੈ। ਅਥਵਾ :-ਪ੍ਰਭੂ ਦੀ ਬਾਨੀ=ਆਗਿਆ ਵਿਚ ਸਭ ਕੋਈ ਬੋਲਦਾ ਹੈ। ਉਹ ਪ੍ਰਭੂ ਆਪ ਅਡੋਲ ਹੈ ਕਦੇ ਡੋਲਦਾ ਨਹੀਂ ਹੈ।

**ਸਰਬ ਕਲਾ ਕਰਿ ਖੇਲੈ ਖੇਲ ॥ ਮੋਲਿ ਨ ਪਾਈਐ ਗੁਣਹ ਅਮੋਲ ॥**

ਸਰਬ ਕਲਾ=ਸ਼ਕਤੀਆਂ ਕਰਕੇ ਜਗਤ ਰੂਪੀ ਖੇਡ ਨੂੰ ਖੇਡ ਰਿਹਾ ਹੈ। ਅਮੋਲਕ ਗੁਣਾਂ ਵਾਲੇ ਪ੍ਰਭੂ ਦਾ ਮੁਲ ਨਹੀਂ ਪਾਇਆ ਜਾਂਦਾ।

ਅਥਵਾ :-ਉਸਦੇ ਅਮੋਲਕ ਗੁਣਾਂ ਦਾ ਮੁਲ ਨਹੀਂ ਪਾਇਆ ਜਾਂਦਾ।

**ਸਰਬ ਜੋਤਿ ਮਹਿ ਜਾਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥**

ਸਾਰੇ ਜੋਤੀਆਂ ਵਿਚ ਜਿਸ ਪ੍ਰਭੂ ਦੀ ਜੋਤ ਹੈ। ਉਹ ਸੁਆਮੀ ਪਰਮਾਤਮਾ ਓਤਿ ਪੋਤਿ=ਤਾਣੇ ਪੇਟੇ ਵਾਂਙੂ ਸਾਰਿਆਂ ਵਿਚ ਆਪਣੀ ਸੱਤਾ ਧਾਰ ਰਿਹਾ ਹੈ।

**ਗੁਰਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨਮਹਿ ਏਹੁ ਬਿਸਾਸੁ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਦਾ ਭਰਮ ਨਾਸ ਹੋਇਆ ਹੈ। ਉਨ੍ਹਾਂ ਦੇ ਹਿਰਦੇ ਵਿਚ ਇਸ ਤਰ੍ਹਾਂ ਦਾ ਬਿਸਾਸੁ=ਭਰੋਸਾ ਬੱਝ ਗਿਆ ਹੈ ॥੩॥

**ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ ਸਭਿ ਧਰਮ ॥**

ਸੰਤ ਜਨਾਂ ਦਾ ਵੇਖਣਾ ਸਾਰੇ ਬ੍ਰਹਮ ਦਾ ਹੀ ਹੈ, ਅਰਥਾਤ ਸਭ ਨੂੰ ਬ੍ਰਹਮ ਰੂਪ ਵੇਖਦੇ ਹਨ। ਸੰਤ ਜਨਾਂ ਦੇ ਹਿਰਦੇ ਵਿਚ ਜੋ ਭੀ ਕਰਮ ਹਨ ਉਹ ਸਭ ਧਰਮ ਸਰੂਪ ਹਨ।

**ਸੰਤ ਜਨਾ ਸੁਨਹਿ ਸੁਭ ਬਚਨ ॥ ਸਰਬ ਬਿਆਪੀ ਰਾਮ ਸੰਗਿ ਰਚਨ ॥**

ਸੰਤ ਜਨਾਂ ਦੇ ਕੰਨ ਸਾਈਂ ਦੇ ਸ਼ੁਭ ਬਚਨਾਂ ਨੂੰ ਸੁਣਦੇ ਹਨ ਅਤੇ ਸਰਬ ਵਿਆਪਕ ਜੋ ਰਾਮ ਹੈ ਉਸ ਰਾਮ ਦੇ ਨਾਲ ਰਚੇ ਰਹਿੰਦੇ ਹਨ।

**ਜਿਨਿ ਜਾਤਾ ਤਿਸਕੀ ਇਹ ਰਹਤ ॥ ਸਤਿ ਬਚਨ ਸਾਧੂ ਸਭਿ ਕਹਤ ॥**

ਜਿਨ੍ਹਾਂ ਨੇ ਪ੍ਰਭੂ ਨੂੰ ਜਾਣਿਆ ਹੈ, ਉਨ੍ਹਾਂ ਸੰਤਾਂ ਦੀ ਇਹ ਰਹਿਤ=ਰਹਿਣੀ ਹੈ ਜੋ ਉਪਰਲੀਆਂ ਤੁਕਾਂ ਵਿਚ ਕਹੀ ਹੈ। ਸਾਧੂ ਜੋ ਬਚਨ ਕਹਿੰਦੇ ਹਨ ਸਾਰੇ ਸੱਚੇ ਬਚਨ ਕਹਿੰਦੇ ਹਨ। ਝੂਠ ਕਦੇ ਨਹੀਂ ਬੋਲਦੇ। ਅਥਵਾ :–ਜੋ ਸੱਚਾ ਬਚਨ ਕਹਿੰਦਾ ਹੈ। ਭਾਵੇਂ ਉਹ ਗ੍ਰਿਹਸਤੀ ਭੀ ਹੈ ਤੌ ਭੀ ਉਸ ਨੂੰ ਸਾਰੇ ਸਾਧੂ ਕਹਿੰਦੇ ਹਨ। ਅਥਵਾ:–ਜੇ ਕੋਈ ਮਹਾਨ ਵਿਅਕਤੀ ਵਾਲਾ ਬਚਨ ਕਹੇ ਤਾਂ ਅਗੋਂ ਸਾਰੇ ਸਾਧੂ 'ਸਤ ਬਚਨ ਜੀ' ਇਸ ਤਰ੍ਹਾਂ ਮਿੱਠੀ ਬਾਣੀ ਬੋਲਦੇ ਹਨ।

**ਜੋ ਜੋ ਹੋਇ ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥**

ਉਨ੍ਹਾਂ ਨਾਲ ਜੋ ਜੋ ਕੁਝ ਭੀ ਹੁੰਦਾ ਹੈ ਉਸ ਨੂੰ ਉਹ ਸੁਖ ਕਰ ਕੇ ਮੰਨਦੇ ਹਨ। ਕਿਉਂਕਿ ਉਹ ਪਰਮੇਸ਼ਰ ਨੂੰ ਹੀ ਸਾਰੇ ਸੰਸਾਰ ਦਾ ਕਰਨ ਕਰਾਉਣ ਵਾਲਾ ਜਾਣਦੇ ਹਨ। ਅਤੇ–

**ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥**

ਉਹ ਇੰਞ ਸਮਝਦੇ ਹਨ ਕਿ ਸਾਡੇ ਅੰਦਰ ਭੀ ਤੇ ਸਾਡੇ ਬਾਹਰ ਭੀ ਓਹੀ ਪਰਮੇਸ਼ਰ ਵਸ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ–ਉਸ ਪ੍ਰਭੂ ਦੇ ਦਰਸ਼ਨ ਨੂੰ ਵੇਖ ਕੇ ਸਭ ਸੰਤਾਂ ਦੀ ਬੁੱਧੀ ਮੋਹਤ ਹੋਈ ਹੈ ॥ ੪ ॥

**ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥**

ਜੋ ਪ੍ਰਭੂ ਆਪ ਸੱਚ ਹੈ ਅਤੇ ਜਿਸ ਦਾ ਕੀਤਾ ਹੋਇਆ ਭੀ ਸਭ ਸੱਚ ਹੈ। ਉਸ ਪ੍ਰਭੂ ਤੋਂ ਹੀ

ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ।

**ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥**

ਜਦ ਉਸ ਨੂੰ ਭਾਉਂਦਾ ਹੈ ਤਾਂ ਸੰਸਾਰ ਬਿਸਥਾਰੁ=ਪਸਾਰੇ ਨੂੰ ਕਰਦਾ ਹੈ। ਜਦ ਉਸ ਨੂੰ ਭਾਵੇ ਤਾਂ ਅਦੁਤੀ ਪਰਮਾਤਮਾ ਇਕ ਸਰੂਪ ਹੋ ਜਾਂਦਾ ਹੈ।

**ਅਨਿਕ ਕਲਾ ਲਖੀ ਨਹ ਜਾਇ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥**

ਜਿਸਦੀਆਂ ਅਨੇਕਾਂ ਕਲਾ=ਸ਼ਕਤੀਆਂ ਲਖੀ=ਜਾਣੀਆਂ ਨਹੀਂ ਜਾਂਦੀਆਂ।

ਉਹ ਪਰਮਾਤਮਾ ਜਿਸ ਨੂੰ ਭਾਵੈ=ਚਾਹੁੰਦਾ ਹੈ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

**ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥**

ਉਸ ਦੇ ਨੇੜੇ ਕਿਸਨੂੰ ਕਹੀਏ, ਉਸ ਤੋਂ ਦੂਰ ਕਿਸ ਨੂੰ ਕਹੀਏ। ਜਦ ਕਿ ਉਹ ਆਪ ਹੀ ਆਪੇ ਆਪ ਸਾਰਿਆਂ ਵਿਚ ਭਰਪੂਰਿ=ਵਿਆਪਕ ਹੋ ਰਿਹਾ ਹੈ।

**ਅੰਤਰਗਤਿ ਜਿਸੁ ਆਪਿ ਜਨਾਏ ॥ ਨਾਨਕ ਤਿਸੁ ਜਨ ਆਪਿ ਬੁਝਾਏ ॥੫॥**

ਅੰਤਰ×ਗਤਿ=ਅੰਤਹਕਰਣ ਦੇ ਅੰਦਰ ਪ੍ਰਾਪਤ ਰੂਪ ਪਰਮੇਸ਼ਰ ਜਿਸ ਨੂੰ ਆਪ ਜਨਾਏ= ਜਨਾਉਣਾ ਚਾਹੁੰਦਾ ਹੈ ਗੁਰੂ ਜੀ ਕਥਨ ਕਰਦੇ ਹਨ—ਉਸ ਜਨ ਨੂੰ ਆਪ ਹੀ ਸਮਝਾਉਂਦਾ ਹੈ ॥੫॥

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥**

ਸਰਬ ਭੂਤ=ਰੂਪ ਹੋ ਕੇ ਆਪ ਹੀ ਸਾਰਿਆਂ ਵਿਚ ਵਰਤ ਰਿਹਾ ਹੈ।

ਅਥਵਾ :—ਸਰਬ ਭੂਤ=ਜੀਵਾਂ ਵਿਚ ਆਪ ਹੀ ਵਰਤਣ ਵਾਲਾ ਹੈ। ਵਾ :—ਸਾਰਿਆਂ ਜੀਵਾਂ ਨੂੰ ਆਪ ਹੀ ਅੰਨ, ਪਾਣੀ ਵਰਤਾ ਰਿਹਾ ਹੈ। ਸਾਰੀਆਂ ਅੱਖਾਂ ਵਿਚ ਆਪ ਇਸਥਿਤ ਹੋ ਕੇ ਵੇਖਣ ਵਾਲਾ ਹੋ ਰਿਹਾ ਹੈ।

**ਸਗਲ ਸਮਗ੍ਰੀ ਜਾਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥**

ਜਗਤ ਦੀ ਸਾਰੀ ਸਮੱਗਰੀ ਜਿਸ ਦਾ ਤਨਾ=ਸਰੂਪ ਹੈ, ਵਾ :—ਵੈਰਾਟ ਸਰੀਰ ਹੈ।

ਵਾ :—ਸਾਰੀ ਸਮੱਗ੍ਰੀ ਰੂਪ ਜਗਤ ਜਿਸ ਦਾ ਤੰਦੂਣ ਤਾਣਾ ਤਾਣਿਆ ਹੋਇਆ ਹੈ।

ਉਹ ਆਪਣੇ ਜਸ ਨੂੰ ਆਪ ਹੀ ਸੁਣ ਰਿਹਾ ਹੈ।

**ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥**

ਸੰਸਾਰ ਵਿਚ ਆਉਣਾ ਤੇ ਜਾਣਾ ਅਰਥਾਤ ਜੰਮਣਾ ਤੇ ਮਰਣਾ ਇਹ ਉਸਨੇ ਇਕ ਖੇਲੁ=ਤਮਾਸ਼ਾ ਬਣਾਇਆ ਹੋਇਆ ਹੈ।

ਪ੍ਰਸ਼ਨ—ਇਹ ਤਮਾਸ਼ਾ ਉਸ ਨੇ ਆਪਣੇ ਆਪ ਬਣਾਇਆ ਹੈ ਯਾ ਕਿਸੀ ਦੁਆਰਾ ?

ਉੱਤਰ :—ਆਗਿਆਕਾਰੀ ਜੋ ਮਾਇਆ ਹੈ ਉਸ ਦੁਆਰੇ ਇਹ ਖੇਲ ਬਣਾਇਆ ਹੈ।

ਅਥਵਾ :—ਮਾਇਆ ਨੂੰ ਉਸ ਨੇ ਆਪਣਾ ਆਗਿਆਕਾਰੀ ਕੀਤਾ ਹੋਇਆ ਹੈ।

**ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥**

ਸਾਰਿਆਂ ਦੇ ਵਿਚ ਰਹਿੰਦਾ ਹੋਇਆ ਭੀ ਸਭ ਤੋਂ ਅਲਿਪਤੋ=ਅਸੰਗ ਰਹਿੰਦਾ ਹੈ।

ਜੋ ਕੁਝ ਕਿਸੇ ਨੂੰ ਕਹਿਣਾ ਹੁੰਦਾ ਹੈ ਉਹ ਆਪ ਹੀ ਕਹਿੰਦਾ ਹੈ।

**ਆਗਿਆ ਆਵੈ ਆਗਿਆ ਜਾਇ ॥ ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥**

ਇਹ ਜੀਵ ਉਸ ਦੀ ਆਗਿਆ ਵਿਚ ਆਉਂਦਾ ਹੈ, ਉਸ ਦੀ ਆਗਿਆ ਵਿਚ ਹੀ ਚਲਾ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਜਦੋਂ ਚਾਹੁੰਦਾ ਹੈ ਤਦੋਂ ਇਸ ਜੀਵ ਨੂੰ ਆਪਣੇ ਵਿਚ ਸਮਾਇ=ਅਭੇਦ ਕਰ ਲੈਂਦਾ ਹੈ ॥ ੬ ॥

**ਇਸਤੇ ਹੋਇ ਸੁ ਨਾਹੀ ਬੁਰਾ ॥ ਓਰੈ ਕਹਹੁ ਕਿਨੈ ਕਛੁ ਕਰਾ ॥**

ਇਸ ਪਰਮੇਸ਼ਰ ਤੋਂ ਜੋ ਕੁਝ ਭੀ ਹੁੰਦਾ ਹੈ ਉਹ ਬੁਰਾ ਨਹੀਂ ਹੁੰਦਾ, ਕਹੁ ਖਾਂ! ਉਸ ਪਰਮੇਸ਼ਰ ਤੋਂ ਓਰੈ=ਉਰੇ ਜੋ ਜੀਵ ਹਨ ਉਨ੍ਹਾਂ ਵਿਚੋਂ ਕਿਸੇ ਨੇ ਅਜ ਤਕ ਕੀ ਕੁਝ ਕੀਤਾ ਹੈ?

ਵਾ:-ਪਰਮੇਸ਼ਰ ਤੋਂ ਬਿਨਾਂ ਓਰੈ=ਹੋਰ ਕਿਸੇ ਨੇ ਅਜ ਤਕ ਕੁਝ ਕੀਤਾ ਹੈ? ਭਾਵ ਕੁਝ ਨਹੀਂ ਕੀਤਾ।

**ਆਪਿ ਭਲਾ ਕਰਤੂਤਿ ਅਤਿ ਨੀਕੀ ॥ ਆਪੇ ਜਾਨੈ ਅਪਨੇ ਜੀ ਕੀ ॥**

ਉਹ ਪਰਮੇਸ਼ਰ ਆਪ ਭਲਾ ਹੈ, ਉਸ ਦੀ ਕਰਤੂਤਿ=ਕਰਤੱਬਤਾ ਅਰਥਾਤ ਕਰਨੀ ਵੀ ਅਤਿ ਨੀਕੀ=ਬੜੀ ਚੰਗੀ ਹੈ। ਉਹ ਆਪਣੇ ਜੀਅ ਦੀ ਗੱਲਬਾਤ ਆਪ ਹੀ ਜਾਣਦਾ ਹੈ।

**ਆਪਿ ਸਾਚੁ ਧਾਰੀ ਸਭ ਸਾਚੁ ॥ ਓਤਿ ਪੋਤਿ ਆਪਨ ਸੰਗਿ ਰਾਚੁ ॥**

ਉਹ ਆਪ ਸੱਚਾ ਹੈ ਉਸ ਦੀ ਧਾਰੀ ਹੋਈ ਮਰਯਾਦਾ ਵੀ ਸਾਰੀ ਸੱਚੀ ਹੈ। ਉਹ ਪ੍ਰਭੂ ਓਤਿ ਪੋਤਿ=ਤਾਣੇ ਪੇਟੇ ਵਾਂਙੂ ਆਪ ਸਾਰਿਆਂ ਜੀਵਾਂ ਨਾਲ ਰਚ ਰਿਹਾ ਭਾਵ ਮਿਲ ਰਿਹਾ ਹੈ।

**ਤਾਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ ॥**

ਉਸ ਪ੍ਰਭੂ ਦੀ ਗਤੀ ਅਤੇ ਮਿਤਿ=ਮਰਯਾਦਾ ਕਹੀ ਨਹੀਂ ਜਾਂਦੀ। ਯਥਾ-ਹਰਿ ਕੀ ਗਤਿ ਨਹਿ ਕੋਊ ਜਾਨੈ। ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ [ਪੰਨਾ ੫੩੭

ਕੋਈ ਦੂਜਾ ਉਸ ਵਰਗਾ ਹੋਵੇ ਤਾਂ ਉਸ ਦੀ ਸੋਝੀ ਨੂੰ ਪਾ ਸਕਦਾ ਹੈ।

**ਤਿਸ ਕਾ ਕੀਆ ਸਭੁ ਪਰਵਾਨੁ ॥ ਗੁਰਪ੍ਰਸਾਦਿ ਨਾਨਕ ਇਹੁ ਜਾਨੁ ॥੭॥**

ਉਸ ਪ੍ਰਭੂ ਦਾ ਕੀਤਾ ਹੋਇਆ ਸਾਨੂੰ ਸਭ ਪਰਵਾਨੁ=ਮਨਜ਼ੂਰ ਹੈ, ਉਸ ਉਤੇ ਕਿੰਤੂ ਕਰਨਾ ਬਣ ਨਹੀਂ ਸਕਦਾ।

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੀ ਕਿਰਪਾ ਦੁਆਰੇ ਅਸਾਂ ਨੇ ਇਹ ਜਾਣ ਲਿਆ ਹੈ ॥੭॥

**ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥**

ਜੋ ਪੁਰਸ਼ ਉਪਰਲੀ ਕਹੀ ਹੋਈ ਗੱਲ ਨੂੰ ਜਾਣਦਾ ਹੈ, ਵਾ:-ਜੋ ਪੁਰਸ਼ ਉਸ ਪ੍ਰਭੂ ਨੂੰ

ਜਾਣਦਾ ਹੈ, ਉਸ ਨੂੰ ਸਦਾ=ਨਿਤ ਸੁਖ ਪ੍ਰਾਪਤ ਹੁੰਦਾ ਹੈ ਅਤੇ ਉਸ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ।

## ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥

ਜਿਸ ਦੇ ਹਿਰਦੇ ਵਿਚ ਭਗਵੰਤ ਵਸਦਾ ਹੈ, ਉਹ ਪੁਰਸ਼ ਪਰਤੱਖ ਵਾ:-ਆਤਮਕ ਧਨ ਵਾਲਾ ਤੇ ਉਚੀ ਕੁਲ ਵਾਲਾ ਹੈ, ਬੜੀ ਇਜ਼ਤ ਵਾਲਾ ਅਤੇ ਜੀਵਣ ਮੁਕਤ ਅਵੱਸਥਾ ਵਾਲਾ ਹੈ।

ਯਥਾ :-ਰਾਮਨਾਮ ਜੋ ਕਰਹਿ ਬੀਚਾਰ ॥ ਸੇ ਧਨਵੰਤ ਗਨੀ ਸੰਸਾਰ ॥ [ਪੰਨਾ ੨੯੧

## ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥

ਉਸ ਪੁਰਸ਼ ਦਾ ਜਗਤ ਵਿਚ ਆਉਣਾ ਮਨ ਕਰਕੇ ਧੰਨ ਹੈ, ਬਾਣੀ ਕਰਕੇ ਧੰਨ ਹੈ, ਤਨ ਕਰਕੇ ਵੀ ਧੰਨ ਹੈ। ਵਾ:-ਉਹ ਜਨ ਆਪ ਵੀ ਧੰਨ ਹੈ, ਉਸਦਾ ਜੀਵਨ ਵੀ ਧੰਨ ਹੈ, ਉਸ ਦਾ ਜਗਤ ਵਿਚ ਆਉਣਾ ਭੀ ਧੰਨ ਹੈ। ਵਾ:-ਉਸ ਦੀ ਮਾਂ ਧੰਨ ਹੈ, ਉਸ ਦਾ ਪਿਓ ਵੀ ਧੰਨ ਹੈ, ਉਸ ਜਨ ਦਾ ਆਪਣਾ ਆਉਣਾ ਭੀ ਧੰਨ ਹੈ।

ਜਿਸ ਦੀ ਪ੍ਰਸਾਦਿ=ਕਿਰਪਾ ਕਰਕੇ ਸਾਰਾ ਜਗਤ ਤਰਨੇ ਵਿਚ ਆਇਆ ਹੈ।

ਯਥਾ :-ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥ [ਪੰਨਾ ੨੯੩

ਤਥਾ :-ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣ ਹਾਰੁ ॥ [ਪੰਨਾ ੩੧੩

ਤਥਾ :-ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆਂ ॥ ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰ ਸਿਖੁ ਚਲਿਆ ॥ ੧੮ ॥ [ਵਡਹੰਸ ਦੀ ਵਾਰ ਪੰਨਾ ੫੯੩

## (ਪੰਨਾ ੨੯੫)

## ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥

ਗੁਰਮੁਖ ਜਨਾਂ ਦੇ ਪਾਸ ਆਵਣ ਦਾ ਇਹੋ ਸੁਆਉ=ਲਾਭ ਹੈ। ਗੁਰਮੁਖ ਜਨਾਂ ਦੇ ਸੰਗ ਕਰਕੇ ਪ੍ਰਭੂ ਦਾ ਨਾਮ ਚੇਤੇ ਆਉਂਦਾ ਹੈ।

## ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
## ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥ ੮ ॥ ੨੩ ॥

ਜੋ ਗੁਰਮੁਖ ਜਨ ਆਪ ਮੁਕਤ ਰੂਪ ਹੈ ਅਤੇ ਸੰਸਾਰ ਨੂੰ ਮੁਕਤ ਕਰਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਉਸ ਗੁਰਮੁਖ ਜਨ ਨੂੰ ਮੈਂ ਸਦਾ ਨਮਸਕਾਰ ਕਰਦਾ ਹਾਂ ॥੮॥੨੩॥

ਇਕ ਸਿਖ ਨੇ ਬੇਨਤੀ ਕੀਤੀ ਆਪ ਜੀ ਨੇ ਪੂਰੇ ਪ੍ਰਭੂ ਨੂੰ ਕਿਵੇਂ ਪਾਇਆ ਹੈ ? ਗੁਰ ਉੱਤਰ-

**ਸਲੋਕੁ ॥ ਪੂਰਾ ਪ੍ਰਭੁ ਆਰਾਧਿਆ ਪੂਰਾ ਜਾਕਾ ਨਾਉ ॥**
**ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥ ੧ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਪ੍ਰਭੂ ਦਾ ਨਾਮ ਸ਼ੁਭਗੁਣਾਂ ਕਰਕੇ ਪੂਰਾ ਹੈ, ਉਸ ਪੂਰੇ ਪ੍ਰਭੂ ਨੂੰ ਮਨ ਕਰਕੇ ਅਰਾਧਿਆ ਤੇ ਬਾਣੀ ਕਰਕੇ ਪੂਰੇ ਪ੍ਰਭੂ ਦੇ ਗੁਣਾਂ ਨੂੰ ਗਾਇਆ ਤਾਂ ਅਸਾਂ ਨੇ ਪੂਰੇ ਪ੍ਰਭੂ ਨੂੰ ਪਾਇਆ ਹੈ ॥੧॥

## ਅਸਟਪਦੀ ॥

**ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**

ਹੇ ਭਾਈ ! ਪੂਰੇ ਪ੍ਰਭੂ ਦੀ ਪ੍ਰਾਪਤੀ ਵਾਸਤੇ ਤੂੰ ਭੀ ਪੂਰਿਆਂ ਗੁਰਾਂ ਦੇ ਉਪਦੇਸ਼ ਨੂੰ ਸੁਣ ਅਤੇ–ਪਾਰਬ੍ਰਹਮ ਨੂੰ ਆਪਣੇ ਨੇੜੇ ਦੇਖਣਾ ਕਰ ।

**ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥**

ਅੰਦਰ ਸ੍ਵਾਸ ਜਾਂਦਿਆਂ, ਬਾਹਰ ਸ੍ਵਾਸ ਆਉਂਦਿਆਂ ਗੋਵਿੰਦ ਨੂੰ ਸਿਮਰਨਾ ਕਰ ।
ਤਾਂ ਤੇਰੇ ਮਨ ਦੇ ਅੰਦਰ ਦੀ ਚਿੰਤਾ ਦੂਰ ਹੋ ਜਾਵੇਗੀ ।

**ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥**

ਅਨਿਤ–ਝੂਠੇ ਪਦਾਰਥਾਂ ਦੀ ਆਸਾ ਨੂੰ ਅਤੇ ਤਰੰਗ=ਸੰਕਲਪਾਂ ਨੂੰ ਤਿਆਗ ਦੇ ।
ਮਨ ਦੇ ਉਤਸ਼ਾਹ ਨਾਲ ਸੰਤਾਂ ਦੀ ਚਰਨ ਧੂੜੀ ਮੰਗਣਾ ਕਰ । ਕਿਉਂਕਿ ਸੰਤਾਂ ਦੀ ਚਰਨ ਧੂੜੀ ਮੰਦ ਕਰਮਾਂ ਦੀ ਰੇਖ ਨੂੰ ਮਿਟਾ ਦਿੰਦੀ ਹੈ ।

## ਸਾਖੀ–ਚਰਨ ਧੂੜੀ ਦੀ

ਇਕ ਸੁਦਾਗਰ ਲਾਹੌਰ ਦੇ ਰਹਿਣ ਵਾਲਾ ਸੀ, ਉਸ ਦੀ ਇਸਤ੍ਰੀ ਬੜੀ ਖੂਬਸੂਰਤ ਸੀ । ਉਹ ਸੁਦਾਗਰ ਰੋਜ਼ ਹੀ ਆਪਣੀ ਇਸਤ੍ਰੀ ਨੂੰ ਨਾਲ ਲੈਕੇ ਇਕ ਮਹਾਤਮਾ ਦੇ ਪਾਸ ਸਤਸੰਗ ਕਰਨ ਜਾਂਦਾ ਸੀ ਜਾਂਦਿਆਂ ਜਾਂਦਿਆਂ ਦੋਵੇਂ ਮਹਾਤਮਾ ਦੇ ਸ਼ਿਸ਼ ਬਣ ਗਏ,ਮਹਾਤਮਾ ਲਾਹੌਰ ਦੇ ਕਿਲ੍ਹੇ ਪਾਸ ਰਹਿੰਦੇ ਸਨ ਜਿਸ ਵੇਲੇ ਸੁਦਾਗਰ ਵਪਾਰ ਕਰਨ ਵਾਸਤੇ ਬਾਹਰ ਗਿਆ ਤਾਂ ਪਿਛੋਂ ਇਕ ਦਿਨ ਸੁਦਾਗਰ ਦੀ ਇਸਤ੍ਰੀ ਸਿਰ ਨਹਾਕੇ ਕੋਠੇ ਚੜ੍ਹਕੇ ਵਾਲ ਸੁਕਾ ਰਹੀ ਸੀ, ਉਸ ਨੂੰ ਦੇਖਦਿਆਂ ਸਾਰ ਹੀ ਬਾਦਸ਼ਾਹ ਦਾ ਚਿਤ ਮੋਹਿਆ ਗਿਆ ਤੇ ਵਜ਼ੀਰਾਂ ਨੂੰ ਕਿਹਾ ਉਸ ਇਸਤ੍ਰੀ ਨੂੰ ਜ਼ਬਰਨ ਫੜ ਕੇ ਮੇਰੇ ਪਾਸ ਲਿਆਓ, ਤਾਂ ਵਜ਼ੀਰਾਂ ਨੇ ਕਿਹਾ ਬਾਦਸ਼ਾਹ ਇਸ ਤਰ੍ਹਾਂ ਨਾ ਬੁਲਾਓ ਜੰਤ੍ਰਾਂ ਮੰਤ੍ਰਾਂ ਦੀ ਰਾਹੀਂ ਬੁਲਾਓ ਤਾਂ ਚੰਗਾ ਹੈ । ਫਿਰ ਬਾਦਸ਼ਾਹ ਨੇ ਕਾਜ਼ੀਆਂ ਨੂੰ ਬੁਲਾਕੇ ਕਿਹਾ ਮੈਨੂੰ ਅਜੇਹੇ ਜੰਤ੍ਰ ਲਿਖ ਕੇ ਦਿਓ ਜਿਨ੍ਹਾਂ ਦੀ ਸ਼ਕਤੀ ਨਾਲ ਅਮਕੇ ਸੁਦਾਗਰ ਦੀ ਇਸਤ੍ਰੀ ਮੇਰੇ ਪਾਸ ਆਪੇ ਆ ਜਾਏ ਇਹ ਗੱਲ ਸੁਣ ਕੇ ਕਾਜ਼ੀਆਂ ਨੇ ਚਾਰ ਜੰਤ੍ਰ ਲਿਖ ਕੇ ਦਿਤੇ ਤੇ ਕਿਹਾ ਇਕ ਇਕ ਪਹਿਰ ਵਿਚ ਇਕ ਇਕ ਜੰਤ੍ਰ ਨੂੰ ਮੰਜੇ ਦੇ ਇਕ ਇਕ

ਪਾਵੇ ਹੇਠ ਰਖ ਦੇਣਾ। ਚੌਥੇ ਪਹਿਰ ਵਿਚ ਉਹ ਆਪੇ ਆਪ ਜੀ ਦੇ ਪਾਸ ਆ ਜਾਵੇਗੀ। ਬਾਦਸ਼ਾਹ ਨੇ ਉਸੇ ਤਰ੍ਹਾਂ ਕੀਤਾ, ਤੇ ਸੁਦਾਗਰ ਦੀ ਇਸਤ੍ਰੀ ਨੂੰ ਸੁਨੇਹਾ ਵੀ ਭੇਜ ਦਿਤਾ ਜੇਕਰ ਤੂੰ ਅਜ ਮੇਰੇ ਪਾਸ ਨਾ ਆਈ ਤਾਂ ਤੇਰਾ ਸਾਰਾ ਪ੍ਰਵਾਰ ਕਤਲ ਕਰਕੇ ਤੇ ਸਾਰਾ ਧਨ ਮਾਲ ਜ਼ਬਤ ਕਰਕੇ ਤੈਨੂੰ ਜ਼ਬਰਨ ਰਾਜ-ਮੰਦਰਾਂ ਵਿਚ ਲਿਆਂਦਾ ਜਾਇਗਾ। ਇਕ ਪਹਿਰ ਪਿਛੋਂ ਇਕ ਜੰਤ੍ਰ ਮੰਜੇ ਦੇ ਪਾਵੇ ਹੇਠ ਰਖਣਾ ਸ਼ੁਰੂ ਕਰ ਦਿਤਾ ਜਿਸ ਵੇਲੇ ਦੂਤ ਨੇ ਆ ਕੇ ਸੁਨੇਹਾ ਦਿਤਾ ਤਾਂ ਸੁਦਾਗਰ ਦੀ ਇਸਤ੍ਰੀ ਨੇ ਕਿਹਾ ਮੈਂ ਪਤਿਬ੍ਰਤ ਧਰਮ ਵਾਲੀ ਹਾਂ ਤੇ ਹਿੰਦੂ ਦੀ ਇਸਤ੍ਰੀ ਹਾਂ ਬਾਦਸ਼ਾਹ ਮੁਸਲਮਾਨ ਹੈ ਉਸ ਦੇ ਮੰਦਰਾਂ ਵਿਚ ਜਾਣ ਲਈ ਬਿਲਕੁਲ ਤਿਆਰ ਨਹੀਂ ਹਾਂ ਮਰ ਜਾਊਂਗੀ ਪਰ ਮੰਦਰਾਂ ਵਿਚ ਨਹੀਂ ਜਾਵਾਂਗੀ,ਬਾਦਸ਼ਾਹ ਨੇ ਦੋ ਤਿੰਨ ਵਾਰ ਆਦਮੀ ਭੇਜੇ, ਇਸ ਨੇ ਜ਼ਰਾ ਪ੍ਰਵਾਹ ਨਹੀਂ ਕੀਤੀ। ਪਰ ਜੰਤ੍ਰਾਂ ਦੇ ਪ੍ਰਭਾਵ ਨਾਲ ਸੁਦਾਗਰ ਦੀ ਇਸਤ੍ਰੀ ਦਾ ਚਿਤ ਕੁਝ ਬਦਲ ਗਿਆ।

ਪਹਿਲੇ ਜੰਤ੍ਰ ਦੇ ਪ੍ਰਭਾਵ ਨਾਲ:-ਦਿਲ ਵਿਚ ਆਖਦੀ ਹੈ ਇਹ ਮੁਲਕ ਦਾ ਬਾਦਸ਼ਾਹ ਹੈ ਪਤੀ ਨੂੰ ਮਰਵਾ ਦੇਵੇਗਾ, ਬੱਚਿਆਂ ਨੂੰ ਮਰਵਾ ਦੇਵੇਗਾ, ਮਾਲ ਜ਼ਬਤ ਕਰ ਲਵੇਗਾ, ਤੋ ਭੀ ਮੈਨੂੰ ਛਡੇਗਾ ਨਹੀਂ।

ਦੂਜੇ ਜੰਤ੍ਰ ਦੇ ਪ੍ਰਭਾਵ ਨਾਲ:-ਚਿਤ ਵਿਚ ਇਹ ਖਿਆਲ ਆਇਆ ਮੇਰੇ ਪਿਛੇ ਮੇਰੇ ਪਤੀ ਔਰ ਮੇਰੇ ਪੁਤਰਾਂ ਦਾ ਨੁਕਸਾਨ ਨਾ ਹੋਵੇ ਇਸ ਲਈ ਮੇਰਾ ਜਾਣਾ ਹੀ ਬਣਦਾ ਹੈ।

ਤੀਜੇ ਜੰਤ੍ਰ ਦੇ ਪ੍ਰਭਾਵ ਨਾਲ-ਆਪਣੇ ਸਰੀਰ ਪਰ ਹਾਰ ਸ਼ਿੰਗਾਰ ਕਰਨ ਲਗ ਪਈ।

ਚੌਥੇ ਜੰਤ੍ਰ ਦੇ ਪ੍ਰਭਾਵ ਨਾਲ-ਘਰੋਂ ਨਿਕਲਕੇ ਬਾਦਸ਼ਾਹ ਦੇ ਰਾਜ ਮੰਦਰ ਵਿਚ ਜਾਣ ਲਈ ਤੁਰ ਪਈ। ਜਾਂਦਿਆਂ ਜਾਂਦਿਆਂ ਰਾਹ ਵਿਚ ਸੰਤਾਂ ਦਾ ਦਰਸ਼ਨ ਹੋ ਗਿਆ ਇਸਨੇ ਪਾਸ ਜਾਕੇ ਮੱਥਾ ਟੇਕਿਆ ਤਾਂ ਸੰਤਾਂ ਨੇ ਇਸ ਦੇ ਵਲ ਵੇਖਕੇ ਕਿਹਾ ਬੱਚੀ! ਤੇਰਾ ਪਤੀ ਤਾਂ ਪ੍ਰਦੇਸ ਗਿਆ ਹੋਇਆ ਹੈ ਤੂੰ ਹਾਰ ਸ਼ਿੰਗਾਰ ਕਰਕੇ ਕਿਥੇ ਚਲੀ ਹੈਂ। ਸੱਚ ਦਸ? ਉਸ ਨੇ ਉਸੀ ਵੇਲੇ ਬਾਦਸ਼ਾਹ ਦਾ ਸਾਰਾ ਹਾਲ ਸੁਣਾਇਆ। ਸੰਤਾਂ ਨੇ ਸੁਣ ਕੇ ਉਸ ਦੇ ਮੱਥੇ ਦੀ ਕੁਝ ਖਰਾਬ ਰੇਖਾ ਦੇਖੀ ਤੇ ਆਪਣੇ ਪਵਿਤ੍ਰ ਚਰਨਾਂ ਦੀ ਧੂੜੀ ਲਗਾ ਕੇ ਉਸਦੀ ਮੰਦ ਰੇਖਾ ਮਿਟਾ ਦਿਤੀ ਤੇ ਆਖਿਆ ਬੱਚੀ ਰਾਜ ਮੰਦਰਾਂ ਵਿਚ ਜਾਣ ਦੀ ਕੋਈ ਲੋੜ ਨਹੀਂ ਹੁਣ ਤੂੰ ਆਪਣੇ ਘਰ ਚਲੀ ਜਾਹ, ਰਾਜਾ ਤੈਨੂੰ ਕੁਝ ਨਹੀਂ ਕਹੇਗਾ ਚਿਤ ਨੂੰ ਅਡੋਲ ਰਖ ਕੇ ਆਪਣੇ ਪਤਿਬ੍ਰਤ ਧਰਮ ਪਰ ਇਸਥਿਤ ਰਹੋ। ਇਸ ਤਰ੍ਹਾਂ ਸੰਤਾਂ ਪਾਸੋਂ ਬਚਨ ਸੁਣ ਕੇ ਉਹ ਆਪਣੇ ਘਰ ਨਿਸਚਿੰਤ ਹੋ ਕੇ ਆ ਗਈ। ਦੇਖੋ ਸੰਤਾਂ ਦੀ ਧੂੜੀ ਨੇ ਸੁਦਾਗਰ ਦੀ ਇਸਤ੍ਰੀ ਦੇ ਮੰਦ ਲੇਖ ਮਿਟਾ ਦਿਤੇ। ਯਥਾ:-ਧੂੜੀ ਲੇਖ ਮਿਟਾਇਆ॥ [ਭਾਈ ਗੁਰਦਾਸ ਜੀ

ਤਥਾ:-ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥ [ਪੰਨਾ ੧੯੧

ਤਥਾ:-ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ॥ [ਮਾਝ ਪੰਨਾ ੯੯

ਤਥਾ:-ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥ [ਆਸਾ ਦੀ ਵਾਰ ਪੰ: ੪੬੮

**ਆਪੁ ਛੋਡਿ ਬੇਨਤੀ ਕਰਹੁ ॥ ਸਾਧਸੰਗਿ ਅਗਨਿ ਸਾਗਰੁ ਤਰਹੁ ॥**

ਆਪਾ ਭਾ ਹੰਕਾਰ ਨੂੰ ਛਡਕੇ ਪ੍ਰਭੂ ਅਗੇ ਬੇਨਤੀ ਕਰੋ ਅਤੇ ਸਤਸੰਗ ਕਰੋ ਕਿਉਂਕਿ ਸਤਸੰਗ ਕਰਕੇ ਹੀ ਤ੍ਰਿਸ਼ਨਾ ਰੂਪੀ ਅੱਗਨੀ ਦੇ ਸਮੁੰਦ੍ਰ ਸੰਸਾਰ ਤੋਂ ਤਰ ਜਾਓਗੇ।

**ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ ਨਮਸਕਾਰ ॥੧॥**

ਅੰਤਹਕਰਣ ਰੂਪ ਭੰਡਾਰੇ ਨੂੰ ਹਰੀ ਨਾਮ ਰੂਪੀ ਧਨ ਨਾਲ ਭਰ ਲੈਣਾ ਕਰੋ।

ਅਤੇ ਨਾਮ ਧਨ ਦੀ ਪ੍ਰਾਪਤੀ ਵਾਸਤੇ ਪੂਰਿਆਂ ਗੁਰਾਂ ਨੂੰ ਨਮਸਕਾਰ ਕਰੋ ॥ ੧ ॥

**ਖੇਮ ਕੁਸਲ ਸਹਜ ਆਨੰਦ ॥ ਸਾਧ ਸੰਗਿ ਭਜੁ ਪਰਮਾਨੰਦ ॥**

ਸਤਸੰਗਤਿ ਵਿਚ ਬੈਠਕੇ ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਭਜਨਾ ਕਰ, ਤਾਂ ਖੇਮ= ਰਖਿਆ, ਕੁਸਲ=ਸੁਖ ਅਤੇ ਅਨੰਦ ਇਤਿਆਦਿਕ ਸ਼ੁਭਗੁਣ ਸੁਭਾਵਕ ਹੀ ਪ੍ਰਾਪਤ ਹੋ ਜਾਣਗੇ।

**ਨਰਕ ਨਿਵਾਰਿ ਉਧਾਰਹੁ ਜੀਉ ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥**

ਹੇ ਭਾਈ! ਗੋਬਿੰਦ ਦੇ ਗੁਣਾਂ ਦਾ ਗਾਇਨ ਕਰਨੇ ਰੂਪ ਅੰਮ੍ਰਿਤ ਰਸ ਨੂੰ ਪੀਕੇ, ਨਰਕਾਂ ਨੂੰ ਨਿਵਾਰਿ=ਦੂਰ ਕਰਕੇ ਆਪਣੇ ਜੀਅ ਨੂੰ ਉਧਾਰ ਲੈ।

**ਚਿਤਿ ਚਿਤਵਹੁ ਨਾਰਾਇਣ ਏਕ ॥ ਏਕ ਰੂਪ ਜਾ ਕੇ ਰੰਗ ਅਨੇਕ ॥**

ਉਸ ਇਕ ਨਰਾਇਣ ਨੂੰ ਆਪਣੇ ਚਿਤ ਵਿਚ ਚਿਤਵਣਾ ਕਰ। ਨਿਰਗੁਣ ਬ੍ਰਹਮ ਹੋਣ ਕਰਕੇ ਜਿਸਦਾ ਇਕ ਰੂਪ ਹੈ, ਸਰਗੁਣ ਸਰੂਪ ਹੋਣ ਕਰਕੇ ਜਿਸਦੇ ਅਨੇਕਾਂ ਰੰਗ ਹਨ।

**ਗੋਪਾਲ ਦਾਮੋਦਰ ਦੀਨ ਦਇਆਲ ॥ ਦੁਖ ਭੰਜਨ ਪੂਰਨ ਕਿਰਪਾਲ ॥**

ਉਹ ਦਮੋਦਰ ਪਰਮਾਤਮਾ ਗੋ×ਪਾਲ=ਗਊਆਂ ਦੇ, ਵਾ:-ਇੰਦ੍ਰੀਆਂ ਦੇ, ਵਾ:-ਵੇਦਾਂ ਦੇ ਪਾਲਣ ਵਾਲਾ ਹੈ, ਤੇ ਦੀਨ ਦਿਆਲ ਹੈ। ਦੁਖਾਂ ਦੇ ਨਾਸ ਕਰਨ ਵਾਲਾ ਤੇ ਪੂਰਨ ਕ੍ਰਿਪਾਲੂ ਹੈ।

**ਸਿਮਰਿ ਸਿਮਰਿ ਨਾਮੁ ਬਾਰੰਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥੨॥**

ਬਾਰੰ×ਬਾਰ=ਮੁੜ ਮੁੜਕੇ ਉਸਦੇ ਨਾਮਾਂ ਨੂੰ ਸਿਮਰਨਾ ਹੀ ਸਿਮਰਨਾ ਕਰ।

ਵਾ:-ਮਨ, ਬਾਣੀ, ਸਰੀਰ ਕਰਕੇ ਵਾਰੰਵਾਰ ਉਸ ਦੇ ਨਾਮਾਂ ਨੂੰ ਸਿਮਰਨਾ ਕਰ।

ਗੁਰੂ ਜੀ ਕਥਨ ਕਰਦੇ ਹਨ ਇਹ ਨਾਮ ਹੀ ਜੀਵ ਦਾ ਅਧਾਰ=ਆਸਰਾ ਹੈ ॥ ੨ ॥

**ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥**

ਸੁਖਮਨੀ ਸਾਹਿਬ ਦੇ ਸਾਧ=ਸ੍ਰੇਸ਼ਟ ਬਚਨ ਹੀ ਉਤਮ ਸਲੋਕ ਹਨ।

ਵਾ-ਇਹ ਸਲੋਕ ਉਤਮ ਹਨ ਕਿਉਂਕਿ ਇਸਦੇ ਵਿਚ ਸੰਤਾਂ ਦੇ ਉਸਤਤੀ ਰੂਪ ਬਚਨ ਹਨ।

ਯਥਾ:-ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥ (ਪੰਨਾ ੨੭੨)

ਅਥਵਾ:-ਸ×ਲੋਕ=ਉਹੀ ਅਲੌਕਿਕ ਉੱਤਮ ਜੋ ਸਾਧ ਵਸਤੂ ਅਰਥਾਤ ਆਤਮ ਵਸਤੂ ਹੈ ਉਸ ਦੀ ਪ੍ਰਾਪਤੀ ਦੇ ਇਹ ਬਚਨ ਹਨ। ਪੁਨਾ ਇਹ ਬਚਨ ਲਾਲਾਂ ਤੇ ਰਤਨਾਂ ਵਾਂਙੂ ਅਮੋਲਕ ਹਨ।

**ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥**

ਇਨ੍ਹਾਂ ਬਚਨਾਂ ਨੂੰ ਜੋ ਸ਼ਰਧਾ ਨਾਲ ਸੁਣੇਗਾ ਅਤੇ ਕਮਾਵੇਗਾ ਉਸ ਦਾ ਉਧਾਰ ਹੋਵੇਗਾ। ਉਹ ਆਪ ਤਰੇਗਾ ਅਤੇ ਹੋਰਨਾਂ ਅਧਿਕਾਰੀ ਲੋਕਾਂ ਨੂੰ ਭੀ ਤਾਰ ਲਵੇਗਾ।

**ਸਫਲ ਜੀਵਨੁ ਸਫਲੁ ਤਾਕਾ ਸੰਗੁ ॥ ਜਾਕੈ ਮਨਿ ਲਾਗਾ ਹਰਿ ਰੰਗੁ ॥**

ਸੁਖਮਨੀ ਸਾਹਿਬ ਜੀ ਦਾ ਪਾਠ ਕਰਦਿਆਂ ਕਰਦਿਆਂ ਜਿਸਦੇ ਮਨ ਵਿਚ ਹਰੀ ਦਾ ਰੰਗੁ=ਪ੍ਰੇਮ ਲਗਾ ਹੈ। ਉਸ ਪੁਰਸ਼ ਦਾ ਜੀਵਨ ਸਫਲ ਹੈ ਅਤੇ ਉਸਦਾ ਸੰਗ ਕਰਨਾ ਭੀ ਸਫਲ ਹੈ।

**ਜੈ ਜੈ ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥**

ਜੋ ਪੁਰਸ਼ ਸੁਖਮਨੀ ਸਾਹਿਬ ਜੀ ਦਾ ਪਾਠ ਨਿਤਨੇਮ ਨਾਲ ਕਰਦਾ ਹੈ। ਉਸਦੇ ਜੈ ਜੈ ਸ਼ਬਦਾਂ ਦੇ ਅਨਾਹਦੁ=ਇਕ ਰਸ ਵਾਜੇ ਵਜਦੇ ਹਨ।*

ਜੋ ਪੁਰਸ਼ ਸੁਖਮਨੀ ਸਾਹਿਬ ਜੀ ਦੇ ਪਾਠ ਨੂੰ ਸੁਣ ਸੁਣ ਕੇ ਮਨ ਵਿਚ ਅਨੰਦ ਧਾਰਨ ਕਰਦਾ ਹੈ ਉਸ ਨੂੰ ਪਰਮਾਤਮਾ ਗਾਜੈ=ਪ੍ਰਗਟ ਹੁੰਦਾ ਹੈ।

**ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨ ਕੈ ਸਾਥੇ ॥੩॥**

ਜੋ ਪ੍ਰੇਮ ਭਾਵ ਨਾਲ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ ਓਹੀ ਅਸਲ ਮਹਾਤਮਾ ਹੈ। ਉਸਦੇ ਮਥੇ ਦੇ ਅਗਰ ਭਾਗ ਗੋਪਾਲ ਪਰਗਟ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਦੇ ਸਾਥੇ=ਨਾਲ ਰਹਿਣ ਵਾਲੇ ਸਾਰੇ ਉਧਰੇ=ਤਰ ਗਏ ਹਨ।

**ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥**

ਸ਼ਰਨ ਆਇਆਂ ਦੀ ਰਖਿਆ ਕਰਨੇ ਜੋਗ ਹੈ। ਇਹ ਗੱਲ ਸੁਣਕੇ ਜਦ ਅਸੀਂ ਪ੍ਰਭੂ ਦੀ ਸ਼ਰਨ ਵਿਚ ਆਏ ਤਾਂ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਨਾਲ ਮਿਲਾ ਲੀਤਾ।

---

*ਭਾਈ ਮਨੀ ਸਿੰਘ ਜੀ ਘਿਉ ਵਾਲੇ ਜਿਨ੍ਹਾਂ ਨੂੰ ਸੰਨ ੧੯੪੪ ਵੈਸਾਖੀ ਵਾਲੇ ਦਿਨ ਤੋਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਹੇਠਾਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਨਿਤਨੇਮ ਨਾਲ ਪਾਠ ਕਰਦਿਆਂ ਅਜ ੧੯੭੨ ਵੈਸਾਖੀ ਤਕ ਪੂਰੇ ੨੮ ਸਾਲ ਹੋ ਚੁਕੇ ਹਨ। ਜਿਨ੍ਹਾਂ ਨੂੰ ਪਹਿਲੇ ਕੋਈ ਜਾਣਦਾ ਵੀ ਨਹੀਂ ਸੀ ਪਰ ਅਜ ਸੁਖਮਨੀ ਸਾਹਿਬ ਜੀ ਦੇ ਪ੍ਰਤਾਪ ਕਰਕੇ ਸਾਰੇ ਜੈ ਜੈ ਕਾਰ ਅਤੇ ਨਮਸਕਾਰਾਂ ਕਰਦੇ ਹਨ। ਉਮੀਦ ਹੈ ਗੁਰੂ ਬਾਬਾ ਮਿਹਰ ਕਰੇ ਅਗੋਂ ਭੀ ਜਿੰਦਗੀ ਤਕ ਇਸ ਨੇਮ ਨੂੰ ਨਿਭਾਣਗੇ।

**ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧ ਸੰਗਿ ਲੈਨ ॥**

ਜਦੋਂ ਦੇ ਗੁਰਾਂ ਦੀ ਸਤਸੰਗਤਿ ਵਿਚ ਬੈਠਕੇ ਨਾਮ ਅੰਮ੍ਰਿਤ ਲੈਣ ਲਗ ਪਏ ਹਾਂ। ਤਦੋਂ ਦੇ ਸਭ ਦੀ ਚਰਨ ਧੂੜ ਹੋਣ ਕਰਕੇ ਹਿਰਦੇ ਵਿਚੋਂ ਵੈਰ ਭਾਵ ਮਿਟ ਗਏ ਹਨ।

**ਸੁ ਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥**

ਗੁਰਦੇਵ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਮੇਰੇ ਤੇ ਪ੍ਰਸੰਨ ਹੋਏ ਹਨ।

ਇਸ ਲਈ ਮੈਂ ਸੇਵਕ ਦੀ ਸੇਵਾ ਕੀਤੀ ਪੂਰੀ ਹੋ ਗਈ ਭਾਵ ਸਫਲ ਹੋ ਗਈ ਹੈ।

**ਆਲ ਜੰਜਾਲ ਬਿਕਾਰ ਤੇ ਰਹਤੇ ॥ ਰਾਮ ਨਾਮ ਸੁਨਿ ਰਸਨਾ ਕਹਤੇ ॥**

ਆਲ ਜੰਜਾਲ=ਘਰ ਦੇ ਧੰਧਿਆਂ ਤੋਂ ਅਤੇ ਹੋਰ ਕਈ ਤਰ੍ਹਾਂ ਦੇ ਵਿਕਾਰਾਂ ਤੋਂ,ਵਾ:-ਕਾਮ ਆਦਿਕ ਵਿਕਾਰਾਂ ਤੋਂ ਰਹਿਤ ਹੋਏ ਹਾਂ।

ਹੁਣ ਤਾਂ ਹਰ ਵੇਲੇ ਰਾਮ ਨਾਮ ਸੁਣਦੇ ਹਾਂ ਅਤੇ ਰਸਨਾ ਤੋਂ ਕਥਨ ਕਰਦੇ ਹਾਂ।

**ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥ ਨਾਨਕ ਨਿਬਹੀ ਖੇਪ ਹਮਾਰੀ ॥੪॥**

ਕਰਿ ਪ੍ਰਸਾਦੁ=ਕਿਰਪਾ ਕਰਨ ਵਾਲੇ ਪ੍ਰਭੂ ਨੇ ਦਇਆ ਦ੍ਰਿਸ਼ਟੀ ਧਾਰੀ ਹੈ।

ਅਥਵਾ:-ਗੁਰਾਂ ਨੇ ਕਿਰਪਾ ਕੀਤੀ ਹੈ ਤੇ ਪ੍ਰਭੂ ਨੇ ਭੀ ਦਇਆ ਧਾਰੀ ਹੈ। ਗੁਰੂ ਜੀ ਕਥਨ ਕਰਦੇ ਹਨ ਤਾਂ ਹੀ ਇਹ ਸਾਡੀ ਭਗਤੀ ਰੂਪ, ਵਾ:-ਸੁਖਮਨੀ ਰੂਪ ਖੇਪ ਤੋੜ ਨਿਬਹੀ=ਨਿਭ ਗਈ ਹੈ ॥ ੪ ॥ (ਅਗਲੀਆਂ ਚਾਰ ਪਉੜੀਆਂ ਵਿਚ ਸੁਖਮਨੀ ਸਾਹਿਬ ਜੀ ਦੇ ਪਾਠ ਕਰਨ ਅਤੇ ਸੁਣਨ ਦਾ ਮਹਾਤਮ ਕਥਨ ਕਰਦੇ ਹਨ)

**ਪ੍ਰਭ ਕੀ ਉਸਤਤਿ ਕਰਹੁ ਸੰਤਮੀਤ ॥ ਸਾਵਧਾਨ ਏਕਾਗਰ ਚੀਤ ॥**

ਹੇ ਸੰਤ ਜਨੋ, ਹੇ ਮਿਤਰੋ! ਸਾਵਧਾਨ ਹੋਕੇ ਇਕਾਗਰ ਚਿਤ ਨਾਲ ਪ੍ਰਭੂ ਦੀ ਉਸਤਤੀ ਰੂਪ ਸੁਖਮਨੀ ਸਾਹਿਬ ਜੀ ਨੂੰ ਉਚਾਰਣਾ ਕਰੋ।

**ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥**

ਇਸ ਸੁਖਮਨੀ ਸਾਹਿਬ ਵਿਚ ਤਿੰਨ ਚੀਜ਼ਾਂ ਹਨ, ਗੋਬਿੰਦ ਦੇ ਗੁਣ, ਗੋਬਿੰਦ ਦਾ ਨਾਮ ਅਤੇ ਗੋਬਿੰਦ ਦਾ ਸਹਜ=ਗਿਆਨ। ਜਿਸ ਪੁਰਸ਼ ਦੇ ਮਨ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਵਸਦਾ ਹੈ ਉਹ ਨਿਧੀਆਂ ਦਾ ਨਿਧਾਨ=ਖਜ਼ਾਨਾ ਹੋ ਜਾਂਦਾ ਹੈ।

**ਸਰਬ ਇਛਾ ਤਾਕੀ ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥**

ਉਸਦੀਆਂ ਸਾਰੀਆਂ ਇੱਛਾਂ ਪੂਰਨ ਹੋ ਜਾਂਦੀਆਂ ਹਨ। ਉਹ ਪੁਰਸ਼ ਪਰਧਾਨ ਹੋਕੇ ਸਾਰਿਆਂ ਲੋਕਾਂ ਵਿਚ ਪ੍ਰਗਟ ਹੋ ਜਾਂਦਾ ਹੈ।

**ਸਭ ਤੇ ਊਚ ਪਾਏ ਅਸਥਾਨੁ ॥ ਬਹੁਰਿ ਨ ਹੋਵੈ ਆਵਨ ਜਾਨੁ ॥**

ਪੁਨਾ ਉਹ ਪੁਰਸ਼ ਸਾਰਿਆਂ ਤੋਂ ਉਚਾ ਅਸਥਾਨ ਜੋ ਪਰਮਪਦ ਹੈ ਉਸ ਨੂੰ ਪਾ ਲੈਂਦਾ ਹੈ। ਜਿਸ ਅਸਥਾਨ ਤੋਂ ਉਸਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੁੰਦਾ।

## ਸਾਖੀ–ਗੋਪਾਲ ਨਾਮੇ ਵੈਰਾਗੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉਸਤਤੀ ਸੁਣਕੇ ਇਕ ਬਾਬਾ ਗੋਪਾਲ ਨਾਮੇ ਵੈਰਾਗੀ ਨੇ ਮਹਾਰਾਜ ਜੀ ਦੀ ਸ਼ਰਨ ਆ ਕੇ ਬੇਨਤੀ ਕੀਤੀ ਮੈਨੂੰ ਭੀ ਅੰਮ੍ਰਿਤ ਛਕਾਓ ਤਾਂ ਹਜ਼ੂਰ ਨੇ ਕਿਹਾ ਸੰਤ ਜੀ ਆਪ ਏਸੇ ਭੇਖ ਵਿਚ ਰਹਿਕੇ ਸਿੱਖੀ ਦਾ ਪ੍ਰਚਾਰ ਕਰੋ ਅਸੀਂ ਆਪ ਜੀ ਉਤੇ ਬਹੁਤ ਖੁਸ਼ ਹਾਂ। ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਬਾਬਾ ਗੋਪਾਲ ਜੀ ਨੇ ਜ਼ਿਲਾ ਝੰਗ ਕੋਟ ਈਸਾ ਸ਼ਾਹ ਵਿਚ ਆਪਣਾ ਟਿਕਾਣਾ ਬਣਾਇਆ, ਤੇ ਨਾਮ ਸਿਮਰਨ ਦਾ ਸਭ ਨੂੰ ਉਪਦੇਸ਼ ਦਿੰਦੇ ਰਹੇ ਇਕ ਦਿਨ ਦਾ ਜ਼ਿਕਰ ਹੈ ਇਕ ਮਹਾਜਨ ਨੇ ਆਪਣੇ ਨੌਕਰ ਨੂੰ ਦਰਿਆ ਤੋਂ ਪਾਰ ਬੂਲੋ ਪਿੰਡ ਵਿਚ ਤੂੜੀ ਲੈਣ ਭੇਜਿਆ। ਤੂੜੀ ਲੈਂਦਿਆਂ ਵਿਚੋਂ ਸੱਪ ਨੇ ਨਿਕਲਕੇ ਉਸ ਨੂੰ ਡੰਗ ਮਾਰਿਆ, ਤਾਂ ਉਹ ਉਸੀ ਵੇਲੇ ਮਰ ਗਿਆ। ਪਰ ਉਹ ਹਰ ਵੇਲੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੁੰਦਾ ਸੀ ਅਤੇ ਉਸ ਵੇਲੇ ਭੀ ਸੁਖਮਨੀ ਸਾਹਿਬ ਜੀ ਦਾ ਪਾਠ ਕਰ ਰਿਹਾ ਸੀ। ਜਿਸ ਤੇ ਉਹ ਅੰਤ ਨੂੰ ਬਿਬਾਣ ਪਰ ਚੜ੍ਹਕੇ ਸਚਖੰਡ ਜਾ ਰਿਹਾ ਸੀ। ਬਾਬਾ ਗੋਪਾਲ ਜੀ ਨੇ ਜਦ ਅਕਾਸ਼ ਵਲ ਉਹ ਬਿਬਾਨ ਜਾਂਦਾ ਵੇਖਿਆ ਕਿ ਦੇਵਤੇ ਬਿਬਾਣ ਲਈ ਜਾਂਦੇ ਹਨ ਤਾਂ ਉਹ ਆਪਣੀ ਅੰਤਰਜਾਮਤਾ ਦੇ ਬਲ ਨਾਲ ਸਮਝ ਗਏ ਕਿ ਉਹ ਫਲਾਣਾ ਆਦਮੀ ਬਿਬਾਣ ਪਰ ਜਾ ਰਿਹਾ ਹੈ।

ਨਮਸ਼ਕਾਰ ਕਰਕੇ ਕਿਹਾ–ਵਾਹ ਵਾਹ ਭਲੇ ਭਲੇ! ਪਾਸ ਬੈਠੇ ਸੇਵਕਾਂ ਨੇ ਪੁਛਿਆ ਆਪ ਜੀ ਨੇ ਭਲੇ ਭਲੇ ਕਿਉਂ ਕਿਹਾ ਹੈ ਤਾਂ ਬਾਬਾ ਗੋਪਾਲ ਜੀ ਨੇ ਕਿਹਾ–ਸਪੜੇ ਜਾਤੀ ਵਾਲੇ ਮਹਾਜਨ ਦਾਂ ਇਕ ਨੌਕਰ ਸੀ ਜੋ ਹਮੇਸ਼ਾਂ ਸੁਖਮਨੀ ਸਾਹਿਬ ਜੀ ਦਾ ਪਾਠ ਬੜੇ ਪ੍ਰੇਮ ਨਾਲ ਕਰਦਾ ਸੀ। ਉਹ ਤੂੜੀ ਲਿਆਣ ਦੇ ਕੰਮ ਗਿਆ ਸੀ ਸਰਪ ਦੇ ਡੰਗ ਨਾਲ ਮਿਰਤੂ ਹੋ ਗਿਆ ਹੈ। ਸਰਪ ਦਾ ਡੰਗਿਆ ਕਦੇ ਮੁਕਤ ਨਹੀਂ ਹੁੰਦਾ ਪਰ ਸੁਖਮਨੀ ਸਾਹਿਬ ਦੇ ਪ੍ਰਤਾਪ ਕਰਕੇ ਅਜ ਉਹ ਬਿਬਾਣ ਪਰ ਚੜ੍ਹਕੇ ਸਚਖੰਡ ਜਾ ਰਿਹਾ ਹੈ, ਇਸਦਾ ਅਗੋਂ ਲਈ ਜੰਮਣ ਮਰਨ ਮਿਟ ਗਿਆ ਹੈ ਇਸ ਕਰਕੇ ਅਸਾਂ ਨੇ ਭਲੇ ਭਲੇ ਕਿਹਾ ਹੈ ਕਿ ਇਹ ਸਭ ਤੋਂ ਚੰਗਾ ਹੈ ਜੋ ਸੁਖਮਨੀ ਦੇ ਪਾਠ ਦੁਆਰਾ ਆਪਣਾ ਜਨਮ ਸਫਲ ਕਰਕੇ ਸਚਖੰਡ ਚਲਾ ਗਿਆ ਹੈ।

[ਭਗਤਪ੍ਰੇਮ ਪ੍ਰਕਾਸ਼ ਉਤਰਾਰਧ ਹੁਲਾਸ ੬ ਪੰਨਾ ੧੨੭

## ਹਰਿ ਧਨੁ ਖਾਟਿ ਚਲੈ ਜਨੁ ਸੋਇ ॥ ਨਾਨਕ ਜਿਸਹਿ ਪਰਾਪਤਿ ਹੋਇ ॥੫॥

ਗੁਰੂ ਜੀ ਕਥਨ ਕਰਦੇ ਹਨ ਜਿਸਨੂੰ ਸੁਖਮਨੀ ਸਾਹਿਬ ਜੀ ਦਾ ਪਾਠ ਕਰਨਾ ਨਿਤ ਪ੍ਰਾਪਤ ਹੁੰਦਾ ਹੈ। ਉਹ ਪੁਰਸ਼ ਹਰੀ ਨਾਮ ਰੂਪੀ ਧਨ ਨੂੰ ਖਟਕੇ ਚਲਦਾ ਹੈ।

(ਸੁਖਮਨੀ ਸਾਹਿਬ ਜੀ ਦੇ ਪਾਠ ਕਰਨ ਵਾਲੇ ਨੂੰ ਹੇਠ ਲਿਖੀਆਂ ਸਭ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ)

## ਖੇਮ ਸਾਂਤਿ ਰਿਧਿ ਨਵਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥

ਖੇਮ=ਰਖਿਆ, ਮਨ ਦੀ ਸ਼ਾਂਤੀ, ਅਲਪ ਵਸਤੂ ਅਨੇਕ ਪੁਰਸ਼ਾਂ ਵਿਚ ਵਰਤਾਣ ਨਾਲ ਭੀ ਨਾ ਮੁਕਣੀ ਰੂਪ ਰਿਧੀ ਅਤੇ ੧ ਮਹਾਂ ਪਦਮ, ੨ ਪਦਮ, ੩ ਕਛਪ, ੪ ਮਕਰ, ੫ ਮੁਕੰਦ, ੬ ਨੀਲ, ੭ ਅਰਬ, ੮ ਖਰਬ, ੯ ਕੰਦ ਰੂਪ ਨੌਂ ਨਿਧੀਆਂ।

ਮਨ ਬੁੱਧੀ ਆਦਿਕਾਂ ਦਾ ਗਿਆਨ, ਵਾ:–ਸਰੇਸ਼ਟ ਬੁੱਧੀ ਤੇ ਸ਼ਾਸਤ੍ਰ ਗਿਆਨ, ਵਾ:–ਪਰੋਖ ਗਿਆਨ ਅਤੇ ਸਾਰੀਆਂ ਸਿਧੀਆਂ ਉਸਨੂੰ ਪ੍ਰਾਪਤ ਹੁੰਦੀਆਂ ਹਨ।

(ਪੰਨਾ ੨੯੬)

**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥**

ਹਰ ਕਿਸਮ ਦੀ ਵਿਦਿਆ, ਵਾ :–ਆਤਮ ਵਿਦਿਆ, ਪ੍ਰਤਖ ਜਪ ਤਪ, ਵਾ :–ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ [ਪੰਨਾ ੪੨੩] ਭਗਤੀ ਜੋਗ, ਤੇ ਪ੍ਰਭੂ ਦੇ ਚਰਨਾਂ ਦਾ ਧਿਆਨ। ਸ੍ਰੇਸ਼ਟ ਗਿਆਨ– ਅਪ੍ਰੋਖ ਗਿਆਨ ਅਤੇ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਉਤਮ ਫਲ ਘਰ ਬੈਠਿਆਂ ਪ੍ਰਾਪਤ ਹੁੰਦਾ ਹੈ।

**ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥**

ਧਰਮ, ਅਰਥ, ਕਾਮ ਤੇ ਮੋਖ ਰੂਪ ਚਾਰੇ ਪਦਾਰਥਾਂ ਦੀ ਪ੍ਰਾਪਤੀ ਹਿਰਦੇ ਕਮਲ ਦਾ ਖਿੜਨਾ। ਤਨ ਕਰਕੇ ਸਾਰਿਆਂ ਦੇ ਵਿਚ ਰਹਿਕੇ ਮਨ ਕਰਕੇ ਸਭਨਾਂ ਤੋਂ ਉਦਾਸ–ਅਸੰਗ ਰਹਿਣਾ।

ਯਥਾ :–ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥
[ਗਾਉੜੀ ਮ: ੫ ਪੰਨਾ ੧੮੧

**ਸੁੰਦਰੁ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥**

ਸਰੀਰ ਕਰਕੇ ਸੁੰਦਰ–ਸੋਹਣਾ ਸ਼ਹਿਜ਼ਾਦਾ ਹੋਣਾ, ਚਤੁਰੁ–ਦਾਨਾ ਹੋਣਾ, ਸਾਰਿਆਂ ਵੇਦਾਂ ਸ਼ਾਸਤ੍ਰਾਂ ਦੇ ਤਤ ਕਾ ਬੇਤਾ–ਸਿਧਾਂਤ ਦੇ ਜਾਣਨ ਵਾਲਾ ਹੋਣਾ। ਊਚ ਨੀਚ ਵਿਚ ਸਮਦਰਸੀ– ਸਮਦ੍ਰਿਸ਼ਟੀ ਹੋਣਾ, ਅਨੇਕਾਂ ਵਿੱਚ ਇਕ ਬ੍ਰਹਮ ਨੂੰ ਵੇਖਣਾ।

**ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥**
**ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥**

ਗੁਰੂ ਜੀ ਦੀ ਸਿਫਤ ਅਤੇ ਪਰਮੇਸ਼ਰ ਦੇ ਨਾਮਾਂ ਨਾਲ ਮਿਲੇ ਹੋਏ ਜੋ ਸੁਖਮਨੀ ਸਾਹਿਬ ਜੀ ਦੇ ਬਚਨ ਹਨ। ਇਨ੍ਹਾਂ ਬਚਨਾਂ ਨੂੰ ਜੋ ਗੁਰਾਂ ਦੁਆਰੇ ਆਪਣੇ ਕੰਨੀਂ ਸੁਨੇ–ਸੁਣਦਾ ਹੈ ਤੇ ਮੁਖਿ ਭਨੇ– ਮੂੰਹ ਨਾਲ ਕਥਨ ਕਰਦਾ ਹੈ ਅਤੇ ਮਨ ਵਿਚ ਮਨਨ ਕਰਦਾ ਹੈ, ਤਿਸੁ ਜਨ ਕੈ–ਉਸ ਪੁਰਸ਼ ਦੇ ਤਾਈਂ ਇਹ ਮੁਖੀ ਮੁਖੀ ਫਲ ਪ੍ਰਾਪਤ ਹੋਣੇ ਭਨੇ–ਕਥਨ ਕੀਤੇ ਹਨ ॥੬॥

**ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾਕੀ ਗਤਿ ਹੋਇ ॥**

ਨਿਧੀਆਂ ਦਾ ਖਜ਼ਾਨਾ ਜੋ ਇਹ ਸੁਖਮਨੀ ਸਾਹਿਬ ਹੈ ਜਿਹੜਾ ਕੋਈ ਇਸ ਨੂੰ ਮਨ ਕਰਕੇ ਜਪੇਗਾ। ਸਾਰੇ ਜੁਗ ਜਿਸ ਸੰਸਾਰ ਵਿਚ ਵਰਤਦੇ ਹਨ ਉਸ ਸੰਸਾਰ ਵਿਚ ਉਸ ਦੀ ਮੁਕਤੀ ਹੋਵੇਗੀ।

ਅਥਵਾ :–ਸਾਰਿਆਂ ਜੁਗਾਂ ਵਿਚੋਂ ਚਾਹੇ ਕਿਸੇ ਜੁਗ ਵਿਚ ਜਪ ਲਵੇ ਉਸ ਦੀ ਜ਼ਰੂਰ ਮੁਕਤੀ ਹੋਵੇਗੀ।

**ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥**

ਇਸ ਸੁਖਮਨੀ ਸਾਹਿਬ ਰੂਪ ਬਾਣੀ ਵਿਚ ਗੋਬਿੰਦ ਦੇ ਗੁਣ ਅਤੇ ਉਸ ਨਾਮ ਦੀ ਧੁਨੀ ਹੋ

ਰਹੀ ਹੈ। ਸਤਾਈ ਸਿੰਮ੍ਰਿਤੀਆਂ, ਛੇ ਸ਼ਾਸਤ੍ਰ ਅਤੇ ਚਾਰ ਵੇਦਾਂ ਨੇ ਜਿਸ ਨਾਮ ਦੀ ਮਹਿਮਾ ਕਥਨ ਕੀਤੀ ਹੈ।

**ਸਗਲ ਮਤਾਂਤ ਕੇਵਲ ਹਰਿਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥**

ਸਾਰਿਆਂ ਮਤਾਂ ਦਾ ਸਿਧਾਂਤ ਇਕ ਹਰੀ ਦਾ ਨਾਮ ਹੈ, ਉਹ ਨਾਮ ਹੀ ਇਸ ਸੁਖਮਨੀ ਸਾਹਿਬ ਜੀ ਦੇ ਵਿਚ ਹੈ। ਪ੍ਰਸ਼ਨ :-ਇਸ ਬਾਣੀ ਦਾ ਨਿਵਾਸ ਕਿਥੇ ਹੈ ?

ਗੁਰ ਉੱਤਰ :-ਗੋਬਿੰਦ ਦੇ ਜੋ ਭਗਤ ਹਨ ਉਨ੍ਹਾਂ ਦੇ ਮਨ ਵਿਚ ਇਸ ਸੁਖਮਨੀ ਸਾਹਿਬ ਜੀ ਦਾ ਨਿਵਾਸ ਹੈ। ਜਿਵੇਂ ਆਰੰਭ ਵਿਚ ਕਿਹਾ ਹੈ :-ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤਿ ਜਨਾ ਕੈ ਮਨਿ ਬਿਸ੍ਰਾਮ ॥ [ਪੰਨਾ ੨੬੨

**ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥**

ਜੋ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ ਉਹ ਪੂਰਨ ਸਾਧ ਹੈ ਉਸ ਦੇ ਸੰਗ ਕਰ ਕੇ ਕਰੋੜਾਂ ਅਪ੍ਰਾਧ=ਪਾਪ ਮਿਟ ਜਾਂਦੇ ਹਨ। ਉਹਨਾਂ ਹੀ ਸੰਤਾਂ ਦੀ ਕ੍ਰਿਪਾ ਨਾਲ ਇਹ ਜੀਵ ਜਮਾਂ ਤੋਂ ਛੁਟ ਜਾਂਦਾ ਹੈ।

**ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥੭॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਨੇ ਕਿਰਪਾ ਕਰਕੇ ਜਿਨ੍ਹਾਂ ਦੇ ਮੱਥੇ ਪਰ ਸ਼ੁਭ ਕਰਮ ਲਿਖ ਪਾਏ ਹਨ। ਉਹੀ ਪੁਰਸ਼ ਸੰਤਾਂ ਦੀ ਸ਼ਰਨ ਵਿਚ ਆਉਂਦੇ ਹਨ ॥ ੭ ॥

**ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**

ਜਿਸ ਪੁਰਸ਼ ਦੇ ਮਨ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਵਸਦਾ ਹੈ ਅਤੇ ਜੋ ਪੁਰਸ਼ ਪ੍ਰੀਤੀ ਲਾਕੇ ਸੁਖਮਨੀ ਸਾਹਿਬ ਜੀ ਦਾ ਪਾਠ ਸੁਣਦਾ ਹੈ। ਉਸ ਪੁਰਸ਼ ਨੂੰ ਹਰੀ ਪ੍ਰਭੂ ਚੇਤੇ ਆਉਂਦਾ ਹੈ।

**ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤਕਾਲ ਉਧਾਰੈ ॥**

ਇਹ ਸੁਖਮਨੀ ਸਾਹਿਬ ਉਸਦੇ ਜਨਮ ਮਰਨ ਦਾ ਦੁਖ ਨਵਿਰਤ ਕਰ ਦਿੰਦੀ ਹੈ ਅਤੇ ਜੋ ਪ੍ਰਾਪਤ ਹੋਣੀ ਬਹੁਤ ਦੁਲਭ=ਕਠਨ ਹੈ ਉਸ ਮਨੁਖਾ ਦੇਹੀ ਨੂੰ ਇਹ ਸੁਖਮਨੀ ਸਾਹਿਬ ਤਤਕਾਲ= ਸ਼ੀਘਰ [ਜਲਦੀ] ਤਾਰ ਕੇ ਸਚਖੰਡ ਪਹੁੰਚਾ ਦਿੰਦੀ ਹੈ।

## ਸਾਖੀ-ਸਿਖ ਦੇ ਸਚਖੰਡ ਜਾਣ ਦੀ

ਇਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਪਾਸ ਇਕ ਸਿਖ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ! ਅਮਕੇ ਸਿਖ ਨੇ ਬੜਾ ਭਾਰੀ ਅਪਰਾਧ ਕੀਤਾ ਹੈ ਇਸ ਨੂੰ ਇਸ ਦੇ ਬਦਲੇ ਵਿਚ ਕੋਈ ਸਜ਼ਾ ਦਿਤੀ ਜਾਣੀ ਚਾਹੀਦੀ ਹੈ। ਰੋਜੀ ਪ੍ਰੀਤਮ ਨੇ ਉਸ ਸਿਖ ਨੂੰ ਆਪਣੇ ਪਾਸ ਬੁਲਾ ਕੇ ਸਾਰੀ ਗੱਲਬਾਤ ਪੁਛੀ ਤੇ ਕਿਹਾ ਸਾਰੇ ਸਿਖ ਤੇਰੀ ਸ਼ਿਕਾਇਤ ਕਰ ਰਹੇ ਸਨ ਇਸ ਲਈ

ਤੈਨੂੰ ਸਜ਼ਾ ਦਿਤੀ ਜਾਂਦੀ ਹੈ। ਹੋਰ ਸਿਖ ਨੂੰ ਹੁਕਮ ਦੇ ਕੇ ਕਿਹਾ ਇਸ ਸਿਖ ਨੂੰ ਖੜਾ ਕਰਕੇ ਆਸੇ ਪਾਸੇ ਕੰਧ੍ਹਾਂ ਬਣਵਾ ਕੇ ਵਿਚ ਚਿਨਵਾ ਦਿਓ। ਕਾਰੀਗਰ ਬੁਲਾ ਕੇ ਕੰਧਾਂ ਉਸਾਰਨੀਆਂ ਸ਼ੁਰੂ ਕਰ ਦਿਤੀਆਂ। ਉਹ ਸਿਖ ਸੁਖਮਨੀ ਸਾਹਿਬ ਜੀ ਦੇ ਪਾਠ ਦਾ ਬੜਾ ਅਭਿਆਸੀ ਸੀ। ਉਹ ਅੰਦਰ ਖੜਾ ਹੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਰਿਹਾ। ਕੁਝ ਸਮੇਂ ਤੋਂ ਬਾਅਦ ਰੋਜ਼ੀ ਪ੍ਰੀਤਮ ਜੀ ਨੇ ਸਿਖਾਂ ਨੂੰ ਕਿਹਾ ਕਿ ਕੰਧ ਢਾਹ ਕੇ ਉਸ ਦੇ ਸਰੀਰ ਦਾ ਸਸਕਾਰ ਕਰ ਦਿਓ। ਹੁਕਮ ਨੂੰ ਪ੍ਰਵਾਨ ਕਰਦੇ ਹੋਏ ਜਦੋਂ ਸਿਖਾਂ ਨੇ ਕੰਧ ਢਾਹੀ ਤਾਂ ਕੀ ਦੇਖਿਆ ਕਿ ਉਸਦੇ ਸਰੀਰ ਦੀ ਕੋਈ ਅਸਤ੍ਰੀ [ਹੱਡੀ] ਮਾਤ੍ਰ ਵੀ ਦਿਸਣ ਵਿਚ ਨਾ ਆਈ। ਇਹ ਦੇਖ ਕੇ ਸਿਖ ਬੜੇ ਹੈਰਾਨ ਹੋਏ ਤੇ ਮਹਾਰਾਜ ਪਾਸੋਂ ਪੁਛਿਆ ਕਿ ਇਹ ਕੀ ਕੌਤਕ ਬਣਿਆ ਹੈ? ਹਜ਼ੂਰ ਨੇ ਕਿਹਾ ਇਹ ਸੁਖਮਨੀ ਸਾਹਿਬ ਜੀ ਦੇ ਪਾਠ ਦਾ ਮਹਾਤਮ ਹੈ। ਇਹ ਸਿਖ ਅੰਦਰ ਖੜਾ ਹੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਰਿਹਾ ਹੈ, ਇਸ ਕਰਕੇ ਇਹ ਸਣਦੇਹਾ ਹੀ ਸਚਖੰਡ ਨੂੰ ਚਲਾ ਗਿਆ ਹੈ। ਇਸ ਲਈ ਤੁਸੀਂ ਸਾਰੇ ਸੁਖਮਨੀ ਸਾਹਿਬ ਜੀ ਦੇ ਪਾਠ ਦੇ ਨਿਤਨੇਮੀ ਬਣੋ। ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਨਾਲ ਮਨੁਖ ਆਪਣੀ ਦੁਰਲਭ ਦੇਹ ਨੂੰ ਸ਼ੀਘਰ ਹੀ ਸਫਲਾ ਕਰ ਲੈਂਦਾ ਹੈ ਤੇ ਸੰਸਾਰ ਸਾਗਰ ਤੋਂ ਪਾਰ ਉਤਰ ਜਾਂਦਾ ਹੈ।

## ਨਿਰਮਲ ਸੋਭਾ ਅੰਮ੍ਰਿਤ ਤਾਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥

ਇਕ ਪਰਮੇਸ਼ਰ ਦੇ ਨਾਮਾਂ ਦਾ ਬੋਹਲ ਜੋ ਸੁਖਮਨੀ ਸਾਹਿਬ ਹੈ ਇਹ ਜਿਸ ਦੇ ਮਨ ਵਿਚ ਸਮਾਂਦੀ ਹੈ।

ਉਸ ਦੀ ਨਿਰਮਲ ਸ਼ੋਭਾ ਹੁੰਦੀ ਹੈ ਅਤੇ ਉਸਦੀ ਬਾਣੀ ਵੀ ਅੰਮ੍ਰਿਤ ਵਾਂਙੂ ਮਿੱਠੀ ਹੋ ਜਾਂਦੀ ਹੈ।

## ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾਕੇ ਕਰਮ ॥

ਦੁਖ ਜਨਮ ਮਰਨ ਦਾ, ਰੋਗ ਹਉਮੈ ਦਾ, ਵਾ :–ਅਗਿਆਨ ਰੂਪੀ ਰੋਗ, ਜਮਾਂ ਦਾ ਡਰ ਅਤੇ ਪੰਜ ਪ੍ਰਕਾਰ ਦਾ ਭਰਮ ਇਤਿਆਦਿਕ ਸਾਰੇ ਵਿਕਾਰ ਬਿਨਸ ਜਾਂਦੇ ਹਨ।

ਵਾ:–ਪ੍ਰਤੱਖ ਦੁਖ ਰੋਗ ਅਤੇ ਭੈ ਭਰਮ ਸਭ ਬਿਨਸ ਜਾਂਦੇ ਹਨ।

ਯਥਾ :–ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥੨॥

[ਗਉੜੀ ਮਹਲਾ ੫ ਪੰਨਾ ੧੯੩

ਜੋ ਸੁਖਮਨੀ ਸਾਹਿਬ ਜੀ ਦਾ ਨਿਤਨੇਮ ਨਾਲ ਪਾਠ ਕਰਦਾ ਹੈ, ਤਿਸ ਦੇ ਨਿਰਮਲ ਕਰਮ ਹੋਣ ਕਰ ਕੇ ਉਸਦਾ ਨਾਂ ਸਾਧ ਪੈ ਜਾਂਦਾ ਹੈ।

## ਸਾਖੀ—ਵਜ਼ੀਰ ਖਾਂ ਦੀ

'ਨਾਨਕ ਦੁਖੀਆ ਸਭ ਸੰਸਾਰ ॥' ਦੇ ਮਹਾਂਵਾਕ ਅਨੁਸਾਰ ਜਹਾਂਗੀਰ ਬਾਦਸ਼ਾਹ ਦਾ ਅਹਿਲਕਾਰ ਜੋ ਵਜ਼ੀਰ ਖਾਂ ਸੀ, ਉਸ ਨੂੰ ਜਲੋਧਰ ਰੋਗ ਹੋ ਗਿਆ। ਦੂਰੋਂ ਦੂਰੋਂ ਚੰਗੇ ਤੋਂ ਚੰਗੇ ਡਾਕਟਰ ਬੁਲਾ ਕੇ ਬਹੁਤੇਰੇ ਇਲਾਜ ਕਰਵਾਏ ਪਰ ਪੂਰੀ ਕਾਮਯਾਬੀ ਹਾਸਲ ਨਾ ਹੋਈ। ਜਲੋਧਰ ਰੋਗ ਨਾਲ ਬਹੁਤ ਹੀ ਤੜਫਦਾ ਰਿਹਾ ਕਰੇ।

ਇਕ ਗੁਰੂ ਜੀ ਦਾ ਨਿਤਨੇਮੀ ਸਿਖ ਇਸ ਦੇ ਮਕਾਨ ਅਗੋਂ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੋਇਆ ਰੋਜ਼ ਲੰਘਿਆ ਕਰੇ ਜਿਤਨਾ ਚਿਰ ਇਸ ਦੇ ਕੰਨਾਂ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਸੁਣੀਂਦਾ ਰਹੇ ਉਤਨਾ ਚਿਰ ਅਰਾਮ ਰਹੇ। ਆਖ਼ਿਰ ਇਕ ਦਿਨ ਉਸ ਸਿਖ ਨੂੰ ਆਪਣੇ ਪਾਸ ਬੁਲਾਕੇ ਵਜ਼ੀਰ ਖਾਂ ਨੇ ਬੇਨਤੀ ਕੀਤੀ ਜਿਹੜੀ ਕਲਾਮ ਅੰਮ੍ਰਿਤ ਵੇਲੇ ਤੂੰ ਰੋਜ਼ ਪੜ੍ਹਦਾ ਇਥੋਂ ਲੰਘਦਾ ਹੈਂ ਉਹ ਕਲਾਮ ਤੂੰ ਮੇਰੇ ਪਾਸ ਬੈਠ ਕੇ ਮੈਨੂੰ ਰੋਜ਼ ਸੁਣਾਇਆ ਕਰ ਤਾਂ ਕਿ ਇਹ ਮੇਰਾ ਰੋਗ ਦੂਰ ਹੋ ਜਾਵੇ। ਸਿਖ ਨੇ ਕਿਹਾ ਚੰਗਾ। ਉਸ ਦਿਨ ਤੋਂ ਸਿਖ ਨੇਮ ਨਾਲ ਸੁਖਮਨੀ ਸਾਹਿਬ ਜੀ ਦਾ ਪਾਠ ਉਸਨੂੰ ਰੋਜ਼ਾਨਾ ਸੁਣਾ ਜਾਇਆ ਕਰੇ। ਜਿਸ ਨਾਲ ਉਸ ਨੂੰ ਕਾਫ਼ੀ ਆਰਾਮ ਆ ਗਿਆ।

ਇਕ ਦਿਨ ਵਜ਼ੀਰ ਖਾਂ ਨੇ ਕਿਹਾ ਜਿਸ ਦੀ ਇਹ ਕਲਾਮ ਹੈ ਉਹ ਕਿਥੇ ਰਹਿੰਦੇ ਹਨ ? ਇਕ ਵਾਰ ਉਨ੍ਹਾਂ ਦਾ ਦਰਸ਼ਨ ਮੈਨੂੰ ਕਰਵਾ ਲਿਆ। ਸਿਖ ਨੇ ਕਿਹਾ ਉਹ ਗੁਰਦੇਵ ਜੀ ਤਾਂ ਅੰਮ੍ਰਿਤਸਰ ਰਹਿੰਦੇ ਹਨ, ਜੇ ਤੈਨੂੰ ਦਰਸ਼ਨਾਂ ਦੀ ਸਿੱਕ ਹੈ ਤਾਂ ਚਲ ਜਾ ਕੇ ਦਰਸ਼ਨ ਕਰ ਆਈਏ। ਦੋਵੇਂ ਤਿਆਰ ਹੋ ਕੇ ਚਲ ਪਏ, ਸ੍ਰੀ ਅੰਮ੍ਰਿਤਸਰ ਪਹੁੰਚ ਕੇ ਗੁਰੂ ਜੀ ਅੱਗੇ ਭੇਟਾ ਰਖ ਕੇ ਨਮਸਕਾਰ ਕੀਤੀ ਤੇ ਹੱਥ ਜੋੜ ਕੇ ਬੇਨਤੀ ਕੀਤੀ ਪ੍ਰਭੂ ਜੀ ! ਤੁਹਾਡੀ ਕਲਾਮ ਵਿਚ ਇਤਨੀ ਤਾਕਤ ਹੈ ਜਿਸ ਦਾ ਮੈਂ ਬਿਆਨ ਨਹੀਂ ਕਰ ਸਕਦਾ, ਜਿਤਨਾ ਚਿਰ ਸੁਣਦਾ ਰਹਿੰਦਾ ਹਾਂ ਇਤਨਾ ਚਿਰ ਅਰਾਮ ਰਹਿੰਦਾ ਹੈ ਆਪ ਅਜੇਹੀ ਕਿਰਪਾ ਕਰੋ ਜੋ ਸਦਾ ਲਈ ਅਰਾਮ ਬਣਿਆ ਰਹੇ। ਹਜ਼ੂਰ ਨੇ ਆਪਣੇ ਸੇਵਕ ਦਾ ਪ੍ਰਤਾਪ ਵਧਾਣ ਵਾਸਤੇ ਕਿਹਾ–

ਔਹ ਬਾਬਾ ਬੁੱਢਾ ਜੀ ਹਨ ਉਨ੍ਹਾਂ ਪਾਸ ਚਲਿਆ ਜਾ ਉਹ ਤੇਰਾ ਰੋਗ ਦੂਰ ਕਰਨਗੇ। ਉਸੀ ਵੇਲੇ ਵਜ਼ੀਰ ਖਾਂ ਨੇ ਬਾਬਾ ਬੁੱਢਾ ਜੀ ਪਾਸ ਜਾ ਕੇ ਮਥਾ ਟੇਕ ਕੇ ਬੇਨਤੀ ਕੀਤੀ-ਜਲੋਧਰ ਰੋਗ ਨੇ ਬਹੁਤ ਤੰਗ ਕੀਤਾ ਹੋਇਆ ਹੈ ਆਪ ਮਿਹਰ ਕਰੋ। ਬਾਬਾ ਜੀ ਸੇਵਾ ਕਰ ਰਹੇ ਸਨ ਤੇ ਸੰਗਤਾਂ ਪਾਸੋਂ ਵੀ ਸੇਵਾ ਕਰਵਾ ਰਹੇ ਸਨ। ਗੁੱਸੇ ਵਿਚ ਕਹਿੰਦੇ ਹਨ ਪਰੇ ਹਟ ਜਾ ਸਾਡੀ ਸੇਵਾ ਵਿਚ ਵਿਘਨ ਨਾ ਪਾ, ਪਰ ਵਜ਼ੀਰ ਖਾਂ ਨਿੰਮ੍ਰਤਾ ਵਿਚ ਹਥ ਜੋੜ ਕੇ ਪਾਸੇ ਹਟ ਕੇ ਉਥੇ ਹੀ ਖੜਾ ਰਿਹਾ। ਸੇਵਾ ਕਰਦਿਆਂ ਹੋਇਆਂ ਬਾਬਾ ਜੀ ਦੀ ਨਿਗਾਹ ਉਸ ਉਤੇ ਪੈ ਗਈ ਕਿ ਇਹ ਨਿੰਮ੍ਰਤਾ ਵਿਚ ਅਜੇ ਇਥੇ ਹੀ ਖੜਾ ਹੈ ਤਾਂ ਖਾਲੀ ਟੋਕਰੀ ਲੈ ਕੇ ਆਉਂਦੇ ਪਏ ਸਨ। ਆਉਂਦਿਆਂ ਨਾਲ ਹੀ ਉਹ ਟੋਕਰੀ ਉਸ ਦੇ ਪੇਟ ਪਰ ਵਗਾਹ ਮਾਰੀ ਜਿਸ ਕਰਕੇ ਉਸ ਦੇ ਪੇਟ ਵਿਚੋਂ ਪਾਣੀ ਨਿਕਲ ਗਿਆ ਤੇ ਨਵਾਂ ਨਿਰੋਗ ਹੋ ਗਿਆ, ਇਸ ਵਜ੍ਹਾ ਨਾਲ ਉਸ ਦੇ ਸਾਰੇ ਦੁਖ ਰੋਗ ਬਿਨਸ ਗਏ। ਇਸ ਉਤੇ ਕਵੀ ਸੰਤੋਖ ਸਿੰਘ ਜੀ ਨੇ ਵੀ ਲਿਖਿਆ ਹੈ ਯਥਾ :- ਰੋਗ ਜਲੋਧਰ ਉਦਰ ਬਿਸਾਲਾ। ਪੀੜਾ ਦੇਤਿ ਮਹਾਂ ਸਭਿ ਕਾਲਾ ॥ ੩੪ ॥

ਪਰਜੋ ਸਦਨ ਬਿਲਲਾਵਤਿ ਰਹੌਂ । ਹੋਤਿ ਬਿਖਾਦ ਸਕਲ ਹੀ ਸਹੌਂ ।
ਨਿਕਟ ਗਰੀ ਮਹਿਂ ਸਿਖ ਇਕ ਜਾਵਤ । ਪਾਠ ਸੁਖਮਨੀ ਮੁਖਹੁੰ ਅਲਾਵਤਿ ॥੩੫॥
ਜਬਿ ਮਮ ਕਾਨ ਪਰੀ ਧੁਨਿ ਆਨਿ । ਪੀਰਾ ਭਈ ਉਦਰ ਕੀ ਹਾਨ ।
ਸਿਖ ਸ਼ਨਾਨ ਹਿਤ ਗਯੋ ਅਗਾਰੀ । ਹੋਨਿ ਲਗੀ ਬਾਧਾ ਪੁਨ ਭਾਰੀ॥੩੬॥
ਕਿਤਿਕ ਬੇਰਿ ਮਹਿ ਸਿਖ ਪੁਨ ਆਯੋ । ਪਾਠ ਸੁਖਮਨੀ ਮੈਂ ਸੁਨਿ ਪਾਯੋ ।
ਬਹੁਰ ਭਯੋ ਸੁਖ ਰਿਦੇ ਬਿਚਾਰਾ । ਇਸ ਤੇ ਮਿਟਤਿ ਕਸ਼ਟ ਮਮ ਭਾਰਾ॥੩੭॥
ਇਤਨੇ ਮਹਿਂ ਸਿਖ ਜਬਿ ਚਲਿ ਗਯੋ । ਧੁਨਿ ਕੋ ਸੁਨਤਿ ਨ ਮੈਂ ਪੁਨ ਭਯੋ ।
ਬਾਧਾ ਅਧਿਕ ਬਧੀ ਤਬਿ ਮੇਰੇ । ਜਾਨੀ ਮਹਿਮਾ ਮਨ ਤਿਸ ਬੇਰੇ ॥੩੮॥
ਪਠਿ ਕਰਿ ਨਰ ਕੋ ਸੋ ਬੁਲਵਾਯੋ । ਜਬਿ ਗੁਰੂ ਸਿੱਖ ਨਿਕਟ ਚਲਿ ਆਯੋ ।
ਸਰਬ ਬ੍ਰਿਤਾਂਤ ਬੂਝਿ ਕਰਿ ਰਾਖਾ । ਪਾਠ ਸੁਖਮਨੀ ਥਿਤ ਹ੍ਵੈ ਭਾਖਾ ॥੩੯॥
ਜਬਿ ਲੌ ਸੁਨਜੋ ਨ ਪੀਰਾ ਭਈ। ਹਟੇ ਪਾਠ, ਪੁਨ ਤੈਸੇ ਥਿਈ ।
ਤਬਿ ਮੈਂ ਸਿੱਖ ਅਪਰ ਢਿਗ ਰਾਖੇ । ਨਿਸਦਿਨ ਪਾਠ ਸੁਖਮਨੀ ਭਾਖੇ ।੪੦।
ਮਾਨਜੋ ਗੁਰ ਹਿਤ ਕਰਨਿ ਕਰਾਹੁ । ਸੁਨਤਿ ਸੁਨਤਿ ਭਾ ਸਭਿ ਰੁਜ ਦਾਹ ।
ਕਿਤਿਕ ਦਿਜੌਸ ਮਹਿਂ ਭਯੋ ਅਰਾਮ । ਕਰਿ ਸ਼ਨਾਨ ਰੁਜ ਗਏ ਤਮਾਮ ।੪੧।
ਬਡੇ ਗੁਰੁਨਿ ਢਿਗ ਮੈਂ ਤਬਿ ਆਯੋ ॥ ਸਕਲ ਬਿਨੈ ਭਨਿ ਸੀਸ ਨਿਵਾਯੋ ।
ਉਰ ਸ਼ਰਧਾ ਲਖਿ ਕੈ ਸਿਖ ਕੀਨੋ । ਲਿਯੋ ਅਲੰਬ ਭਯੋ ਰੁਜ ਹੀਨੋ ॥੪੨॥

[ਗੁਰ ਪ੍ਰਤਾਪ ਸੂਰਜ ਰਾਸ ੪ ਅੰਸੂ ੫੦

## ਸਭ ਤੇ ਊਚ ਤਾਕੀ ਸੋਭਾ ਬਨੀ॥
## ਨਾਨਕ ਇਹ ਗੁਣਿ ਨਾਮੁ ਸੁਖਮਨੀ॥ ੮ ॥ ੨੪ ॥

ਉਸਦੀ ਸ਼ੋਭਾ ਸਾਰਿਆਂ ਤੋਂ ਉਚੀ ਬਣ ਜਾਂਦੀ ਹੈ। ਗੁਰੂ ਜੀ ਕਥਨ ਕਰਦੇ ਹਨ ਇਨ੍ਹਾਂ ਗੁਣਾਂ ਕਰਕੇ ਇਸ ਬਾਣੀ ਦਾ ਨਾਮ ਸੁਖਮਨੀ ਸਾਹਿਬ ਹੈ।

ਵਾ:-ਮਨ ਨੂੰ ਸੁਖ ਦੇਣ ਵਾਲੀ ਹੈ, ਵਾ:-ਮਣੀ ਵਾਂਙੂ ਸੁਖਾਂ ਦੇ ਪ੍ਰਕਾਸ਼ਨੇ ਵਾਲੀ ਹੈ ਇਸ ਕਰਕੇ ਇਸ ਬਾਣੀ ਦਾ ਨਾਮ ਸੁਖਮਨੀ ਸਾਹਿਬ ਹੈ ॥ ੮ ॥ ੨੪ ॥

ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਰਾਮਸਰ ਮੰਜੀ ਸਾਹਿਬ ਵਾਲੇ ਅਸਥਾਨ ਪਰ ਬੈਠ ਕੇ ਸਾਰੀ ਸੁਖਮਨੀ ਸਾਹਿਬ ਉਚਾਰਕੇ ਮਹਾਤਮ ਦਸਿਆ ਹੈ ਕਿ ਜੋ ਭੀ ਸਿਖ ਅੰਮ੍ਰਿਤ ਵੇਲੇ ਉਠਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰੇਗਾ ਉਸਦੇ ੨੪ ਹਜ਼ਾਰ ਸੁਆਸ ਸਫਲ ਹੋਣਗੇ ਅਤੇ ਅਠੇ ਪਹਿਰ ਦੇ ਪਾਪ ਨਵਿਰਤ ਕਰਕੇ ਜਨਮ ਮਰਨ ਤੋਂ ਰਹਿਤ ਹੋਵੇਗਾ।

ਯਥਾ:-ਪ੍ਰਾਤ ਸਮ ਇਕ ਮਨ ਕਰਿ ਪਾਠ। ਮਿਟਹਿ ਪਾਪ ਕ੍ਰਿਤ ਜਾਮ ਜੁ ਆਠ॥
ਜਨਮ ਮਰਨ ਤਿਨਕੋ ਕਟਿ ਜਾਇ। ਪਠਿ ਪ੍ਰਭੁ ਚਰਨਨਿ ਰਹੇ ਸਮਾਇ।੭।
ਜਹਾਂ ਬੈਠਿ ਸੁਖਮਨੀ ਉਚਾਰੀ। ਤਿਸਕੇ ਦਰਸ਼ਨਿ ਹੁਇ ਫਲ ਭਾਰੀ।
ਸਭਿ ਲਿਖਵਾਇ ਉਠੇ ਗੁਰ ਪੂਰੇ। ਪਰਉਪਕਾਰ ਚਰਿਤ ਜਿਨ ਰੂਰੇ।੩।
[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੪੩

## ਸ੍ਰੀ ਸੁਖਮਨੀ ਸਾਹਿਬ ਜੀ ਦਾ ਮਹਾਤਮ

ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਕਈ ਵਾਰੀ ਇਸ ਅੰਮ੍ਰਿਤ ਬਾਣੀ ਦੀ ਮਹਾਨਤਾ ਕਥਾ ਵਿਚ ਸੁਣਾਉਂਦੇ ਹੁੰਦੇ ਸਨ। ਸੰਨ ੧੩੯੯ ਵਿਚ ਸ੍ਰੀ ਮਾਨ ਫਤੇ ਚੰਦ ਜੀ ਸੇਵਾ ਪੰਥੀ ਸ਼ਾਹ ਜੀਵਣੇ ਵਾਲੇ ਤੋਂ ਉਨ੍ਹਾਂ ਨੇ ਇਸ ਪਵਿਤਰ ਬਾਣੀ ਦੇ ਅਰਥ ਸਿਖ ਲਏ। ਫਿਰ ਟੋਬਾ ਟੇਕ ਸਿੰਘ ਪਹੁੰਚ ਕੇ ਗੁਰਦਵਾਰੇ ਵਿਚ ਕਥਾ ਸ਼ੁਰੂ ਕਰ ਦਿੱਤੀ।

ਜਦੋਂ ਇਕ ਦਿਨ ਕਥਾ ਕਰਕੇ ਗੁਰਦਵਾਰੇ ਤੋਂ ਬਾਹਰ ਨਿਕਲੇ ਤਾਂ ਆਪ ਜੀ ਦੇ ਚਰਨਾਂ ਉੱਤੇ ਇਕ ਦੁਖੀ ਨੌਜਵਾਨ ਮੁਸਲਮਾਨ ਡਿਗ ਪਿਆ। ਬੇਨਤੀ ਕਰਨ ਲਗਾ ਕਿ ਹੇ ਰੱਬ ਵਾਲਿਓ! ਮੈਂ ਜਲੰਧਰ ਤੋਂ ਕੰਗਾਲ ਹੋ ਕੇ ਕਲ ਸ਼ਾਮ ਨੂੰ ਏਥੇ ਆਪਣੀ ਪਤਨੀ ਨਾਲ ਪਹੁੰਚਿਆ ਹਾਂ। ਅਸੀਂ ਮਸਜਿਦ ਵਿਚ ਗਏ ਉਥੇ ਮੁਜਾਵਰਾਂ ਤੋਂ ਰੋਟੀ ਅਤੇ ਰਾਤ ਸੌਣ ਲਈ ਮੰਗ ਕੀਤੀ। ਪਰ ਉਨ੍ਹਾਂ ਨੇ ਕਿਹਾ ਇਥੇ ਰਹਿਣ ਦਾ ਅਤੇ ਰੋਟੀ ਦਾ ਕੋਈ ਪ੍ਰਬੰਧ ਨਹੀਂ ਹੈ।

ਫਿਰ ਅਸੀਂ ਗੁਰਦਵਾਰੇ ਗਏ, ਇਥੇ ਭਾਈ ਜੀ ਨੇ ਸਾਨੂੰ ਪ੍ਰਸ਼ਾਦਾ ਛਕਾਇਆ, ਸੌਣ ਲਈ ਮੰਜਾ ਅਤੇ ਬਿਸਤਰਾ ਵੀ ਦਿੱਤਾ। ਅੱਜ ਸਵੇਰੇ ਮੈਂ ਆਪ ਜੀ ਦੀ ਰਸਨਾ ਤੋਂ ਅੱਲਾ ਦੀ ਕਲਾਮ ਸੁਣੀ ਤੇ ਮੈਨੂੰ ਬਹੁਤ ਠੰਢ ਪਈ। ਹੁਣ ਅੱਲਾ ਵਾਲਿਓ! ਮੇਰੇ ਤੇ ਰਹਿਮਤ ਦੀ ਨਿਗਾਹ ਕਰੋ ਤੇ ਮੈਨੂੰ ਇਸ ਕੰਗਾਲੀ ਵਾਲੀ ਅਵੱਸਥਾ ਵਿਚੋਂ ਕਢੋ। ਸੰਤ ਮਹਾਰਾਜ ਜੀ ਨੇ ਉਸਨੂੰ ਸੁਖਮਨੀ ਸਾਹਿਬ ਜੀ ਦੀ ਇਕ ਤੁਕ ਉਰਦੂ ਵਿਚ ਲਿਖ ਦਿਤੀ।

ਯਥਾ:-'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ'

ਮਹਾਂ-ਪੁਰਸ਼ਾਂ ਨੇ ਕਿਹਾ ਇਸ ਕਲਾਮ ਨੂੰ ਅੱਠੇ ਪਹਿਰ ਪੜ੍ਹਦਾ ਰਿਹਾ ਕਰ, ਅੱਲਾ ਤੈਨੂੰ ਭਾਗ ਲਾਵੇਗਾ। ਅਬਦੁਲ ਕਰੀਮ ਇਸ ਤੁਕ ਨੂੰ ਤਿੰਨ ਦਿਨ ਲਗਾਤਾਰ ਪੜ੍ਹਦਾ ਰਿਹਾ। ਚੌਥੇ ਦਿਨ ਅਰਦਾਸੇ ਮਗਰੋਂ ਇਕ ਫੌਜੀ ਸੂਬੇਦਾਰ ਜੋ ਮੱਥਾ ਟੇਕ ਕੇ ਬਾਹਰ ਨਿਕਲਿਆ ਸੀ। ਪੁਛਿਆ ਭਾਈ ਤੂੰ ਕੌਣ ਹੈਂ? ਜੋ ਰੋਜ਼ ਦਰਵਾਜ਼ੇ ਤੇ ਬੈਠਾ ਰਹਿੰਦਾ ਹੈਂ। ਅਬਦੁਲ ਕਰੀਮ ਨੇ ਕਿਹਾ ਮੈਂ ਜਲੰਧਰੀ ਅਰਾਈਂ ਹਾਂ। ਕੰਗਾਲ ਹੋ ਕੇ ਇਥੇ ਆ ਗਿਆ ਹਾਂ। ਅਜੇ ਕੋਈ ਕੰਮ ਨਹੀਂ ਲੱਭਾ, ਹਰ ਵੇਲੇ ਬਾਬੇ ਨਾਨਕ ਦੀ ਕਲਾਮ ਪੜ੍ਹਦਾ ਰਹਿੰਦਾ ਹਾਂ ਤੇ ਗੁਰਦਵਾਰੇ ਤੋਂ ਪ੍ਰਸ਼ਾਦਾ ਛਕ ਲੈਂਦਾ ਹਾਂ। ਅੱਲਾ ਤੋਂ ਮੰਗ ਰਿਹਾ ਹਾਂ ਮੇਰੀ ਕਿਸਮਤ ਦਾ ਦਰਵਾਜ਼ਾ ਖੋਲ੍ਹ।

ਸੂਬੇਦਾਰ ਨੇ ਕਿਹਾ ਮੈਂ ਆਪਣੀ ਜ਼ਮੀਨ ਤੇ ਇਕ ਨੌਕਰ ਰਖਣਾ ਹੈ, ਜੇ ਤੂੰ ਮੇਰੇ ਪਾਸ

ਰਹਿਣਾ ਚਾਹੇਂ ਤਾਂ ਮੈਂ ਤੈਨੂੰ ਸੱਠ ਰੁਪਏ ਮਹੀਨੇ ਤੇ ਨੌਕਰ ਰਖ ਲੈਂਦਾ ਹਾਂ। ਅਬਦੁਲ ਨੇ ਹਾਂ ਵਿਚ ਉੱਤਰ ਦਿੰਦਿਆਂ ਕਿਹਾ ਪਰ ਮੈਨੂੰ ਇਸ ਮਹੀਨੇ ਦੀ ਪੇਸ਼ਗੀ ਦਿਤੀ ਜਾਵੇ। ਕਿਉਂਕਿ ਮੇਰੇ ਪਾਸ ਖਾਣ ਪੀਣ ਲਈ ਕੁਝ ਨਹੀਂ ਹੈ। ਸੂਬੇਦਾਰ ਨੇ ਕਿਹਾ ਤੇਰੀ ਜਬਾਨ ਕਿਉਂ ਹਿਲ ਰਹੀ ਹੈ ? ਉਸਨੇ ਕਿਹਾ ਮੈਂ ਅੱਲਾ ਦੀ ਕਲਾਮ ਪੜ੍ਹ ਰਿਹਾ ਹਾਂ। ਕੀ ਕਲਾਮ ਪੜ੍ਹ ਰਿਹਾ ਹੈਂ ? ਅਬਦੁਲ ਕਰੀਮ ਕਹਿਣ ਲਗਾ ਜੀ ਮੈਂ ਪੜ੍ਹ ਰਿਹਾ ਹਾਂ "ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉਨਿਧਿ।"

ਸਰਦਾਰ ਅਸਚਰਜ ਹੋ ਗਿਆ ਤੇ ਕਹਿਣ ਲਗਾ ਇਹ ਕਲਾਮ ਤੈਨੂੰ ਕਿਸਨੇ ਬਖਸ਼ੀ ਹੈ ? ਉਹ ਕਹਿਣ ਲਗਾ ਅੱਲਾ ਵਾਲਿਆਂ ਨੇ ਬਖਸ਼ੀ ਹੈ, ਜੋ ਅਜ ਕਲ ਗੁਰਦਵਾਰੇ ਕਥਾ ਕਰ ਰਹੇ ਹਨ। ਅਜੇ ਤਿੰਨ ਦਿਨ ਹੀ ਮੈਂ ਅੱਠੇ ਪਹਿਰ ਪੜ੍ਹੀ ਹੈ ਤੇ ਮੇਰੀ ਕਿਸਮਤ ਦਾ ਦਰਵਾਜਾ ਖੁਲ੍ਹਣ ਲਗਾ ਹੈ। ਇਹ ਸੁਣਕੇ ਸੂਬੇਦਾਰ ਨੂੰ ਖੁਸ਼ੀ ਹੋਈ ਅਤੇ ਉਸਨੇ ਸੱਠ ਰੁਪਏ ਨਗਦ ਅਤੇ ਰਹਿਣ ਲਈ ਇਕ ਕੋਠਾ ਵੀ ਦੇ ਦਿੱਤਾ।

ਅਬਦੁਲ ਕਰੀਮ ਨੇ ਬੜੀ ਸਿਆਣਪ ਨਾਲ ਕਾਮਿਆਂ ਤੋਂ ਖੇਤੀ ਕਰਵਾਈ ਤੇ ਹਰ ਵੇਲੇ ਤੁਰਦਿਆਂ ਫਿਰਦਿਆਂ ਇਸ ਤੁਕ ਨਾਲ ਜੁੜਿਆ ਰਹੇ। ਸਰਦਾਰ ਨੂੰ ਪਹਿਲੀ ਫਸਲ ਅੰਦਾਜ਼ੇ ਤੋਂ ਵਧ ਹੋਈ। ਉਸਨੇ ਅਬਦੁਲ ਕਰੀਮ ਦੀ ਤਨਖਾਹ ਸੱਤਰ ਰੁਪਏ ਕਰ ਦਿੱਤੀ ਤੇ ਖੁਸ਼ ਹੋ ਕੇ ਕਿਹਾ ਤੇਰੀ ਕਲਾਮ ਅਤੇ ਮਿਹਨਤ ਕਰਕੇ ਮੇਰੀ ਜ਼ਮੀਨ ਸੋਨਾ ਉਗਲ ਰਹੀ ਹੈ। ਅਬਦੁਲ ਕਰੀਮ ਨੇ ਫਿਰ ਸਰਦਾਰ ਕੋਲੋਂ ਹਜ਼ਾਰ ਰੁਪਇਆ ਲੈ ਕੇ ਆਪਣੀ ਖੇਤੀ ਸ਼ੁਰੂ ਕਰ ਦਿੱਤੀ। ਦਿਨ ਰਾਤ ਖੇਤਾਂ ਵਿਚ ਕੰਮ ਕਰਦਾ ਰਹੇ ਤੇ ਨਾਲੇ ਇਸ ਤੁਕ ਨੂੰ ਬਾਰੰਬਾਰ ਪੜ੍ਹੀ ਜਾਵੇ। ਇਸ ਕਲਾਮ ਦੀ ਬਦੌਲਤ ਛੇ ਮਹੀਨਿਆਂ ਪਿਛੋਂ ਸਰਦਾਰ ਨੂੰ ਹਜ਼ਾਰ ਰੁਪਇਆ ਵਾਪਸ ਕਰਕੇ ਦੋ ਹਜ਼ਾਰ ਉਸਨੂੰ ਬਚਤ ਹੋਈ। ਇਸ ਜਾਪ ਤੇ ਮਿਹਨਤ ਦਾ ਸਦਕਾ ਉਹ ਕੰਗਾਲ ਅਰਾਈਂ ਦਸ ਬਾਰਾਂ ਹਜ਼ਾਰ ਰੁਪਏ ਦਾ ਮਾਲਕ ਹੋ ਗਿਆ।

੧੯੦੮-੯ ਵਿਚ ਇਹ ਅਰਾਈਂ ਸੰਤ ਮਹਾਰਾਜ ਜੀ ਨੂੰ ਕਮਾਲੀਏ ਜਾ ਮਿਲਿਆ। ਚਰਨਾਂ ਤੇ ਸੀਸ ਨਿਵਾਇਆ ਤੇ ਕਿਹਾ ਮਹਾਰਾਜ ਆਪ ਜੀ ਦੀ ਬਖਸ਼ੀ ਕਲਾਮ ਨਾਲ ਮੈਂ ਨੰਬਰਦਾਰ ਅਤੇ ਚਾਰ ਮੁਰੱਬੇ ਜ਼ਮੀਨ ਦਾ ਮਾਲਕ ਹੋ ਗਿਆ ਹਾਂ। ਚਾਰ ਨਿਆਣੇ ਮੇਰੇ ਘਰ ਖੇਡਦੇ ਹਨ। ਹੁਣ ਮੈਨੂੰ ਐਸੀ ਕਲਾਮ ਬਖਸ਼ੋ ਜਿਸ ਨਾਲ ਮੇਰਾ ਪ੍ਰਲੋਕ ਵੀ ਸੁਖੀ ਹੋ ਜਾਵੇ ਤਾਂ ਸੰਤਾਂ ਨੇ ਕਿਹਾ ਸਵੇਰੇ ਉਹੀ ਕਲਾਮ ਪੜ੍ਹਿਆ ਕਰ ਤੇ ਰਾਤ ਨੂੰ ਕੰਮ ਧੰਦਿਆਂ ਤੋਂ ਵਿਹਲਾ ਹੋ ਕੇ ਦੂਜੀ ਇਹ ਕਲਾਮ ਪੜ੍ਹਿਆ ਕਰ :–

"ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ"

ਇਸੇ ਤਰ੍ਹਾਂ ਸੰਤ ਮਹਾਰਾਜ ਜੀ ਨੇ ਓਕਾੜੇ ਦੇ ਇਕ ਨੰਬਰਦਾਰ ਨੂੰ ਵੀ ਉਰਦੂ ਵਿਚ ਛਪਿਆ ਹੋਇਆ ਸੁਖਮਨੀ ਸਾਹਿਬ ਦਾ ਗੁਟਕਾ ਬਖਸ਼ਿਆ। ਜਿਸ ਨੂੰ ਉਹ ਦਿਨ ਰਾਤ ਮਸਜਿਦ ਵਿਚ ਪੜ੍ਹਦਾ ਰਹਿੰਦਾ ਸੀ। ਇਸ ਬਾਣੀ ਨੇ ਉਸਦਾ ਲੋਕ ਪ੍ਰਲੋਕ ਸੁਆਰ ਦਿਤਾ ਸੰਤ ਮਹਾਰਾਜ ਜੀ ਨੇ ਪਿਸ਼ਾਵਰ ਵਿਚ ਕਥਾ ਕਰਦਿਆਂ ਸੰਗਤਾਂ ਨੂੰ ਦਸਿਆ ਕਿ ਜੋ ਸਿਖ ਹਰ

ਰੋਜ਼ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ, ਉਸਦੇ ਚਵ੍ਹੀ ਹਜ਼ਾਰ ਸਵਾਸ ਸਫਲ ਹੋ ਜਾਂਦੇ ਹਨ ਅਤੇ ਉਹ ਆਪਣੇ ਜੀਵਨ ਨੂੰ ਸਫਲ ਕਰਕੇ ਸੁਰਖਰੂ ਹੋ ਕੇ ਰੱਬ ਦੀ ਦਰਗਾਹ ਵਿਚ ਚਲਿਆ ਜਾਂਦਾ ਹੈ।

ਗੁਰਬਾਣੀ ਦੇ ਰਸੀਏ ਪੂਰਨ ਬਾਲ ਬ੍ਰਹਮਚਾਰੀ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ (ਸ੍ਰੀ ਅੰਮ੍ਰਿਤਸਰ ਵਾਲੇ) ਦੇ ਗੁਰਦੇਵ ਮਹੰਤ ਬਾਬਾ ਉਤਮ ਸਿੰਘ ਜੀ ਨੇ ਜਿਸ ਸਮੇਂ ਤੋਂ ਮਿਠੇ ਟਿਵਾਣੇ ਮਹੰਤ ਭਾਈ ਹਰੀ ਸਿੰਘ ਜੀ ਹੋਰਾਂ ਪਾਸੋਂ ਬਾਲ ਅਵੱਸਥਾ ਤੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕੰਠ ਕੀਤਾ ਸੀ। ਸਾਰੀ ਉਮਰ ਭਾਵ ਬਿਕ੍ਰਮੀ ਸੰਮਤ ੧੯੨੩ ਤੋਂ ਲੈ ਕੇ ਸੰਮਤ ੨੦੧੭ ਤਕ ਅਖੀਰਲੇ ਸੁਆਸਾਂ ਤੋੜੀ ਰੋਜ ਨਿਯਮ ਨਾਲ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਬੜੇ ਪ੍ਰੇਮ ਤੇ ਵਿਸ਼ਵਾਸ ਨਾਲ ਕਈ ਕਈ ਰੋਜ ਦੇ ਆਪ ਕਰਦੇ ਤੇ ਸੁਣਦੇ ਰਹਿੰਦੇ ਸਨ।

## ਪੂਜਯ ਬਾਬਾ ਉਤਮ ਸਿੰਘ ਮਹਾਰਾਜ ਜੀ ਦੇ ਅਮੋਲਕ ਬਚਨ

ਬਾਬਾ ਜੀ ਜਦ ਵੀ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਦਾ ਭੋਗ ਪਾਉਂਦੇ ਸਨ ਤਾਂ ਹੇਠ ਲਿਖੀਆਂ ਤੁਕਾਂ ਦਾ ਪਾਠ ਜ਼ਰੂਰ ਪੜ੍ਹਦੇ ਹੁੰਦੇ ਸਨ :-

**ਸੁਖਮਨੀ ਸੁਖਾਂ ਦੀ ਨਿਧਿ॥ ਪੜ੍ਹਦਿਆਂ ਸੁਣਦਿਆਂ ਦੇ ਕਾਰਜ ਸਿਧ॥**
**ਸੁਖਮਨੀ ਪੜੀਐ ਦਿਨ ਰਾਤੀ॥ ਸੁਖਮਨੀ ਸੁਖਾਂ ਦੀ ਦਾਤੀ॥**
**ਸੁਖਮਨੀ ਜੇ ਕੋਈ ਪੜੈ ਸੁਣਾਵੈ॥ ਮਨ ਬਾਂਛਤ ਫਲ ਕੋ ਸੋ ਪਾਵੈ॥**
**ਸੁਖਮਨੀ ਕਾ ਪਾਠਕ ਜੋਇ॥ ਮੁਖ ਤੇ ਜੋ ਬੋਲੈ ਸੋ ਹੋਇ॥**
**ਅਨਦਿਨ ਸੁਖਮਨੀ ਜੋ ਰਰੇ॥ ਭਵ ਸਾਗਰ ਤੇ ਸੋ ਨਰ ਤਰੇ॥**

ਅਤੇ ਹਰ ਇਕ ਪ੍ਰੇਮੀ ਨੂੰ ਬਾਬਾ ਜੀ ਕਹਿੰਦੇ ਹੁੰਦੇ ਸਨ ਕਿ ਜੋ ਭੀ ਪ੍ਰਾਣੀ ਸੁਖਮਨੀ ਸਾਹਿਬ ਜੀ ਦਾ ਪਾਠ ਸ਼ਰਧਾ ਨਾਲ ਪੜ੍ਹੂ ਸੁਣੇਗਾ ਉਸਦਾ ਲੋਕ ਪ੍ਰਲੋਕ ਸਫਲਾ ਹੋ ਜਾਵੇਗਾ।

## ਸੁਖਮਨੀ ਸਾਹਿਬ ਸਟੀਕ ਸਮਾਪਤੰ

## *ਥਿਤੀ ਗਉੜੀ ਮਹਲਾ ੫ ॥ ਸਲੋਕੁ ॥ (ਪੰਨਾ ੨੯੬)

ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :—** ਸਿਖਾਂ ਨੇ ਬੇਨਤੀ ਕੀਤੀ ਪੰਦਰਾਂ ਥਿਤਾਂ ਵਿਚ ਕਿਸ ਥਿਤ ਦਾ ਜਾਂ ਕਿਸ ਦੇਵੀ ਦੇਵਤੇ ਦਾ ਪੂਜਨ ਕਰਨਾ ਚਾਹੀਦਾ ਹੈ? ਜਿਸ ਕਰਕੇ ਸਾਰੀਆਂ ਥਿਤਾਂ ਸਫਲੀਆਂ ਹੋ ਜਾਣ। ਤਾਂ ਗੁਰੂ ਜੀ ਨੇ ਕਿਹਾ ਇਕ ਆਤਮਦੇਵ ਦਾ ਹੀ ਪੂਜਨ ਕਰਨਾ ਚਾਹੀਦਾ ਹੈ।

ਪਹਿਲੇ ਸਲੋਕ ਵਿਚ ਪਰਮਾਤਮਾ ਦਾ ਮੰਗਲ ਕਥਨ ਕਰਦੇ ਹਨ।

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥**

ਸਾਰਿਆਂ ਦੇ ਸਿਰਜਨ ਵਾਲਾ ਜੋ ਸੁਆਮੀ ਪਰਮਾਤਮਾ ਹੈ ਉਹ ਜਲਾ ਥਲਾਂ ਮਹੀ—ਪ੍ਰਿਥਵੀ ਅਲਿ—ਅਕਾਸ਼ ਵਿਚ ਪੂਰਨ ਹੋ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ—ਏਕੰਕਾਰੁ—ਇਕ ਅਦੁਤੀ ਪਰਮਾਤਮਾ ਅਨੇਕ ਪ੍ਰਕਾਰ ਦੇ ਰੂਪ ਹੋ ਕੇ ਜਗਤ ਵਿਚ ਪਸਰ ਰਿਹਾ ਹੈ ॥੧॥

**ਪਉੜੀ ॥ ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥**
**ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥**

ਏਕਮ ਥਿਤ ਦੁਆਰਾ ਕਥਨ ਕਰਦੇ ਹਨ—ਏਕੰਕਾਰ ਪ੍ਰਭੂ ਨੂੰ ਨਮਸ਼ਕਾਰ ਕਰੋ ਤੇ ਉਸੀ ਨੂੰ ਹੀ ਧਿਆਉਣਾ ਕਰੋ।

ਗੋਵਿੰਦ ਗੋਪਾਲ ਪ੍ਰਭੂ ਦੇ ਗੁਣ ਗਾਇਨ ਕਰੋ ਅਤੇ ਹਰੀ ਰਾਜਾ ਦੀ ਸ਼ਰਨ ਵਿਚ ਪੈਣਾ ਕਰੋ।

**ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥**

ਜਾਤੇ—ਜਿਸ ਪਰਮਾਤਮਾ ਤੋਂ ਸਭ ਕੁਛ ਹੋ ਰਿਹਾ ਹੈ ਤਿਸ ਦੀ ਆਸਾ ਧਾਰਨ ਨਾਲ ਕਲਿਆਣ—ਮੁਕਤੀ ਸੁਖ ਪ੍ਰਾਪਤ ਹੁੰਦਾ ਹੈ।

**ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥**

ਚਾਰ ਕੁੰਟ ਰੂਪ ਦਸੋ ਦਿਸਾ ਵਿਚ ਵਾ:—ਚਾਰ ਕੁੰਟ—ਚਾਰ ਖਾਣੀਆਂ ਤੇ ਦਸ ਦਿਸਾਂ ਵਿਚ ਫਿਰਕੇ ਦੇਖਣਾ ਕੀਤਾ ਹੈ, ਜੋ ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

---

* ਥਿਤੀ ਇਸ ਬਾਣੀ ਦਾ ਨਾਮ ਹੈ ਕਿਉਂਕਿ ਇਸ ਬ਼ਾਣੀ ਵਿਚ ਏਕਮ, ਦੂਜ, ਤੀਜ, ਚੌਥ, ਪੰਚਮੀਆਦਿਕ ਥਿਤਾਂ ਦੁਆਰੇ ਉਪਦੇਸ਼ ਦੇਣਾ ਕੀਤਾ ਹੈ।

**ਬੇਦ ਪੁਰਾਨ ਸਿੰਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥**
**ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥**

ਚਾਰ ਵੇਦ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਿਤੀਆਂ ਦੁਆਰੇ ਸੁਣਿਆਂ ਹੈ ਅਤੇ ਅਸਾਂ ਨੇ ਵੀ ਬਹੁਤ ਤਰ੍ਹਾਂ ਨਾਲ ਵਿਚਾਰ ਕੀਤਾ ਹੈ ਕਿ ਪਾਪੀਆਂ ਦੇ ਤਾਰਨ ਵਾਲਾ, ਭੈ ਦੇ ਹਰਨ=ਦੂਰ ਕਰਨ ਵਾਲਾ ਅਤੇ ਸੁਖਾਂ ਦਾ ਸਮੁੰਦਰ ਇਕ ਨਿਰੰਕਾਰ ਹੀ ਹੈ।

**ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥**

ਆਪ ਹੀ ਦਾਤਾ ਹੋ ਕੇ ਦੇਣ ਵਾਲਾ ਹੋ ਰਿਹਾ ਹੈ, ਆਪ ਹੀ ਭੁਗਤਾ ਹੋ ਕੇ ਭੋਗਣ ਵਾਲਾ ਹੋ ਰਿਹਾ ਹੈ। ਉਸ ਤੋਂ ਬਿਨਾਂ ਹੋਰ ਕੋਈ ਜਗ੍ਹਾ ਨਹੀਂ ਹੈ।

**ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਮਨ ! ਉਸ ਹਰੀ ਦੇ ਗੁਣ ਗਾਇਣ ਕਰ, ਤਾਂ ਜੋ ਇੱਛਾ ਕਰੇਂਗਾ ਓਹੀ ਪਦਾਰਥ ਮਿਲੇਗਾ ॥ ੧ ॥

**ਗੋਬਿੰਦ ਜਸੁ ਗਾਈਐ ਹਰਿ ਨੀਤ ॥**
**ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ਰਹਾਉ॥**

ਨਿਤਾਪ੍ਰਤੀ ਹਰੀ ਗੋਬਿੰਦ ਦੇ ਜਸ ਨੂੰ ਗਾਇਨ ਕਰ। ਹੇ ਮੇਰੇ ਮਿਤਰਾ ! ਸੰਤਾਂ ਦੇ ਸੰਗ ਵਿਚ ਮਿਲ ਕੇ ਪਰਮਾਤਮਾ ਨੂੰ ਭਜਣਾ ਕਰ ॥੧॥ ਇਹ ਦੋ ਤੁਕਾਂ ਰਹਾਉ ਦੀਆਂ ਹਨ ਇਨ੍ਹਾਂ ਦੋ ਤੁਕਾਂ ਦਾ ਸੰਪਟ ਦੇ ਕੇ ਥਿਤਾਂ ਦਾ ਪਾਠ ਕਰਨ ਨਾਲ ਅਧਿਕ ਫਲ ਪ੍ਰਾਪਤ ਹੁੰਦਾ ਹੈ। ਜਿਵੇਂ-"ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥" ਵਾਲੀਆਂ ਦੋ ਤੁਕਾਂ ਸਹਿਤ ਸੁਖਮਨੀ ਸਾਹਿਬ ਜੀ ਦਾ ਸੰਪਟ ਪਾਠ ਕਰਨ ਨਾਲ ਅਧਿਕ ਫਲ ਪ੍ਰਾਪਤ ਹੁੰਦਾ ਹੈ ॥੧॥

**ਸਲੋਕੁ ॥ ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥**

ਅਨੇਕ ਵਾਰੀ ਬੰਦਨਾ=ਨਮਸ਼ਕਾਰ ਕਰਕੇ ਹਰੀ ਰਾਜਾ ਦੀ ਸ਼ਰਨ ਵਿਚ ਪੈਣਾ ਕਰੋ।

**ਭ੍ਰਮੁ ਕਟੀਐ ਨਾਨਕ ਸਾਧ ਸੰਗਿ ਦੁਤੀਆ ਭਾਉ ਮਿਟਾਇ ॥ ੨ ॥**

ਸੰਤਾਂ ਦੇ ਸੰਗ ਦੁਆਰਾ ਭਰਮ ਨੂੰ ਕਟ ਕਰਕੇ ਦ੍ਵੈਤ ਭਾ ਨੂੰ ਮਿਟਾਣਾ ਕਰੋ ॥੨॥

**ਪਉੜੀ ॥ ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥**

ਦੂਜ ਥਿਤ ਦੁਆਰਾ ਕਥਨ ਕਰਦੇ ਹਨ-ਹੇ ਪੁਰਖਾ ! ਦੁਰਮਤਿ=ਖੋਟੀ ਬੁੱਧੀ ਨੂੰ ਦੂਰ ਕਰ ਅਤੇ ਨਿਤਾਪ੍ਰਤੀ ਗੁਰਾਂ ਦੀ ਸੇਵਾ ਕਰ।

**ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥**

ਹੇ ਮਿਤਰ ! ਕਾਮ ਕ੍ਰੋਧ ਲੋਭ ਮੋਹ ਆਦਿਕ ਆਸੁਰੀ ਸੰਪਦਾ ਨੂੰ ਤਿਆਗ ਦੇ, ਤਾਂ ਤੇਰੇ ਮਨ ਤਨ ਦੇ

ਵਿਚ ਰਤਨ ਰੂਪ ਪਰਮਾਤਮਾ ਵਸੇਗਾ।

**ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥**

ਮਰਨਾ ਤੇਰਾ ਮਿਟ ਜਾਏਗਾ, ਜੀਵਨ ਪਦਵੀ ਮਿਲੇਗੀ ਅਤੇ ਸਾਰਾ ਕਲੇਸ ਨਾਸ ਹੋ ਜਾਏਗਾ।

**ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ ॥ (ਪੰਨਾ ੨੯੭)**

ਆਪਾ ਭਾ ਹੰਕਾਰ ਨੂੰ ਤਿਆਗ ਕੇ ਗੋਬਿੰਦ ਦਾ ਭਜਨ ਕਰੋ ਅਤੇ ਮਨ ਕਰਕੇ ਭਾਉ ਭਗਤਿ=ਪ੍ਰੇਮਾ ਭਗਤੀ ਵਿਚ ਪ੍ਰਵੇਸ਼ ਕਰੋ।

**ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥**

ਤਾਂ ਆਤਮ ਲਾਭ ਮਿਲੇਗਾ, ਸ਼ੁਭ ਗੁਣਾਂ ਦਾ ਤੋਟਾ ਹਿਰੈ=ਘਾਟਾ ਦੂਰ ਹੋ ਜਾਏਗਾ, ਵਾ:-ਸੁਆਸਾਂ ਦਾ ਘਾਟਾ ਜਿਹੜਾ ਪੈ ਰਿਹਾ ਹੈ ਅਰਥਾਤ ਸੁਾਸ ਨਿਸਫਲ ਜਾ ਰਹੇ ਹਨ ਇਹ ਦੂਰ ਹੋ ਜਾਏਗਾ ਭਾਵ ਸੁਾਸ ਸਫਲ ਹੋ ਜਾਣਗੇ, ਤੇ ਹਰੀ ਦੀ ਦਰਗਾਹ ਵਿਚ ਪਤ ਆਬਰੋ ਵਾਲਾ ਹੋਵੇਗਾ।

**ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥**

ਜੋ ਪੁਰਖ ਰਾਮ ਨਾਮ ਰੂਪੀ ਧਨ ਨੂੰ ਸੰਚਵੈ=ਇਕੱਤ੍ਰ ਕਰਦਾ ਹੈ, ਓਹੀ ਸਚਾ ਸ਼ਾਹ ਭਾਗਾਂ ਵਾਲਾ ਹੈ।

**ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥**

ਸਾਧੂਆਂ ਦੇ ਨਾਲ ਪਰੀਤੀ ਕਰਕੇ ਉਠਦਿਆਂ ਬੈਠਦਿਆਂ ਹਰਿ ਹਰਿ ਨੂੰ ਭਜਨਾ ਕਰੋ।

**ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥੨॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਚਿਤ ਵਿਚ ਪਾਰਬ੍ਰਹਮ ਵਸੇ, ਤਾਂ ਦੁਰਮਤਿ=ਖੋਟੀ ਬੁੱਧੀ ਛੁਟ ਗਈ ॥ ੨॥

**ਸਲੋਕੁ ॥ ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥**

ਸੁਤ, ਵਿਤ, ਲੋਕ ਰੂਪ ਤਿੰਨ ਈਖਣਾ, ਵਾ :-ਤਿੰਨ ਅਵਸਥਾ, ਵਾ:-ਰਜੋ ਤਮੋ ਸਤੋ ਰੂਪ ਤਿੰਨ ਗੁਣ ਜਗਤ ਨੂੰ ਵਿਆਪ ਰਹੇ ਹਨ।

ਤੁਰੀਆਪਦ ਜੋ ਚਤੁਰਥ ਭੂਮਿਕਾ ਹੈ ਉਸ ਨੂੰ ਕੋਈ ਵਿਰਲਾ ਹੀ ਪਾਂਵਦਾ ਹੈ।

**ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥੩॥**

ਗੁਰੂ ਜੀ ਕਥਨ ਕਰਦੇ ਹਨ-ਉਹ ਸੰਤ ਨਿਰਮਲ ਹੋਏ ਹਨ ਜਿਨ੍ਹਾਂ ਦੇ ਮਨ ਵਿਚ ਉਹ ਪ੍ਰਮਾਤਮਾ ਵਸਿਆ ਹੈ ॥੩॥

**ਪਉੜੀ ॥ ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ ॥**

ਤ੍ਰਿਤੀਆ=ਤੀਜ ਥਿਤ ਦੁਆਰਾ ਕਥਨ ਕਰਦੇ ਹਨ-ਤ੍ਰੈ ਗੁਣੀ ਜੀਵ ਵਿਸ਼ੇ ਫਲਾਂ ਨੂੰ ਖਾ ਕੇ ਕਦੇ ਉਤਮ ਗਤੀ ਕਦੇ ਨੀਚ ਗਤੀ ਨੂੰ ਪ੍ਰਾਪਤ ਹੁੰਦੇ ਹਨ ।

**ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ ॥**

ਘਣੋ=ਬਹੁਤਾ ਕਾਲ ਨਰਕ ਸੁਰਗ ਵਿਚ ਭਰਮਦੇ ਹਨ, ਮੀਚੁ=ਮੌਤ ਸਦੀਵ ਕਾਲ ਸੰਘਾਰੈ=ਮਾਰਦੀ ਹੈ ।

**ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥**

ਸੰਸਾ ਰੂਪ ਸੰਸਾਰ ਵਿਚ ਹਰਖ ਸੋਗ ਦੇ ਸਹਿਤ ਹੰਗਤਾ ਹੀ ਹੰਗਤਾ ਕਰਦਿਆਂ ਉਮਰ ਬੀਤਦੀ ਹੈ ।

**ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥**

ਜਿਸ ਵਾਹਿਗੁਰੂ ਨੇ ਪੈਦਾ ਕੀਤਾ ਹੈ, ਇਹ ਜੀਵ ਉਸ ਨੂੰ ਜਾਣਦੇ ਨਹੀਂ ਤੇ ਹੋਰ ਅਨੇਕ ਤਰ੍ਹਾਂ ਦੇ ਜਤਨਾਂ ਨੂੰ ਚਿਤਵਹਿ=ਸੋਚਦੇ ਹਨ ।

**ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥**

ਵਿਸ਼ੇ ਰਸਾਂ ਵਿਚ ਲਗਣ ਕਰਕੇ ਆਧਿ ਬਿਆਧਿ ਤੇ ਉਪਾਧੀ ਰੂਪ ਤਿੰਨੇ ਤਾਪ ਕਦੇ ਤੁਟਦੇ ਨਹੀਂ ।

**ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥**

ਸਾਰਿਆਂ ਦਾ ਧਨੀ=ਮਾਲਕ ਜੋ ਪੂਰਨ ਪਾਰਬ੍ਰਹਮ ਹੈ, ਉਸ ਦੇ ਪ੍ਰਤਾਪ ਨੂੰ ਜਾਣਦੇ ਨਹੀਂ ।

**ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ ॥**

ਸਬੰਧੀਆਂ ਦੇ ਮੋਹ ਅਤੇ ਪਦਾਰਥਾਂ ਦੇ ਭਰਮ ਵਿਚ ਘਣਾ ਡੁੱਬਣ ਕਰਕੇ ਮਹਾਂ ਕੁੰਭੀ ਨਰਕ ਵਿਚ ਵਸਦੇ ਹਨ ।

**ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥੩॥**

ਗੁਰੂ ਜੀ ਕਥਨ ਕਰਦੇ ਹਨ-ਐਸੇ ਬੇਨਤੀ ਕਰੋ ਹੇ ਪ੍ਰਭੂ ਪਰਮਾਤਮਾ ! ਕਿਰਪਾ ਕਰਕੇ ਸਾਨੂੰ ਰਖ ਲਵੋ, ਸਾਨੂੰ ਇਕ ਤੇਰੀ ਹੀ ਆਸਾ ਹੈ ॥੩॥

**ਸਲੋਕੁ ॥ ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥**

ਚਤੁਰ ਬੁਧੀ ਦਾ, ਸਿਆਣਾ ਵਾਕਾਂ ਦਾ, ਸੁਘੜੁ=ਸ੍ਰੇਸ਼ਟ ਸ਼ੁਭ ਗੁਣਾਂ ਦੀ ਘਾੜਤ ਘੜਨ ਵਾਲਾ ਓਹੀ ਹੈ, ਜਿਸ ਨੇ ਹੰਕਾਰ ਨੂੰ ਤਜਿਆ=ਤਿਆਗਿਆ ਹੈ ।

**ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ ॥੪॥**

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਖਾ ! ਹਰੀ ਨਾਮ ਨੂੰ ਭਜਨਾ ਕਰ ਤਾਂ ਚਾਰੇ ਪਦਾਰਥ ਧਰਮ ਅਰਥ ਕਾਮ ਮੋਖ ਅਤੇ ਅੱਠ ਸਿਧੀਆਂ ਪ੍ਰਾਪਤ ਹੋਣਗੀਆਂ ॥ ੪ ॥

**ਪਉੜੀ ॥ ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥**
**ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥**

ਗੁਰੂ ਜੀ ਚਤੁਰਥਿ=ਚੌਥ ਥਿਤ ਦੁਆਰਾ ਕਥਨ ਕਰਦੇ ਹਨ-ਚਾਰੇ ਵੇਦ ਸੁਣਕੇ ਤੇ ਵਿਚਾਰ ਕਰਕੇ ਇਹ ਤਤੁ=ਸਿਧਾਂਤ ਸੋਧਿਆ ਹੈ ਕਿ ਸਭ ਤਰ੍ਹਾਂ ਦੀ ਖੇਮ=ਰਖਿਆ, ਕਲਿਆਣ=ਮੁਕਤੀ ਤੇ ਨਿਧੀਆਂ ਇਹ ਸਭ ਸਾਰੁ=ਸਰੇਸ਼ਟ ਰਾਮ ਨਾਮ ਦੇ ਜਪਣ ਕਰਕੇ ਪ੍ਰਾਪਤ ਹੁੰਦੀਆਂ ਹਨ।

**ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥**
**ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥**

ਫਿਰ ਨਾਮ ਐਸਾ ਸਮੱਰਥ ਹੈ ਕਿ ਨਰਕਾਂ ਨੂੰ ਨਵਿਰਤ ਕਰਦਾ ਹੈ, ਦੁਖਾਂ ਨੂੰ ਹਰੈ=ਦੂਰ ਕਰਦਾ ਹੈ, ਨਾਮ ਕਰਕੇ ਹੀ ਅਨੇਕਾਂ ਕਲੇਸ਼ ਤੁਟ ਜਾਂਦੇ ਹਨ। ਹਰੀ ਦੇ ਕੀਰਤਨ ਵਿਚ ਪ੍ਰਵੇਸ਼ ਕਰਨ ਨਾਲ ਮੀਚੁ ਹੁਟੈ=ਮੌਤ ਹਟ ਜਾਂਦੀ ਹੈ ਤੇ ਜਮਦੂਤਾਂ ਤੋਂ ਛੁਟ ਜਾਂਦਾ ਹੈ।

**ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥**
**ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥**

ਜੋ ਪੁਰਸ਼ ਨਿਰੰਕਾਰ ਦੇ ਰੰਗਿ ਰਤੇ=ਪਰੇਮ ਵਿਚ ਤਦਾਕਾਰ ਹੋ ਕੇ, ਨਾਮ ਅੰਮ੍ਰਿਤ ਦੇ ਪੀਣ ਵਿਚ ਰਤੇ ਹਨ, ਉਨ੍ਹਾਂ ਦੇ ਖੌਫ਼ ਬਿਨਸ ਗਏ ਹਨ। ਪਰਮੇਸ਼ਰ ਨਾਮ ਦੇ ਅਧਾਰ=ਆਸਰੇ ਕਰਕੇ ਦੁਖ, ਦਲਿਦ੍ਰ ਅਤੇ ਅਪਵਿਤ੍ਰਤਾ ਆਦਿਕ ਸਾਰੇ ਵਿਕਾਰ ਨਸ ਜਾਂਦੇ ਹਨ।

**ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥**

ਉਸ ਸੁਖਾਂ ਦੇ ਸਮੁੰਦਰ ਗੋਪਾਲ ਪਰਮਾਤਮਾ ਨੂੰ ਸਭ ਦੇਵਤਾ ਮਨੁਖ ਅਤੇ ਮੁਨੀਜਨ ਖੋਜਦੇ ਫਿਰਦੇ ਹਨ।

**ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥੪॥**

ਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਦੇ ਸੰਤਾਂ ਦੀ ਰਵਾਲ=ਧੂੜ ਲੈਣ ਨਾਲ ਮਨ ਨਿਰਮਲ ਅਤੇ ਮੂੰਹ ਉਜਲਾ ਹੁੰਦਾ ਹੈ ॥੪॥

**ਸਲੋਕੁ ॥ ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ ॥**

ਮਾਇਆ ਨਾਲ ਰਾਚੇ=ਤਦਾਕਾਰ ਹੋਣ ਕਰਕੇ ਪੰਜ ਵਿਕਾਰ ਕਾਮ, ਕ੍ਰੋਧ, ਲੋਭ, ਮੋਹ ਆਦਿਕ ਮਨ ਵਿਚ ਵਸਦੇ ਹਨ।

**ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥**

ਗੁਰੂ ਜੀ ਕਥਨ ਕਰਦੇ ਹਨ ਸੰਤਾਂ ਦੇ ਸੰਗ ਦੁਆਰਾ ਪ੍ਰਭੂ ਦੇ ਵਿਚ ਰੰਗਿ=ਪਰੇਮ ਕਰੇ ਤਾਂ ਮਨ ਨਿਰਮਲਾ=ਸ਼ੁਧ ਹੁੰਦਾ ਹੈ ॥ ੫ ॥

## ਪਉੜੀ ॥ ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥

ਪੰਜਵੀਂ ਥਿਤ ਦੁਆਰਾ ਕਥਨ ਕਰਦੇ ਹਨ–ਉਹ ਪੰਚ=ਸ੍ਰੇਸ਼ਟ ਮਹਾਤਮਾਂ ਪ੍ਰਧਾਨ=ਮੁਖੀ ਹੋਏ ਹਨ। ਜਿਨ੍ਹਾਂ ਨੇ ਪਰਪੰਚੁ=ਸੰਸਾਰ ਨੂੰ ਇਸ ਪ੍ਰਕਾਰ ਜਾਣਿਆਂ ਹੈ। ਅਗਲੀ ਪੰਗਤੀ ਵਿਚ ਦਸਦੇ ਹਨ। ਵਾ:–ਸੰਸਾਰ ਨੂੰ ਪਰਪੰਚੁ=ਛਲ ਰੂਪ ਜਾਣਿਆਂ ਹੈ।

## ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ ॥

ਬਹੁਤੇ ਪਦਾਰਥਾਂ ਦਾ ਜੋ ਘਣਾ ਰੰਗਿ=ਆਨੰਦ ਹੈ ਇਹ ਕੁਸਮ ਬਾਸ=ਫੁਲਾਂ ਦੀ ਵਾਸ਼ਨਾ ਵਾਂਙੂ ਮਿਥਿਆ ਹੈ ਅਤੇ ਬਲ ਤੇ ਬੰਚੁ=ਠਗੀਆਂ ਕਰਣੀਆਂ ਇਹ ਵੀ ਸਭ ਮਿਥਿਆ ਹਨ।

## ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥

(੧) ਨਹ ਜਾਪੈ=ਨਹੀਂ ਜਪਦਾ ਨਾਮ ਨੂੰ, ਨਹ ਬੂਝੀਐ=ਨਹੀਂ ਬੁਝਦਾ ਗੁਣਾਂ ਨੂੰ। ਵਾ:–ਨਹ ਜਾਪੈ=ਨਹੀਂ ਜਾਣਦਾ ਮਹਾਤਮਾ ਦੁਆਰੇ, ਨਹ ਬੂਝੀਐ=ਨਹੀਂ ਬੁਝਦਾ ਗੁਰਾਂ ਦੁਆਰੇ ਅਤੇ ਨਾਹੀ ਕੁਛ ਸਤ ਅਸਤ ਦਾ ਵਿਚਾਰ ਕਰਦਾ ਹੈ।

(੨) ਅਥਵਾ:–ਨਹ ਜਾਪੈ=ਨਹੀਂ ਜਾਣਦਾ ਸ੍ਰਵਨ ਕਰਨਾ, ਨਹੀਂ ਬੁਝਦਾ ਮਨਨ ਕਰਨਾ ਅਤੇ ਨਾਹੀ ਕੁਛ ਨਿਧਿਆਸਣ ਦਾ ਵਿਚਾਰ ਕਰਦਾ ਹੈ।

(੩) ਨਹੀਂ ਜਾਣਦਾ ਨਿਸ਼ਕਾਮ ਕਰਮ ਕਰਨੇ, ਨਹੀਂ ਬੁਝਦਾ ਉਪਾਸ਼ਨਾ ਕਰਨੀ ਅਤੇ ਨਾ ਹੀ ਕੁਛ ਗਿਆਨ ਦਾ ਵਿਚਾਰ ਕਰਦਾ ਹੈ।

(੪) ਅਥਵਾ:–ਨਹੀਂ ਜਾਣਦਾ ਤੁਯੰ, ਪਦ ਨੂੰ, ਨਹੀਂ ਬੁਝਦਾ ਤਤ ਪਦ ਨੂੰ ਅਤੇ ਨਾਹੀਂ ਕੁਛ ਤਤ ਤੁਯੰ, ਤੁਯੰਤਤ ਦੀ ਅਭੇਦਤਾ ਦਾ ਕੁਛ ਵਿਚਾਰ ਕਰਦਾ ਹੈ।

(ਇਹ ਚਾਰੇ ਅਰਥ ਸੰਪ੍ਰਦਾਈ ਹਨ)

## ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥

ਇਹ ਜੀਵ ਸੁਆਦਾਂ ਦੇ ਮੋਹ ਕਰਕੇ ਵਿਸ਼ੇ ਰਸਾਂ ਵਿਚ ਤਦਾਕਾਰ ਹੋ ਰਿਹਾ ਹੈ। ਅਗਿਆਨ ਨੇ ਹੀ ਸੰਸਾਰ ਨੂੰ ਰਚਨਾ ਕੀਤਾ ਹੈ ਵਾ:–ਅਗਿਆਨੀ ਪੁਰਸ਼ ਸੰਸਾਰ ਵਿਚ ਰਚਿਓ=ਤਦਾਕਾਰ ਹੋ ਰਿਹਾ ਹੈ

## ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥

ਅਨੇਕ ਪ੍ਰਕਾਰ ਦੇ ਕਰਮ ਕਰਨ ਨਾਲ ਬਹੁਤ ਜੂਨੀਆਂ ਵਿਚ ਭਰਮਦਾ ਹੈ ਜਿਸਤੇ ਜਨਮ ਮਰਣ ਬਣਿਆਂ ਰਹਿੰਦਾ ਹੈ।

## ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ ॥

ਇਸ ਜੀਵ ਨੇ ਕਰਮਾਂ ਵਿਚ ਲਗਕੇ ਸ੍ਰਿਸ਼ਟੀ ਦੇ ਰਚਨ ਵਾਲੇ ਪਰਮੇਸ਼ਰ ਨੂੰ ਸਿਮਰਨਾ ਨਾ ਕੀਤਾ ਅਤੇ ਮਨ ਵਿਚ ਬਿਬ+ਏਕ=ਦੋ ਤੋਂ ਇਕ ਹੋਣ ਦਾ ਵਿਚਾਰ ਨਾ ਕੀਤਾ।

**ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ ॥**

ਜੋ ਗੁਰਮੁਖ ਭਾਉ ਭਗਤਿ=ਪਰੇਮਾ ਭਗਤੀ ਕਰਕੇ ਭਗਵਾਨ ਦੇ ਨਾਲ ਮਿਲੇ ਹਨ, ਉਨ੍ਹਾਂ ਨੂੰ ਰੰਚਕ ਮਾਤ੍ਰ ਵੀ ਮਾਇਆ ਦਾ ਲੇਪ ਨਹੀਂ ਹੁੰਦਾ।

**ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥ ੫ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਪਰਪੰਚ=ਸੰਸਾਰ ਵਿਚ ਨਹੀਂ ਰਚਦੇ ਉਹ ਗੁਰਮੁਖ ਜਨ ਵਿਰਲੇ ਹੀ ਪਾਈਦੇ ਹਨ ॥ ੫ ॥

**ਸਲੋਕੁ ॥ ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥**

ਖਟ—ਛੇ ਸ਼ਾਸਤ੍ਰ ਇਹ ਗਲ ਪੁਕਾਰਕੇ ਕਹਿੰਦੇ ਹਨ ਕਿ ਉਸ ਪਰਮਾਤਮਾ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

**ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੇ ਦੁਆਰ ॥੬॥**

ਗੁਰੂ ਜੀ ਕਥਨ ਕਰਦੇ ਹਨ-ਭਗਤ ਜਨ ਗੁਣਾਂ ਨੂੰ ਗਾਂਵਦੇ ਹੋਏ ਪ੍ਰਭੂ ਦੇ ਦੁਆਰੇ ਪਰ ਸੋਭਦੇ ਹਨ ॥ ੬ ॥

**(ਪੰਨਾ ੨੯੮)**

**ਪਉੜੀ ॥ ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥**
**ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥**

ਖਸਟਮਿ=ਛੇਵੀਂ ਥਿਤ ਦੁਆਰੇ ਕਥਨ ਕਰਦੇ ਹਨ-ਖਟ—ਛੇ ਸ਼ਾਸਤ੍ਰ ਕਥਨ ਕਰਦੇ ਹਨ ਅਤੇ ਅਨੇਕਾਂ ਸਿੰਮ੍ਰਿਤੀਆਂ ਭੀ ਏਹੋ ਕਥਨ ਕਰਦੀਆਂ ਹਨ ਕਿ ਉਹ ਪਾਰਬ੍ਰਹਮ ਸਭ ਤੋਂ ਉਤਮ ਤੇ ਉੱਚਾ ਹੈ, ਉਸਦੇ ਗੁਣਾਂ ਦਾ ਅੰਤ ਸ਼ੇਸ਼ਨਾਗ ਭੀ ਨਹੀਂ ਜਾਣ ਸਕਦਾ।

**ਨਾਰਦ ਮੁਨਿ ਜਨ ਸੂਕ ਬਿਆਸ ਜਸੁ ਗਾਵਤ ਗੋਬਿੰਦ ॥**

ਨਾਰਦ ਜੀ, ਮੁਨੀ ਜਨ, ਸੁਕਦੇਵ ਤੇ ਬਿਆਸ ਜੀ ਸਾਰੇ ਗੋਵਿੰਦ ਦੇ ਜਸ ਨੂੰ ਗਾਂਵਦ ਹਨ।

**ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥**

ਜੋ ਭਗਤ ਭਗਵੰਤ ਦੀ ਭਗਤੀ ਵਿਚ ਰਚਕੇ ਰਸ ਗੀਧੇ=ਪਰੇਮ ਵਿਚ ਹਿਲ ਗਏ ਹਨ ਉਹ ਹਰਿ ਸਿਉ ਬੀਧੇ=ਹਰੀ ਦੇ ਨਾਲ ਤਦਾਕਾਰ ਹੋਏ ਹਨ।

**ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲ ॥**
**ਚਰਨ ਕਮਲ ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥**

ਜਿਸ ਪੁਰਸ਼ ਨੇ ਦਿਆਲੂ ਪਰਮਾਤਮਾ ਦੀ ਸ਼ਰਨ ਗ੍ਰਹਿਣ ਕਰਨੀ ਪਾਈ ਹੈ, ਉਸ ਦੇ

ਮੋਹ ਮਾਨ ਭਰਮ ਆਦਿਕ ਸਭ ਵਿਕਾਰ ਨਾਸ ਹੋ ਗਏ ਹਨ। ਮਨ ਤਨ ਦੇ ਵਿਚ ਚਰਨ ਕਮਲਾਂ ਦਾ ਧਿਆਨ ਵਸਿਆ ਤਾਂ ਵਾਹਿਗੁਰੂ ਦੇ ਦਰਸ਼ਨ ਨੂੰ ਦੇਖ ਕੇ ਨਿਹਾਲ ਹੋ ਗਏ।

**ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ ॥**

ਸਤਸੰਗਤਿ ਦੁਆਰਾ ਲਿਵ ਲਗਾਣ ਕਰਕੇ ਆਤਮ ਲਾਭ ਮਿਲਦਾ ਹੈ, ਤੇ ਸੁਆਸਾਂ ਦੀ ਨਿਸਫਲਤਾ ਰੂਪੀ ਤੋਟਾ—ਘਾਟਾ ਦੂਰ ਹੋ ਜਾਂਦਾ ਹੈ ਭਾਵ ਸੁਆਸ ਸਫਲ ਹੋ ਜਾਂਦੇ ਹਨ।

**ਖਾਟਿ ਖਜਾਨਾ ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪੁਰਸ਼ਾ! ਨਾਮ ਨੂੰ ਧਿਆ ਕੇ ਸ਼ੁਭ ਗੁਣਾਂ ਦੀ ਨਿਧੀ ਜੋ ਹਰੀ ਹੈ ਉਸ ਦੀ ਪ੍ਰਾਪਤੀ ਰੂਪੀ ਖਜ਼ਾਨੇ ਨੂੰ ਖਟ ਲੈ ॥੬॥

**ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥**
**ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥**

ਜੋ ਮੰਡਲ—ਸਮੂਹ ਸੰਤ ਹਰੀ ਜਸ ਨੂੰ ਕਥਨ ਕਰਦੇ ਹਨ ਅਤੇ ਸੁਭਾਵਕ ਹੀ ਸੱਚ ਬਚਨ ਬੋਲਦੇ ਹਨ। ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਦੁਆਰੇ ਇਕ ਪਰਮਾਤਮਾ ਨਾਲ ਬਿਰਤੀ ਲਗਾ ਕੇ ਆਪਣੇ ਮਨ ਨੂੰ ਸੰਤੋਖੀਐ—ਸੰਤੁਸ਼ਟ ਭਾਵ ਪ੍ਰਸੰਨ ਕਰੀਏ ॥੭॥

**ਪਉੜੀ ॥ ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥**

ਸਪਤਮਿ—ਸੱਤਵੀਂ ਥਿਤ ਦੁਆਰਾ ਕਥਨ ਕਰਦੇ ਹਨ ਹੇ ਭਾਈ! ਨਾਮ ਰੂਪੀ ਧਨ ਨੂੰ ਸੰਚਹੁ—ਇਕੱਠਾ ਕਰੋ। ਇਹ ਨਾਮ ਰੂਪੀ ਭੰਡਾਰਾ ਟੂਟਿ ਨ ਜਾਹਿ—ਮੁਕ ਨਹੀਂ ਜਾਂਦਾ।

ਯਥਾ:—ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥ [ਪੰਨਾ ੩੩੬]
ਤਥਾ:—ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥ [ਪੰਨਾ ੬੧੮]
ਤਥਾ:—ਸੰਚਣ ਕਉ ਹਰਿ ਏਕੋ ਨਾਮੁ ॥ ਹਲਤਿ ਪਲਤਿ ਤਾਕੈ ਆਵੈ ਕਾਮ ॥ [ਪੰਨਾ ੬੭੬]

**ਸੰਤ ਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥**

ਜਿਸਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ, ਉਸ ਪਰਮੇਸ਼ਰ ਦਾ ਨਾਮ ਰੂਪ ਭੰਡਾਰਾ ਸੰਤਾਂ ਦੀ ਸੰਗਤ ਵਿਚੋਂ ਪਾਈਦਾ ਹੈ।

**ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥**

ਹੇ ਪੁਰਸ਼ਾ! ਆਪਾ ਭਾ ਹੰਕਾਰ ਨੂੰ ਤਿਆਗੋ, ਗੋਬਿੰਦ ਦਾ ਭਜਨ ਕਰੋ ਅਤੇ ਹਰੀ ਰਾਜਾ ਦੀ ਸ਼ਰਨ ਵਿਚ ਪੈਣਾ ਕਰੋ।

**ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥**

ਤਾਂ ਦੁਖ ਦੂਰ ਹੋ ਜਾਣਗੇ, ਸੰਸਾਰ ਸਮੁੰਦਰ ਤੋਂ ਤਰ ਜਾਏਂਗਾ ਅਤੇ ਮਨ ਇੱਛਤ ਫਲ ਨੂੰ ਪਾ ਲਵੇਂਗਾ।

**ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ ॥**

ਜੋ ਪੁਰਸ਼ ਅੱਠੇ ਪਹਿਰ ਮਨ ਵਿਚ ਹਰੀ ਨੂੰ ਜਪਦਾ ਹੈ, ਉਸਦਾ ਪ੍ਰਮਾਨੀਕ ਮਨੁੱਖਾ ਜਨਮ ਸਫਲ ਹੁੰਦਾ ਹੈ।

**ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥**

ਹੇ ਪੁਰਸ਼ਾ ! ਸਰੀਰ ਵਾ :-ਬ੍ਰਹਮੰਡ ਦੇ ਅੰਦਰ ਬਾਹਰ ਸਦਾ ਅੰਗ ਸੰਗ ਇਕ ਕਰਣਹਾਰ ਪਰਮਾਤਮਾ ਨੂੰ ਪਛਾਨਣਾ ਕਰ।

**ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ ॥**

ਸਜਨ ਵੀ ਓਹੀ ਹੈ ਸਖਾ ਵੀ ਓਹੀ ਹੈ, ਮਿਤਰ ਭੀ ਓਹੀ ਹੈ, ਜੋ ਹਰੀ ਪ੍ਰਾਪਤੀ ਦੀ ਸਿਖਿਆ ਦਿੰਦਾ ਹੈ।

**ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥੭॥**

ਗੁਰੂ ਜੀ ਕਥਨ ਕਰਦੇ ਹਨ-ਉਸ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜੋ ਹਰਿ ਹਰਿ ਨਾਮ ਨੂੰ ਜਪਦਾ ਹੈ ॥੭॥

**ਸਲੋਕੁ ॥ ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥**

ਹੇ ਪੁਰਸ਼ਾ ! ਅੱਠੇ ਪਹਿਰ ਪਰਮੇਸ਼ਰ ਦੇ ਗੁਣ ਗਾਵਣਾ ਕਰ,ਅਵਰਿ=ਹੋਰ ਘਰ ਦੇ ਸਾਰੇ ਜੰਜਾਲਾਂ ਨੂੰ ਤਿਆਗ ਦੇਹ।

**ਜਮਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ ॥੮॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦਿਆਲੂ ਹੋਵੇ ਤਾਂ ਜਮਾਂ ਦੇ ਕੰਕਰੁ=ਦੂਤ ਜੋਹਿ ਨ ਸਕਈ=ਦੇਖ ਨਹੀਂ ਸਕਦੇ ॥੮॥

**ਪਉੜੀ ॥ ਅਸਟਮੀ ਅਸਟ ਸਿਧਿ ਨਵਨਿਧਿ ॥**

**ਸਗਲ ਪਦਾਰਥ ਪੂਰਨ ਬੁਧਿ ॥**

**ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ ਨਿਰੋਧਰ ਮੰਤ ॥**

ਅਸਟਮੀ ਥਿਤ ਦੁਆਰਾ ਕਥਨ ਕਰਦੇ ਹਨ, *ਅੱਠ ਸਿਧੀਆਂ ‡ਨੌਂ ਨਿਧੀਆਂ, ਸਾਰੇ

---

* ਅੱਠ ਸਿਧੀਆਂ :- ੧. ਅਣਿਮਾ-ਬਹੁਤ ਛੋਟਾ ਹੋ ਜਾਣਾ। ੨. ਮਹਿਮਾ=ਵੱਡਾ ਹੋ ਜਾਣਾ। ੩. ਗਰਿਮਾ=ਭਾਰੀ ਹੋ ਜਾਣਾ। ੪. ਲਘਿਮਾ-ਹੌਲਾ ਹੋ ਜਾਣਾ। ੫. ਪ੍ਰਾਪਤ-ਮਨ ਵਾਂਛਿਤ ਵਸਤੂ ਹਾਸਿਲ ਕਰ ਲੈਣੀ। ੬. ਪ੍ਰਾਕਾਮਜ-ਸਭ ਦੇ ਮਨ ਦੀ ਜਾਣ ਲੈਣੀ। ੭. ਈਸ਼ਿਤਾ-ਆਪਣੀ ਇਛਾ ਅਨੁਸਾਰ ਸਭ ਨੂੰ ਪ੍ਰੇਰਨਾ। ੮. ਵਸ਼ਿਤਾ-ਸਭ ਨੂੰ ਕਾਬੂ ਕਰ ਲੈਣਾ।

‡ ਨੌਂ ਨਿਧੀਆਂ :-੧.ਪਦਮ, ੨. ਮਹਾਂ ਪਦਮ, ੩. ਸੰਖ, ੪. ਮਕਰ, ੫. ਕੱਛਪ, ੬. ਮੁਕੰਦ ੭. ਕੁੰਦ, ੮. ਨੀਲ, ੯. ਵਚ।

ਯਥਾ :-ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ [ਸੁਖਮਨੀ ਪੰਨਾ ੨੬੨

ਮਾਰਕੰਡੇ ਪੁਰਾਣ ਦੇ ੬੮ ਵੇਂ ਧਿਆਇ ਵਿਚ ਲਿਖਿਆ ਹੈ ਕਿ ਪਦਮਿਨੀ ਨਾਮੇ ਵਿਦਜਾ ਦੇਵੀ ਦੇ ਆਸਰੇ ਨਿਧੀਆਂ ਰਹਿੰਦੀਆਂ ਹਨ। (ਪੂਰਾ ਵਿਸਤਾਰ ਓਥੇ ਵੇਖੋ।)

ਪਦਾਰਥ ਤੇ ਪੂਰਨ ਬੁਧ=ਆਤਮ ਵਿਸ਼ੈਣੀ ਬੁੱਧੀ। ਹਿਰਦਾ ਕਵਲ ਖਿੜਿਆ ਰਹਿਣਾ, ਤੇ ਸਦੀਵ ਕਾਲ ਅਨੰਦ ਹੋਣਾ। ਨਿਰਮਲ ਰੀਤੀ ਤੇ ਨਿਰੇ ਉਧਾਰਨੇ ਵਾਲਾ ਮੰਤਰ, ਵਾ:-ਇੰਦ੍ਰੀਆਂ ਦੇ ਦਮਨ ਸਹਿਤ ਸਤਿਨਾਮੁ ਮੰਤਰ। ਇਹ ਸਾਰੇ ਫਲ ਉਸ ਨੂੰ ਪ੍ਰਾਪਤ ਹੁੰਦੇ ਹਨ ਜੋ ਗੁਰਾਂ ਨਾਲ ਮਿਲ ਕੇ ਹਰਿ ਹਰਿ ਦਾ ਭਜਨ ਕਰਦਾ ਹੈ।

**ਸਗਲ ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥**
**ਹਰਿਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ।੮।**

ਸਾਰੇ ਧਰਮ, ਸਭ ਪਵਿਤ੍ਰਤਾਈਆਂ ਅਤੇ ਸਭ ਤੀਰਥਾਂ ਦੇ ਇਸ਼ਨਾਨ ਦਾ ਫਲ ਉਸ ਨੂੰ ਪ੍ਰਾਪਤ ਹੁੰਦਾ ਹੈ। ਸਾਰਿਆਂ ਵਿਚ ਉਚਪਣਾ ਹੋਣਾ ਅਤੇ ਬਿਸੇਖ ਗਿਆਨੁ=ਅਪ੍ਰੋਖ ਗਿਆਨ ਇਹ ਸਾਰੇ ਉਸ ਨੂੰ ਪ੍ਰਾਪਤ ਹੁੰਦੇ ਹਨ। ਜੋ ਪੂਰੇ ਗੁਰਾਂ ਸੰਗਿ=ਨਾਲ ਮਿਲ ਕੇ ਹਰਿ ਹਰਿ ਦਾ ਭਜਨ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਰੰਗਿ=ਪ੍ਰੇਮ ਪੂਰਬਕ ਹਰੀ ਨਾਮ ਨੂੰ ਜਪ ਕੇ ਸੰਸਾਰ ਸਾਗਰ ਤੋਂ ਤਰਨਾ ਕਰੀਏ ॥ ੮ ॥

**ਸਲੋਕੁ ॥ ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥**
**ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥੯॥**

ਜਿਸ ਪੁਰਸ਼ ਨੇ ਨਾਰਾਇਣੁ=ਪਰਮਾਤਮਾ ਨੂੰ ਸਿਮਰਿਆ ਨਹੀਂ, ਤੇ ਵਿਕਾਰਾਂ ਦੇ ਸੁਆਦਾਂ ਵਿਚ ਮੋਹਿਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ-ਨਾਮ ਦੇ ਵਿਸਾਰਨ ਕਰਕੇ ਉਹ ਪੁਰਸ਼ ਨਰਕ ਸੁਰਗ ਵਿਚ ਅਵਤਾਰ=ਉਤਰਦਾ ਹੈ ॥ ੯ ॥

**ਪਉੜੀ॥ ਨਉਮੀ ਨਵੇ ਛਿਦ੍ਰ ਅਪਵੀਤ॥ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ।**

ਨੌਮੀ ਥਿਤ ਦੁਆਰਾ ਕਥਨ ਕਰਦੇ ਹਨ-ਦੋ ਨਾਸਕਾਂ, ਦੋ ਕੰਨ, ਦੋ ਅੱਖਾਂ, ਇਕ ਮੂੰਹ, ਇਕ ਗੁਦਾ, ਇਕ ਲਿੰਗ ਇੰਦ੍ਰੀਆਂ ਇਹ ਨਵੇ ਛਿਦ੍ਰ-ਨੌਂ ਗੋਲਕਾਂ ਸ੍ਰਵਨੇ ਕਰਕੇ ਅਪਵੀਤ=ਅਪਵਿਤ੍ਰ ਹਨ, ਇਹ ਜੀਵ ਹਰੀ ਨਾਮ ਨੂੰ ਜਪਦਾ ਨਹੀਂ, ਬਿਪਰੀਤਿ=ਉਲਟੀਆਂ ਗੱਲਾਂ ਕਰਦਾ ਹੈ।

**ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ ॥**

ਪਰ ਇਸਤ੍ਰੀਆਂ ਨਾਲ ਭੋਗ ਕਰਦਾ, ਤੇ ਸੰਤਾਂ ਦੀ ਨਿੰਦਿਆਂ ਬਕਹਿ=ਉਚਾਰਦਾ ਹੈ। ਕਰਨ=ਕੰਨਾਂ ਦੁਆਰੇ ਬਿੰਦ=ਜਾਨਣ ਜੋਗ ਹਰੀ ਜਸ ਨੂੰ ਬਿੰਦ=ਰੰਚਕ ਮਾਤ੍ਰ ਵੀ ਸੁਣਦਾ ਨਹੀਂ।

**ਹਿਰਹਿ ਪਰਦਰਬੁ ਉਦਰ ਕੈ ਤਾਈ ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥**

ਆਪਣੇ ਉਦਰ=ਪੇਟ ਦੇ ਵਾਸਤੇ ਪਰਾਏ ਧਨ ਨੂੰ ਹਿਰਹਿ=ਚੁਰਾਂਦਾ ਹੈ। ਤ੍ਰਿਸ਼ਨਾ ਰੂਪੀ ਅਗਨੀ ਨਵਿਰਤ ਨਹੀਂ ਹੁੰਦੀ ਕਿਉਂਕਿ ਸੰਤੋਖ ਰੂਪੀ ਜਲ ਪਾ ਕੇ ਬੁਝਾਈ ਜੋ ਨਹੀਂ। ਵਾ:-ਬੂਝ= ਗਿਆਤ ਜੋ ਨਾ ਆਈ। ਅਥਵਾ :-ਕਰੋਧ ਰੂਪੀ ਅਗਨੀ ਨਵਿਰਤ ਨਾ ਹੋਈ, ਅਤੇ

ਤ੍ਰਿਸ਼ਨਾ ਰੂਪੀ ਅਗਨੀ ਵੀ ਨਾ ਬੁਝਾਈ।

**ਹਰਿ ਸੇਵਾ ਬਿਨੁ ਏਹ ਫਲ ਲਾਗੇ ॥**

ਹਰੀ ਦੀ ਸੇਵਾ ਕੀਤੇ ਬਿਨਾਂ ਇਹ ਪੂਰਬ ਕਹੇ ਫਲ ਆ ਕੇ ਲਗਦੇ ਹਨ।

**ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥**

ਗੁਰੂ ਜੀ ਕਥਨ ਕਰਦੇ ਹਨ–ਪ੍ਰਭੂ ਦੇ ਭੁੱਲਣ ਕਰਕੇ ਅਭਾਗੇ=ਖੋਟੇ ਭਾਗਾਂ ਵਾਲੇ ਜੀਵ ਮਰਦੇ ਜੰਮਦੇ ਰਹਿੰਦੇ ਹਨ ॥ ੯ ॥

**ਸਲੋਕੁ ॥ ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥**

ਜਗਿਆਸੂ ਬੇਨਤੀ ਕਰਦਾ ਹੈ–ਹੇ ਪ੍ਰਭੂ ! ਮੈਂ ਦਸੋ ਦਿਸ਼ਾ ਵਿਚ ਖੋਜਦਾ ਫਿਰਿਆ ਹਾਂ ਕਿ ਮਨ ਵਸੀਕਾਰ ਹੋ ਗਿਆ ਹੋਵੇਗਾ, ਪਰ ਜਿਸ ਤਰਫ ਦੇਖਦਾ ਹਾਂ ਉਧਰ ਹੀ ਮਨ ਦਾ ਸੁਭਾਵ ਕੁਟਲ ਹੈ। *ਆਪ ਦਸੋ ਮਨ ਕਿਸ ਤਰ੍ਹਾਂ ਵਸੀਕਾਰ ਹੋਵੇ ? ਉੱਤਰ :–

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥੧੦॥**

ਗੁਰੂ ਜੀ ਕਥਨ ਕਰਦੇ ਹਨ–ਜੇਕਰ ਪੂਰਨ ਪਰਮਾਤਮਾ ਤੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਵੇ ਤਾਂ ਹੀ ਮਨ ਵਸੀਕਾਰ ਹੋ ਆਉਂਦਾ ਹੈ ॥੧੦॥

**ਪਉੜੀ ॥ ਦਸਮੀ ਦਸ ਦੁਆਰ ਬਸਿ ਕੀਨੇ ॥**
**ਮਨਿ ਸੰਤੋਖੁ ਨਾਮ ਜਪਿ ਲੀਨੇ ॥**

ਦਸਮੀ ਥਿੱਤ ਦੁਆਰਾ ਕਥਨ ਕਰਦੇ ਹਨ–ਜਿਸਨੇ ਨੌਂ ਦੁਆਰਿਆਂ ਵਿਚ ਦਸ ਇੰਦ੍ਰੀਏ ਵਸੀਕਾਰ ਕੀਤੇ ਹਨ। ਅਤੇ ਵਾਹਿਗੁਰੂ ਦੇ ਨਾਮ ਜਪ ਲੀਤੇ ਹਨ, ਉਨ੍ਹਾਂ ਦੇ ਮਨ ਵਿਚ ਸੰਤੋਖ ਹੋਇਆ ਹੈ।

**ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥**

ਕਰਨਾ=ਕੰਨਾਂ ਦੁਆਰੇ ਗੋਪਾਲ ਦੇ ਜਸ ਨੂੰ ਸੁਣਨਾ ਕਰੇ। ਅੱਖਾਂ ਨਾਲ ਦਿਆਲੂ ਦੇ ਸੰਤਾਂ ਦਾ ਦਰਸ਼ਨ ਦੇਖਣਾ ਕਰੇ।

**(ਪੰਨਾ ੨੯੯)**

**ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥**

ਰਸਨਾ=ਜਿਹਵਾ ਦੁਆਰਾ ਬੇਅੰਤ=ਪਰਮਾਤਮਾ ਦੇ ਗੁਣ ਗਾਵਣਾ ਕਰੇ, ਮਨ ਦੇ ਵਿਚ ਪੂਰਨ ਭਗਵੰਤ ਦਾ ਚਿੰਤਨ ਕਰੇ।

---

* ਯਥਾ :–ਮੈਂ ਜਾਨਿਓ ਮਨ ਮਰਿ ਗਇਓ ਅਜ ਹੂੰ ਤਾ ਮੋਇਓ ਨਾਹਿ ॥
ਵਰਖਾ ਭਈ ਕੁਸੰਗ ਕੀ ਦਾਦਰ ਜਿਉ ਨਿਪਜਾਇ ॥ [ਸੰਤ ਰਤਨ ਮਾਲਾ ਸਫਾ ੧੯੮

**ਹਸਤ ਚਰਨ ਸੰਤ ਟਹਲ ਕਮਾਈਐ ॥**

ਹਸਤ=ਹਥਾਂ ਨਾਲ ਸੰਤਾਂ ਦੇ ਚਰਨ ਘੁਟਣ ਰੂਪੀ ਟਹਲ ਨੂੰ ਕਮਾਉਣਾ ਕਰੀਏ।

ਵਾ :-ਹਸਤ=ਹਸਦਿਆਂ ਹਸਦਿਆਂ ਸੰਤਾਂ ਦੇ ਚਰਨਾਂ ਦੀ ਸੇਵਾ ਟਹਲ ਕਮਾਈਏ।

**ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥**

ਗੁਰੂ ਜੀ ਕਥਨ ਕਰਦੇ ਹਨ-ਇਹ ਪੂਰਬੋਕਤ ਸੰਜਮ ਪ੍ਰਭੂ ਦੀ ਕਿਰਪਾ ਨਾਲ ਪਾਈਦਾ ਹੈ ॥੧੦॥

**ਸਲੋਕੁ ॥ ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥**

ਇਕ ਅਦੁਤੀ ਪਰਮਾਤਮਾ ਨੂੰ ਇਕ ਕਰਕੇ ਹੀ ਕਥਨ ਕਰੀਏ, ਪਰ ਉਸ ਦੇ ਨਾਮ ਸੁਆਦ ਨੂੰ ਕੋਈ ਵਿਰਲਾ ਪੁਰਸ਼ ਹੀ ਜਾਣਦਾ ਹੈ।

**ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥੧੧॥**

ਆਮ ਜੀਵ ਗੋਵਿੰਦ ਦੇ ਗੁਣਾਂ ਨੂੰ ਨਹੀਂ ਜਾਣਦੇ, ਇਸੀ ਤੇ ਗੁਰੂ ਜੀ ਕਥਨ ਕਰਦੇ ਹਨ-ਸਾਰਾ ਸੰਸਾਰ ਬਿਸਮਾਦੁ=ਅਸਚਰਜ ਭਾਵ ਮਿਥਿਆ ਹੈ ॥੧੧॥

**ਪਉੜੀ ॥ ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥**

ਏਕਾਦਸੀ ਥਿਤ ਦੁਆਰਾ ਕਥਨ ਕਰਦੇ ਹਨ-ਹਰੀ ਰਾਮ ਨੂੰ ਆਪਣੇ ਨੇੜੇ ਕਰਕੇ ਦੇਖੋ।

**ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥**

ਇੰਦ੍ਰੀਆਂ ਨੂੰ ਵਸੀਕਾਰ ਕਰਕੇ ਹਰੀ ਨਾਮ ਨੂੰ ਸੁਣਨਾ ਕਰੋ।

**ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥**

ਮਨ ਵਿਚ ਸੰਤੋਖ ਧਾਰ ਕੇ ਸਭ ਜੀਆਂ ਉਤੇ ਦਇਆ ਕਰੋ।

ਇਸ ਵਿਧੀ ਨਾਲ ਜਿਸ ਨੇ ਵਰਤ ਰਖਿਆ ਹੈ, ਉਸ ਦਾ ਏਕਾਦਸੀ ਵਰਤ ਸੰਪੂਰਨ ਹੋਇਆ ਹੈ।

**ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤ ਹਰਿ ਨਾਇ ॥**

ਧਾਵਤ=ਦੌੜਦੇ ਹੋਏ ਮਨ ਨੂੰ ਇਕ ਅੰਤਰਮੁਖ ਬ੍ਰਿਤੀ ਕਰਨੇ ਰੂਪੀ ਥਾਂ ਵਿਚ,

ਵਾ :-ਪਰਮਾਤਮਾ ਰੂਪੀ ਥਾਂ ਵਿਚ ਰਖਣਾ ਕਰੋ।

ਹਰੀ ਨਾਮ ਜਪਣ ਕਰਕੇ ਮਨ ਤਨ ਸੁਧੁ=ਪਵਿਤ੍ਰ ਹੁੰਦਾ ਹੈ।

**ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥**

ਜੋ ਪਾਰਬ੍ਰਹਮ ਪਰਮਾਤਮਾ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ।

**ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥੧੧॥**

ਗੁਰੂ ਜੀ ਕਥਨ ਕਰਦੇ ਹਨ-ਉਸ ਹਰੀ ਦਾ ਜੋ ਕੀਰਤਨ ਕਰਨਾ ਹੈ, ਇਹੋ ਹੀ ਅਟੱਲ ਧਰਮ ਹੈ ॥੧੧॥

**ਸਲੋਕੁ ॥ ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥**
**ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥੧੨॥**

ਜਿਸ ਵੇਲੇ ਕਿਰਪਾਲੂ ਪਰਮੇਸ਼ਰ ਦੇ ਸੰਤ ਮਿਲੇ ਤੇ ਉਨ੍ਹਾਂ ਦੀ ਸੇਵਾ ਕੀਤੀ ਤਾਂ ਦੁਰਮਤਿ ਹਰੀ=ਖੋਟੀ ਬੁੱਧੀ ਦੂਰ ਹੋ ਗਈ। ਗੁਰੂ ਜੀ ਕਥਨ ਕਰਦੇ ਹਨ ਜਦ ਪ੍ਰਭੂ ਪਰਮਾਤਮਾ ਨਾਲ ਮਿਲੇ ਰਹੇ, ਤਦ ਸਾਰੇ ਹੀ ਸੰਸਾਰਕ ਜੰਜਾਲ=ਧੰਧੇ ਨਾਸ ਹੋ ਗਏ ॥ ੧੨ ॥

**ਪਉੜੀ ॥ ਦੁਆਦਸੀ ਦਾਨੁ ਨਾਮੁ ਇਸਨਾਨੁ ॥**
**ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥**

ਦੁਆਦਸੀ ਥਿਤ ਦੁਆਰਾ ਕਥਨ ਕਰਦੇ ਹਨ ਇਸ਼ਨਾਨ ਕਰੋ, ਨਾਮ ਜਪੋ, ਦਾਨ ਦੇਣਾ ਕਰੋ ਅਤੇ ਮਾਨੁ=ਹੰਕਾਰ ਨੂੰ ਤਿਆਗਕੇ, ਹਰੀ ਦੀ ਭਗਤੀ ਕਰੋ।

**ਹਰਿ ਅੰਮ੍ਰਿਤ ਪਾਨ ਕਰਹੁ ਸਾਧ ਸੰਗਿ ॥ ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ॥**

ਸੰਤਾਂ ਦੇ ਸੰਗ ਵਿਚ ਜਾਕੇ ਹਰੀ ਦੇ ਨਾਮ ਅੰਮ੍ਰਿਤ ਨੂੰ ਪੀਣਾ ਕਰੋ। ਪ੍ਰਭੂ ਦੇ ਕੀਰਤਨ ਵਿਚ ਰੰਗਿ=ਪਰੇਮ ਕਰਕੇ ਮਨ ਤ੍ਰਿਪਤ ਹੁੰਦਾ ਹੈ।

**ਕੋਮਲ ਬਾਨੀ ਸਭ ਕਉ ਸੰਤੋਖੈ॥ ਪੰਚਭੂ ਆਤਮਾ ਹਰਿ ਨਾਮ ਰਸਿ ਪੋਖੈ ॥**

ਕੋਮਲ ਬਾਣੀ ਬੋਲਕੇ ਸਭਨਾਂ ਨੂੰ ਸੰਤੋਖੈ=ਸੰਤੁਸ਼ਟ ਕਰੇ ਭਾਵ ਪ੍ਰਸੰਨ ਕਰੇ। ਪੰਜਾਂ ਭੂਤਾਂ ਦੀ ਸਤੋ ਗੁਣ ਅੰਸ ਤੋਂ ਉਤਪੰਨ ਹੋਇਆ ਜੋ ਆਤਮਾ=ਮਨ ਹੈ ਉਸਨੂੰ ਹਰੀ ਨਾਮ ਰਸ ਕਰਕੇ ਪੋਖੈ=ਪੁਸ਼ਟ ਅਰਥਾਤ ਪ੍ਰਸੰਨ ਕਰੇ।

**ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥**
**ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥**

ਪਰ ਇਹ ਨਿਸਚਾ ਪੂਰਨ ਗੁਰਾਂ ਤੋਂ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਰਾਮ ਨਾਮ ਦੇ ਰਮਤ=ਉਚਾਰਨ ਕਰਕੇ ਫਿਰਿ=ਮੁੜ ਜੂਨੀਆਂ ਵਿਚ ਨਹੀਂ ਆਉਂਦਾ ॥ ੧੨ ॥

**ਸਲੋਕੁ ॥ ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥**

ਇਹ ਜੀਵ ਰਜੋ, ਸਤੋ, ਤਮੋ, ਇਨ੍ਹਾਂ ਤਿੰਨਾਂ ਗੁਣਾਂ ਵਿਚ ਵਿਆਪ ਰਿਹਾ ਹੈ, ਇਸ ਕਰਕੇ ਇਸਦਾ ਕੋਈ ਕੰਮ ਪੂਰਾ ਨਹੀਂ ਹੁੰਦਾ।

**ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ ਪਾਪੀਆਂ ਦੇ ਉਧਾਰਨ ਵਾਲੇ ਪਰਮੇਸ਼ਰ ਦਾ ਨਾਮ ਮਨ ਵਿਚ ਵਸ ਜਾਵੇ, ਤਾਂ ਇਸਦਾ ਤਿੰਨਾਂ ਗੁਣਾਂ ਵਲੋਂ ਛੁਟਕਾਰਾ ਹੁੰਦਾ ਹੈ ॥੧੩॥

**ਪਉੜੀ ॥ ਤ੍ਰਉਦਸੀ ਤੀਨਿ ਤਾਪ ਸੰਸਾਰ ॥ ਆਵਤ ਜਾਤ ਨਰਕ ਅਵਤਾਰ ॥ ਹਰਿ ਹਰਿ ਭਜਨੁ ਨ ਮਨ ਮਹਿ ਆਇਓ॥ਸੁਖਸਾਗਰ ਪ੍ਰਭੁ ਨਿਮਖ ਨ ਗਾਇਓ।**

ਤਰੌਦਸੀ ਥਿਤ ਦੁਆਰਾ ਕਥਨ ਕਰਦੇ ਹਨ–ਸੰਸਾਰ ਵਿਚ ਸਭ ਜੀਵਾਂ ਨੂੰ ਆਧ, ਬਿਆਧ, ਉਪਾਧ ਰੂਪ ਤਿੰਨ ਤਾਪ ਲਗੇ ਹੋਏ ਹਨ। ਇਸੀ ਤੇ ਇਹ ਜੀਵ ਜੰਮਦਾ ਮਰਦਾ ਤੇ ਨਰਕਾਂ ਵਿਚ ਅਵਤਾਰ=ਉਤਰਦਾ ਹੈ। ਹਰਿ ਹਰਿ ਦਾ ਭਜਨ ਕਰਨਾ, ਮਨ ਵਿਚ ਨਾ ਆਇਆ। ਸੁਖਾਂ ਦੇ ਸਮੁੰਦਰ ਪ੍ਰਭੂ ਨੂੰ ਇਕ ਨਿਮਖ ਮਾਤ੍ਰ ਵੀ ਗਾਇਣ ਨਾ ਕੀਤਾ।

**ਹਰਖ ਸੋਗ ਕਾ ਦੇਹ ਕਰਿ ਬਾਧਿਓ ॥ ਦੀਰਘ ਰੋਗੁ ਮਾਇਆ ਆਸਾਧਿਓ ॥**

ਹਰਖ ਸੋਗ ਕਰਕੇ ਦੇਹ ਦਾ ਬੰਧਨਾ ਕੀਤਾ ਹੋਇਆ ਹੈ। ਮਾਇਆ ਰੂਪੀ ਆਸਾਧਿਓ=ਨਾ ਦੂਰ ਹੋਣ ਵਾਲਾ ਦੀਰਘ=ਲੰਬਾ ਰੋਗ ਲਗਾ ਹੋਇਆ ਹੈ।

**ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥**

ਦਿਨ ਵਿਚ ਕਈ ਤਰ੍ਹਾਂ ਦੇ ਵਿਕਾਰ ਕਰਦਾ ਹੋਇਆ ਸ੍ਰਮੁ=ਕਸ਼ਟ ਪਾਂਵਦਾ ਹੈ। ਜਦ ਰਾਤ ਹੁੰਦੀ ਹੈ ਤਾਂ ਨੇਤਰਾਂ ਵਿਚ ਨੀਂਦ ਔਂਦੀ ਹੈ ਤੇ ਸੁਪਨ ਅਵਸਥਾ ਵਿਚ ਬਰੜਾਇਓ= ਬਰੜਾਉਣਾ ਅਰਥਾਤ ਬੁੜ ਬੁੜ ਸ਼ਬਦ ਬੋਲਣਾ ਕਰਦਾ ਹੈ।

**ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ।੧੩।**

ਹਰੀ ਨਾਮ ਦੇ ਬਿਸਰਤ=ਭੁੱਲ ਜਾਣ ਕਰਕੇ, ਵਾ:-ਹਰ ਪ੍ਰਕਾਰ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ ਇਹ ਹਾਲ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਹੇ ਪੁਰਸ਼ਾ! ਜੇ ਤੂੰ ਸੁਖ ਨੂੰ ਚਾਹੁੰਦਾ ਹੈਂ ਤਾਂ ਦਿਆਲੂ ਪੁਰਖ ਦੀ ਸ਼ਰਨ ਵਿਚ ਪੈ ਜਾਹ॥੧੩।

**ਸਲੋਕੁ ॥ ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥**
**ਨਾਨਕ ਊਨ ਨ ਦੇਖੀਐ ਪੂਰਨ ਤਾਕੇ ਕਾਮ ॥ ੧੪ ॥**

ਚਾਰਿ ਕੁੰਟ=ਚਾਰ ਦਿਸ਼ਾ, ਵਾ:-ਚਾਰ ਖਾਣੀਆਂ ਤੇ ਚੌਦਾਂ ਭਵਨ ਇਨ੍ਹਾਂ ਸਾਰਿਆਂ ਵਿਚ ਰਾਮ ਵਿਆਪਕ ਹੋ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਇਨ੍ਹਾਂ ਵਿਚ ਪਰਮਾਤਮਾ ਨੂੰ ਊਨ=ਘੱਟ ਭਾਵ ਕਮ ਨਹੀਂ ਦੇਖਦਾ ਉਸਦੇ ਸਾਰੇ ਕੰਮ ਪੂਰਨ ਹੁੰਦੇ ਹਨ।੧੪।

**ਪਉੜੀ ॥ ਚਉਦਹਿ ਚਾਰਿਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥**

ਚਉਦਹਿ=ਚੌਦਸ ਥਿਤ ਦੁਆਰਾ ਕਥਨ ਕਰਦੇ ਹਨ–ਚਾਰੇ ਦਿਸਾਂ ਵਿਚ ਪ੍ਰਭੂ ਆਪ ਹੈ। ਸਾਰਿਆਂ ਭਵਨਾਂ ਵਿਚ ਪ੍ਰਭੂ ਦਾ ਪ੍ਰਤਾਪ ਪੂਰਨ ਹੈ।

**ਦਸੇਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥**

ਦਸੋ ਦਿਸ਼ਾ ਵਿਚ ਇਕ ਪ੍ਰਭੂ ਰਵ ਰਿਹਾ ਹੈ। ਧਰਤੀ ਤੇ ਅਕਾਸ਼ ਸਾਰਿਆਂ ਵਿਚ ਪ੍ਰਭੂ ਨੂੰ ਦੇਖਣਾ ਕਰ।

**ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸੁਰ ਤਹ ਬਸਹਿ ਦਇਆਲ ॥**

ਜੋ ਜਲ, ਥਲ, ਬਨ, ਪਰਬਤ ਅਤੇ ਪਤਾਲ ਹਨ। ਉਨ੍ਹਾਂ ਸਾਰਿਆਂ ਵਿਚ ਦਿਆਲੂ ਪਰਮੇਸ਼ਰ ਵਸ ਰਿਹਾ ਹੈ।

**ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ।੧੪।**

ਜੋ ਭਗਵਾਨ ਸਭ ਸੂਖਮ ਅਸਥੂਲ ਜੀਅ ਜੰਤ ਵਿਚ ਵਿਆਪਕ ਹੈ।

ਗੁਰੂ ਜੀ ਕਥਨ ਕਰਦੇ ਹਨ–ਉਸ ਬ੍ਰਹਮ ਨੂੰ ਗੁਰਾਂ ਦੁਆਰੇ ਪਛਾਨਣਾ ਕਰ ॥ ੧੪ ॥

**ਸਲੋਕੁ ॥ ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ ॥**
**ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ ॥ ੧੫ ॥**

ਜਿਸ ਪੁਰਸ਼ ਨੇ ਗੁਰਮਤੀ=ਗੁਰ ਸਿਖਿਆ ਨੂੰ ਧਾਰਕੇ ਗੋਵਿੰਦ ਦੇ ਗੁਣ ਗਾਇਣ ਕੀਤੇ ਹਨ, ਉਸਨੇ ਆਤਮੁ=ਮਨ ਨੂੰ ਜਿੱਤਿਆ ਹੈ। ਗੁਰੂ ਜੀ ਕਥਨ ਕਰਦੇ ਹਨ–ਸੰਤਾਂ ਦੀ ਕਿਰਪਾ ਨਾਲ ਸਾਰੇ ਡਰ ਦੂਰ ਹੋ ਗਏ ਹਨ ਅਤੇ ਸਾਰੀ ਚਿੰਦ=ਚਿੰਤਾ ਵੀ ਬਿਨਸੀ=ਨਾਸ ਹੋ ਗਈ ਹੈ ॥ ੧੫ ॥

**ਪਉੜੀ॥ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ॥ (ਪੰਨਾ ੩੦੦)**
**ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥**

ਅਮਾਵਸ=ਮਸਿਆ ਥਿਤ ਦੁਆਰਾ ਕਥਨ ਕਰਦੇ ਹਨ, ਜਿਸ ਵੇਲੇ ਗੁਰਾਂ ਨੇ ਸੰਤੋਖ ਦਿੱਤਾ ਤਾਂ ਆਤਮ=ਮਨ ਬੁਧ ਚਿਤ ਹੰਕਾਰ ਰੂਪ ਚਤੁਸਟੇ ਅੰਤਹਕਰਣ ਸੁਖੀ ਹੋ ਗਏ। ਜਦ ਪ੍ਰਭੂ ਦੀ ਸੇਵਾ ਵਿਚ ਲਗਾ ਤਾਂ ਮਨ ਤਨ ਸੀਤਲ ਹੋ ਗਿਆ ਤੇ ਸਹਿਜੇ ਹੀ ਸ਼ਾਂਤੀ ਸੁਖ ਹੋਇਆ।

**ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾਕੇ ਕਾਮ ॥**
**ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥**

ਬੰਧਨ ਰੂਪ ਬਹੁਤੇ ਵਿਕਾਰ ਟੁੱਟ ਗਏ, ਫਲਾਂ ਦੇ ਸਹਿਤ ਹੋਣ ਕਰਕੇ, ਉਸਦੇ ਸਾਰੇ ਕੰਮ ਪੂਰਨ ਹੋ ਗਏ। ਹਰੀ ਦਾ ਨਾਮ ਸਿਮਰਨ ਕਰਕੇ ਦੁਰਮਤਿ=ਖੋਟੀ ਬੁੱਧੀ ਮਿਟ ਗਈ ਹੈ, ਤੇ ਹੰਗਤਾ ਮਾਮਤਾ ਛੁਟ ਗਈ।

**ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥**
**ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥**

ਜਿਸਨੇ ਪਾਰਬ੍ਰਹਮ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਸਦਾ ਚੌਰਾਸੀ ਲਖ ਜੂਨ ਦਾ ਆਵਾ ਗਵਨ=ਔਣਾ ਜਾਣਾ (ਜੰਮਣਾ ਮਰਣਾ) ਮਿਟ ਗਿਆ ਹੈ। ਜੋ ਪੁਰਸ਼ ਗੋਬਿੰਦ ਪ੍ਰਭੂ ਦੇ ਗੁਣਾਂ ਨੂੰ ਰਵਨ=ਉਚਾਰਦਾ ਹੈ, ਉਹ ਕੁਟੰਬ ਦੇ ਸਹਿਤ ਆਪ ਤਰ ਗਿਆ ਹੈ।

**ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥**
**ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥ ੧੫ ॥**

ਹਰੀ ਦੀ ਸੇਵਾ ਟਹਲ ਕਮਾਣੀ ਅਤੇ ਪ੍ਰਭੂ ਦਾ ਨਾਮ ਜਪਣਾ, ਜਿਸਨੇ ਪੂਰੇ ਗੁਰਾਂ ਪਾਸੋਂ ਪਾਇਆ ਹੈ, ਉਸਦਾ ਸੁਖਾਂ ਵਿਚ ਬਿਸਰਾਮ ਹੁੰਦਾ ਹੈ ॥ ੧੫ ॥

**ਸਲੋਕੁ ॥ ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥**
**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥ ੧੬ ॥**

ਜਿਸ ਨੂੰ ਆਪ ਪ੍ਰਭੂ ਨੇ ਪੂਰਾ ਕੀਤਾ ਹੈ, ਉਹ ਪੂਰਨ ਹੋਇਆ ਹੋਇਆ ਕਦੇ ਭੀ ਮਾਇਆ ਪਿਛੇ ਡੋਲਦਾ ਨਹੀਂ। ਗੁਰੂ ਜੀ ਕਥਨ ਕਰਦੇ ਹਨ ਉਸਦਾ ਜਸ ਦਿਨੋਂ ਦਿਨ ਸਵਾਏ ਤੋਂ ਸਵਾਇਆ ਚੜ੍ਹਦਾ ਹੈ, ਉਸ ਦਾ ਜਸ ਘਟ ਨਹੀਂ ਹੁੰਦਾ ॥ ੧੬ ॥

**ਪਉੜੀ ॥ ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ ॥**
**ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥**

ਪੂਰਨਮਾ=ਪੁੰਨਿਆਂ ਦੁਆਰੇ ਕਥਨ ਕਰਦੇ ਹਨ ਇਕ ਪ੍ਰਭੂ ਸਾਰੇ ਪੂਰਨ ਹੈ, ਜੋ ਪ੍ਰਭੂ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੈ। ਉਹ ਅਕਾਲ ਪੁਰਖ ਸਭ ਛੋਟੇ ਵਡੇ ਜੀਆਂ ਜੰਤਾਂ ਉਤੇ ਦਿਆਲੂ ਹੈ, ਜਿਸ ਪਰਮੇਸ਼ਰ ਦਾ ਹੱਥ ਸਭਨਾਂ ਉਤੇ ਹੈ।

**ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥**
**ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥**

ਉਹ ਗੋਬਿੰਦ ਗੁਣਾਂ ਦਾ ਨਿਧਾਨ=ਖਜ਼ਾਨਾ ਤੇ ਗੁਰ=ਪੂਜਨੀਕ ਹੈ, ਜਿਸਦਾ ਕੀਤਾ ਹੋਇਆ ਸਭ ਕੁਛ ਹੋ ਰਿਹਾ ਹੈ। ਉਹ ਸੁਜਾਨੁ=ਚਤੁਰ ਪ੍ਰਭੂ ਅੰਤਰਜਾਮੀ ਹੈ, ਪੁਨਾ ਉਹ ਨਿਰੰਜਨ ਅਲਖ=ਜਾਨਣੇ ਤੋਂ ਰਹਿਤ ਹੈ।

**ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥**
**ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥**

ਪਰਾ ਰੂਪ ਬ੍ਰਹਮੁ=ਵਿਆਪਕ ਪਰਮ ਈਸ਼ੂਰ ਸਭ ਵਿਧੀਆਂ ਦੇ ਜਾਨਣ ਵਾਲਾ ਹੈ। ਜੋ ਸੰਤਾਂ ਦਾ ਸਹਾਈ ਹੈ ਤੇ ਸ਼ਰਨ ਆਇਆਂ ਦੀ ਰਖਿਆ ਕਰਨੇ ਜੋਗ ਹੈ, ਉਸਨੂੰ ਅੱਠੇ ਪਹਿਰ ਨਮਸਕਾਰ ਕਰ।

**ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥**
**ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥੧੬॥**

ਜਿਸਦੀ ਕਥਾ ਅਕੱਥ ਹੈ, ਜੋ ਆਪਣੇ ਆਪ ਬੁੱਝਿਆ ਨਹੀਂ ਜਾਂਦਾ, ਉਸ ਹਰੀ ਦੇ ਚਰਨ

ਸਿਮਰਨਾ ਕਰੋ। ਗੁਰੂ ਜੀ ਕਥਨ ਕਰਦੇ ਹਨ—ਜੋ ਪਾਪੀਆਂ ਦੇ ਤਾਰਨ ਵਾਲਾ, ਅਨਾਥਾਂ ਦਾ ਨਾਥ ਹੈ, ਉਸ ਪ੍ਰਭੂ ਦੀ ਸ਼ਰਨ ਪੈਣਾ ਕਰੋ ॥੧੬॥

**ਸਲੋਕੁ ॥ ਦੂਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥**
**ਮਨ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥੧੭॥**

ਜਿਸ ਪੁਰਸ਼ ਨੇ ਹਰੀ ਰਾਜਾ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਸ ਦੇ ਦੁਖ ਬਿਨਸ ਗਏ, ਤੇ ਸੰਸਾ ਵੀ ਦੂਰ ਹੋ ਗਿਆ ਹੈ। ਗੁਰੂ ਜੀ ਕਥਨ ਕਰਦੇ ਹਨ—ਜੋ ਹਰੀ ਗੁਣਾਂ ਨੂੰ ਗਾਂਵਦਾ ਹੈ, ਉਸ ਨੇ ਮਨ ਇਛਤ ਫਲ ਪਾਇਆ ਹੈ ॥ ੧੭ ॥

ਹੁਣ ਇਨ੍ਹਾਂ ਥਿਤਾਂ ਦੇ ਪੜ੍ਹਨ ਦਾ ਫਲ ਕਥਨ ਕਰਦੇ ਹਨ :—

**ਪਉੜੀ ॥ ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥**
**ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥**

ਚਾਹੇ ਕੋਈ ਰਾਗ ਵਿਚ ਪਾ ਕੇ ਗਾਇਣ ਕਰੇ, ਚਾਹੇ ਕੋਈ ਕੰਨਾਂ ਦੁਆਰੇ ਸ੍ਰਵਨ ਕਰੇ, ਚਾਹੇ ਕੋਈ ਸ਼ਰਧਾ ਨਾਲ ਵਿਚਾਰਨਾ ਕਰੇ। ਚਾਹੇ ਕੋਈ ਉਪਦੇਸ਼ ਦੇਵੇ, ਚਾਹੇ ਕੋਈ ਦ੍ਰਿੜ ਕਰੇ, ਉਸ ਦਾ ਸੰਸਾਰ ਸਮੁੰਦ੍ਰ ਤੋਂ ਉਧਾਰ—ਤਰਨਾ ਹੋਵੇਗਾ।

**ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥**
**ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ ॥**

ਉਸ ਦੇ ਸਾਰੇ ਕਿਲਬਿਖ—ਪਾਪ ਕੱਟੇ ਜਾਣਗੇ, ਮਨ ਸ਼ੁਧ ਹੋਵੇਗਾ ਅਤੇ ਜਨਮਾਂ ਜਨਮਾਤਰਾਂ ਦੀ ਪਾਪਾਂ ਰੂਪੀ ਮੈਲ ਲਹਿ ਜਾਏਗੀ। ਉਸ ਦਾ ਹਲਤਿ ਪਲਤਿ—ਲੋਕ ਪ੍ਰਲੋਕ ਵਿਚ ਮੂੰਹ ਉਜਲਾ ਹੋਵੇਗਾ ਅਤੇ ਉਸ ਨੂੰ ਮਾਇਆ ਨਹੀਂ ਪੋਹੇਗੀ।

**ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥**
**ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥**

ਓਹੀ ਸੁਰਤਾ—ਗਿਆਤ ਗੇਯ ਹੈ, ਓਹੀ ਵੈਸ਼ਨਵ ਹੈ, ਉਹੀ ਗਿਆਨੀ ਹੈ, ਓਹੀ ਧਨਵੰਤੁ—ਧਨਾਢ ਹੈ। ਓਹੀ ਸੂਰਬੀਰ ਹੈ, ਓਹੀ ਸ੍ਰੇਸ਼ਟ ਕੁਲ ਵਾਲਾ ਹੈ,
ਜਿਸ ਨੇ ਭਗਵੰਤੁ—ਪਰਮਾਤਮਾ ਨੂੰ ਭਜਿਆ—ਸਿਮਰਿਆ ਹੈ।

**ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥**
**ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥੧੭॥**

ਚਾਹੇ ਕੋਈ ਖਤ੍ਰੀ ਤੇ ਬ੍ਰਾਹਮਣ ਹੈ, ਚਾਹੇ ਕੋਈ ਸ਼ੂਦਰ ਤੇ ਵੈਸ਼ ਹੈ, ਚਾਹੇ ਕੋਈ ਚੰਡਾਲ ਹੈ। ਜੋ ਨਾਮ ਨੂੰ ਸਿਮਰਦਾ ਹੈ ਉਹ ਉਧਰ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਆਪਣੇ ਪ੍ਰਭੂ ਨੂੰ ਜਾਣਿਆਂ ਹੈ ਉਸ ਦੇ ਚਰਨਾਂ ਦੀ ਰਵਾਲ = ਧੂੜ ਹੋਣਾ ਕਰ ॥ ੧੭ ॥

[ਪੰਦਰਾਂ ਥਿਤਾਂ ਦੀ ਸਮਾਪਤੀ]

# ਗਉੜੀ ਕੀ ਵਾਰ ਮਹਲਾ ੪

## ੧ ਓ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੪ ॥

ਇਸ ਗਉੜੀ ਦੀ ਵਾਰ ਵਿਚ ਵਾਰ ਕਹੀਏ ਪਉੜੀਆਂ ਚੌਥੇ ਪਾਤਸ਼ਾਹ ਜੀ ਦੀਆਂ ਆਉਣਗੀਆਂ। ਜਿਸ ਵੇਲੇ ਕੋਈ ਪਉੜੀ ਬਦਲੇਗੀ ਤਾਂ ਪਉੜੀ ਮਹਲਾ ਪੰਜਵਾਂ ਆਵੇਗਾ।

ਇਸ ਵਾਰ ਦੇ ਵਿਚ ਬਹੁਤੇ ਸਲੋਕ ਵੀ ਚੌਥੇ ਪਾਤਸ਼ਾਹ ਜੀ ਦੇ ਆਉਣਗੇ। ਇਹ ਵਾਰ ਮਰਵਾਹਿਆਂ ਦੇ ਪ੍ਰਤੀ ਉਚਾਰੀ ਹੈ, ਇਸ ਵਿਚ ਗੁਰ ਨਿੰਦਕਾਂ ਦਾ ਹਾਲ ਦਸਿਆ ਹੈ। ਸਿਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਗੇ ਬੇਨਤੀ ਕੀਤੀ ਆਪ ਜੀ ਦੇ ਸਤਿਗੁਰਾਂ ਨਾਲ ਇਹ ਮਰਵਾਹੇ ਕਿਉਂ ਵੈਰ ਕਰਦੇ ਹਨ ? ਉੱਤਰ :-

**ਸਤਿਗੁਰੁ ਪੁਰਖੁ ਦਇਆਲੁ ਹੈ ਜਿਸਨੋ ਸਮਤੁ ਸਭੁ ਕੋਇ ॥**
**ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥**

ਸ੍ਰੀ ਗੁਰੂ ਅਮਰਦਾਸ ਜੀ ਦਿਆਲੂ ਪੁਰਖ ਹਨ, ਜਿਸਨੋ=ਜਿਸ ਸਤਿਗੁਰਾਂ ਨੂੰ ਸਭ ਕੋਈ ਸਮਤੁ=ਇਕੋ ਜੇਹਾ ਦਿਸਦਾ ਹੈ। ਸਾਡੇ ਸਤਿਗੁਰੂ ਸਾਰਿਆਂ ਨੂੰ ਇਕ ਦ੍ਰਿਸ਼ਟੀ ਨਾਲ ਦੇਖਣਾ ਕਰਦੇ ਹਨ।
ਪ੍ਰਸ਼ਨ :-ਜੇ ਇਕ ਦ੍ਰਿਸ਼ਟੀ ਨਾਲ ਦੇਖਦੇ ਹਨ ਤਾਂ ਫਿਰ ਮਰਵਾਹਿਆਂ ਨੂੰ ਦੁਖ ਕਿਉਂ ਹੋਇਆ ?
ਉੱਤਰ-ਇਹ ਤਾਂ ਆਪੋ ਆਪਣੀ ਮਨ ਦੀ ਸ਼ਰਧਾ ਨਾਲ ਦੁਖ ਸੁਖ ਦੀ ਸਿਧਿ=ਪ੍ਰਾਪਤੀ ਹੁੰਦੀ ਹੈ।

**ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥**
**ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥੧॥**

ਉਤਮ ਪਦਵੀ ਦੀ ਪ੍ਰਾਪਤੀ ਕਰਨ ਵਾਲਾ ਜੋ ਹਰਿ ਹਰਿ ਦਾ ਨਾਮ ਅੰਮ੍ਰਿਤ ਹੈ, ਸੋਇ-ਉਹ ਸਤਿਗੁਰਾਂ ਦੇ ਹਿਰਦੇ ਵਿਚ ਹੈ। ਗੁਰੂ ਜੀ ਆਖਦੇ ਹਨ ਗੁਰ ਕਿਰਪਾ ਨਾਲ ਹਰੀ ਨਾਮ ਦਾ ਧਿਆਉਣਾ ਕੋਈ ਵਿਰਲਾ ਹੀ ਗੁਰਮੁਖ ਜਨ ਪਾਂਵਦਾ ਹੈ ॥ ੧ ॥

**ਮਃ ੪ ॥ ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ ॥**
**ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ ॥**

ਮਾਇਆ ਦੀ ਹੰਗਤਾ ਸਭ ਜ਼ਹਿਰ ਰੂਪ ਹੈ, ਇਸ ਕਰਕੇ ਸੰਸਾਰ ਵਿਚ ਜਗਿ=ਜੀਵਾਂ ਨੂੰ ਨਿਤਾ-ਪ੍ਰਤੀ ਤੋਟਾ=ਘਾਟਾ ਹੈ। ਜੋ ਗੁਰਮੁਖ ਮੁਖ ਗੁਰਾਂ ਦੇ ਸ਼ਬਦ ਨੂੰ ਵਿਚਾਰਦਾ ਹੈ ਉਸ ਨੇ ਹਰੀ ਨਾਮ ਧਨ ਦੇ ਲਾਭ ਨੂੰ ਖਟਿਆ ਹੈ।

**ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥**

ਹਿਰਦੇ ਵਿਚ ਹਰਿ ਹਰਿ ਨਾਮ ਰੂਪ ਅੰਮ੍ਰਿਤ ਦੇ ਧਾਰਨ ਕਰਕੇ ਉਹਨਾਂ ਦੀ ਵਿਹੁ ਰੂਪ ਮਾਇਆ ਦੀ ਹੰਗਤਾ ਮਮਤਾ ਰੂਪੀ ਮੈਲ ਉਤਰ ਗਈ ਹੈ।

**(ਪੰਨਾ ੩੦੧)**

**ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥**
**ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥੨॥**

ਉਨ੍ਹਾਂ ਦੇ ਸਾਰੇ ਕਾਰਜ ਸਿਧ ਭਾਵ ਪੂਰੇ ਹਨ, ਜਿਨ੍ਹਾਂ ਗੁਰਮੁਖਾਂ ਉਤੇ ਮੁਖ ਗੁਰਾਂ ਨੇ ਕਿਰਪਾ ਧਾਰੀ ਹੈ। ਗੁਰੂ ਜੀ ਆਖਦੇ ਹਨ ਜੋ ਪੁਰਸ਼ ਧੁਰਿ=ਸ਼ੁਰੂ ਤੋਂ ਗੁਰਾਂ ਨਾਲ ਮਿਲੇ ਹਨ, ਉਹ ਨਾਮ ਨਾਲ ਮਿਲ ਰਹੇ ਹਨ, ਜੋ ਨਾਮ ਨਾਲ ਮਿਲੇ ਹਨ, ਉਨ੍ਹਾਂ ਨੂੰ ਸਿਰਜਣਹਾਰ ਪਰਮਾਤਮਾ ਨੇ ਆਪਣੇ ਨਾਲ ਮੇਲ ਲੀਤਾ ਹੈ ॥੨॥

**ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥**
**ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥**

ਹੇ ਗੁਸਾਈਂ ! ਸਚ—ਨਿਸਚੇ ਕਰਕੇ ਤੂੰ ਪਿਛੇ ਵੀ ਸਚਾ ਸਾਹਿਬ ਸੀ, ਹੁਣ ਭੀ ਸਚਾ ਹੈਂ ਅਗੇ ਭੀ ਸਚਾ ਹੋਵੇਂਗਾ। ਸਾਰੀ ਦੁਨੀਆਂ ਤੈਨੂੰ ਧਿਆਉਂਦੀ ਹੈ, ਸਾਰੀ ਸ੍ਰਿਸ਼ਟੀ ਤੇਰੀ ਪਾਈ=ਚਰਨੀਂ ਲਗਦੀ ਹੈ।

**ਤੇਰੀ ਸਿਫਤਿ ਸੁਆਲਿਓ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥**
**ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥**

ਹੇ ਗੁਸਾਈਂ ! ਤੇਰੀ ਸਿਫਤਿ ਸੁਆਲਿਓ ਸਰੂਪ=ਸਲਾਹਣੇ ਯੋਗ ਹੈ, ਜਿਸ ਨੇ ਤੇਰੀ ਸਿਫਤ ਕੀਤੀ ਹੈ, ਉਸ ਨੂੰ ਗੁਰਾਂ ਦੁਆਰੇ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾਵਦਾ ਹੈਂ। ਗੁਰਮੁਖਾਂ ਨੂੰ ਤੂੰ ਗਿਆਨ ਫਲ ਪਾਇਦਾ—ਦਿੰਦਾ ਹੈਂ, ਇਸੀ ਤੇ ਉਨ੍ਹਾਂ ਦੀ ਸਚੇ ਨਾਮੀ ਵਿਚ ਅਭੇਦਤਾ ਹੋਈ ਹੈ।

**ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥ ੧ ॥**

ਹੇ ਮੇਰੇ ਵੱਡੇ ਸਾਹਿਬ ! ਆਪ ਜੀ ਦੀ ਵਡਿਆਈ ਸਭ ਤੋਂ ਵੱਡੀ ਹੈ ॥੧॥

**ਸਲੋਕ ਮਃ ੪ ॥ ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥**
**ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥**

ਹਰੀ ਨਾਮ ਤੋਂ ਬਿਨਾਂ ਜੋ ਹੋਰ ਦੇਵੀ ਦੇਵਤਿਆਂ ਦੀ, ਜਾਂ ਪਦਾਰਥਾਂ ਦਾ ਸਲਾਹੁਣਾ ਹੈ, ਤੇ ਬਚਨਾਂ ਦਾ ਬੋਲਣਾ ਹੈ ਉਹ ਸਭ ਫਿੱਕਾ ਸੁਆਦ ਹੈ ਮਨਮੁਖ ਪੁਰਸ਼ ਹੰਕਾਰ ਨੂੰ, ਵਾ :—ਹੰਕਾਰੀਆਂ ਨੂੰ ਸਲਾਹੁੰਦੇ ਹਨ, ਪਦਾਰਥਾਂ ਦੀ ਹੰਗਤਾ ਮਮਤਾ ਤੇ ਵਾਦੁ=ਝਗੜਿਆਂ ਨੂੰ ਕਰਦੇ ਹਨ।

**ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥**
**ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥੧॥**

ਜਿਨ੍ਹਾਂ ਹੰਕਾਰੀਆਂ ਨੂੰ ਸਲਾਹੁੰਦੇ ਹਨ ਉਹ ਅੰਤ ਨੂੰ ਮਰ ਜਾਂਦੇ ਹਨ ਅਤੇ ਅਪਵਾਦੁ=ਝਗੜਾਲੂ ਜੋ ਮਨਮੁਖ ਹਨ ਉਹ ਭੀ ਸਾਰੇ ਮਰ ਖਪ ਜਾਂਦੇ ਹਨ। ਗੁਰੂ ਜੀ ਕਥਨ ਕਰਦੇ ਹਨ-ਪਰਮ ਅਨੰਦ ਸਰੂਪ ਹਰਿ ਹਰਿ ਨੂੰ ਜਪ ਕੇ ਗੁਰਮੁਖ ਜਨ ਤਰ ਗਏ ਹਨ ॥ ੧॥

**ਮਃ ੪ ॥ ਸਤਿਗੁਰ ਹਰਿ ਪ੍ਰਭੁ ਦਸਿ ਨਾਮੁ ਧਿਆਈ ਮਨਿ ਹਰੀ ॥**
**ਨਾਨਕ ਨਾਮ ਪਵਿਤੁ ਹਰਿ ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥**

ਹੇ ਸਤਿਗੁਰੋ! ਹਰੀ ਪ੍ਰਭੂ ਦੀ ਪ੍ਰਾਪਤੀ ਲਈ ਕੋਈ ਕੰਨਸੋ ਦਸੋ ਜੋ ਮਨ ਵਿਖੇ ਹਰੀ ਨਾਮ ਦਾ ਧਿਆਈ ਹੋਵਾਂ ਹਰੀ ਦਾ ਪਵਿਤ੍ਰ ਨਾਮ ਮੂੰਹੋਂ ਬੋਲੀਏ, ਤਾਂ ਸਾਰੇ ਦੁਖ ਪਰਹਰੀ=ਦੂਰ ਹੋ ਜਾਂਦੇ ਹਨ ॥ ੨ ॥

**ਪਉੜੀ ॥ ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥**

ਹੇ ਨਿਰੰਕਾਰ! ਪਿਛੇ ਭੀ ਤੂੰ ਆਪ ਸੀ, ਹੇ ਨਿਰੰਜਨ! ਹੁਣ ਭੀ ਤੂੰ ਆਪ ਹੈਂ, ਹੇ ਹਰੀ ਰਾਜੇ! ਅਗੇ ਭੀ ਤੂੰ ਆਪ ਹੋਵੇਂਗਾ।

**ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨਕਾ ਸਭੁ ਦੁਖੁ ਗਵਾਇਆ ॥**

ਜਿਨ੍ਹਾਂ ਨੇ ਇਕ ਮਨ ਹੋ ਕੇ ਹੇ ਸਚੇ ਤੂ=ਆਪ ਜੀ ਨੂੰ ਧਿਆਇਆ ਹੈ ਉਨ੍ਹਾਂ ਦਾ ਸਾਰਾ ਦੁਖ ਆਪ ਨੇ ਗਵਾ ਦਿਤਾ ਹੈ।

**ਤੇਰਾ ਸਰੀਕੁ ਕੋ ਨਾਹੀ ਜਿਸਨੋ ਲਵੈ ਲਾਇ ਸੁਣਾਇਆ ॥**

ਹੇ ਵਾਹਿਗੁਰੂ! ਆਪ ਜੀ ਦਾ ਸ਼ਰੀਕ ਕੋਈ ਭੀ ਨਹੀਂ, ਜਿਸ ਨੂੰ ਤੇਰੇ ਲਵੈ=ਸਦ੍ਰਸ਼ ਲਗਾ ਕੇ ਸੁਣਾਵਨਾ ਕਰੀਏ।

**ਤੁਧੁ ਜੇਵਡੁ ਦਾਤਾ ਤੂ ਹੈ ਨਿਰੰਜਨਾ ਤੂ ਹੈ ਸਚੁ ਮੇਰੈ ਮਨਿ ਭਾਇਆ ॥**
**ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥**

ਹੇ ਨਿਰੰਜਨ ਪਰਮਾਤਮਾ! ਤੇਰੇ ਜੈਸਾ ਵੱਡਾ ਦਾਤਾ ਤੂੰ ਆਪ ਹੀ ਹੈਂ, ਹੇ ਸਚੇ! ਤੂੰ ਹੀ ਮੇਰੇ ਮਨ ਵਿਚ ਭਾਇਆ=ਚੰਗਾ ਲਗਾ ਹੈਂ। ਹੇ ਮੇਰੇ ਸਚੇ ਸਾਹਿਬ! ਸਚੁ=ਨਿਸਚੇ ਕਰਕੇ ਆਪ ਜੀ ਦੇ ਨਾਇਆ=ਨਾਮ ਸਚੇ ਹਨ ॥੨॥

**ਸਲੋਕ ਮਃ ੪॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥**

ਜਿਨ੍ਹਾਂ ਦੇ ਮਨ ਅੰਦਰ ਹਉਮੈ ਰੂਪੀ ਰੋਗ ਹੈ ਉਹ ਮਨਮੁਖ ਦੁਰਜਨਾ=ਖੋਟੇ ਪੁਰਸ਼ ਭਰਮ

ਵਿਚ ਭੁਲੇ ਫਿਰਦੇ ਹਨ। ਗੁਰੂ ਜੀ ਕਥਨ ਕਰਦੇ ਹਨ ਸਾਧੂ=ਸ੍ਰੇਸ਼ਟ ਸਤਿਗੁਰ ਸਜਨਾਂ ਨਾਲ ਮਿਲਕੇ ਹੇ ਪੁਰਸ਼ਾ ! ਤੂੰ ਹਉਮੈ ਰੂਪੀ ਰੋਗ ਨੂੰ ਗਵਾਉਣਾ ਕਰ ॥ ੧ ॥

**ਮः ੪ ॥ ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥**
**ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ ਸਾਬਾਸਿ ॥੨॥**

ਜਿਨ੍ਹਾਂ ਦਾ ਮਨ ਤਨ ਵਾਹਿਗੁਰੂ ਦੇ ਰੰਗ=ਪ੍ਰੇਮ ਨਾਲ ਤਦਾਕਾਰ ਹੋਇਆ ਹੈ, ਉਹ ਗੁਰਮੁਖ ਹਰੀ ਗੁਣਾਂ ਦਾ ਤਾਸੁ=ਖਜ਼ਾਨਾ ਹਨ। ਜੋ ਗੁਰਮੁਖ ਜਨ ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਗਤੀ=ਪ੍ਰਾਪਤ ਹੋਏ ਹਨ, ਉਨ੍ਹਾਂ ਨੂੰ ਗੁਰੂ ਹਰੀ ਨਾਲ ਮੇਲਕੇ ਸਾਬਾਸਿ=ਧੰਨਤਾ ਯੋਗ ਕਰਦੇ ਹਨ ।੨।

**ਪਉੜੀ ॥ ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ ॥**
**ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ ॥**

ਹੇ ਕਰਤਾ ਪੁਰਖ ! ਤੂੰ ਅਗੰਮ ਹੈਂ, ਕਿਸ ਦੇ ਨਾਲ ਤੈਨੂੰ ਵੜੀਐ=ਵਡਿਆਈਏ। ਤੇਰੇ ਜੇਡਾ ਵੱਡਾ ਹੋਰ ਕੋਈ ਹੋਵੇ ਤਾਂ ਆਖੀਏ, ਪਰ ਤੇਰੇ ਜੇਹਾ ਤੂਹੈ ਪੜੀਐ=ਤੂੰਹੀ ਕਥਨ ਕੀਤਾ ਜਾਂਦਾ ਹੈਂ।

**ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ ॥**
**ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ ਚੜੀਐ ॥**

ਸਾਰਿਆਂ ਘਟਾਂ ਘਟਾਂ ਵਿਚ ਇਕ ਤੂੰ ਹੀ ਵਰਤ ਰਿਹਾ ਹੈਂ, ਗੁਰਮੁਖਾਂ ਨੂੰ ਤੂੰ ਪਰਗਟ ਹੁੰਦਾ ਹੈਂ। ਤੂੰ ਸਾਰਿਆਂ ਦਾ ਸਚਾ ਖਸਮ ਹੈਂ, ਤੂੰ ਸਾਰਿਆਂ ਤੋਂ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈਂ।

**ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ ॥ ੩ ॥**

ਹੇ ਸਚੇ ! ਜੋ ਤੂੰ ਕਰਦਾ ਹੈਂ, ਵਾ:-ਜੋ ਤੂੰ ਕਰੇਂਗਾ ਜਾਂ ਓਹੀ ਕੁਛ ਹੋਣਾ ਹੈ, ਤਾਂ ਫਿਰ ਕਾਇਤੁ=ਕਿਸ ਵਾਸਤੇ ਕੜੀਐ=ਝੁਰਨਾ ਹੈ ॥ ੩ ॥

**ਸਲੋਕ ਮ: ੪ ॥ ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥**
**ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥ ੧ ॥**

ਮੇਰੇ ਮਨ ਤਨ ਵਿਚ ਪਿਆਰੇ ਪਿਰੀ ਦਾ ਪ੍ਰੇਮ ਅੱਠੇ ਪਹਿਰ ਲਗ ਰਿਹਾ ਹੈ। ਮੈਂ ਜਨ ਉਤੇ ਜਦ ਸਤਿਗੁਰਾਂ ਨੇ ਕਿਰਪਾ ਧਾਰੀ ਤਾਂ ਪ੍ਰਭੂ ਦੇ ਸੁਖ ਵਿਚ ਵਸ ਗਿਆ ॥ ੧ ॥

**ਮ: ੪ ॥ ਜਿਨਿ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥**
**ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥ ੨ ॥**

ਜਿਨ੍ਹਾਂ ਦੇ ਅੰਦਰ ਪਿਆਰੇ ਪਿਰੀ ਦੀ ਪ੍ਰੀਤੀ ਹੈ, ਉਹ ਜਿਸ ਤਰ੍ਹਾਂ ਭੀ ਬੋਲਣ ਉਸੇ ਤਰ੍ਹਾਂ ਹੀ

ਸੌਂਭਦੇ ਹਨ। ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਦੀ ਦਸ਼ਾ ਨੂੰ ਉਹ ਹਰੀ ਆਪ ਹੀ ਜਾਣਦਾ ਹੈ ਜਿਸ ਪਿਆਰੇ ਪਿਰੀ ਨੇ ਆਪਣੀ ਪ੍ਰੀਤੀ ਉਨ੍ਹਾਂ ਦੇ ਮਨ ਵਿਚ ਲਗਾਈ ਹੈ ॥ ੨ ॥

**ਪਉੜੀ ॥ ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿਨਾਹੀ ॥**
**ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ ॥**

ਹੇ ਕਰਤੇ ਪੁਰਖ! ਤੂੰ ਆਪ ਅਭੁਲ ਹੈਂ, ਭੁਲਣ ਵਿਚ ਨਹੀਂ ਆਉਂਦਾ। ਹੇ ਸਚੇ! ਜੋ ਤੂੰ ਕਰਦਾ ਹੈਂ ਉਹ ਭਲਾ ਹੀ ਕਰਦਾ ਹੈਂ, ਗੁਰਾਂ ਨੇ ਸ਼ਬਦ ਦੇਕੇ ਇਹ ਗੱਲ ਮੈਨੂੰ ਸਮਝਾਈ ਹੈ।

**ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥**
**ਤੂ ਸਾਹਿਬੁ ਅਗਮੁ ਦਇਆਲੁ ਹੈ ਸਭ ਤੁਧੁ ਧਿਆਹੀ ॥**

ਸਭ ਕਾਰਨ ਕਾਰਜ ਦੇ ਕਰਨੇ ਨੂੰ ਤੂੰ ਸਮਰਥ ਹੈਂ ਤੇਰੇ ਵਰਗਾ ਦੂਜਾ ਹੋਰ ਕੋਈ ਨਹੀਂ। ਹੇ ਸਾਹਿਬ! ਤੂੰ ਬਿਅੰਤ ਦਿਆਲੂ ਹੈਂ, ਸਾਰੀ ਦੁਨੀਆਂ ਤੈਨੂੰ ਧਿਆਉਂਦੀ ਹੈ।

**(ਪੰਨਾ ੩੦੨)**

**ਸਭਿ ਜੀਅ ਤੇਰੇ ਤੂੰ ਸਭਸ ਦਾ ਤੂ ਸਭ ਛਡਾਹੀ ॥੪॥**

ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਤੂੰ ਸਾਰਿਆਂ ਦਾ ਸੁਆਮੀ ਹੈਂ ਅਤੇ ਤੂੰ ਹੀ ਸਾਰਿਆਂ ਨੂੰ ਜਮਾਂ ਤੋਂ ਛਡਾਉਂਦਾ ਹੈ ॥ ੪ ॥

**ਸਲੋਕ ਮਃ ੪ ॥ ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥**
**ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥**

ਅਸਲੀ ਸਜਣ ਜੋ ਪਰਮਾਤਮਾ ਹੈ ਉਸਦੀ ਪ੍ਰਾਪਤੀ ਦਾ ਪਰੇਮ ਰੂਪ ਸੁਨੇਹਾ ਸੁਣਕੇ ਅੱਖਾਂ ਦੀ ਤਾਰ ਉਸੇ ਪਾਸੇ ਲਗ ਗਈ। ਗੁਰੂ ਸਾਹਿਬ ਜੀ ਜਦ ਪ੍ਰਸੰਨ ਹੋਏ ਤਾਂ ਉਨ੍ਹਾਂ ਨੇ ਸਜਣੁ= ਪਰਮਾਤਮਾ ਨਾਲ ਮੇਲਿਆ; ਤਾਂ ਮੈਂ ਜਨ ਨੇ ਉਸੀ ਵੇਲੇ ਸੁਖ ਦੀ ਨੀਂਦ ਵਿਚ ਸਵੰਨਿ = ਸੌਣਾ ਕੀਤਾ ਭਾਵ ਸੁਖਾਂ ਵਿਚ ਰਹਿਣਾ ਕੀਤਾ ॥ ੧ ॥

**ਮਃ ੪ ॥ ਸਤਿਗੁਰ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ ॥**
**ਸਤਿਗੁਰ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥**

ਮੇਰੇ ਸਤਿਗੁਰੂ ਦਿਆਲੂ ਦਾਤਾ ਹੈਂ, ਜਿਸ ਸਤਿਗੁਰੂ ਨੂੰ ਸਦਾ ਦਇਆ ਹੋ ਰਹੀ ਹੈ। ਸਤਿਗੁਰੂ ਅੰਦਰੋਂ ਨਿਰਵੈਰ ਹਨ, ਸਾਰਿਆਂ ਵਿਚ ਉਸ ਇਕ ਬ੍ਰਹਮ ਨੂੰ ਹੀ ਦੇਖਦੇ ਹਨ।

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨਿ ਵਿਚਹੁ ਤਿਸਟਿਆ ਨ ਕੋਇ ॥**
**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸਦਾ ਬੁਰਾ ਕਿਉ ਹੋਇ ॥**

ਜਿਹੜੇ ਪੁਰਸ਼ ਨਿਰਵੈਰ ਸਤਿਗੁਰੂ ਨਾਲ ਵੈਰ ਚਲਾਂਵਦੇ ਹਨ, ਉਨ੍ਹਾਂ ਵਿਚੋਂ ਕੋਈ ਭੀ

ਤਿਸਟਿਆ = ਇਸਥਿਤ ਨਹੀਂ ਰਿਹਾ। ਸਤਿਗੁਰ ਦੇਵ ਜੀ ਤਾਂ ਸਾਰਿਆਂ ਦਾ ਭਲਾ ਮਨਾਂਦੇ ਹਨ ਯਥਾ:-ਗੁਰ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।

ਤਥਾ:-ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ [ਪੰਨਾ ੮੫੩]

ਇਸ ਲਈ ਤਿਨ੍ਹਾਂ ਗੁਰਾਂ ਦਾ ਬੁਰਾ ਹਾਲ ਕਿਵੇਂ ਹੋ ਸਕਦਾ ਹੈ।

**ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥**
**ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥ ੨ ॥**

ਜਿਹੜਾ ਕੋਈ ਪੁਰਸ਼ ਜੇਹੋ ਜੇਹੀ ਇੱਛਾ ਕਰਕੇ ਸਤਿਗੁਰਾਂ ਨੂੰ ਇਛਦਾ=ਚਾਹੁੰਦਾ ਹੈ, ਉਹ ਕੋਈ ਓਹਾ ਜੇਹਾ ਫਲ ਪਾਂਵਦਾ ਹੈ। ਗੁਰੂ ਜੀ ਕਥਨ ਕਰਦੇ ਹਨ ਉਹ ਕਰਤਾ ਪੁਰਖ ਸਭ ਕੁਝ ਜਾਣਦਾ ਹੈ ਜਿਦੂ = ਜਿਸਦੇ ਪਾਸੋਂ ਕੁਛ ਗੁਝਾ = ਲੁਕਿਆ ਹੋਇਆ ਨਹੀਂ ਹੈ ॥ ੨ ॥

**ਪਉੜੀ ॥ ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥**
**ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥**

ਪਰਮਾਤਮਾ ਜਿਸਨੂੰ ਵੱਡਾ ਕਰਦਾ ਹੈ, ਓਹੀ ਸਾਰਿਆਂ ਤੋਂ ਵੱਡਾ ਜਾਣਿਆਂ ਜਾਂਦਾ ਹੈ। ਜਿਸ ਨੂੰ ਬਖਸ਼ਿਆ ਚਾਹੁੰਦਾ ਹੈ ਉਸੇ ਨੂੰ ਸਾਹਿਬ ਪਰਮਾਤਮਾ ਬਖਸ਼ ਲੈਂਦਾ ਹੈ, ਓਹੀ ਸਾਹਿਬ ਦੇ ਮਨ ਵਿਚ ਭਾਂਵਦਾ ਹੈ।

**ਜੇ ਕੋ ਓਸਦੀ ਰੀਸ ਕਰੇ ਸੋ ਮੂੜ ਅਜਾਣੀ ॥**
**ਜਿਸਨੋ ਸਤਿਗੁਰ ਮੇਲੇ ਸੁ ਗੁਣ ਰਵੈ ਗੁਣ ਆਖਿ ਵਖਾਣੀ ॥**

ਜਿਹੜਾ ਕੋਈ ਉਸਦੀ ਰੀਸ ਕਰਦਾ ਹੈ, ਉਹ ਮੂਰਖ ਅਜਾਣੀ = ਅਗਿਆਤ ਹੈ। ਪਰਮਾਤਮਾ ਕਿਰਪਾ ਕਰਕੇ ਜਿਸਨੂੰ ਸਤਿਗੁਰਾਂ ਨਾਲ ਮੇਲਦਾ ਹੈ ਉਹ ਪੁਰਸ਼ ਮਨ ਕਰਕੇ ਗੁਣਾਂ ਨੂੰ ਰਵੈ = ਉਚਾਰਦਾ ਹੈ ਅਤੇ ਆਖਿ = ਮੂੰਹੋਂ ਗੁਣਾਂ ਨੂੰ ਕਥਨ ਕਰਦਾ ਹੈ।

**ਨਾਨਕ ਸਚਾ ਸਚੁ ਹੈ ਬੁਝਿ ਸਚਿ ਸਮਾਣੀ ॥੫॥**

ਗੁਰੂ ਜੀ ਕਥਨ ਕਰਦੇ ਹਨ ਉਹ ਸਚਾ ਪਰਮੇਸ਼ਰ ਸਚ ਸਰੂਪ ਹੈ, ਉਸ ਨੂੰ ਬੁਝਕੇ ਗੁਰਮੁਖਾਂ ਦੀ ਬੁੱਧੀ ਸਚ ਵਿਚ ਸਮਾਈ ਹੈ ॥ ੫ ॥

**ਸਲੋਕ ਮਃ੪॥ ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥**
**ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥**

ਸਚਾ ਹਰੀ ਨਿਰ+ਅੰਜਨ = ਮਾਯਾ ਮਲ ਤੋਂ ਰਹਿਤ ਹੈ, ਅਮਰੁ = ਮਰਨੇ ਤੋਂ ਰਹਿਤ ਹੈ, ਨਿਰਭਉ = ਡਰ ਤੋਂ ਰਹਿਤ ਹੈ, ਨਿਰਵੈਰੁ = ਵੈਰ ਭਾਵ ਤੋਂ ਰਹਿਤ ਹੈ, ਨਿਰੰਕਾਰੁ-ਅਕਾਰ ਤੋਂ ਰਹਿਤ ਹੈ, ਐਸੇ ਵਾਹਿਗੁਰੂ ਨੂੰ ਜਿਨ੍ਹਾਂ ਨੇ ਇਕਾਗਰ ਮਨ ਤੇ ਇਕ ਚਿਤ ਹੋਕੇ ਜਪਿਆ ਹੈ, ਤਿਨ੍ਹਾਂ ਦੇ ਸਿਰ ਤੋਂ ਹਉਮੈ ਦਾ ਭਾਰ ਲਹਿ ਗਿਆ ਹੈ।

**ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥**
**ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸਨੋ ਫਿਟੁਫਿਟੁ ਕਹੈ ਸਭੁ ਸੰਸਾਰੁ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਹਰੀ ਨੂੰ ਆਰਾਧਿਆ ਹੈ ਉਨ੍ਹਾਂ ਸੰਤ ਜਨਾਂ ਦਾ ਸਭ ਜਗ੍ਹਾਂ ਪਰ ਜੈ ਜੈ ਕਾਰ ਹੁੰਦਾ ਹੈ। ਜਿਹੜਾ ਕੋਈ ਪੂਰਿਆਂ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ ਉਸ ਨੂੰ ਸਾਰਾ ਸੰਸਾਰ ਫਿਟੇ ਮੂੰਹ ਫਿਟੇ ਮੂੰਹ ਕਹਿੰਦਾ ਹੈ।

**ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ ॥**
**ਧਨੁ ਧੰਨੁ ਗੁਰੂ ਗੁਣ ਗਾਵਦਾ ਤਿਸਨੋ ਸਦਾ ਸਦਾ ਨਮਸਕਾਰੁ ॥**

ਸਤਿਗੁਰਾਂ ਵਿਚ ਹਰੀ ਆਪ ਵਰਤਦਾ ਹੈ ਅਤੇ ਹਰੀ ਆਪ ਹੀ ਗੁਰਾਂ ਦੀ ਰਖਿਆ ਕਰਨ ਵਾਲਾ ਹੈ। ਐਸੇ ਗੁਰਾਂ ਦੇ ਗੁਣਾਂ ਨੂੰ ਜੋ ਗਾਂਵਦਾ ਹੈ ਉਹ ਧੰਨਤਾ ਯੋਗ ਹੈ, ਮੈਂ ਭੀ ਸਦੀਵ ਕਾਲ ਉਸਨੂੰ ਨਮਸਕਾਰ ਕਰਦਾ ਹਾਂ।

**ਜਨ ਨਾਨਕ ਤਿਨ ਕਉ ਵਾਰਿਆ ਜਿਨ ਜਪਿਆ ਸਿਰਜਣਹਾਰੁ ॥੧॥**

ਮੈਂ ਜਨ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਜਿਨ੍ਹਾਂ ਨੇ ਸਿਰਜਣਹਾਰੁ=ਪੈਦਾ ਕਰਨ ਵਾਲੇ ਪਰਮਾਤਮਾ ਨੂੰ ਜਪਿਆ ਹੈ ॥ ੧ ॥

**ਮਃ ੪ ॥ ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥**
**ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ ॥**

ਆਪ ਹੀ ਪ੍ਰਤੱਖ ਧਰਤੀ ਗਲੀਚਾ ਰੂਪ ਸਾਜੀ ਹੈ, ਆਪ ਹੀ ਅਕਾਸ਼ ਨੂੰ ਚੰਦੋਆ ਰੂਪ ਸਾਜਿਆ ਹੈ ਇਸ ਵਿਚ ਆਪ ਹੀ ਜੀਵਾਂ ਨੂੰ ਉਤਪੰਨ ਕੀਤਾ ਹੈ, ਆਪ ਹੀ ਸਾਰਿਆਂ ਜੀਵਾਂ ਦੇ ਮੂੰਹ ਵਿਚ ਗਿਰਾਸੁ=ਭੋਜਨ ਦਿੰਦਾ ਹੈ। ਅਥਵਾ:-ਆਪ ਹੀ ਪਰਮਾਤਮਾ ਨੇ ਬੁੱਧੀ ਰੂਪੀ ਧਰਤੀ ਸਾਜੀ ਹੈ, ਆਪ ਹੀ ਆਕਾਸੁ=ਹਿਰਦਾ ਸਾਜਿਆ ਹੈ। ਆਪ ਹੀ ਹਿਰਦੇ ਵਿਚ ਜੰਤ=ਸ਼ੁਭ ਗੁਣਾਂ ਨੂੰ ਪੈਦਾ ਕੀਤਾ ਹੈ, ਆਪ ਹੀ ਮੂੰਹ ਵਿਚ ਨਾਮ ਰੂਪੀ ਭੋਜਨ ਦਿੰਦਾ ਹੈ।

**ਸਭੁ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ ॥**
**ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਟੇ ਤਾਸੁ ॥ ੨ ॥**

ਸਾਰਿਆਂ ਵਿਚ ਆਪੇ ਆਪ ਵਰਤ ਰਿਹਾ ਹੈ, ਉਹ ਆਪ ਹੀ ਸ਼ੁਭਗੁਣਾਂ ਦਾ ਤਾਸੁ= ਖਜ਼ਾਨਾ ਹੈ। ਗੁਰੂ ਜੀ ਆਖਦੇ ਹਨ ਹੇ ਪੁਰਸ਼ਾ ! ਤੂੰ ਨਾਮ ਨੂੰ ਧਿਆਉਣਾ ਕਰ, ਤਾਸੁ = ਤਿਸ ਨਾਮ ਕਰਕੇ ਤੇਰੇ ਸਾਰੇ ਪਾਪ ਕਟੇ ਜਾਣਗੇ।

ਅਥਵਾ:-ਜੋ ਨਾਮ ਜਪਦਾ ਹੈ ਤਾਸੁ = ਤਿਸ ਪੁਰਸ਼ ਦੇ ਸਾਰੇ ਪਾਪ ਕਟੇ ਜਾਂਦੇ ਹਨ ॥ ੨ ॥

**ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ ॥**
**ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ ॥**

ਹੇ ਸਾਹਿਬ ! ਤੂੰ ਪਿਛੇ ਵੀ ਸੱਚਾ ਸੀ, ਹੁਣ ਵੀ ਸੱਚਾ ਹੈਂ, ਹੇ ਸੱਚੇ ਵਾਹਿਗੁਰੂ ! ਸਚਨਾਮ ਜਪਣ ਵਾਲੇ ਮਨੁਖ ਆਪ ਜੀ ਨੂੰ ਭਾਂਵਦੇ ਹਨ। ਹੇ ਸੱਚੇ ! ਜੋ ਤੈਨੂੰ ਸਚ ਦੇ ਰੂਪ ਵਿਚ ਸਲਾਹੁੰਦੇ ਹਨ, ਉਨ੍ਹਾਂ ਦੇ ਨੇੜਿ–ਨੇੜੇ (ਪਾਸ) ਜਮਾਂ ਦੇ ਦੂਤ ਨਹੀਂ ਆਉਂਦੇ।

**ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥**
**ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥**

ਉਨ੍ਹਾਂ ਦੇ ਮੂੰਹ ਦਰਗਾਹ ਵਿਚ ਬੇਦਾਗ ਤੇ ਉਜਲੇ ਹੁੰਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਵਾਹਿਗੁਰੂ ਭਾਂਵਦਾ ਹੈ। ਝੂਠੇ ਪੁਰਸ਼ ਪਿਛੇ ਭਾਵ ਨਰਕਾਂ ਵਿਚ ਸੁਟੇ ਜਾਂਦੇ ਹਨ।
ਜਿਨ੍ਹਾਂ ਦੇ ਹਿਰਦੇ ਵਿਚ ਝੂਠ ਤੇ ਕਪਟ ਹੈ ਉਹ ਅਤਿਅੰਤ ਦੁਖ ਪਾਉਂਦੇ ਹਨ।

**ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥੬॥**

ਝੂਠਿਆਂ ਪੁਰਸ਼ਾਂ ਦੇ ਮੂੰਹ ਕਾਲੇ ਕੀਤੇ ਜਾਂਦੇ ਹਨ।
ਕਿਉਂਕਿ ਝੂਠੇ ਪੁਰਸ਼ ਦਰਗਾਹ ਵਿਚ ਝੂਠੇ ਸਾਬਤ ਹੋ ਜਾਂਦੇ ਹਨ ॥੬॥

**ਸਲੋਕ ਮः ੪ ॥**

**ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥**
**ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥**

ਸੰਤਿਗੁਰ ਦੇਵਾਂ ਦਾ ਧਰਤੀ ਵਾਂਙੂ ਧਰਮ–ਸੁਭਾਵ ਹੈ, ਜੈਸੇ ਧਰਤੀ ਵਿਚ ਜੇਹੋ ਜੇਹਾ ਕੋਈ ਬੀਜ ਬੀਜਦਾ ਹੈ, ਤੇਹੋ ਜੇਹਾ ਫਲ ਪਾਂਵਦਾ ਹੈ। ਤੈਸੇ ਗੁਰੂ ਰੂਪ ਧਰਤੀ ਵਿਚ ਜੇਹੋ ਜੇਹਾ ਸ਼ਰਧਾ ਰੂਪੀ ਬੀਜ ਨੂੰ ਕੋਈ ਬੀਜਦਾ ਹੈ, ਤੈਸਾ ਫਲ ਪਾਂਵਦਾ ਹੈ। ਜੇ ਨਿੰਦਿਆ ਕਰੇ ਤਾਂ ਦੁਖ ਫਲ ਹੁੰਦਾ ਹੈ, ਜੇਕਰ ਸ਼ਰਧਾ ਕਰੇ ਤਾਂ ਸੁਖ ਫਲ ਹੁੰਦਾ ਹੈ।

ਜਿਨ੍ਹਾਂ ਗੁਰਸਿਖਾਂ ਨੇ ਨਾਮ ਅੰਮ੍ਰਿਤ ਦੀ ਪ੍ਰਾਪਤੀ ਵਾਸਤੇ ਸ਼ਰਧਾ ਰੂਪੀ ਬੀਜ ਨੂੰ ਬੀਜਿਆ ਹੈ, ਉਨ੍ਹਾਂ ਨੇ ਹਰੀ ਦੀ ਪ੍ਰਾਪਤੀ ਰੂਪ ਅੰਮ੍ਰਿਤ ਫਲ ਪ੍ਰਾਪਤ ਕੀਤਾ ਹੈ।

**ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ ॥**

ਉਨ੍ਹਾਂ ਦੇ ਹਲਤਿ ਪਲਤਿ–ਲੋਕ ਪ੍ਰਲੋਕ ਵਿਚ ਮੂੰਹ ਉਜਲੇ ਹਨ, ਉਨ੍ਹਾਂ ਨੂੰ ਦਰਗਾਹ ਵਿਚ ਹਰੀ, ਸਚੀ ਜਸ ਰੂਪੀ ਪੁਸ਼ਾਕ ਪਹਿਨਾਂਵਦਾ ਹੈ।

## (ਪੰਨਾ ੩੦੩)

**ਇਕਨ੍ਹਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥**

ਇਕਨਾਂ ਦੇ ਅੰਦਰ ਹਰ ਸਮੇਂ ਖੋਟ ਰਹਿੰਦਾ ਹੈ, ਉਹ ਬਾਹਰੋਂ ਭੀ ਹਰ ਸਮੇਂ ਖੋਟ ਕਮਾਉਂਦੇ ਹਨ। ਉਹ ਜੇਹਾ ਖੋਟਾ ਬੀਜ ਬੀਜਦੇ ਹਨ, ਤੇਹਾ ਦੁਖ ਫਲ ਖਾਂਦੇ ਹਨ।

**ਜਾ ਸਤਿਗੁਰੁ ਸਰਾਫੁ ਨਦਰਿ ਕਰਿ ਵੇਖੈ ਸੁਆਵਗੀਰ ਸਭਿ ਉਘੜਿ ਆਏ ॥**

ਜਾਂ ਸਰਾਫ ਰੂਪ ਸਤਿਗੁਰੂ ਪਰਖ ਦੀ ਦ੍ਰਿਸ਼ਟੀ ਕਰਕੇ ਵੇਖਿਆ–ਤਾਂ ਖੋਟਿਆਂ ਪੁਰਸ਼ਾਂ ਨੇ ਜੋ ਜੋ ਸੁਆਵ×ਗੀਰ = ਪ੍ਰਯੋਜਨ ਫੜੇ ਹੋਏ ਸਨ ਖੀਰ ਯਾਂ ਪ੍ਰਸ਼ਾਦ ਆਦਿਕ ਵਸਤੂਆਂ ਦੇ ਖਾਣ ਦੇ ਉਹ ਸਭ ਪ੍ਰਗਟ ਹੋ ਆਏ। ਅਰਥਾਤ ਗੁਰੂ ਜੀ ਨੇ ਸਮਝ ਲਿਆ ਕਿ ਇਹ ਪੁਰਸ਼ ਤਾਂ ਕੇਵਲ ਲੰਗਰ ਛਕਣ ਵਾਸਤੇ ਹੀ ਬੈਠੇ ਹਨ, ਅਥਵਾ :–ਉਨ੍ਹਾਂ ਦੇ ਸੁਆਵਗੀਰ=ਸ੍ਵਾਂਗ ਯਾਨੇ ਭੇਖ ਸਭ ਪ੍ਰਗਟ ਹੋ ਆਏ।

**ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ ॥**

ਉਹ ਜੈਸਾ ਹਰ ਸਮੇਂ ਚਿਤਵਦੇ ਹਨ, ਤੈਸਾ ਹੀ ਨਿਤ ਫਲ ਪਾਂਵਦੇ ਹਨ। ਉਹ ਤੇਹੋ ਜੇਹੇ ਦਯਿ=ਪ੍ਰੇਰਕ ਪਰਮੇਸ਼ਰ ਨੇ ਵਜਾਏ=ਪ੍ਰਗਟ ਕੀਤੇ ਹਨ, ਵਾ:–ਵੰਞਾਏ=ਖਰਾਬ ਕੀਤੇ ਹਨ।

**ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿਕਰਿ ਦੇਖੈ ਚਲਤ ਸਬਾਏ ।੧।**

ਗੁਰੂ ਜੀ ਕਥਨ ਕਰਦੇ ਹਨ - ਦੋਹਾਂ ਸਿਰਿਆਂ ਭਾਵ ਲੋਕ ਪ੍ਰਲੋਕ ਵਿਚ ਵਾ:–ਗੁਰਮੁਖ ਮਨਮੁਖ ਵਿਚ ਖਸਮੁ=ਪਰਮਾਤਮਾ ਆਪ ਹੀ ਵਰਤ ਰਿਹਾ ਹੈ, ਸਬਾਏ=ਸਾਰਿਆਂ ਕੌਤਕਾਂ ਨੂੰ ਨਿਤਾਪ੍ਰਤੀ ਆਪ ਹੀ ਕਰਦਾ ਹੈ ਅਤੇ ਆਪ ਹੀ ਵੇਖਦਾ ਹੈ ॥੧॥

**ਮਃ ੪ ॥ ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥**

ਮਨ ਇਕ ਹੈ, ਕੋਈ ਦੋ ਚਾਰ ਨਹੀਂ ਹਨ। ਇਕ ਪਾਸੇ ਹੀ ਵਰਤਦਾ ਹੈ, ਦੋ ਪਾਸੇ ਨਹੀਂ ਵਰਤ ਸਕਦਾ।* ਜਿਧਰ ਕੋਈ ਮਨ ਹੋ ਕੇ ਲਗਦਾ ਹੈ, ਓਹੀ ਥਾਂ ਪਾਂਵਦਾ ਹੈ। ਜੇ ਪਰਮੇਸ਼ਰ ਵਲ ਲਗੇ ਤਾਂ ਸਰੂਪ ਦੀ ਥਾਂ ਪਾਂਵਦਾ ਹੈ, ਜੇ ਸੰਸਾਰ ਵਲ ਲਗੇ ਤਾਂ ਝੂਠੀਆਂ ਥਾਵਾਂ ਨੂੰ ਪਾਂਵਦਾ ਹੈ।

**ਕੋਈ ਗਲਾ ਕਰੇ ਘਨੇਰੀਆ ਜਿ ਘਰਿ ਵਥੁ ਹੋਵੈ ਸਾਈ ਖਾਇ ॥**

ਭਾਵੇਂ ਕੋਈ ਘਨੇਰੀਆਂ=ਬਹੁਤੀਆਂ ਗੱਲਾਂ ਭੀ ਕਰੇ ਕਿ ਮੈਂ ਸੰਸਾਰਕ ਅਨੰਦ ਭੀ

---

* ਜਿਵੇਂ ਕੋਈ ਮਨੁਖ ਰੋਟੀ ਖਾਂਦਾ ਪਿਆ ਹੈ ਉਸ ਪਾਸੋਂ ਜੇ ਕੋਈ ਆ ਕੇ ਲੂਣ ਪੁਛੇ ਤਾਂ ਆਖਦਾ ਹੈ ਜ਼ਰਾ ਠਹਿਰ ਜਾ ਹੁਣੇ ਦਸਦਾ ਹਾਂ, ਕਿਉਂਕਿ ਪਹਿਲੇ ਮਨ ਹੋਰ ਪਾਸੇ ਗਿਆ ਹੁੰਦਾ ਹੈ ਜਿਸ ਕਰਕੇ ਉਹ ਰੋਟੀ ਖਾਂਦਾ ਹੋਇਆ ਵੀ ਲੂਣ ਦਸ ਨਹੀਂ ਸਕਦਾ।

ਭੋਗ ਲਵਾਂ, ਤੇ ਖ੍ਰਹਮਾ ਨੰਦ ਭੀ ਲੈ ਲਵਾਂ ਤਾਂ ਇਹ ਦੋ ਗਲਾਂ ਅਸੰਭਵ ਭਾਵ ਅਯੋਗ ਹਨ। ਕਿਉਂਕਿ ਜਿਹੜੀ ਵਸਤੂ ਘਰ ਵਿਚ ਹੁੰਦੀ ਹੈ, ਓਹੀ ਖਾਣੀ ਪੈਂਦੀ ਹੈ। ਜੇਕਰ ਕਣਕ ਹੈ ਤਾਂ ਕਣਕ ਖਾਣੀ ਪੈਂਦੀ ਹੈ, ਜੇ ਛੋਲੇ ਹਨ ਤਾਂ ਛੋਲੇ ਖਾਣੇ ਪੈਂਦੇ ਹਨ।

ਇਸੇ ਤਰ੍ਹਾਂ ਸਰੀਰ ਘਰ ਵਿਖੇ ਜੋ ਭੀ ਪ੍ਰਾਰਬਧ ਰੂਪੀ ਵਸਤੂ ਹੈ, ਓਹੀ ਖਾਣੀ ਪੈਂਦੀ ਹੈ।

**ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥**
**ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥**

ਸਤਿਗੁਰਾਂ ਤੋਂ ਬਿਨਾਂ ਉਸਦੀ ਸਮਝ ਨਹੀਂ ਪੈਂਦੀ, ਨਾ ਹੀ ਹਿਰਦੇ ਵਿਚੋਂ ਹੰਕਾਰ ਜਾਂਦਾ ਹੈ। ਹੰਕਾਰੀਆਂ ਪੁਰਸ਼ਾਂ ਨੂੰ ਹਮੇਸ਼ਾਂ ਦੁਖ ਤੇ ਤ੍ਰਿਸ਼ਨਾ ਰੂਪੀ ਭੁਖ ਲਗੀ ਰਹਿੰਦੀ ਹੈ, ਇਸ ਕਰਕੇ ਹੱਥ ਅਡ ਕੇ ਘਰ ਘਰ ਤੋਂ ਮੰਗਦੇ ਹਨ।

**ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥**

ਕੂੜਿਆਂ ਪੁਰਸ਼ਾਂ ਦੀ ਲੁਕਵੀਂ ਠੱਗੀ ਕੀਤੀ ਹੋਈ ਛਿਪੀ ਨਹੀਂ ਰਹਿੰਦੀ। ਜਿਵੇਂ ਮੁਲੰਮੇ ਦਾ ਪਾਜੁ=ਪੜਦਾ ਲਹਿ ਜਾਂਦਾ ਹੈ। ਮੁਲੰਮੇ ਦਾ ਪਾਜ ਉਸਨੂੰ ਕਹਿੰਦੇ ਹਨ, ਜਿਸ ਦੇ ਹੇਠਾਂ ਹੋਰ ਕੁਝ ਹੋਵੇ, ਉਪਰੋਂ ਹੋਰ ਹੋਵੇ, ਜਿਸ ਤਰ੍ਹਾਂ ਹੇਠਾਂ ਤਾਂਬਾ ਹੋਵੇ, ਉਪਰੋਂ ਸੋਨੇ ਦਾ ਪਾਣੀ ਜਾਂ ਸੋਨੇ ਦਾ ਪੱਤਰਾ ਹੋਵੇ। ਏਸੇ ਤਰ੍ਹਾਂ ਪਖੰਡ ਵਾਲਾ ਭੇਖ ਪ੍ਰਗਟ ਹੋ ਜਾਂਦਾ ਹੈ।

**ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥**

ਜਿਸ ਦੇ ਮੱਥੇ ਉਪਰ ਪੂਰਬਲਾ ਸਰੇਸ਼ਟ ਲੇਖ ਲਿਖਿਆ ਹੋਇਆ ਹੋਵੇ, ਉਸ ਨੂੰ ਪ੍ਰਭੂ ਰੂਪ ਸਤਿਗੁਰੂ ਆ ਕੇ ਮਿਲਦੇ ਹਨ।

**ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥**
**ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥੨॥**

ਜਿਵੇਂ ਲੋਹਾ ਪਾਰਸ ਨਾਲ ਮਿਲ ਕੇ ਸੋਨਾ ਹੋ ਜਾਂਦਾ ਹੈ, ਤਿਵੇਂ ਗੁਰਾਂ ਦੀ ਸੰਗਤ ਨਾਲ ਮਿਲਣ ਕਰਕੇ ਲੋਹੇ ਵਾਂਗੂ ਪਾਪੀ ਜੀਵ, ਸੋਨੇ ਵਾਂਗੂ ਸ਼ੁਧ ਹੋ ਜਾਂਦਾ ਹੈ। ਹੇ ਪ੍ਰਭੂ ! ਮੈਂ ਦਾਸ ਦੇ ਧਣੀ=ਮਾਲਕ ਆਪ ਹੋ, ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਮੈਨੂੰ ਚਲਾਵੋ ॥ ੨ ॥

**ਪਉੜੀ ॥ ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥**
**ਗੁਣ ਕੀ ਸਾਝ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ ॥**

ਜਿਨ੍ਹਾਂ ਹਰੀ ਨੂੰ ਹਿਰਦੇ ਵਿਚ ਅਰਾਧਿਆ ਹੈ, ਉਨ੍ਹਾਂ ਨੂੰ ਹਰੀ ਨੇ ਆਪਣੇ ਨਾਲ ਮਿਲਾ ਲਿਆ ਹੈ। ਜਿਨ੍ਹਾਂ ਪੁਰਸ਼ਾਂ ਨੇ ਉਸ ਦੇ ਨਾਲ ਸ਼ੁਭ ਗੁਣਾਂ ਦੀ ਭਾਈਵਾਲੀ ਕੀਤੀ ਹੈ ਉਹਨਾਂ ਨੇ ਗੁਰ ਉਪਦੇਸ਼ ਦੁਆਰਾ ਸਭ ਔਗੁਣ ਸਾੜ ਦਿਤੇ ਹਨ।

**ਅਉਗੁਣ ਵਿਕਣਿ ਪਲਰੀ ਜਿਸੁ ਦੇਇ ਸੁ ਸਚੈ ਪਾਏ ॥**

**ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥**

ਅਤੇ ਬੁੱਧੀ ਰੂਪ ਪਲਰੀ=ਪਲੇ ਵਿਚੋਂ ਪਲਰ=ਖਾਲੀ ਜਾਣ ਕੇ ਔਗੁਣਾਂ ਨੂੰ ਵਿਕਣਿ=ਤਿਆਗਿਆ ਹੈ, ਜਿਸ ਨੂੰ ਦਿੰਦਾ ਹੈ ਓਹੀ ਸਚੇ ਦੀ ਪ੍ਰਾਪਤੀ ਦੇ ਗੁਣਾਂ ਨੂੰ ਪਾਂਵਦਾ ਹੈ।

ਮੈਂ ਆਪਣੇ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਔਗੁਣ ਮੇਟ ਦਿਤੇ ਹਨ ਅਤੇ ਜਿਨ੍ਹਾਂ ਦੀ ਕਿਰਪਾ ਨਾਲ ਸ਼ੁਭ ਗੁਣ ਆਕੇ ਪ੍ਰਗਟ ਹੋਏ ਹਨ।*

**ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥**

ਵੱਡਾ ਜੋ ਪਰਮਾਤਮਾ ਹੈ ਉਸ ਦੀ ਵਡਿਆਈ ਸਭ ਤੋਂ ਵੱਡੀ ਹੈ, ਗੁਰਮੁਖ ਹੀ ਉਸ ਦੀ ਵਡਿਆਈ ਨੂੰ ਆਲਾਏ=ਕਥਨ ਕਰਦੇ ਹਨ ॥੭॥

**ਸਲੋਕ ਮਃ ੪ ॥**

**ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿਹਰਿ ਨਾਮੁ ਧਿਆਵੈ ॥**

ਸਤਿਗੁਰਾਂ ਵਿਚ ਇਸ ਗਲ ਦੀ ਵਡੀ ਵਡਿਆਈ ਹੈ, ਜੋ ਰਾਤ ਦਿਨੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ।

**ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥**

ਗੁਰੂ ਸੁਚ=ਪਵਿਤ੍ਰਤਾ ਨਾਲ ਸੰਜਮੁ=ਇੰਦ੍ਰੀਆਂ ਨੂੰ ਦਮਨ ਕਰਕੇ ਹਰਿ ਹਰਿ ਨਾਮ ਨੂੰ ਰਮਤ=ਉਚਾਰਦੇ ਹਨ, ਹਰਿ ਨਾਮ ਦੁਆਰਾ ਹੀ ਮਨ ਨੂੰ ਤ੍ਰਿਪਤਾਂਵਦੇ ਹਨ।

**ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥**

ਸਤਿਗੁਰਾਂ ਨੂੰ ਹਰੀ ਨਾਮ ਦਾ ਤਾਣੁ=ਬਲ ਹੈ ਹਰੀ ਨਾਮ ਦਾ ਦੀਬਾਣੁ=ਆਸਰਾ ਹੈ, ਹਰੀ ਦਾ ਨਾਮ ਹੀ ਉਨ੍ਹਾਂ ਦੀ ਰਖਿਆ ਕਰਨ ਵਿਚ ਆਉਂਦਾ ਹੈ।

**ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥**

ਜਿਹੜਾ ਮਨੁਖ ਚਿਤ ਲਗਾ ਕੇ ਗੁਰਾਂ ਦੀ ਮੂਰਤੀ ਦਾ ਪੂਜਨ ਕਰਦਾ ਹੈ ਉਹ ਮਨ ਇੱਛਤ ਭਾਵ ਮਨ ਭਾਉਂਦੇ ਫਲ ਪਾਂਵਦਾ ਹੈ। ਚਾਰ ਪ੍ਰਕਾਰ ਦੇ ਦਰਸ਼ਨਾਂ ਵਿਚੋਂ ਇਹ ਭੀ ਇਕ ਦਰਸ਼ਨ ਹੈ ਜੋ ਗੁਰੂ ਮੂਰਤੀ ਦਾ ਪੂਜਨ ਕਰਨਾ ਹੈ। ਇਸ ਵਾਸਤੇ ਹਜ਼ੂਰ ਨੇ ਕਥਨ ਕੀਤਾ ਹੈ:-

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ [ਪੰਨਾ ੮੬੪

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥**

ਜੋ ਮਨੁਖ ਪੂਰਿਆਂ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਕਰਤਾ ਪੁਰਖ ਮਾਰ ਦਿਵਾਉਂਦਾ ਭਾਵ ਮਾਰ ਪੁਆਂਦਾ ਹੈ।

---

*ਜਦੋਂ ਔਗਣ ਵਿਕਣਿ ਛਡ ਦਿਤੇ ਤਾਂ ਆਤਮ ਬੁਧੀ ਪਲਰੀ=ਪ੍ਰਫੁਲਤ ਹੋ ਗਈ। ਜਿਸਨੂੰ ਇਹ ਦਾਤ ਦੇਵੇ, ਉਹੋ ਪ੍ਰਾਪਤ ਕਰ ਸਕਦਾ ਹੈ।

ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ ਮੇਰੇ ਔਗੁਣ ਨਾਸ ਕਰ ਦਿਤੇ ਹਨ ਅਤੇ ਹੋਰ ਗੁਣ ਪ੍ਰਗਟਾ ਦਿਤੇ ਹਨ।

**ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥**

ਫਿਰ ਉਸ ਪੁਰਸ਼ ਨੂੰ ਉਹ ਲੰਘ ਗਿਆ ਵੇਲਾ ਹਥ ਨਹੀਂ ਆਉਂਦਾ, ਜਿਸ ਵੇਲੇ ਇਸਨੇ ਸਤਿਗੁਰਾਂ ਦੀ ਨਿੰਦਿਆ ਕੀਤੀ ਸੀ, ਉਹ ਆਪਣਾ ਨਿੰਦਿਆ ਦਾ ਬੀਜ ਬੀਜਿਆ ਆਪ ਹੀ ਖਾਂਦਾ ਹੈ।

**ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ ॥**

ਉਸ ਕਾਲੇ ਮੂੰਹ ਵਾਲੇ ਗੁਰ ਨਿੰਦਕ ਨੂੰ ਜਮਦੂਤਾਂ ਨੇ ਕੁੰਭੀ ਨਰਕ ਵਿਚ ਇਸ ਤਰ੍ਹਾਂ ਖੜਿਆ ਹੈ, ਜਿਵੇਂ ਚੋਰ ਨੂੰ ਗਲ ਵਿਚ ਗਲਾਵੈ=ਫਾਹ ਪਾ ਕੇ ਹਥਕੜੀਆਂ ਨਾਲ ਬੰਨ੍ਹਕੇ ਲਿਜਾਂਦੇ ਹਨ।

**ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ ॥**

ਜਾਂ ਸਤਿਗੁਰਾਂ ਦੀ ਸ਼ਰਨ ਵਿਚ ਪੈ ਕੇ ਹਰਿ ਹਰਿ ਨਾਮ ਨੂੰ ਧਿਆਵੇ, ਤਾਂ ਫਿਰ ਉਬਰੈ=ਬਚ ਜਾਂਦਾ ਹੈ।

**ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ ॥੧॥**

ਗੁਰੂ ਜੀ ਕਥਨ ਕਰਦੇ ਹਨ—ਇਹ ਅਸਾਂ ਨੇ ਹਰੀ ਦੇ ਦਰ ਦੀਆਂ ਗੱਲਾਂ ਆਖ ਕੇ ਸੁਣਾਈਆਂ ਹਨ, ਹਰੀ ਕਰਤੇ ਨੂੰ ਇਸੇ ਤਰ੍ਹਾਂ ਭਾਂਵਦਾ ਹੈ ॥੧॥

**ਮਃ ੪ ॥ ਪੂਰੇ ਗੁਰ ਕਾ ਹੁਕਮੁ ਨ ਮੰਨੈ**
**ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥**

ਜੋ ਮਨੁਖ ਪੂਰਿਆਂ ਗੁਰਾਂ ਦਾ ਹੁਕਮ ਨਹੀਂ ਮੰਨਦਾ, ਉਹ ਮਨਮੁਖ ਅਗਿਆਨੀ ਵਿਹੁ ਰੂਪ ਮਾਇਆ ਕਰਕੇ ਮੁਠਾ—ਲੁਟਿਆ ਗਿਆ ਹੈ।

**ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸਦੈ ਗਲਿ ਪਾਇਆ।**

ਉਸ ਦੇ ਅੰਦਰ ਝੂਠ ਹੈ, ਇਸ ਲਈ ਉਹ ਸਚ ਨੂੰ ਭੀ ਝੂਠ ਕਰਕੇ ਬੁਝੈ=ਸਮਝਦਾ ਹੈ, ਦਯਿ=ਪ੍ਰੇਰਕ ਪਰਮਾਤਮਾ ਨੇ ਅਣਹੁੰਦੇ ਝਗੜੇ ਉਸ ਦੇ ਗਲ ਵਿਚ ਪਾ ਦਿਤੇ ਹਨ। ਅਣਹੁੰਦੇ ਝਗੜੇ ਉਹ ਹਨ :—ਜੋ ਹੋਣੇ ਕਿਸੇ ਹੋਰ ਦੇ, ਤੇ ਪੈ ਕਿਸੇ ਹੋਰ ਦੇ ਗਲ ਜਾਣੇ।

ਅਰਥਾਤ ਹੋਰ ਦੇ ਝਗੜੇ ਉਸ ਗੁਰ ਨਿੰਦਕ ਦੇ ਗਲ ਪਾ ਦਿਤੇ।

**ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥**

ਉਹ ਗੁਰ ਨਿੰਦਕ ਬਹੁਤ ਹੀ ਗੱਲਾਂ ਨੂੰ ਫਰੋਸੀ—ਵੇਚਣਾ ਕਰਦਾ ਹੈ ਅਰਥਾਤ ਮਿਠੀਆਂ ਮਿਠੀਆਂ ਗੱਲਾਂ ਸੁਣਾ ਕੇ ਅਗਲੇ ਨੂੰ ਠੱਗ ਲੈਂਦਾ ਹੈ, ਵਾ:—ਕਥਾ ਕੀਰਤਨ ਨੂੰ ਵੇਚ ਕੇ ਮਾਇਆ ਇਕੱਠੀ ਕਰਦਾ ਹੈ। ਇਸ ਲਈ ਉਸ ਦਾ ਬੋਲਿਆ ਹੋਇਆ ਬਚਨ ਕਿਸੇ ਨੂੰ ਭਾਇਆ—ਚੰਗਾ ਨਹੀਂ ਲਗਦਾ।

**ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ**
**ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥**

ਉਹ ਮਨੁਖ ਘਰ ਘਰ ਵਿਚ ਇਸ ਤਰ੍ਹਾਂ ਹੰਢੈ—ਫਿਰਦਾ ਹੈ, ਜਿਵੇਂ ਦੋੁਹਾਗਣਿ—ਛੁੱਟੜ ਔਰਤ ਫਿਰਦੀ ਹੈ। ਉਸ ਗੁਰ ਨਿੰਦਕ ਨਾਲ ਜਿਹੜਾ ਪੁਰਸ਼ ਮੂੰਹ ਜੋੜਦਾ ਹੈ ਭਾਵ ਉਸ ਦੀ ਸੰਗਤ ਕਰਕੇ ਉਸ ਨਾਲ ਗੱਲਾਂ ਕਰਦਾ ਹੈ, ਉਸ ਨੂੰ ਭੀ ਓਹੋ ਜੇਹਾ ਦਾਗ ਲਗ ਜਾਂਦਾ ਹੈ, ਵਾ :-ਉਸ ਨੂੰ ਭੀ ਲਛਣੁ—ਕਲੰਕ ਲਗ ਜਾਂਦਾ ਹੈ।

**ਗੁਰਮੁਖਿ ਹੋਇ ਸੁ ਅਲਿਪਤੋ ਵਰਤੈ**
**ਓਸਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥**

ਜੋ ਗੁਰਮੁਖ ਹੁੰਦਾ ਹੈ, ਉਹ ਮਨਮੁਖਾਂ ਦੀ ਸੰਗਤ ਤੋਂ ਅਲਿਪਤੋ—ਨਿਰਲੇਪ ਹੋ ਕੇ ਵਰਤਦਾ ਹੈ ਅਤੇ ਉਸ ਦਾ ਪਾਸਾ ਛਡ ਕੇ ਗੁਰਾਂ ਪਾਸ ਜਾ ਕੇ ਬਹਿੰਦਾ ਹੈ।

**ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ (ਪੰਨਾ ੩੦੪)**
**ਓਨਿ ਲਾਹਾ ਮੂਲੁ ਸਭੁ ਗਵਾਇਆ ॥**

ਗੋਇੰਦਵਾਲ ਦੇ ਨੰਬਰਦਾਰਾਂ ਨੂੰ ਕਹਿੰਦੇ ਹਨ—ਹੇ ਪੰਚਹੁ—ਨੰਬਰਦਾਰੋ ! ਜੋ ਮਨੁਖ ਆਪਣੇ ਗੁਰਾਂ ਨੂੰ ਗੋਪੇ—ਛਪਾਂਵਦਾ (ਲੁਕਾਉਂਦਾ) ਹੈ ਕਿ ਮੇਰਾ ਗੁਰੂ ਹੀ ਕੋਈ ਨਹੀਂ, ਯਾ ਆਪ ਪ੍ਰਤਾਪੀ ਹੋ ਤੇ ਗੁਰਾਂ ਨੂੰ ਪਿਛੇ ਪਾ ਦਿੰਦਾ ਹੈ, ਉਹ ਮਨੁਖ ਚੰਗਾ ਨਹੀਂ ਹੈ, ਉਸ ਨੇ ਆਪਣਾ ਲਾਭ ਤੇ ਮੂਲ ਸਭ ਕੁਝ ਗੁਆ ਲੀਤਾ ਹੈ। ਵਾ :-ਮੂਲ ਰੂਪ ਸ੍ਵਾਸ ਤੇ ਲਾਭ ਰੂਪ ਨਾਮ ਹੈ। ਸ੍ਵਾਸ ਨਿਸਫਲ ਗੁਆ ਲੀਤੇ, ਇਸ ਤੇ ਨਾਮ ਦਾ ਲਾਭ ਨਾ ਹੋਇਆ, ਵਾ :-ਮੂਲ ਰੂਪ ਨਾਮ ਹੈ, ਲਾਭ ਰੂਪ ਆਤਮ ਸੁਖ ਵਾ :- ਮੋਖਸ਼ ਹੈ। ਮੂਲ ਰੂਪ ਨਾਮ ਨਾ ਜਪਿਆ ਇਸ ਤੇ ਆਤਮ ਸੁਖ ਵਾ:-ਮੋਖਛ ਦਾ ਲਾਭ ਨਾ ਹੋਇਆ, ਵਾ :-ਮੂਲ ਰੂਪ ਪੁੰਨ ਹੈ, ਲਾਭ ਰੂਪ ਸੰਸਾਰਕ ਸੁਖ ਵਾ :-ਸ੍ਵਰਗ ਸੁਖ ਹੈ। ਪੁੰਨ ਕਰਮ ਨਾ ਕੀਤੇ ਤੇ ਇਸ ਲਈ ਸੰਸਾਰਕ ਸੁਖ ਵਾ:-ਸੁਰਗ ਸੁਖ ਦੀ ਪ੍ਰਾਪਤੀ ਰੂਪ ਲਾਭ ਪ੍ਰਾਪਤ ਨਾ ਹੋਇਆ।

**ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ**
**ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥**

ਨਿਗਮੁ × ਆਗਮੁ—ਵੇਦਾਂ ਸ਼ਾਸਤ੍ਰਾਂ ਨੇ ਜੋ ਬਚਨ ਪਹਿਲੇ ਆਖ ਕੇ ਸੁਣਾਏ ਹਨ ਕਿ ਗੁਰ ਨਿੰਦਕ ਦੀ ਬੁਰੀ ਹਾਲਤ ਹੁੰਦੀ ਹੈ। ਪੂਰਿਆਂ ਗੁਰਾਂ ਦਾ ਬਚਨ ਭੀ ਓਸੇ ਉਤੇ ਪ੍ਰਮਾਣ ਆਇਆ ਹੈ ਕਿਉਂਕਿ ਪੂਰੇ ਗੁਰੂ ਭੀ ਏਹੋ ਕਹਿੰਦੇ ਹਨ ਕਿ ਗੁਰ ਨਿੰਦਕਾਂ ਦਾ ਹਾਲ ਬੁਰਾ ਹੁੰਦਾ ਹੈ।

ਅਥਵਾ :–ਨਿਗਮੁ=ਵੇਦਾਂ ਤੋਂ ਜੋ ਗੱਲ ਅਗਮ ਹੈ ਅਰਥਾਤ ਜਿਸ ਗੱਲ ਨੂੰ ਵੇਦ ਭੀ ਨਹੀਂ ਕਹਿ ਸਕਦੇ, ਉਹ ਬਚਨ ਮੈਂ ਪਹਿਲੇ ਤੋਂ ਆਖ ਕੇ ਸੁਣਾਏ ਹਨ, ਇਸ ਲਈ ਪੂਰਿਆਂ ਗੁਰਾਂ ਦਾ ਬਚਨ ਸਭ ਤੋਂ ਉਪਰ ਆਇਆ ਹੈ ਭਾਵ ਸਾਰਿਆਂ ਤੋਂ ਅਧਿਕ ਹੈ।

## ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥

ਗੁਰਸਿਖਾਂ ਨੂੰ ਪੂਰਿਆਂ ਗੁਰਾਂ ਦੀ ਵਡਿਆਈ ਕਰਨੀ ਭਾਂਵਦੀ ਹੈ, ਪਰ ਮਨਮੁਖਾਂ ਨੂੰ ਉਹ ਵਡਿਆਈ ਕਰਨ ਦਾ ਵੇਲਾ ਹਥ ਆਉਂਦਾ ਹੀ ਨਹੀਂ ॥੨॥

## ਪਉੜੀ ॥ ਸਚੁ ਸਚਾ ਸਭਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥

ਸਚੁ=ਨਿਸਚੇ ਕਰਕੇ ਸਚਾ ਪਰਮਾਤਮਾ ਸਾਰਿਆਂ ਤੋਂ ਵੱਡਾ ਹੈ, ਉਸ ਪਰਮਾਤਮਾ ਨੂੰ ਉਹ ਪੁਰਸ਼ ਲੈਂਦਾ ਹੈ, ਜਿਸ ਨੂੰ ਸਤਿਗੁਰਾਂ ਨੇ ਜੋਗੀਆਂ ਵਾਂਙੂ ਟਿਕੇ=ਇਸਥਿਤ ਕੀਤਾ ਹੈ, ਵਾ:–ਜਿਸ ਦੇ ਮਨ ਨੂੰ ਸਤਿਗੁਰਾਂ ਨੇ ਟਿਕੇ=ਟਿਕਾਇਆ ਭਾਵ ਕਾਬੂ ਕੀਤਾ ਹੈ। ਵਾ:–ਜਿਸ ਦੇ ਮੱਥੇ ਪਰ ਉਪਦੇਸ਼ ਰੂਪ ਟਿਕੇ ਲਗਾਏ ਹਨ।

## ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥

ਸਤਿਗੁਰੂ ਓਹੀ ਹੈ, ਜੋ ਸਚ ਸਰੂਪ ਪਰਮਾਤਮਾ ਨੂੰ ਧਿਆਉਂਦਾ ਹੈ, ਸਚ=ਨਿਸਚੇ ਕਰਕੇ ਸਚਾ ਪਰਮਾਤਮਾ ਤੇ ਸਤਿਗੁਰੂ ਇਕ ਸਰੂਪ ਹਨ।

## ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥

ਓਹੀ ਸਤਿਗੁਰੂ ਪੁਰਖ ਹਨ, ਜਿਨ੍ਹਾਂ ਨੇ ਛਿਕੇ–ਖਿੱਚ ਕੇ ਪੰਜ ਕਾਮ ਆਦਿਕ ਦੂਤ ਵਸਿ=ਕਾਬੂ ਕੀਤੇ ਹਨ।

## ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥

ਜਿਹੜੇ ਮਨੁਖ ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਆਪਣੇ ਆਪ ਨੂੰ ਮਹਾਤਮਾ ਗਿਣਾਂਦੇ ਹਨ, ਉਨ੍ਹਾਂ ਦੇ ਅੰਦਰ ਝੂਠ ਹੈ ਅਤੇ ਮੂੰਹ ਤੋਂ ਫਿਕੇ ਬੋਲ ਬੋਲਦੇ ਹਨ, ਇਸ ਕਰ ਕੇ ਉਨ੍ਹਾਂ ਨੂੰ ਫਿੱਟ ਫਿੱਟ ਹੁੰਦੀ ਹੈ।।

## ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

ਉਹ ਬੋਲਦੇ ਹੋਏ ਕਿਸੇ ਨੂੰ ਚੰਗੇ ਨਹੀਂ ਲਗਦੇ, ਕਿਉਂਕਿ ਨਿੰਦਿਆ ਕਰਕੇ ਉਨ੍ਹਾਂ ਦੇ ਮੂੰਹ ਕਾਲੇ ਹਨ ਤੇ ਸਤਿਗੁਰਾਂ ਤੋਂ ਚੁਕੇ–ਭੁਲੇ ਹੋਏ ਹਨ ॥ ੮ ॥

## ਸਲੋਕ ਮਃ ੪ ॥

### ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥

ਇਹ ਜਿਤਨਾ ਕੁ ਸੰਸਾਰ ਹੈ ਸਭ ਹਰੀ ਪ੍ਰਭੂ ਦਾ ਖੇਤ ਹੈ, ਹਰੀ ਨੇ ਆਪ ਹੀ ਇਨ੍ਹਾਂ ਜੀਵਾਂ ਨੂੰ ਕਰਮਾਂ ਧਰਮਾਂ ਰੂਪੀ ਕਿਰਸਾਣੀ–ਖੇਤੀ ਕਰਨ ਵਿਚ ਲਗਾਇਆ ਹੋਇਆ ਹੈ।

### ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ ॥

ਗੁਰਮੁਖਾਂ ਨੂੰ ਜੋ ਬਖਸ਼ਸ਼ ਹੋਈ ਹੈ, ਉਨ੍ਹਾਂ ਨੇ ਓਹੀ ਬਖਸ਼ਸ਼ ਰੂਪੀ ਇਕ ਬੋਹਲ ਜਮਾਣਾ ਕੀਤਾ ਹੈ। ਵਾ:–ਗੁਰਮੁਖਾਂ ਨੇ ਬਖਸ਼ਸ਼ ਦੁਆਰਾ ਗਿਆਨ ਰੂਪੀ ਬੋਹਲ ਜਮਾਇਆ ਹੈ। ਮਨਮੁਖਾਂ ਨੇ ਸੁਆਸਾਂ ਰੂਪੀ ਮੂਲ ਹੀ ਗਵਾ ਲੀਤਾ ਹੈ, ਭਾਵ ਸੁਆਸ ਨਿਸਫਲ ਕਰ ਲੀਤੇ ਹਨ।

ਅਥਵਾ :–ਮਨਮੁਖਾਂ ਨੇ ਮੂਲ ਰੂਪ ਪਰਮਾਤਮਾ ਨੂੰ ਗੁਆ ਲੀਤਾ ਹੈ।

### ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥

ਜਿਵੇਂ ਸਭ ਕੋਈ ਆਪਣੇ ਭਲੇ ਲਈ ਬੀਜ ਬੀਜਦਾ ਹੈ, ਪਰ ਜੇ ਹਰੀ ਨੂੰ ਭਾ ਜਾਵੇ ਓਹੀ ਖੇਤ ਜਮਾਇਆ–ਉਗਦਾ ਹੈ। ਤਿਵੇਂ ਸਭ ਕੋਈ ਆਪਣੇ ਭਲੇ ਨੂੰ ਭਾਵ ਸੁਖ ਦੀ ਪ੍ਰਾਪਤੀ ਲਈ ਕਰਮਾਂ ਰੂਪੀ ਬੀਜ ਬੀਜਦਾ ਹੈ; ਜਿਸ ਦਾ ਕੀਤਾ ਹੋਇਆ ਕਰਮ ਹਰੀ ਨੂੰ ਭਾਂਵਦਾ ਹੈ, ਉਹ ਹਿਰਦਾ ਰੂਪੀ ਖੇਤ ਸ਼ੁਭ ਗੁਣਾਂ ਨਾਲ ਉਗਦਾ ਹੈ ਅਰਥਾਤ ਉਸ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ।

### ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ
### ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥

ਗੁਰਸਿਖਾਂ ਨੇ ਹਰੀ ਨਾਮ ਰੂਪ ਅੰਮ੍ਰਿਤ ਬੀਜ ਬੀਜਿਆ ਹੈ, ਜਿਸ ਹਰੀ ਨਾਮ ਅੰਮ੍ਰਿਤ ਕਰਕੇ ਫਲੁ ਅੰਮ੍ਰਿਤੁ ਪਾਇਆ–ਮੌਤ ਤੋਂ ਰਹਿਤ ਕਰਨੇ ਵਾਲੇ ਗਿਆਨ ਫਲ ਨੂੰ ਪਾਇਆ ਹੈ।

### ਜਮੁ ਚੂਹਾ ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ ॥

ਜਮ ਰੂਪੀ ਚੂਹਾ ਜੋ ਰੋਜ਼ ਸੁਆਸਾਂ ਰੂਪੀ ਕਿਰਸ=ਖੇਤੀ ਨੂੰ ਕੁਰਕਦਾ=ਕਟਦਾ ਸੀ, ਹਰੀ ਕਰਤੇ ਨੇ ਗੁਰਾਂ ਪਾਸੋਂ ਉਸ ਨੂੰ ਮਾਰ ਕੇ ਕਢਾ ਦਿਤਾ। ਅਥਵਾ :–ਹੰਕਾਰ ਰੂਪੀ ਚੂਹਾ ਜੋ ਨਿਤਾ-ਪ੍ਰਤੀ ਸ਼ੁਭਗੁਣਾਂ ਰੂਪ ਖੇਤੀ ਨੂੰ ਜਮੁ=ਜਮ੍ਹਾਂ ਤੋਂ ਭਾਵ ਮੁੱਢ ਤੋਂ ਕਟ ਰਿਹਾ ਸੀ, ਸੋ ਹਰੀ ਕਰਤੇ ਨੇ ਮਾਰਕੇ ਕੱਢ ਦਿਤਾ।

### ਕਿਰਸਾਣੀ ਜੰਮੀ ਭਾਉ ਕਰਿ ਹਰਿ ਬੋਹਲ ਬਖਸ ਜਮਾਇਆ ॥

ਭਾਉ ਕਰਿ=ਪ੍ਰੇਮ ਦੇ ਕਰਨ ਨਾਲ ਸ਼ੁਭ ਗੁਣਾਂ ਰੂਪੀ ਕਿਰਸਾਣੀ–ਖੇਤੀ ਜੰਮੀ, ਹਰੀ ਦੀ ਬਖਸ਼ਸ਼ ਰੂਪੀ ਬੋਹਲ ਨੂੰ ਜਮਾਣਾ ਕੀਤਾ, ਵਾ :–ਹਰੀ ਦੀ ਬਖਸ਼ਸ਼ ਦੁਆਰਾ ਗਿਆਨ ਰੂਪੀ ਬੋਹਲ ਜਮਾਇਆ।

## ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ ॥

ਜਿਨ੍ਹਾਂ ਨੇ ਸਤਿਗੁਰ ਪੁਰਖਾਂ ਦੀ ਅਰਾਧਨਾ ਕੀਤੀ ਹੈ, ਤਿੰਨਾਂ ਦਾ ਕਾੜਾ = ਝੋਰਾ ਅੰਦੇਸਾ—ਸੰਸਾ ਸਾਰਾ ਲਾਹਿਓਨੁ = ਉਸ ਗੁਰੂ ਨੇ ਲਾਹ ਦਿਤਾ ਹੈ ।

## ਜਨ ਨਾਨਕ ਨਾਮੁ ਅਰਾਧਿਆ ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥

ਜਿਸ ਪੁਰਸ਼ ਨੇ ਨਾਮ ਨੂੰ ਅਰਾਧਿਆ ਹੈ, ਉਹ ਆਪ ਤਰਿਆ ਹੈ ਅਤੇ ਉਸਨੇ ਸਾਰੇ ਜਗਤ ਨੂੰ ਭੀ ਤਾਰ ਦਿਤਾ ਹੈ ।੧।

## ਮਃ ੪ ॥ ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥

ਇਹ ਜੀਵ ਸਾਰਾ ਦਿਨ ਮਾਇਆ ਦੇ ਲਾਲਚ ਵਿਚ ਅਟਿਆ = ਭਰਿਆ ਹੈ, ਵਾ:—ਲਾਲਚ ਵਿਚ ਅਟਿਆ = ਦਬਿਆ ਹੋਇਆ ਮਨਮੁਖ ਪੁਰਸ਼ ਰੱਬ ਨੂੰ ਛਡ ਕੇ ਹੋਰ ਹੀ ਦੁਨਿਆਵੀ ਗੱਲਾਂ ਕਰਦਾ ਹੈ । ਵਾ:—ਮਨਮੁਖਾਂ ਦਾ ਗਲਾ = ਸਮੁਦਾਇ ਪਰਮੇਸ਼ਰ ਨੂੰ ਛਡਕੇ ਹੋਰ ਹੀ ਤਰਫ ਲਗ ਰਿਹਾ ਹੈ । ਵਾ:—ਮਨਮੁਖ ਪੁਰਸ਼ ਗਲਾ = ਗਲੀਆਂ ਵਿਚ ਹੋਰੇ = ਹੋਕਰੇ ਮਾਰਦਾ ਫਿਰਦਾ ਹੈ ।

## ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥

ਜਦ ਰਾਤ ਪੈਂਦੀ ਹੈ ਤਾਂ ਸਾਰੇ ਦਿਨ ਦੇ ਥਕੇਵੇਂ ਕਰਕੇ ਊਘੈ ਦਬਿਆ—ਨੀਂਦ ਵਿਚ ਦਬਿਆ ਜਾਂਦਾ ਹੈ, ਨਵੇ ਸੋਤ = ਨੌਂ ਗੋਲਕਾਂ ਤੇ ਸਾਰਾ ਸਰੀਰ ਢਿੱਲਾ ਹੋ ਜਾਂਦਾ ਹੈ ।

## ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥

ਮਨਮੁਖ ਪੁਰਸ਼ਾਂ ਦੇ ਸਿਰ ਉਤੇ ਜੋਰਾ = ਇਸਤ੍ਰੀਆਂ ਦਾ ਅਮਰੁ = ਹੁਕਮ ਹੈ, ਇਸ ਕਰਕੇ ਔਰਤ ਨੂੰ ਨਿਤਾਪ੍ਰਤੀ ਭਲਾ = ਚੰਗੇ ਚੰਗੇ ਪਦਾਰਥ ਕਪੜੇ ਵਗੈਰਾ ਲਿਆਕੇ ਦਿੰਦਾ ਹੈ। ਵਾ:—ਜੇ ਕੁਝ ਔਰਤ ਕਹਿੰਦੀ ਹੈ ਤਾਂ ਅਗੋਂ ਭਲਾ ਜਵਾਬ ਦਿੰਦਾ ਹੈ ਤਾਂ ਕਿ ਔਰਤ ਪ੍ਰਸੰਨ ਰਵ੍ਹੇ । ਅਥਵਾ:—ਰਾਤ ਨੂੰ ਭੱਲੇ ਪਕੌੜੀਆਂ ਲਿਆਕੇ ਰੋਜ਼ਾਨਾ ਦਿੰਦਾ ਹੈ। ਜੇਕਰ ਔਰਤ ਦਾ ਕਹਿਣਾ ਨਾ ਮੰਨੇ ਤਾਂ ਉਹ ਨਿਤਾਪ੍ਰਤੀ ਕੁਬਚਨਾਂ ਰੂਪੀ ਭਲਾ = ਨੇਜਾ (ਸ਼ਸਤ੍ਰ) ਮਾਰ ਦਿੰਦੀ ਹੈ ।

## ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥

ਜਿਹੜੇ ਪੁਰਸ਼ ਜੋਰਾ = ਇਸਤ੍ਰੀਆਂ ਦਾ ਕਿਹਾ ਬਚਨ ਕਮਾਂਵਦੇ ਹਨ, ਉਹ ਮਨ ਕਰਕੇ ਅਪਵਿਤ੍ਰ, ਬਾਣੀ ਕਰਕੇ ਭੀ ਅਮੇਧ = ਅਪਵਿਤ੍ਰ, ਤਨ ਕਰਕੇ ਭੀ ਖਲਾ = ਅਪਵਿਤ੍ਰ ਹਨ । ਅਥਵਾ:—ਜਿਵੇਂ ਖੱਲ ਦਾ ਜੋੜਾ ਅਮੇਧ=ਅਪਵਿਤ੍ਰ ਹੈ ਤਿਵੇਂ ਉਹ ਪੁਰਸ਼ ਅਪਵਿਤ੍ਰ ਹਨ,

ਵਾ:-ਉਹ ਖਲਾ = ਮੂਰਖ ਪੁਰਸ਼ ਅਪਵਿਤ ਅਮੇਧ = ਅਪਵਿਤ੍ਰ ਤੋਂ ਅਪਵਿਤ੍ਰ ਹਨ।

ਵਾ:-ਅਪਵਿਤ੍ਰ ਤੇ ਅ×ਮੇਧ ਬੁੱਧੀ ਤੋਂ ਰਹਿਤ ਭਾਵ ਬੇ-ਅਕਲ ਹਨ।

## ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥

ਜੋ ਕਾਮ ਚੇਸ਼ਟਾ ਵਿਚ ਵਿਆਪੇ ਹੋਏ ਕੁਸੁਧ ਨਰ = ਅਪਵਿਤ੍ਰ ਪੁਰਸ਼ ਹਨ, ਉਹ ਜੋਰਾ = ਇਸਤ੍ਰੀਆਂ ਤੋਂ ਪੁਛਕੇ ਚਲਦੇ ਹਨ, ਜੋ ਕੰਮ ਕਰਨਾ ਹੁੰਦਾ ਹੈ ਉਹ ਪਹਿਲੇ ਇਸਤ੍ਰੀ ਤੋਂ ਪੁਛਕੇ ਕਰਦੇ ਹਨ। ਯਥਾ:-ਇਕ ਸਮੇਂ ਕਾਲੀ ਦਾਸ ਦੀ ਇਸਤ੍ਰੀ "**ਵਿਦਿਆ**" ਅਤੇ ਰਾਜੇ ਭੋਜ ਦੀ ਇਸਤ੍ਰੀ "**ਭਾਨੂ ਮਤੀ**" ਦੋਨੋਂ ਆਪਸ ਵਿਚ ਰਲਕੇ ਬੈਠੀਆਂ ਹਾਸ ਬਿਲਾਸ ਦੀਆਂ ਗੱਲਾਂ ਕਰ ਰਹੀਆਂ ਸਨ। ਵਿਦਿਆ ਨੇ ਪੁਛਿਆ ਹੇ ਰਾਣੀ ਤੇਰਾ ਪਤੀ ਕਿਸ ਤਰ੍ਹਾਂ ਦਾ ਹੈ ? ਤੇਰੇ ਆਖੇ ਲਗਦਾ ਹੈ ਕਿ ਨਹੀਂ ? ਭਾਨੂ ਮਤੀ ਨੇ ਕਿਹਾ, ਹਾਂ ਜੀ ਮੇਰਾ ਪਤੀ ਤਾਂ ਮੇਰੇ ਅਧੀਨ ਹੈ ਜੋ ਗਲ ਮੈਂ ਕਹਿੰਦੀ ਹਾਂ ਓਹੀ ਕਰਦਾ ਹੈ। ਹੋਰ ਕੀ ਕਹਿਣਾ ਹੈ ਜੇਕਰ ਮੈਂ ਪਤੀ ਨੂੰ ਗਧਾ ਬਣਾਵਾਂ ਤਾਂ ਉਹ ਮੇਰਾ ਕਹਿਣਾ ਮੋੜੇਗਾ ਨਹੀਂ। ਇਹ ਗੱਲ ਸੁਣਕੇ ਕਾਲੀ ਦਾਸ ਦੀ ਇਸਤ੍ਰੀ ਵਿਦਿਆ ਨੇ ਕਿਹਾ, ਪਤੀ ਤਾਂ ਮੇਰੇ ਭੀ ਅਧੀਨ ਹੈ, ਜੇਕਰ ਮੈਂ ਉਸਦਾ ਸਿਰ ਮੂੰਹ ਮੁੰਨਣਾ ਚਾਹਵਾਂ ਤਾਂ ਮੁੰਨ ਸਕਦੀ ਹਾਂ। ਇਹ ਗੱਲਾਂ ਕਰਕੇ ਦੋਨੋਂ ਔਰਤਾਂ ਆਪੋ ਆਪਣੇ ਘਰਾਂ ਵਿਚ ਚਲੀਆਂ ਗਈਆਂ। ਸੰਧਿਆ ਪਈ ਤਾਂ ਦੋਹਾਂ ਦੇ ਪਤੀ ਘਰਾਂ ਵਿਚ ਆ ਪਹੁੰਚੇ, ਪਹਿਲੇ ਰੋਟੀ ਖੁਆ ਕੇ ਮਗਰੋਂ ਸੌਣ ਵੇਲੇ ਭਾਨੂ ਮਤੀ ਨੇ ਕਿਹਾ, ਹੇ ਰਾਜਨ! ਆਪ ਜੀ ਦੇ ਰਾਜ ਭਾਗ ਦਾ ਸਾਨੂੰ ਕੀ ਸੁਖ ਹੈ ? ਸੌ ਸਤਰਾਂ ਦੇ ਵਿਚ ਹੀ ਰਹਿੰਦੀਆਂ ਹਾਂ ਤੁਹਾਡੇ ਘਰ ਵਿਚ ਆ ਕੇ ਅਜ ਤਕ ਅਸਾਂ ਨੇ ਗਧਾ ਭੀ ਨਹੀਂ ਦੇਖਿਆ। ਰਾਜੇ ਭੋਜ ਨੇ ਕਿਹਾ ਹੇ ਸੁਭਦ੍ਰੇ! ਫਿਕਰ ਨਾ ਕਰ ਸਵੇਰੇ ਤੈਨੂੰ ਕਈ ਗਧੇ ਵਿਖਾ ਦਿਆਂਗਾ। ਭਾਨੂ ਮਤੀ ਨੇ ਕਿਹਾ, ਸੁਆਮੀ ਜੀ! ਹੁਣੇ ਦੇਖਣਾ ਹੈ ਆਪ ਬਣਕੇ ਵਿਖਾਓ ਗਧੇ ਕਿਸ ਤਰ੍ਹਾਂ ਦੇ ਹੁੰਦੇ ਹਨ, ਉਸ ਵੇਲੇ ਰਾਜਾ ਭੋਜ ਇਸਤ੍ਰੀ ਦੀ ਪ੍ਰਸੰਨਤਾ ਲੈਣ ਪਿਛੇ ਆਪ ਗਧਾ ਬਣਕੇ ਨਚਣੇ ਟਪਣੇ ਲਗ ਪਿਆ ਤੇ ਔਰਤ ਰਾਜੇ ਉਤੇ ਚੜ੍ਹਕੇ ਹਸਣ ਲਗ ਪਈ ਅਤੇ ਆਖਦੀ ਹੈ, ਹੇ ਰਾਜਨ! ਹੁਣ ਤਾਂ ਆਪ ਗਧੇ ਬਣ ਗਏ। ਨਾਲੇ ਇਹ ਗੱਲ ਭੀ ਆਖ ਦਿੱਤੀ ਕਿ ਅਜ ਦੀ ਰਾਤ ਕਾਲੀ ਦਾਸ ਦੀ ਔਰਤ ਨੇ ਆਪਣੇ ਪਤੀ ਕਾਲੀ ਦਾਸ ਦਾ ਸਿਰ ਮੂੰਹ ਮੁੰਨ ਦੇਣਾ ਹੈ, ਰਾਜਾ ਸੁਣਕੇ ਅਚੰਭਵ (ਅਸਚਰਜ) ਹੋ ਗਿਆ।

ਉਸ ਤਰਫ ਜਦ ਕਾਲੀ ਦਾਸ ਘਰ ਆਇਆ, ਤਾਂ ਔਰਤ ਨੇ ਰੋਟੀ ਖੁਆਈ। ਰੋਟੀ ਖਾਕੇ ਜਿਸ ਵੇਲੇ ਔਰਤ ਨੂੰ ਆਪਣੇ ਪਾਸ ਬੁਲਾਇਆ, ਤਾਂ ਇਸਤ੍ਰੀ ਨੇ ਇਸ ਵਲ ਰੁਖ ਨਾ ਕੀਤਾ, ਕਾਲੀ ਦਾਸ ਨੇ ਬੜੇ ਪਿਆਰ ਨਾਲ ਪੁਛਿਆ-ਸੁਭੱਦਰੇ ਕੀ ਗੱਲ ਹੈ ? ਕਿਸ ਚੀਜ਼ ਦੀ ਥੁੜ ਆਈ ਹੈ, ਜੋ ਅਜ ਨਰਾਜ ਹੋ ਗਈ ਹੈਂ! ਵਿਦਿਆ ਨੇ ਕਿਹਾ ਹੋਰ

ਕੋਈ ਗੱਲ ਨਹੀਂ ਤੇਰੇ ਰੋਮ ਮੈਨੂੰ ਬੜੇ ਚੁਭਦੇ ਹਨ ਇਹ ਨਹੀਂ ਹੋਣੇ ਚਾਹੀਦੇ ਕਾਲੀ ਦਾਸ ਨੇ ਕਿਹਾ ਜੇਕਰ ਤੇਰੀ ਪ੍ਰਸੰਨਤਾ ਇਸੇ ਗੱਲ ਵਿਚ ਹੈ ਤਾਂ ਮੈਂ ਦਿਨੇ ਸਾਫ ਕਰਵਾ ਦਿਆਂਗਾ ਔਰਤ ਨੇ ਕਿਹਾ ਨਹੀਂ ਜੇਕਰ ਮੇਰੇ ਨਾਲ ਪਿਆਰ ਹੈ ਤਾਂ ਹੁਣੇ ਸਾਫ ਕਰਵਾ ਕਾਲੀ ਦਾਸ ਨੇ ਕਿਹਾ ਇਸ ਵੇਲੇ ਕਿਹੜਾ ਨਾਈ ਬੈਠਾ ਹੈ ਔਰਤ ਨੇ ਕਿਹਾ ਮੈਂ ਜੁ ਬੈਠੀ ਹਾਂ ਇਹ ਗੱਲ ਸੁਣਕੇ ਕਾਲੀ ਦਾਸ ਚੁਪ ਕਰਕੇ ਅਗੇ ਬੈਠ ਗਿਆ ਤੇ ਵਿਦਿਆ ਨੇ ਉਸਤਰਾ ਫੇਰਕੇ ਸਿਰ ਮੂੰਹ ਮੁੰਨ ਦਿੱਤਾ। ਪਰ ਨਾਲ ਹੀ ਇਕ ਹਾਸੀ ਦੀ ਗੱਲ ਸੁਣਾ ਦਿੱਤੀ ਕਿ ਅਜ ਦੀ ਰਾਤ ਭਾਨੂ ਮਤੀ ਨੇ ਆਪਣੇ ਪਤੀ 'ਰਾਜੇ ਭੋਜ' ਨੂੰ ਗਧਾ ਬਣਾ ਕੇ ਉਸ ਉਤੇ ਚੜ੍ਹਨਾ ਹੈ। ਇਹ ਗੱਲ ਸੁਣਕੇ ਕਾਲੀ ਦਾਸ ਅਸਚਰਜ ਹੋ ਗਿਆ। ਜਦ ਰਾਤ ਬੀਤ ਗਈ ਦਿਨ ਉਦੇ ਹੋਣ ਨਾਲ 'ਕਾਲੀ ਦਾਸ' ਰਾਜ ਸਭਾ ਵਿਚ ਪਹੁੰਚਿਆ ਤਦ ਰਾਜੇ ਭੋਜ ਨੇ ਵੇਖਕੇ ਕਿਹਾ:-

ਕਾਲੀ ਦਾਸਾ ਕਵੀ ਸ੍ਰੇਸ਼ਟਾ ਕਸਮਿਨ ਪ੍ਰਵਣਿ ਮੁੰਡਤਹ।

ਰਾਜੇ ਨੇ ਪੁਛਿਆ "ਹੇ ਕਾਲੀ ਦਾਸ ਸ੍ਰੇਸ਼ਟ ਕਵੀ! ਅਜ ਰਾਤ ਨੂੰ ਕਿਹੜਾ ਪੁਰਬ ਲਗਾ ਹੈ, ਗੰਗਾ ਦਾ ਪੁਰਬ ਆਇਆ ਸੀ ਯਾਂ ਕੋਈ ਹੋਰ, ਤੂੰ ਆਪਣਾ ਸਿਰ ਕਿਸ ਪਰਬ ਉਤੇ ਜਾਕੇ ਮੁਨਾਇਆ ਹੈ?"

ਗਰਦਭਾ ਯਤ੍ਰ ਗਾਯੰਤੀ, ਤਸਮਿਨ ਪ੍ਰਵਣਿ ਮੁੰਡਤਹ॥

ਹੇ ਰਾਜਨ! ਯਤ੍ਰ—ਜਿਸ ਪਰਬ ਉਤੇ ਆਪ ਗਧੇ ਬਣਕੇ ਗਾਯੰਤੀ=ਹਿਣਕੇ ਹੋ। ਤਸਮਿਨ—ਤਿਸੀ ਪਰਬ ਉਤੇ ਮੈਂ ਆਪਣਾ ਸਿਰ ਮੂੰਹ ਮੁਨਾਇਆ ਹੈ। ਇਸੀ ਪ੍ਰਸੰਗ ਅਨੁਸਾਰ ਨਿਸਚੇ ਕਰ ਲਵੋ ਜੋ ਭੀ ਕਾਮੀ ਪੁਰਸ਼ ਹਨ, ਉਹ ਇਸਤ੍ਰੀਆਂ ਤੋਂ ਡਰਦੇ ਹੋਏ ਉਨ੍ਹਾਂ ਦੇ ਹੁਕਮ ਅੰਦਰ ਰਹਿੰਦੇ ਹਨ।

## ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥

ਜਿਹੜਾ ਪੁਰਸ਼ ਸਤਿਗੁਰਾਂ ਦੇ ਆਖੇ ਅਨੁਸਾਰ ਚਲਦਾ ਹੈ, ਉਹ ਸਤਵਾਦੀ ਪੁਰਸ਼ ਭਲਿਆਂ ਤੋਂ ਭਲਾ ਹੈ ਅਰਥਾਤ ਚੰਗਿਆਂ ਤੋਂ ਚੰਗਾ ਹੈ।

## ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ॥

ਵਾਸਤਵ ਦ੍ਰਿਸ਼ਟੀ ਨਾਲ ਦੇਖੀਏ ਤਾਂ ਇਸਤ੍ਰੀ ਪੁਰਸ਼ ਸਾਰੇ ਆਪ ਹੀ ਪਰਮਾਤਮਾ ਨੇ ਪੈਦਾ ਕੀਤੇ ਹਨ, ਇਹ ਜਗਤ ਦਾ ਸਾਰਾ ਖੇਲ ਹਰੀ ਨੇ ਆਪ ਖੇਡਿਆ ਹੈ।

## ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ॥੨॥

ਇਹ ਸਾਰੀ ਤੇਰੀ ਬਨਾਵਟ ਬਣਾਈ ਹੋਈ ਹੈ, ਗੁਰੂ ਜੀ ਕਥਨ ਕਰਦੇ ਹਨ ਹੇ ਵਾਹਿਗੁਰੂ! ਤੂੰ ਭਲਿਆਂ ਤੋਂ ਭਲਾ ਹੈਂ, ਵਾ:-ਭਲੀ ਪ੍ਰਕਾਰ ਤੂੰ ਭਲਾ ਹੈਂ॥੨॥

## ਪਉੜੀ॥ ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ॥

ਹੇ ਬੇਪ੍ਰਵਾਹ ਵਾਹਿਗੁਰੂ! ਤੂੰ ਅਥਾਹ ਤੇ ਅਤੁਲੁ—ਤੋਲਣ ਤੋਂ ਰਹਿਤ ਹੈਂ, ਤੈਨੂੰ ਕਿਵੇਂ ਤੋਲੀਏ?

**ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥**

ਜਿਹੜੇ ਆਪ ਜੀ ਨੂੰ ਧਿਆਉਂਦੇ ਹਨ ਉਹ ਪੁਰਸ਼ ਵਡਿਆਂ ਭਾਗਾਂ ਵਾਲੇ ਹਨ। ਪਰ ਧਿਆਉਂਦਾ ਉਹ ਪੁਰਸ਼ ਹੈ ਜਿਸ ਨੂੰ ਸਤਿਗੁਰੂ ਆਪ ਮਿਲੇ ਹਨ।

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥**

ਸਤਿਗੁਰਾਂ ਦੀ ਬਾਣੀ ਸਤਿ ਸਰੂਪੁ = ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੈ, ਤਾਂ ਤੇ ਹੇ ਭਾਈ! ਗੁਰਬਾਣੀ ਦੇ ਪ੍ਰੇਮੀ ਬਣੀਏ ਵਾ:-ਗੁਰਬਾਣੀ ਦੁਆਰੇ ਪਰਮੇਸ਼ਰ ਦਾ ਸਰੂਪ ਬਣੀਏ।

**ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ**
**ਸੇ ਕੂੜਿਆਰ ਕੂੜੇ ਝੜਿ ਪੜੀਐ ॥**

ਸਤਿਗੁਰਾਂ ਦੀ ਰੀਸ ਕਰਕੇ ਹੋਰ ਜੋ ਅਸ਼ਰਧਾਲੂ ਪੁਰਸ਼ ਕਚੁ ਪਿਚੁ = ਵਾ:-ਕਚੀ ਬਾਣੀ, ਵਾ:-ਕੱਚੇ ਪਿਲੇ ਬਚਨ ਬੋਲਦੇ ਹਨ ਉਹ ਝੂਠੇ ਪੁਰਸ਼ ਕੂੜੇ ਪਦਾਰਥਾਂ ਵਿਚ ਲਗੇ ਹੋਏ ਝੜ ਪੈਂਦੇ ਹਨ, ਭਾਵ ਨਾਸ ਹੋ ਜਾਂਦੇ ਹਨ।

**ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ**
**ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥**

ਉਨ੍ਹਾਂ ਕੂੜਿਆਂ ਦੇ ਅੰਦਰ ਹੋਰ ਗੱਲ ਹੁੰਦੀ ਹੈ ਤੇ ਮੂੰਹ ਵਿਚ ਕੁਝ ਹੋਰ ਹੁੰਦੀ ਹੈ, ਇਸ ਲਈ ਉਹ ਵਿਹੁ ਰੂਪੀ ਮਾਇਆ ਦੀ ਪ੍ਰਾਪਤੀ ਨੂੰ ਝਖਿ ਮਰਦੇ—ਗੱਪਾਂ ਮਾਰਦੇ ਹੋਏ ਕੜੀਐ= ਝੂਰਦੇ ਹਨ ॥ ੯ ॥

**ਸਲੋਕੁ ਮਃ ੪ ॥**

**ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥**

ਸਤਿਗੁਰੂ ਅਮਰਦਾਸ ਜੀ ਦੀ ਸੇਵਾ ਨਿਰ×ਮਲੀ=ਮਲ ਤੋਂ ਰਹਿਤ ਕਰਨ ਵਾਲੀ ਹੈ, ਜੋ ਪੁਰਸ਼ ਸੇਵਾ ਨੂੰ ਘਾਲੇ=ਕਰਦਾ ਹੈ ਉਸਦਾ ਅੰਤਹਕਰਣ ਨਿਰਮਲ ਹੁੰਦਾ ਹੈ। ਅਥਵਾ:-ਨਿਰਮਲ ਜਨ ਹੋਕੇ ਅਰਥਾਤ ਦਿਲੋਂ ਸਾਫ਼ ਹੋਕੇ ਸਤਿਗੁਰਾਂ ਦੀ ਸੇਵਾ ਕਰੇ।

**ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਕਪਟ, ਵਿਸ਼ੇ ਵਿਕਾਰ ਤੇ ਝੂਠ ਆਦਿਕ ਹਨ, ਉਨ੍ਹਾਂ ਨੂੰ ਜਜਮਾਲੇ= ਦੁਖੀ ਕਰਕੇ ਸਚੇ ਵਾਹਿਗੁਰੂ ਨੇ ਆਪ ਹੀ ਸਚਿਆਂ ਤੋਂ ਵਖਰਿਆਂ ਕੱਢ ਦਿੱਤਾ ਹੈ।

## (ਪੰਨਾ ੩੦੫)

**ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ**
**ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥**

ਸਚਿਆਰ ਸਿਖ ਸਤਿਗੁਰਾਂ ਪਾਸ ਬੈਠ ਕੇ ਸੇਵਾ ਆਦਿਕ ਘਾਲਨਿ=ਕਮਾਈ ਕਰਦੇ ਹਨ। ਪਰ ਕੂੜੇ ਪੁਰਸ਼ ਭਾਲੇ ਹੋਏ ਕਿਸੀ ਅਸਥਾਨ ਪਰ ਭੀ ਨਹੀਂ ਲਭੀਂਦੇ।

**ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ**
**ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥**

ਜਿਨ੍ਹਾਂ ਪੁਰਸ਼ਾਂ ਨੂੰ ਸਤਿਗੁਰਾਂ ਦਾ ਕਿਹਾ ਹੋਇਆ ਬਚਨ ਸੁਖਾਵੈ ਨਾਹੀ=ਚੰਗਾ ਨਹੀਂ ਲਗਦਾ, ਉਨ੍ਹਾਂ ਦੇ ਮੂੰਹ ਭਲੇਰੇ=ਬੁਰੇ (ਭਰਿਸ਼ਟੇ) ਹਨ, ਵਾ :-ਉਨ੍ਹਾਂ ਦੇ ਮੂੰਹ ਭਾਵੇਂ ਚੰਗੇ ਦਿਸਦੇ ਹਨ, ਪਰ ਉਹ ਦਯਿ=ਪ੍ਰੇਰਕ ਪਰਮਾਤਮਾ ਦੇ ਗਾਲੇ ਹੋਏ, ਭਾਵ ਕੋਹੜੀ ਕੀਤੇ ਹੋਏ ਫਿਰਦੇ ਹਨ।

**ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ**
**ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਹਰੀ ਦੀ ਪ੍ਰੀਤੀ ਨਹੀਂ ਹੈ, ਉਹ ਮਨਮੁਖ ਬੇਤਾਲੇ=ਭੂਤਨੇ, ਵਾ :-ਤਾਲ=ਸਰੂਪ ਤੋਂ ਬੇ=ਰਹਿਤ ਹਨ ਉਹ ਕਿਚਰਕੁ ਵੇਰਾਈਅਨਿ=ਕਦ ਤਕ ਪਰਚਾਏ ਜਾਣ

**ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ**
**ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥**

ਪੁਰਸ਼ ਸਤਿਗੁਰਾਂ ਨੂੰ ਮਿਲਦਾ ਹੈ, ਉਹ ਆਪਣਾ ਮਨ ਵਿਕਾਰਾਂ ਵਲੋਂ ਰੋਕ ਕੇ ਟਿਕਾਣੇ ਰਖਦਾ ਹੈ ਅਤੇ ਉਹ ਆਪਣੀ ਆਤਮ ਵਸਤੂ ਦੇ ਨਾਲ ਆਪ ਹੀ ਵਰਤਦਾ ਹੈ।

**ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ**
**ਇਕਿ ਆਪੇ ਵਖਿ ਕਢੈ ਠਗਵਾਲੇ ॥੧॥**

ਗੁਰੂ ਜੀ ਕਥਨ ਕਰਦੇ ਹਨ-ਉਹ ਪਰਮਾਤਮਾ ਆਪ ਹੀ ਇਕਨਾ ਪੁਰਸ਼ਾਂ ਨੂੰ ਗੁਰਾਂ ਨਾਲ ਮੇਲ ਕੇ ਸੁਖ ਦਿੰਦਾ ਹੈ ਅਤੇ ਆਪ ਹੀ ਇਕਨਾ ਠੱਗੀਆਂ ਕਰਨ ਵਾਲਿਆਂ ਨੂੰ ਸਤਸੰਗਤਿ ਤੋਂ ਵਖਰਾ ਕੱਢ ਦਿੰਦਾ ਹੈ ॥੧॥

**ਮਃ੪ ॥ ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨਕੇ ਕਾਜ ਦਯਿ ਆਦੇ ਰਾਸਿ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਹਰੀ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਉਨ੍ਹਾਂ ਦੇ ਕੰਮ ਦਯਿ=ਪ੍ਰੇਰਕ ਵਾਹਿਗੁਰੂ ਨੇ ਰਾਸਿ=ਦਰੁਸਤ ਭਾਵ ਠੀਕ ਲਿਆਂਦੇ ਹਨ।

ਯਥਾ :-ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥ [ਪੰਨਾ ੨੮੬

ਤਥਾ :-ਸਤਿਗੁਰ ਆਪਣੇ ਸੁਣੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ [ਪੰਨਾ ੧੧੫੨

**ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥**

ਉਨ੍ਹਾਂ ਨੂੰ ਸਭ ਲੋਕਾਂ ਦੀ ਮੁਥਾਜੀ ਚੁਕ ਗਈ ਹੈ, ਕਿਉਂਕਿ ਹਰੀ ਪ੍ਰਭੂ ਅੰਗੁ=ਪੱਖ ਕਰਕੇ ਉਨ੍ਹਾਂ ਦੇ ਪਾਸ ਬੈਠਾ ਹੈ।

**ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥**

ਜਾਂ ਜਿਸਦੀ ਤਰਫ ਕਰਤਾ ਪੁਰਖ ਪਰਮਾਤਮਾ ਹੋਵੇ, ਤਾਂ ਸਭ ਕੋਈ ਉਸ ਦੀ ਤਰਫ ਹੋ ਜਾਂਦਾ ਹੈ। ਉਸ ਦੇ ਦਰਸ਼ਨ ਨੂੰ ਦੇਖ ਕੇ ਸਭ ਕੋਈ ਸਾਬਾਸਿ=ਧੰਨ ਧੰਨ ਉਚਾਰਨ ਕਰਦਾ ਹੈ।

**ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ।**

ਸ਼ਾਹ ਅਤੇ ਬਾਦਸ਼ਾਹ ਆਦਿਕ ਸਭ ਕੋਈ ਹਰੀ ਦਾ ਪੈਦਾ ਕੀਤਾ ਹੋਇਆ ਹੈ, ਸਾਰੇ ਹੀ ਭਗਤ ਜਨਾਂ ਨੂੰ ਆ ਕੇ ਰਹਰਾਸਿ=ਨਮਸਕਾਰਾਂ ਕਰਦੇ ਹਨ।

**ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥**

ਪੂਰਿਆਂ ਗੁਰਾਂ ਦੀ ਵਡਿਆਈ ਸਭ ਤੋਂ ਵੱਡੀ ਹੈ, ਕਿਉਂਕਿ ਗੁਰਾਂ ਨੇ ਵੱਡੇ ਹਰੀ ਨੂੰ ਸੇਵ ਕੇ ਅਤੁਲ ਸੁਖ ਪਾਇਆ ਹੈ।

**ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥**

ਨਿਸਚਲ ਹਰੀ ਨੇ ਪੂਰਿਆਂ ਗੁਰਾਂ ਨੂੰ ਨਾਮ ਦਾਨ ਦਿਤਾ ਹੈ, ਉਹ ਨਾਮ ਦਾਨ ਨਿਤਾਪ੍ਰਤੀ ਬਖਸ਼ਦਿਆਂ ਅਰਥਾਤ ਹਰ ਰੋਜ ਵੰਡਦਿਆਂ ਹੋਇਆਂ ਭੀ ਸਵਾਇਆ ਚੜ੍ਹਦਾ ਹੈ, ਭਾਵ ਮੁਕਦਾ ਨਹੀਂ।

**ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥**

ਜਿਹੜਾ ਕੋਈ ਨਿੰਦਕ ਪੁਰਸ਼ ਸਤਿਗੁਰਾਂ ਦੀ ਵਡਿਆਈ ਨੂੰ ਦੇਖ ਕੇ ਜਰ ਨਹੀਂ ਸਕਦਾ, ਉਸ ਨੂੰ ਕਰਤੇ ਪੁਰਖ ਨੇ ਆਪ ਹੀ ਪਚਾਇਆ=ਖਰਾਬ ਕੀਤਾ ਹੈ।

**ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ ਤਾਂ ਸਦਾ ਕਰਤੇ ਪੁਰਖ ਦੇ ਗੁਣ ਬੋਲਦਾ ਹਾਂ, ਜੋ ਭਗਤ ਜਨਾਂ ਨੂੰ ਹਮੇਸ਼ਾਂ ਰਖਦਾ ਆਇਆ ਹੈ ॥੨॥

**ਪਉੜੀ ॥ ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ ॥**

ਹੇ ਸਾਹਿਬ ! ਤੂੰ ਅਗਮ=ਵਾਕ-ਮਨ ਬਾਣੀ ਦੀ ਪਕੜ ਤੋਂ ਪਰੇ ਤੇ ਦਿਆਲੂ ਹੈਂ, ਸਾਰਿਆਂ ਨੂੰ ਰਿਜ਼ਕ ਦੇਣ ਕਰਕੇ ਤੂੰ ਵੱਡਾ ਦਾਤਾ ਹੈਂ, ਸਭ ਦੀ ਗੱਲ ਜਾਣਨੇ ਨੂੰ ਤੂੰ ਵੱਡਾ ਦਾਨਾ ਹੈਂ।

**ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ ਤੂ ਹੈਂ ਸੁਘੜੁ ਮੇਰੈ ਮਨਿ ਭਾਣਾ ॥**

ਤੇਰੇ ਜੇਡਾ ਵੱਡਾ ਮੈਨੂੰ ਹੋਰ ਕੋਈ ਨਿਗਾਹ ਨਹੀਂ ਆਉਂਦਾ, ਤੂੰਹੀ ਸਰੇਸ਼ਟ ਸ਼ੁਭ ਗੁਣਾਂ ਦੀ ਘਾੜਤ ਘੜਣ ਵਾਲਾ ਮੇਰੇ ਮਨ ਵਿਚ ਭਾਂਵਦਾ ਹੈਂ।

**ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣ ਜਾਣਾ ॥**

ਜੋ ਕੁਟੰਬ ਨਿਗਾਹ ਆਂਵਦਾ ਹੈ, ਇਹ ਸਭ ਚਲੇ ਜਾਣ ਵਾਲਾ ਹੈ, ਇਸ ਵਿਖੇ ਜੋ ਮੋਹ ਕਰਦਾ ਹੈ ਉਸ ਨੂੰ ਭੀ ਆਵਣ ਜਾਣਾ=ਜੰਮਣ ਮਰਣਾ ਪ੍ਰਾਪਤ ਹੁੰਦਾ ਹੈ।

**ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ ਸੇ ਕੂੜਿਆਰ ਕੂੜਾ ਤਿਨ ਮਾਣਾ ॥**

ਜੋ ਪੁਰਸ਼ ਸਚੇ ਨਾਮ ਤੋਂ ਬਿਨਾਂ ਹੋਰ ਕਿਸੇ ਵਿਚ ਚਿਤ ਨੂੰ ਲਗਾਂਦੇ ਹਨ, ਉਹ ਝੂਠੇ ਹਨ। ਉਨ੍ਹਾਂ ਦਾ ਮਾਣ ਭੀ ਝੂਠਾ ਹੈ।

**ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥**

ਗੁਰੂ ਜੀ ਕਥਨ ਕਰਦੇ ਹਨ–ਹੇ ਭਾਈ ਤੂੰ ਸਚੇ ਵਾਹਿਗੁਰੂ ਨੂੰ ਧਿਆਉਣਾ ਕਰ, ਸਚੇ ਨਾਮ ਤੋਂ ਬਿਨਾਂ ਸਾਰੇ ਅਨਜਾਣ ਪੁਰਸ਼ ਧੰਧਿਆਂ ਵਿਚ ਫਸ ਫਸਕੇ, ਵਾ :–ਸੜ ਸੜਕੇ ਮਰ ਗਏ ਹਨ ॥੧੦॥

**ਸਲੋਕ ਮਃ ੪ ॥** ਅਗੋਦੇ ਸਤ ਭਾਉ ਨ ਦਿਚੈ ਪਿਛੋਦੇ ਆਖਿਆ ਕੰਮਿ ਨ ਆਵੈ ॥

**ਉਥਾਨਕਾ :**–ਜਿਸ ਵੇਲੇ ਸਾਰਿਆਂ ਤੀਰਥਾਂ ਵਿਚੋਂ ਉਤਮ ਤੀਰਥ - ਰਾਜ ਸ੍ਰੀ ਗੋਇੰਦਵਾਲ ਸਾਹਿਬ ਚੌਰਾਸੀ ਪੌੜੀਆਂ ਸਹਿਤ ਤਿਆਰ ਹੋ ਗਿਆ, ਤਾਂ ਹਜ਼ੂਰ ਨੇ ਆਪਣੇ ਅਨਿਨ ਸੇਵਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਪਣੇ ਪਾਸ ਬਿਠਾ ਕੇ ਕਿਹਾ, ਹੇ ਪੁਰਖਾ! ਹੁਣ ਇਸ ਦੀ ਚੱਠ ਕਰਣੀ ਚਾਹੀਦੀ ਹੈ। ਤਾਂ ਸੇਵਕ ਨੇ ਹਥ ਜੋੜ ਕੇ ਕਿਹਾ–ਸਤ ਬਚਨ ਜੀ! ਫਿਰ ਗੁਰੂ ਸਾਹਿਬ ਜੀ ਦੀ ਮਰਜ਼ੀ ਨਾਲ ਚੱਠ ਵਾਲਾ ਦਿਨ ਨਿਯਤ ਕਰ ਕੇ ਸਭਨਾਂ ਫਕੀਰਾਂ ਸਾਧੂਆਂ ਬ੍ਰਾਹਮਣਾਂ ਅਭਿਆਗਤ ਆਦਿਕਾਂ ਨੂੰ ਨਿਮੰਤ੍ਰਣ ਦਿਵਾ ਭੇਜਿਆ,* ਪੁਨਾ ਮਰਵਾਹਿਆਂ ਦਾ ਗੁਰੂ ਜੋ ਤਪਾ ਹੈ, ਉਸ ਨੂੰ ਭੀ ਸਦ ਭੇਜਿਆ, ਪਰ ਉਸ ਨੇ ਨਾ ਮੰਨਿਆਂ ਸਗੋਂ ਘਿਰਣਾ ਕੀਤੀ ਕਿ ਉਹ ਗ੍ਰਿਹਸਤੀ ਗੁਰੂ ਹੋ ਕੇ ਆਪਣੀ ਪੂਜਾ ਕਰਵਾ ਰਹੇ ਹਨ। ਇਸ ਵਾਸਤੇ ਮੈਂ ਉਨ੍ਹਾਂ ਦਾ ਪ੍ਰਸ਼ਾਦ ਮੰਨਦਾ ਨਹੀਂ ਹਾਂ† ਪੁਨਾ ਗੁਰੂ ਜੀ ਨੇ ਚੱਠ ਵਾਲੇ ਦਿਨ ਤੋਂ ਇਕ ਦਿਨ ਪਹਿਲੇ ਡੌਂਡੀ

---

* ਯਥਾ :–ਬਿਪ੍ਰ ਆਦਿ ਜੋ ਥੇ ਅਧਿਕਾਰੀ ॥ ਸੰਤ ਮਹੰਤ ਜਤੀ ਘਰਬਾਰੀ ॥
ਤਿਨਹਿ ਨਿਮੰਤਯੋ ਭੋਜਨ ਹੇਤੁ ॥ ਸਭ ਨੇ ਮਾਨਯੋ ਸਹਤ ਸੁਹੇਤ ॥

† ਪੁਨਾ ਗੁਰੂ ਜੀ ਨੇ ਆਪਣਾ ਬਿਰਦ ਸੰਭਾਰ ਕੇ. ਫਿਰ ਵੀ ਦੋ ਤ੍ਰੈ ਵਾਰੀ ਮਨੁਖ ਭੇਜਿਆ, ਪਰ ਦੁਸ਼ਟ ਤਪੇ ਨੇ ਬਿਲਕੁਲ ਨਾ ਮੰਨਿਆਂ। ਫਿਰ ਗੁਰੂ ਜੀ ਨੇ ਉਸ ਦਾ ਦੰਭ ਉਘਾੜਨ ਵਾਸਤੇ ਇਹ ਬਿਓਂਤ ਬਣਾਈ ਕਿ ਜਿਹੜਾ ਕੋਈ ਆ ਕੇ ਪ੍ਰਸ਼ਾਦ ਛਕੇਗਾ ਉਸ ਨੂੰ ਦਛਨਾ ਮਿਲੇਗੀ।

ਯਥਾ :–ਜੇ ਕੋ ਗੁਰ ਘਰ ਭੋਜਨ ਖੈਹੈ ॥ ਏਕ ਰੁਪਯਾ ਦਛਨ ਪੈਹੈ ॥ ਤਉ ਭੀ ਤਪਾ ਸੋ ਆਯੋ ਨਾਹੀ ॥ ਪੁਨ ਗੁਰ ਬਚਨ ਕਿਯੋ ਸਭ ਮਾਹੀ ॥੧੧॥ ਭੋਜਨ ਜੇਵਨ੧ ਕੋ ਜੋ ਆਵਹਿ ॥ ਦੋਇ ਰੁਪਏ ਦਛਨਾ ਪਾਵੈ ॥ ਯਾਂ ਪਰ ਭੀ ਜਬ ਤਪਾ ਨਾ ਆਯੋ ॥ ਤਬ ਸਤਿਗੁਰ ਇਹ ਭਾਂਤ ਅਲਾਯੋ੨ ॥੧੨॥ ਪਾਂਚ ਮੁੰਦ੍ਰਕਾ੩ ਪਾਵੈ ਸੋਈ ॥ ਭੋਜਨ ਕੈ ਹਿਤ ਆਵੈ ਜੋਈ ॥ ਤਪਾ ਨ ਆਯੋ ਪਰ ਲਲਚਾਯੋ ॥ ਪੁਨ ਗੁਰ ਦਸ ਕਾ ਲੋਭ ਦਿਖਾਯੋ ॥ ਓੜਕ ਜਬ ਗੁਰ ਮੋਹਰ ਸੁ ਕਹੀ ॥ ਤਬਹਿ ਤਪੇ ਕੀ ਬੁਧਿ ਸੁ ਬਹੀ ॥੪

[ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੬੦

੧ ਛਕਣ-ਵਾਸਤੇ, ੨ ਕਿਹਾ, ੩ ਰੁਪਏ, ੪ ਰੁੜ੍ਹ ਗਈ।

ਪਿਟਾਈ ਕਿ ਕੱਲ ਜੋ ਭੀ ਪ੍ਰਸ਼ਾਦ ਛਕਣ ਆਵੇਗਾ ਉਸ ਨੂੰ ਗੁਰੂ ਅਮਰਦਾਸ ਜੀ ਵਲੋਂ ਪੰਜ ਪੰਜ ਮੋਹਰਾਂ ਮਿਲਣਗੀਆਂ। ਜਦ ਇਹ ਗੱਲ ਤਪੇ ਨੇ ਸੁਣੀ ਤਾਂ ਬੜਾ ਘਬਰਾਇਆ ਚਿਤ ਵਿਚ ਚੈਨ ਨਹੀਂ ਕਿਉਂਕਿ "ਤਪਾ ਲੋਭਿ ਲਹਰਿ ਹੈ ਗਾਲਿਆ ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥" [ਪੰਨਾ ੩੧੫

ਚਿਤ ਵਿਚ ਵਿਚਾਰਦਾ ਹੈ, ਇਕ ਮੈਂ ਤੇ ਦੂਜਾ ਮੇਰਾ ਪੁਤਰ ਹੈ, ਦੋਵੇਂ ਜਾਵਾਂਗੇ ਤਾਂ ਦਸ ਮੋਹਰਾਂ ਮਿਲਣਗੀਆਂ। ਇਹ ਗੱਲ ਸੋਚ ਕੇ ਆਪਣੇ ਪਾਸ ਇਕ ਸਿੱਖ ਨੂੰ ਬੁਲਾ ਕੇ ਕਹਿੰਦਾ ਹੈ-"ਜੇਕਰ ਹੁਣ ਗੁਰੂ ਜੀ ਮੈਨੂੰ ਬੁਲਾਉਣ ਤਾਂ ਮੈਂ ਚਲਿਆ ਜਾਵਾਂਗਾ। ਉਸ ਸਿਖ ਨੇ ਗੁਰੂ ਜੀ ਨੂੰ ਆ ਕੇ ਕਿਹਾ ਕਿ ਤਪਾ ਜੀ ਦਾ ਹੈ ਮੈਨੂੰ ਬੁਲਾ ਲਵੋ ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

## ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ ॥

ਸਤ=ਸਤਕਾਰ ਅਤੇ ਭਾਉ=ਪ੍ਰੇਮ ਨਾਲ ਅਗੇ ਅਸਾਂ ਨੇ ਨਿਮੰਤ੍ਰਣ ਦੇ=ਦਿਵਾ ਭੇਜਿਆ ਸੀ ਪਰ ਇਸ ਤਪੇ ਨੇ ਸਤ ਭਾਉ=ਸਤ ਬਚਨ ਨਾ ਦਿੱਤਾ। ਅਥਵਾ :-ਅਸਾਂ ਨੇ ਪਹਿਲੇ ਨਿਮੰਤ੍ਰਣ ਦਿਵਾ ਭੇਜਿਆ ਸੀ ਪਰ ਇਸ ਤਪੇ ਨੇ ਭਾਉ=ਪ੍ਰੇਮ ਨਾਲ ਸਤ ਬਚਨ ਨਾ ਦਿੱਤਾ।

ਹੁਣ ਪਿਛੋਂ ਦਾ ਆਖਿਆ ਹੋਇਆ ਕਿਸੇ ਕੰਮ ਨਹੀਂ ਆਉਂਦਾ।

ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ ਜਨਮੁ ਗਵਾਇਆ ॥ [ਪੰਨਾ ੫੧੩

## ਅਧਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥

ਵਿਚਾਰਾ ਮਨਮੁਖ ਜੋ ਤਪਾ ਹੈ ਉਹ ਅਧਵਾਟੇ ਫਿਰਦਾ ਹੈ, ਅਰਥਾਤ ਮਾਇਆ ਦੇ ਲੋਭ ਕਰਕੇ ਨਾ ਘਰ ਵਿਚ ਚੈਨ ਨਾਲ ਬੈਠ ਸਕਦਾ ਹੈ, ਨਾ ਹੀ ਪੰਗਤ ਵਿਚ ਬੈਠ ਸਕਦਾ ਹੈ। ਕਿਉਂਕਿ ਦਰਵਾਜ਼ੇ ਪਰ ਸਾਨੂੰ ਖਲੋਤਾ ਵੇਖ ਕੇ ਪਿਛਾਹਾਂ ਹਟ ਜਾਂਦਾ ਹੈ। ਹੁਣ ਗਲੀਆਂ ਵਿਚ ਫਿਰਨ ਨਾਲ ਕਿਵੇਂ ਸੁਖ ਪਾਵੇਗਾ।

ਦੂਜਾ ਅਰਥ :-ਅਗੋਦੇ ਸਤ ਭਾਉ ਨ ਦਿਚੈ

(੧) ਮੌਤ ਦੇ ਆਉਣ ਤੋਂ ਅਗੋ=ਪਹਿਲੇ ਇਸ ਜੀਵ ਨੇ "ਸਤ×ਭਾਉ ਨ ਦਿਚੈ"-ਸਤਿਗੁਰਾਂ ਵਿਚ ਪ੍ਰੇਮ ਨਾ ਦਿੱਤਾ, ਭਾਵ ਪ੍ਰੇਮ ਨਾਲ ਗੁਰਾਂ ਦੀ ਸੇਵਾ ਨਾ ਕੀਤੀ।

(੨) ਅਥਵਾ :-ਸਚ ਬੋਲਣ ਵਿਚ ਪ੍ਰੇਮ ਨਾ ਦਿੱਤਾ, ਸਦਾ ਝੂਠ ਹੀ ਬੋਲਦਾ ਰਿਹਾ।

(੩) ਵਾ:-ਸੱਤ ਅਸੱਤ ਵਸਤੂ ਦੇ ਨਿਰਨੇ ਕਰਨ ਵਿਚ ਪ੍ਰੇਮ ਨਾ ਦਿੱਤਾ।

(੪) ਅਥਵਾ :-ਸਤ ਸਰੂਪ ਪਰਮਾਤਮਾ ਵਿਚ ਪ੍ਰੇਮ ਨਾ ਦਿੱਤਾ ਇਤਨੇ ਨੂੰ ਜਮ ਨੇ ਆਕੇ ਫੜ ਲਿਆ

ਪਿਛੋਦੇ ਆਖਿਆ ਕੰਮਿ ਨ ਆਵੈ ॥

ਇਸ ਜੀਵ ਦੇ ਪਿਛੋਂ ਦੀ ਹੋ ਕੇ ਜਮ ਨੇ ਆਖਿਆ ਕਿ ਦਸ ਹੁਣ ਤਕ ਤੂੰ ਕੀ ਖਟਿਆ ਹੈ ? ਤਾਂ ਜੀਵ ਨੇ ਆਖਿਆ ਮੈਂ ਬਹੁਤ ਹੀ ਵਰਤ ਰਖੇ ਹਨ, ਕਿਤਨਿਆਂ ਨੂੰ ਦਾਨ ਦਿੱਤਾ ਹੈ, ਤੇ ਬਹੁਤ ਸਾਰਿਆਂ ਤੀਰਥਾਂ ਪਰ ਇਸ਼ਨਾਨ ਵੀ ਕੀਤਾ ਹੈ ਇਹ ਗੱਲ ਸੁਣ ਕੇ ਜਮਦੂਤਾਂ ਨੇ ਕਿਹਾ-ਇਹ ਤਾਂ ਕਿਸੇ ਕੰਮ ਨਹੀਂ ਆਉਣ, ਤੂੰ ਨਾਮ ਕਿਉਂ ਨਹੀਂ ਜਪਿਆ ?

ਜਦ ਜਮਾਂ ਨੇ ਤਾੜਿਆ ਤਾਂ ਦੋ ਚਾਰ ਕਦਮ ਪਿਛੋਂ ਦੀ ਹੋ ਕੇ ਜੀਵ ਨੇ ਆਖਿਆ ਹੁਣ ਮੈਨੂੰ ਛੱਡ ਦਿਓ ਮੈਂ ਨਾਮ ਜਪ ਲੈਂਦਾ ਹਾਂ, ਤਾਂ ਜਮਾਂ ਨੇ ਆਖਿਆ ਹੁਣ ਪਿਛੋਂ ਦਾ ਆਖਿਆ ਹੋਇਆ ਕਿਸੇ ਕੰਮ ਨਹੀਂ ਆਉਂਦਾ। ਯਥਾ:- ਇਬ ਕੇ ਰਾਹੇ ਜੰਮਨ ਨਾਹੀ।

ਅਧਵਿਚ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖ ਪਾਵੈ ॥

ਵਿਚਾਰਾ ਮਨਮੁਖ ਜੀਵ ਅਧਵਾਟੇ ਹੀ ਫਿਰਦਾ ਹੈ ਭਾਵ ਚੁਰਾਸੀ ਲਖ ਜੂਨੀਆਂ ਵਿਚ ਭਟਕਦਾ ਹੈ। ਅਥਵਾ:- ਅਧਵਿਚ=ਸੰਸਾਰ ਵਿਚ ਭਰਮਦਾ ਫਿਰਦਾ ਹੈ, ਗੱਲਾਂ ਦੇ ਕਰਨ ਨਾਲ ਭਲਾ ਕਿਵੇਂ ਸੁਖ ਪਾਵੇਗਾ।

**ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ ॥**

ਜਿਸ ਪੁਰਸ਼ ਦੇ ਅੰਦਰ ਸਤਿਗੁਰਾਂ ਦੀ ਪ੍ਰੀਤੀ ਨਹੀਂ ਹੈ, ਉਹ ਕੂੜੀ ਜੀਵ ਰੂਪੀ ਇਸਤ੍ਰੀ ਜੰਮ ਕੇ ਸੰਸਾਰ ਵਿਚ ਆਉਂਦੀ ਹੈ, ਉਹ ਕੂੜੀ ਜੀਵ ਰੂਪੀ ਇਸਤ੍ਰੀ ਮਰਕੇ ਸੰਸਾਰ ਤੋਂ ਚਲੀ ਜਾਂਦੀ ਹੈ। ਵਾ:- ਕੂੜੀਆਂ ਧੰਦਿਆਂ ਵਿਚ ਲਗੀ ਹੋਈ ਆਉਂਦੀ ਹੈ, ਕੂੜੀਆਂ ਧੰਦਿਆਂ ਵਿਚ ਹੀ ਫਸੀ ਹੋਈ ਚਲੀ ਜਾਂਦੀ ਹੈ। ਵਾ:- ਉਹ ਕੂੜੀ ਜੀਵ ਰੂਪੀ ਇਸਤ੍ਰੀ ਕੂੜੀ=ਝੂਠੀਆਂ ਚੀਜ਼ਾਂ ਵਿਚ ਲਗੀ ਹੋਈ ਆਉਂਦੀ ਜਾਂਦੀ ਹੈ।

**ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ॥**

ਜੇਕਰ ਮੇਰਾ ਹਰੀ ਪ੍ਰਭੂ ਕਰਤਾ ਕਿਰਪਾ ਦ੍ਰਿਸ਼ਟੀ ਕਰੇ, ਤਾਂ ਸਤਿਗੁਰ ਦੇਵ ਜੀ ਪਾਰਬ੍ਰਹਮ ਰੂਪ ਕਰਕੇ ਨਦਰੀ=ਦ੍ਰਿਸ਼ਟੀ ਆਂਵਦੇ ਹਨ।

**ਤਾ ਅਪਿਉ ਪੀਵੈ ਸਬਦੁ ਗੁਰ ਕੇਰਾ ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥**

ਜਦ ਹਰੀ ਕਿਰਪਾ ਕਰੇ ਤਾਂ ਹੀ ਗੁਰਾਂ ਦਾ ਜੋ ਸ਼ਬਦ ਹੈ ਉਸ ਦੁਆਰੇ ਨਾਮ ਅੰਮ੍ਰਿਤ ਨੂੰ ਪੀਂਦਾ ਹੈ। ਕਾੜਾ=ਝੋਰਾ ਅੰਦੇਸਾ=ਸੰਸਾ ਅਤੇ ਭਰਮ ਇਨ੍ਹਾਂ ਸਾਰਿਆਂ ਨੂੰ ਚੁਕਾਵੈ=ਦੂਰ ਕਰਦਾ ਹੈ।

**ਸਦਾ ਅਨੰਦਿ ਰਹੈ ਦਿਨੁ ਰਾਤੀ ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ॥੧॥**

ਗੁਰੂ ਜੀ ਕਥਨ ਕਰਦੇ ਹਨ- ਉਹ ਪੁਰਸ਼ ਰਾਤ ਦਿਨੇ ਸਦਾ ਅਨੰਦ ਰਹਿੰਦਾ ਹੈ, ਜੋ ਰਾਤ ਦਿਨੇ ਹਰੀ ਗੁਣਾਂ ਨੂੰ ਗਾਂਵਦਾ ਹੈ ॥੧॥

ਹੁਣ ਸਿਖ ਦੇ ਲਈ ਨਿਤ ਕਰਨੇ ਯੋਗ ਕਰਮਾਂ ਦਾ ਉਪਦੇਸ਼ ਦਿੰਦੇ ਹਨ।

**ਮਃ ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**

ਗੁਰ=ਪੂਜਨੀਕ ਸਤਿਗੁਰਾਂ ਦਾ ਜੋ ਆਪ ਨੂੰ ਸੱਚਾ ਸਿਖ ਅਖਵਾਂਦਾ ਹੈ, ਉਹ ਭਲਕੇ=ਰੋਜ ਸਵੇਰੇ ਉਠਕੇ ਹਰੀ ਨਾਮ ਨੂੰ ਧਿਆਵੇ।

## ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥

ਭਲਕੇ=ਰੋਜ਼ਾਨਾ ਪਰਭਾਤੀ=ਸਵੇਰੇ ਉਠਣ ਦਾ ਉਦਮ ਕਰੇ । ਪਹਿਲੇ ਖੂਹ ਤੇ ਯਾਂ ਕੌਲਸਰ ਇਸ਼ਨਾਨ ਕਰਕੇ ਫਿਰ ਸ੍ਰੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰੇ ।

ਵਾ:-ਸਵੇਰੇ ਇਸ਼ਨਾਨ ਕਰਕੇ ਚਾਹੇ ਕਿਸੇ ਥਾਂ ਵੀ ਹੋਵੇ ਨਾਮ ਅੰਮ੍ਰਿਤ ਦਾ ਸਰੋਵਰ ਜੋ ਸਤਸੰਗ ਹੈ ਉਸ ਵਿਚ ਇਸ਼ਨਾਨ ਕਰੇ ।

## ਉਪਦੇਸਿ ਗੁਰੂ ਹਰਿਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥

ਗੁਰਾਂ ਦੇ ਉਪਦੇਸ਼ ਦੁਆਰਾ ਹਰਿ ਹਰਿ ਦੇ ਜਪ ਨੂੰ ਜਪਣਾ ਕਰੇ ਤਾਂ *ਚਾਰੇ ਕਿਲਵਿਖ, ਸਮੂਹ ਪਾਪ ਅਤੇ ਕਾਮ ਆਦਿਕ ਸਾਰੇ ਦੋਸ਼ ਲਹਿ ਜਾਵੈ=ਨਵਿਰਤ ਹੋ ਜਾਂਦੇ ਹਨ ।

## ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
## ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥

ਫਿਰ ਦਿਨ ਚੜ੍ਹੇ ਗੁਰਬਾਣੀ ਨੂੰ ਗਾਵਣਾ ਕਰੇ, ਅਥਵਾ:-ਦਿਨ ਚੜ੍ਹਦਿਆਂ ਤਕ ਗੁਰਬਾਣੀ ਦੇ ਕੀਰਤਨ ਨੂੰ ਰਾਗ ਵਿਚ ਪਾਕੇ ਗਾਵੇ । ਪੁਨਾ ਬਹਿੰਦਿਆਂ ਉਠਦਿਆਂ ਹਰੀ ਨਾਮ ਨੂੰ ਧਿਆਵੇ ॥

ਯਥਾ:-ਨਿਤ ਉਠ ਗਾਵਹੁ ਪ੍ਰਭ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥
[ਪ੍ਰਭਾਤੀ ਮਹਲਾ ੫ ਪੰਨਾ ੧੩੪੦

## ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
## ਸੋ ਗੁਰਸਿਖੁ ਗੁਰੂ ਮਨਿ ਭਾਵੈ ॥

ਜੋ ਸਿਖ ਸ੍ਵਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਮੇਰੇ ਹਰਿ ਹਰਿ ਨੂੰ ਧਿਆਉਂਦਾ ਹੈ, ਉਹ ਗੁਰੂ ਕਾ ਸਿਖ ਗੁਰਾਂ ਦੇ ਮਨ ਵਿਚ ਭਾਂਵਦਾ ਹੈ ।

---

*ਬ੍ਰਾਹਮਣ ਨੂੰ ਮਾਰਨਾ, ਕਾਲੀ ਗਊ ਨੂੰ ਮਾਰਨਾ, ਲੜਕੀ ਨੂੰ ਮਾਰਨਾ, ਵੇਸ਼ਵਾ ਦਾ ਅੰਨ ਖਾਣਾ, ਇਹ ਚਾਰ ਕਿਲਵਿਖ ਕਥਨ ਕੀਤੇ ਹਨ:-

ਯਥਾ:-ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ [ਪੰਨਾ ੧੪੧੩

ਤਥਾ:-ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥ [ਪੰਨਾ ੭੦

## (ਪੰਨਾ ੩੦੬)

## ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥

ਜਿਸਨੂੰ ਮੇਰਾ ਸੁਆਮੀ ਦਿਆਲੂ ਹੁੰਦਾ ਹੈ, ਉਸ ਗੁਰ ਸਿਖ ਨੂੰ ਗੁਰੂ ਸਾਹਿਬ ਜੀ ਆਪਣਾ ਉਪਦੇਸ਼ ਸੁਣਾਉਂਦੇ ਹਨ।

## ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
## ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥

ਗੁਰੂ ਜੀ ਕਥਨ ਕਰਦੇ ਹਨ ਹੇ ਭਾਈ ! ਉਸ ਗੁਰਸਿਖ ਦੀ ਚਰਨ ਧੂੜ ਮੰਗੋ, ਜੋ ਆਪ ਨਾਮ ਜਪਦਾ ਹੈ ਅਤੇ ਹੋਰਨਾਂ ਨੂੰ ਨਾਮ ਜਪਵਾਂਦਾ ਹੈ ॥੨॥

## ਪਉੜੀ ॥ ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥

ਹੇ ਸਚੇ ਪਰਮਾਤਮਾ ! ਜੋ ਪੁਰਸ਼ ਤੈਨੂੰ ਧਿਆਉਂਦੇ ਹਨ, ਉਹ ਥੋੜੇ ਹਨ, ਪਰ ਥੋੜਿਆਂ ਵਿਚੋਂ ਭੀ ਵਿਰਲੇ ਹਨ, ਵਾ:–ਉਹ ਵਿਰਲਿਆਂ ਵਿਚੋਂ ਭੀ ਥੋੜੇ ਹਨ।

ਯਥਾ:–ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥ ੧੨ ॥ [ਪੰਨਾ ੧੪੧੧

## ਜੋ ਮਨਿ ਚਿਤਿ ਇਕੁ ਅਰਾਧਦੇ ਤਿਨਕੀ ਬਰਕਤਿ ਖਾਹਿ ਅਸੰਖ ਕਰੋੜੇ॥

ਜੋ ਗੁਰਮੁਖ ਜਨ ਮਨ ਚਿਤ ਕਰਕੇ ਇਕ ਵਾਹਿਗੁਰੂ ਨੂੰ ਅਰਾਧਦੇ ਹਨ, ਉਨ੍ਹਾਂ ਦੀ ਬਰਕਤ ਕਰਕੇ ਅਸੰਖਾਂ ਤੇ ਕਰੋੜਾਂ ਪੁਰਸ਼ ਖਾਂਦੇ ਹਨ। ਵਾ:–ਅਸੰਖ=ਅਨਗਿਣਤ ਹੀ ਕਰੋੜਾਂ ਪੁਰਸ਼ ਖਾਂਦੇ ਹਨ।

## ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ॥

ਹੇ ਸਾਹਿਬ ! ਸਾਰੀ ਦੁਨੀਆਂ ਤੈਨੂੰ ਧਿਆਉਂਦੀ ਹੈ, ਪਰ ਜਿਨ੍ਹਾਂ ਨੂੰ ਤੂੰ ਲੋੜੇ=ਚਾਹੁੰਦਾ ਹੈਂ, ਉਹ ਪੁਰਸ਼ ਸਰੂਪ ਥਾਂ ਵਿਚ ਪਏ ਹਨ।

## ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਕਰਨ ਤੋਂ ਬਿਨਾਂ ਹੀ ਚੰਗੇ ਚੰਗੇ ਪਦਾਰਥ ਖਾਂਦੇ ਹਨ ਤੇ ਸੋਹਣੇ ਸੋਹਣੇ ਕਪੜੇ ਪਹਿਨਦੇ ਹਨ, ਉਹ ਕੋਹੜੀ ਪੁਰਸ਼ ਜੰਮਦੇ ਮਰਦੇ ਪੁਨਾ ਮਰਦੇ ਜੰਮਦੇ ਹਨ।

ਅਥਵਾ:–ਉਹ ਪੁਰਸ਼ ਪਰਮੇਸ਼ਰ ਦੀ ਤਰਫੋਂ ਮਰੇ ਹੋਏ ਮਰਿ ਜੰਮੇ ਕੋੜ੍ਹੇ=ਕੋਹੜੀ ਹੋ ਕੇ ਜੰਮਦੇ ਮਰਦੇ ਹਨ। ਵਾ:–ਕੋੜੀਆਂ ਦੀਆਂ ਕੋੜੀਆਂ ਅਰਥਾਤ ਬੀਸੀਆਂ ਦੀਆਂ ਬੀਸੀਆਂ ਮੁੜ ਮੁੜ ਕੇ ਜੰਮਦੇ ਮਰਦੇ ਹਨ।

## ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥

ਉਹ ਪੁਰਸ਼ ਹਾਜਰੁ=ਸਨਮੁਖ ਤਾਂ ਮਿਠਾ ਬਚਨ ਬੋਲਦੇ ਹਨ ਪਰ ਬਾਹਰਿ=ਪਿੱਠ ਪਿੱਛੇ ਵਿਸੁ ਘੋਲੇ=ਜ਼ਹਰ ਨੂੰ ਘੋਲਕੇ ਮੂੰਹੋਂ ਬਚਨ ਕਢਦੇ ਹਨ ਭਾਵ ਰੱਜ ਕੇ ਨਿੰਦਿਆ ਉਚਾਰਦੇ ਹਨ।

## ਮਨਿ ਖੋਟੇ ਦਯਿ ਵਿਛੋੜੇ ॥੧੧॥

ਏਹੋ ਜੇਹੇ ਮਨ ਦੇ ਖੋਟਿਆਂ ਨੂੰ ਦਯਿ=ਪ੍ਰੇਰਕ ਵਾਹਿਗੁਰੂ ਨੇ ਆਪਣੇ ਨਾਲੋਂ ਵਿਛੋੜਿਆ ਹੈ ।੧੧।

## ਸਲੋਕ ਮਃ ੪ ॥

**ਉਥਾਨਕਾ**—ਜਿਸ ਵੇਲੇ ਗੋਂਦਾ ਖਤ੍ਰੀ ਆਪਣੀ ਉਮਰਾ ਭੋਗ ਕੇ ਸੰਸਾਰ ਤੋਂ ਚਲਾਣਾ ਕਰ ਗਿਆ, ਤਾਂ ਪਿਛੋਂ 'ਗੋਂਦੇ' ਦਾ ਪੁਤਰ ਸ੍ਰੀ ਗੁਰੂ ਅਮਰ ਦੇਵ ਜੀ ਦੇ ਤੇਜ ਪ੍ਰਤਾਪ ਅਤੇ ਮਾਨ ਪ੍ਰਤਿਸ਼ਟਾ ਆਦਿਕ ਨੂੰ ਸਹਾਰ ਨਾ ਸਕਿਆ, ਜਿਉਂ ਜਿਉਂ ਸੰਗਤਾਂ ਆਕੇ ਭੇਟਾ ਰਖਦੀਆਂ ਹਨ, ਤਿਉਂ ਤਿਉਂ ਗੋਂਦੇ ਦਾ ਪੁਤ੍ਰ ਵੇਖ ਵੇਖਕੇ ਸੜਨ ਲਗ ਪਿਆ। ਇਕ ਦਿਨ ਗੁਰੂ ਜੀ ਨੂੰ ਆਕੇ ਆਖਿਆ ਜੇਕਰ ਤੁਸਾਂ ਨੇ ਸਾਡੇ ਨਗਰ ਵਿਚ ਵਸਣਾ ਹੈ, ਤਾਂ ਜੋ ਚੜ੍ਹਾਵਾ ਚੜ੍ਹਦਾ ਹੈ ਉਸ ਵਿਚੋਂ ਅੱਧਾ ਧਨ ਸਾਨੂੰ ਮਿਲਣਾ ਚਾਹੀਦਾ ਹੈ। ਖੋਟੀ ਮੱਤ ਵਾਲੇ ਤੋਂ ਇਹ ਗੱਲ ਸੁਣਕੇ ਹਜ਼ੂਰ ਨੇ ਫੁਰਮਾਇਆ—ਲੰਗਰਿ ਬਿਖੇ ਗਮਨ ਕਰ ਜਾਵਹੁ ॥ ਜਿਤੋ ਅੰਨ ਚਾਹਹੁ ਤਹਿ ਖਾਵਹੁ ॥ ਹੋਰ ਸਾਡੇ ਪਾਸ ਕੋਈ ਧਨ ਇਕੱਠਾ ਨਹੀਂ ਹੈ ਜੋ ਤੁਹਾਨੂੰ ਕਢਕੇ ਦੇਈਏ। ਇਹ ਗੱਲ ਸੁਣਕੇ ਗੋਂਦੇ ਦੇ ਪੁਤ੍ਰ ਨੇ ਕਿਹਾ—ਮੈਂ ਤਾਂ ਧਨ ਹੀ ਲੈਣਾ ਹੈ ਹੋਰ ਕੋਈ ਵਸਤੂ ਨਹੀਂ ਲੈਣੀ। ਅੰਨ ਤਾਂ ਅਸੀਂ ਆਪਣੇ ਘਰ ਛਕਦੇ ਹੀ ਹਾਂ। ਜੋ ਬਿਅੰਤ ਸੰਗਤਾਂ ਅਤੇ ਰਾਜੇ ਲੋਕ ਆਕੇ ਤੁਹਾਡੇ ਅਗੇ ਭੇਟਾ ਰਖਦੇ ਹਨ। ਉਸ ਵਿਚੋਂ ਸਾਨੂੰ ਦਿਓ, ਇਹ ਗੱਲ ਸੁਣਕੇ ਹਜ਼ੂਰ ਨੇ ਫੁਰਮਾਯਾ—

ਯਥਾ:—ਸੁਨਿ ਸ੍ਰੀ ਅਮਰ ਕਹਯੋ ਤਿਨ ਫੇਰ ॥ ਧਨ ਕੋ ਲੋਭ ਕਰਤ ਹੋ ਢੇਰ ॥
ਗੁਰ ਕੇ ਸਦਨ ਮਿਲੇਗੀ ਦੇਗ ॥ ਅਵਰ ਲੋਭ ਤਿਆਗਹੁ ਤੁਮ ਬੇਗ ॥
ਕਾਹੇ ਤ੍ਰਿਸ਼ਨਾ ਅਧਿਕ ਕਰਤ ਹੋ ॥ ਹਮ ਸੋਂ ਧਨ ਕੇ ਹੇਤੁ ਅਰਤਿ ਹੋ ॥
ਐਸੇ ਬਹੁਤ ਭਈ ਤਕਰਾਰ ॥ ਓੜਕ ਦੁਸਟ ਕਰਤ ਭੇ ਰਾਰ ॥
ਕਹਤ ਭਏ ਹਮ ਦਿਲੀ ਜਾਂਵਹਿ ॥ ਕਰਿ ਫਰਿਆਦ ਤੁਮਤੇ ਧਨ ਪਾਂਵਹਿ ॥
ਸਤਿਗੁਰ ਕਹਯੋ-ਖੁਸ਼ੀ ਸੋ ਕਰੋ ॥ ਹਮਤੇ ਧਨ ਕੀ ਆਸ਼ ਨ ਧਰੋ ॥

[ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੬੧

ਇਹ ਗੱਲ ਸੁਣਕੇ ਉਠਕੇ ਘਰ ਆ ਗਿਆ ਸਲਾਹ ਕਰਕੇ ਦਿਲੀ ਜਾ ਪੁਕਾਰ ਕੀਤੀ। ਪਰ ਬਾਦਸ਼ਾਹ ਨੇ ਸੁਣੀ ਨਾ, ਫਿਰ ਦੁਬਾਰਾ ਕੀਤੀ, ਤੀਜੀ ਵਾਰ ਕੀਤੀ, ਤਾਂਵੀ ਬਾਦਸ਼ਾਹ ਨੇ ਨਾ ਸੁਣੀ। ਉਸ ਜ਼ਮਾਨੇ ਦੀ ਇਹ ਰੀਤ ਸੀ ਜਦ ਛੇਤੀ ਪੁਕਾਰ ਨਾ ਸੁਣੀ ਜਾਵੇ ਤਾਂ ਭਿਆਨਕ ਰੂਪ ਧਾਰਕੇ ਮੈਲੇ ਕੁਚੈਲੇ ਕਪੜੇ ਪਾਕੇ ਪੁਕਾਰ ਕਰਦੇ ਸੀ ਤਾਂ ਛੇਤੀ ਪੁਕਾਰ ਸੁਣੀ ਜਾਂਦੀ ਸੀ ਇਸ ਕਰਕੇ ਸਭਨਾਂ ਨੇ ਮਿਲਕੇ ਗੋਂਦੇ ਦਾ ਜੋ ਪੁਤ੍ਰ ਸੀ ਉਸਦੇ ਗੱਲ ਵਿਚ ਮੈਲਾ ਗੋਦੜਾ ਪਾ ਕੇ ਪੁਕਾਰ ਕਰਨ ਲਈ ਬਾਦਸ਼ਾਹ ਦੀ ਕਚਹਿਰੀ ਵਿਚ ਫੇਰ ਭੇਜ ਦਿੱਤਾ। ਓਸੇ ਪ੍ਰਸੰਗ ਨੂੰ ਇਸ ਸ਼ਬਦ ਦੁਆਰਾ ਚੌਥੇ ਗੁਰੂ ਜੀ ਸਪਸ਼ਟ ਕਰਦੇ ਹਨ।

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ**
**ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

ਮੈਲ ਤੇ ਜੂੰਆਂ ਦਾ ਭਰਿਆ ਹੋਇਆ, ਨੀਲੀਆਂ ਤੇ ਕਾਲੀਆਂ ਟਾਕੀਆਂ ਦਾ ਸੀਤਾ ਹੋਇਆ ਨੀਲਾ ਤੇ ਕਾਲੇ ਰੰਗ ਦਾ ਖਿਧੋਲੜਾ=ਗੋਦੜਾ, ਤਿਸ ਬੇਮੁਖ ਤਪੇ ਯਾਂ ਮਰਵਾਹਿਆਂ ਨੇ ਮਿਲ ਕੇ ਬੇਮੁਖ ਜੋ ਗੋਂਦੇ ਦਾ ਪੁਤ੍ਰ ਸੀ ਉਸ ਦੇ ਗਲ ਪਾ ਦਿੱਤਾ।

**ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ**
**ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥**

ਜਗਤ ਵਿਚ ਉਸ ਨਿੰਦਕ ਨੂੰ ਆਪਣੇ ਪਾਸ ਕੋਈ ਬੈਠਣ ਨਹੀਂ ਦਿੰਦਾ, ਗੂਹ ਪੜਿ—ਗੰਦਗੀ ਦੇ ਟੋਕਰੇ ਪੈਂਦੇ ਹਨ, ਸਗਵੀ—ਉਲਟੀ ਮੈਲ ਲਗਾ ਕੇ ਮਨਮੁਖ ਜੋ ਗੋਂਦੇ ਦਾ ਪੁਤਰ ਸੀ ਉਹ ਘਰ ਵਿਚ ਆਇਆ। ਗੂੰਹ ਪੈਣ ਦੇ ਦੋ ਕਾਰਨ ਹਨ ਇਕ ਤਾਂ ਇਹ ਕਾਰਨ ਹੈ :–

ਜਿਸ ਵੇਲੇ ਦਿਲੀ ਪੁਕਾਰ ਕਰਨ ਗਿਆ ਤਾਂ ਰਾਹ ਵਿਚ ਸਿਖਾਂ ਨੇ ਗੁਰ ਨਿੰਦਕ ਜਾਣ ਕੇ ਵਿਸ਼ਟਾ ਨਾਲ ਭਰ ਦਿੱਤਾ।

ਦੂਜਾ ਕਾਰਨ ਇਹ ਹੈ :–ਜਦ ਉਸ ਨੇ ਬਾਦਸ਼ਾਹ ਦੀ ਕਚਹਿਰੀ ਵਿਚ ਜਾ ਕੇ ਪੁਕਾਰ ਕੀਤੀ ਤਾਂ ਅਕਬਰ ਬਾਦਸ਼ਾਹ ਨੇ ਪੁਛਿਆ–ਇਹ ਕਿਸ ਉਤੇ ਪੁਕਾਰੂ ਆਇਆ ਹੈ। ਉਸ ਵੇਲੇ ਸਭਾ ਵਿਖੇ ਇਕ ਪਠਾਨ ਗੁਰੂ ਜੀ ਦਾ ਦਾਸ ਬੈਠਾ ਸੀ, ਉਸ ਨੇ ਕਿਹਾ–ਹੇ ਬਾਦਸ਼ਾਹ ਸਲਾਮਤ ! ਇਹ ਦੋਖੀ ਉਸ ਗੁਰੂ ਉਤੇ ਪੁਕਾਰੂ ਬਣ ਕੇ ਆਇਆ ਹੈ। ਜਿਨ੍ਹਾਂ ਦੀ ਕਿਰਪਾ ਨਾਲ ਆਪ ਜੀ ਨੇ ਚਿਤੌੜ ਗੜ੍ਹ ਨੂੰ ਫਤੇ ਕੀਤਾ ਹੈ, ਤੇ ਜਿਨ੍ਹਾਂ ਦਾ ਦਰਸ਼ਨ ਕਰਨ ਆਪ ਨੰਗੀ ਪੈਰੀਂ ਗਏ ਸੀ। ਇਹ ਗੱਲ ਸੁਣ ਕੇ ਬਾਦਸ਼ਾਹ ਨੇ ਸਿਪਾਹੀਆਂ ਪਾਸੋਂ ਬੜੀ ਮਾਰ ਪਵਾਈ ਤੇ ਧੱਕੇ ਦਿਵਾ ਕੇ ਕਚਹਿਰੀਓਂ ਬਾਹਰ ਕਢਾ ਦਿੱਤਾ ਅਤੇ ਗੂੰਹ ਦੇ ਟੋਕਰੇ ਉਸ ਗੁਰ ਨਿੰਦਕ ਉਤੇ ਪੁਆਏ ਤੇ ਗੰਦੇ ਨਾਲੇ ਵਿਚ ਸੁਟਵਾਇਆ, ਇਸੇ ਲਈ ਇਹ ਬਚਨ ਕਿਹਾ ਹੈ :–

ਸਗਵੀ ਮਲੁ ਲਾਇ ਮਨਮੁਖੁ ਆਇਆ ॥

**ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ**
**ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥**

ਦੋਖੀ ਤਪੇ ਨੇ ਜੋ ਬੇਮੁਖ ਗੋਂਦੇ ਦੇ ਪੁਤ੍ਰ ਨੂੰ ਪਰਾਈ ਨਿੰਦਿਆ ਤੇ ਚੁਗਲੀ ਕਰਨ ਵਾਸਤੇ ਅਕਬਰ ਬਾਦਸ਼ਾਹ ਦੀ ਕਚਹਿਰੀ ਭੇਜਿਆ ਸੀ, ਪਰ ਧੰਨ ਵਾਹਿਗੁਰੂ ਹੈ ਜਿਸ ਨੇ ਉਥੇ ਭੀ ਦੋਹਾਂ ਬੇਮੁਖਾਂ ਦਾ ਗੋਂਦੇ ਦੇ ਪੁਤ੍ਰ ਤੇ ਨਫਰ ਦਾ ਮੂੰਹ ਤਵੇ ਦੀ ਕਾਲਖ ਮਲ ਕੇ ਕਾਲਾ ਕਰਵਾ ਦਿਤਾ।

**ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ**
**ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥**

ਹੇ ਭਾਈ ! ਇਹ ਬਚਨ ਸਾਰੇ ਜਗਤ ਵਿਚ ਤੜ=ਸ਼ੀਘਰ [ਤੁਰਤ] ਸੁਣਿਆਂ ਗਿਆ, ਬੇਮੁਖ ਗੋਂਦੇ ਦਾ ਪੁਤ੍ਰ ਨਫਰੈ=ਦਾਸ ਦੇ ਸਹਿਤ ਪਉਲੀ ਪਉਦੀ=ਜੁੱਤੀਆਂ ਪੈਂਦੀਆਂ ਹੋਈਆਂ, ਫਾਵਾ=ਛਿੱਥਾ ਹੋ ਕੇ ਉੱਠ ਕੇ ਘਰ ਵਲ ਆ ਗਿਆ ।

**ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ**
**ਤਾ ਵਹੁਟੀ ਭਤੀਜੀ ਫਿਰਿ ਆਨਿ ਘਰਿ ਪਾਇਆ ॥**

ਅਗੇ ਘਰ ਆਉਂਦਿਆਂ ਨੂੰ ਸਤਿਸੰਗਤ ਵਿਚ ਤੇ ਕੁੜਮਾਚਾਰੀ ਵਿਚ ਉਸ ਬੇਮੁਖ ਨੂੰ ਰਲਣਾ ਨਾ ਮਿਲਿਆ ਭਾਵ ਕਿਸੀ ਨੇ ਭੀ ਉਸ ਨੂੰ ਮੂੰਹ ਨਾ ਲਾਇਆ । ਫਿਰ ਉਹ ਸ਼ਰਮਿੰਦਾ ਹੋ ਕੇ ਬਾਹਰ ਚਲਾ ਗਿਆ ਤਾਂ ਬਹੁਤੀ ਠੰਢ ਨਾਲ ਬੇਸੁਰਤ ਹੋਇਆ ਵੇਖ ਕੇ ਵਹੁਟੀ ਤੇ ਭਤੀਜੀ ਨੇ ਉਸ ਨੂੰ ਘਰ ਵਿਚ ਲਿਆ ਪਾਇਆ ਕਿ ਰਾਤ ਨੂੰ ਬਾਹਰ ਪਿਆ ਹੋਇਆ ਕਿਧਰੇ ਮਰ ਹੀ ਨਾ ਜਾਵੇ ।

**ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ ॥**

ਹਲਤੁ-ਪਲਤੁ=ਲੋਕ ਪ੍ਰਲੋਕ ਦੋਵੇਂ ਉਸਦੇ ਨਿਸਫਲ ਚਲੇ ਗਏ,ਨਿਤਾਪ੍ਰਤੀ ਭੁਖਾ ਅਤੇ ਤਿਹਾਇਆ ਕੂਕਦਾ ਫਿਰਦਾ ਹੈ ।

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ**
**ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥**

ਕਰਤਾ ਪੁਰਖ ਸੁਆਮੀ ਸਦਾ ਹੀ ਧੰਨਤਾ ਦੇ ਯੋਗ ਹੈ, ਜਿਸ ਨੇ ਆਪ ਅਕਬਰ ਬਾਦਸ਼ਾਹ ਦੀ ਰਸਨਾ ਪਰ ਬੈਠ ਕੇ ਸਚਾ ਨਿਆਂ ਕਰਵਾਇਆ ਹੈ ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ ॥**

ਜੋ ਭੀ ਕੋਈ ਪੁਰਸ਼ ਪੂਰਿਆਂ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਸਚੇ ਪਰਮਾਤਮਾ ਨੇ ਮਾਰ ਕੇ ਪਚਾਇਆ=ਖਰਾਬ ਕੀਤਾ ਹੈ ।

**ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥੧॥**

ਇਹ ਅਖਰੁ=ਬਚਨ ਉਸ ਨੇ ਆਖਿਆ ਹੈ, ਜਿਸ ਪਰਮਾਤਮਾ ਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ ॥੧॥

**ਮਃ੪ ॥ ਸਾਹਿਬੁ ਜਿਸਕਾ ਨੰਗਾ ਭੁਖਾ ਹੋਵੈ ਤਿਸਦਾ ਨਫਰੁ ਕਿਥਹੁ ਰਜਿ ਖਾਏ ॥**

ਜਿਸ ਦਾ ਮਾਲਕ ਹੀ ਨੰਗਾ ਭੁਖਾ ਹੋਵੇ, ਉਸ ਦਾ ਨਫਰੁ=ਨੌਕਰ ਕਿਥੋਂ ਰੱਜ ਕੇ ਖਾ ਸਕਦਾ ਹੈ ।

ਇਸੈ ਤਰ੍ਹਾਂ ਸਾਹਿਬ ਕੌਣ-ਮਰਵਾਹੇ, ਜਦ ਉਹ ਆਪ ਨੰਗੇ ਭੁੱਖੇ ਹੋਵਣ ਭਾਵ ਗੁਰਾਂ ਉਪਰ ਬਿਸ਼ਰਧਕ ਹੋਣ ਤਾਂ ਉਸਦੇ ਨਫਰੁ=ਨੌਕਰ ਕਿਥੋਂ ਰੱਜ ਕੇ ਖਾ ਸਕਦੇ ਹਨ, ਭਾਵ ਨੌਕਰਾਂ ਵਿਚ ਕਿਵੇਂ ਸ਼ਰਧਾ ਹੋ ਸਕਦੀ ਹੈ। ਵਾ.-ਸਾਹਿਬ ਕੌਣ-ਤਪਾ ਜਦ ਉਹ ਆਪ ਨੰਗਾ ਭੁਖਾ ਹੋਵੇ ਤਾਂ ਉਸ ਤਪੇ ਦੇ ਨੌਕਰ ਮਰਵਾਹੇ ਕਿਥੋਂ ਰੱਜ ਕੇ ਖਾ ਸਕਦੇ ਹਨ ਭਾਵ ਉਹ ਕਿਵੇਂ ਸ਼ਰਧਾ ਕਰ ਸਕਦੇ ਹਨ।

**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥**

ਜਿਹੜੀ ਵਸਤੂ ਮਾਲਕ ਦੇ ਘਰ ਹੋਵੇ, ਓਹੀ ਨੌਕਰ ਦੇ ਹਥ ਆਉਂਦੀ ਹੈ, ਅਣਹੋਂਦੀ=ਨਾ ਹੁੰਦੀ ਚੀਜ਼ ਕਿਥੋਂ ਪਾ ਸਕਦਾ ਹੈ।

**ਜਿਸਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥**

ਜਿਸ ਦੀ ਸੇਵਾ ਕੀਤਿਆਂ ਫਿਰ ਲੇਖਾ ਮੰਗਿਆ ਜਾਵੇ, ਉਹ ਸੇਵਾ ਕੀਤੀ ਹੋਈ ਦੁਖਦਾਇਕ ਹੁੰਦੀ ਹੈ।

**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ**
**ਫਿਰਿ ਲੇਖਾ ਮੰਗੈ ਨ ਕੋਈ ॥੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਗੁਰਾਂ ਦਾ ਦਰਸ਼ਨ ਸਫਲ ਹੈ ਉਨ੍ਹਾਂ ਗੁਰਾਂ ਨੂੰ ਹਰੀ ਸਰੂਪ ਜਾਣ ਕੇ ਸੇਵਨਾ ਕਰੋ ਤਾਂ ਫਿਰ ਤੁਹਾਡੇ ਪਾਸੋਂ ਕੋਈ ਹਿਸਾਬ ਨਹੀਂ ਪੁਛੇਗਾ ॥ ੨ ॥

**ਪਉੜੀ ॥ ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥**

ਗੁਰੂ ਜੀ ਕਥਨ ਕਰਦੇ ਹਨ-ਇਸ ਗੱਲ ਨੂੰ ਸੰਤ ਜਨ ਵਿਚਾਰਦੇ ਹਨ ਅਤੇ ਚਾਰੇ ਵੇਦ ਆਦਿਕ ਸ਼ਾਸ਼ਤ੍ਰ ਭੀ ਕਹਿੰਦੇ ਹਨ।

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**

ਕਿ ਭਗਤ ਜਨ ਜੋ ਭੀ ਆਪਣੇ ਮੂੰਹ ਤੋਂ ਬਚਨ ਬੋਲਦੇ ਹਨ, ਓਹੀ ਬਚਨ ਪੂਰੇ ਹੁੰਦੇ ਹਨ।

**ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥**

ਸੰਸਾਰ ਪਹਾਰਾ=ਪਸਾਰੇ ਵਿਚ ਉਹ ਪਰਗਟ ਜਾਪਦਾ=ਜਾਣੀਂਦੇ ਹਨ, ਅਤੇ ਸਾਰੇ ਲੋਕ ਉਨ੍ਹਾਂ ਦਾ ਜਸ ਸੁਣਾਂਦੇ ਹਨ।

**ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥**

ਉਹ ਮੂਰਖ ਪੁਰਸ਼ ਸੁਖਾਂ ਨੂੰ ਨਹੀਂ ਪਾਂਵਦੇ, ਜੋ ਨਾਮ ਰਸੀਏ ਸੰਤਾਂ ਨਾਲ ਖਹਿੰਦੇ ਰਹਿੰਦੇ ਹਨ।

**ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**

ਉਹ ਸੰਤ ਤਾਂ ਚਾਹੁੰਦੇ ਹਨ ਕਿ ਉਨ੍ਹਾਂ ਮੂਰਖਾਂ ਨੂੰ ਸ਼ੁਭ ਗੁਣ ਦੇਈਏ, ਪਰ ਉਹ ਮੂਰਖ ਹੰਕਾਰ ਵਿਚ ਹੀ ਸੜਦੇ ਰਹਿੰਦੇ ਹਨ।

## ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥

ਉਹ ਮੂਰਖ ਵਿਚਾਰੇ ਕੀ ਕਰਨ ? ਜਾਂ ਧੁਰ ਤੋਂ ਹੀ ਮੰਦਿਆਂ ਕਰਮਾਂ ਦੇ ਕਰਨ ਨਾਲ ਉਹਨਾਂ ਦੇ ਭਾਗ ਮੰਦੇ ਹਨ।

## ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥

ਉਸ ਪਾਰਬ੍ਰਹਮ ਨੇ ਜੋ ਪੁਰਸ਼ ਮਾਰੇ ਹਨ, ਭਾਵ ਸਰਾਪੇ ਹਨ, ਉਹ ਕਿਸੇ ਦੇ ਭੀ ਨਹੀਂ ਬਣਦੇ।

## ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥

ਨਿਰਵੈਰ ਜੋ ਸੰਤ ਹਨ, ਉਨ੍ਹਾਂ ਨਾਲ ਜੋ ਮੂਰਖ ਵੈਰ ਕਰਦੇ ਹਨ, ਉਹ ਧਰਮ ਰਾਜਾ ਦੇ ਨਿਆਉਂ ਅਨੁਸਾਰ, ਵਾ :-ਧਰਮ ਦੇ ਨਿਆਂ ਅਨੁਸਾਰ ਪਚੰਦੇ=ਖਰਾਬ ਹੁੰਦੇ ਹਨ।

## ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥

ਜੋ ਜੋ ਪੁਰਸ਼ ਸੰਤਾਂ ਦੇ ਸਰਾਪੇ ਹੋਏ ਹਨ, ਉਹ ਪੁਰਸ਼ ਜੂਨੀਆਂ ਵਿਚ ਭੌਂਦੇ ਫਿਰਦੇ ਹਨ।

## ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥੧੨॥

ਜਿਵੇਂ ਪੇਡੁ=ਬ੍ਰਿਛ ਮੁੱਢੋਂ ਕਟਿਆ=ਵੱਢਿਆ ਜਾਵੇ, ਤਾਂ ਉਸ ਦੇ ਡਾਲ=ਟਾਹਣ ਆਪ ਹੀ ਸੁੱਕ ਜਾਂਦੇ ਹਨ। ਏਸੇ ਤਰ੍ਹਾਂ ਜਦ ਪੇਡੁ ਮੁੰਢਾਹੂੰ ਕਟਿਆ=ਤਪੇ ਦੇ ਹਿਰਦੇ ਵਿਚ ਸ਼ਰਧਾ ਦਾ ਅਭਾਵ ਹੈ, ਤਾਂ ਉਸ ਦੇ ਅਨੁਸਾਰ ਚਲਣ ਵਾਲੇ ਜੋ ਡਾਲ=ਮਰਵਾਹੇ ਹਨ ਉਹ ਤਾਂ ਆਪ ਹੀ ਸੁਕ ਜਾਣੇ ਹੋਏ ਭਾਵ ਉਨ੍ਹਾਂ ਦੇ ਹਿਰਦੇ ਵਿਚੋਂ ਸ਼ਰਧਾ ਦਾ ਅਭਾਵ ਹੋਣਾ ਹੈ।

ਅਥਵਾ :-ਪੇਡੁ ਮੁੰਢਾਹੂੰ ਕਟਿਆ=ਜਦ ਮਰਵਾਹਿਆਂ ਦੇ ਹਿਰਦੇ ਵਿਚੋਂ ਸ਼ਰਧਾ ਦਾ ਅਭਾਵ ਹੈ, ਤਾਂ ਡਾਲ ਸੁਕੰਦੇ=ਨਫਰ ਦੇ ਹਿਰਦੇ ਵਿਚੋਂ ਸ਼ਰਧਾ ਦਾ ਅਭਾਵ ਹੋਣਾ ਹੈ।

ਅਥਵਾ :-ਪੇਡੁ ਮੁੰਢਾਹੂੰ ਕਟਿਆ=ਸ੍ਵਾਸਾਂ ਨੂੰ ਨਿਸਫਲ ਗੁਆ ਦਿੱਤਾ, ਤਾਂ ਡਾਲ ਸੁਕੰਦੇ=ਨਾਮ ਦਾ ਅਭਾਵ ਹੋ ਗਿਆ ਭਾਵ ਨਾਮ ਨਾ ਜਪਿਆ।

ਅਥਵਾ :-ਪੇਡੁ ਮੁੰਢਾਹੂੰ ਕਟਿਆ=ਨਾਮ ਨਾ ਜਪਿਆ, ਤਾਂ ਡਾਲ ਸੁਕੰਦੇ=ਮੋਖ ਦਾ ਅਭਾਵ ਹੋ ਗਿਆ ॥੧੨॥

## ਸਲੋਕ ਮਃ ੪ ॥ (ਪੰਨਾ ੩੦੭)

**ਪ੍ਰਸ਼ਨ:**-ਇਕ ਸਿਖ ਨੇ ਬੇਨਤੀ ਕੀਤੀ ਸੰਸਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਵੱਡੀ ਵਡਿਆਈ ਕਿਉਂ ਹੋ ਰਹੀ ਹੈ ? ਉੱਤਰ :-

## ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥
## ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥

ਸ੍ਰੀ ਗੁਰੂ ਅਮਰਦਾਸ ਜੀ ਹਿਰਦੇ ਅੰਦਰ ਹਰੀ ਨੂੰ ਧਿਆਉਂਦੇ ਹਨ, ਇਸ ਲਈ ਸੰਸਾਰ

ਵਿਚ ਉਨ੍ਹਾਂ ਦੀ ਵੱਡੀ ਵਡਿਆਈ ਹੋ ਰਹੀ ਹੈ। ਪੂਰੇ ਸਤਿਗੁਰੂ ਅੰਗਦ ਦੇਵ ਜੀ ਨੇ ਤੁਸਿ=ਪ੍ਰਸੰਨ ਹੋ ਕੇ ਦਿੱਤੀ ਹੈ, ਇਸ ਕਰਕੇ ਇਕ ਤਿਲ ਮਾਤ੍ਰ ਭੀ ਕਿਸੇ ਦੀ ਘਟਾਈ ਹੋਈ ਘਟਦੀ ਨਹੀਂ।

**ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥**
**ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥**

ਜਦ ਸੱਚਾ ਸਾਹਿਬ ਆਪ ਸਤਿਗੁਰੂ ਅਮਰਦੇਵ ਜੀ ਦੀ ਤਰਫ ਹੈ, ਤਾਂ ਸਾਰੀ ਦੁਨੀਆਂ ਝਖਿ ਝਖਿ= ਖਪ ਖਪਕੇ ਆਪੇ ਹੀ ਮਰ ਜਾਏਗੀ। ਨਿੰਦਕ ਪੁਰਸ਼ਾਂ ਦੇ ਮੂੰਹ ਕਾਲੇ ਕਰਕੇ ਹਰੀ ਕਰਤੇ ਨੇ ਆਪ ਹੀ ਗੁਰਾਂ ਦੀ ਵਡਿਆਈ ਵਧਾਈ ਹੈ। ਯਥਾ:-ਨਿੰਦਕਾ ਕੇ ਮੂੰਹ ਕਾਲੇ ਕੀਏ ਦੀਨ ਦੁਨੀਆ ਕੈ ਦਰਬਾਰ।

ਤਥਾ :-ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੜਾਈ ॥
ਤਥਾ :-ਜਨ ਕੀ ਨਿੰਦਾ ਕਰੇ ਨ ਕੋਇ ॥ ਜੋ ਕਰੇ ਸੋ ਦੁਖੀਆ ਹੋਇ ॥
ਨਾਨਕ ਪ੍ਰਭ ਸਰਣਾਈ। ਮੁਖ ਨਿੰਦਕ ਕੈ ਛਾਈ ॥

**ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ ॥**
**ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ ॥੧॥**

ਨਿੰਦਕ ਪੁਰਸ਼ ਜਿਉਂ ਜਿਉਂ ਗੁਰੂ ਜੀ ਦੀ ਨਿੰਦਿਆ ਕਰਦੇ ਹਨ, ਤਿਉਂ ਤਿਉਂ ਸਤਿਗੁਰਾਂ ਦੀ ਵਡਿਆਈ ਨਿਤਾਪ੍ਰਤੀ ਸਵਾਈ ਚੜ੍ਹ ਰਹੀ ਹੈ। ਸਤਿਗੁਰੂ ਰਾਮਦਾਸ ਸਾਹਿਬ ਜੀ ਆਖਦੇ ਹਨ, ਸ੍ਰੀ ਗੁਰੂ ਅਮਰਦਾਸ ਜੀ ਨੇ ਹਰੀ ਨੂੰ ਅਰਾਧਿਆ ਹੈ, ਇਸ ਕਰ ਕੇ ਉਸ ਹਰੀ ਨੇ ਸਾਰੀ ਦੁਨੀਆਂ ਸ੍ਰੀ ਗੁਰੂ ਅਮਰਦਾਸ ਜੀ ਦੀ ਚਰਨੀ ਲਿਆ ਪਾਈ ਹੈ ॥੧॥

**ਮਃ ੪ ॥**

**ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸਕਾ ਗਇਆ ॥**

ਜਿਹੜਾ ਪੁਰਸ਼ ਸਤਿਗੁਰਾਂ ਨਾਲ ਗਿਣਤੀ ਰਖਦਾ ਹੈ, ਕਿ ਇਤਨੀ ਹੀ ਸੇਵਾ ਕਰਨੀ ਹੈ ਵਾਧੂ ਨਹੀਂ ਕਰਨੀ ਉਸਦਾ ਹਲਤੁ ਪਲਤੁ=ਲੋਕ ਪ੍ਰਲੋਕ ਸਾਰਾ ਨਿਸਫਲ ਚਲਾ ਗਿਆ ਹੈ,
ਵਾ :-ਲੋਕ ਪ੍ਰਲੋਕ ਦਾ ਸਾਰਾ ਸੁਖ ਤਿਸਦਾ ਦੂਰ ਹੋ ਗਿਆ।

**ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥**

ਦੇਖੋ ਮਰਵਾਹਾ ਲੋਭ ਦੇ ਵਸ ਹੋ ਕੇ ਨਿਤਾਪ੍ਰਤੀ ਝਹੀਆ ਪਾਏ=ਕਚੀਚੀਆਂ ਪਾ ਕੇ ਨਿੰਦਿਆ ਰੂਪੀ ਝੱਗ ਸੁਟਦਾ ਸੀ, ਪਰ ਅੰਤ ਨੂੰ ਖਪਦਾ ਖਪਦਾ ਝੜ ਹੀ ਪਿਆ,
ਵਾ :-ਝਖਾਂ ਨੂੰ ਝਖਦਾ ਹੋਇਆ ਝੜਿ=ਮਿਰਤੂ ਹੋ ਗਿਆ।

**ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥**

ਮਾਇਆ=ਛਲ ਰੂਪ ਧਨ ਦੀ ਪ੍ਰਾਪਤੀ ਵਾਸਤੇ ਨਿਤ ਹੀ ਕਈ ਤਰ੍ਹਾਂ ਦੇ ਯਤਨ ਕਰਦਾ ਸੀ ਭਾਵ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਮਾਮਲਾ ਲੈਣ ਵਾਸਤੇ ਕਈ ਯਤਨ ਕਰਦਾ ਸੀ। ਪਰ ਉਸ ਦੇ ਪਾਸ ਜੋ ਅਗਲਾ=ਪਹਿਲਾ ਧਨ ਸੀ, ਓਹ ਭੀ ਵਧੀਆਂ ਖੁਆਨ ਵਿਚ ਉਡ ਗਿਆ ਭਾਵ ਨਾਸ ਹੋ ਗਿਆ।

**ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥**

ਉਸ ਪੁਰਸ਼ ਨੇ ਖਟਣਾ ਕੀ ਹੈ ? ਅਤੇ ਉਸ ਨੇ ਖਾਣਾ ਕੀ ਹੈ ? ਜਿਸ ਦੇ ਅੰਦਰ ਦੁਖਦਾਈ ਸੰਸਾ ਪਿਆ ਹੋਇਆ ਹੈ ।

**ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**

ਨਿਰਵੈਰ ਜੋ ਗੁਰੂ ਹਨ ਉਨ੍ਹਾਂ ਨਾਲ ਜਿਹੜਾ ਪੁਰਸ਼ ਵੈਰ ਰਚਾਂਵਦਾ ਹੈ, ਉਸ ਨੇ ਸਾਰੇ ਜਗਤ ਦਾ ਪਾਪ ਆਪਣੇ ਸਿਰ ਉਤੇ ਚੁੱਕ ਲਿਆ ਹੈ ।

**ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥**

ਉਸ ਪੁਰਸ਼ ਨੂੰ ਅਗੈ=ਪ੍ਰਲੋਕ ਪਿਛੈ=ਇਸ ਲੋਕ ਵਿਚ ਢੋਈ=ਜਗ੍ਹਾ ਨਹੀਂ ਮਿਲਦੀ, ਜਿਸ ਦੇ ਮੂੰਹ ਅੰਦਰ ਨਿੰਦਿਆ ਰੂਪੀ ਅੰਬ ਫਲ ਪਿਆ ਹੈ, ਉਹ ਨਿੰਦਿਆ ਕਰਨੇ ਰੂਪੀ ਅੰਬ ਨੂੰ ਹੀ ਚੂਸਦਾ ਰਹਿੰਦਾ ਹੈ । ਅਥਵਾ :-ਜਿਸ ਦੇ ਮੂੰਹ ਅੰਦਰ ਨਿੰਦਿਆ ਰੂਪੀ ਅੰਬੁ=ਜਲ ਪਿਆ ਹੈ ।

ਅਥਵਾ :-ਜਿਸ ਦੇ ਅੰਦਰ ਨਿੰਦਿਆ ਹੈ ਉਸ ਦਾ ਮੂੰਹ ਅੰਬੁ=ਪੱਕ ਗਿਆ ਹੈ ।

**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥**

ਜੇਕਰ ਉਹ ਨਿੰਦਕ ਪੁਰਸ਼ ਸੋਨੇ ਨੂੰ ਭੀ ਹਥ ਪਾਵੇ, ਤਾਂ ਸੋਨਾ ਮਿਟੀ ਨਾਲ ਮਿਲ ਜਾਂਦਾ ਹੈ ਭਾਵ ਉਸਦਾ ਕੋਈ ਵਿਹਾਰ ਸਿਧ ਨਹੀਂ ਹੁੰਦਾ ।

**ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥**

ਜੇਕਰ ਗੁਰਾਂ ਦੀ ਸ਼ਰਨ ਵਿਚ ਉਹ ਪੁਰਸ਼ ਮੁੜ ਭੀ ਆ ਜਾਵੇ, ਤਾਂ ਗੁਰੂ ਜੀ ਉਸ ਦੇ ਪਿਛਲੇ ਔਗੁਣਾਂ ਨੂੰ ਬਖਸ਼ ਲੈਂਦੇ ਹਨ ।

ਯਥਾ :-ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥

ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥ [ਪੰਨਾ ੬੫੪

**ਜਨ ਨਾਨਕ ਅਨਦਿਨੁ ਨਾਮੁ ਧਿਆਇਆ**
**ਹਰਿ ਸਿਮਰਤ ਕਿਲਵਿਖ ਪਾਪ ਗਇਆ ॥ ੨ ॥**

ਗੁਰੂ ਜੀ ਆਖਦੇ ਹਨ-ਗੁਰਮੁਖ ਜਨ ਨੇ ਰਾਤ ਦਿਨ ਨਾਮ ਨੂੰ ਧਿਆਉਣਾ ਕੀਤਾ ਹੈ, ਹਰੀ ਨਾਮ ਸਿਮਰਨ ਨਾਲ ਵਡਿਆਂ ਛੋਟਿਆਂ ਪਾਪਾਂ ਦਾ ਸਮੁਦਾਇ ਦੂਰ ਹੋ ਗਿਆ ਹੈ।

ਵਾ:-ਕਿਲ=ਨਿਸਚੇ ਕਰਕੇ ਵਿਖ=ਵਿਹੁ ਵਾਂਙੂ ਮਾਰਨ ਵਾਲਾ ਪਾਪ ਦੂਰ ਹੋ ਗਿਆ ਹੈ ॥੨॥

**ਪਉੜੀ ॥ ਤੂਹੈ ਸਚਾ ਸਚੁ ਤੂ ਸਭਦੂ ਉਪਰਿ ਤੂ ਦੀਬਾਣੁ ॥**
**ਜੋ ਤੁਧੁ ਸਚੁ ਧਿਆਇਦੇ ਸਚੁ ਸੇਵਨਿ ਸਚੇ ਤੇਰਾ ਮਾਣੁ ॥**

ਹੇ ਸਚੇ ! ਪਿਛੇ ਭੀ ਤੂੰ ਹੀ ਸੀ, ਹੇ ਸਚੇ ! ਹੁਣ ਭੀ ਤੂੰ ਹੀ ਹੈਂ, ਹੇ ਸਚੇ ! ਸਾਰਿਆਂ ਦੇ

ਉਪਰ ਤੂੰ ਹੀ ਦੀਬਾਣੁ=ਆਸਰਾ ਰੂਪ ਹੈ। ਹੇ ਸਚੇ! ਜੋ ਪੁਰਸ਼ ਤੈਨੂੰ ਧਿਆਉਂਦੇ ਹਨ ਅਤੇ ਸਚੁ ਸੇਵਨਿ=ਸਚਨਾਮ ਨੂੰ ਜਪਦੇ ਹਨ, ਉਨ੍ਹਾਂ ਸਚਿਆਂ ਨੂੰ ਹੇ ਸਚੇ! ਇਕ ਤੇਰਾ ਹੀ ਮਾਣ ਹੈ।

**ਓਨ੍ਾ ਅੰਦਰਿ ਸਚੁ ਮੂਖ ਉਜਲੇ ਸਚੁ ਬੋਲਨਿ ਸਚੇ ਤੇਰਾ ਤਾਣੁ ॥**

**ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ ਸਚੁ ਸਬਦੁ ਨੀਸਾਣੁ ॥**

ਜਿਨ੍ਹਾਂ ਦੇ ਅੰਦਰ ਸਚ ਹੈ, ਅਤੇ ਬਾਹਰੋਂ ਭੀ ਸਚ ਨੂੰ ਬੋਲਦੇ ਹਨ, ਪੁਨਾ ਹੇ ਸਚੇ! ਜਿਨ੍ਹਾਂ ਨੂੰ ਤੇਰਾ ਹੀ ਸੱਚਾ ਬਲ ਹੈ, ਉਨ੍ਹਾਂ ਦੇ ਮੂੰਹ ਉਜਲੇ ਹਨ। ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮ ਨੂੰ ਸਲਾਹਿਆ ਹੈ, ਉਹ ਅਸਲੀ ਭਗਤ ਹਨ, ਉਨ੍ਹਾਂ ਨੂੰ ਸਚੁ ਸਬਦੁ=ਸਚਾ ਬ੍ਰਹਮ ਨੀਸਾਣੁ—ਪ੍ਰਗਟ ਹੋਇਆ ਹੈ।

**ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ ਕੁਰਬਾਣੁ ॥੧੩॥**

ਜਿਹੜੇ ਪੁਰਸ਼ ਸਚੇ ਵਾਹਿਗੁਰੂ ਨੂੰ ਸੇਂਵਦੇ ਹਨ, ਉਹ ਸਚੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਤੇ ਕੁਰਬਾਣ ਜਾਂਦਾ ਹਾਂ ॥੧੩॥

**ਸਲੋਕ ਮਃ ੪ ॥**

**ਉਥਾਨਕਾ :—** ਸਿਖਾਂ ਨੇ ਬੇਨਤੀ ਕੀਤੀ—ਹੇ ਪ੍ਰਭੂ! ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦਿਸ਼ਾਂਤਰਾਂ ਵਿਚ ਰਟਨ ਕਰਦੇ ਹੋਏ ਲਾਹੌਰ ਪਹੁੰਚੇ, ਤਾਂ ਉਨ੍ਹਾਂ ਨੇ ਕੀ ਬਚਨ ਫੁਰਮਾਇਆ ਸੀ? ਗੁਰ ਉੱਤਰ :- ਉਸ ਵੇਲੇ ਲਾਹੌਰ ਵਿਚ ਗਊਆਂ ਦਾ ਬਧ ਹੋ ਰਿਹਾ ਸੀ, ਬੁਚੜ ਖਾਨੇ ਖੁਲ੍ਹੇ ਪਏ ਸਨ, ਦੇਖ ਕੇ ਨਾ ਸਹਾਰ ਸਕੇ। ਉਸ ਵੇਲੇ ਲਾਹੌਰੀਆਂ ਨੂੰ ਸਰਾਪ ਦੇ ਦਿੱਤਾ ਜੋ ਕਿ ਵਾਰਾਂ ਤੋਂ ਵਧੀਕ ਸਲੋਕਾਂ ਵਿਚ ਲਿਖਿਆ ਹੋਇਆ ਹੈ।

'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥' [ਪੰਨਾ ੧੪੧੨]

ਫਿਰ ਸਿੱਖਾਂ ਨੇ ਪੁਛਿਆ ਉਨ੍ਹਾਂ ਲਾਹੌਰੀਆਂ ਨੂੰ ਦੂਜੇ ਪਾਤਸ਼ਾਹ ਜੀ ਨੇ ਬਖਸ਼ਿਆ ਹੈ, ਜਾਂ ਤੀਜੇ ਪਾਤਸ਼ਾਹ ਜੀ ਨੇ। ਆਪ ਕਿਰਪਾ ਕਰਕੇ ਇਨ੍ਹਾਂ ਲਾਹੌਰੀਆਂ ਦਾ ਸਾਰਾ ਪ੍ਰਸੰਗ ਸ੍ਰਵਨ ਕਰਾਓ। ਤਾਂ ਹਜ਼ੂਰ ਨੇ ਫੁਰਮਾਇਆ —

**ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥**

'ਹੁਣਿ', ਪਦ ਨੂੰ ਰਹਿਣ ਦੇਣਾ, ਸਤਵੀਂ ਤੁਕ ਵਿਚ ਜਾ ਕੇ ਲਗਾਵਣਾ।

ਪੂਰੈ ਸਤਿਗੁਰੂ—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਧੁਰਿ—ਸ਼ੁਰੂ ਤੋਂ ਹੀ ਮਾਰੇ=ਸਰਾਪੇ ਹਨ, 'ਸੇਈ ਸਤਿਗੁਰਿ ਮਾਰੇ' ਓਹੀ ਲਾਹੌਰੀਏ ਸਤਿਗੁਰ ਅੰਗਦ ਦੇਵ ਜੀ ਨੇ ਮਾਰੇ—ਸਰਾਪਨਾ ਕੀਤੇ। ਕਿਉਂਕਿ ਜਿਸ ਵੇਲੇ ਲਾਹੌਰੀਏ ਖਡੂਰ ਸਾਹਿਬ ਬਖਸ਼ਾਣ ਵਾਸਤੇ ਆਏ, ਤਾਂ ਗੁਰੂ ਜੀ ਨੇ ਕਿਹਾ ਵਡਿਆਂ ਦਾ ਦਿੱਤਾ ਹੋਇਆ ਸਰਾਪ ਅਸੀਂ ਨਹੀਂ ਹਟਾ ਸਕਦੇ, ਤੁਸਾਂ ਨੇ ਜੋ ਪਾਪ ਕਰਮ ਕੀਤੇ ਹਨ, ਇਸ ਲਈ ਉਨ੍ਹਾਂ ਦਾ ਫਲ ਤੁਹਾਨੂੰ ਹੀ ਭੋਗਣਾ ਚਾਹੀਦਾ ਹੈ।

**ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥**

ਜੇ ਕੋਈ ! ਲਾਹੌਰੀਆਂ ਨੂੰ ਗੁਰੂ ਜੀ ਨਾਲ ਮੇਲਣ ਵਾਸਦੇ ਬਹੁਤਾ ਚਾਹੁੰਨਾ ਭੀ ਕਰੇ, ਤਾਂ ਭੀ ਕਰਤਾਰ ਵਾਹਿਗੁਰੂ ਉਨ੍ਹਾਂ ਨੂੰ ਮਿਲਣ ਨਹੀਂ ਦਿੰਦਾ।

**ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥**

ਗੁਰਾਂ ਨੇ ਸਤਸੰਗਤਿ ਵਿਚ ਇਸਥਿਤ ਹੋ ਕੇ ਵਿਚਾਰ ਕੀਤਾ ਹੈ, ਕਿ ਇਹ ਲਾਹੌਰੀਏ ਗੁਰੂ ਦੀ ਸਤਸੰਗਤਿ ਵਿਚ 'ਢੋਈ ਨਾ ਲਹਨਿ'=ਢੁਕਣਾ, ਵਾ.-ਆਸਰਾ ਨਾ ਲੈਣ।

**ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥**

ਜਿਹੜਾ ਕੋਈ ਪੁਰਸ਼ ਹੁਣ ਉਹਨਾਂ ਲਾਹੌਰੀਆਂ ਨੂੰ ਜਾ ਕੇ ਮਿਲੇਗਾ, ਉਸ ਪੁਰਸ਼ ਨੂੰ ਜਮ ਜੰਦਾਰੇ=ਡੰਡਾ ਲੈ ਕੇ ਮਾਰੇਗਾ, ਵਾ :-ਜਮ ਜੋ ਜਿੰਦ ਦਾ ਅਰੀ ਹੈ ਉਹ ਮਾਰੇਗਾ।

**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥**

ਸਭ ਦੇ ਬਾਬੇ ਗੁਰੂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਨੇ ਜਿਨ੍ਹਾਂ ਨੂੰ ਫਿਟਕਾਰਿਆ ਹੈ, ਉਹ ਫਿਟ ਗਏ ਹਨ, ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭੀ ਉਨ੍ਹਾਂ ਨੂੰ ਕੂੜਿਆਂ ਕੀਤਾ ਹੈ।

ਅਥਵਾ:-ਜੋ ਪੁਰਸ਼ "ਬਾਬੇ ਗੁਰੂ" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫਿਟਕਾਰੇ ਹਨ ਓਹੀ ਪੁਰਸ਼ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੂੜਿਆਂ ਕਰ ਕੇ ਫਿਟਕਾਰੇ ਹਨ। ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਗੁਰਿਆਈ ਗੱਦੀ ਪਰ ਬਿਰਾਜਮਾਨ ਹੋਏ ਉਸ ਵੇਲੇ ਲਾਹੌਰੀਆਂ ਨੇ ਫਿਰ ਗੋਇੰਦਵਾਲ ਆ ਕੇ ਦੋ ਹਥ ਜੋੜਕੇ ਬੜੀ ਨਿੰਮ੍ਰਤਾ ਨਾਲ ਬੇਨਤੀ ਕੀਤੀ ਕਿ ਤੁਸੀਂ ਆਪਣੇ ਬਿਰਦ ਦੀ ਲਜਾ ਰਖਦਿਆਂ ਹੋਇਆਂ ਅਸਾਂ ਔਗੁਣਹਾਰਿਆਂ ਨੂੰ ਬਖਸ਼ ਲਓ।

**ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥**

ਉਸ ਵੇਲੇ ਤੀਜੀ ਪੀੜੀ ਵਾਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਵਿਚਾਰਿਆ। ਇਨ੍ਹਾਂ ਵਿਚਾਰਿਆਂ ਦੇ ਹਥਿ=ਅਧੀਨ ਕੀ ਹੈ, ਇਹ ਪਾਪ ਕਰਮ ਤਾਂ ਕਰ ਬੈਠੇ ਹਨ, ਪਰ ਹੁਣ ਸਾਡੇ ਅਨਿਨ ਸੇਵਕ ਰਾਮਦਾਸ ਲਾਹੌਰ ਦੇ ਹਨ, ਉਨ੍ਹਾਂ ਦੇ ਪਿਛੇ ਇਨ੍ਹਾਂ ਨੂੰ ਬਖਸ਼ ਦੇਣਾ ਚਾਹੀਦਾ ਹੈ। ਇਹ ਗਲ ਵਿਚਾਰ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ :-

ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥ [ਪੰਨਾ ੧੪੧੨

ਅੰਮ੍ਰਿਤਸਰ ਨਾਲ ਸਿਫਤੀ ਦਾ ਘਰ ਹੋਣ ਕਰਕੇ ਲਾਹੌਰ ਸ਼ਹਿਰ ਸੁਖੀ ਸਾਂਦੀ ਵਸੇਗਾ, ਵਿਚੋਂ ਜ਼ਹਿਰ ਕਹਿਰ ਵਾਲਾ ਸ਼ਬਦ ਹਟਾ ਦਿਤਾ।

**ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥**

ਜਿਸ ਗੁਰੂ ਨੇ ਸਾਨੂੰ ਚੌਥੀ ਪੀੜੀ ਤੇ ਟਿਕਾਇਆ ਹੈ, ਤਿਸ ਸ੍ਰੀ ਗੁਰੂ ਅਮਰਦਾਸ ਜੀ ਨੇ ਹੁਣ ਨਿੰਦਕ ਦੁਸ਼ਟ ਸਭ ਤਾਰ ਦਿਤੇ ਹਨ। ਨੋਟ :-ਪਹਿਲੀ ਤੁਕ ਵਿਚ ਜੋ 'ਹੁਣਿ' ਪਦ ਛਡਿਆ ਸੀ ਉਹ ਇਸ ਸਤਵੀਂ ਤੁਕ ਵਿਚ ਲਗਾ ਦਿਤਾ ਹੈ।

**ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥**

ਜਿਹੜਾ ਕੋਈ ਪੁਤ੍ਰ ਯਾਂ ਸਿਖ ਸਤਿਗੁਰਾਂ ਦੀ ਸੇਵਾ ਕਰਦਾ ਹੈ, ਉਸਦੇ ਸਾਰੇ ਕਾਰਜ ਗੁਰੂ ਸਾਹਿਬ ਜੀ ਸਵਾਰ ਦਿੰਦੇ ਹਨ।

**ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥**

ਪੁਨਾ ਜੋ ਭੀ ਇੱਛਾ ਕਰਦਾ ਹੈ, ਓਹੀ ਫਲ ਪਾਂਦਾ ਹੈ, ਜੋ ਸਿਖ ਆਪਣੇ ਪੁਤ੍ਰ ਧਨ ਤੇ ਲਖਮੀ=ਇਸਤ੍ਰੀ ਨੂੰ ਖੜਿ=ਲਿਜਾਕੇ ਗੁਰ ਚਰਨਾਂ ਨਾਲ ਮੇਲਦਾ ਹੈ, ਭਾਵ ਗੁਰੂ ਅਗੇ ਭੇਟਾ ਅਰਪਨ ਕਰਦਾ ਹੈ, ਉਸਨੂੰ ਹਰੀ ਸਰੂਪ ਗੁਰੂ ਜੀ ਹਰੀ ਨਾਲ ਮੇਲਕੇ ਸੰਸਾਰ ਤੋਂ ਤਾਰ ਦਿੰਦੇ ਹਨ।

**ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰਧਾਰੇ ॥**

ਸਾਰੇ ਖਜਾਨੇ ਸਤਿਗੁਰਾਂ ਵਿਚ ਹਨ, ਜਿਸ ਗੁਰੂ ਨੇ ਹਿਰਦੇ ਅੰਦਰ ਹਰੀ ਨੂੰ ਧਾਰਿਆ ਹੋਇਆ ਹੈ।

**ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥**

ਪੂਰਿਆਂ ਸਤਿਗੁਰਾਂ ਨੂੰ ਓਹੀ ਪੁਰਸ਼ ਪਾਂਵਦਾ ਹੈ, ਜਿਸਦੇ ਲਿਲਾਰੇ=ਮੱਥੇ ਪਰ ਸ਼ਰੇਸ਼ਟ ਲੇਖ ਲਿਖਿਆ ਹੋਇਆ ਹੈ।

**ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਜਨ ਉਨ੍ਹਾਂ ਦੀ ਚਰਨ ਧੂੜ ਮੰਗਦਾ ਹਾਂ, ਜੋ ਗੁਰਸਿਖਾਂ ਦੇ ਪਿਆਰੇ ਮਿਤ੍ਰ ਹਨ ॥੧॥

**(ਪੰਨਾ ੩੦੮)**

**ਮਃ ੪ ॥ ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਇ॥**

ਉਹ ਪਰਮਾਤਮਾ ਜਿਨ੍ਹਾਂ ਨੂੰ ਆਪ ਹੀ ਵਡਿਆਈ ਦੇਣੀ ਚਾਹੁੰਦਾ ਹੈ, ਉਨ੍ਹਾਂ ਦੇ ਚਰਨਾਂ ਉਤੇ ਸਾਰੇ ਜਗਤ ਨੂੰ ਆਪੇ ਹੀ ਆਣਿ=ਲਿਆ ਪਾਉਂਦਾ ਹੈ।

**ਡਰੀਐ ਤਾਂ ਜੇ ਕਿਛੁ ਆਪਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਇ ॥**

ਡਰੀਏ ਤਾਂ ਜੇ ਕੁਝ ਆਪਣੇ ਆਪ ਕੀਚੈ=ਕਰੀਏ, ਇਹ ਤਾਂ ਕਰਤਾ ਪੁਰਖ ਵਾਹਿਗੁਰੂ ਆਪ ਹੀ ਸਾਰੇ ਆਪਣੀ ਕਲਾ=ਸ਼ਕਤੀ ਵਧਾ ਰਿਹਾ ਹੈ।

**ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥**

ਹੇ ਭਾਈ! ਹਰੀ ਸਚੇ ਪ੍ਰੀਤਮ ਦਾ ਇਹ ਅਖਾੜਾ=ਸੰਸਾਰ ਦੇਖੋ, ਜਿਸ ਨੇ ਆਪਣੇ ਜੋਰਿ=ਬਲ ਨਾਲ ਸਾਰੇ ਜੀਅ ਜੰਤ ਸਤਿਗੁਰਾਂ ਅਗੇ ਆਣਿ ਨਿਵਾਏ=ਲਿਆਕੇ ਝੁਕਾਏ ਹਨ।

**ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ**
**ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥**

ਹਰੀ ਸੁਆਮੀ ਅਪਣਿਆਂ ਭਗਤਾਂ ਦੀ ਆਪ ਹੀ ਰਖਿਆ ਕਰਦਾ ਹੈ ਅਤੇ ਨਿੰਦਕ ਦੁਸ਼ਟਾਂ ਦੇ ਮੂੰਹ ਕਾਲੇ ਕਰਾਉਂਦਾ ਹੈ।

**ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ**
**ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥**

ਸੰਸਾਰ ਵਿਚ ਸਤਿਗੁਰਾਂ ਦੀ ਵਡਿਆਈ ਨਿਤਾਪ੍ਰਤੀ ਸਵਾਈ ਤੋਂ ਸਵਾਈ ਚੜ੍ਹ ਰਹੀ ਹੈ, ਕਿਉਂਕਿ ਸਤਿਗੁਰਾਂ ਪਾਸੋਂ ਹਰੀ ਆਪ ਹੀ ਕੀਰਤੀ ਤੇ ਭਗਤੀ, ਵਾ:-ਕੀਰਤਨ ਭਗਤੀ ਨਿਤਾ ਪ੍ਰਤੀ ਕਰਾਉਂਦਾ ਹੈ।

**ਅਨਦਿਨੁ ਨਾਮੁ ਜਪਹੁ ਗੁਰ ਸਿਖਹੁ ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥**

ਹੇ ਗੁਰਸਿਖੋ ! ਰਾਤ ਦਿਨੇ ਹਰੀ ਦਾ ਨਾਮ ਜਪੋ, ਹਰੀ ਕਰਤੇ ਦੇ ਸਰੂਪ ਜੋ ਸਤਿਗੁਰੂ ਹੈਂ ਉਹ ਸਿਖ ਨੂੰ ਸਰੂਪ ਰੂਪੀ ਘਰ ਵਿਚ ਵਸਾ ਦਿੰਦੇ ਹਨ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ ॥**

ਹੇ ਗੁਰਸਿਖੋ ! ਸਤਿਗੁਰਾਂ ਦੀ ਬਾਣੀ ਨੂੰ ਸਚ ਸਚ ਕਰਕੇ ਜਾਣੋ, ਕਿਉਂਕਿ ਹਰੀ ਕਰਤਾ ਆਪ ਹੀ ਸਤਿਗੁਰਾਂ ਦੇ ਮੂੰਹ ਵਿਚੋਂ ਕਢਾਉਂਦਾ ਹੈ।

ਗੁਰਬਾਣੀ ਗਾਵਹ ਭਾਈ ਉਹ ਸਫਲ ਸਦਾ ਸੁਖਦਾਈ ॥
ਤਥਾ:-ਆਵਹੁ ਸਿਖ ਸਤਿਗੁਰ ਕੇ ਪਿਆਰਿਓ ਗਾਵਹੁ ਸਚੀ ਬਾਣੀ ॥

**ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ**
**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥**

ਹਰੀ ਪਿਆਰਾ ਗੁਰਸਿਖਾਂ ਦੇ ਮੂੰਹ ਉਜਲੇ ਕਰਦਾ ਹੈ, ਅਤੇ ਸਾਰੇ ਸੰਸਾਰ ਵਿਚ ਗੁਰਾਂ ਦਾ ਜੈਜੈਕਾਰ ਕਰਾਉਂਦਾ ਹੈ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਹਰੀ ਦਾ ਦਾਸ ਹੈ, ਅਤੇ ਹਰੀ ਅਪਣਿਆਂ ਦਾਸਾਂ ਦੀ ਹਰ ਤਰ੍ਹਾਂ ਕਰਕੇ ਪੈਜ=ਇਜ਼ਤ ਰਖਾਉਂਦਾ ਹੈ ॥੨॥

**ਪਉੜੀ ॥ ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥**

ਹੇ ਸਾਡੇ ਸਚੇ ਸ਼ਾਹ ! ਤੂੰ ਆਪ ਹੀ ਸਚਾ ਸਾਹਿਬ ਹੈਂ।

**ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥**

ਹੇ ਪ੍ਰਭੂ ! ਸਾਨੂੰ ਸਚ ਨਾਮ ਰੂਪੀ ਪੂੰਜੀ ਦ੍ਰਿੜ ਕਰਵਾਓ, ਕਿਉਂਕਿ ਅਸੀਂ ਥਾਰੇ=ਆਪ ਜੀ ਦੇ ਵਣਜਾਰੇ ਹਾਂ।

**ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹਿ ਨਿਰਾਰੇ ॥**

ਜੋ ਪੁਰਸ਼ ਸਚ ਨਾਮ ਨੂੰ ਸੇਵਹਿ=ਜਪਦੇ ਹਨ, ਸਚ ਨਾਮ ਨੂੰ ਵਣੰਜਿ ਲੈਹਿ=ਖਰੀਦ ਲੈਂਦੇ ਹਨ, ਅਤੇ ਗੁਣਾਂ ਨੂੰ ਕਥਨ ਕਰਦੇ ਹਨ ਉਹ ਸੰਸਾਰ ਤੋਂ ਨਿਰਾਰੇ=ਅਸੰਗ ਹੋਏ ਹਨ।

**ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥**

ਉਹ ਪੁਰਸ਼ ਸੇਵਕੀ ਭਾ ਕਰਕੇ ਵਾਹਿਗੁਰੂ ਨਾਲ ਮਿਲੇ ਹਨ, ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਮਨ ਚਿਤ ਆਦਿਕਾਂ ਨੂੰ ਸਵਾਰਿਆ ਹੈ।

**ਤੂ ਸਚਾ ਸਾਹਿਬੁ ਅਲਖੁ ਹੈ ਗੁਰ ਸਬਦਿ ਲਖਾਰੇ ॥੧੪॥**

ਹੇ ਵਾਹਿਗੁਰੂ ! ਤੂੰ ਸਚਾ ਸਾਹਿਬ ਹੈਂ, ਤੇ ਅਲਖੁ=ਲਖਣੇ ਤੋਂ ਰਹਿਤ ਹੈਂ, ਗੁਰਾਂ ਨੇ ਸ਼ਬਦ ਦੇ ਕੇ ਆਪ ਜੀ ਦਾ ਸਰੂਪ ਲਖਾਰੇ=ਜਣਾਵਣਾ ਕੀਤਾ ਹੈ ॥ ੧੪ ॥

**ਸਲੋਕ ਮਃ ੪॥ ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸਦਾ ਕਦੇ ਨ ਹੋਵੀ ਭਲਾ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਪਰਾਈ ਤਾਤਿ=ਦੂਜੇ ਨੂੰ ਦੁਖ ਦੇਣ ਦੀ ਇਛਿਆ ਹੁੰਦੀ ਹੈ, ਤਿਸ ਪੁਰਸ਼ ਦਾ ਕਦੇ ਵੀ ਭਲਾ ਨਹੀਂ ਹੁੰਦਾ। ਇਸੇ ਵਾਸਤੇ ਕਿਹਾ ਹੈ-

ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮਕੋ ਦੁਖ ਨਹੀ ਭਾਈ ਮੀਤ ॥
ਤਥਾ:-ਝੂਠਾ ਮੰਗਣ ਜੇ ਕੋਈ ਮਾਗੈ । ਤਿਸਕਉ ਮਰਤੇ ਘੜੀ ਨ ਲਾਗੈ ।

**ਓਸਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥**

ਉਸ ਪੁਰਸ਼ ਦੇ ਆਖੇ ਕੋਈ ਲਗਦਾ ਨਹੀਂ, ਨਿਤ ਹੀ ਸੰਸਾਰ ਉਜਾੜ ਵਿਚ ਖਲੋਤਾ ਪੁਕਾਰਦਾ ਹੈ।

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸਦਾ ਸਭੁ ਗਇਆ ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਚੁਗਲੀ ਵਾਲਾ ਸੁਭਾਵ ਹੈ ਉਹ ਚੁਗਲ ਚੁਗਲ ਕਰਕੇ ਵਜੈ=ਪ੍ਰਗਟ ਹੁੰਦਾ ਹੈ। ਉਸਦਾ ਕੀਤਾ ਕਤਰਿਆ ਸਭ ਨਿਸਫਲ ਚਲਾ ਗਿਆ ਹੈ।

**ਨਿਤ ਚੁਗਲੀ ਕਰੇ ਅਣਹੋਦੀ ਪਰਾਈ**

**ਮੁਹੁ ਕਢਿ ਨ ਸਕੈ ਓਸਦਾ ਕਾਲਾ ਭਇਆ ॥**

ਜੋ ਪੁਰਸ਼ ਨਿਤਾ ਪ੍ਰਤੀ ਅਣਹੋਦੀ=ਹੋਣੀ ਕੋਈ ਨਾ ਫਿਰ ਵੀ ਪਰਾਈ ਚੁਗਲੀ ਕਰਦਾ ਹੈ, ਉਹ ਪੁਰਸ਼ ਆਪਣਾ ਮੂੰਹ ਕਢਕੇ ਵਿਖਾ ਨਹੀਂ ਸਕਦਾ, ਕਿਉਂਕਿ ਉਸਦਾ ਮੂੰਹ ਕਾਲਾ ਹੋ ਜਾਂਦਾ ਹੈ।

**ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥**

ਕਲਜੁਗ ਵਿਚ ਇਹ ਸਰੀਰ ਕਰਮਾਂ ਦੀ ਧਰਤੀ ਹੈ, ਇਸ ਵਿਚ ਜੇਹੋ ਜੇਹਾ ਕੋਈ ਬੀਜ ਬੀਜਦਾ ਹੈ ਤੇਹੋ ਜੇਹਾ ਫਲ ਖਾਂਦਾ ਹੈ। ਯਥਾ:-ਜੇਹਾ ਬੀਜੇ ਸੋ ਲੁਣੇ ਕਰਮਾ ਸੰਦੜਾ ਖੇਤ॥

**ਗਲਾ ਉਪਾਂਰ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥**

ਐਵੇਂ ਗਲਾਂ ਉਤੇ ਕਦੇ ਤਪਾਵਸੁ=ਨਿਆਂ ਨਹੀਂ ਹੁੰਦਾ, ਵਿਹੁ ਖਾਣ ਨਾਲ ਜਲਦੀ ਮਰ ਜਾਂਦਾ ਹੈ।

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥**

ਹੇ ਭਾਈ ! ਕਰਤੇ ਪੁਰਖ ਦਾ ਸੱਚਾ ਨਿਆਂ ਦੇਖੋ, ਕਿ ਜੇਹਾ ਕੋਈ ਕਰੇਗਾ ਤੇਹੋ ਜੇਹਾ ਕੋਈ ਫਲ ਪਾ ਲਵੇਗਾ।

**ਜਨ ਨਾਨਕ ਕਉ ਸਭ ਸੋਝੀ ਪਾਈ**
**ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸਭ ਜਨਾਂ ਨੂੰ ਸੋਝੀ-ਗਿਆਤ ਪਾਈ ਹੈ, ਹਰੀ ਦੇ ਦਰਵਾਜੇ ਦੀਆਂ ਗੱਲਾਂ ਆਖਕੇ ਤੁਹਾਨੂੰ ਸੁਣਾਈਆਂ ਹਨ ॥ ੧ ॥

**ਮਃ ੪ ॥ ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥**

ਜੋ ਪੁਰਸ਼ ਗੁਰਾਂ ਦੇ ਪ੍ਰਤੱਖ ਹੁੰਦਿਆਂ ਹੀ ਵਿਛੜ ਗਏ ਹਨ, ਉਨ੍ਹਾਂ ਨੂੰ ਪਰਮੇਸ਼ਰ ਦੇ ਦਰਵਾਜੇ ਢਈ ਨਾਹੀ=ਜਗ੍ਹਾ ਨਹੀਂ ਮਿਲਦੀ। ਇਹ ਇਸ਼ਾਰਾ ਮਰਵਾਹਿਆਂ ਵਲ ਹੈ ਕਿਉਂਕਿ ਮਰਵਾਹਿਆਂ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਛੱਡਕੇ ਤਪੇ ਨੂੰ ਜਾਕੇ ਗੁਰੂ ਧਾਰ ਲਿਆ ਸੀ।

**ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥**

ਜਿਹੜਾ ਕੋਈ ਉਨ੍ਹਾਂ ਨਿੰਦਕਾਂ ਨੂੰ ਜਾਕੇ ਮਿਲਦਾ ਹੈ, ਉਹ ਮੂੰਹੋਂ ਫਿਕੇ ਬਚਨ ਬੋਲਦਾ ਹੈ। ਵਾ:-ਮੂੰਹ ਦੇ ਰੰਗ ਫਿਕੇ ਪੈ ਜਾਂਦੇ ਹਨ ਅਤੇ ਮੂੰਹ ਉਤੇ ਲਾਹਨਤਾਂ ਰੂਪੀ ਥੁੱਕਾਂ ਹੀ ਥੁੱਕਾਂ ਪੈਂਦੀਆਂ ਹਨ।

ਯਥਾ:-ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸਟੀਐ ਮੁਹਿਥੁਕਾਂ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ ਪਾਨਾ ਲਹੈ ਸਜਾਇ ॥

**ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ ॥**

ਜੋ ਸਤਿਗੁਰੂ ਅਮਰਦਾਸ ਜੀ ਦੇ ਫਿਟਕਾਰੇ ਹੋਏ ਹਨ, ਉਹ ਸਾਰੇ ਜਗਤ ਦੇ ਫਿਟਕ ਰੇ ਹੋਏ ਹਨ, ਉਹ ਨਿਤਾਪ੍ਰਤੀ ਭੰਭਲ ਭੂਸੇ=ਧਕੇ ਧੋੜੇ ਖਾਂਦੇ ਹਨ। ਵਾ:-ਜਿਵੇਂ ਭੰਭਲ-ਤਤੀ ਸੁਆਹ ਉਤੇ ਜਲ ਪਾਈਏ ਤੇ ਉਹ ਭੁਸ ਭੁਸ ਕਰਦੀ ਹੈ ਐਸੇ ਮਨੁੱਖਾਂ ਦੇ ਹਿਰਦੇ ਸੜਦੇ ਰਹਿੰਦੇ ਹਨ।

**ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥**

ਜਿਨ੍ਹਾਂ ਨੇ ਆਪਣਾ ਗੁਰੂ ਗੋਪਿਆ=ਛਪਾਇਆ ਹੈ, ਉਹ ਕਈਆਂ ਦੇ ਢਹਾ=ਆਸਰੇ ਲੈਂਦੇ ਫਿਰਦੇ ਹਨ, ਵਾ:-ਢਾਹਾਂ ਮਾਰਦੇ ਫਿਰਦੇ ਹਨ।

**ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥**

ਉਨ੍ਹਾਂ ਦੀ ਤ੍ਰਿਸ਼ਨਾ ਰੂਪੀ ਭੁਖ ਕਦੇ ਉਤਰਦੀ ਨਹੀਂ, ਉਹ ਨਿਤਾਪ੍ਰਤੀ ਭੁਖਾ ਹੀ ਭੁਖਾ ਕੂਕਦੇ ਹਨ।
ਅਥਵਾ:-ਭੂ-ਪ੍ਰਿਥਵੀ, ਤੇ ਖਾ=ਅਕਾਸ ਦੇ ਪਦਾਰਥਾਂ ਲਈ ਭੁਖੇ ਹੋ ਕੇ ਕੂਕਦੇ ਹਨ।

**ਓਨ੍ਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ ॥**

ਉਨ੍ਹਾਂ ਦਾ ਕਿਹਾ ਹੋਇਆ ਬਚਨ ਕੋਈ ਸੁਣਦਾ ਨਹੀਂ, ਇਸ ਲਈ ਉਹ ਨਿਤਾਪ੍ਰਤੀ ਹੌਲ ਹੀ ਹੌਲ ਵਿਚ ਭਾਵ ਦਿਲ ਧੜਕਨ ਵਿਚ ਮਰਦੇ ਹਨ।

ਵਾ :–ਤੁਛ ਹੀ ਤੁਛਤਾਈ ਵਿਖੇ ਮਰਦੇ ਹਨ।

**ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨ੍ਾ ਅਗੈ ਪਿਛੈ ਥਾਉ ਨਾਹੀ ॥**

ਜੋ ਪੁਰਸ਼ ਸਤਿਗੁਰੂ ਅਮਰਦਾਸ ਜੀ ਦੀ ਵਡਿਆਈ ਨੂੰ ਦੇਖ ਨਹੀਂ ਸਕਦੇ, ਉਨ੍ਹਾਂ ਨੂੰ ਅਗੈ ਪਿਛੈ=ਲੋਕ ਪ੍ਰਲੋਕ ਵਿਚ ਜਗ੍ਹਾ ਨਹੀਂ ਮਿਲਦੀ।

**(ਪੰਨਾ ੩੦੯)**

**ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥**

ਜੋ ਪੁਰਸ਼ ਸਤਿਗੁਰਾਂ ਦੇ ਮਾਰੇ=ਸਰਾਪੇ ਹੋਏ ਹਨ, ਉਨ੍ਹਾਂ ਨੂੰ ਜੋ ਪੁਰਸ਼ ਜਾ ਕੇ ਮਿਲਦਾ ਹੈ, ਉਹ ਆਪਣੀ ਰਹਦੀ ਖੁਹਦੀ=ਖੁਚੀ ਬੁਚੀ ਹੋਈ ਸਾਰੀ ਪਤਆਬਰੋ ਗੁਆ ਲੈਂਦਾ ਹੈ।

ਅਥਵਾ :–ਰਹਿਕੇ' ਜੋ ਖੁਹਦੀ=ਖਹਿੰਦੇ ਹਨ, ਉਨ੍ਹਾਂ ਨੇ ਸਾਰੀ ਪ੍ਰਤਆਬਰੋ ਗੁਆ ਲੀਤੀ ਹੈ।

**ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥**

ਉਹ ਗੁਰਾਂ ਦੇ ਫਿਟਕਾਰੇ ਹੋਏ ਪੁਰਸ਼ ਪਹਿਲੇ ਹੀ ਕੁਸਟੀ=ਕੋਹੜੀ 'ਸਨ, ਜਿਹੜਾ ਭੀ ਉਸ ਨੂੰ ਮਿਲਦਾ ਹੈ, ਉਸ ਨੂੰ ਭੀ ਕੋਹੜ ਉਠਦਾ ਹੈ।

**ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥**

ਹਰ ਪ੍ਰਕਾਰ ਸੇ ਭਾਵ ਜਿਥੋਂ ਤਕ ਚਾਰਾ ਚਲੇ ਓਥੋਂ ਤਕ ਉਨ੍ਹਾਂ ਦਾ ਦਰਸ਼ਨ ਨਾ ਕਰੋ।

ਅਥਵਾ :–ਹੇ ਹਰੀ! ਉਨ੍ਹਾਂ ਮਨਮੁਖਾਂ ਦਾ ਦਰਸ਼ਨ ਨਾ ਕਰਵਾਓ, ਜੋ ਦ੍ਵੈਤ ਭਾ ਵਿਖੇ ਚਿਤ ਨੂੰ ਲਗਾਂਦੇ ਹਨ।

**ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥**

ਕਰਤੈ ਪੁਰਖ ਵਾਹਿਗੁਰੂ ਨੇ ਜੋ ਲੇਖ ਧੁਰ ਤੋਂ ਹੀ ਜੀਵਾਂ ਦੇ ਮੱਥੇ ਪਰ ਲਿਖ ਪਾਇਆ ਹੈ, ਉਸ ਨਾਲ ਕਿਸੇ ਦਾ ਕੁਝ ਚਾਰਾ=ਜ਼ੋਰ ਨਹੀਂ ਚਲਦਾ।

**ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥**

ਗੁਰੂ ਜੀ ਕਥਨ ਕਰਦੇ ਹਨ–ਹੇ ਭਾਈ! ਤੂੰ ਨਾਮ ਨੂੰ ਅਰਾਧਨਾ ਕਰ; ਕਿਉਂਕਿ ਤਿਸ ਪ੍ਰਲੋਕ ਦਰਗਾਹ ਵਿਚ ਨਾਮ ਤੋਂ ਬਿਨਾਂ ਹੋਰ ਕੋਈ ਕਰਮ ਧਰਮ ਅਪੜਿ=ਪਹੁੰਚ ਨਹੀਂ ਸਕਦਾ।

**ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥੨॥**

ਪਰਮੇਸ਼ਰ ਦੇ ਨਾਮ ਦੀ ਵਡਿਆਈ ਸਭ ਤੋਂ ਵੱਡੀ ਹੈ, ਨਿਤਾਪ੍ਰਤੀ ਪਰਮੇਸ਼ਰ ਦੀ ਚੜ੍ਹਾਈ ਹੋਈ ਵਡਿਆਈ ਸਵਾਈ ਹੋ ਕੇ ਚੜ੍ਹਦੀ ਹੈ॥੨॥

**ਮਃ ੪॥ ਜਿਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥**

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੁੰਦਿਆਂ ਹੀ ਜਿਸ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਗਦੀ ਪਰ ਬਿਠਾ ਕੇ ਟਿਕਾਇਆ ਹੈ, ਉਸ ਜਨ ਦੀ ਵਡਿਆਈ ਸਭ ਤੋਂ ਵੱਡੀ ਹੋ ਰਹੀ ਹੈ।

**ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥**

ਤਿਸ ਗੁਰੂ ਅਮਰਦਾਸ ਜੀ ਨੂੰ ਸਾਰਾ ਜਗਤ ਝੁਕਿਆ ਤੇ ਚਰਨੀਂ ਪਿਆ ਹੈ ਅਤੇ ਸਾਰੀ ਲੁਕਾਈ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਜਸ ਵਰਤ ਗਿਆ ਹੈ।

**ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ**
**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥**

ਉਸ ਨੂੰ ਖੰਡਾਂ ਬ੍ਰਹਿਮੰਡਾਂ ਦੇ ਸਾਰੇ ਜੀਵ ਨਮਸ਼ਕਾਰ ਕਰਦੇ ਹਨ, ਜਿਸ ਦੇ ਮੱਥੇ ਪਰ ਪੂਰਿਆਂ ਗੁਰਾਂ ਨੇ ਹੱਥ ਰਖਿਆ ਹੈ ਉਹ ਪੁਰਸ਼ ਸ਼ੁਭ ਗੁਣਾਂ ਨਾਲ ਪੂਰਨ ਹੁੰਦਾ ਹੈ।

**ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥**

ਗੁਰਾਂ ਦੀ ਵਡਿਆਈ ਨਿਤਾਪ੍ਰਤੀ ਸਵਾਈ ਤੋਂ ਸਵਾਈ ਚੜ੍ਹਦੀ ਹੈ ਉਸ ਦੇ ਬਰਾਬਰ ਕੋਈ ਅਪੜਿ ਨ ਸਕੋਈ—ਪਹੁੰਚ ਨਹੀਂ ਸਕਦਾ।

**ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ**
**ਆਪੇ ਪੈਜ ਰਖੈ ਪ੍ਰਭੁ ਸੋਈ ॥੩॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ—ਜਿਸ ਹਰੀ ਕਰਤੇ ਦੇ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪ ਹੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਗਦੀ ਤੇ ਬਿਠਾ ਕੇ ਟਿਕਾਇਆ ਹੈ, ਉਹ ਮੇਰਾ ਪ੍ਰਭੂ ਆਪ ਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਇਜ਼ਤ ਰਖਦਾ ਹੈ ॥ ੩ ॥

**ਪਉੜੀ ॥ ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥**

ਕਾਇਆ ਰੂਪੀ ਕੋਟੁ—ਕਿਲ੍ਹਾ ਅਪਾਰੁ—ਸ੍ਰੇਸ਼ਟ ਹੈ, ਇਸ ਦੇ ਅੰਦਰ ਇੰਦ੍ਰੀਆਂ ਰੂਪੀ ਹਟਨਾਲੇ—ਬਜ਼ਾਰ ਹਨ।

**ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥**

ਜੋ ਗੁਰਮੁਖ ਜਨ ਗੁਰਾਂ ਦੁਆਰੇ ਇੰਦ੍ਰੀਆਂ ਰੂਪੀ ਬਜ਼ਾਰ ਵਿਚੋਂ ਨਾਮ ਰੂਪੀ ਸੌਦਾ ਖਰੀਦਦੇ ਹਨ, ਉਹ ਹਰੀ ਰੂਪ ਵਸਤੂ ਨੂੰ ਸੰਭਾਲਦੇ ਹਨ।

**ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥**

ਹਰੀ ਨਾਮ ਰੂਪੀ ਨਿਧਾਨੁ—ਖਜ਼ਾਨੇ ਨੂੰ ਜੋ ਵਣਜਦੇ ਹਨ ਏਹੀ ਹੀਰੇ ਤੇ ਪਰਵਾਲੇ—ਮੂੰਗੇ ਹਨ। ਅਥਵਾ :—ਹੀਰਾ ਨਾਮ ਹੈ, ਵਾਲ—ਦੁੱਖਾਂ ਤੋਂ ਜਿਹੜਾ ਪਰੇ ਹੋਣਾ ਹੈ ਏਹੋ ਪਰਵਾਲੇ—ਮੂੰਗੇ ਹਨ।

**ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥**

ਜਿਹੜੇ ਪੁਰਸ਼ ਕਾਇਆਂ ਰੂਪੀ ਕਿਲ੍ਹੇ ਬਿਨਾਂ ਹੋਰ ਜਗ੍ਹਾਂ ਤੋਂ ਆਤਮ ਧਨ ਜਾਂ ਨਾਮ ਧਨ ਨੂੰ ਖੋਜਦੇ ਹਨ ਉਹ ਮੂਰਖ ਪੁਰਸ਼ ਬੇਤਾਲੇ=ਭੂਤਨੇ ਹਨ।

**ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥੧੫॥**

ਉਹ ਪੁਰਸ਼ ਭਰਮ ਕਰਕੇ ਸੰਸਾਰ ਉਜਾੜ ਵਿਚ ਇਸ ਤਰ੍ਹਾਂ ਭੁਆਏ ਜਾਂਦੇ ਹਨ, ਜਿਵੇਂ ਮਿਰਗੁ=ਹਰਨ ਕਸਤੂਰੀ ਪਿਛੇ ਝਾੜੀਆਂ ਨੂੰ ਭਾਲਦਾ ਫਿਰਦਾ ਹੈ, ਕਸਤੂਰੀ ਦਾ ਨਾਪਾ ਹੈ ਤਾਂ ਉਸ ਦੀ ਆਪਣੀ ਧੁੰਨੀ ਵਿਖੇ ਪਰ ਭਰਮ ਕਰਕੇ ਬਾਹਰ ਝਾੜੀਆਂ ਵਿਚ ਭਾਲਦਾ ਫਿਰਦਾ ਹੈ। ਇਸ ਪ੍ਰਕਾਰ ਜੀਵ ਨੂੰ ਸੁਖ ਤਾਂ ਆਪਣੀ ਬ੍ਰਿਤੀ ਦੀ ਇਕਾਗਰਤਾ ਵਿਚੋਂ ਮਿਲ ਰਿਹਾ ਹੈ ਪਰ ਇਹ ਬਾਹਰਲੇ ਪਦਾਰਥਾਂ ਵਿਚੋਂ ਮੰਨੀ ਬੈਠਾ ਹੈ ॥ ੧੫॥

**ਸਲੋਕ ਮਃ ੪ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ**
**ਸੁ ਅਉਖਾ ਜਗ ਮਹਿ ਹੋਇਆ ॥**

ਜਿਹੜਾ ਪੁਰਸ਼ ਪੂਰਿਆਂ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ, ਉਹ ਪੁਰਸ਼ ਜਗਤ ਵਿਚ ਅਉਖਾ=ਦੁਖੀ ਹੁੰਦਾ ਹੈ।

**ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥**

ਦੁਖਾਂ ਦਾ ਖੂਹ ਜੋ ਕੁੰਭੀ ਨਰਕ ਹੈ, ਉਸ ਨੂੰ ਫੜ ਕੇ ਉਸ ਜਗ੍ਹਾ ਢੋਇਆ=ਮੇਲਿਆ ਭਾਵ ਸੁਟਿਆ ਜਾਂਦਾ ਹੈ।

**ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥**

ਉਸਦੀਆਂ ਕੂਕ=ਉਚੀਆਂ ਪੁਕਾਰਾਂ ਕੋਈ ਸੁਣਦਾ ਨਹੀਂ, ਉਹ ਦੁਖੀ ਹੋ ਹੋ ਕੇ ਰੋਂਦਾ ਹੈ।

**ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ ॥**

ਉਸ ਨੇ ਹਲਤੁ ਪਲਤੁ=ਲੋਕ ਪ੍ਰਲੋਕ ਦਾ ਸਾਰਾ ਸੁਖ ਗਵਾ ਲਿਆ ਹੈ ਮੂਲੁ=ਸ੍ਵਾਸ ਲਾਹਾ=ਲਾਭ ਨਾਮ ਦਾ, ਅਥਵਾ:-ਮੂਲੁ=ਨਾਮ, ਤੇ ਆਤਮ ਸੁਖ ਦਾ ਲਾਹਾ=ਲਾਭ ਸਾਰਾ ਖੋਇਆ=ਗੁਆ ਦਿੱਤਾ ਹੈ।

**ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥**

ਅੰਤ ਨੂੰ ਉਹ ਪੁਰਸ਼ ਤੇਲੀ ਸੰਦਾ=ਦਾ ਬਲਦ ਕੀਤਾ ਜਾਂਦਾ ਹੈ, ਤੇ ਪ੍ਰਭੂ ਜੋ ਤੇਲੀ ਹੈ ਬਲਦ ਦਾ ਮਾਲਕ, ਉਹ ਨਿਤਾਪ੍ਰਤੀ ਭਲਕੇ=ਸਵੇਰੇ ਉਠ ਕੇ ਉਸ ਬਲਦ ਨੂੰ ਕੋਹਲੂ ਨਾਲ ਜੋਇਆ=ਜੋੜਦਾ ਹੈ।

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥**

ਉਹ ਹਰੀ ਨਿਤਾਪ੍ਰਤੀ ਜੀਵਾਂ ਦੇ ਸਭ ਕੁਝ ਕਰਤੱਬ ਵੇਖਦਾ ਸੁਣਦਾ ਹੈ, ਤਿਦੂ—ਉਸ ਤੋਂ ਕੁਝ ਗੁਝਾ—ਛਿਪਿਆ [ਲੁਕਿਆ] ਹੋਇਆ ਨਹੀਂ ਹੁੰਦਾ ।

**ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥**

ਜੈਸਾ ਕਿਸੀ ਨੇ ਪੂਰਬ ਜਨਮ ਵਿਚ ਬੀਜ ਬੋਇਆ ਸੀ, ਤੈਸਾ ਹੁਣ ਲੁਣੈ=ਕਟਦਾ ਹੈ, ਜਿਸ ਤਰ੍ਹਾਂ ਦਾ ਹੁਣ ਬੀਜੇਗਾ, ਉਸ ਤਰ੍ਹਾਂ ਦਾ ਅਗੇ ਲੁਣੈ=ਵੱਢੇਗਾ ।

**ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥**

ਜਿਸ ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਨੇ ਸਤਿਗੁਰਾਂ ਦੇ ਚਰਨਾਂ ਨੂੰ ਧੋਣਾ ਕੀਤਾ ਹੈ ।

**ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥**

ਉਹ ਗੁਰ=ਪੂਜਨੀਕ ਸਤਿਗੁਰਾਂ ਦੇ ਪਿਛੇ ਲਗ ਕੇ ਇਸ ਤਰ੍ਹਾਂ ਤਰ ਗਿਆ ਹੈ, ਜਿਵੇਂ ਕਾਠ—ਬੇੜੀ ਦਾ ਸੰਗ ਕਰਕੇ ਲੋਹਾ ਤਰ ਜਾਂਦਾ ਹੈ ।

**ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੂੰ ਹਰਿ ਹਰਿ ਨਾਮ ਨੂੰ ਧਿਆਉਣਾ ਕਰ, ਜਿਨ੍ਹਾਂ ਨੇ ਹਰਿ ਹਰਿ ਨਾਮੀ ਨੂੰ ਜਪਿਆ ਹੈ ਉਨ੍ਹਾਂ ਨੂੰ ਹੀ ਸੁਖ ਪ੍ਰਾਪਤ ਹੋਇਆ ਹੈ ॥੧॥

**ਮਃ ੪ ॥ ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥**

ਉਹ ਸੁਹਾਗਵੰਤੀਆਂ ਵਡੇ ਭਾਗਾਂ ਵਾਲੀਆਂ ਹਨ ਜਿਨ੍ਹਾਂ ਗੁਰਮੁਖ ਇਸਤ੍ਰੀਆਂ ਨੂੰ ਹਰੀ ਰਾਜਾ ਪਤੀ ਮਿਲਿਆ ਹੈ ।

**ਅੰਤਰ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੨॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੇ ਅੰਦਰ ਗਿਆਨ ਦੀ ਜੋਤ ਪ੍ਰਕਾਸ਼ੀ ਹੈ ਉਹ ਨਾਮੀ ਪ੍ਰਭੂ ਵਿਖੇ ਸਮਾਈਆਂ ਹਨ ॥੨॥

**ਪਉੜੀ ॥ ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**

ਸਾਰਿਆਂ ਸਰੀਰਾਂ ਵਿਚੋਂ ਇਹ ਮਨੁਖਾ ਸਰੀਰ ਧਰਮ ਰੂਪ ਹੈ ਜਿਸ ਮਨੁਖਾ ਸਰੀਰ ਦੇ ਅੰਦਰ ਸਚੇ ਦੀ ਜੋਤਿ ਹੈ । ਅਥਵਾ :—ਸਚੇ ਪ੍ਰਭੂ ਦੀ ਜੋਤਿ=ਗਿਆਤ ਹੈ ।

**ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥**

ਰਤਨ=ਵੈਰਾਗ ਆਦਿਕ ਸ਼ੁਭ ਗੁਣ ਇਸ ਵਿਚ ਗੁਹਜ=ਗੁਪਤ ਲੁਕ ਰਹੇ ਹਨ, ਪਰ ਕੋਈ ਵਿਰਲਾ ਸੇਵਕ ਗੁਰਮੁਖਿ=ਗੁਰਾਂ ਦੁਆਰੇ ਖੋਤਿ=ਵਿਚਾਰ ਕੇ, ਵਾ:=ਖੋਜ ਕੇ [ਢੂੰਢ ਕੇ] ਕਢਦਾ ਹੈ ।

**ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥**

ਜਾਂ ਜੀਵਾਤਮਾ ਨੂੰ ਰਾਮ ਰੂਪ ਕਰਕੇ ਪਛਾਣਿਆ ਤਾਂ ਇਕੋ ਇਕ ਪਰਮਾਤਮਾ ਨੂੰ ਓਤਿ ਪੋਤਿ=ਤਾਣੇ ਪੇਟੇ ਵਾਂਙੂ ਸਾਰਿਆਂ ਵਿਚ ਰਵਿਆ ਨਿਸਚੇ ਕੀਤਾ।

**ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥**

ਫਿਰ ਇਕ ਨੂੰ ਅੱਖਾਂ ਨਾਲ ਦੇਖਿਆ, ਇਕ ਨੂੰ ਹੀ ਮਨ ਵਿਚ ਮਨਨ ਕੀਤਾ ਅਤੇ ਸ੍ਰਵਣ=ਕੰਨਾਂ ਦੀ ਸਰੋਤ ਸ਼ਕਤੀ ਦਵਾਰਾ ਇਕ ਨੂੰ ਹੀ ਸੁਣਨਾ ਕੀਤਾ ਹੈ।

**ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥੧੯॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਭਾਈ! ਤੂੰ ਨਾਮ ਨੂੰ ਜਪਣਾ ਕਰ, ਤਾਂ ਤੇਰੀ ਵਲੋਂ ਸਚੁ=ਨਿਸਚੇ ਕਰਕੇ ਸਚੇ ਦੀ ਸੇਵਾ ਹੋਤਿ=ਹੁੰਦੀ ਰਹੇਗੀ ॥੧੯॥

## (ਪੰਨਾ ੩੧੦)

## ਸਲੋਕ ਮਃ ੪ ॥

**ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ ॥**

ਜਿਨ੍ਹਾਂ ਦੇ ਮਨ ਵਿਚ ਹਰੀ ਨਾਮ ਵਸਿਆ ਹੈ ਉਨ੍ਹਾਂ ਦੇ ਹਿਰਦੇ ਵਿਚ ਸਾਰੇ ਰਸ=ਅਨੰਦ ਹਨ। ਵਾ:-ਸਾਰਿਆਂ ਰਸਾਂ ਦਾ ਮਾਲਕ ਪ੍ਰਭੂ ਉਨ੍ਹਾਂ ਦੇ ਹਿਰਦੇ ਵਿਚ ਹੈ।

**ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ॥**

ਹਰੀ ਦੀ ਦਰਗਹ ਵਿਚ ਉਨ੍ਹਾਂ ਦੇ ਮੂੰਹ ਉਜਲੇ ਹਨ ਅਤੇ ਸਾਰੇ ਲੋਕ ਉਨ੍ਹਾਂ ਦਾ ਦਰਸ਼ਨ ਵੇਖਣ ਵਾਸਤੇ ਜਾਂਦੇ ਹਨ।

**ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥**

ਜਿਨ੍ਹਾਂ ਨੇ ਨਿਰਭਉ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕੀਤਾ ਹੈ ਉਨ੍ਹਾਂ ਨੂੰ ਕੋਈ ਭਉ=ਡਰ ਨਹੀਂ ਹੁੰਦਾ।

**ਹਰਿ ਉਤਮੁ ਤਿਨੀ ਸਰੇਵਿਆ ਜਿਨ੍ ਕਉ ਧੁਰਿ ਲਿਖਿਆ ਆਹਿ ॥**

ਜਿਨ੍ਹਾਂ ਨੂੰ ਧੁਰ ਦਾ ਸ਼ੁਭ ਲੇਖ ਲਿਖਿਆ ਆਇਆ ਹੈ ਉਨ੍ਹਾਂ ਨੇ ਉਤਮ ਹਰੀ ਨੂੰ ਸੇਵਨਾ ਕੀਤਾ ਹੈ।

**ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ ॥**

ਜਿਨ੍ਹਾਂ ਦੇ ਮਨ ਵਿਚ ਹਰੀ ਵਸਿਆ ਹੈ, ਤਿਨ੍ਹਾਂ ਨੂੰ ਹਰੀ ਦੀ ਦਰਗਹ ਵਿਚ ਜਸ ਰੂਪੀ ਪੁਸ਼ਾਕ ਪਹਿਨਾਈ ਜਾਂਦੀ ਹੈ।

**ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ ॥**

ਉਹ ਆਪ ਤਾਂ ਸਾਰੇ ਕੁਟੰਬ ਸਮੇਤ ਤਰ ਗਏ ਹਨ ਅਤੇ ਉਨ੍ਹਾਂ ਦੇ ਪਿਛੇ ਲਗਕੇ ਸਾਰਾ ਜਗਤ ਜਮਾਂ ਤੋਂ ਛੁਟ ਜਾਂਦਾ ਹੈ।

**ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਐਸੇ ਬੇਨਤੀ ਕਰੋ ਹੇ ਹਰੀ! ਮੈਂ ਜਨ ਨੂੰ ਗੁਰਮੁਖ ਜਨਾਂ ਨਾਲ ਮੇਲਣਾ ਕਰ, ਅਸੀਂ ਉਨ੍ਹਾਂ ਗੁਰਮੁਖ ਜਨਾਂ ਨੂੰ ਵੇਖ ਵੇਖਕੇ ਜਿਊਂਦੇ ਹਾਂ ॥ ੧ ॥

**ਮਃ ੪ ॥ ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**

ਉਹ ਪ੍ਰਤੱਖ ਧਰਤੀ ਹਰੀਆਵਲੀ=ਰੌਣਕ ਵਾਲੀ ਹੋਈ ਹੈ ਜਿਸ ਧਰਤੀ ਪਰ ਮੇਰਾ ਸਤਿਗੁਰੂ ਆ ਕੇ ਬੈਠਾ ਹੈ। ਅਥਵਾ:—ਉਹ ਬੁੱਧੀ ਰੂਪੀ ਧਰਤੀ ਸ਼ੁਭਗੁਣਾਂ ਕਰਕੇ ਹਰੀਆਵਲੀ ਹੋਈ ਹੈ ਜਿਸ ਬੁੱਧੀ ਵਿਖੇ ਮੇਰੇ ਸਤਿਗੁਰਾਂ ਦਾ ਉਪਦੇਸ਼ ਆ ਕੇ ਬੈਠਾ ਹੈ।

**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥**

ਉਹ ਮਨੁੱਖ ਵੀ ਹਰੀਆਵਲੇ—ਆਨੰਦ ਹੋਏ ਹਨ ਜਿਨ੍ਹਾਂ ਨੇ ਮੇਰੇ ਸਤਿਗੁਰਾਂ ਦਾ ਦਰਸ਼ਨ ਜਾਕੇ ਦੇਖਿਆ ਹੈ।

**ਧਨੁ ਧੰਨੁ ਪਿਤਾ** ਪਿਤਾ ਬਾਬਾ "ਤੇਜ ਭਾਨ" ਜੀ ਧੰਨਤਾ ਦੇ ਜੋਗ ਹਨ।

**ਧਨੁ ਧੰਨੁ ਕੁਲੁ** ਉਹ ਭਲਿਆਂ ਦੀ ਕੁਲ ਵੀ ਧੰਨਤਾ ਦੇ ਜੋਗ ਹੈ।

**ਧਨੁ ਧਨੁ ਸੁ ਜਨਨੀ** ਉਹ ਮਾਤਾ "ਬਖਤ ਕੌਰ" ਵੀ ਧੰਨਤਾ ਦੇ ਜੋਗ ਹੈ।

**ਜਿਨਿ ਗੁਰੂ ਜਣਿਆ ਮਾਇ ॥** ਜਿਸ ਮਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਜਣਿਆ=ਪੈਦਾ ਕੀਤਾ ਹੈ।

**ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ**

ਸ੍ਰੀ ਗੁਰੂ ਅਮਰਦਾਸ ਜੀ ਧੰਨਤਾ ਦੇ ਜੋਗ ਹਨ ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਜਪਿਆ ਹੈ।

**ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥**

ਉਹ ਆਪ ਭੀ ਤਰੇ ਹਨ ਅਤੇ ਜਿਨ੍ਹਾਂ ਗੁਰਮੁਖਾਂ ਨੇ ਉਨ੍ਹਾਂ ਦਾ ਦਰਸ਼ਨ ਵੇਖਿਆ ਹੈ ਉਨ੍ਹਾਂ ਨੂੰ ਭੀ ਗੁਰਾਂ ਨੇ ਜਮਾਂ ਤੋਂ ਛੁਡਾ ਲਿਆ ਹੈ।

**ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥੨॥**

ਹੇ ਹਰੀ! ਦਇਆ ਕਰਕੇ ਸਾਨੂੰ ਸਤਿਗੁਰਾਂ ਨਾਲ ਮੇਲਣਾ ਕਰ, ਜੋ ਅਸੀਂ ਜਨ ਉਨ੍ਹਾਂ ਦੇ ਪਵਿਤ੍ਰ ਪਾਇ—ਚਰਨ ਧੋਣਾ ਕਰੀਏ ॥੨॥

**ਪਉੜੀ ॥ ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥**

ਸਚੁ=ਨਿਸਚੇ ਕਰਕੇ ਸਚੇ ਸਤਿਗੁਰ ਦੇਵ ਜੀ ਅਮਰੁ—ਮਰਨ ਤੋਂ ਰਹਿਤ ਹਨ, ਜਿਸ ਗੁਰੂ ਨੇ ਉਰਿ ਅੰਦਰਿ=ਹਿਰਦੇ ਵਿਚ ਹਰੀ ਨੂੰ ਧਾਰਿਆ ਹੋਇਆ ਹੈ।

**ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥**

ਸਚ ਮੁਚ ਸਤਿਗੁਰ ਦੇਵ ਜੀ ਸਚੇ ਪੁਰਖ ਹਨ ਜਿਨ੍ਹਾਂ ਨੇ ਆਪਣੇ ਅੰਦਰੋਂ ਕਾਮ ਕ੍ਰੋਧ ਆਦਿਕ ਵਿਸ਼ਿਆਂ ਨੂੰ ਮਾਰਿਆ ਹੋਇਆ ਹੈ।

**ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ ਸਾਧਾਰਿਆ ॥**

ਜਾਂ ਪੂਰਿਆਂ ਸਤਿਗੁਰਾਂ ਨੂੰ ਵੇਖਿਆ ਤਾਂ ਜਗਿਆਸੂ ਦਾ ਮਨ ਅੰਦਰੋਂ ਸਾਧਾਰਿਆ= ਸ+ਅਧਾਰਿਆ—ਸਹਿਤ ਆਸਰੇ ਦੇ ਹੋ ਗਿਆ।

**ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਿ ਵਾਰਿਆ ॥**

ਆਪਣੇ ਗੁਰਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ, ਇਕ ਵਾਰੀ ਨਹੀਂ, ਸਦਾ ਸਦਾ ਮੈਂ ਘੁਮਿ ਵਾਰਿਆ=ਵਾਰਨੇ ਫੇਰਨੇ ਜਾਂਦਾ ਹਾਂ।

**ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥੧੭॥**

ਗੁਰਮੁਖਾਂ ਨੇ ਮਨੁਖਾ ਜਨਮ ਜਿਤ ਲਿਆ ਭਾਵ ਸਫਲਾ ਕਰ ਲਿਆ ਹੈ ਅਤੇ ਮਨਮੁਖਾਂ ਨੇ ਮਨੁਖਾ ਜਨਮ ਹਾਰ ਦਿਤਾ ਭਾਵ ਨਿਸਫਲ ਗਵਾ ਲਿਆ ਹੈ ॥੧੭॥

**ਸਲੋਕ ਮਃ ੪ ॥**

**ਕਰਿ ਕਿਰਪਾ ਸਤਿਗੁਰੁ ਮੇਲਿਓਨੁ ਮੁਖਿ ਗੁਰਮੁਖਿ ਨਾਮੁ ਧਿਆਇਸੀ ॥**

ਪ੍ਰਭੂ ਨੇ ਕਿਰਪਾ ਕਰਕੇ ਜਿਸਨੂੰ ਸਤਿਗੁਰਾਂ ਨਾਲ ਮੇਲਣਾ ਕੀਤਾ ਹੈ, ਉਹ ਗੁਰਮੁਖ ਜਨ ਮੂੰਹ ਨਾਲ ਪਰਮੇਸ਼ਰ ਦੇ ਨਾਮ ਨੂੰ ਧਿਆਉਂਦਾ ਹੈ।

ਅਥਵਾ:-ਮੁਖਿ ਗੁਰਮੁਖਿ—ਮੁਖੀ ਗੁਰਾਂ ਦਵਾਰੇ ਨਾਮ ਨੂੰ ਧਿਆਉਂਦਾ ਹੈ।

**ਸੋ ਕਰੇ ਜਿ ਸਤਿਗੁਰ ਭਾਵਸੀ ਗੁਰੁ ਪੂਰਾ ਘਰੀ ਵਸਾਇਸੀ ॥**

ਉਹ ਗੁਰਮੁਖ ਓਹੀ ਕੰਮ ਕਰਦਾ ਹੈ ਜਿਹੜਾ ਕੰਮ ਸਤਿਗੁਰਾਂ ਨੂੰ ਭਾਉਂਦਾ ਹੈ, ਇਸ ਲਈ ਪੂਰੇ ਗੁਰੂ ਉਸ ਨੂੰ ਸਰੂਪ ਘਰ ਵਿਚ ਵਸਾਂਵਦੇ ਹਨ।

**ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ ਗਵਾਇਸੀ ॥**

ਜਿਨ੍ਹਾਂ ਦੇ ਅੰਦਰ ਨਾਮ ਨਿਧੀਆਂ ਦਾ ਖਜ਼ਾਨਾ ਹੈ ਪ੍ਰਭੂ ਉਨ੍ਹਾਂ ਦਾ ਸਾਰਾ ਡਰ ਗਵਾ ਦਿੰਦਾ ਹੈ।

**ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ ॥**

ਜਿਸਨੂੰ ਰਖਣ ਵਾਲਾ ਹਰੀ ਆਪ ਹੁੰਦਾ ਹੈ, ਉਸਨੂੰ ਮਾਰਨ ਵਾਲੀ ਹੋਰ ਕਿਤਨੀ ਹੀ ਦੁਨੀਆਂ ਝਖਿ ਝਖਿ=ਖਪ ਖਪਕੇ ਚਲੀ ਜਾਂਦੀ ਹੈ ਪਰ ਉਸਦਾ ਵਾਲ ਵੀ ਵਿੰਗਾ ਨਹੀਂ ਕਰ ਸਕਦੀ।

**ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤਿ ਪਲਤਿ ਛੋਡਾਇਸੀ ॥੧॥**

ਗੁਰੂ ਜੀ ਕਥਨ ਕਰਦੇ ਹਨ ਹੇ ਭਾਈ ! ਤੂੰ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰ, ਜੋ ਹਰੀ ਦਾ ਨਾਮ ਹੀ ਤੈਨੂੰ ਹਲਤਿ ਪਲਤਿ=ਲੋਕ ਪ੍ਰਲੋਕ ਦੇ ਦੁਖਾਂ ਤੋਂ ਛੁਡਾ ਲਵੇਗਾ ॥੧॥

**ਮਃ ੪ ॥ ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥**

ਗੁਰ ਸਿਖਾਂ ਦੇ ਮਨ ਵਿਚ ਗੁਰ=ਪੂਜਨੀਕ ਸਤਿਗੁਰਾਂ ਦੀ ਵਡਿਆਈ ਭਾਉਂਦੀ ਹੈ।

**ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ॥**

ਹਰੀ ਆਪ ਹੀ ਸਤਿਗੁਰਾਂ ਦੀ ਪੈਜ ਰਖਦਾ ਹੈ ਇਸ ਕਰਕੇ ਸਤਿਗੁਰਾਂ ਦੀ ਵਡਿਆਈ ਨਿਤਾਪ੍ਰਤੀ ਸਵਾਈ ਤੋਂ ਸਵਾਈ ਚੜ੍ਹ ਰਹੀ ਹੈ।

**ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥**

ਸਤਿਗੁਰਾਂ ਦੇ ਮਨ ਵਿਚ ਪਾਰਬ੍ਰਹਮ ਵਸ ਰਿਹਾ ਹੈ, ਇਸ ਕਰਕੇ ਪਾਰਬ੍ਰਹਮ ਆਪ ਹੀ ਗੁਰਾਂ ਨੂੰ ਦੁਸ਼ਟਾਂ ਦੋਖੀਆਂ ਤੋਂ ਛੁਡਾਉਂਦਾ ਹੈ।

**ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥**

ਗੁਰੂ=ਪੂਜਨੀਕ ਸਤਿਗੁਰਾਂ ਦੇ ਸਰੀਰ ਦਾ ਤਾਣੁ=ਬਲ ਅਤੇ ਮਨ ਦਾ ਦੀਬਾਣੁ=ਆਸਰਾ ਹਰੀ ਆਪ ਹੀ ਹੈ। ਤਿਸ ਹਰੀ ਨੇ ਸਾਰੀ ਦੁਨੀਆਂ ਲਿਆਕੇ ਗੁਰਾਂ ਅਗੇ ਨਿਵਾਈ ਹੈ।

**ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨ ਕੇ ਸਭਿ ਪਾਪ ਗਵਾਈ ॥**

ਜਿਨ੍ਹਾਂ ਨੇ ਪ੍ਰੇਮ ਕਰਕੇ ਮੇਰੇ ਸਤਿਗੁਰਾਂ ਦਾ ਦਰਸ਼ਨ ਵੇਖਿਆ ਹੈ, ਉਨ੍ਹਾਂ ਦੇ ਸਾਰੇ ਪਾਪ ਗਵਾਚ ਗਏ ਹਨ।

**ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥**

ਹਰੀ ਦੀ ਦਰਗਾਹ ਵਿਚ ਉਨ੍ਹਾਂ ਦੇ ਮੂੰਹ ਉਜਲੇ ਹੋਏ ਹਨ ਅਤੇ ਉਨ੍ਹਾਂ ਨੇ ਬਹੁਤ ਹੀ ਸੋਭਾ ਪਾਉਣਾ ਕੀਤੀ ਹੈ।

**ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥**

ਗੁਰੂ ਜੀ ਕਥਨ ਕਰਦੇ ਹਨ ਮੈਂ ਜਨ ਉਨ੍ਹਾਂ ਦੀ ਚਰਨ ਧੂੜੀ ਮੰਗਦਾ ਹਾਂ,
ਜੋ ਗੁਰੂ ਦੇ ਸਿਖ ਮੇਰੇ ਭਰਾ ਹਨ ॥ ੨॥

**ਪਉੜੀ ॥ ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥**

ਸਚੁ=ਨਿਸਚੇ ਕਰਕੇ ਜਿਸ ਸਚੇ ਪ੍ਰਭੂ ਦੀ ਵਡਿਆਈ ਸਾਰੇ ਹੋ ਰਹੀ ਹੈ, ਉਸ ਸਚੇ ਦੀ ਸਿਫਤ ਨੂੰ ਹਉ=ਮੈਂ ਆਖਿ=ਮੂੰਹ ਦਵਾਰੇ ਸਲਾਹੁੰਦਾ ਹਾਂ।

**(ਪੰਨਾ ੩੧੧) ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥**

ਸਚਾ ਜੋ ਸਲਾਹਣੇ ਜੋਗ ਪਰਮਾਤਮਾ ਹੈ ਉਸ ਸਚੇ ਨੂੰ ਭਗਤ ਜਨ ਸਲਾਹੁੰਦੇ ਹਨ, ਪਰ ਉਸ ਸਚੇ ਦੀ ਕੀਮਤ ਕਿਸੇ ਨੇ ਭੀ ਨਹੀਂ ਪਾਈ ।

**ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥**

ਜਿਨ੍ਹਾਂ ਗੁਰਮੁਖਾਂ ਨੇ ਸਚ ਨਾਮ ਜਪ ਕੇ ਸਚਾ ਆਤਮ ਰਸ ਚੱਖਣਾ ਕੀਤਾ ਹੈ, ਉਹ ਸੰਸਾਰਕ ਪਦਾਰਥਾਂ ਵਲੋਂ ਤ੍ਰਿਪਤ ਹੋ ਕੇ ਆਘਾਈ=ਰੱਜ ਰਹੇ ਹਨ । ਅਥਵਾ :-ਇਸ ਲੋਕ ਦੇ ਪਦਾਰਥਾਂ ਵਲੋਂ ਵੀ ਤ੍ਰਿਪਤ ਅਤੇ ਪਰਲੋਕ ਦੇ ਪਦਾਰਥਾਂ ਵਲੋਂ ਵੀ ਆਘਾਈ=ਰੱਜ ਰਹੇ ਹਨ ।

**ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥**

ਇਸ ਹਰੀ ਰਸ ਦੇ ਅਨੰਦ ਨੂੰ ਓਹੀ ਗੁਰਮੁਖ ਜਾਣਦੇ ਹਨ ਜਿਨ੍ਹਾਂ ਨੇ ਇਹ ਰਸ ਚੱਖਿਆ ਹੈ । ਜਿਵੇਂ ਗੂੰਗੇ ਦੀ ਖਾਧੀ ਹੋਈ ਮਿਠਿਆਈ ਦੇ ਸ੍ਵਾਦ ਨੂੰ ਉਹ ਗੂੰਗਾ ਹੀ ਜਾਣਦਾ ਹੈ ਹੋਰ ਕੋਈ ਨਹੀਂ ਜਾਣ ਸਕਦਾ ।

**ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਾਧਾਈ ॥੧੯॥**

ਜਿਸ ਨੇ ਪੂਰੇ ਗੁਰਾਂ ਦੁਆਰੇ ਹਰੀ ਪ੍ਰਭੂ ਨੂੰ ਸੇਵਣਾ ਕੀਤਾ ਹੈ ਉਸ ਦੇ ਮਨ ਵਿਚ ਅਨੰਦ ਦੀ ਵਧਾਈ ਵਜੀ=ਪ੍ਰਗਟ ਹੋਈ ਹੈ ॥ ੧੯ ॥

**ਸਲੋਕ ਮਃ ੪ ॥ ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥**

ਜਿਨ੍ਹਾਂ ਦੇ ਸਰੀਰ ਅੰਦਰ ਉਮਰਥਲ=ਗਦ ਦਾਨਾ ਫੋੜਾ* ਹੈ ਉਸ ਦੀ ਸੂਲੀਆ=ਪੀੜਾ ਨੂੰ ਓਹੀ ਮਨੁਖ ਜਾਣਦੇ ਹਨ । ਏਸੇ ਤਰ੍ਹਾਂ ਜਿਨ੍ਹਾਂ ਜਗਿਆਸੂਆਂ ਦੇ ਅੰਦਰ ਪ੍ਰਭੂ ਦਾ ਵਿਛੋੜਾ ਹੈ ਉਸ ਦੇ ਦੁਖ ਨੂੰ ਉਹ ਜਗਿਆਸੂ ਹੀ ਜਾਣਦੇ ਹਨ ।

ਅਥਵਾ :-ਜਿਨ੍ਹਾਂ ਦੀ ਉਮਰਾ ਦਾ ਥੱਲਾ ਆ ਗਿਆ ਹੈ ਭਾਵ ਜੋ ਅਤੀਅੰਤ ਬੁਢੇ ਹੋ ਗਏ ਹਨ ਉਨ੍ਹਾਂ ਦੇ ਅੰਦਰ ਜੋ ਪੀੜਾ ਹੁੰਦੀ ਹੈ ਉਸ ਪੀੜਾ ਨੂੰ ਉਹ ਬਿਰਧ ਪੁਰਸ਼ ਹੀ ਜਾਣਦੇ ਹਨ ।

ਅਥਵਾ :-ਜਿਨ੍ਹਾਂ ਦੇ ਅੰਦਰੋਂ ਅੰਤਹਕਰਣ ਰੂਪ ਥਲ=ਅਸਥਾਨ ਉਮਰ=ਉਮਗਿਆ ਭਾਵ ਅਤੀਅੰਤ ਪ੍ਰੇਮ ਦੇ ਸਹਿਤ ਹੋਇਆ ਹੈ ਤੇ ਪ੍ਰਭੂ ਨਾਲ ਮਿਲਾਪ ਨਹੀਂ ਹੋਇਆ ਉਸ ਨੂੰ ਜੋ ਦੁਖ ਅਨੁਭਵ ਹੁੰਦਾ ਹੈ ਉਸ ਸੂਲੀਆ=ਦੁਖ ਨੂੰ ਓਹੀ ਜਾਣਦਾ ਹੈ ।

**ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥**

ਜਾਂ ਉਹ ਹਰੀ ਉਸ ਵਿਛੋੜੇ ਦੇ ਦੁਖ ਨੂੰ ਜਾਣਦਾ ਹੈ ਤਾਂ ਮੈਂ ਤਿਨ ਵਿਟਹੁ=ਤਿਸ ਹਰੀ ਉਤੋਂ ਸਦਾ ਹੀ ਘੁਮਿ ਘੋਲੀਆ=ਵਾਰੀ ਘੋਲੀ ਜਾਂਦਾ ਹਾਂ ।

---

* ਇਸ ਫੋੜੇ ਦੇ ਤਿੰਨ ਨਾਂ ਹਨ-ਗਦੋ ਦਾਨਾ, ਅੰਦ੍ਰਿਸ਼ਟ ਫੋੜਾ, ਮੂੰਗਲੀ ਫੋੜਾ ।

**ਹਰਿ ਮੇਲਹੁ ਸਜਣੁ ਪੁਰਖੁ ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥**

ਹੇ ਹਰੀ ! ਮੈਨੂੰ ਸੰਤਾਂ ਸਜਣਪੁਰਖਾਂ ਨਾਲ ਮੇਲਣਾ ਕਰੋ, ਮੇਰਾ ਸਿਰ ਉਨ੍ਹਾਂ ਉਤੋਂ ਕੁਰਬਾਨ ਹੋ ਕੇ ਉਹਨਾਂ ਦੇ ਚਰਨਾਂ ਤਲੇ ਰੁਲਦਾ ਹੈ।

**ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ ॥**

ਜਿਹੜਾ ਸਿਖ ਗੁਰਾਂ ਦੀ ਦਸੀ ਹੋਈ ਕਾਰ ਨੂੰ ਕਮਾਉਂਦਾ ਹੈ, ਮੈਂ ਉਸ ਦੇ ਦਾਸਾਂ ਦਾ ਗੋਲੀਆ—ਦਾਸ ਹਾਂ।

**ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ ॥**

ਜਿਹੜੇ ਮਨੁਖ ਹਰੀ ਦੇ ਚਲੂਲੈ=ਗਾਹੜੇ ਰੰਗਿ—ਪ੍ਰੇਮ ਵਿਚ ਰਤੇ ਹਨ, ਉਨ੍ਹਾਂ ਦੀ ਬੁੱਧੀ ਰੂਪੀ ਚੋਲੀ ਹਰੀ ਦੇ ਰੰਗਿ—ਅਨੰਦ ਵਿਚ ਭਿੱਜੀ ਹੈ।

**ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਹਰੀ ਨੇ ਕਿਰਪਾ ਕਰਕੇ ਮੈਨੂੰ ਗੁਰਾਂ ਨਾਲ ਮੇਲਣਾ ਕੀਤਾ, ਤਾਂ ਮੈਂ ਆਪਣਾ ਸਿਰ ਗੁਰਾਂ ਪਾਸ ਮੂਲ ਵੇਚ ਦਿਤਾ।
ਭਾਵ ਹੰਕਾਰ ਨੂੰ ਛੱਡ ਕੇ ਗੁਰਾਂ ਪਾਸੋਂ ਨਾਮ ਲੈ ਲੀਤਾ ॥੧॥ ਜਗਿਆਸੂ ਬੇਨਤੀ ਕਰਦਾ ਹੈ :—

**ਮਃ ੪ ॥ ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥**

ਇਹ ਸਰੀਰ ਔਗੁਣਾਂ ਨਾਲ ਭਰਿਆ ਹੋਇਆ ਹੈ, ਹੇ ਸੰਤੋ ! ਇਹ ਕਿਸ ਤਰ੍ਹਾਂ ਨਿਰਮਲ ਹੋਵੇ ? ਉੱਤਰ:—

**ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥**

ਮੁਖੀ ਗੁਰਾਂ ਪਾਸੋਂ ਸ਼ੁਭ ਗੁਣਾਂ ਨੂੰ ਵੇਹਾਝੀਅਹਿ=ਖਰੀਦਨਾ ਕਰ ਅਤੇ ਹਉਮੈ ਦੀ ਮੈਲ ਨੂੰ ਧੋ ਕੇ ਕਢ ਦੇਹ ਤਾਂ ਇਹ ਮਨ ਨਿਰਮਲ ਹੋਵੇਗਾ।

**ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥**

ਪ੍ਰੇਮ ਨਾਲ ਸਚ ਨਾਮ ਨੂੰ ਖਰੀਦਣਾਂ ਕਰ, ਤਾਂ ਤੈਨੂੰ ਸਚ ਦੀ ਪ੍ਰਾਪਤੀ ਰੂਪ ਸੌਦਾ ਪ੍ਰਾਪਤ ਹੋਵੇਗਾ।

**ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥**

ਜਿਸ ਨੂੰ ਉਸ ਹਰੀ ਦਾ ਲਾਭਦਾਇਕ ਨਾਮ ਭਾਉਂਦਾ ਹੈ ਉਸ ਨੂੰ ਮੂਲਿ=ਕਦੇ ਵੀ ਘਾਟਾ ਨਹੀਂ ਆਉਂਦਾ।

**ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੂੰ ਧੁਰ ਦਾ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਪ੍ਰਾਪਤ ਹੁੰਦਾ ਹੈ, ਤਿਨ੍ਹਾਂ ਨੇ ਸਚ ਨਾਮ ਨੂੰ ਵਣੰਜਿਆ=ਖਰੀਦਿਆ ਹੈ ॥ ੨ ॥

## ਪਉੜੀ ॥ ਸਾਲਾਹੀ ਸਚੁ ਸਾਲਾਹਣਾ ਸਚੁ ਸਚਾ ਪੁਰਖੁ ਨਿਰਾਲੇ ॥

ਸਚਾ ਜੋ ਸਲਾਹੁਣੇ ਜੋਗ ਹੈ ਉਸ ਸਚੇ ਨੂੰ ਸਲਾਹੁਣਾ ਕਰ, ਉਹ ਸਚਾ ਪੁਰਖ ਸਾਰਿਆਂ ਤੋਂ ਨਿਰਾਲੇ=ਵਖਰਾ ਭਾਵ ਅਸੰਗ ਹੈ।

## ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥

ਸਚਾਨਾਮ ਸੇਵੀ=ਜਪਣ ਕਰਕੇ ਸਚਾ ਵਾਹਿਗੁਰੂ ਮਨ ਵਿਚ ਵਸਦਾ ਹੈ ਅਤੇ ਇਹ ਨਿਸਚੇ ਹੁੰਦਾ ਹੈ ਕਿ ਸਚਾ ਹਰੀ ਸਚਮੁਚ ਰਖਿਆ ਕਰਨ ਵਾਲਾ ਹੈ।

## ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥

ਜਿਨ੍ਹਾਂ ਨੇ ਸਚੁ=ਨਿਸਚੇ ਸਹਿਤ ਸਚੇ ਵਾਹਿਗੁਰੂ ਨੂੰ ਅਰਾਧਨਾ ਕੀਤਾ ਹੈ, ਉਹ ਸਚੇ ਪ੍ਰਭੂ ਦੇ ਨਾਲ ਜਾ ਕੇ ਰਲਦੇ ਹਨ।

## ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥

ਜਿਨ੍ਹਾਂ ਨੇ ਸਚੁ=ਨਿਸਚੇ ਕਰਕੇ ਸਚੇ ਪ੍ਰਭੂ ਨੂੰ ਨਹੀਂ ਜਪਿਆ, ਉਹ ਮਨਮੁਖ ਮੂਰਖ ਤੇ ਬੇਤਾਲੇ=ਭੂਤਨੇ, ਵਾ :-ਤਾਲ=ਸਰੂਪ ਤੋਂ ਬੇ=ਰਹਿਤ ਹਨ।

## ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥

ਉਹ ਮੂੰਹ ਚੋਂ ਇਸ ਤਰ੍ਹਾਂ ਆਲੁ ਪਤਾਲੁ=ਅਸਤ ਵਿਅਸਤ ਭਾਵ ਅਰਲ ਬਰਲ ਬਚਨ ਬੋਲਦੇ ਹਨ, ਜਿਵੇਂ ਮਦਿ=ਸ਼ਰਾਬ ਪੀ ਕੇ ਮਤਵਾਲੇ=ਨਸ਼ਈ ਪੁਰਸ਼ ਵਿਅਰਥ ਬਚਨ ਬੋਲਦੇ ਹਨ ॥੧੯॥

## ਸਲੋਕ ਮਹਲਾ ੩ ॥

ਕਿਸੇ ਗਵੱਈਏ ਨੇ ਆ ਕੇ ਗਉੜੀ ਰਾਗਣੀ ਅਲਾਪੀ, ਲੋਕਾਂ ਨੇ ਸੁਣ ਕੇ ਉਸ ਦੀ ਬਹੁਤ ਪ੍ਰਸੰਸਾ ਕੀਤੀ ਤੇ ਗੁਰੂ ਸਾਹਿਬਾਂ ਨੂੰ ਆ ਕੇ ਕਿਹਾ ਅਜ ਫਲਾਣੇ ਗਵੱਈਏ ਨੇ ਬੜੀ ਚੰਗੀ ਸੁਰ ਵਿਚ ਗਉੜੀ ਰਾਗਣੀ ਅਲਾਪੀ ਹੈ ਇਹ ਗਲ ਸੁਣ ਕੇ ਹਜ਼ੂਰ ਨੇ ਕਿਹਾ-

## ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥

ਗਉੜੀ ਰਾਗਣੀ ਗਾਇਨ ਕੀਤੀ ਹੋਈ ਤਾਂ ਸੁਲਖਣੀ=ਸੋਹਣੀ ਹੈ ਜੇਕਰ ਗਵੱਈਆ ਆਪਣੇ ਚਿਤ ਵਿਚ ਪਰਮੇਸ਼ਰ ਨੂੰ ਯਾਦ ਕਰੇ। ਅਥਵਾ:-ਉਹ ਗਉੜੀ=ਬੁੱਧੀ ਸ੍ਰੇਸ਼ਟ ਲਖਣਾਂ ਵਾਲੀ ਹੈ ਜਿਹੜੀ ਬੁੱਧੀ ਰਾਗਿ=ਪ੍ਰੇਮ ਨਾਲ ਖਸਮ ਪਰਮਾਤਮਾ ਨੂੰ ਚਿਤਿ ਕਰੇਇ=ਯਾਦ ਕਰਦੀ ਹੈ।

## ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥

ਸਤਿਗੁਰਾਂ ਦੇ ਭਾਣੇ ਮੰਨਣ ਵਿਚ ਚਲਣਾ ਕਰੇ ਇਸ ਤਰ੍ਹਾਂ ਦਾ ਸ਼ਿੰਗਾਰ ਕਰੇ। ਅਥਵਾ :- ਜਿਵੇਂ ਮਹਾਤਮਾਂ ਜਪ ਤਪ ਰੂਪੀ ਸ਼ਿੰਗਾਰ ਕਰਦੇ ਹਨ ਐਸਾ ਇਹ ਜੀਵ ਰੂਪ ਇਸਤ੍ਰੀ ਜਪ ਤਪ ਰੂਪੀ ਸ਼ਿੰਗਾਰ ਕਰੇ।

**ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ ॥**

ਤਾਂ ਇਸ ਦਾ ਸਚੇ ਬ੍ਰਹਮ ਰੂਪ ਪਤੀ ਨਾਲ ਮਿਲਾਪ ਹੁੰਦਾ ਹੈ ਤੇ ਸਦਾ ਸਦਾ ਉਸ ਦੇ ਅਨੰਦ ਨੂੰ ਰਾਵੇਇ=ਭੋਗਦੀ ਹੈ।

**ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ ॥**

ਜਿਵੇਂ ਉਬਲੀ ਹੋਈ=ਕਾਹੜੀ ਹੋਈ ਮਜੀਠ ਦਾ ਰੰਗ ਗਹਗਚ ਭਾਵ ਗੂੜ੍ਹਾ ਹੁੰਦਾ ਹੈ, ਤਿਵੇਂ ਸਚੇ ਅਕਾਲ ਪੁਰਖ ਨੂੰ ਜੋ ਆਪਣਾ ਜੀਉ ਦਿੰਦਾ ਹੈ, ਉਸ ਨੂੰ ਵੀ ਬ੍ਰਹਮ ਦਾ ਗੂੜ੍ਹਾ ਅਨੰਦ ਹੁੰਦਾ ਹੈ।

**ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ ॥**

ਜਿਸ ਦਾ ਸਚੇ ਵਾਹਿਗੁਰੂ ਨਾਲ ਨੇਹੁ=ਪ੍ਰੇਮ ਲਗਾ ਹੈ ਉਹ ਅਤੀਅੰਤ ਚਲੂਲੈ—ਗਾਹੜੇ ਰੰਗ ਵਿਚ ਰਤੀ ਗਈ ਹੈ।

**ਕੂੜੁ ਠਗੀ ਗੁਝੀ ਨ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ ॥**

ਜਿਵੇਂ ਕੂੜੇ ਮੁਲੰਮੇ ਦਾ ਪਲੇਟਿ=ਪੜਦਾ ਧਰਿਆ ਹੋਇਆ ਅੰਤ ਨੂੰ ਲਹਿ ਜਾਂਦਾ ਹੈ, ਤਿਵੇਂ ਝੂਠ ਦੀ ਠਗੀ ਕੀਤੀ ਹੋਈ ਗੁਝੀ=ਲੁਕੀ ਨਹੀਂ ਰਹਿੰਦੀ।

**ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥**

ਜਿਨ੍ਹਾਂ ਦਾ ਝੂਠੇ ਪਦਾਰਥਾਂ ਨਾਲ ਪ੍ਰੇਮ ਲਗਾ ਹੈ, ਉਹ ਦੁਨੀਆਂ ਦੀਆਂ ਝੂਠੀਆਂ ਹੀ ਵਡਿਆਈਆਂ ਕਰਦੇ ਹਨ।

**ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥੧॥**

ਗੁਰੂ ਜੀ ਕਥਨ ਕਰਦੇ ਹਨ—ਉਹ ਪਰਮੇਸ਼ਰ ਆਪ ਸਚਾ ਹੈ, ਉਹ ਆਪ ਹੀ ਆਪਣਿਆਂ ਸੇਵਕਾਂ ਪਰ ਕਿਰਪਾ ਦ੍ਰਿਸ਼ਟੀ ਕਰਦਾ ਹੈ ॥੧॥

**ਮਃ ੪ ॥ ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ ॥**

ਸਤਸੰਗਤਿ ਵਿਚ ਹਰੀ ਦੀ ਉਸਤਤੀ ਹੁੰਦੀ ਹੈ, ਇਸ ਕਰਕੇ ਮੈਨੂੰ ਪਿਆਰਿਆਂ ਸਾਧੂਆਂ ਦਾ ਸਤਸੰਗ ਮਿਲੇ।

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ ॥**

ਉਹ ਪ੍ਰਾਣਧਾਰੀ ਪੁਰਖ ਜਨ ਧੰਨਤਾ ਦੇ ਜੋਗ ਹਨ, ਜੋ ਪਰਉਪਕਾਰ ਲਈ ਜੀਵਾਂ ਨੂੰ ਉਪਦੇਸ਼ ਦੇਣਾ ਕਰਦੇ ਹਨ।

**ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ ॥**

ਜੀਵਾਂ ਨੂੰ ਹਰੀ ਨਾਮ ਦਿੜਾਉਂਦੇ ਹਨ, ਅਤੇ ਹਰੀ ਨਾਮ ਸੁਣਾਉਂਦੇ ਹਨ, ਹਰੀ ਨਾਮ ਦੇ ਕੇ ਹੀ ਜੀਵਾਂ ਨੂੰ ਜਗਤ ਤੋਂ ਤਾਰਨਾ ਕਰਦੇ ਹਨ।

**ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ ॥**

ਗੁਰਾਂ ਦਾ ਦਰਸ਼ਨ ਦੇਖਣ ਨੂੰ ਸਭ ਕੋਈ ਚਾਹੁੰਦਾ ਹੈ ਅਤੇ ਸੰਸਾਰ ਵਿਚ ਨੌਂ ਖੰਡਾਂ ਦੇ ਜੀਵਾਂ ਨੇ ਗੁਰਾਂ ਨੂੰ ਮੱਥਾ ਟੇਕਿਆ ਹੈ।

**ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰ ਆਪੇ ਤੁਧੁ ਸਵਾਰਿਆ ॥**

ਹੇ ਵਾਹਿਗੁਰੂ ! ਤੁਸਾਂ ਨੇ ਆਪਣਾ ਆਪ ਸਤਿਗੁਰਾਂ ਵਿਚ ਰਖਿਆ ਹੋਇਆ ਹੈ, ਤੁਸਾਂ ਨੇ ਆਪ ਹੀ ਗੁਰਾਂ ਨੂੰ ਸ਼ਵਾਰਿਆ=ਬਣਾਇਆ ਹੈ, ਵਾ:-ਗੁਰਾਂ ਦੇ ਅੰਤਹਕਰਣ ਨੂੰ ਸਵਾਰਣਾ ਕੀਤਾ ਹੈ।

**ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥**

ਹੇ ਸਤਿਗੁਰਾਂ ਨੂੰ ਸਿਰਜਣਹਾਰਿਆ=ਪੈਦਾ ਕਰਨ ਵਾਲੇ ਅਕਾਲ ਪੁਰਖ ! ਤੂੰ ਆਪ ਹੀ ਜਗਿਆਸੂ ਰੂਪ ਹੋ ਕੇ ਸਤਿਗੁਰਾਂ ਨੂੰ ਪੂਜਦਾ ਹੈਂ ਅਤੇ ਆਪ ਹੀ ਪ੍ਰੇਰਕ ਹੋ ਕੇ ਪੂਜਾ ਕਰਾਉਂਦਾ ਹੈਂ।

**(ਪੰਨਾ ੩੧੨)**

**ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ ॥**

ਜਿਹੜਾ ਕੋਈ ਸਤਿਗੁਰਾਂ ਪਾਸੋਂ ਵਿਛੜ ਜਾਂਦਾ ਹੈ, ਉਸਦਾ ਮੂੰਹ ਕਾਲਾ ਕਰਕੇ ਜਮਾਂ ਨੇ ਉਸ ਨੂੰ ਮਾਰਨਾ ਕੀਤਾ ਹੈ।

**ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ ॥**

ਗੁਰਸਿਖਾਂ ਨੇ ਆਪਣੇ ਮਨ ਵਿਚ ਵਿਚਾਰਨਾ ਕੀਤਾ ਹੈ ਕਿ ਉਸਨੂੰ ਅਗੈ ਪਿਛੈ=ਲੋਕ ਪ੍ਰਲੋਕ ਵਿਚ ਢੋਈ=ਜਗ੍ਹਾ ਨਹੀਂ ਮਿਲਦੀ।

**ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥**

ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲਕੇ ਆਪਣੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਯਾਦ ਕੀਤਾ ਹੈ, ਓਹੀ ਮਨੁਖ ਜਮਾਂ ਦੀ ਮਾਰ ਤੋਂ ਉਬਰੇ=ਬਚ ਗਏ ਹਨ। ਗੁਰੂ ਸਾਹਿਬਾਂ ਨੇ ਨਾ ਸਿਖਾਂ ਦਾ ਪਖ ਕੀਤਾ ਹੈ, ਨਾ ਹੀ ਪੁਤਰਾਂ ਦਾ ਕੀਤਾ ਹੈ, ਸਭਾ ਵਿਚ ਬੈਠਕੇ ਸਭਨਾਂ ਨੂੰ ਆਖਦੇ ਹਨ।

**ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥**

ਹੇ ਭਾਈ ! ਚਾਹੇ ਗੁਰੂ ਦੇ ਸਿਖ ਹੋ, ਚਾਹੇ ਗੁਰਾਂ ਦੇ ਪੁਤਰ ਹੋ, ਹਰੀ ਨਾਮ ਨੂੰ ਜਪਣਾ ਕਰੋ ਤਾਂ ਤੁਹਾਨੂੰ ਹਰੀ ਸੰਸਾਰ ਸਾਗਰ ਤੋਂ ਤਾਰੇਗਾ ॥੨॥

**ਮਹਲਾ ੩ ॥ ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥**

ਹਉਮੈ ਦੀ ਦੁਰਮਤਿ=ਖੋਟੀ ਬੁੱਧੀ ਨੇ ਸਾਰੇ ਜਗਤ ਨੂੰ ਵਿਸ਼ੇ ਵਿਕਾਰਾਂ ਵਿਚ ਭੁਲਾਇਆ ਹੋਇਆ ਹੈ।

**ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ ਅੰਧ ਅੰਧਿਆਰ ॥**

ਸ਼ਰਧਾ ਨਾਲ ਪੂਰੇ ਸਤਿਗੁਰਾਂ ਨੂੰ ਮਿਲੇ ਤਾਂ ਪ੍ਰਭੂ ਦੇ ਪਛਾਨਣ ਦੀ ਨਜ਼ਰ ਪ੍ਰਾਪਤ ਹੁੰਦੀ ਹੈ, ਨਹੀਂ ਤਾਂ ਮਨਮੁਖ ਅੰਨ੍ਹਿਆਂ ਨੂੰ ਅਗਿਆਨ ਰੂਪੀ ਹਨੇਰਾ ਹੀ ਰਹਿੰਦਾ ਹੈ।

**ਨਾਨਕ ਆਪੇ ਮੇਲਿ ਲਏ ਜਿਸ ਨੋ ਸਬਦਿ ਲਾਏ ਪਿਆਰੁ ॥੩॥**

ਗੁਰੂ ਜੀ ਕਥਨ ਕਰਦੇ ਹਨ–ਜਿਸਨੂੰ ਗੁਰਸ਼ਬਦ ਦਾ ਪਿਆਰ ਲਗਾਂਵਦਾ ਹੈ ਉਸ ਨੂੰ ਪਰਮਾਤਮਾ ਆਪਣੇ ਨਾਲ ਮੇਲ ਲੈਂਦਾ ਹੈ ॥੩॥

**ਪਉੜੀ ॥ ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰਿ ਭਿਜੈ ॥**

ਸਚੇ ਪਰਮਾਤਮਾ ਦੀ ਸਿਫਤ ਸਚੁ–ਨਿਸਚੇ ਕਰਕੇ ਸਲਾਹੁਣੇ ਜੋਗ ਹੈ, ਪਰ ਸਿਫਤ ਨੂੰ ਉਹ ਪੁਰਸ਼ ਕਰਦਾ ਹੈ ਜਿਸਦਾ ਅੰਦਰ ਪ੍ਰੇਮ ਨਾਲ ਭਿਜਾ ਹੋਇਆ ਹੈ।

**ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ ॥**

ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਇਕ ਪ੍ਰਭੂ ਨੂੰ ਯਾਦ ਕੀਤਾ ਹੈ, ਉਨ੍ਹਾਂ ਦਾ ਕੰਧੁ–ਸਰੀਰ ਨ ਕਬਹੂ ਛਿਜੈ–ਕਦੇ ਭੀ ਨਾਸ ਨਹੀਂ ਹੁੰਦਾ।

**ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥**

ਜਿਸਨੇ ਆਪਣੀ ਰਸਨਾ ਦੁਆਰੇ ਸਚ ਨਾਮ ਰੂਪ ਅੰਮ੍ਰਿਤ ਨੂੰ ਪੀਣਾ ਕੀਤਾ ਹੈ ਉਹ ਮਨੁਖ ਪਿਛੇ ਵੀ ਧੰਨ ਸੀ ਹੁਣ ਵੀ ਧੰਨ ਹੈ ਅਗੇ ਵੀ ਸਾਬਾਸਿ–ਧੰਨਤਾ ਦੇ ਜੋਗ ਹੋਵੇਗਾ।

**ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨ ਸਚੀ ਦਰਗਹ ਲਿਜੈ ॥**

ਜਿਨ੍ਹਾਂ ਦੇ ਮਨ ਵਿਚ ਸਚਮੁਚ ਸਚਾ ਨਾਮ ਭਾਵਦਾ ਹੈ, ਉਹ ਮਨੁਖ ਸਚੀ ਦਰਗਾਹ ਵਿਚ ਉਤਮ ਮੰਨ ਲਏ ਜਾਂਦੇ ਹਨ, ਵਾ:–ਮਾਨ ਲੈਂਦੇ ਹਨ।

**ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰੀਜੈ ॥੨੦॥**

ਸਚ ਨਾਮ ਜਪਣੇਵਾਲਿਆਂ ਦਾ ਜਨਮ ਧਨੁ ਧੰਨੁ–ਧੰਨਤਾ ਦੇ ਜੋਗ ਹੈ, ਸਚ ਨਾਮ ਨੂੰ ਜਪ ਕੇ ਉਨ੍ਹਾਂ ਨੇ ਆਪਣਾ ਮੂੰਹ ਉਜਲਾ ਕਰ ਲਿਆ ਹੈ ॥੨੦॥

**ਸਲੋਕਮਃ੪॥ ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ॥**

ਸਾਕਤ–ਦੁਸ਼ਟ ਪੁਰਸ਼ ਚਾਹੇ ਗੁਰਾਂ ਅਗੇ ਜਾ ਕੇ ਨਿਵ ਭੀ ਜਾਣ ਤੋ ਭੀ ਉਹ ਮਨ ਦੇ ਖੋਟੇ ਹੋਣ ਕਰਕੇ ਝੂਠਿਆਂ ਦੇ ਝੂਠੇ ਹਨ।

**ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ ॥**

ਜਾਂ ਗੁਰੂ ਸਾਹਿਬ ਜੀ ਕਹਿਣ ਕਿ ਹੇ ਮੇਰੇ ਭਾਈ! ਉਠਕੇ ਫਲਾਣੀ ਸੇਵਾ ਕਰੋ, ਤਾਂ ਉਹ ਬਗੁਲਾਰੇ–ਬਗਲੇ (ਪਖੰਡੀ) ਕਿਸੇ ਬਗੁਲਾਰੇ=ਕੋਨੇ ਭਾਵ ਨੁਕਰ ਵਿਚ ਘੁਸਰਿ–ਲੁਕ ਕੇ ਬਹਿ ਜਾਂਦੇ ਹਨ

**ਗੁਰਸਿਖਾ ਅੰਦਰਿ ਸਤਿਗੁਰੂ ਵਰਤੈ ਚੁਣਿ ਕਢੈ ਲਧੋਵਾਰੇ ॥**

ਜਿਸ ਵੇਲੇ ਗੁਰਸਿਖਾਂ ਦੇ ਅੰਦਰ ਸਤਿਗੁਰਾਂ ਦਾ ਹੁਕਮ ਵਰਤਦਾ ਹੈ, ਤਾਂ ਉਹ ਲਧੋਵਾਰੇ—ਲਭਣ ਵਾਲੇ ਗੁਰੂ ਕੇ ਸਿੱਖ ਉਨ੍ਹਾਂ ਦੁਸ਼ਟਾਂ ਨੂੰ ਚੁਣ ਕੇ ਬਾਹਰ ਕਢ ਦਿੰਦੇ ਹਨ।

**ਓਇ ਅਗੈ ਪਿਛੈ ਬਹਿ ਮੂਹੁ ਛਪਾਇਨਿ ਨ ਰਲਨੀ ਖੋਟੇਆਰੇ ॥**

ਕਿਉਂਕਿ ਉਹ ਦੁਸ਼ਟ ਲੰਗਰ ਛਕਣ ਵੇਲੇ ਤਾਂ ਅਗੇ ਹੋ ਜਾਂਦੇ ਹਨ, ਤੇ ਸੇਵਾ ਕਰਨ ਵੇਲੇ ਮੂੰਹ ਛੁਪਾ ਕੇ ਪਿਛੇ ਬਹਿੰਦੇ ਹਨ, ਇਸ ਲਈ ਖੋਟੇ ਪੁਰਸ਼ ਸਤਸੰਗਤਿ ਵਿਚ ਨਹੀਂ ਰਲ ਸਕਦੇ।

**ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥**

ਅਸਲ ਵਿਚ ਉਹਨਾਂ ਦਾ ਖਾਣਾ ਜੋ ਮਾਸ ਸ਼ਰਾਬ ਆਦਿਕ ਹੈ ਉਹ ਤਾਂ ਓਥੇ ਹੁੰਦਾ ਹੀ ਨਹੀਂ ਹੈ, ਇਸ ਲਈ ਉਹ ਭੇਡਾਰੇ—ਛੱਤਰੇ ਹੋਰਥੇ ਜਾ ਕੇ ਝੂਠ ਰੂਪੀ ਵਿਸ਼ਟਾ ਨੂੰ ਖਾ ਲੈਂਦੇ ਹਨ।

**ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥**

ਜੇਕਰ ਸਾਕਤੁ—ਦੁਸ਼ਟ ਪੁਰਸ਼ ਨੂੰ ਚੰਗੇ ਪਦਾਰਥ ਖੁਆ ਕੇ ਭਲਾ ਲੋਕ ਬਣਾਇਆ ਚਾਹੀਏ ਤਾਂ ਭੀ ਉਹ ਚੰਗਾ ਨਹੀਂ ਬਣਦੇ ਉਹ ਮੂੰਹੋਂ ਜ਼ੈਹਰ ਹੀ ਉਗਲਦੇ ਹਨ, ਕਿ ਗੁਰੂ ਸਾਹਿਬ ਜੀ ਸਾਥੋਂ ਡਰ ਕੇ ਸਾਨੂੰ ਪਦਾਰਥ ਖੁਆਉਂਦੇ ਹਨ।

**ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥**

ਇਸ ਲਈ ਹੇ ਪਿਆਰਿਓ ਸਾਕਤਾਂ ਦੇ ਨਾਲ ਮੇਲ ਜੋਲ ਨਾ ਕਰੋ ਕਿਉਂਕਿ ਉਨ੍ਹਾਂ ਨੂੰ ਹਰੀ ਸਿਰਜਣਹਾਰ ਨੇ ਮਾਰ ਦਿਤਾ ਹੈ।

**ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜਿਸ ਪ੍ਰਭੂ ਦਾ ਇਹ ਸੰਸਾਰ ਖੇਲੁ—ਤਮਾਸ਼ਾ ਹੈ ਉਹ ਆਪ ਹੀ ਇਸ ਨੂੰ ਉਤਪੰਨ ਕਰਕੇ ਵੇਖਦਾ ਹੈ। ਗੁਰਮੁਖ ਜਨ ਤਾਂ ਓਸੇ ਦੇ ਨਾਮਾਂ ਨੂੰ ਸੰਭਾਲਦੇ ਹਨ ॥੧॥

**ਮਃ ੪ ॥ ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥**

ਅੰਨਵੇ:—ਜਿਸ ਸਤਿਗੁਰੂ ਨੇ ਆਪਣੇ ਹਿਰਦੇ ਅੰਦਰ ਹਰੀ ਅਗੰਮ ਪੁਰਖ ਨੂੰ ਧਾਰਿਆ ਹੋਇਆ ਹੈ।

**ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥**

ਉਸ ਸਤਿਗੁਰੂ ਨੂੰ ਕੋਈ ਅਪੜਿ—ਪਹੁੰਚ ਨਹੀਂ ਸਕਦਾ ਭਾਵ ਉਨ੍ਹਾਂ ਦੀ ਬਰੋਬਰੀ ਕੋਈ ਨਹੀਂ ਕਰ ਸਕਦਾ, ਜਿਸ ਗੁਰੂ ਦੇ ਵਲ ਸਿਰਜਣਹਾਰ ਪ੍ਰਭੂ ਆਪ ਹੈ।

**ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ**

ਹਰੀ ਦੀ ਭਗਤੀ ਹੀ ਸਤਿਗੁਰਾਂ ਦਾ ਖੰਡਾ ਅਤੇ ਸੰਜੋਅ ਹੈ।

ਅਥਵਾ :—ਸਤਿਗੁਰਾਂ ਦਾ ਗਿਆਨ ਰੂਪ ਖੰਡਾ ਹੈ ਅਤੇ ਹਰੀ ਦੀ ਭਗਤੀ ਰੂਪੀ ਸੰਜੋਅ ਹੈ।

**ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥**

ਜਿਸ ਗਿਆਨ ਰੂਪ ਖੰਡੇ ਕਰਕੇ ਕੰਟਕੁ=ਦੁਖਦਾਈ ਕਾਲ ਨੂੰ ਮਾਰਕੇ ਵਿਡੀਰਨ ਕਰ ਦਿਤਾ ਹੈ।

**ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ**
**ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥**

ਸਤਿਗੁਰਾਂ ਦਾ ਰਖਿਆ ਕਰਨ ਵਾਲਾ ਹਰੀ ਆਪ ਹੈ, ਸਤਿਗੁਰਾਂ ਦੇ ਪਿਛੇ ਜਿਤਨੇ ਕੁ ਤੁਰਨ ਵਾਲੇ ਹਨ ਉਨ੍ਹਾਂ ਸਾਰਿਆਂ ਨੂੰ ਹਰੀ ਨੇ ਆਪ ਹੀ ਉਬਾਰਿਆ=ਬਚਾ ਲਿਆ ਹੈ।

**ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥**

ਪੂਰਿਆਂ ਸਤਿਗੁਰਾਂ ਦਾ ਜੋ ਭੀ ਕੋਈ ਬੁਰਾ ਚਿਤਵਦਾ ਹੈ, ਉਸ ਨੂੰ ਪੈਦਾ ਕਰਨ ਵਾਲੇ ਹਰੀ ਨੇ ਆਪ ਹੀ ਮਾਰਨਾ ਕੀਤਾ ਹੈ।

**ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ ॥੨॥**

ਸਚੇ ਹਰੀ ਦੀ ਦਰਗਹ ਵਿਚ ਇਹ ਗੱਲ ਹੁੰਦੀ ਹੈ, ਗੁਰੂ ਜੀ ਕਥਨ ਕਰਦੇ ਹਨ ਜੋ ਅਗਮੁ=ਅਗੇ ਆਉਣ ਵਾਲਾ ਵਿਚਾਰ ਅਸਾਂ ਨੇ ਪਹਿਲੇ ਹੀ ਜੀਵਾਂ ਨੂੰ ਸੁਣਾ ਦਿਤਾ ਹੈ ॥੨॥

**ਪਉੜੀ ॥ ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ ॥**

ਜਿਨ੍ਹਾਂ ਨੇ ਸੁਤਿਆਂ ਪਿਆਂ ਵੀ ਸਚ ਨਾਮ ਨੂੰ ਅਰਾਧਿਆ ਹੈ ਵਾ:-ਸੌਣ ਸਮੇਂ ਭੀ ਸਚ ਨਾਮ ਨੂੰ ਅਰਾਧਿਆ ਹੈ ਤੇ ਜਦ ਉਠਦੇ ਹਨ ਤਾਂ ਭੀ ਸਚ ਨੂੰ ਚਵੇ=ਉਚਾਰਦੇ ਹਨ।

**ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ ਸਚੁ ਰਵੇ ॥**

ਉਹ ਕਲਜੁਗ ਵਿਚ ਵਿਰਲੇ ਹੀ ਜਾਣੇ ਜਾਂਦੇ ਹਨ, ਜੋ ਗੁਰਮੁਖ ਸਚਨਾਮ ਨੂੰ ਰਵੇ=ਉਚਾਰਦੇ ਹਨ।

**ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥**

ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜਿਹੜੇ ਰਾਤ ਦਿਨੇ ਸਚ ਨਾਮ ਨੂੰ ਲਵੇ=ਬੋਲਦੇ ਹਨ।

**ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ ॥**

ਜਿਨ੍ਹਾਂ ਦੇ ਮਨ ਤਨ ਵਿਚ ਸਚਾ ਪ੍ਰਭੂ ਭਾਉਂਦਾ ਹੈ ਓਹੀ ਸਚੀ ਦਰਗਾਹ ਵਿਚ ਗਵੇ=ਗਵੱਨ ਭਾਵ ਚਲਣਾ ਕਰਦੇ ਹਨ।

**ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ ॥੨੧॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਹਮੇਸ਼ਾਂ ਹੀ ਸਚ ਨਾਮ ਨੂੰ ਬੋਲਦੇ ਰਹਿੰਦੇ ਹਨ ਸਚੁ=ਨਿਸਚੇ ਕਰਕੇ ਸਚਾ ਪ੍ਰਭੂ ਸਦਾ ਹੀ ਨਵੇ=ਨਵੀਨ ਹੈ ॥੨੧॥

(ਪੰਨਾ ੩੧੩) ਸਲੋਕੁ ਮਃ ੪ ॥

ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥

ਗੁਰਮੁਖਾਂ ਨੇ ਸੌਣਾ ਕੀ ਹੈ, ਤੇ ਜਾਗਣਾ ਕੀ ਹੈ, ਸੁਤੇ ਸਿਧ ਜੋ ਹੋ ਜਾਵੇ ਗੁਰਮੁਖਾਂ ਦਾ ਓਹੀ ਪਰਵਾਣ ਹੈ। ਜਿਨ੍ਹਾਂ ਗੁਰਮੁਖਾਂ ਨੂੰ ਸ੍ਵਾਸ ਲੈਂਦਿਆਂ, ਗਿਰਾਸਿ=ਭੋਜਨ ਖਾਂਦਿਆਂ ਵਾਹਿਗੁਰੂ ਨਾਮ ਨਹੀਂ ਵਿਸਰਦਾ, ਉਹ ਪੁਰਖ ਪੂਰੇ ਤੇ ਪਰਧਾਨ=ਮੁਖੀ ਹਨ।

ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥

ਪੂਰਬਲੇ ਸ੍ਰੇਸ਼ਟ ਕਰਮਾਂ ਕਰਕੇ ਕਿਰਪਾ ਕਰਨ ਵਾਲੇ ਸਤਿਗੁਰੂ ਪਾਈਏ ਤਾਂ ਰਾਤ ਦਿਨ ਇਕ ਰਸ ਪਰਮੇਸ਼ਰ ਵਿਚ ਧਿਆਨ ਲਗਦਾ ਹੈ। ਤਿਨ੍ਹਾਂ ਗੁਰਸਿਖਾਂ ਦੀ ਸੰਗਤ ਵਿਚ ਮਿਲ ਰਹਿਣਾ ਕਰੇ, ਤਾਂ ਸੰਸਾਰ ਵਾ:-ਪ੍ਰਲੋਕ ਦਰਗਾਹ ਵਿਚ ਮਾਨ-ਆਦਰ ਪਾਉਂਦਾ ਹੈ।

ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥

ਗੁਰਮੁਖ ਪੁਰਖ ਸੌਣ ਲਗਿਆਂ ਵੀ ਵਾਹਿਗੁਰੂ ਵਾਹਿਗੁਰੂ ਉਚਾਰਦੇ ਹਨ, ਵਾ:-ਧੰਨ ਧੰਨ ਉਚਾਰਦੇ ਹਨ, ਉਠਦੇ ਹੋਏ ਭੀ ਵਾਹਿਗੁਰੂ ਵਾਹਿਗੁਰੂ, ਵਾ:-ਧੰਨ ਧੰਨ ਕਰਦੇ ਹਨ। ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਪੁਰਖਾਂ ਦੇ ਮੂੰਹ ਉਜਲੇ ਹਨ, ਜਿਹੜੇ ਨਿਤਪ੍ਰਤੀ [ਰੋਜ਼] ਸਵੇਰੇ ਉਠ ਕੇ ਪਰਮੇਸ਼ਰ ਨੂੰ ਸਮਾਲਦੇ ਹਨ ॥ ੧ ॥

ਮਃ ੪ ॥ ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ ॥
ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ ॥

ਆਪਣੇ ਸਰੂਪ ਦੀ ਪ੍ਰਾਪਤੀ ਕਰਨ ਵਾਲੇ ਸਤਿਗੁਰਾਂ ਨੂੰ ਸੇਵਣਾ ਕਰੀਏ ਤਾਂ ਅਪਾਰੁ=ਬਿਅੰਤ ਰੂਪ ਪਰਮਾਤਮਾ ਦਾ ਨਾਮ ਪਾਈਦਾ ਹੈ।

ਧੰਨ ਗੁਰੂ ਸਾਹਿਬ ਜੀ ਹਨ ਜੋ ਸੰਸਾਰ ਸਮੁੰਦ੍ਰ ਵਿਚ ਡੁਬਦਿਆਂ ਨੂੰ ਬਾਹਰ ਕਢ ਲੈਂਦੇ ਹਨ, ਅਤੇ ਜੋ ਗੁਰੂ ਹਰੀ ਦਾਤਾਰ ਦੀ ਨਾਮ ਦਾਤ ਦੇਣਾ ਕਰਦੇ ਹਨ।

ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥

ਜਿਹੜੇ ਪੁਰਸ਼ ਨਾਮ ਦਾ ਵਪਾਰ ਕਰਦੇ ਹਨ, ਉਹ ਸ਼ਾਹ ਧੰਨ ਹਨ ਧੰਨ। ਜੋ ਸਿਖਾਂ ਰੂਪ

ਵਣਜਾਰੇ ਨਾਮ ਸੌਦਾ ਖਰੀਦਣ ਵਾਸਤੇ ਗੁਰੂ ਸ਼ਾਹ ਪਾਸ ਆਉਂਦੇ ਹਨ, ਉਨ੍ਹਾਂ ਨੂੰ ਗੁਰੂ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾਵਣ ਵਾਲੇ ਆਪਣੇਂ ਸਬਦਿ=ਉਪਦੇਸ਼ ਦੁਆਰਾ ਨਾਮ ਸੌਦਾ ਦਿੰਦੇ ਹਨ।

**ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੂੰ ਸਤਿਗੁਰਾਂ ਦੀ ਕਿਰਪਾ ਹੋਈ ਹੈ,
ਤਿਨ੍ਹਾਂ ਨੇ ਪੈਦਾ ਕਰਨ ਵਾਲੇ ਪਰਮੇਸ਼ਰ ਨੂੰ ਸੇਵਿਆ ਹੈ ॥੨॥

**ਪਉੜੀ॥ ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥**

ਸਚੁ=ਨਿਸਚੇ ਕਰਕੇ ਉਹ ਪੁਰਖ ਸਚੇ ਪਰਮਾਤਮਾ ਦੇ ਭਗਤ ਜਨ ਹੈਂ, ਜਿਨ੍ਹਾਂ ਨੇ ਸਚੁ=ਨਿਸਚੇ ਕਰਕੇ ਸਚੇ ਪਰਮੇਸ਼ਰ ਨੂੰ ਅਰਾਧਿਆ ਹੈ।ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਉਸਦੇ ਖੋਜਿ=ਰਸਤੇ ਨੂੰ ਢੂੰਢਿਆ ਹੈ ਤਿਨ੍ਹਾਂ ਨੇ ਹਿਰਦੇ ਅੰਦਰੋਂ ਹੀ ਸਚ ਨੂੰ ਲਭ ਲਿਆ ਹੈ।

**ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥
ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚਿ ਰਲਾਧਿਆ ॥**

ਜਿਨ੍ਹਾਂ ਨੇ ਸਚੁ=ਨਿਸਚੇ ਕਰਕੇ ਸਚੇ ਸਾਹਿਬ ਪਰਮਾਤਮਾ ਨੂੰ ਸੇਵਿਆ ਹੈ, ਤਿਨ੍ਹਾਂ ਨੇ ਕੰਟਕੁ=ਦੁਖਦਾਈ ਕਾਲ ਨੂੰ ਮਾਰ ਕੇ ਸਾਧ ਲੀਤਾ ਹੈ। ਸਚਾ ਪਰਮੇਸ਼ਰ ਸਚੁ=ਨਿਸਚੇ ਕਰਕੇ ਸਾਰਿਆਂ ਤੋਂ ਵੱਡਾ ਹੈ, ਜੋ ਸਚ ਨੂੰ ਸੇਂਵਦੇ ਹਨ, ਉਹ ਸਚ ਸਰੂਪ ਦੇ ਨਾਲ ਰਲ ਜਾਂਦੇ ਹਨ।

**ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ ॥੨੨॥**

ਸਚੁ=ਨਿਸਚੇ ਕਰਕੇ ਸਚ ਨਾਮ ਜਪਨ ਵਾਲਿਆਂ ਨੂੰ ਧੰਨਤਾ ਜੋਗ ਹੈ,
ਵਾ :-ਸਚੇ ਪਰਮਾਤਮਾ ਨੂੰ ਧੰਨਤਾ ਜੋਗ ਹੈ, ਜਿਨ੍ਹਾਂ ਨੇ ਸਚੁ=ਨਿਸਚੇ ਕਰਕੇ ਸਚਾ ਪਰਮੇਸ਼ਰ ਸੇਵਿਆ ਹੈ ਤਿਨ੍ਹਾਂ ਨੂੰ ਫਲਾਧਿਆ=ਅਧਿਕ ਫਲ ਹੁੰਦਾ ਹੈ ॥੨੨॥

**ਸਲੋਕ ਮਃ ੪ ॥ ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮ ਹੀਣ ਭਰਮਾਇ ॥
ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ ॥**

ਮਨਮੁਖ ਪੁਰਖ ਮੁਗਧੁ=ਮੂਰਖ ਹੈ, ਜੋ ਨਾਮ ਜਪੇ ਤੋਂ ਬਿਨਾਂ ਭਰਮਾਇ=ਭਟਕਦਾ ਫਿਰਦਾ ਹੈ।
ਸਤਿਗੁਰਾਂ ਦੇ ਉਪਦੇਸ਼ ਬਿਨਾਂ ਮਨ ਟਿਕਦਾ ਨਹੀਂ, ਇਸਤੇ ਮੁੜ ਮੁੜ ਕੇ ਜੂਨੀਆਂ ਵਿਚ ਪੈਂਦਾ ਹੈ।

**ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ ॥
ਜਨ ਨਾਨਕ ਨਾਮੁ ਸਲਾਹਿ ਤੂ ਜਨਮ ਮਰਣ ਦੁਖੁ ਜਾਇ ॥੧॥**

ਹਰੀ ਪ੍ਰਭੂ ਆਪ ਦਿਆਲੂ ਹੋਵੇ, ਤਾਂ ਇਸ ਨੂੰ ਸਤਿਗੁਰੂ ਆ ਕੇ ਮਿਲਦੇ ਹਨ। ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਖਾ! ਤੂੰ ਨਾਮ ਨੂੰ ਸਲਾਹੁਣਾ ਕਰ, ਤਦ ਤੇਰਾ ਜਨਮ ਮਰਣ ਦਾ ਦੁਖ ਚਲਿਆ ਜਾਇਗਾ।੧।

**ਮਃ ੪ ॥ ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥**
**ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥**

ਆਪਣੇ ਗੁਰਾਂ ਨੂੰ ਬਹੁ ਬਿਧਿ=ਬਹੁਤ ਪ੍ਰਕਾਰ ਨਾਲ ਰੰਗਿ=ਪ੍ਰੇਮ ਪੂਰਬਕ ਸਲਾਹੁਣਾ ਕਰੇ ਤਾਂ ਸੁਭਾਇ=ਸੋਭਨੀਕ ਹੁੰਦਾ ਹੈ। ਜਿਸ ਦਾ ਮਨ ਸਤਿਗੁਰਾਂ ਨਾਲ ਤਦਾਕਾਰ ਹੋਇਆ ਹੈ, ਉਸਨੇ ਸ਼ੁਭ ਗੁਣਾਂ ਦੀ ਬਨਾਵਟ ਨੂੰ ਚੰਗੀ ਤਰ੍ਹਾਂ ਬਣਾ ਰਖਿਆ ਹੈ।

**ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥**
**ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥**

ਗੁਰਮੁਖਾਂ ਦੀ ਜੀਭ ਪਰਮੇਸ਼ਰ ਨੂੰ ਸਲਾਹੁੰਦੀ ਹੋਈ ਰਜਦੀ ਨਹੀਂ ਅਤੇ ਚਿਤ ਨੂੰ ਹਰੀ ਪ੍ਰੀਤਮ ਵਲ ਲਗਾਇਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਦੇ ਮਨ ਵਿਚ ਨਾਮ ਦੀ ਭੁਖ ਹੈ, ਗੁਰਮੁਖਾਂ ਦਾ ਮਨ ਹਰੀ ਨਾਮ ਰਸ ਨੂੰ ਖਾਕੇ ਤ੍ਰਿਪਤ ਹੁੰਦਾ ਹੈ ॥੨॥

**ਪਉੜੀ ॥ ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ ॥**
**ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ ॥**

ਸਚਾ ਪਰਮੇਸ਼ਰ ਸਚੁ=ਨਿਸਚੇ ਕਰ ਕੇ ਕੁਦਰਤਾਂ ਦੁਆਰੇ ਜਾਣਿਆਂ ਜਾਂਦਾ ਹੈ, ਜਿਸ ਪਰਮੇਸ਼ਰ ਨੇ ਦਿਨ ਤੇ ਰਾਤਾਂ ਬਣਾਈਆਂ ਹਨ। ਉਸ ਸਚੇ ਨੂੰ ਸਦਾ ਸਦਾ ਸਲਾਹੁਣਾ ਕਰੇ, ਜਿਸ ਸਚੇ ਦੀਆਂ ਵਡਿਆਈਆਂ ਸਚ ਹੀ ਹਨ।

**ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥**
**ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥**

ਸਚਾ ਜੋ ਸਲਾਹੁਣੇ ਜੋਗ ਹੈ ਉਸ ਸਚੇ ਨੂੰ ਸਲਾਹੁਣਾ ਕਰੇ, ਉਸ ਸਚੇ ਦੀ ਕੀਮਤ ਕਿਸੇ ਨੇ ਪਾਈ ਨਹੀਂ ਜਦ ਪੂਰਾ ਸਤਿਗੁਰੂ ਮਿਲਿਆ ਤਾਂ ਉਹ ਪਰਮੇਸ਼ਰ ਹਾਜ਼ਰਾ ਹਜ਼ੂਰ ਨਦਰੀ=ਨਿਗਾਹ ਆਇਆ।

**ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥੨੩॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਸਚ ਨੂੰ ਸਲਾਹਿਆ ਹੈ, ਤਿਨ੍ਹਾਂ ਨੇ ਆਪਣੀਆਂ ਸਾਰੀਆਂ ਭੁਖਾਂ ਗਵਾ ਲਈਆਂ ਹਨ ॥੨੩॥

**ਸਲੋਕ ਮਃ ੪ ॥ ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥**
**ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥੧॥**

ਉਸ ਪਰਮੇਸ਼ਰ ਦੇ ਖੋਜਿ=ਰਸਤੇ ਨੂੰ ਖੋਜਦਿਆਂ ਖੋਜਦਿਆਂ ਮੈਨੇ ਤਨ ਮਨ ਦੇ ਵਿਚ ਹੀ ਉਸ ਪ੍ਰਭੂ ਨੂੰ ਲੋੜਿ=ਚਾਹ ਕੇ ਲਧਾ=ਲਭ ਲਿਆ ਹੈ। ਪਰ ਪਹਿਲੇ ਮੈਂ ਗੁਰੂ ਸਾਹਿਬ ਜੀ ਨੂੰ ਵਿਸਟੁ=ਵਕੀਲ ਪਾਇਆ, ਜਿਸ ਗੁਰੂ ਨੇ ਹਰੀ ਪ੍ਰਭੂ ਦੇ ਨਾਲ ਜੋੜ ਦਿਤਾ ॥੧॥

## ਮਃ ੩ ॥ ਮਾਇਆ ਧਾਰੀ ਅਤਿ ਅੰਨਾ ਬੋਲਾ ॥
## ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥

ਮਾਇਆਧਾਰੀ ਪੁਰਸ਼ ਅਤਿਅੰਤ ਅੰਨ੍ਹਾਂ ਤੇ ਬੋਲਾ ਹੈ, ਅੰਨਾ ਇਸ ਕਰਕੇ ਹੈ ਜੋ ਸ਼ਰਧਾ ਨਾਲ ਗੁਰਾਂ ਦਾ ਦਰਸ਼ਨ ਨਹੀਂ ਕਰਦਾ। ਬੋਲਾ ਇਸ ਕਰਕੇ ਹੈ ਜੋ ਸ਼ਰਧਾ ਨਾਲ ਗੁਰੂ ਪਰਮੇਸ਼ਰ ਦਾ ਜਸ ਨਹੀਂ ਸੁਣਦਾ। ਪਹਿਲੇ ਤਾਂ ਉਹ ਸਤਿਸੰਗ ਵਿਚ ਜਾਂਦਾ ਹੀ ਨਹੀਂ, ਜੇ ਕਿਸੇ ਸਬਬ ਨਾਲ ਸਤਿਸੰਗ ਵਿਚ ਚਲਿਆ ਭੀ ਜਾਵੇ ਤਾਂ ਗੁਰ ਉਪਦੇਸ਼ ਨੂੰ ਸੁਣਦਾ ਨਹੀਂ, ਆਪਣਾ ਹੀ ਬਹੁਤਾ ਰੌਲਾ ਗੌਲਾ ਪਾਂਦਾ ਹੈ ਭਾਵ ਆਪਣੀਆਂ ਹੀ ਗੱਪਾਂ ਮਾਰਦਾ ਹੈ।

ਦੂਜਾ ਅਰਥ–ਮਾਇਆਧਾਰੀ ਪੁਰਸ਼ ਗਿਆਨ ਵੈਰਾਗ ਰੂਪੀ ਅੱਖਾਂ ਤੋਂ ਬਿਨਾਂ ਹਣ ਕਰਕੇ ਅੰਨ੍ਹਾ ਹੈ ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਬਿਨਾਂ ਹੋਣ ਕਰ ਕੇ ਬੋਲਾ ਹੈ। ਗੁਰਾਂ ਦੇ ਉਪਦੇਸ਼ ਨੂੰ ਸੁਣਦਾ ਨਹੀਂ, ਬਹੁਤ ਰੌਲਾ ਰੂਪ ਜੋ ਸੰਸਾਰ ਹੈ ਤਿਸ ਵਿਚ ਘਚੋਲਾ=ਖਚਤ ਭਾਵ ਮਿਲਿਆ ਰਹਿੰਦਾ ਹੈ।

## ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥
## ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ ॥

ਜੋ ਗੁਰ ਉਪਦੇਸ਼ ਵਿਚ ਲਿਵ ਲਗਾਂਦਾ ਹੈ ਉਹ ਗੁਰਮੁਖ ਜਾਪੈ=ਜਾਣਿਆਂ ਜਾਂਦਾ ਹੈ।

ਵਾ :–ਜੋ ਗੁਰਉਪਦੇਸ਼ ਨਾਲ ਲਿਵ ਲਗਾਂਦਾ ਹੈ ਓਹੀ ਗੁਰਮੁਖ ਪਰਮੇਸ਼ਰ ਨੂੰ ਜਾਪੈ=ਜਾਣਦਾ ਹੈ। ਹਰੀ ਨਾਮ ਨੂੰ ਸ੍ਰਵਣ ਕਰਕੇ ਮੰਨੇ=ਮਨਨ ਕਰੇ, ਤਾਂ ਹਰੀ ਨਾਮ ਵਿਚ ਅਭੇਦ ਹੁੰਦਾ ਹੈ।

## ਜੋ ਤਿਸੁ ਭਾਵੈ ਸੁ ਕਰੇ ਕਰਾਇਆ ॥ ਨਾਨਕ ਵਜਦਾ ਜੰਤੁ ਵਜਾਇਆ ॥੨॥

ਉਸ ਵਾਹਿਗੁਰੂ ਨੂੰ ਜੋ ਕਰਾਇਆ ਭਾਉਂਦਾ ਹੈ ਜੀਵ ਓਹੀ ਕਰਮ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਜਿਵੇਂ ਜੰਤੁ=ਵਾਜਾ ਵਜਾਇਆ ਹੋਇਆ ਵਜਦਾ ਹੈ ਤਿਵੇਂ ਜੀਵ ਉਸ ਪਰਮੇਸ਼ਰ ਦਾ ਬੁਲਾਇਆ ਹੋਇਆ ਬੋਲਦਾ ਹੈ, ਆਪਣੇ ਆਪ ਜੀਵ ਕੁਝ ਨਹੀਂ ਕਰ ਸਕਦਾ ॥੨॥

ਯਥਾ–ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥ [ਪੰਨਾ ੭੯੯

## (ਪੰਨਾ ੩੧੪)

## ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ ਜੋ ਜੀਆ ਅੰਦਰਿ ਵਰਤੈ ॥
## ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ ਵਿਚਿ ਗਣਤੈ ॥

ਹੇ ਕਰਤਾ ਵਾਹਿਗੁਰੂ ! ਤੂੰ ਸਭ ਕੁਝ ਜਾਣਦਾ ਹੈਂ, ਜੋ ਜੀਵਾਂ ਦੇ ਅੰਦਰ ਗਲ ਬਾਤ ਵਰਤ ਰਹੀ ਹੈ। ਹੇ ਕਰਤਾ ਵਾਹਿਗੁਰੂ ! ਤੂੰ ਆਪ ਗਿਣਤੀਆਂ ਤੋਂ ਰਹਿਤ ਹੈਂ, ਹੋਰ ਸਾਰਾ ਜਗਤ ਗਿਣਤੀ ਵਿਚ ਹੈ।

**ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ ॥**
**ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ ॥**

ਸਭ ਕੁਛ ਤੇਰਾ ਕੀਤਾ ਹੋਇਆ ਵਰਤ ਰਿਹਾ ਹੈ, ਕਿਉਂਕਿ ਇਹ ਸਾਰਾ ਸੰਸਾਰ ਤੇਰੀ ਹੀ ਬਨਾਵਟ ਹੈ। ਹੇ ਸਚੇ ਸਾਹਿਬ ! ਚਲਤੈ—ਕੌਤਕਾਂ ਦੇ ਕਰਨ ਵਾਲੇ ਸਭ ਘਟਾਂ ਘਟਾਂ ਵਿਚ ਇਕ ਤੂੰ ਆਪ ਹੀ ਵਰਤਦਾ ਹੈਂ।

**ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ ॥੨੪॥**

ਜਿਹੜੇ ਪੁਰਖ ਸਤਿਗੁਰਾਂ ਨੂੰ ਮਿਲੇ ਹਨ, ਓਹੀ ਹਰੀ ਨਾਲ ਮਿਲੇ ਹਨ, ਕਿਸੀ ਦੇ ਪਰਤੈ— ਮੋੜਿਆਂ ਉਹ ਮੁੜੇ ਨਹੀਂ ॥ ੨੪ ॥

**ਸਲੋਕੁ ਮਃ ੪ ॥ ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ ॥**
**ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ ॥**

ਹੇ ਵਾਹਿਗੁਰੂ ! ਕਿਰਪਾ ਕਰ ਜੋ ਗੁਰਾਂ ਦੁਆਰੇ ਚਿਤ ਨੂੰ ਲਗਾਕੇ ਇਸ ਚੰਚਲ ਮਨ ਨੂੰ ਦ੍ਰਿੜ ਕਰਕੇ ਕਾਬੂ ਕਰ ਰਖੀਏ ॥ ਸ੍ਵਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ, ਤੈਨੂੰ ਕਿਉਂ ਭੁਲਾਈਏ, ਏਹ ਕਿਰਪਾ ਕਰੋ ਬੈਠਦਿਆਂ ਉਠਦਿਆਂ ਨਿਤਾਪ੍ਰਤੀ ਤੈਨੂੰ ਯਾਦ ਕਰੀਏ।

**ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿ ਪ੍ਰਭ ਵਸਿ ॥**
**ਜਿਉ ਭਾਵੈ ਤਿਉ ਰਖੁ ਤੂ ਜਨ ਨਾਨਕ ਨਾਮੁ ਬਖਸਿ ॥੧॥**

ਹੇ ਹਰੀ ਪ੍ਰਭੂ ! ਜਿਸ ਵੇਲੇ ਇਹ ਜੀਵ ਤੇਰੇ ਵਸੀਕਾਰ ਹੋ ਗਿਆ, ਤਾਂ ਜਨਮ ਮਰਨ ਦੀ ਚਿੰਤਾ ਚਲੀ ਗਈ। ਗੁਰੂ ਜੀ ਕਥਨ ਕਰਦੇ ਹਨ—ਨਾਮ ਦੀ ਦਾਤ ਬਖਸ਼ ਕਰਕੇ ਜਿਵੇਂ ਆਪ ਨੂੰ ਭਾਵੇ ਤਿਵੇਂ ਰਖ ਲੈ ॥ ੧ ॥

**ਮਃ ੩ ॥ ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ ॥**
**ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ ॥**

ਮਨਮੁਖ ਹੰਕਾਰੀ ਪੁਰਸ਼ ਮਹਲੁ—ਸਰੂਪ, ਵਾ:—ਸਤਿਸੰਗ ਦੇ ਪਰਤਾਪ ਨੂੰ ਨਹੀਂ ਜਾਣਦੇ, ਖਾਣ ਪੀਣ ਦੇ ਪਦਾਰਥ ਮਿਲਦੇ ਵੇਖਕੇ ਤਾਂ ਉਸ ਸਮੇਂ ਅੱਗੇ ਹੋ ਬੈਠਦੇ ਹਨ, ਜਦ ਸੇਵਾ ਕਰਨ ਦਾ ਮੌਕਾ ਆਉਂਦਾ ਹੈ ਤਾਂ ਉਸ ਛਿਨ ਵਿਚ ਪਿਛਾਂਹ ਹੋ ਜਾਂਦੇ ਹਨ।'

ਵਿਆਕਰਣ ਦੇ ਮੱਤ ਅਨੁਸਾਰ 'ਘਟ, ਸ਼ਬਦ ਉਚਾਰਨ ਨਾਲ ਦੋ ਖਿਨ ਹੋ ਜਾਂਦੇ ਹਨ। ਤੇ ਨਿਆਇਕਾਂ ਦੇ ਮਤ ਅਨੁਸਾਰ ਪਿੱਪਲ ਦੇ ਪੱਤੇ ਵਿਚ ਸੂਈ ਚੋਭਣ ਵੇਲੇ ਜਿਤਨਾ ਟਾਇਮ ਲਗਦਾ ਹੈ, ਉਤਨੇ ਸਮੇਂ ਵਿਚ ਚਾਰ ਖਿਨ ਹੋ ਜਾਂਦੇ ਹਨ।

ਜੇਕਰ ਸਦਾ ਬੁਲਾਈਐ=ਸਦਾ ਹੀ ਭਾਵ ਰੋਜ ਬੁਲਾਈਏ ਤਾਂ ਹਲਿ ਨ ਆਵੈ—ਸਤਿਸੰਗ

ਵਿਚ ਨਹੀਂ ਆਉਂਦੇ, ਇਸ ਤੇ ਦਰਗਾਹ ਵਿਚ ਕਿਸ ਪ੍ਰਕਾਰ ਕਰਕੇ ਸੀਝੈ=ਕਲਿਆਣ ਭਾਵ ਮੁਕਤ ਹੋਣਗੇ।

**ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ ॥**
**ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ ॥੨॥**

ਸਤਿਗੁਰਾਂ ਦਾ ਮਹਲੁ—ਸਰੂਪ ਅਰਥਾਤ ਦਰਸ਼ਨ, ਵਾ ਸਤਿਗੁਰਾਂ ਦਾ ਮਹਲੁ—ਸਤਿਸੰਗ, ਵਾ:—ਸਤਿਗੁਰਾਂ ਦੁਆਰੇ ਮਹਲੁ—ਸਰੂਪ ਨੂੰ ਕੋਈ ਵਿਰਲਾ ਹੀ ਜਾਣਦਾ ਹੈ, ਜੋ ਹਮੇਸ਼ਾਂ ਹੱਥ ਜੋੜਕੇ ਖੜਾ ਰਹਿੰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਮੇਰਾ ਹਰੀ ਜਿਨ੍ਹਾਂ ਉਤੇ ਆਪਣੀ ਕਿਰਪਾ ਕਰਦਾ ਹੈ, ਉਨ੍ਹਾਂ ਨੂੰ ਮਾਇਆ ਵਲੋਂ ਬਹੋੜਿ=ਮੋੜ ਲੈਂਦਾ ਹੈ ॥੨॥

**ਪਉੜੀ ॥ ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥**
**ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥**

ਓਹੀ ਸੇਵਾ ਕੀਤੀ ਹੋਈ ਸਫਲੀ ਹੈ, ਜਿਸ ਦੇ ਕੀਤਿਆਂ ਸਤਿਗੁਰਾਂ ਦਾ ਮਨ ਮੰਨਿਆਂ ਜਾਵੇ। ਜਦ ਸਤਿਗੁਰਾਂ ਦਾ ਮਨ ਮੰਨਿਆਂ ਗਿਆ, ਤਾਂ ਛੋਟੇ ਪਾਪ ਤੇ ਕਸੰਮਲ=ਵਡੇ ਪਾਪ ਭੰਨ ਦਿਤੇ।

**ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥**
**ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥**

ਜਿਹੜਾ ਵੀ ਉਪਦੇਸ਼ ਸਤਿਗੁਰਾਂ ਨੇ ਦਿੱਤਾ ਹੈ, ਸਿੱਖਾਂ ਨੇ ਕੰਨ ਦੇ ਕੇ ਉਸੇ ਨੂੰ ਸੁਣਨਾ ਕੀਤਾ ਹੈ। ਜਿਨ੍ਹਾਂ ਨੇ ਸਤਿਗੁਰਾਂ ਦਾ ਭਾਣਾ ਮੰਨਿਆਂ ਹੈ, ਤਿਨ੍ਹਾਂ ਨੂੰ ਚਵਗਣਿ ਵੰਨੇ=ਚਤੁਰਥ ਭੂਮਿਕਾ ਦੀ ਰੰਗਣ ਚੜ੍ਹੀ ਹੈ।

**ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥**

ਗੁਰਮੁਖਾਂ ਦੀ ਇਹ ਚਾਲ ਸੰਸਾਰੀ ਜੀਵਾਂ ਨਾਲੋਂ ਨਿਰਾਲੀ=ਵਖਰੀ ਹੈ, ਜੋ ਗੁਰ ਸਿਖਿਆ ਸੁਣਨ ਵਿਚ ਮਨ ਨੂੰ ਤਦਾਕਾਰ ਕਰਦੇ ਹਨ।

ਵਾ:—ਗੁਰਸਿਖਿਆ ਨੂੰ ਸੁਣਕੇ ਮਨ ਕਰਕੇ ਪਰਮਾਤਮਾ ਵਿਚ ਭਿੰਨੇ=ਭਿਜੇ ਰਹਿੰਦੇ ਹਨ ।੨੫।

**ਸਲੋਕੁ ਮਃ ੩ ॥ ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥**
**ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥**

ਜਿਸ ਪੁਰਸ਼ ਨੇ ਆਪਣੇ ਗੁਰੂ ਨੂੰ ਗੋਪਿਆ=ਛਪਾਇਆ ਹੈ, ਭਾਵ ਆਪਣੇ ਗੁਰੂ ਦਾ ਨਾਮ ਰੋਸ਼ਨ ਨਹੀਂ ਕੀਤਾ, ਜੇ ਕਿਸੀ ਨੇ ਪੁਛਿਆ ਤੂੰ ਕਿਥੋਂ ਪੜ੍ਹਿਆ ਹੈਂ ? ਇਹ ਦਾਤ ਤੈਨੂੰ ਕਿਥੋਂ ਪ੍ਰਾਪਤ ਹੋਈ ਹੈ ? ਤਾਂ ਆਖਦਾ ਹੈ ਸੁਤੇ ਹੀ ਪ੍ਰਾਪਤ ਹੋਈ ਹੈ, ਆਪਣੇ ਗੁਰੂ ਦਾ ਨਾਮ ਨਹੀਂ

ਦਸਦਾ ਇਸ ਵਜ੍ਹਾ ਨਾਲ ਜਿਸਨੇ ਆਪਣੇ ਗੁਰੂ ਨੂੰ ਛਪਾਇਆ ਹੈ, ਤਿਸਨੂੰ ਠਹਿਰਨ ਦੀ ਕੋਈ ਠਾਉ=ਜਗ੍ਹਾ ਨਹੀਂ ਮਿਲਦੀ। ਉਸਦੇ ਹਲਤੁ ਪਲਤੁ=ਲੋਕ ਪ੍ਰਲੋਕ ਦੋਵੇਂ ਹੀ ਨਿਸਫਲ ਚਲੇ ਗਏ ਅਤੇ ਵਾਹਿਗੁਰੂ ਦੀ ਦਰਗਾਹ ਵਿਚ ਉਸਨੂੰ ਥਾਂ ਨਹੀਂ ਮਿਲਦੀ।

**ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ ॥**
**ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ ॥**

ਫਿਰ ਉਹ ਵੇਲਾ ਓਨ੍ਹਾਂ ਦੇ ਹਥ ਵਿਚ ਨਹੀਂ ਆਉਂਦਾ, ਜੋ ਸਤਿਗੁਰਾਂ ਦੀ ਚਰਣੀ ਜਾਕੇ ਲਗਣ।

ਸਤਿਗੁਰਾਂ ਦੀ ਗਿਣਤੀ ਵਿਚੋਂ ਘੁਸਣ ਕਰਕੇ ਦੁਖ ਹੀ ਦੁਖ ਵਿਚ ਸਾਰੀ ਉਮਰਾ ਵਿਹਾਇ=ਬਤੀਤ ਹੁੰਦੀ ਹੈ।

ਨੋਟ:-ਸਤਿਗੁਰਾਂ ਦੀ ਗਿਣਤੀ ਵਿਚੋਂ ਘੁਸਣਾ ਏਹੀ ਹੈ ਜਿਹੜਾ ਗੁਰੂ ਨੇ ਕਹਿ ਦੇਣਾ ਹੈ ਕਿ ਇਹ ਸਾਡਾ ਸਿਖ ਨਹੀਂ ਹੈ। ਵਾ ਆਤਮਾ ਅਨਾਤਮਾ ਦੇ ਵਿਚਾਰ ਦੀ ਜੋ ਗਿਣਤੀ ਗੁਰਾਂ ਨੇ ਕਰਨੀ ਦਸੀ ਹੈ, ਇਸ ਗਿਣਤੀ ਤੋਂ ਜਿਹੜਾ ਘੁੱਸ ਗਿਆ ਹੈ, ਉਸਦੀ ਸਾਰੀ ਉਮਰਾ ਦੁਖ ਹੀ ਦੁਖ ਵਿਚ ਵਿਹਾਇ=ਬੀਤਦੀ ਹੈ।

**ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ ॥**
**ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ ॥੧॥**

ਸਤਿਗੁਰੂ ਨਿਰਵੈਰ ਪੁਰਖ ਹਨ, ਜਿਸਨੂੰ ਆਪ ਹੀ ਆਪਣੀ ਚਰਨੀ ਲਗਾ ਲੈਂਦੇ ਹਨ ਓਹੀ ਲਗਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਆਪਣਾ ਦਰਸ਼ਨ ਗੁਰਾਂ ਨੇ ਵਿਖਾਇਆ ਹੈ, ਤਿਨਾਂ ਨੂੰ ਪ੍ਰਲੋਕ ਦਰਗਾਹ ਵਿਚ ਸਤਿਗੁਰੂ ਛੁਡਾ ਲੈਂਦੇ ਹਨ ॥੧॥

**ਮਃ ੩ ॥ ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥**
**ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥**

ਮਨਮੁਖ ਹੰਕਾਰੀ ਦੀ ਅਗਿਆਨ ਕਰਕੇ ਦੁਰਮਤਿ=ਖੋਟੀ ਬੁੱਧੀ ਹੋ ਰਹੀ ਹੈ।

ਜਿਸਦੇ ਹਿਰਦੇ ਅੰਦਰ ਕ੍ਰੋਧ ਹੈ ਉਸਨੇ ਸੰਸਾਰ ਜੂਏ ਵਿਚ ਆਪਣੀ ਬੁੱਧੀ ਹਾਰ ਦਿੱਤੀ ਹੈ।

**ਕੂੜੁ ਕੁਸਤੁ ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥**

ਕੂੜੁ=ਝੂਠ, ਕੁਸਤੁ=ਕੁਹੱਠ, ਅਤੇ ਪਾਪ ਕਰਮਾਂ ਨੂੰ ਉਹ ਕਮਾਉਂਦਾ ਹੈ।

ਉਸਨੇ ਸੁਣਨਾ ਕੀ ਹੈ, ਅਤੇ ਆਖਕੇ ਕੀ ਸੁਣਾਉਣਾ ਹੈ।

**ਅੰਨ੍ਹਾ ਬੋਲਾ ਖੁਇ ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ ॥**

ਗਿਆਨ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣ ਅੰਨ੍ਹਾ, ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਰਹਿਤ ਬੋਲਾ ਪੁਰਸ਼ ਖੁਇ=ਭੁਲਕੇ ਸੰਸਾਰ ਉਜਾੜ ਵਿਚ ਪੈਂਦਾ ਹੈ। ਇਸੇ ਕਰਕੇ ਮਨਮੁਖ ਪੁਰਖ ਅੰਨ੍ਹਾਂ ਬੋਲਾ ਹੋਣ ਕਰਕੇ ਸੰਸਾਰ ਵਿਚ ਆਉਂਦਾ ਜਾਂਦਾ ਹੈ।

**ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥ ਨਾਨਕ ਪੂਰਬਿ ਲਿਖਿਆ ਕਮਾਇ॥੨॥**

ਸਤਿਗੁਰਾਂ ਦੇ ਮਿਲੇ ਬਿਨਾਂ ਕੋਈ ਕਰਮ ਕੀਤਾ ਹੋਇਆ ਥਾਂ ਵਿਚ ਨਹੀਂ ਪੈਂਦਾ।

ਅਥਵਾ:–ਸਰੂਪ ਰੂਪੀ ਥਾਂ ਨੂੰ ਨਹੀਂ ਪਾਂਵਦਾ।

ਗੁਰੂ ਜੀ ਕਥਨ ਕਰਦੇ ਹਨ, ਜੈਸਾ ਪੂਰਬਲਾ ਲੇਖ ਲਿਖਿਆ ਹੋਇਆ ਹੈ, ਤੈਸੇ ਹੀ ਕਰਮ ਕਮਾਉਂਦਾ ਹੈ।੨।

**ਪਉੜੀ ॥ ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥**
**ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥**

ਜਿਨ੍ਹਾਂ ਦੇ ਚਿਤ ਕਰੜੇ ਹਨ, ਉਹ ਸਤਿਗੁਰਾਂ ਦੇ ਪਾਸ ਨਹੀਂ ਬੈਠਦੇ ਕਿਉਂਕਿ ਓਥੇ ਗੁਰਾਂ ਦੇ ਪਾਸ ਸਚ ਹੀ ਵਰਤਦਾ ਹੈ, ਤੇ ਝੂਠਿਆਂ ਦੇ ਚਿਤ ਉਦਾਸੀਨ ਰਹਿੰਦੇ ਹਨ।

**ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥**
**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ ॥**

ਜੇਕਰ ਕਰੜੇ ਪੁਰਸ਼ ਭੁਲ ਭੁਲੇਖੇ ਗੁਰਾਂ ਦੇ ਪਾਸ ਚਲੇ ਭੀ ਜਾਣ ਤਾਂ ਉਹ ਵਲਛਲ ਦੀਆਂ ਗੱਲਾਂ ਕਰਕੇ ਝਤਿ ਕਢਦੇ=ਸਮਾਂ ਬਤੀਤ ਕਰਦੇ ਹਨ ਭਾਵ ਵੇਲੇ ਨੂੰ ਟਪਾਉਂਦੇ ਹਨ। ਫਿਰ–ਮੁੜਕੇ ਉਹ ਝੂਠਿਆਂ ਦੇ ਪਾਸ ਜਾਕੇ ਬਹਿੰਦੇ ਹਨ। ਸਚਿਆਂ ਦੇ ਵਿਚ ਝੂਠੇ ਪੁਰਸ਼ ਕਦੇ ਵੀ ਗਡਈ=ਮਿਲਦੇ ਨਹੀਂ ਹਨ, ਮਨ ਵਿਚ ਕੋਈ ਨਿਰਜਾਸਿ–ਨਿਰਨਾ ਕਰਕੇ ਦੇਖ ਲਓ।

**ਕੂੜਿਆਰ ਕੂੜਿਆਰੀ ਜਾਇ ਰਲੇ**
**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥ ੨੯ ॥**

ਝੂਠੇ ਪੁਰਸ਼ ਝੂਠਿਆਂ ਵਿਚ ਜਾ ਰਲਦੇ ਹਨ, ਅਤੇ ਸਚਿਆਰ ਸਿਖ ਸਤਿਗੁਰਾਂ ਦੇ ਪਾਸ ਬੈਠਦੇ ਹਨ ॥੨੯॥

**ਸਲੋਕ ਮਃ ੫ ॥** **(ਪੰਨਾ ੩੧੫)**

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰ ਬਿੰਦ ਤੋਂ ਕਥਨ ਕਰਦੇ ਹਨ:–

**ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥**
**ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥ ੧ ॥**

ਸ੍ਰੀ ਗੁਰੂ ਅਮਰਦਾਸ ਜੀ, ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸੋਂ ਰਹਦੇ ਖੁਹਦੇ–ਬਚੇ ਬੁਚੇ ਨਿੰਦਕ, ਵਾ:–ਜੋ ਰਹਿਕੇ ਖਹਿੰਦੇ ਰਹਿੰਦੇ ਸਨ ਸੁਲਹੀ ਸੁਲਬੀ ਆਦਿਕ ਉਹ ਸਾਰੇ ਦੇ ਸਾਰੇ ਵਾਹਿਗੁਰੂ ਨੇ ਆਪ ਆਹਰੁ–ਉਦਮ ਕਰਕੇ ਮਾਰ ਦਿਤੇ ਹਨ।

ਗੁਰੂ ਜੀ ਕਥਨ ਕਰਦੇ ਹਨ–ਸੰਤਾਂ ਦੀ ਸਹਾਇਤਾ ਕਰਨ ਵਾਲਾ ਪਰਮੇਸ਼ਰ ਸਾਤੇ ਸੰਸਾਰ ਵਿਚ ਜਾਹਰੁ–ਪ੍ਰਗਟ ਵਰਤ ਰਿਹਾ ਹੈ ॥ ੧ ॥

**ਮਃ ੫ ॥ ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥**
**ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥੨॥**

ਜਿਹੜੇ ਪੁਰਸ਼ ਮੁੰਢਹੁ=ਆਦ ਤੋਂ ਭਾਵ ਬਾਲਕ ਅਵੱਸਥਾ ਤੋਂ ਹੀ ਮੁਢ ਰੂਪ ਪਰਮਾਤਮਾ ਤੋਂ ਭੁਲ ਗਏ ਹਨ, ਉਹ ਫਿਰ ਕਿਥੇ ਹੱਥ ਪਾਉਣਗੇ ਭਾਵ ਉਨ੍ਹਾਂ ਦੇ ਬਚਾਉ ਦਾ ਕੋਈ ਟਿਕਾਣਾ ਨਹੀਂ। ਕਿਉਂਕਿ ਸਤਿਗੁਰਦੇਵ ਜੀ ਕਥਨ ਕਰਦੇ ਹਨ-ਉਹਨਾਂ ਨੂੰ ਤਿਸ ਪਰਮੇਸ਼ਰ ਨੇ ਮਾਰਨਾ ਕੀਤਾ ਹੈ, ਜਿਹੜਾ ਪ੍ਰਭੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ ॥ ੨ ॥

**ਪਉੜੀ ੫ ॥** ਪੰਚਮ ਪਾਤਸ਼ਾਹ ਜੀ ਆਪਣੇ ਪਵਿਤਰ ਮੁਖਾਰਬਿੰਦ ਤੋਂ ਪਉੜੀ ਉਚਾਰਦੇ ਹਨ-

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**

ਅਗਿਆਨੀ ਚੋਰ ਪੁਰਸ਼ ਪ੍ਰਤੱਖ ਫਾਹਾ ਵਗੈਰਾ ਲੈ ਕੇ ਰਾਤ ਨੂੰ ਤੁਰਦੇ ਹਨ, ਹੇ ਪ੍ਰਾਣੀ ! ਪ੍ਰਭੂ ਤਾਂ ਜਾਣੀਜਾਣ ਸਭ ਗੱਲਾਂ ਜਾਣਦਾ ਹੈ ਉਸ ਪਾਸੋਂ ਕਿਵੇਂ ਲੁਕਾ ਕਰ ਸਕਦੇ ਹੋ।

ਪਰਾਈ ਨਾਰੀ ,ਮਾਇਆ ਨੂੰ ਤਕਦੇ ਹੋ, ਜੋ ਠਾਣੀ=ਜਗ੍ਹਾ ਦੇ ਅੰਦਰ ਲੁਕੀ ਹੋਈ ਹੈ, ਭਾਵ ਜੋ ਜ਼ਮੀਨ ਵਿਚ ਦਬਾ ਕੇ ਰਖੀ ਹੋਈ ਹੈ। ਵਾ:-ਪ੍ਰਤੱਖ ਨਾਰਿ ਪਰਾਈਆ=ਪਰ ਇਸਤ੍ਰੀਆਂ ਵਲ ਤਕਦੇ ਹੋ ਜੋ ਠਾਣੀ=ਸਤਰਾਂ ਦੇ ਅੰਦਰ ਲੁਕੀਆਂ ਹੋਈਆਂ ਹਨ।

**ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**

ਵਿਖੰਮ=ਕਠਨ ਅਸਥਾਨਾਂ ਪਰ ਜਾ ਕੇ ਸੰਨ੍ਹ ਲਗਾ ਦਿੰਦੇ ਹਨ, ਜੇ ਮਾਇਆ ਪ੍ਰਾਪਤ ਹੋ ਜਾਵੇ ਤਾਂ ਉਸ ਮਾਇਆ ਦਾ ਮਦ ਮਿਠਾ ਜਾਣ ਕੇ ਭੋਗਦੇ ਹੋ। ਅੰਤ ਨੂੰ ਆਪੋ ਆਪਣੇ ਕਰਮਾਂ ਅਨੁਸਾਰ ਆਪ ਹੀ ਪਸ਼ਚਾਤਾਪ ਕਰੋਗੇ।

**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥**

ਉਹਨਾਂ ਚੋਰਾਂ ਯਾਰਾਂ ਨੂੰ 'ਅਜਰਾਈਲ ਫਰਿਸ਼ਤਾ' ਇਸ ਤਰ੍ਹਾਂ ਪੀੜੇਗਾ, ਜਿਵੇਂ ਤੇਲੀ ਤਿਲਾਂ ਨੂੰ ਘਾਣੀ ਵਿਚ ਪੀੜਦਾ ਹੈ ॥੨੭॥

**ਸਲੋਕ ਮਃ ੫ ॥ ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥**
**ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥੧॥**

ਸਚੇ ਸਾਹ=ਪਰਾਤਮਾ ਦੇ ਜੋ ਸੇਵਕ ਹਨ, ਓਹੀ ਸੰਸਾਰ ਵਿਚ ਪ੍ਰਮਾਣੀਕ ਹਨ।

ਗੁਰੂ ਜੀ ਕਥਨ ਕਰਦੇ ਹਨ–ਜੋ ਪੁਰਸ਼ ਦੂਜਿਆਂ ਦੀ ਸੇਵਾ ਕਰਦੇ ਹਨ ਉਹ ਅਨਜਾਣ ਅਗਿਆਤ ਪੁਰਸ਼ ਪਚਿ ਪਚਿ–ਚੂੜ ਚੂੜ ਕੇ ਖਰਾਬ ਹੀ ਖਰਾਬ ਹੋ ਕੇ ਮਰਦੇ ਹਨ ॥੧॥

**ਮঃ ੫ ॥ ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥**
**ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥੨॥**

ਪ੍ਰਭੂ ਪ੍ਰਮਾਤਮਾ ਨੇ ਜੋ ਧੁਰ ਤੋਂ ਲੇਖ ਲਿਖਿਆ ਹੈ ਉਹ ਭੋਗੇ ਤੋਂ ਬਗੈਰ ਮੇਟਿਆ ਨਹੀਂ ਜਾਂਦਾ। ਗੁਰੂ ਜੀ ਕਥਨ ਕਰਦੇ ਹਨ–ਰਾਮ ਨਾਮ ਰੂਪੀ ਵਖਰ ਜੋ ਧੰਨਤਾ ਜੋਗ ਹੈ ਉਸਨੂੰ ਸਦੀਵ ਕਾਲ ਧਿਆਉਣਾ ਕਰ।੨।

**ਪਉੜੀ ੫ ॥ ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ ॥**

ਜਿਸ ਪੁਰਸ਼ ਨੇ ਨਰਾਇਣ ਪਰਮਾਤਮਾ ਵਲੋਂ ਨਾਠੂੰਗੜਾ–ਨਸਣਾ ਲੀਤਾ ਹੈ ਭਾਵ ਉਸਦਾ ਭਜਨ ਨਹੀਂ ਕਰਦਾ। ਵਾ:–ਪਰਮਾਤਮਾ ਨੇ ਜਿਸ ਨਾ–ਪੁਰਸ਼ ਨੂੰ ਮਾਇਆ ਦਾ ਮੋਹ ਰੂਪੀ ਠੂੰਗਣਾ–ਠੋਲਾ ਲਗਾਇਆ ਹੈ, ਉਹ ਫਿਰ ਕਿਥੇ ਪੈਰ ਰਖੇਗਾ।

**ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥**
**ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ ॥**

ਇਹ ਜੀਵ ਅਮਿਤਿਆ–ਬਿਅੰਤ ਪਾਪ ਕਰਮ ਕਰਦਾ ਹੈ, ਨਿਤ ਹੀ ਵਿਸ਼ਿਆਂ ਰੂਪੀ ਵਿਹੁ ਨੂੰ ਚਖਦਾ ਹੈ। ਨਿੰਦਿਆ ਕਰਦਾ ਹੋਇਆ ਪਚਿ–ਖਰਾਬ ਹੋ ਕੇ ਮਰ ਗਿਆ, ਦੇਹ ਵਿਚ ਹੀ ਭਖੈ–ਦੁਖੀ ਹੁੰਦਾ ਹੈ।

**ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ ॥**
**ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੯॥**

ਜਿਸਨੂੰ ਸਚੇ ਸਾਹਿਬ ਨੇ ਆਪ ਮਾਰਿਆ ਹੈ, ਤਿਸ ਨੂੰ ਭਲਾ ਕੌਣ ਰਖ ਸਕਦਾ ਹੈ।

ਬਹੁ ਜਤਨ ਕਰਤਾ ਬਲਵੰਤਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥ [ਪੰਨਾ ੧੩੫੪

ਗੁਰੂ ਜੀ ਕਥਨ ਕਰਦੇ ਹਨ ਜੋ ਪਰਮਾਤਮਾ ਅਲਖ ਪੁਰਖ ਹੈ ਤਿਸ ਦੀ ਸ਼ਰਨ ਵਿਚ ਪ੍ਰਾਪਤ ਹੋ ॥੨੯॥

**ਸਲੋਕ ਮঃ ੫ ॥ ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**
**ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥੧॥**

ਜਿਸ ਘੋਰ=ਕੁੰਭੀ ਨਰਕ ਵਿਚ ਬਹੁ ਘਣੇ=ਬਹੁਤ ਤੋਂ ਬਹੁਤ ਦੁੱਖ ਹਨ, ਉਹ ਨਰਕ ਅਕ੍ਰਿਤਘਣਾਂ ਦਾ ਅਸਥਾਨ ਹੈ। (ਅਕ੍ਰਿਤਘਣ* ਉਨ੍ਹਾਂ ਨੂੰ ਕਹਿੰਦੇ ਹਨ, ਜੋ ਪਦਾਰਥਾਂ ਦੇ ਦੇਣ ਵਾਲੇ ਪਰਮਾਤਮਾਂ

---

* ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ। ਨਾ ਤਿਸੁ ਭਾਰੇ ਕੋਟਿ ਗੜ੍ਹ ਘਰ ਬਾਰ ਦਿਸੰਦੇ।
ਨਾ ਤਿਸੁ ਭਾਰੇ ਸਾਇਰਾ ਨਦ ਵਾਹ ਵਹੰਦੇ। ਨਾ ਤਿਸੁ ਭਾਰੇ ਤਰਵਰਾਂ ਫਲ ਸੁਫਲ ਫਲੰਦੇ।
ਨਾ ਤਿਸੁ ਭਾਰੇ ਜੀਅ ਜੰਤ ਅਨਗਣਤ ਫਿਰੰਦੇ। ਭਾਰੇ ਭੁਈਂ ਅਕ੍ਰਿਤਘਣ ਮੰਦੀ ਹੂ ਮੰਦੇ।੮।
ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ। ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।
ਰਤੂ ਭਰਿਆ ਕਪੜਾ ਕਰਿ ਕਜਣ ਤਾਸ। ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸ।ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ।[ਭਾ:ਗੁਰਦਾਸ ਜੀ

ਨੂੰ ਨਹੀਂ ਜਾਣਦੇ।) ਗੁਰੂ ਜੀ ਕਥਨ ਕਰਦੇ ਹਨ–ਤਿਨ੍ਹਾਂ ਅਕ੍ਰਿਤਘਣਾਂ ਨੂੰ ਪ੍ਰਭੂ ਨੇ ਮਾਰਿਆ ਹੈ, ਉਹ ਹਰਾਮੁ–ਅਧਰਮੀ ਹੋ ਹੋ ਕੇ ਮਰਦੇ ਹਨ ॥੧॥

**ਮਃ ੫ ॥ ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥**
**ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥**

ਪਰਮੇਸ਼ਰ ਨੇ ਸਭ ਰੋਗਾਂ ਦੇ ਅਵਖਧ–ਦਾਰੂ ਕੀਤੇ ਹਨ, ਪਰ ਨਿੰਦਿਆ ਕਰਨ ਵਾਲੇ ਪੁਰਸ਼ ਦਾ ਕੋਈ ਦਾਰੂ ਨਹੀਂ ਕੀਤਾ। ਗੁਰੂ ਜੀ ਕਥਨ ਕਰਦੇ ਹਨ–ਜਿਨ੍ਹਾਂ ਨੂੰ ਆਪ ਪਰਮੇਸ਼ਰ ਭੁਲਾਂਵਦਾ ਹੈ, ਉਹ ਪਚਿ ਪਚਿ–ਖਰਾਬ ਤੋਂ ਖਰਾਬ ਹੋ ਕੇ ਜੂਨੀਆਂ ਵਿਚ ਪੈਂਦੇ ਹਨ ॥੨॥

**ਪਉੜੀ ੫ ॥ ਤੁਸਿ ਦਿਤਾ ਪੂਰੇ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥**
**ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥**

ਜਿਸ ਪੁਰਸ਼ ਨੂੰ ਪੂਰੇ ਸਤਿਗੁਰਾਂ ਨੇ ਤੁਸਿ–ਪ੍ਰਸੰਨ ਹੋ ਕੇ ਅਖੁਟੁ–ਨਾ ਮੁਕਣ ਵਾਲਾ ਹਰੀ ਦਾ ਸਚਨਾਮ ਰੂਪੀ ਧਨ ਦਿੱਤਾ ਹੈ।

ਉਸ ਦੇ ਸਾਰੇ ਅੰਦੇਸੇ–ਸੰਸੇ ਮਿਟ ਗਏ ਹਨ ਅਤੇ ਜਮ ਦਾ ਖੌਫ ਵੀ ਛੁਟ ਗਿਆ ਹੈ।

**ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥**
**ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥**

ਕਾਮ ਕ੍ਰੋਧ ਆਦਿਕ ਬੁਰਿਆਈਆਂ ਸੰਤਾਂ ਦੇ ਸੰਗ ਕਰ ਕੇ ਟੁਟ ਗਈਆਂ ਹਨ। ਸਚੇ ਵਾਹਿਗੁਰੂ ਤੋਂ ਬਿਨਾਂ ਜੋ ਪੁਰਸ਼ ਦੂਜਿਆਂ ਨੂੰ ਸੇਂਵਦੇ ਹਨ ਉਹ ਪੁਰਸ਼ ਬੁਟ ਹੋ ਕੇ ਅਰਥਾਤ ਅੰਗ ਪਤੰਗ ਤੋਂ ਝੜ ਕੇ ਮਰਦੇ ਹਨ। ਵਾ :–ਬੁਟੁ=ਜ਼ਬਾਨ ਬੰਦ ਹੋ ਕੇ ਮਰਦੇ ਹਨ।

**ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥੨੯॥**

ਗੁਰੂ ਜੀ ਕਥਨ ਕਰਦੇ ਹਨ–ਜਿਨ੍ਹਾਂ ਨੂੰ ਗੁਰਾਂ ਨੇ ਬਖਸ਼ਿਆ ਹੈ, ਉਹ ਨਾਮ ਦੇ ਨਾਲ ਜੁਟੁ–ਜੁੜ ਗਏ ਹਨ ॥ ੨੯ ॥

**ਸਲੋਕ ਮਃ ੪ ॥**

ਉਥਾਨਕਾ–ਜਿਸ ਵੇਲੇ ਸ੍ਰੀ ਬਾਉਲੀ ਸਾਹਿਬ ਤਿਆਰ ਹੋ ਗਈ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਉਸ ਦੀ ਚੱਠ ਵਾਸਤੇ ਬੜਾ ਭਾਰੀ ਯੱਗ ਰਚਨਾ ਕੀਤਾ। ਜਿਸ ਵਿਚ ਬੜੇ ਬੜੇ ਰਿਸ਼ੀ ਮੁਨੀ, ਭਗਤ, ਸੰਤ ਜਨ ਅਤੇ ਬ੍ਰਾਹਮਣ ਬੁਲਾਏ ਗਏ। ਤਪੇ ਨੂੰ ਵੀ ਸੱਦਿਆ, ਪਰ ਉਸ ਨੇ ਈਰਖਾ ਦੀ ਅੱਗ ਵਿਚ ਸੜੇ ਨੇ ਜਵਾਬ ਦੇ ਦਿੱਤਾ ਫਿਰ ਗੁਰੂ ਸਾਹਿਬ ਜੀ ਨੇ ਡੌਂਡੀ ਪਿਟਵਾ ਦਿਤੀ ਕਿ ਜੋ ਪੁਰਸ਼ ਇਸ ਯੱਗ ਵਿਚ ਆ ਕੇ ਪ੍ਰਸ਼ਾਦ ਛਕੇਗਾ, ਉਸ ਨੂੰ ਪੰਜ ਪੰਜ ਮੋਹਰਾਂ ਦਿਤੀਆਂ ਜਾਣਗੀਆਂ। ਜਦ ਤਪੇ ਨੇ ਇਹ ਗੱਲ ਸੁਣੀ ਤਾਂ ਮਨ ਰਹਿ ਨਾ ਸਕਿਆ। ਉਸ ਵੇਲੇ ਦਸ ਮੋਹਰਾਂ ਦੇ ਲਾਲਚ ਪਿਛੇ ਆਪਣੇ ਪੁਤ੍ਰ ਨੂੰ ਨਾਲ ਲੈ ਆਇਆ। ਜਦ ਅੱਗੇ

ਆਇਆ ਤਾਂ ਦਰਵਾਜ਼ੇ ਪਰ ਸਾਨੂੰ ਖਲੋਤਾ ਵੇਖ ਕੇ ਪਿਛਾਂਹ ਹਟ ਗਿਆ। ਉਸ ਵੱਲ ਤਪ ਦੀ ਹੋਰ ਵਾਹ ਕੋਈ ਨਾ ਗਈ ਤੇ ਪੁੱਤਰ ਨੂੰ ਕੰਧ ਤੋਂ ਟਪਾ ਕੇ ਅੰਦਰ ਕਰ ਦਿੱਤਾ। ਉਸ ਵੇਲੇ ਉਸ ਨੂੰ ਸਟ ਵੀ ਲਗ ਗਈ ਸੀ ਪਰ ਬੱਚਾ ਸਮਝ ਕੇ ਅਸੀਂ ਉਸ ਨੂੰ ਤਾਂ ਕੁਝ ਨਾ ਕਿਹਾ ਤੇ ਤਪਾ ਬਾਹਰ ਫਿਰਦਾ ਹੋਇਆ ਕਈਆਂ ਨੂੰ ਆਖੇ ਮੈਨੂੰ ਅੰਦਰ ਲੰਘਾ ਦਿਉ। ਸਿੱਖਾਂ ਨੇ ਗੁਰੂ ਜੀ ਨੂੰ ਕਿਹਾ ਇਸ ਨੂੰ ਵੀ ਅੰਦਰ ਲੰਘਣ ਦਿਓ। ਤਾਂ ਉਸ ਵੇਲੇ ਗੁਰੂ ਜੀ ਨੇ ਇਹ ਸਲੋਕ ਉਚਾਰਿਆ, ਹੇ ਸਿਖੋ-

**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ**
**ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥**

ਜੋ ਅੰਦਰੋਂ ਲੋਭੀ ਹੋਵੇ, ਉਹ ਤਪਾ ਨਹੀਂ ਹੋ ਸਕਦਾ, ਇਹ ਤਾਂ ਨਿਤਾਪ੍ਰਤੀ ਮਾਇਆ ਦੇ ਵਾਸਤੇ ਜਜਮਾਲਿਆ=ਦੁਖੀ ਹੋਇਆ ਫਿਰਦਾ ਹੈ। ਅਥਵਾ :-ਮਾਇਆ ਦਾ ਜਜਮਾਲਿਆ= ਦਬਾਇਆ ਹੋਇਆ ਫਿਰਦਾ ਹੈ। ਅਗੋ ਦੇ ਸਦਿਆ=ਪਹਿਲੇ ਨਿਮੰਤ੍ਰਣ ਦੇ ਕੇ ਇਸ ਨੂੰ ਸੱਦ ਭੇਜਿਆ ਸੀ, ਪਰ ਇਸ ਨੇ ਸਤ ਧਰਮ ਦੀ ਭਿਖਿਆ ਨਾ ਲੀਤੀ।

ਨੋਟ:-[ਸਤ ਧਰਮ ਦੀ ਭਿਖਿਆ ਉਸ ਨੂੰ ਆਖਦੇ ਹਨ ਜਿਹੜੀ ਆਪਸ ਵਿਚ ਪ੍ਰਸੰਨਤਾ ਨਾਲ ਲਈ ਦਿੱਤੀ ਜਾਵੇ] ਜਦ ਗੁਰੂ ਜੀ ਨੇ ਪੰਜ ਪੰਜ ਮੋਹਰਾਂ ਦਖਣਾ ਦੇਣੀ ਕਹੀ ਤਾਂ ਪਿਛੋਂ ਪਸ਼ਚਾਤਾਪ ਕਰ ਕੇ ਤਪੇ ਨੇ ਪੁਤ੍ਰ ਨੂੰ ਲਿਆ ਕੇ ਪੰਗਤ ਦੇ ਵਿਚ ਬਿਠਾ ਦੇਣਾ ਕੀਤਾ।

**ਪੰਚ ਲੋਕ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥**
**ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ**
**ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥**

ਉਸ ਵੇਲੇ ਪੰਚ ਲੋਕ=ਨੰਬਰਦਾਰ ਤੇ ਸ਼੍ਰੇਸ਼ਟ ਮਹਾਤਮਾ ਲੋਕ, ਵਾ :-ਪੰਚਾਇਤ ਦੇ ਲੋਕ ਸਾਰੇ ਹਸਣ ਲਗ ਪਏ, ਇਹ ਤਪਾ ਤਾਂ ਲੋਭ ਦੀ ਲਹਿਰ ਵਿਚ ਗਲਿਆ ਹੋਇਆ ਹੈ। ਜਿਥੇ ਥੋੜਾ ਧਨ ਵੇਖਦਾ ਹੈ, ਤਿਥੇ ਤਪਾ ਛੋਹਦਾ ਨਹੀਂ; ਬਹੁਤੇ ਧਨ ਨੂੰ ਵੇਖ ਕੇ ਤਪੇ ਨੇ ਆਪਣਾ ਧਰਮ ਹਾਰ ਦਿਤਾ ਹੈ।

**ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥**

ਹੇ ਭਾਈ! ਲਾਲਚੀ ਪੁਰਸ਼ ਤਪਾ ਨਹੀਂ ਹੁੰਦਾ, ਇਸ ਨੂੰ ਧਨ ਦਾ ਬਹੁਤ ਲਾਲਚ ਹੈ ਇਸ ਕਰਕੇ ਇਹ ਤਪਾ ਨਹੀਂ ਹੈ ਇਹ ਤਾਂ ਬਗੁਲਾ=ਪਖੰਡੀ ਹੈ, ਸੰਤ ਜਨਾਂ ਨੇ ਆਪਸ ਵਿਚ ਬੈਠ ਕੇ ਇਹ ਵਿਚਾਰਿਆ ਹੈ।

**ਸਤ ਪੁਰਖ ਕੀ ਤਪਾ ਨਿੰਦਾ ਕਰੈ**
**ਸੰਸਾਰੈ ਕੀ ਉਸਤਤਿ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥**

ਸਚ ਪੁਰਖ ਦੇ ਸਰੂਪ ਜੋ ਗੁਰੂ ਅਮਰ ਦਾਸ ਜੀ ਹਨ ਉਨ੍ਹਾਂ ਦੀ ਨਿੰਦਿਆ ਇਹ ਤਪਾ ਕਰਦਾ ਹੈ। ਸੰਸਾਰੀ ਜੀਵਾਂ ਦੀ ਉਸਤਤੀ ਵਿਚ ਲਗਾ ਹੋਇਆ ਹੈ, ਇਸ ਦੋਸ਼ ਕਰਕੇ ਦਯਿ=ਪ੍ਰੇਰਕ ਪਰਮੇਸ਼ਰ ਨੇ ਤਪੇ ਨੂੰ ਮਾਰਿਆ ਹੈ।

**ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ**
**ਸਭੁ ਗਇਆ ਤਪੇ ਕਾ ਘਾਲਿਆ ॥**

ਮਹਾਂ ਪੁਰਸ਼ਾਂ ਦੀ ਨਿੰਦਿਆ ਕਰਨ ਨਾਲ਼ ਵੇਖੋਂ ਜੋ ਤਪੇ ਨੂੰ ਫਲ ਲਗਾ ਹੈ, ਤਪੇ ਦਾ ਸਭ ਘਾਲਿਆ—ਕੀਤਾ ਕਤਰਿਆ ਵਿਅਰਥ ਚਲਾ ਗਿਆ।

**ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥ ਅੰਦਰਿ ਬਹੈ ਤਪਾ ਪਾਪ ਕਮਾਏ ॥**

ਬਾਹਰ ਪੰਚਾ=ਨੰਬਰਦਾਰਾਂ ਵਿਚ ਬੈਠਕੇ ਇਹ ਆਪਣੇ ਆਪ ਨੂੰ ਤਪਾ ਸਦਵਾਉਂਦਾ ਹੈ ਤੇ ਅੰਦਰ ਬੈਠਕੇ ਤਪਾ ਪਾਪ ਕਰਮਾਂ ਨੂੰ ਕਮਾਉਂਦਾ ਹੈ।

**ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥ (ਪੰਨਾ ੩੧੬)**

ਹਰੀ ਨੇ ਅੰਦ੍ਰਲਾ ਪਾਪ ਪੰਚਾ ਨੋ—ਨੰਬਰਦਾਰਾਂ ਨੂੰ, ਵਾ:-ਸਾਰੀ ਪੰਚਾਇਤ ਨੂੰ ਉਘਾ=ਪ੍ਰਗਟ ਕਰਕੇ ਦਿਖਾ ਦਿਤਾ। ਇਕ ਸਮੇਂ ਮਰਵਾਹਿਆਂ ਨੇ ਕਿਧਰੇ ਪਰਦੇਸ ਜਾਣਾ ਸੀ ਤਾਂ ਉਨ੍ਹਾਂ ਨੇ ਵਿਚਾਰਿਆ ਬਾਹਰ ਗਿਆਂ ਪਤਾ ਨਹੀਂ ਕਿਤਨਾ ਕੁ ਸਮਾਂ ਲਗ ਜਾਣਾ ਹੈ, ਇਸ ਤੇ ਪਹਿਲੇ ਤਪੇ ਜੀ ਦਾ ਦਰਸ਼ਨ ਕਰਕੇ ਆਗਿਆ ਲੈਕੇ ਚਲੀਏ, ਜਦ ਉਹ ਦਰਸ਼ਨ ਕਰਨ ਆਏ, ਤਾਂ ਅਗੇ ਬੂਹੇ ਬੰਦ ਸਨ, ਬਥੇਰਾ ਖੜਕਾਇਆ ਅੰਦਰੋਂ ਕੋਈ ਅਵਾਜ਼ ਨਾ ਆਈ ਤਾਂ ਗੁਸੇ ਵਿਚ ਆਕੇ ਬੂਹੇ ਦੀਆਂ ਚੂਥੀਆਂ ਭੰਨਕੇ ਅੰਦਰ ਵੜ ਗਏ, ਜਾਕੇ ਕੀ ਵੇਖਿਆ ਕਿ ਤਪਾ ਜੀ ਪਰ ਇਸਤ੍ਰੀ ਲੰਪਟ ਹੋ ਰਹੇ ਹਨ। ਉਸ ਵੇਲੇ ਮਰਵਾਹਿਆਂ ਨੇ ਬੜਾ ਕੁਟਿਆ ਤੇ ਤਪੇ ਜੀ ਦਾ ਸਾਰਾ ਪਾਜ ਖੁਲ੍ਹ ਗਿਆ।

**ਧਰਮ ਰਾਇ ਜਮ ਕੰਕਰਾ ਨੋ ਆਖਿ ਛਡਿਆ**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥**

ਉਸ ਵੇਲੇ ਧਰਮਰਾਜਾ ਨੇ ਭੀ ਜਮਦੂਤਾਂ ਨੂੰ ਆਖਿ ਛਡਿਆ, ਕਿ ਇਸ ਤਪੇ ਨੂੰ ਓਥੇ ਲਿਜਾ ਕੇ ਪਾਣਾ, ਜਿਥੇ ਬੜੇ ਬੜੇ ਹਤਿਆਰੇ ਪਾਏ ਹੋਏ ਹਨ।

**ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ॥**

ਫਿਰਿ=ਮੁੜਕੇ ਇਸ ਤਪੇ ਦੇ ਮੂੰਹ ਕਿਸੇ ਨੇ ਭੀ ਲਗਣਾ ਨਹੀਂ, ਕਿਉਂਕਿ ਇਹ ਸਤਿਗੁਰਾਂ ਦਾ ਫਿਟਕਾਰਿਆ ਹੋਇਆ ਹੈ।

**ਹਰਿ ਕੈ ਦਰਿ ਵਰਤਿਆ ਸੁ ਨਾਨਕ ਆਖਿ ਸੁਣਾਇਆ ॥**

ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਹਰੀ ਸਰੂਪ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਜੋ ਵਰਤਿਆ ਹੈ ਉਹ ਅਸਾਂ ਨੇ ਆਖਕੇ ਤੁਹਾਨੂੰ ਸੁਣਾਇਆ ਹੈ ।

**ਸੋ ਬੂਝੈ ਜੁ ਦਯਿ ਸਵਾਰਿਆ ॥ ੧ ॥**

ਪਰ ਇਸ ਸਿਧਾਂਤ ਨੂੰ ਉਹ ਬੁਝਦਾ ਹੈ, ਜੋ ਦਯਿ=ਪ੍ਰੇਰਕ ਪਰਮਾਤਮਾ ਦਾ ਸਵਾਰਿਆ ਹੋਇਆ ਹੈ ॥ ੧ ॥

**ਮਃ ੪ ॥ ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥**
**ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥**

ਹਰੀ ਦੇ ਭਗਤਾਂ ਨੇ ਹਰੀ ਨੂੰ ਅਰਾਧਿਆ ਹੈ ਮਨ ਕਰਕੇ ਅਤੇ ਹਰੀ ਦੀ ਵਡਿਆਈ ਕੀਤੀ ਹੈ ਬਾਣੀ ਕਰਕੇ । ਭਗਤ ਨਿਤਾਪ੍ਰਤੀ ਹਰੀ ਦੇ ਕੀਰਤਨੁ=ਜਸ ਨੂੰ ਗਾਂਵਦੇ ਹਨ । ਅਤੇ ਸੁਖਦਾਈ ਹਰੀ ਦੇ ਨਾਮ ਨੂੰ ਜਪਦੇ ਹਨ ।

**ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥**
**ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥**

ਹਰੀ ਨੇ ਆਪਣਿਆਂ ਭਗਤਾਂ ਨੂੰ ਨਿਤਾਪ੍ਰਤੀ ਨਾਮ ਦੀ ਵਡਿਆਈ ਬਖਸ਼ੀ ਹੈ, ਜੋ ਨਿਤ ਹੀ ਸਵਾਈ ਤੋਂ ਸਵਾਈ ਚੜ੍ਹ ਰਹੀ ਹੈ । ਹਰੀ ਨੇ ਆਪਣਿਆਂ ਭਗਤਾਂ ਨੂੰ ਥਿਰੁ ਘਰੀ=ਅਚਲ ਸਰੂਪ ਘਰ ਵਿਚ ਬਠਾਇਆ ਹੈ, ਹਰੀ ਨੇ ਜਿਹੜੀ ਭਗਤਾਂ ਦੀ ਪੈਜ ਰਖੀ ਹੈ ਇਹ ਆਪਣੀ ਹੀ ਪਤ ਅਬਰੋ ਰਖੀ ਹੈ ।

**ਨਿੰਦਕਾ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥**
**ਜੇਹਾ ਨਿੰਦਕ ਅਪਣੈ ਜੀਇ ਕਮਾਵਦੇ ਤੇਹੋ ਫਲੁ ਪਾਈ ॥**

ਉਹ ਹਰੀ ਨਿੰਦਕ ਪੁਰਸ਼ਾਂ ਪਾਸੋਂ ਲੇਖਾ ਮੰਗਦਾ ਹੈ, ਕਰਮਾਂ ਦੇ ਅਨੁਸਾਰ ਉਨ੍ਹਾਂ ਨੂੰ ਬਹੁਤ ਭਾਰੀ ਸਜਾ ਦਿੰਦਾ ਹੈ । ਨਿੰਦਕ ਪੁਰਸ਼ ਜੇਹੋ ਜੇਹਾ ਕਰਮ ਆਪਣੇ ਜੀਅ ਅੰਦਰ ਕਮਾਉਂਦੇ ਹਨ ਤਿਸ ਅਨੁਸਾਰ ਤੇਹੋ ਜੇਹਾ ਫਲ ਪਾਂਵਦੇ ਹਨ ।

**ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥**

ਜੋ ਅੰਦਰ ਵੜਕੇ ਭਾਵ ਲੁਕ ਕੇ ਕਰਮ ਕਮਾਇਆ ਹੈ, ਓਹ ਸਰਪਰ=ਜ਼ਰੂਰ ਉਘੜੈ=ਪਰਗਟ ਹੋ ਜਾਂਦਾ ਹੈ ।

ਭਾਵੇਂ ਕੋਈ ਧਰਤੀ ਦੇ ਵਿਚ ਭਾਵ ਗੁਫਾ ਵਿਚ ਬੈਠਕੇ ਕਰਮ ਕਮਾਉਣਾ ਕਰੇ ।

**ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ ॥੨॥**

ਗੁਰੂ ਜੀ ਕਥਨ ਕਰਦੇ ਹਨ ਹਰੀ ਦੀ ਵਡਿਆਈ ਨੂੰ ਦੇਖਕੇ ਭਗਤ ਜਨਾਂ ਦਾ ਮਨ ਵਿਗਸਿਆ=ਖਿੜਿਆ ਰਹਿੰਦਾ ਹੈ ॥੨॥

**ਪਉੜੀ ਮਃ ੫ ॥ ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ॥**

ਜਦ ਕਿ ! ਭਗਤ ਜਨਾਂ ਦਾ ਰਾਖਾ ਹਰੀ ਆਪ ਹੈ, ਤਾਂ ਭਗਤ ਜਨਾਂ ਦਾ ਪਾਪੀ ਕੀ ਵਿਗਾੜ ਕਰੇਗਾ

**ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ ॥**

ਇਹ ਮੂਰਖ ਹੰਕਾਰੀ ਪੁਰਸ਼ ਗੁਮਾਨ ਨੂੰ ਕਰਦੇ ਹਨ ਤੇ ਵਿਸ਼ਿਆਂ ਰੂਪੀ ਵਿਹੁ ਨੂੰ ਖਾਕੇ ਮਰਦੇ ਹਨ।

**ਆਇ ਲਗੇਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥**

ਹੇ ਭਾਈ ! ਤੇਰੀ ਉਮਰਾ ਦੇ ਹੁਣ ਥੋੜੇ ਦਿਨ ਆ ਲਗੇਨੀ=ਲੱਗੇ ਹਨ, ਭਾਵ ਤੇਰੇ ਮਰਨੇ ਨੂੰ ਥੋੜੇ ਦਿਨ ਰਹਿ ਗਏ ਹਨ, ਜਿਸ ਤਰ੍ਹਾਂ ਖੇਤ ਪੱਕ ਜਾਵੇ ਤਾਂ ਉਹ ਲੁਣੀਐ=ਕਟ ਲਈਦਾ ਹੈ। ਇਸੇ ਤਰ੍ਹਾਂ ਤੇਰੀ ਬ੍ਰਿਧ ਅਵਸਥਾ ਹੋ ਗਈ ਹੈ ਤੂੰ ਮਰਨ ਨੂੰ ਤਿਆਰ ਹੈਂ।

ਯਥਾ:-ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥
ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥ [ਪੰਨਾ ੧੪੨]

**ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥**

ਇਹ ਜੀਵ ਜੇਹੋ ਜੇਹੇ ਕਰਮ ਕਮਾਉਂਦੇ ਹਨ, ਤੇਹੋ ਜੇਹੇ ਕਥਨ ਕੀਤੇ ਜਾਂਦੇ ਹਨ।

**ਜਨ ਨਾਨਕ ਕਾ ਖਸਮੁ ਵਡਾ ਹੈ ਸਭਨਾ ਦਾ ਧਣੀਐ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ ਭਗਤ ਜਨਾਂ ਦਾ ਸੁਆਮੀ ਸਭ ਤੋਂ ਵੱਡਾ ਹੈ।
ਅਤੇ ਸਾਰਿਆਂ ਦਾ ਧਣੀਐ=ਮਾਲਕ ਹੈ ॥ ੩੦ ॥

**ਸਲੋਕ ਮਃ ੪ ॥ ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥**

ਮਨਮੁਖ ਪੁਰਸ਼ ਮੂਲ ਰੂਪ ਪਰਮਾਤਮਾ ਤੋਂ ਭੁਲਿਆ ਹੋਇਆ ਪਦਾਰਥਾਂ ਦੇ ਇਕੱਠੇ ਕਰਨ ਦੇ ਲਬ ਵਿਚ, ਪਦਾਰਥਾਂ ਦੇ ਖਾਣ ਦੇ ਲੋਭ ਵਿਚ ਅਤੇ ਹੰਕਾਰ ਵਿਚ ਲਗ ਰਿਹਾ ਹੈ।

**ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥**

ਝਗੜਾ ਕਰਦਿਆਂ ਹੋਇਆਂ ਰਾਤ ਦਿਨ ਨੂੰ ਗੁਦਰੈ=ਬਤੀਤ ਕਰਦਾ ਹੈ,
ਗੁਰ ਉਪਦੇਸ਼ ਦੀ ਵਿਚਾਰ ਨਹੀਂ ਕਰਦਾ।

**ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ ॥**

ਕਰਤੇ ਵਾਹਿਗੁਰੂ ਨੇ ਉਨ੍ਹਾਂ ਦੀ ਸ਼ੁਭ ਮਤੀ ਸਾਰੀ ਖੋਹ ਲੀਤੀ ਹੈ ਜੋ ਭੀ ਬਚਨ ਬੋਲਦੇ ਹਨ ਉਹ ਸਭ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਬੋਲਦੇ ਹਨ।

**ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥**

ਕਿਤੈ=ਕਿਤਨੇ ਹੀ ਪਦਾਰਥ ਵਾਹਿਗੁਰੂ ਦੇ ਦਿਤੇ ਹੋਏ ਹਨ ਪਰ ਇਹ ਲੈ ਕੇ ਭੀ ਸੰਤੋਖ ਨਹੀਂ ਕਰਦਾ ਕਿਉਂਕਿ ਇਸ ਅਗਿਆਨੀ ਅੰਨ੍ਹੇ ਦੇ ਅੰਦਰ ਬਹੁਤੇ ਅਗਿਆਨ ਰੂਪ ਹਨੇਰੇ ਕਰਕੇ ਤ੍ਰਿਸ਼ਨਾ ਬਹੁਤ ਹੈ।

**ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥**

ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਮਨਮੁਖਾਂ ਨਾਲੋਂ ਪ੍ਰੀਤੀ ਟੁਟੀ ਹੀ ਚੰਗੀ ਹੈ, ਜਿਨ੍ਹਾਂ ਦਾ ਮਾਇਆ ਨਾਲ ਮੋਹ ਪਿਆਰ ਹੈ ॥ ੧ ॥

**ਮਃ ੪ ॥ ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਦ੍ਵੈਤ ਭਾ ਹੈ, ਤਿਨ੍ਹਾਂ ਦੀ ਮੁਖੀ ਗੁਰਾਂ ਨਾਲ ਪ੍ਰੀਤੀ ਨਹੀਂ ਹੁੰਦੀ।

**ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਕੋਇ ॥**

ਉਹ ਆਉਣੇ ਜਾਣੇ ਵਿਚ ਫੇਰੇ ਜਾਂਦੇ ਹਨ, ਉਨ੍ਹਾਂ ਨੂੰ ਸੰਸਾਰ ਸੁਪਨੇ ਵਿਚ, ਵਾ:-ਸੁਪਨੇ ਮਾਤ੍ਰ ਵੀ, ਵਾ:-ਕਦਾਚਿਤ ਵੀ ਕੋਈ ਸੁਖ ਨਹੀਂ ਹੁੰਦਾ।

**ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ ॥**

ਝੂਠ ਨੂੰ ਕਮਾਉਂਦਾ ਹੈ, ਝੂਠ ਨੂੰ ਉਚਾਰਦਾ ਹੈ, ਝੂਠ ਵਿਚ ਲਗਿਆ ਹੋਣ ਕਰਕੇ ਝੂਠਾ ਹੀ ਫਲ ਪ੍ਰਾਪਤ ਹੁੰਦਾ ਹੈ।

**ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ ॥**

ਮਾਇਆ ਦਾ ਮੋਹ ਹੀ ਸਭ ਦੁਖਾਂ ਦਾ ਕਾਰਨ ਹੈ, ਇਸ ਕਰਕੇ ਦੁਖਾਂ ਵਿਚ ਬਿਨਸਦਾ ਹੈ ਤੇ ਦੁਖ ਵਿਚ ਹੀ ਰੋਂਦਾ ਹੈ।

**ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ॥**

ਗੁਰੂ ਜੀ ਕਥਨ ਕਰਦੇ ਹਨ, ਧਾਤੁ=ਮਾਇਆ ਧਾਰੀ, ਤੇ ਪਰਮਾਤਮਾ ਵਿਚ ਜੋ ਲਿਵ ਲਗਾਉਣ ਵਾਲੇ ਹਨ, ਇਨ੍ਹਾਂ ਦੋਹਾਂ ਦਾ ਆਪਸ ਵਿਚ ਜੋੜ ਨਹੀਂ ਆਉਂਦਾ। ਜੇਕਰ ਸਭ ਕੋਈ ਚਾਹੁਣਾ ਭੀ ਕਰੇ। ਯਥਾ-ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ। [ਪੰਨਾ ੧੪੫

**ਜਿਨ ਕਉ ਪੋਤੈ ਪੁੰਨੁ ਪਇਆ ਤਿਨਾ ਗੁਰ ਸਬਦੀ ਸੁਖੁ ਹੋਇ ॥੨॥**

ਜਿਨ੍ਹਾਂ ਦੇ ਅੰਤਹਕਰਣ ਰੂਪੀ ਪੋਤੈ=ਖਜ਼ਾਨੇ ਵਿਚ ਪੁੰਨ ਪਿਆ ਹੋਇਆ ਹੈ, ਉਨ੍ਹਾ ਗੁਰ ਸ਼ਬਦੀਆਂ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ ॥੨॥

**ਪਉੜੀ ਮਃ ੫ ॥ ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥**
**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**

ਗੁਰੂ ਜੀ ਕਥਨ ਕਰਦੇ ਹਨ–ਬੜੇ ਬੜੇ ਸੰਤ ਤੇ ਮੁਨੀ ਜਨ ਵਿਚਾਰਦੇ ਹਨ ਅਤੇ ਚਾਰ ਵੇਦ ਵੀ ਏਹੋ ਕਹਿੰਦੇ ਹਨ ਕਿ ਭਗਤ ਜਨ ਜੋ ਭੀ ਆਪਣੇ ਮੂੰਹ ਚੋਂ ਬੋਲਦੇ ਹਨ, ਉਹ ਬਚਨ ਪੂਰੇ ਹੁੰਦੇ ਹਨ।

**ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥**

ਉਹ ਬਚਨ ਸੰਸਾਰ ਪਾਹਾਰੈ=ਪਸਾਰੇ ਵਿਚ ਪਰਗਟ ਜਾਪਦੇ=ਜਾਣੀਂਦੇ ਹਨ।
ਅਤੇ ਉਹਨਾਂ ਬਚਨਾਂ ਨੂੰ ਸਾਰੇ ਲੋਕ ਸੁਣਦੇ ਹਨ।

**ਸੁਖੁ ਨ ਪਾਇਨਿ੍ ਮੁਗਧ ਨਰ ਸੰਤ ਨਾਲਿ ਖਹੰਦੇ ॥**
**ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**

ਜੋ ਮੂਰਖ ਪੁਰਸ਼ ਹਨ ਉਹ ਸੁਖ ਨਹੀਂ ਪਾਂਵਦੇ, ਕਿਉਂਕਿ ਉਹ ਹਰ ਵੇਲੇ ਸੰਤਾਂ ਨਾਲ ਖਹਿੰਦੇ ਰਹਿੰਦੇ ਹਨ। ਉਹ ਸੰਤ ਤਾਂ ਉਨ੍ਹਾਂ ਮੂਰਖਾਂ ਨੂੰ ਗੁਣ ਦੇਣਾ ਹੀ ਲੋਚਨਿ=ਚਾਹੁੰਦੇ ਹਨ, ਪਰ ਉਹ ਮੂਰਖ ਹੰਕਾਰ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ।

**ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥** (ਪੰਨਾ ੩੧੭)
**ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥**

ਉਹ ਮੂਰਖ ਵਿਚਾਰੇ ਕੀ ਕਰਨ, ਜਾਂ ਧੁਰ ਤੋਂ ਹੀ ਉਨ੍ਹਾਂ ਦੇ ਭਾਗ ਮੰਦੇ ਹਨ।
ਜੋ ਪੁਰਸ਼ ਤਿਸ ਪਾਰਬ੍ਰਹਮ ਨੇ ਮਾਰੇ ਹਨ, ਉਹ ਕਿਸੀ ਸੰਦੇ=ਦੇ ਵੀ ਨਹੀਂ ਹਨ।

**ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥**

ਜੋ ਮੂਰਖ ਪੁਰਸ਼ ਨਿਰਵੈਰ=ਮਹਾਤਮਾਂ ਨਾਲ ਵੈਰ ਕਰਦੇ ਹਨ, ਉਹ ਧਰਮ ਦੇ ਨਿਆਇ=ਇਨਸਾਫ ਅਨੁਸਾਰ ਪਚੰਦੇ=ਖਰਾਬ ਹੁੰਦੇ ਹਨ।

**ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥**
**ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੩੧॥**

ਜੋ ਜੋ ਪੁਰਸ਼ ਸੰਤਾਂ ਦੇ ਸਰਾਪੇ ਹੋਇ ਹਨ, ਉਹ ਉਹ ਪੁਰਸ਼ ਭੌਂਦੇ ਫਿਰਦੇ ਹਨ।
ਜਿਵੇਂ ਜੋ ਪੇਡੁ=ਬ੍ਰਿਛ ਮੁੰਢਾਹੂ=ਮੁਢ ਤੋਂ ਵਢਿਆ ਜਾਵੇ, ਤਿਸਦੇ ਸਾਰੇ ਡਾਲ=ਟਾਹਣ ਸੁਕ ਜਾਂਦੇ ਹਨ ਐਸੇ ਹੀ ਪੇਡੁ=ਮੁੰਢਾਹੂ ਕਟਿਆ=ਜਿਸ ਦੇ ਪੁੰਨਾਂ ਦਾ ਅਭਾਵ ਹੋਇਆ ਹੈ, ਤਿਸੁ ਡਾਲ ਸੁਕੰਦੇ=ਤਿਸ ਦੇ ਸਾਰੇ ਸੰਸਾਰਕ ਸੁਖਾਂ ਦਾ ਅਭਾਵ ਹੋ ਜਾਂਦਾ ਹੈ। ਵਾ :–ਪੇਡੁ ਮੁੰਢਾਹੂ ਕਟਿਆ=ਜਿਨ੍ਹਾਂ

ਨੇ ਮੁੱਢੋਂ ਹੀ ਸੁਆਸਾਂ ਨਾਲ ਨਾਮ ਨਹੀਂ ਜਪਿਆ, ਤਿਸੁ ਡਾਲ ਸੁਕੰਦੇ—ਉਸ ਦੇ ਸ਼ੁਭ ਗੁਣਾਂ ਦਾ ਅਭਾਵ। ਵਾ:—ਲੋਕ ਪ੍ਰਲੋਕ ਦੇ ਸੁਖਾਂ ਦਾ ਅਭਾਵ ਹੋ ਜਾਂਦਾ ਹੈ। ਵਾ :—ਜਦ ਪੇਡ ਮੁਢ ਤੋਂ ਕਟਿਆ ਗਿਆ ਕਿ ਗਿਆਨ ਦਾ ਅਭਾਵ ਹੋ ਗਿਆ, ਤਾਂ ਡਾਲ ਸੁਕੰਦੇ=ਜੀਵਨ ਮੁਕਤ ਤੇ ਵਿਦੇਹ ਮੁਕਤ, ਇਨ੍ਹਾਂ ਦੋਹਾਂ ਮੁਕਤੀਆਂ ਦਾ ਅਭਾਵ ਹੋ ਜਾਂਦਾ ਹੈ ॥੩੧॥

**ਸਲੋਕ ਮਃ ੫ ॥ ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਨੇ ਹਰੀ ਨਾਮ ਦ੍ਰਿੜ੍ਹਾਇਆ ਹੈ, ਫਿਰ ਗੁਰੂ ਨਾਨਕ ਦੇਵ ਜੀ ਭੰਨਣ ਘੜਣ ਨੂੰ ਸਮਰੱਥ ਹਨ। ਵਾ:—ਗੁਰੂ ਨਾਨਕ ਦੇਵ ਜੀ ਨੇ ਉਸ ਹਰੀ ਦਾ ਨਾਮ ਦ੍ਰਿੜ੍ਹਾਇਆ ਹੈ, ਜੋ ਹਰੀ ਜਗਤ ਦੇ ਭੰਨਣ ਘੜਣ ਨੂੰ ਸਮਰੱਥ ਹੈ।

ਵਾ :—ਗੁਰੂ ਨਾਨਕ ਦੇਵ ਜੀ ਨੇ ਜੋ ਹਰੀ ਦਾ ਨਾਮ ਦ੍ਰਿੜ੍ਹਾਇਆ ਹੈ, ਉਹ ਨਾਮ ਸ਼ੁਭ ਗੁਣਾਂ ਦੇ ਘੜਣੇ ਨੂੰ ਤੇ ਕਾਮ ਆਦਿਕਾਂ ਦੇ ਭੰਨਣੇ ਨੂੰ ਸਮਰਥ ਹੈ।

**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥**

ਹੇ ਮਿਤ੍ਰ ! ਜੇਕਰ ਤੂੰ ਸਦਾ ਹੀ ਪਰਮਾਤਮਾ ਨੂੰ ਸਮਾਲਹਿ=ਯਾਦ ਕਰੇਂ, ਤਾਂ ਤੇਰਾ ਸਾਰਾ ਦੁਖ ਲਹਿ ਜਾਵੇਗਾ ॥੧॥

**ਮਃ ੫ ॥ ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥**

ਜਿਵੇਂ ਖੁਧਿਆਵੰਤੁ=ਭੁਖ ਵਾਲਾ ਭੁਖਾ ਪੁਰਸ਼ ਲਾਜ ਕੁਲਾਜ=ਸ਼ਰਮ ਕੁਸ਼ਰਮ ਅਤੇ ਬੋਲ ਕੁਬੋਲ ਨੂੰ ਨਹੀਂ ਜਾਣਦਾ ਚਾਹੇ ਉਸ ਨੂੰ ਕੋਈ ਕੁਝ ਪਿਆ ਆਖੇ ਉਹ ਸਭ ਸਹਾਰੀ ਜਾਂਦਾ ਹੈ। ਐਸੇ ਹੀ ਸ਼ਰਮ ਕੁਸ਼ਰਮ ਨੂੰ ਦੂਰ ਕਰਕੇ—

**ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਨਾਮ ਨੂੰ ਮੰਗਣਾ ਕਰੇ ਤਾਂ ਗੁਰੂ ਜੀ ਕਿਰਪਾ ਕਰਕੇ ਨਾਮ ਨਾਲ ਸੰਜੋਗ ਕਰ ਦਿੰਦੇ ਹਨ ॥੨॥

**ਪਉੜੀ ॥ ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥**

**ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥**

ਇਹ ਜੀਵ ਜੇਹੋ ਜੇਹੇ ਕਰਮ ਕਮਾਉਂਦਾ ਹੈ, ਤੇਹੋ ਜੇਹੇ ਫਲ ਉਸ ਨੂੰ ਮਿਲਦੇ ਹਨ।

ਜੇਕਰ ਕੋਈ ਸਾਰੁ=ਰੇਤਿਆ ਹੋਇਆ ਤਤਾ ਲੋਹਾ ਚਬੇ ਤਾਂ ਸੰਘ ਦੇ ਵਿਚ ਹੀ ਪਲਤੇ=ਫਸ ਜਾਂਦਾ ਹੈ। ਇਸੇ ਤਰ੍ਹਾਂ ਜੋ ਪੁਰਸ਼ ਖੋਟੇ ਕਰਮ ਕਰਦਾ ਹੈ ਉਹ ਅੰਤ ਨੂੰ ਦੁਖੀ ਹੁੰਦਾ ਹੈ।

**ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲਤੇ ॥**

**ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ॥**

ਤਿਨ੍ਹਾਂ ਜਮਦੂਤਾਂ ਨੇ ਅਮਲਤੇ=ਕਰਮਾਂ ਅਨੁਸਾਰ ਗਲਾਵਾਂ ਘਤਿ=ਫਾਹ ਪਾ ਕੇ ਇਸ ਜੀਵ

ਨੂ ਪ੍ਰਲਕ ਰਸਤੇ ਪਰ ਚਲਾਵਣਾ ਕੀਤਾ। ਉਸ ਜੀਵ ਦਾ ਕਦੀ ਭੀ ਆਸਾ ਪੂਰਨ ਨਾ ਹੋਈ, ਜੋ ਨਿੰਦਿਆ ਰੂਪੀ ਪਰਾਈ ਮੈਲ ਨੂੰ ਹਿਰਤੇ—ਚੁਰਾ ਲੈਂਦੇ ਹਨ।

**ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ॥**

**ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰਤੇ॥**

ਜੋ ਵਾਹਿਗੁਰੂ ਨੇ ਪਰਉਪਕਾਰ ਕੀਤਾ ਹੈ ਉਸ ਨੂੰ ਇਹ ਅਕ੍ਰਿਤਘਣ ਪੁਰਸ਼ ਜਾਣਦੇ ਨਹੀਂ। ਇਸ ਕਰ ਕੇ ਉਹ ਜੂਨੀਆਂ ਵਿਚ ਫਿਰਦੇ ਹਨ। ਉਸ ਪੁਰਸ਼ ਦੇ ਸਾਰੇ ਹੀ ਧਿਰਾਂ=ਆਸਰੇ ਨਿਖੁਟੀਅਸੁ=ਨਿਖੁਟ ਗਏ, ਭਾਵ ਮੁਕ ਗਏ, ਜੋ ਧਰਤੇ=ਪ੍ਰਿਥਵੀ ਤੋਂ ਹਿਰਿ ਲਈਅਸੁ=ਚੁਕ ਲੀਤੇ, ਅਰਥਾਤ ਮਾਰ ਲੀਤੇ ਹਨ। ਵਾ:-ਧਰਤੇ=ਧੜ ਤੋਂ ਜੋ ਮਾਰ ਲੀਤੇ ਹਨ ਭਾਵ ਸਿਰ ਵਖਰਾ ਤੇ ਧੜ ਵਖਰਾ ਕਰ ਦਿਤਾ ਹੈ।

**ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ॥**

**ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ॥ ੩੨॥**

ਕਿਉਂਕਿ ਉਹ ਪੁਰਸ਼ ਕਲਹਿ=ਲੜਾਈ ਨੂੰ ਵਿਝਣ—ਬੁਝਣ ਨਹੀਂ ਦਿੰਦਾ, ਤਾਂ ਹੀ ਕਰਤੇ= ਪਰਮੇਸ਼ਰ ਨੇ ਇਸ ਨੂੰ ਮਾਰ ਲਿਆ। ਜੋ ਜੋ ਪੁਰਸ਼ ਅਹੰ+ਮੇਉ=ਏਵ=ਨਿਸਚੇ ਕਰਕੇ ਹੰਕਾਰ ਨੂੰ ਕਰਦੇ ਹਨ ਉਹ ਝੜ ਕੇ ਧਰਤੀ ਉਤੇ ਡਿਗ ਪੈਂਦੇ ਹਨ॥੩੨॥

**ਸਲੋਕ ਮਃ ੩॥ ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ॥**

**ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ॥**

ਗੁਰਮੁਖਾਂ ਦੀ ਬੁੱਧੀ ਵਿਚ ਬਿਬ×ਏਕ—ਦੋ ਤੋਂ ਇਕ ਹੋਣ ਦਾ ਗਿਆਨ ਹੁੰਦਾ ਹੈ। ਗੁਰਮੁਖ ਹਰੀ ਗੁਣਾਂ ਨੂੰ ਗਾਂਵਦੇ ਹਨ ਤੇ ਹਰਿ ਹਰਿ ਕਰਨੇ ਰੂਪੀ ਹਾਰ ਨੂੰ ਹਿਰਦੇ ਵਿਚ ਪ੍ਰੋਂਦੇ ਹਨ।

**ਪਵਿਤੁ ਪਾਵਨੁ ਪਰਮ ਬੀਚਾਰੀ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ॥**

ਉਹ ਪਵਿਤ੍ਰ ਤੋਂ ਪਵਿਤ੍ਰ ਹਨ ਅਤੇ ਬੜੇ ਵਿਚਾਰਵਾਨ ਹਨ, ਜਿਹੜਾ ਮਨੁਖ ਉਨ੍ਹਾਂ ਨੂੰ ਮਿਲਦਾ ਹੈ ਤਿਸਨੂੰ ਉਹ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਦੇ ਹਨ।

**ਅੰਤਰਿ ਹਰਿ ਨਾਮੁ ਬਾਸਨਾ ਸਮਾਣੀ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ॥**

ਉਨ੍ਹਾਂ ਦੇ ਅੰਦਰ ਹਰੀ ਨਾਮ ਦੀ ਵਾਸ਼ਨਾ ਸਮਾ ਰਹੀ ਹੈ। ਵਾ :-ਨਾਮ ਕਰਕੇ ਅੰਦਰੋਂ ਹਰਿ=ਤਮਾਮ ਵਾਸ਼ਨਾਂ ਸਮਾਣੀ=ਅਭਾਵ ਹੋ ਗਈਆਂ ਹਨ। ਉਹ ਗੁਰਮੁਖ ਹਰੀ ਦੇ ਸੰਸਾਰ ਦਰਵਾਜ਼ੇ ਵਿਚ ਸ਼ੋਭਾ ਪਾਂਵਦੇ ਹਨ ਅਤੇ ਬੜੀ ਉਤਮ ਬਾਣੀ ਬੋਲਦੇ ਹਨ।

**ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥**

**ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ॥੧॥**

ਉਨ੍ਹਾਂ ਦੀ ਬਾਣੀ ਨੂੰ ਜਿਹੜਾ ਪੁਰਸ਼ ਸੁਣਦਾ ਹੈ ਉਹ ਨਿਹਾਲ ਹੋ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਨੇ ਸਤਿਗੁਰਾਂ ਨਾਲ ਮਿਲ ਕੇ ਧੰਨਤਾ ਜੋਗ ਨਾਮ ਰੂਪੀ ਮਾਲ ਨੂੰ ਪਾਇਆ ਹੈ ॥੧॥

**ਮਃ ੪ ॥ ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ ॥**

ਸਤਿਗੁਰਾਂ ਦੇ ਦਿਲ ਦੀ ਸਾਰ ਨਹੀਂ ਜਾਣੀ ਜਾਂਦੀ, ਕਿ ਪੂਰੇ ਸਤਿਗੁਰਾਂ ਨੂੰ ਕੀ ਭਾਉਂਦਾ ਹੈ।

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥**

ਗੁਰਸਿਖਾਂ ਦੇ ਹਿਰਦੇ ਅੰਦਰ ਸਤਿਗੁਰੂ ਆਪ ਵਰਤਦਾ ਹੈ, ਜੋ ਕੋਈ ਸਿਖਾਂ ਦੀ ਸੇਵਾ ਕਰਨ ਨੂੰ ਲੋਚੈ=ਚਾਹੁੰਦਾ ਹੈ, ਉਸ ਉਪਰ ਗੁਰਾਂ ਦੀ ਖੁਸੀ=ਪ੍ਰਸੰਨਤਾ ਆਉਂਦੀ ਹੈ।

ਵਾ :-ਉਸ ਉਪਰ ਗੁਰੂ ਖੁਸ਼ੀ ਹੋ ਆਂਵਦੇ ਹਨ।

ਯਥਾ :-ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥
ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸ ਅਉਰ ਦਯੋ ਸਭ ਫੀਕੋ ॥
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭਹੀ ਇਨਹੀ ਕੋ ॥ [ਦਸਮ ਗ੍ਰੰਥ ਪੰ: ੭੧੬

**ਸਤਿਗੁਰ ਆਖੈ ਸੋ ਕਾਰ ਕਮਾਵਨਿ**

**ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥**

ਸਤਿਗੁਰੂ ਦੇਵ ਜੀ ਜੋ ਭੀ ਆਖਣ, ਗੁਰਸਿਖ ਉਸੀ ਕਾਰ ਨੂੰ ਕਮਾਂਵਦੇ ਹਨ, ਅਤੇ ਗੁਰੂ ਸਾਹਿਬ ਜੀ ਜੋ ਜਪ ਕਰਨਾ ਦਸਦੇ ਹਨ ਓਸੇ ਜਪ ਨੂੰ ਉਹ ਕਮਾਂਵਦੇ ਹਨ, ਇਸ ਕਰਕੇ ਗੁਰਸਿਖਾਂ ਦੀ ਘਾਲ=ਕਮਾਈ ਕੀਤੀ ਹੋਈ ਨੂੰ ਸਚਾ ਪਰਮੇਸ਼ਰ ਥਾਂ ਪਾਂਦਾ ਭਾਵ ਸਫਲ ਕਰਦਾ ਹੈ।

**ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ**

**ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥**

ਸਤਿਗੁਰਾਂ ਦੇ ਹੁਕਮ ਤੋਂ ਬਿਨਾਂ, ਜੋ ਮਨੁਖ ਬਦੋਬਦੀ ਗੁਰਸਿਖਾਂ ਪਾਸੋਂ ਕੰਮ ਕਰਾਇਆ ਲੋੜੇ=ਚਾਹੁੰਦਾ ਹੈ, ਤਿਸ ਦੇ ਨੇੜੇ ਫਿਰ ਗੁਰੂ ਦੇ ਸਿਖ ਨਹੀਂ ਆਉਂਦੇ।

**ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥**

ਜੋ ਪੁਰਸ਼ ਗੁਰ=ਪੂਜਨੀਕ ਸਤਿਗੁਰਾਂ ਦੇ ਅਗੇ ਜੀਉ ਲਾਇ=ਦਿਲ ਲਗਾ ਕੇ ਘਾਲੈ=ਸੇਵਾ ਕਰਦੇ ਹਨ, ਉਹਨਾਂ ਦੇ ਅਗੇ ਗੁਰਸਿਖ ਖੁਸ਼ ਹੋ ਕੇ ਕਾਰ ਨੂੰ ਕਮਾਉਂਦੇ ਹਨ।

**ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥**

ਜਿਹੜਾ ਠੱਗੀ ਮਾਤ੍ਰ ਆਉਂਦਾ ਹੈ ਤੇ ਠੱਗੀ ਮਾਤ੍ਰ ਹੀ ਉਠ ਕੇ ਚਲਾ ਜਾਂਦਾ ਹੈ, ਤਿਸ ਦੇ ਪਾਸ ਗੁਰੂ ਦੇ ਸਿਖ ਮੂਲਿ=ਕਦਾਚਿਤ ਨਹੀਂ ਆਉਂਦੇ।

ਨੋਟ:–ਠੱਗੀ ਮਾਤ੍ਰ ਇਸ ਤਰ੍ਹਾਂ ਆਉਂਦੇ ਹਨ ਕਿ ਦਰਸ਼ਨ ਕੀਤਿਆਂ ਦੇਰ ਹੋ ਗਈ ਹੈ ਅੱਜ ਜਾਕੇ ਦਰਸ਼ਨ ਕਰ ਆਈਏ।

ਤੇ ਠੱਗੀ ਮਾਤ੍ਰ ਐਸੇ ਉਠਕੇ ਜਾਂਦੇ ਹਨ ਜਦ ਕਿ ਸੇਵਾ ਦਾ ਮੌਕਾ ਆ ਬਣੇ ਤਾਂ ਕਹਿਣਾ ਕਿ ਗਊ ਧੁੱਪੇ ਬੱਧੀ ਹੋਈ ਹੈ ਜੇ ਜਾਕੇ ਉਸਨੂੰ ਨਾ ਖੋਲ੍ਹਾਂ ਤਾਂ ਪਾਪ ਹੋਵੇਗਾ ਐਸੇ ਠੱਗੀ ਦੇ ਬਚਨ ਕਹਿ ਕੇ ਉਠ ਕੇ ਨਸ ਜਾਣਾ।

**ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥**

ਗੁਰੂ ਜੀ ਕਥਨ ਕਰਦੇ ਹਨ–ਇਹ ਅਸੀਂ ਬ੍ਰਹਮ ਦੀ ਪ੍ਰਾਪਤੀ ਦਾ ਵਿਚਾਰ ਆਖਕੇ ਸੁਣਾਇਆ ਹੈ।

**ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ॥੨॥**

ਸਤਿਗੁਰਾਂ ਦੇ ਮਨੁ=ਮੰਤਰ ਮੰਨੇ ਬਿਨਾਂ, ਵਾ ਸਤਿਗੁਰਾਂ ਦੇ ਮਨ ਮੰਨੇ ਬਿਨਾਂ ਜਿਹੜਾ ਪੁਰਸ਼ ਗੁਰਸਿਖਾਂ ਪਾਸੋਂ ਕੰਮ ਨੂੰ ਕਰਾਏਗਾ, ਉਹ ਪੁਰਸ਼ ਮਹਾ=ਬੜਾ ਭਾਰੀ ਦੁਖ ਪਾਵੇਗਾ ॥੨॥

**ਪਉੜੀ ॥ ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥**

ਹੇ ਵੱਡੇ ਪਰਮਾਤਮਾ! ਤੂੰ ਸਚਾ ਸਾਹਿਬ ਹੈਂ ਤੇ ਅਤਿਅੰਤ ਵੱਡਾ ਹੈਂ, ਤੇਰੇ ਜੇਡਾ ਵੱਡਾ ਤੂੰ ਆਪ ਹੀ ਵੱਡਾ ਹੈਂ ਹੋਰ ਕੋਈ ਨਹੀਂ।

**ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥**

ਜਿਸਨੂੰ ਤੂੰ ਆਪਣੇ ਨਾਲ ਮੇਲਦਾ ਹੈਂ ਉਹੀ ਤੇਨੂੰ ਮਿਲਦਾ ਹੈ,
ਤੂੰ ਆਪ ਹੀ ਲੇਖਾ ਛਡਕੇ ਬਖਸ਼ ਲੈਂਦਾ ਹੈਂ।

**ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥**

ਹੇ ਪਰਮੇਸ਼ਰ! ਜਿਸਨੂੰ ਤੂੰ ਆਪ ਗੁਰਾਂ ਨਾਲ ਮਿਲਾਂਵਦਾ ਹੈਂ, ਉਹ ਪੁਰਸ਼ ਮਨ ਨੂੰ ਗੱਡੇ ਦੀ ਨਿਆਈਂ ਗੱਡਕੇ ਸਤਿਗੁਰਾਂ ਨੂੰ ਸੇਂਵਦਾ ਹੈ। ਜਿਵੇਂ ਗੱਡਾ ਖੁਬ੍ਹਨ ਵਿਚ ਫਸਿਆ ਹੋਇਆ ਨਿਕਲਦਾ ਨਹੀਂ ਐਸੇ ਹੀ ਮਨ ਨੂੰ ਖੁਬ੍ਹਾਕੇ ਗੁਰਾਂ ਨੂੰ ਸੇਂਵਦਾ ਹੈ।

**ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥**

ਪਿਛੇ ਵੀ ਤੂੰ ਸਚਾ ਸਾਹਿਬ ਸੀ, ਹੁਣ ਵੀ ਤੂੰ ਸਚਾ ਸਾਹਿਬ ਹੈਂ, ਜੀਵ ਨੂੰ ਪਿੰਡੁ=ਸਰੀਰ, ਚੰਮ, ਤੇ ਹੱਡ ਇਹ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ।

**ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ॥੩੩॥੧ਸੁਧੁ**

ਗੁਰੂ ਜੀ ਕਥਨ ਕਰਦੇ ਹਨ, ਹੇ ਸਚੇ ਪਰਮਾਤਮਾ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਤੂੰ ਸਾਨੂੰ ਰਖ ਲੈ, ਹੇ ਵੱਡਿਆਂ ਤੋਂ ਵੱਡੇ! ਮੇਰੇ ਮਨ ਵਿਚ ਇਕ ਆਪ ਜੀ ਦੀ ਹੀ ਆਸ ਹੈ ॥੩੩॥੧॥ਸੁਧੁ॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਹੇ ਭਾਈ! ਇਹ ਵਾਰ ਬਿਲਕੁਲ ਸ਼ੁਧ ਹੈ ਇਸ ਵਿਚ ਕਿਸੇ ਕਿਸਮ ਦੀ ਅਦਲਾ ਬਦਲੀ ਨਹੀਂ ਕਰਨੀ।

**ਗਉੜੀ ਦੀ ਪਹਿਲੀ ਵਾਰ ਸਮਾਪਤ ॥**

# (ਪੰਨਾ ੩੧੮) ਗਉੜੀ ਕੀ ਵਾਰ ਮਹਲਾ ੫

## ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ

### ੧ ੴ ਸਤਿਗੁਰ ਪ੍ਰਸਾਦਿ ॥

ਇਹ ਗਉੜੀ ਦੀ ਦੂਜੀ ਵਾਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਵਿਤ੍ਰ ਮੁਖਾਰ ਬਿੰਦ ਤੋਂ ਉਚਾਰੀ ਹੈ। ਸਲੋਕ ਅਤੇ ਵਾਰ=ਪਉੜੀਆਂ ਸਭ ਪੰਚਮ ਪਾਤਸ਼ਾਹ ਜੀ ਦੀਆਂ ਆਉਣਗੀਆਂ।

(ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ)

ਇਹ ਅਖਰ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਏ ਹਨ।

ਰਾਇ ਕਮਾਲਦੀ ਤੇ ਰਾਇ ਸਾਰਿੰਗ ਦੋਨੋਂ ਸਕੇ ਭਰਾ ਸਨ। ਇਹ ਦੋਵੇਂ ਹੀ ਦਿਲੀ ਵਿਚ ਅਕਬਰ ਬਾਦਸ਼ਾਹ ਦੇ ਪਾਸ ਟਕੇ ਭਰਦੇ ਹੁੰਦੇ ਸਨ। ਰਾਇ ਸਾਰਿੰਗ ਦਿਲੋਂ ਸਾਫ਼ ਸੀ ਤੇ ਰਾਇ ਕਮਾਲਦੀ ਦਿਲ ਦਾ ਕਪਟੀ ਸੀ। ਜਿਸ ਵੇਲੇ ਟਕੇ ਭਰਨ ਦਾ ਵੇਲਾ ਆਵੇ ਤਾਂ 'ਰਾਇ ਕਮਾਲਦੀ' 'ਰਾਇ ਸਾਰਿੰਗ' ਪਾਸੋਂ ਟਕੇ ਲੈਕੇ ਦਿਲੀ ਚਲਿਆ ਜਾਵੇ। ਬਾਦਸ਼ਾਹੀ ਕਚਹਿਰੀ ਵਿਚ ਜਾਕੇ ਆਪਣੇ ਵਲੋਂ ਟਕੇ ਦੇ ਕੇ ਆਪਣੇ ਆਪ ਨੂੰ ਹਾਜ਼ਰ ਲਿਖਵਾ ਦੇਵੇ ਤੇ 'ਰਾਇ ਸਾਰਿੰਗ' ਵਲੋਂ ਟਕੇ ਨ ਦੇਵੇ ਤੇ ਉਸਨੂੰ ਗੈਰ ਹਾਜ਼ਰ ਲਿਖਵਾ ਦਿਤਾ ਕਰੇ।

ਜਦ ਦੋ ਤਿੰਨ ਸਾਲ ਗੈਰ ਹਾਜ਼ਰ ਲਿਖਵਾਂਦਾ ਰਿਹਾ ਤਾਂ ਅਕਬਰ ਨੇ ਸੋਚੇ ਵਿਚਾਰੇ ਤੋਂ ਬਿਨਾਂ ਹੀ ਸਿਪਾਹੀ ਭੇਜਕੇ 'ਰਾਇ ਸਾਰਿੰਗ' ਨੂੰ ਸ਼ਾਹੀ ਕੈਦ ਵਿਚ ਬੰਦ ਕਰਵਾ ਦਿੱਤਾ।

ਇਕ ਉਮਰਾਵ 'ਰਾਇ ਸਾਰਿੰਗ' ਦਾ ਬੜਾ ਮਿਤਰ ਸੀ। ਜਦ ਉਸਨੇ ਸੁਣਿਆਂ ਕਿ ਮੇਰਾ ਮਿੱਤਰ ਸ਼ਾਹੀ ਕੈਦ ਅੰਦਰ ਹੈ ਤਾਂ ਉਹ ਉਸਨੂੰ ਆ ਕੇ ਮਿਲਿਆ। ਸਾਰਾ ਹਾਲ ਪੁੱਛ ਕੇ ਤੇ ਬਿਦੋਸ਼ਾ ਵਿਚਾਰ ਕੇ ਅਕਬਰ ਬਾਦਸ਼ਾਹ ਨੂੰ ਆਖਕੇ ਛੁਡਵਾ ਦਿਤਾ। ਜਦ ਛੁੱਟ ਕੇ ਬਾਹਰ ਆਇਆ ਤਾਂ 'ਰਾਇ ਕਮਾਲਦੀ' ਨੂੰ ਪਤਾ ਲੱਗ ਗਿਆ। ਉਸੀ ਵੇਲੇ ਇਕ ਸ਼ਰਾਬ ਦੀ ਤੇ ਦੂਜੀ ਮੌਹਰੇ ਦੀ ਬੋਤਲ ਲੈ ਕੇ ਅਗੇ ਆ ਮਿਲਿਆ ਤੇ ਚਰਨੀਂ ਪੈਕੇ ਆਪਣੀ ਭੁੱਲ ਬਖਸ਼ਾਈ। ਰਾਇ ਸਾਰਿੰਗ ਨੇ ਕਿਹਾ ਮੈਂ ਤੇਰੇ ਪਰ ਪ੍ਰਸੰਨ ਹਾਂ ਤੂੰ ਕੋਈ ਫਿਕਰ ਨਾ ਕਰ।

ਰਾਇ ਕਮਾਲਦੀ ਨੇ ਕਿਹਾ ਮੈਂ ਤਦ ਪ੍ਰਸੰਨ ਸਮਝਾਂਗਾ, ਜੇ ਤੂੰ ਮੇਰੇ ਹੱਥੋਂ ਸ਼ਰਾਬ ਪੀਵੇਂ ਤੇ ਮੈਂ ਤੇਰੇ ਹੱਥੋਂ ਪੀਵਾਂ, ਰਾਇ ਸਾਰਿੰਗ ਮੰਨ ਗਿਆ। ਰਾਇ ਕਮਾਲਦੀ ਨੇ ਸ਼ਰਾਬ ਦੀ ਬੋਤਲ ਰਾਇ ਸਾਰਿੰਗ ਦੇ ਹੱਥ ਫੜਾ ਦਿਤੀ ਤੇ ਮੌਹਰੇ ਵਾਲੀ ਬੋਤਲ ਆਪਣੇ ਹੱਥ ਵਿਚ ਰਖੀ। ਜਿਸ ਵੇਲੇ ਆਪਸ ਵਿਚ ਮਿਲਕੇ ਕੁਝ ਖਾਣਾ ਖਾ ਚੁਕੇ ਤਾਂ 'ਰਾਇ ਸਾਰਿੰਗ' ਨੇ ਸ਼ਰਾਬ ਵਾਲੀ ਬੋਤਲ

ਖੋਲ੍ਹਕੇ ਰਾਇ ਕਮਾਲਦੀ ਨੂੰ ਦੇ ਦਿਤੀ ਤੇ 'ਰਾਇ ਕਮਾਲਦੀ' ਨੇ ਮੌਹਰੇ ਵਾਲੀ ਬੋਤਲ ਖੋਲ੍ਹਕੇ ਰਾਇ ਸਾਰਿੰਗ ਨੂੰ ਪਿਲਾ ਦਿੱਤੀ। ਉਹ ਪੀਂਦਿਆਂ ਸਾਰ ਹੀ ਮ੍ਰਿਤੂ ਹੋ ਗਿਆ। ਜਿਸ ਵੇਲੇ 'ਰਾਇ ਸਾਰਿੰਗ' ਦੇ ਪੁੱਤਰ ਮੌਜਦੀ ਨੇ ਆਪਣੇ ਪਿਤਾ ਦਾ ਮਰਨਾ ਸੁਣਿਆਂ ਤਾਂ ਉਸਨੇ ਆਪਣੇ ਨਾਨਕਿਆਂ ਦੀ ਮਦੱਦ ਲੈਕੇ ਆਪਣੇ ਚਾਚੇ 'ਰਾਇ ਕਮਾਲਦੀ' ਨਾਲ ਜੰਗ ਸ਼ੁਰੂ ਕਰ ਦਿੱਤਾ। ਮੌਜਦੀ ਅਜੇਹੀ ਬਹਾਦਰੀ ਨਾਲ ਲੜਿਆ ਕਿ 'ਰਾਇ ਕਮਾਲਦੀ' ਜੰਗ ਕਰਦਾ ਹੋਇਆ ਮਰ ਗਿਆ। 'ਮੌਜਦੀ' ਨੇ ਆਪ ਤਖ਼ਤ ਉੱਤੇ ਬੈਠਕੇ ਰਾਜ ਭਾਗ ਦਾ ਕੰਮ ਸੋਹਣੀ ਰਾਜਨੀਤੀ ਨਾਲ ਚਲਾਇਆ ਅਤੇ ਰਾਇ ਕਮਾਲਦੀ ਦਾ ਪੁੱਤਰ ਜੋ ਰਣਧੀਰਾ ਨਾਮ ਕਰਕੇ ਸੀ, ਉਸਨੂੰ ਵੀ ਅੱਧਾ ਰਾਜ ਦੇ ਦਿਤਾ। ਢਾਢੀਆਂ ਨੇ ਇਨ੍ਹਾਂ ਦੀ ਬਹਾਦਰੀ ਦੀ ਵਾਰ ਅਕਾਲ ਤਖ਼ਤ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਸਾਜ਼ਾਂ ਨਾਲ ਗਾਕੇ ਸੁਣਾਈ, ਮਹਾਰਾਜ ਜੀ ਸੁਣਕੇ ਬਹੁਤ ਪ੍ਰਸੰਨ ਹੋਏ ਤੇ ਰਾਗੀਆਂ ਨੂੰ ਗਉੜੀ ਦੀ ਵਾਰ ਨੂੰ ਇਸੇ ਧੁਨ ਵਿਚ ਗਾਉਣ ਦਾ ਹੁਕਮ ਦਿੱਤਾ। ਰਾਇ ਮੌਜਦੀ ਵਾਲੀ ਵਾਰ ਦੀ ਪਉੜੀ ਢਾਢੀਆਂ ਨੇ ਪੰਜ ਤੁਕੀ ਉਚਾਰਨਾ ਕੀਤੀ ਹੈ* ਤੇ ਗਉੜੀ ਦੀ ਵਾਰ ਦੀਆਂ ਪਉੜੀਆਂ ਵੀ ਪੰਜਾਂ ਤੁਕਾਂ ਵਾਲੀਆਂ ਹਨ।

ਯਥਾ—ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥

**ਸਲੋਕ ਮः ੫ ॥ ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ ॥**

ਜੋ ਪੁਰਸ਼ ਹਰਿ ਹਰਿ ਨਾਮ ਨੂੰ ਜਪਦਾ ਹੈ, ਸੰਸਾਰ ਵਿਚ ਓਹੀ ਪੁਰਸ਼ ਆਇਆ ਹੋਇਆ ਪ੍ਰਮਾਣੀਕ ਹੈ।

**ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ ॥**

ਮੈਂ ਤਿਸ ਪੁਰਸ਼ ਉੱਤੋਂ ਬਲਿਹਾਰ ਜਾਂਦਾ ਹਾਂ, ਜਿਸਨੇ ਨਿਰਬੰਧ ਪ੍ਰਭੂ ਨੂੰ ਭਜਿਆ=ਜਪਣਾ ਕੀਤਾ ਹੈ

**ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ ॥**

ਹਰੀ ਸੁਜਾਣ ਪੁਰਖ ਜਿਸ ਨੂੰ ਭੇਟਿਆ—ਮਿਲਿਆ ਹੈ ਉਸ ਦਾ ਜਨਮ ਮਰਣ ਦਾ ਦੁਖ ਕਟਿਆ ਗਿਆ ਹੈ।

**ਸੰਤਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਸੰਤਾਂ ਦੇ ਸੰਗ ਵਿਚ ਰਹਿਣ ਕਰਕੇ ਜਿਨ੍ਹਾਂ ਨੂੰ ਸੱਚਾ ਗਿਆਨ ਦਾ ਤਾਣੁ—ਬਲ ਪ੍ਰਾਪਤ ਹੋਇਆ ਹੈ ਉਹ ਪੁਰਸ਼ ਸੰਸਾਰ ਸਮੁੰਦ੍ਰ ਨੂੰ ਤਰ ਗਏ ਹਨ॥ ੧॥

---

*ਰਾਣਾ ਰਾਇ ਕਮਾਲਦੀ ਰਣ ਭਾਰਾਬਾਹੀ। ਮੌਜਦੀ ਤਲਵੰਡੀਓਂ ਚੜ੍ਹਿਆ ਜਾ ਬਾਹੀ।
ਢਾਲੀ ਅੰਬਰ ਛਾਇਆ ਫੁੱਲੇ ਅੱਕ ਕਾਹੀ। ਜੁੱਟੇ ਆਹਮੋ ਸਾਹਮਣੇ ਨੇਜੇ ਝਲਕਾਹੀ।
ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ।

**ਮਃ ੫ ॥ ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥**

ਹੇ ਭਗਵਾਨ ! ਜਿਸ ਸੰਤ ਨੇ ਆਪਣੇ ਆਪ ਨੂੰ ਸੰਸਾਰ ਵਿਚ ਪ੍ਰਾਹੁਣਾ ਰੂਪ ਨਿਸਚੇ ਕੀਤਾ ਹੈ ਵਾ:-ਜੋ ਸੰਤ ਪਰਾਹੁਣਾ--ਪੂਜਨੀਕ ਹੈ ਉਹ ਭਲਕੇ=ਸਵੇਰੇ ਉਠਦਿਆਂ ਹੀ ਮੇਰੇ ਘਰ ਵਿਚ ਆਵੇ ।

**ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥**

ਮੈਂ ਉਸਦੇ ਪਾਉ ਪਖਾਲਾ=ਚਰਨ ਧੋਵਾਂ, ਮੇਰੇ ਮਨ ਤਨ ਵਿਚ ਏਹੀ ਕਰਤੱਬ ਕਰਨਾ ਭਾਉਂਦਾ ਹੈ

**ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥**

ਫਿਰ ਉਨ੍ਹਾਂ ਪਾਸੋਂ ਨਾਮ ਨੂੰ ਸੁਣਾਂ, ਨਾਮ ਨੂੰ ਹੀ ਸੰਗ੍ਰਹੈ=ਇਕੱਠਾ ਕਰਾਂ, ਅਤੇ ਨਾਮ ਦੇ ਵਿਚ ਹੀ ਲਿਵ=ਬਿਰਤੀ ਲਗਾਵਾਂ ।

**ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥**

ਕਿਉਂਕਿ ਹਰੀ ਦੇ ਗੁਣ ਗਾਉਣ ਕਰਕੇ, ਘਰ ਤੇ ਧਨ ਸਭ ਪਵਿਤਰ ਹੋ ਜਾਣਗੇ ।

**ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥੨॥**

ਗੁਰੂ ਜੀ ਕਥਨ ਕਰਦੇ ਹਨ-ਹਰੀ ਨਾਮ ਦਾ ਵਪਾਰੀ ਜੋ ਸੰਤ ਹੈ ਉਸਨੂੰ ਵਡਿਆਂ ਭਾਗਾਂ ਨਾਲ ਪਾਣਾ ਕਰੋ ॥ ੨ ॥

**ਪਉੜੀ ॥ ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥**

**ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥**

ਹੇ ਹਰੀ ! ਜੋ ਤੈਨੂੰ ਭਾਂਵਦਾ ਹੈ ਉਹ ਭਲਾ ਹੈ, ਅਤੇ ਤੇਰਾ ਭਾਣਾ ਸੱਚਾ ਹੈ । ਪਿਛੇ ਵੀ ਸਾਰਿਆਂ ਵਿਚ ਇਕ ਤੂੰ ਹੀ ਵਰਤ ਰਿਹਾ ਸੀ, ਹੁਣ ਵੀ ਇਕ ਤੂੰ ਹੀ ਸਾਰਿਆਂ ਵਿਚ ਸਮਾ ਰਿਹਾ ਹੈਂ

**ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ॥**

**ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ ॥**

ਮੈਂ ਆਪਣੇ ਜੀਅ ਅੰਦਰਿ ਜਾਣਾ=ਦਿਲ ਵਿਚ ਜਾਣਿਆਂ ਹੈ, ਕਿ ਇਕ ਤੂੰ ਹੀ ਥਾਨਾ ਤੇ ਥਨੰਤਰਿ=ਜੀਵਾਂ ਵਿਚ ਰਵ ਰਿਹਾ ਹੈਂ ।

ਹੇ ਸਚੇ ! ਸਤਸੰਗ ਵਿਚ ਮਿਲਕੇ ਤੇਰਾ ਭਾਣਾ ਮੰਨਣਾ ਪਾਈਦਾ ਹੈ ।

**ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਤੇਰੀ ਸ਼ਰਨ ਵਿਚ ਗਤੀ=ਪ੍ਰਾਪਤ ਹੋਕੇ ਤੇਰੇ ਉਪਰੋਂ ਮੈ ਸਦੀਵ ਕਾਲ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥

**ਸਲੋਕ ਮਃ ੫ ॥ ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥**

ਹੇ ਪੁਰਸ਼ਾ ! ਚੇਤਾ ਈ=ਬੁੱਧੀ ਹੋਈ ਤਾਂ ਉਸ ਵਾਹਿਗੁਰੂ ਨੂੰ ਚੇਤ, ਵਾ :-ਮਾਂ ਦੇ ਗਰਭ ਵਿਚ ਜੋ ਤੈਨੇ ਨਾਮ ਜਪਣ ਦਾ ਇਕਰਾਰ ਕੀਤਾ ਸੀ ਉਸ ਦਾ ਚੇਤਾ ਹੈਈ ਤਾਂ ਚੇਤਨਾ ਕਰ। ਵਾ :-ਤੈਨੂੰ ਇਹ ਗੱਲ ਚੇਤਾਈ=ਯਾਦ ਕਰਵਾਈ ਹੈ ਹੁਣ ਤਾਂ ਚੇਤਨਾ ਕਰ, ਉਹ ਸਾਹਿਬ ਸਚਾ ਧਣੀ=ਮਾਲਕ ਹੈ।

**ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥**

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਦੀ ਸੇਵਾ ਕਰ ਕੇ ਨਾਮ ਗਿਆਨ ਰੂਪੀ ਜਹਾਜ਼ ਪਰ ਚੜ੍ਹ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਪੈਣਾ ਕਰ ॥ ੧ ॥

**ਮਃ ੫ ॥ ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥**

ਵਾਊ ਸੰਦੇ=ਹਵਾ ਦੇ ਕਪੜੇ, ਮਲਮਲਾਂ ਆਦਿਕ ਜੋ ਵਾਯੂ ਕਰ ਕੇ ਉਡ ਜਾਣ ਵਾਲੇ ਹਨ ਉਨ੍ਹਾਂ ਨੂੰ ਪਹਿਰ ਕੇ ਇਹ ਗਵਾਰ=ਮੂਰਖ ਪੁਰਸ਼ ਗਰਬਿ=ਹੰਕਾਰੀ ਹੋ ਰਿਹਾ ਹੈ।

ਵਾ:-ਵਾਯੂ ਆਦਿਕ ਤਤਾਂ ਦੇ ਰਚੇ ਹੋਏ ਜੋ ਸਰੀਰ ਰੂਪੀ ਕਪੜੇ ਹਨ, ਇਹ ਮੂਰਖ ਪੁਰਸ਼ ਤਿਨ੍ਹਾਂ ਸਰੀਰਾਂ ਰੂਪੀ ਕਪੜਿਆਂ ਨੂੰ ਪਹਿਨ ਕੇ ਗਰਬੀ ਹੋ ਰਿਹਾ ਹੈ।

**ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥**

ਗੁਰੂ ਜੀ ਕਥਨ ਕਰਦੇ ਹਨ-ਇਹ ਪ੍ਰਤੱਖ ਅਤੇ ਸਰੀਰਾਂ ਰੂਪੀ ਕਪੜੇ ਪ੍ਰਲੋਕ ਵਿਚ ਕਿਸੀ ਦੇ ਨਾਲ ਨਹੀਂ ਚਲਣਗੇ, ਇਥੇ ਹੀ ਸੜ ਬਲ ਕੇ ਛਾਰੁ=ਸੁਆਹ ਹੋ ਜਾਣਗੇ ॥ ੨ ॥

**ਪਉੜੀ ॥ ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥**
**ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ ॥**

ਜਿਹੜੇ ਪੁਰਸ਼ ਸਚੇ ਵਾਹਿਗੁਰੂ ਨੇ ਆਪ ਹੱਥ ਦੇ ਕੇ ਰਖੇ ਹਨ, ਓਹੀ ਜਗਤ ਵਿਚੋਂ ਉਬਰੇ=ਬਚੇ ਹਨ। ਜੋ ਹਰੀ ਨਾਮ ਅੰਮ੍ਰਿਤ ਨੂੰ ਚਖਦੇ ਭਾਵ ਜਪਦੇ ਹਨ, ਤਿਨ੍ਹਾਂ ਦਾ ਮੂੰਹ ਦੇਖਣ ਨਾਲ ਭਾਵ ਦਰਸ਼ਨ ਕਰਣ ਨਾਲ ਜੀਵੀਦਾ ਹੈ।

**ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ ॥**
**ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ ॥**

ਸੰਤਾਂ ਦੇ ਸੰਗ ਵਿਚ ਇਸਥਿੱਤ ਹੋ ਕੇ ਕਾਮ, ਕਰੋਧ, ਲੋਭ, ਮੋਹ ਆਦਿਕਾਂ ਨੂੰ ਭਖੇ=ਅਭਾਵ ਕਰੇ। ਜਿਨ੍ਹਾਂ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਉਨ੍ਹਾਂ ਨੂੰ ਹਰੀ ਆਪ ਹੀ ਪਰਖਦਾ ਹੈ।

**ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ ॥੨॥**

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਚਲਤ=ਕੌਤਕ ਜਾਣੇ ਨਹੀਂ ਜਾਂਦੇ ਅਤੇ ਨਾਹੀ ਇਦੰ ਰੂਪ ਕਰਕੇ ਉਸ ਦੇ ਸਰੂਪ ਨੂੰ ਕੋਈ ਲਖੇ=ਜਾਣ ਸਕਦਾ ਹੈ। ॥੨॥

**ਸਲੋਕ ਮਃ ੫ ॥ ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥**
**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥੧॥**

ਗੁਰੂ ਜੀ ਕਥਨ ਕਰਦੇ ਹਨ–ਓਹੀ ਦਿਨ ਸੋਹਣਾ ਹੈ, ਜਿਸ ਦਿਨ ਪ੍ਰਭੂ ਚੇਤੇ ਆਉਂਦਾ ਹੈ। ਅਤੇ ਜਿਸ ਦਿਨ ਪਾਰਬ੍ਰਹਮ ਵਿਸਰ ਜਾਂਦਾ ਹੈ ਭਾਵੇਂ ਉਹ ਭਲੀ ਬਸੰਤ ਰੁਤ ਭੀ ਹੈ ਤਾਂ ਭੀ ਉਸ ਨੂੰ ਫਿਟੇ ਮੂੰਹ ਹੈ। ਵਾ :–ਭਾਵੇਂ ਮਨੁਖਾ ਦੇਹ ਰੂਪੀ ਵਾ :–ਜੋਬਨ ਅਵਸਥਾ ਰੂਪੀ, ਵਾ :–ਕਲਜੁਗ ਸਮਾ ਰੂਪੀ ਭਲੀ ਰੁਤ ਵੀ ਹੈ ਤਾਂ ਭੀ ਉਸ ਨੂੰ ਫਿਟੇ ਮੂੰਹ ਹੈ ॥ ੧ ॥

**ਮਃ ੫ ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ ॥**

ਗੁਰੂ ਜੀ ਕਥਨ ਕਰਦੇ ਹਨ–ਹੇ ਭਾਈ ਤਿਸ ਪਰਮਾਤਮਾ ਨਾਲ ਮਿਤ੍ਰਤਾ ਕਰ,
ਜਿਸ ਦੇ ਹੱਥ ਵਿਚ ਸਭ ਕੁਝ ਹੈ।

**ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ ॥੨॥**

ਉਹ ਸਬੰਧੀ ਵਗੈਰਾ ਤਾਂ ਖੋਟੇ ਮਿਤਰ ਕਹੀਂਦੇ ਹਨ ਜੋ ਵਿਪਦਾ ਕਾਲ,
ਵਾ :–ਪ੍ਰਲੋਕ ਰਸਤੇ ਵਿਚ ਇਕ ਵਿਖ–ਕਦਮ ਭਰ ਵੀ ਨਾਲ ਨਹੀਂ ਚਲਦੇ ॥ ੨ ॥

**ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥**
**ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥**

ਪਰਮੇਸ਼ਰ ਦਾ ਨਾਮ ਅੰਮ੍ਰਿਤ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈ, ਹੇ ਭਾਈ ! ਉਸ ਨੂੰ ਮਿਲ ਕੇ ਪੀਣਾ ਕਰੋ। ਜਿਸ ਨਾਮ ਦੇ ਸਿਮਰਨ ਕਰਕੇ ਸੁਖ ਪਾਈ ਦਾ ਹੈ ਅਤੇ ਵਿਸ਼ੇ ਵਿਕਾਰਾਂ ਦੀ ਸਾਰੀ ਤ੍ਰੇਹ ਬੁਝ ਜਾਂਦੀ ਹੈ।

**ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥**
**ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥**

ਪਾਰਬ੍ਰਹਮ ਗੁਰਾਂ ਦੀ ਸੇਵਾ ਕਰ, ਤਦ ਕੋਈ ਭੁਖ ਨਹੀਂ ਰਹੇਗੀ।
ਤੇਰੇ ਮਨ ਦੇ ਮਨੋਰਥ ਸਾਰੇ ਪੂਰਨ ਹੋ ਜਾਣਗੇ ਅਤੇ ਅਮਰ ਪਦਵੀ ਪਾਏਂਗਾ।

**ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥**

ਗੁਰੂ ਜੀ ਕਥਨ ਕਰਦੇ ਹਨ–ਹੇ ਪਾਰਬ੍ਰਹਮ ! ਤੇਰੇ ਜੇਡਾ ਵੱਡਾ ਤੂੰਹੀ ਹੈਂ, ਅਸਾਂ ਨੇ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ ॥ ੩ ॥

**ਸਲੋਕ ਮਃ ੫ ॥ ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥**

ਹਭ ਠਾਇ–ਸਭ ਜਗ੍ਹਾਂ ਤੇ ਵੇਖਿਆ ਹੈ, ਕੋਈ ਜਗ੍ਹਾ ਊਣ–ਖਾਲੀ ਨਹੀਂ।

**ਨਾਨਕ ਲਧਾ ਤਿਨ੍ ਸੁਆਉ ਜਿਨ੍ਾ ਸਤਿਗੁਰੁ ਭੇਟਿਆ ॥੧॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੂੰ ਸਤਿਗੁਰੂ ਭੇਟਿਆ—ਮਿਲਿਆ ਹੈ, ਉਨ੍ਹਾਂ ਨੂੰ ਸੁਆਉ—ਪ੍ਰਯੋਜਨ ਵਾ :—ਅਨੰਦ ਪ੍ਰਾਪਤ ਹੋਇਆ ਹੈ ॥ ੧ ॥

**ਮਃ ੫ ॥ ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥ (ਪੰਨਾ ੩੧੯)**

ਜਿਵੇਂ ਖੇ=ਅਕਾਸ਼ ਵਿਚ ਦਾਮਨੀ=ਬਿਜਲੀ ਦਾ ਚਮਤਕਾਰਾ ਥੋੜਾ ਚਿਰ ਹੁੰਦਾ ਹੈ, 'ਤਿਉ ਵਰਤਾਰਾ ਜਗ'=ਤਿਵੇਂ ਹੀ ਜਗਤ ਦਾ ਵਰਤਾਰਾ ਥੋੜਾ ਚਿਰ ਰਹਿਣ ਵਾਲਾ ਹੈ।

**ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥**

ਗੁਰੂ ਜੀ ਕਥਨ ਕਰਦੇ ਹਨ—ਸਾਇ=ਉਹ ਵਸਤੂ ਸੋਭਨੀਕ ਹੈ, ਕਿਹੜੀ ? ਕਿ ਜਿਹੜਾ ਤਿਸ ਧਣੀ ਪਰਮਾਤਮਾ ਦਾ ਨਾਮ ਜਪਣਾ ਹੈ। ਵਾ :—ਸਾਇ=ਉਸ ਪੁਰਸ਼ ਦੀ ਪਦਾਰਥਾਂ ਰੂਪੀ ਸਾਰੀ ਵਸਤੂ ਸੋਭਨੀਕ ਭਾਵ ਸਫਲ ਹੈ, ਜਿਹੜਾ ਪੁਰਸ਼ ਤਿਸ ਧਣੀ ਦੇ ਨਾਮ ਨੂੰ ਜਪਦਾ ਹੈ ॥ ੨ ॥

**ਪਉੜੀ ॥ ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥**
**ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ ॥**

ਸਾਰੀਆਂ ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਸੋਧਿਆ ਭੀ ਹੈ, ਪਰ ਉਸ ਪਰਮਾਤਮਾ ਦੀ ਕੀਮਤ ਕਿਸੀ ਨੇ ਭੀ ਨਹੀਂ ਜਾਣੀ। ਜੋ ਮਨੁਖ ਸੰਤਾਂ ਦੇ ਸੰਗ ਵਿਚ ਮਿਲਦਾ ਹੈ, ਉਹ ਹਰੀ ਦੇ ਰੰਗੁ ਮਾਣੀ=ਅਨੰਦ ਨੂੰ ਭੋਗਦਾ ਹੈ।

**ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ ॥**
**ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ ॥**

ਕਰਤੇ ਪੁਰਖ ਪਰਮਾਤਮਾ ਦਾ ਜੋ ਸਚ ਨਾਮ ਹੈ ਏਹੀ ਇਕ ਰਤਨਾਂ ਦੀ ਖਾਣ ਹੈ।
ਜਿਸ ਦੇ ਮੱਥੇ ਪਰ ਪੂਰਬਲਾ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੋਵੇ, ਉਹ ਪ੍ਰਾਣੀ ਹਰੀ ਨੂੰ ਸਿਮਰਦਾ ਹੈ।

**ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥੪॥**

ਗੁਰੂ ਜੀ ਕਥਨ ਕਰਦੇ ਹਨ—ਅਸੀਂ ਜੋ ਇਸ ਸੰਸਾਰ ਵਿਚ ਮਿਹਮਾਣੀ=ਪ੍ਰਾਹੁਣੇ ਹਾਂ, ਸਾਨੂੰ ਪ੍ਰਲੋਕ ਰਸਤੇ ਦਾ ਸਚਨਾਮ ਰੂਪੀ 'ਤੋਸਾ ਦਿਚੈ'=ਖਰਚਾ ਦਿਓ।

ਵਾ :—ਸਚ ਨਾਮ ਰੂਪੀ ਖਰਚਾ ਦਿਓ ਤਾਂ ਅਸੀਂ ਮਿਹਮਾਣੀ—ਪੂਜਯ ਹੋਵਾਂਗੇ ॥੪॥

**ਸਲੋਕ ਮਃ ੫ ॥**

ਉਥਾਨਕਾ—ਸਿੱਖਾਂ ਨੇ ਬੇਨਤੀ ਕੀਤੀ, ਧਨਾਢ ਲੋਕ ਤਾਂ ਬਹੁਤ ਹੀ ਸੁਖੀ ਹੋਣਗੇ, ਇਹ ਗੱਲ ਸੁਣ ਕੇ ਗੁਰੂ ਜੀ ਕਥਨ ਕਰਦੇ ਹਨ—

**ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥**

ਜੋ ਪੁਰਸ਼ ਨੇਤਰਾਂ ਕਰਕੇ ਸੁਖੀ ਦਿਸਦੇ ਹਨ, ਉਨ੍ਹਾਂ ਦੇ ਅੰਦਰ ਸਗੋਂ ਬਹੁਤ ਹੀ ਚਿੰਤਾ ਰਹਿੰਦੀ ਹੈ.। ਮੂਲਿ=ਕਦਾਚਿਤ ਉਨ੍ਹਾਂ ਦੀ ਤ੍ਰਿਸ਼ਨਾ ਰੂਪੀ ਭੁਖ ਉਤਰਦੀ ਨਹੀਂ ।

**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥**

ਗੁਰੂ ਜੀ ਕਥਨ ਕਰਦੇ ਹਨ-ਸਚੇ ਨਾਮ ਤੋਂ ਬਿਨਾਂ ਕਿਸੇ ਦਾ ਦੁਖ ਨਹੀਂ ਲੱਥਾ ॥ ੧ ॥

ਯਥਾ-ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੋਊ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥

**ਮਃ ੫ ॥ ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥**

ਜਿਨ੍ਹਾਂ ਨੇ ਸਚ ਨਾਮ ਰੂਪੀ ਤੋਸੇ ਨੂੰ ਨਹੀਂ ਲਦਿਆ, ਉਹ ਸਾਥਾਂ ਦੇ ਸਾਥ ਮੁਠੜੇ=ਲੁਟੇ ਗਏ ।

**ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥**

ਗੁਰੂ ਜੀ ਕਥਨ ਕਰਦੇ ਹਨ-ਉਹ ਪੁਰਸ਼ ਧੰਨਤਾ ਜੋਗ ਹਨ, ਜਿਨ੍ਹਾਂ ਨੇ ਗੁਰਾਂ ਨਾਲ ਮਿਲ ਕੇ ਇਕ ਪ੍ਰਭੂ ਨੂੰ ਪਛਾਣਿਆਂ ਹੈ ॥ ੨ ॥

**ਪਉੜੀ ॥ ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥**
**ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥**

ਜਿਸ ਜਗ੍ਹਾ ਪਰ ਸੰਤ ਜਨ ਬੈਠਦੇ ਹਨ, ਉਹ ਅਸਥਾਨ ਸੋਭਨੀਕ ਹੁੰਦਾ ਹੈ । ਕਿਉਂਕਿ ਉਹ ਸੰਤ ਜਨ ਆਪਣੇ ਸਮਰਥ ਸੁਆਮੀ ਪਰਮਾਤਮਾਂ ਨੂੰ ਸੇਂਵਦੇ ਹਨ, ਉਨ੍ਹਾਂ ਦਾ ਮੰਦਾ ਸੁਭਾਵ ਸਾਰਾ ਬਿਨਸ ਗਿਆ ਹੈ ।

**ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥**
**ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥**

ਸੰਤ ਅਤੇ ਬੇਦ ਉਸ ਪਾਰਬ੍ਰਹਮ ਨੂੰ ਪਤਿਤ=ਪਾਪੀਆਂ ਦੇ ਉਧਾਰਨ ਵਾਲਾ ਕਹਿੰਦੇ ਹਨ । ਤਿਸ ਪਰਮਾਤਮਾ ਦਾ ਬਿਰਦੁ=ਧਰਮ ਭਗਤਾਂ ਦਾ ਵਛਲੁ=ਪਿਆਰਾ ਜੁਗਾਂ ਜੁਗਾਂ ਵਿਚ ਵਰਤ ਰਿਹਾ ਹੈ ।

**ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥ ੫ ॥**

ਗੁਰੂ ਜੀ ਕਥਨ ਕਰਦੇ ਹਨ-ਅਸੀਂ ਤਾਂ ਇਕ ਨਾਮ ਨੂੰ ਹੀ ਜਾਚੈ=ਮੰਗਦੇ ਹਾਂ, ਕਿਉਂਕਿ ਮੇਰੇ ਮਨ ਤਨ ਦੇ ਵਿਚ ਇਕ ਨਾਮ ਹੀ ਭਾਵੰਦਾ-ਚੰਗਾ ਲਗਦਾ ਹੈ ॥ ੫ ॥

## ਸਲੋਕ ਮਃ ੫ ॥
## ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
## ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥ ੧ ॥

[ਪਹਿਲਾ ਅਰਥ]

ਜਿਸ ਵੇਲੇ ਪਹੁ ਫੁਟਦੀ ਹੈ, ਭਾਵ ਥੋੜਾ ੨ ਚਾਨਣ ਹੁੰਦਾ ਹੈ, ਤਾਂ ਚਿੜੀਆਂ ਚੁਹਕੀ=ਬੋਲਦੀਆਂ ਹਨ, ਉਸ ਵੇਲੇ ਸੰਸਾਰੀ ਜੀਵਾਂ ਦੇ ਹਿਰਦਿਆਂ ਵਿਚ ਕਾਰ-ਵਿਹਾਰ ਦੇ ਬਹੁਤ ਹੀ ਤਰੰਗ=ਸੰਕਲਪ ਵਿਕਲਪ ਵਗਨਿ=ਫੁਰਦੇ ਹਨ ਤੇ ਸੰਤ ਮਹਾਤਮਾਂ ਅਸਚਰਜ ਰੂਪ ਪਰਮਾਤਮਾ ਦੇ ਨਾਮ ਰੰਗ ਵਿਚ ਰਚੇ=ਰਚਦੇ ਭਾਵ ਤਦਾਕਾਰ ਹੁੰਦੇ ਹਨ।

[ਦੂਜਾ ਅਰਥ]

ਪ੍ਰਸ਼ਨ—ਅੰਤ ਵੇਲੇ ਸੰਸਾਰੀ ਜੀਵਾਂ ਦੀ ਬਿਰਤੀ, ਅਤੇ ਸੰਤਾਂ ਦੀ ਬਿਰਤੀ ਕਿਥੇ ਕਿਥੇ ਲਗਦੀ ਹੈ ? ਉਤਰ:-ਜਿਸ ਵੇਲੇ ਪਹੁ ਫੁਟੀ=ਕਾਲ ਰੂਪੀ ਪਹੁ ਫੁਟਦੀ ਹੈ, ਤਾਂ ਸੰਸਾਰੀ ਜੀਵਾਂ ਦੀ ਚਿੜੀ ਚੁਹਕੀ=ਰਸਨਾ ਬੋਲਦੀ ਹੈ ਕਿ ਫਲਾਣਾ ਪਦਾਰਥ ਖਾ ਲਵਾਂ, ਅਮਕਾ ਪਦਾਰਥ ਛਕ ਲਵਾਂ, ਤੇ ਮਨ ਵਗਨਿ ਬਹੁਤੁ ਤਰੰਗ=ਬਹੁਤ ਹੀ ਸੰਕਲਪਾਂ ਵਿਕਲਪਾਂ ਵਿਚ ਚਲਦਾ ਹੈ।
ਅਤੇ ਜਿਸ ਵੇਲੇ ਕਾਲ ਰੂਪੀ ਪਹੁ ਫੁਟੀ, ਤਾਂ ਸੰਤਾਂ ਦੀ ਚਿੜੀ ਚੁਹਕੀ=ਰਸਨਾ ਬੋਲਦੀ ਹੈ, 'ਸਤਿਨਾਮੁ ਸ੍ਰੀ ਵਾਹਿਗੁਰੂ'।
ਤੇ ਬਹੁਤ ਤਰ੍ਹਾਂ ਦੇ ਜੋ ਤਰੰਗ=ਸੰਕਲਪ ਵਿਕਲਪ ਹਨ ਉਹ ਵਗਨਿ=ਅਭਾਵ ਹੋ ਜਾਂਦੇ ਹਨ।

ਤੀਜਾ ਅਰਥ—ਸੰਤ ਉਸ ਪਰਮਾਤਮਾ ਵਿਚ ਕਿਵੇਂ ਅਭੇਦ ਹੁੰਦੇ ਹਨ ? ਉੱਤਰ:-
ਨਾਨਕ ਨਾਮਹਿ ਰੰਗ=ਗੁਰੂ ਜੀ ਕਥਨ ਕਰਦੇ ਹਨ—ਪਰਮਾਤਮਾ ਦੇ ਨਾਮ ਵਿਚ ਪ੍ਰੇਮ ਕਰਨ ਨਾਲ ਜਿਸ ਵੇਲੇ ਪਹੁ ਫੁਟੀ—ਗਿਆਨ ਰੂਪੀ ਪਹੁ ਫੁਟੀ, ਤਾਂ ਚਿੜੀ=ਬੁੱਧੀ ਚੁਹਕੀ=ਖਿੜ ਆਈ, ਵਾ:-ਬੋਲੀ ਅਹੰ ਬ੍ਰਹਮਾਸਿਮੀ ਕਰਤਬਾਭਾਵ, ਤੇ ਬਹੁਤੇ ਤਰੰਗ=ਸੰਕਲਪ ਵਿਕਲਪ ਵਗ ਗਏ ਭਾਵ ਨਾਸ ਹੋ ਗਏ ਤਾਂ 'ਅਚਰਜ ਰੂਪ ਸੰਤਨ ਰਚੇ'=ਸੰਤ ਅਚਰਜ ਰੂਪ ਪਰਮਾਤਮਾ ਵਿਚ ਰਚੇ—ਤਦਾਕਾਰ ਹੋਏ ॥੧॥

## ਮਃ੫ ॥ ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ ॥
## ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ ॥ ੨ ॥

ਘਰ ਕਚੇ, ਮੰਦਰ ਪਕੇ, ਵਾ:-ਉਨ੍ਹਾਂ ਘਰਾਂ ਦੇ ਮੰਦਰ=ਅੰਦਰ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਘਰਾਂ ਤੇ ਮੰਦਰਾਂ ਵਿਚ ਹੇ ਵਾਹਿਗੁਰੂ ! ਤੂੰ ਚੇਤੇ ਆਉਂਦਾ ਹੈਂ।

ਯਥਾ—ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ [ਪੰਨਾ ੧੦੫
ਗੁਰੂ ਜੀ ਕਥਨ ਕਰਦੇ ਹਨ—ਨਾਮ ਸਿਮਰਨ ਤੋਂ ਬਿਨਾਂ ਸੰਸਾਰ ਦੀਆਂ ਜੋ ਵਡਿਆਈਆਂ ਹਨ ਇਹ ਸਭ ਖੋਟੇ ਮਿਤ੍ਰਾਂ ਵਾਂਗੂੰ ਦੁਖਦਾਈ ਹਨ ॥ ੨ ॥

**ਪਉੜੀ ॥ ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥**
**ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ ॥**

ਹੇ ਭਾਈ ! ਹਰੀ ਨਾਮ ਧਨ ਇਕ ਸਚੀ ਰਾਸਿ=ਪੂੰਜੀ ਹੈ, ਪਰ ਇਸ ਗੱਲ ਨੂੰ ਕਿਸੀ ਵਿਰਲੇ ਗੁਰਮੁਖ ਨੇ ਜਾਣਿਆਂ ਹੈ। ਹੇ ਭਾਇਰਹੁ=ਭਾਈ ! ਇਹ ਨਾਮ-ਧਨ ਤਿਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ ਬਿਧਾਤਾ=ਫਲਬਰ ਦਾਤਾ ਪਰਮੇਸ਼ਰ ਦਿੰਦਾ ਹੈ।

**ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ ॥**
**ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ ॥**

ਜੋ ਦਾਸ ਜਨ ਹਰੀ ਦੇ ਰੰਗਿ=ਪ੍ਰੇਮ ਵਿਚ ਰਤਾ ਹੈ, ਉਸਦਾ ਤਨ ਦੇ ਭੀਤਰਿ=ਵਿਚੋਂ ਮਨ ਮਉਲਿਆ=ਖਿੜਿਆ ਰਹਿੰਦਾ ਹੈ। ਜਿਸਨੇ ਸਤਸੰਗਤਿ ਦੁਆਰੇ ਪਰਮੇਸ਼ਰ ਦੇ ਗੁਣਾਂ ਨੂੰ ਗਾਇਆ ਹੈ ਉਸਨੇ ਸਾਰਿਆਂ ਦੋਸ਼ਾਂ ਨੂੰ ਖਾ ਲਿਆ ਹੈ।

**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਸੰਸਾਰ ਵਿਚ ਓਹੀ ਪੁਰਸ਼ ਜਿਊਂਦਾ ਹੈ, ਜਿਸ ਨੇ ਇਕ ਪਰਮੇਸ਼ਰ ਨੂੰ ਪਛਾਣਿਆਂ ਹੈ ॥ ੬ ॥

**ਸਲੋਕ ਮਃ ੫ ॥ ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥**
**ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥ ੧ ॥**

ਉਹ ਖਖੜੀਆਂ ਸੋਭਨੀਕ ਹਨ, ਜੋ ਅੱਕ ਦੇ ਗਲ ਨਾਲ ਲਗੀਆਂ ਹੋਈਆਂ ਹਨ। ਜਿਨ੍ਹਾਂ ਖਖੜੀਆਂ ਦਾ ਬਿਰਹ=ਪਿਆਰੇ ਧਣੀ=ਅੱਕ ਦੇ ਨਾਲੋਂ ਵਿਛੋੜਾ ਹੋਇਆ ਹੈ, ਉਨ੍ਹਾਂ ਦੇ ਸਹਸੈ=ਸੈਂਕੜੇ ਗੰਠਿ=ਤੂੰਬੇ ਹੋ ਕੇ ਉਡਦੇ ਹਨ। ਇਸੇ ਤਰ੍ਹਾਂ:-ਉਹ ਜੀਵ ਰੂਪੀ ਖਖੜੀਆਂ ਸੋਭਨੀਕ ਹਨ, ਜੋ ਅਕ=ਇਕ ਪਰਮਾਤਮਾ ਦੇ ਗਲ ਨਾਲ ਲਗੀਆਂ ਹੋਈਆਂ ਹਨ। ਜਿਨ੍ਹਾਂ ਜੀਵਾਂ ਦਾ ਧਣੀ=ਪਰਮਾਤਮਾ ਦੇ ਬਿਰਹ=ਪ੍ਰੇਮ ਨਾਲੋਂ ਵਿਛੋੜਾ ਹੋਇਆ ਹੈ, ਉਨ੍ਹਾਂ ਨੂੰ ਸੰਸਿਆਂ ਰੂਪੀ ਗੰਢਾਂ ਪਈਆਂ ਹੀ ਰਹਿੰਦੀਆਂ ਹਨ। ਵਾ:-ਸਹਸੈ ਗੰਠਿ=ਸੈਂਕੜੇ ਰੂਪ ਧਾਰਕੇ ਦੁਖ ਪਾਉਂਦਾ ਹੈ।

**ਮਃ ੫ ॥ ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥**
**ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥ ੨ ॥**

ਜੋ ਪਰਮੇਸ਼ਰ ਦੇ ਨਾਮ ਨੂੰ ਵਿਸਾਰੇ=ਭੁਲਾਂਵਦੇ ਹਨ, ਉਹ ਮਰ ਗਏ ਹਨ, ਕਿੰਤੂ ਮੂਲ ਤੋਂ ਉਹ ਕਦੇ ਨਹੀਂ ਮਰ ਸਕਦੇ। ਜੇਕਰ ਮੂਲ ਤੋਂ ਮਰ ਜਾਣ ਤਾਂ ਕਰਮਾਂ ਦਾ ਫਲ ਕੌਣ ਭੋਗੇਗਾ ਮੂਲ ਤੋਂ ਉਹ ਮਰਦੇ ਹਨ ਜਿਹੜੇ ਸਿਮਰਨ ਕਰਕੇ ਪਰਮੇਸ਼ਰ ਵਿਚ ਅਭੇਦ ਹੁੰਦੇ ਹਨ। ਜੋ ਰਾਮ

ਤੋਂ ਬੇਮੁਖ ਹੁੰਦੇ ਹਨ ਉਹ ਇਸ ਤਰ੍ਹਾਂ ਦੁਖ ਭੋਗਦੇ ਹਨ ਜਿਵੇਂ ਤਸਕਰ=ਚੋਰ ਸੂਲੀ ਉਤੇ ਚੜ੍ਹੇ ਹੋਏ ਦੁਖ ਭੋਗਦੇ ਹਨ ॥ ੨ ॥

**ਪਉੜੀ ॥ ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥**
**ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥**

ਇਕ ਅਬਿਨਾਸੀ ਪ੍ਰਭੂ ਹੀ ਸੁਖਾਂ ਦਾ ਨਿਧਾਨੁ=ਖਜ਼ਾਨਾ ਸੁਣਿਆਂ ਜਾਂਦਾ ਹੈ। ਵੇਦਾਂ ਅਤੇ ਮਹਾਤਮਾਂ ਨੇ ਭਣਿਆ=ਕਥਨ ਕੀਤਾ ਹੈ ਕਿ ਹਰੀ ਜਲ, ਥਲ, ਮਹੀ=ਪ੍ਰਿਥਵੀ, ਅਲਿ=ਅਕਾਸ ਤਥਾ ਸਾਰਿਆਂ ਘਟਾਂ ਘਟਾਂ ਵਿਚ ਪੂਰਨ ਹੈ।

**ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥**
**ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ ॥**

ਕੀੜੀ ਤੋਂ ਲੈਕੇ ਹਾਥੀ ਤਕ ਸਭ ਊਚ ਨੀਚ ਵਿਚ ਇਕ ਸਮਾਨਿ=ਇਕੋ ਜੇਹਾ ਬਣਿਆਂ ਹੋਇਆ ਹੈ। ਮਿਤਰ, ਸਖਾ, ਪੁਤਰ, ਤੇ ਸਬੰਧੀ ਆਦਿਕ ਸਾਰੇ ਉਸ ਪ੍ਰਭੂ ਦੇ ਹੀ ਜਣਿਆ= ਪੈਦਾ ਕੀਤੇ ਹੋਏ ਹਨ।

**ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ ॥ ੭ ॥**

ਗੁਰੂ ਜੀ ਕਥਨ ਕਰਦੇ ਹਨ-ਉਹ ਪਰਮੇਸ਼ਰ ਤੁਸਿ=ਪ੍ਰਸੰਨ ਹੋਕੇ ਜਿਸਨੂੰ ਆਪਣਾ ਨਾਮ ਦਿੰਦਾ ਹੈ, ਤਿਸਨੇ ਹਰੀ ਦਾ ਰੰਗੁ=ਅਨੰਦ ਮਣਿਆ=ਭੋਗਿਆ ਹੈ ॥ ੭ ॥

**ਸਲੋਕ ਮਃ ੫ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ੧ ॥**

ਜਿਨ੍ਹਾਂ ਦੇ ਮਨ ਵਿਚੋਂ ਹਰੀ ਨਾਮ ਮੰਤ੍ਰ ਸ੍ਵਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਨਹੀਂ ਵਿਸਰਦਾ। ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਸਿ=ਤਿਨਾਂ ਲੋਕਾਂ ਵਿਚ ਧੰਨਤਾ ਜੋਗ ਹਨ, ਅਤੇ ਓਹੀ ਪੂਰਨ ਸੰਤ ਹਨ ॥੧॥

**ਮਃ ੫ ॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥**
**ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥ ੨ ॥**

ਜੋ ਪੁਰਸ਼ ਅੱਠੇ ਪਹਿਰ ਖਾਣ ਪੀਣ ਸੰਦੜੈ=ਦੇ ਸੂਲਿ=ਦੁਖ ਵਿਚ ਭੌਂਦਾ ਫਿਰਦਾ ਹੈ ਤੇ ਚਿਤ ਵਿਚ ਰਸੂਲਿ=ਰਸ+ਊਲ=ਰਸਾਂ ਦੇ ਘਰ [ਪਰਮਾਤਮਾ] ਦਾ ਸਿਮਰਨ ਨਹੀਂ ਹੈ, ਤਾਂ ਉਹ ਪੁਰਸ਼ ਦੋਜਕਿ=ਨਰਕ ਵਿਚ ਪੈਣ ਵਲੋਂ ਕਿਸ ਤਰ੍ਹਾਂ ਬਚ ਰਹੇਗਾ। ਭਾਵ ਜ਼ਰੂਰ ਨਰਕ

ਵਿਚ ਪਵੇਗਾ ॥ ੨ ॥ ਅਥਵਾ:-ਰਸੂਲ ਨਾਮ ਪੈਗੰਬਰ ਦਾ ਹੈ ਪੈਗੰਬਰ ਵਿਚੋਂ ਗੁਰੂ ਲੈਣੇ ਜਾਂ ਚਿਤ ਦੇ ਵਿਚ ਗੁਰੂ ਸਾਹਿਬ ਜੀ ਯਾਦ ਨ ਹੋਵਣ ਤਾਂ ਨਰਕਾਂ ਵਿਚ ਪੈਣ ਤੋਂ ਕਿਵੇਂ ਬਚ ਰਹੇਗਾ ॥ ੨ ॥

(ਪੰਨਾ ੩੨੦)

**ਪਉੜੀ ॥ ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥**
**ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥**

ਹੇ ਪ੍ਰਾਣ ਧਾਰੀ ਜੀਵੋ! ਤਿਸ ਸੰਤ ਦੀ ਸੇਵਾ ਕਰੋ, ਜਿਸਦੇ ਹਿਰਦੇ ਰੂਪ ਪਲੇ ਵਿਚ ਪਰਮੇਸ਼ਰ ਦਾ ਨਾਮ ਹੈ। ਤਾਂ ਐਥੈ=ਇਸ ਲੋਕ ਵਿਚ ਸੁਹੇਲਿਆ=ਸੁਖੀ ਰਹੋਗੇ ਅਤੇ ਅਗੈ=ਪ੍ਰਲੋਕ ਵਿਚ ਵੀ ਉਹ ਸੁਖ ਤੁਹਾਡੇ ਨਾਲ ਚਲੇਗਾ।

**ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥**
**ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥**

ਪ੍ਰਤੱਖ ਘਰ ਬਨਾਣੇ ਛਡ ਦਿਉ! ਅਹਲੈ=ਨਿਰਹਲ, ਅਡੋਲ ਨਿਸਚੇ ਰੂਪੀ ਥੰਭੇ ਨੂੰ ਗਡਕੇ ਸਚੇ ਧਰਮ ਦਾ ਘਰ ਬਣਾਓ ਅਤੇ ਨਰਾਇਣ ਪਰਮਾਤਮਾ ਦੀ ਓਟ ਨੂੰ ਲੈਣਾ ਕਰੋ, ਜੋ ਨਰਾਇਣ ਦੀਨ ਦੁਨੀਆ=ਲੋਕ ਪ੍ਰਲੋਕ ਵਿਚ ਝਲੈ=ਰਖਿਆ ਕਰਦਾ ਹੈ।

**ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਹਰੀ ਦੇ ਚਰਨ ਫੜੇ ਹਨ, ਤਿਸਨੇ ਅੰਤਹਕਰਣ ਰੂਪੀ ਗਹ=ਜਗ੍ਹਾ ਦੇ ਅੰਦਰੋਂ ਕਾਮ ਕ੍ਰੋਧ ਆਦਿਕ ਸਾਰੇ ਵੈਰੀ ਮਲ ਦਿਤੇ ਹਨ। ਵਾ:-ਉਹ ਦਰਗਾਹ ਦਾ ਮਲੈ=ਪਹਿਲਵਾਨ ਹੋਇਆ ਹੈ। ਵਾ:-ਉਸਨੇ ਦਰਗਹ ਨੂੰ ਮੱਲਿਆ ਹੈ ॥ ੮ ॥

**ਸਲੋਕ ਮ: ੫ ॥ ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥**
**ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥**

ਮੈਂ ਜਾਚਕੁ=ਮੰਗਤਾ ਜਨ ਦਾਨ ਮੰਗਦਾ ਹਾਂ, ਹੇ ਪਿਆਰੇ! ਪਰਮੇਸ਼ਰ ਤੂੰ ਦੇਣਾ ਕਰ। ਹੇ ਦੇਵਣ ਵਾਲੇ ਦਾਤੇ! ਮੈਂ ਤੈਨੂੰ ਨਿਤ ਹੀ ਚਿਤਾਰਿਆ=ਯਾਦ ਕਰਦਾ ਹਾਂ।

**ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥**
**ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥**

ਹੇ ਭੰਡਾਰਿਆਂ ਦੇ ਮਾਲਕ ਪਰਮੇਸ਼ਰ! ਆਪ ਜੀ ਦਾ ਭੰਡਾਰਾ ਅਤੁਲ ਹੈ, ਜੋ ਮੂਲਿ=ਕਦਾਚਿਤ ਵੀ ਨਿਖੁਟਿ=ਮੁਕ ਨਹੀਂ ਜਾਂਦਾ। ਗੁਰੂ ਜੀ ਕਥਨ ਕਰਦੇ ਹਨ-ਜਿਸਨੇ ਗੁਰਾਂ ਦੇ ਅਪਾਰੁ=ਸ੍ਰੇਸ਼ਟ ਸ਼ਬਦ ਨੂੰ ਗ੍ਰਹਿਣ ਕੀਤਾ ਹੈ ਤਿਸਨੇ ਆਪਣਾ ਆਪ ਸਭ ਕੁਛ ਸਾਰਿਆ=ਸਵਾਰ ਲੀਤਾ ਹੈ ॥ ੧ ॥

**ਮਃ ੫ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥**
**ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੨ ॥**

ਹੇ ਪਿਆਰਿਓ ! ਗੁਰ ਸ਼ਬਦ ਨੂੰ ਧਾਰਨਾ ਸਿਖੋ, ਜੋ ਜਨਮ ਮਰਨ ਦੀ ਨਵਿਰਤੀ ਦਾ ਟੇਕ= ਆਸਰਾ ਰੂਪ ਹੈ। ਵਾ:-ਹੇ ਪਿਆਰਿਓ ਸ਼ਬਦ ਦਾ ਗਾਇਣ ਕਰਨਾ ਸਿਖੋ, ਕੀ ਜਨਮ ਮਰਨ ਦੇ ਵਿਚ ਟਿਕ ਰਹੇ ਹੋ। ਗੁਰੂ ਜੀ ਕਥਨ ਕਰਦੇ ਹਨ-ਇਕ ਪਰਮੇਸ਼ਰ ਦੇ ਸਿਮਰਨ ਕਰਕੇ ਮੁਖ ਉਜਲਾ ਹੁੰਦਾ ਹੈ ਤੇ ਸਦੀਵ ਕਾਲ ਸੁਖੀ ਹੁੰਦਾ ਹੈ ॥ ੨ ॥

**ਪਉੜੀ ॥ ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥**
**ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥**

ਓਥੈ=ਉਸ ਜਗ੍ਹਾ ਭਾਵ ਸਤਿਸੰਗ ਵਿਚ ਹਰ ਇਕ ਨੂੰ ਸੁਖੀ ਕਰਨ ਵਾਲਾ ਨਾਮ ਅੰਮ੍ਰਿਤ ਵੰਡੀਂਦਾ ਹੈ। ਉਸ ਅੰਮ੍ਰਿਤ ਨੂੰ ਜੋ ਪੀਂਦਾ ਹੈ, ਉਹ ਜਮਾਂ ਦੇ ਰਸਤੇ ਨਹੀਂ ਪੈਂਦਾ, ਫਿਰ ਉਸਦਾ ਮਰਣਾ ਵੀ ਨਹੀਂ ਹੁੰਦਾ।

**ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥**
**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**

ਜਿਸ ਪੁਰਸ਼ ਨੂੰ ਪ੍ਰੇਮ-ਰਸ ਆ ਕੇ ਪ੍ਰਾਪਤ ਹੋਇਆ ਹੈ, ਤਿਸਨੇ ਹੀ ਉਸਨੂੰ ਜਰਣੇ=ਸਹਾਰਨਾ ਕੀਤਾ ਹੈ। ਸੰਤ ਜਨ ਜੋ ਬਾਨੀ ਆਪਣੇ ਮੁਖ ਤੋਂ ਉਚਾਰਦੇ ਹਨ, ਇਹ ਮਾਨੋ ਇਕ ਅੰਮ੍ਰਿਤ ਦੇ ਝਰਣੇ ਚਲਦੇ ਹਨ।

**ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥੯॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਪੁਰਸ਼ ਨੇ ਸੰਤਾਂ ਦੇ ਦਰਸ਼ਨ ਨੂੰ ਦੇਖਕੇ, ਉਨ੍ਹਾਂ ਦੇ ਬਚਨ ਮਨ ਅੰਦਰ ਧਾਰਨ ਕੀਤੇ ਹਨ ਉਹ ਜਿਊਂਦਾ ਹੈ ॥ ੯ ॥

**ਸਲੋਕ ਮਃ ੫ ॥ ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥**
**ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥**

ਪੂਰੇ ਸਤਿਗੁਰਾਂ ਨੂੰ ਸੇਵਨੇ ਕਰਕੇ ਸਾਰਿਆਂ ਦੁਖਾਂ ਦਾ ਨਾਸ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਦੇ ਅਰਾਧਣ ਕਰਕੇ ਸਾਰੇ ਕਾਰਜ ਰਾਸ ਆਉਂਦੇ ਹਨ ॥ ੧ ॥

**ਮਃ ੫ ॥ ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥**
**ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥ ੨ ॥**

ਜਿਸ ਪਰਮੇਸ਼ਰ ਦੇ ਸਿਮਰਨੇ ਕਰਕੇ ਸਾਰੇ ਸੰਕਟ—ਦੁਖ ਛੁਟ ਜਾਂਦੇ ਹਨ ਅਤੇ ਅਨੰਦ

ਦਾਇਕ ਮੰਗਲਾਂ ਵਿਚ ਇਸਥਿਤੀ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ-ਉਸ ਹਰੀ ਨੂੰ ਸਦਾ ਜਪਣਾ ਕਰੋ ਇਕ ਨਿਮਖ ਮਾਤ੍ਰ ਵੀ ਨਾਮ ਨੂੰ ਨਾ ਵਿਸਾਰੋ ॥ ੨ ॥

**ਪਉੜੀ ॥ ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥**

**ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ ॥**

ਉਨ੍ਹਾਂ ਗੁਰਮੁਖਾਂ ਦੀ ਸੋਭਾ ਕਿਹੜੀ ੨ ਗਿਣੀਏ, ਜਿਨ੍ਹਾਂ ਨੇ ਹਰਿ ਹਰਿ ਨੂੰ ਲਭਿਆ ਹੈ, ਜੋ ਮਨੁਖ ਸੰਤਾਂ ਦੀ ਸ਼ਰਨ ਵਿਚ ਪੈਂਦਾ ਹੈ, ਉਹ ਜਮਾਂ ਦੇ ਬੰਧਨਾਂ ਵਿਚ ਬਧਾ ਹੋਇਆ ਵੀ ਛੁਟ ਜਾਂਦਾ ਹੈ

**ਗੁਣ ਗਾਵੈ ਅਬਿਨਾਸੀਐ ਜੋਨਿ ਗਰਭ ਨ ਦਧਾ ॥**

**ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥**

ਜੋ ਅਬਿਨਾਸੀ ਪਰਮਾਤਮਾ ਦੇ ਗੁਣ ਗਾਇਣ ਕਰਦਾ ਹੈ ਉਹ ਜੂਨੀਆਂ ਦੁਆਰੇ ਮਾਤਾ ਦੇ ਗਰਭ ਵਿਚ ਦਧਾ = ਸੜਦਾ ਨਹੀਂ। ਪਾਰਬ੍ਰਹਮ ਰੂਪ ਗੁਰੂ ਜਿਸ ਨੂੰ ਮਿਲਿਆ ਹੈ, ਉਹ ਹਰੀ ਸਬੰਧੀ ਗ੍ਰੰਥਾਂ ਨੂੰ ਪੜ੍ਹਕੇ ਤੇ ਗੁਰਾਂ ਪਾਸੋਂ ਬੁਝਕੇ ਸਮਧਾ = ਸਮਝਿਆ ਹੈ,

ਵਾ.-ਸਮਧਾ = ਗਿਆਨਵਾਨ ਹੋਇਆ ਹੈ, ਵਾ:-ਪਰਮੇਸ਼ਰ ਵਿਚ ਸਮਧਾ = ਸਮਾਇਆ ਹੈ।

**ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ-ਉਸ ਧਣੀ-ਪਰਮਾਤਮਾ ਨੂੰ ਪਾਉਣਾ ਕੀਤਾ ਹੈ, ਜੋ ਹਰੀ ਅਗਮ = ਬਿਅੰਤ ਤੇ ਅਗਧਾ = ਅਗਾਧ ਹੈ ॥ ੧੦ ॥

**ਸਲੋਕ ਮਃ ੫ ॥ ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥**

ਆਪਣੇ ਸਰੂਪ ਦੀ ਪ੍ਰਾਪਤੀ ਦਾ ਜੋ ਆਪਣਾ ਭਜਨ ਸਿਮਰਨ ਰੂਪੀ ਕੰਮ ਹੈ ਉਸਨੂੰ ਤਾਂ ਇਹ ਜੀਵ ਕਰਦਾ ਹੀ ਨਹੀਂ ਤੇ ਲੋਕਾਂ ਵਿਚ ਅਵਤਾ=ਅਵੈੜਾ [ਕੱਬਾ] ਹੋਇਆ ਫਿਰਦਾ ਹੈ।

**ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਦੇ ਵਿਸਾਰਨ ਕਰਕੇ ਸੁਖ ਕਿਨੇਹਾ = ਕਿਸ ਪ੍ਰਕਾਰ ਹੋ ਸਕਦਾ ਹੈ ? ਭਾਵ ਕਦੇ ਸੁਖ ਨਹੀਂ ਹੁੰਦਾ ॥ ੧ ॥

**ਮਃ ੫ ॥ ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥**

**ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥ ੨ ॥**

ਸਗਲ ਜਗਤਿ ਮਾਹਿ=ਸਾਰੇ ਹੀ ਜਗਤ ਦੇ ਵਿਚ ਵਿਸ਼ਿਆਂ ਰੂਪੀ ਕੌੜੱਤਣਤਾ ਲਪਟ ਰਹੀ ਹੈ ਗੁਰੂ ਜੀ ਕਥਨ ਕਰਦੇ ਹਨ-ਮਹਾਤਮਾਂ ਜਨਾਂ ਨੇ ਵਿਚਾਰਿਆ ਹੈ, ਕਿ ਮਿੱਠਾ ਜੇ ਹੈ ਤਾਂ ਹਰੀ ਦਾ ਨਾਮ ਹੈ ॥ ੨ ॥

**ਪਉੜੀ ॥ ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥**

**ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥**

ਪੂਰਨ ਸੰਤ ਦੀ ਇਹ ਅਸਲ ਨਿਸ਼ਾਨੀ ਹੈ, ਕਿਹੜੀ? ਕਿ ਜਿਸ ਦੇ ਮਿਲਣ ਕਰਕੇ ਸੰਸਾਰ ਸਮੁੰਦ੍ਰ ਤੋਂ ਤਰ ਜਾਈਦਾ ਹੈ। ਜਮਕੰਕਰੁ=ਜਮਦੂਤ ਨੇੜੇ ਨਹੀਂ ਆਉਂਦਾ ਅਤੇ ਫਿਰਿ ਬਹੁੜਿ=ਬਾਰ ਬਾਰ ਮਰਦਾ ਨਹੀਂ।

**ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥**

**ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ ॥**

ਸੰਸਾਰ ਸਮੁੰਦ੍ਰ ਵਿਚ ਜੋ ਵਿਸ਼ਿਆਂ ਰੂਪੀ ਵਿਹੁ ਭਵ=ਉਤਪੰਨ ਹੋ ਰਹੀ ਹੈ, ਉਸ ਤੋਂ ਪਾਰ ਉਤਰ ਜਾਈਦਾ ਹੈ। ਮਨ ਰੂਪੀ ਧਾਗੇ ਵਿਚ ਹਰੀ ਦੇ ਗੁਣਾਂ ਰੂਪੀ ਮਾਲਾ ਨੂੰ ਗੁੰਫਹੁ=ਗੁੰਦਣਾ ਕਰੋ ਤੇ ਨਿੰਦਿਆ ਰੂਪੀ ਸਾਰੀ ਮੈਲ ਨੂੰ ਪਰਹਰੀਐ=ਦੂਰ ਕਰੋ।

**ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਸ਼ੁਭਗੁਣਾਂ ਰੂਪੀ ਮਾਲਾ ਗੁੰਦਣਾ ਕੀਤੀ ਹੈ, ਉਹ ਗੁਰਮੁਖ ਜਨ ਪਾਰਬ੍ਰਹਮ ਜੋ ਨਰਾਂ ਦੇ ਹਰੇ ਕਰਨ ਵਾਲਾ ਪ੍ਰੀਤਮ ਹੈ ਉਸ ਨਾਲ ਮਿਲ ਰਹੇ ਹਨ ॥੧੧॥

**ਸਲੋਕ ਮਃ ੫ ॥ ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ ਚਿਤਿ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਗੁਰਮੁਖ ਜਨ ਸੰਸਾਰ ਵਿਚ ਆਏ ਹੋਏ ਪ੍ਰਮਾਣੀਕ ਹਨ, ਜਿਨ੍ਹਾਂ ਦੇ ਚਿਤ ਵਿਚ ਹਰੀ ਪਰਮਾਤਮਾ ਵੁਠਾ=ਵਸਿਆ ਹੈ।

**ਗਾਲ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ ॥ ੧ ॥**

ਹੇ ਮਿਤਰ! ਨਾਮ ਤੋਂ ਬਿਨਾਂ ਜੋ ਅਲ ਪਲਾਲੀਆ—ਅਸਤ ਵਿਅਸਤ ਗੱਲਾਂ ਹਨ ਉਹ ਕਿਸੇ ਕੰਮ ਨਹੀਂ ਆਉਂਦੀਆਂ ॥ ੧ ॥

**ਮਃ ੫ ॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥**

ਜੋ ਪਰਾ ਰੂਪ ਬ੍ਰਹਮੁ = ਬਿਆਪਕ ਪਰਮਾਤਮਾ ਅਗਮ ਹੈ ਅਤੇ ਬਿਸਮਾਦ = ਅਸਚਰਜ ਰੂਪ ਹੈ। ਉਹ ਪ੍ਰਭੂ ਸਾਰਿਆਂ ਵਿਚ ਪੂਰਨ ਦ੍ਰਿਸਟੀ = ਨਜ਼ਰ ਆਇਆ।

**ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥੨॥ (ਪੰਨਾ ੩੨੧)**

ਗੁਰੂ ਜੀ ਕਥਨ ਕਰਦੇ ਹਨ—ਜਦ ਪੂਰੇ ਗੁਰਾਂ ਦੀ ਕਿਰਪਾ ਨਾਲ ਰਾਮ ਨਾਮ ਰੂਪੀ ਧਨ ਨੂੰ ਇਕੱਠਾ ਕੀਤਾ, ਤਾਂ ਉਹ ਪਰਮਾਤਮਾ ਸਾਰੇ ਪੂਰਨ ਨਿਗਾਹ ਆਇਆ ॥ ੨ ॥

**ਪਉੜੀ ॥ ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥**

ਜੋ ਪੁਰਸ਼ ਲਬ ਤੇ ਮੋਹ ਆਦਿਕ ਵਿਕਾਰਾਂ ਕਰਕੇ ਵਿਗੁਤੇ=ਖਰਾਬ ਕੀਤੇ ਹੋਏ ਹਨ, ਉਨ੍ਹਾਂ ਦਾ ਖਸਮ=ਪਰਮਾਤਮਾ ਦੇ ਨਾਲ ਧੋਹੁ = ਛਲ ਨਹੀਂ ਚਲ ਸਕਦਾ।

**ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥**

ਉਹ ਭਲੇਰਿਆ=ਬੁਰੇ ਕਰਤੱਬਾਂ ਨੂੰ ਕਰਦੇ ਹਨ ਅਤੇ ਮਾਇਆ ਦੇ ਮਦ ਵਿਚ ਸੁਤੇ ਹੋਏ ਹਨ।

ਅਥਵਾ:-ਦਿਖਲਾਵੇ ਵਾਸਤੇ ਤਾਂ ਉਹ ਭਲੇਰੇ=ਚੰਗੇ ਕਰਤੱਬ ਕਰਦੇ ਹਨ ਪਰ ਮਨ ਬੁਰੇ ਕੰਮਾਂ ਵਿਚ ਲਗਾ ਹੋਇਆ ਹੈ ਤੇ ਮਾਇਆ ਦੀ ਮਸਤੀ ਵਿਚ ਸੁਤੇ ਹੋਏ ਹਨ।

**ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥**

**ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥**

ਉਨ੍ਹਾਂ ਨੂੰ ਮੁੜ ਮੁੜਕੇ ਜੂਨਾਂ ਵਿਚ ਭੁਆਇਆ ਜਾਂਦਾ ਹੈ ਅਤੇ ਜਮ ਰਸਤੇ ਵਿਚ ਮੁਤੇ= ਛਡਿਆ ਜਾਂਦਾ ਭਾਵ ਭੇਜਿਆ ਜਾਂਦਾ ਹੈ। ਉਹ ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਪਾਂਵਦੇ ਹਨ ਤੇ ਦੁਖਾਂ ਦੇ ਨਾਲ ਜੁਤੇ=ਜੋੜਿਆ ਜਾਂਦਾ ਹੈ। ਵਾ:-ਜੁਤੀਆਂ ਦੀ ਉਪਰੋਂ ਮਾਰ ਪੈਂਦੀ ਹੈ

**ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ-ਹਰੀ ਨਾਮ ਦੇ ਭੁਲਾਣੇ ਕਰਕੇ ਸਭ ਰੁਤਾਂ ਮੰਦੀਆਂ ਹਨ ॥੧੨॥

**ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**

ਜਿਨ੍ਹਾਂ ਨੇ ਨਾਮ ਨੂੰ ਜਪਿਆ ਹੈ ਉਨ੍ਹਾਂ ਨੂੰ ਉਠਦਿਆਂ ਬਹਿੰਦਿਆਂ ਤੇ ਸੁਤਿਆਂ ਭੀ ਸੁਖ ਹੁੰਦਾ ਹੈ।

**ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਨੂੰ ਸਲਾਹਿਐ=ਜਪੀਏ, ਤਾਂ ਮਨ ਤਨ ਠੰਢਾ ਹੁੰਦਾ ਹੈ ॥੧॥

**ਮਃ ੫ ॥ ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥**

ਇਹ ਜੀਵ ਪਦਾਰਥਾਂ ਦੇ ਲਾਲਚ ਵਿਚ ਅਟਿਆ=ਦਬਿਆ ਹੋਇਆ ਨਿਤ ਹੀ ਭੌਂਦਾ ਫਿਰਦਾ ਹੈ, ਸੁਆਰਥੁ=ਆਪਣਾ ਪ੍ਰਯੋਜਨ ਜੋ ਨਾਮ ਜਪਣ ਦਾ ਹੈ, ਉਸਨੂੰ ਕੋਈ ਨਹੀਂ ਕਰਦਾ।

**ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਜਿਸਨੂੰ ਗੁਰੂ ਮਿਲਦਾ ਹੈ, ਤਿਸਦੇ ਮਨ ਵਿਚ ਉਹ ਪਰਮਾਤਮਾ ਵਸਿਆ ਹੈ ॥ ੨ ॥

**ਪਉੜੀ ॥ ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥**

**ਸਾਦੁ ਆਇਆ ਤਿਨ ਹਰਿ ਜਨਾ ਚਖਿ ਸਾਧੀ ਡਿਠਾ ॥**

ਹੋਰ ਸੰਸਾਰਕ ਸਭ ਚੀਜਾਂ ਕਉੜੀਆ=ਦੁਖਦਾਈ ਹਨ, ਇਕ ਸਚੇ ਪਰਮੇਸ਼ਰ ਦਾ ਨਾਮ ਮਿੱਠਾ ਹੈ। ਤਿਨ੍ਹਾਂ ਹਰੀ ਜਨਾਂ ਨੂੰ ਨਾਮ ਦਾ ਸੁਆਦ ਆਇਆ ਹੈ, ਜਿਨ੍ਹਾਂ ਨੇ ਸੰਤਾਂ ਨਾਲ ਮਿਲਕੇ ਚਖ ਵੇਖਿਆ ਹੈ।

**ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ ॥**
**ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ ॥**

ਜਿਸ ਦੇ ਮੱਥੇ ਪਰ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਤਿਸ ਦੇ ਮਨ ਵਿਚ ਪਾਰਬ੍ਰਹਮ ਵਸਿਆ ਹੈ। ਇਸ ਲਈ ਉਸ ਨੇ ਭਾਉ ਦੁਯਾ=ਦ੍ਵੈਤ ਭਾ ਨੂੰ ਕੋਹ ਕੇ ਅਰਥਾਤ ਮਾਰ ਕੇ ਇਕ ਨਿਰੰਜਨੁ=ਮਾਇਆ ਮਲ ਤੋਂ ਰਹਿਤ ਪਰਮੇਸ਼ਰ ਨੂੰ ਹੀ ਸਭਨਾਂ ਵਿਚ ਰਵਿ ਰਿਹਾ ਦੇਖਿਆ ਹੈ।

**ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ ॥੧੩॥**

ਸਤਿਗੁਰੂ ਜੀ ਕਥਨ ਕਰਦੇ ਹਨ-ਜਿਹੜਾ ਪੁਰਸ਼ ਹਰੀ ਦੇ ਪਾਸੋਂ ਕਰ=ਹਥ ਜੋੜ ਕੇ ਏਕਤਾ ਨੂੰ ਮੰਗਦਾ ਹੈ, ਪ੍ਰਭੂ ਉਸ ਨੂੰ ਤੁਠਾ=ਪ੍ਰਸੰਨ ਹੋ ਕੇ ਦਿੰਦਾ ਹੈ ॥੧੩॥

**ਸਲੋਕ ਮਃ ੫ ॥ ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ ॥**

ਜਾਚੜੀ=ਮੰਗਣੀ ਸਾ ਸਾਰੁ=ਓਹੀ ਸਰੇਸ਼ਟ ਹੈ ਜਿਹੜੀ ਗੁਰਾਂ ਪਾਸੋਂ ਹੇਕੜੋ=ਇਕ ਪਰਮੇਸ਼ਰ ਦੀ ਪ੍ਰਾਪਤੀ ਜਾਚੰਦੀ=ਮੰਗਣੀ ਹੈ।

**ਗਾਲੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ ॥੧॥**

ਗੁਰੂ ਜੀ ਕਥਨ ਕਰਦੇ ਹਨ-ਇਕ ਧਣੀ=ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਬਿਆ=ਦੂਜੀਆਂ ਗੱਲਾਂ ਸਭ ਵਿਕਾਰ ਰੂਪ ਹਨ ॥ ੧ ॥

**ਮਃ ੫ ॥ ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥**

ਜਿਸ ਨੇ ਆਪਣੇ ਮਨ ਨੂੰ ਪਰਮੇਸ਼ਰ ਦੇ ਨੀਹਿ=ਪ੍ਰੇਮ ਵਿਚ ਵਿਧਾ=ਤਦਾਕਾਰ ਕੀਤਾ ਹੈ ਉਸ ਦਾ ਪਛਾਣੂ ਕੋਈ ਵਿਰਲਾ ਹੀ ਹੈ।

**ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥੨॥**

ਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਪ੍ਰਾਪਤੀ ਦੇ ਪਧਰੋ=ਖੁਲ੍ਹੇ ਪਾਧਰੁ=ਰਸਤੇ ਵਿਚ ਜੋੜਨਹਾਰਾ ਕੋਈ ਵਿਰਲਾ ਹੀ ਸੰਤ ਹੈ ॥੨॥

**ਪਉੜੀ ॥ ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥**
**ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥**

ਹੇ ਜੀਵੋ ! ਉਸ ਬਖਸ਼ਣ ਵਾਲੇ ਦਾਤੇ ਨੂੰ ਸੇਵਣਾ ਕਰੋ।
ਜਿਸ ਗੋਵਿੰਦ ਨੂੰ ਸਿਮਰਦਿਆਂ ਹੀ ਸਾਰੇ ਕਿਲਵਿਖ=ਪਾਪ ਨਾਸ ਹੋ ਜਾਂਦੇ ਹਨ।

**ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰ ਮੰਤੁ ॥**
**ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥**

ਹਰੀ ਦੇ ਰਸਤੇ ਨੂੰ ਸੰਤਾਂ ਨੇ ਹੀ ਦਸਿਆ ਹੈ, ਤਾਂ ਤੇ ਗੁਰਾਂ ਦੇ ਮੰਤਰ ਨੂੰ ਜਪਣਾ ਕਰੀਏ। ਜਿਸ ਦੇ ਮਨ ਵਿਚ ਹਰੀ ਭਾਉਂਦਾ ਹੈ, ਉਸ ਨੇ ਮਾਇਆ ਦੇ ਸਭ ਸੁਆਦਾਂ ਨੂੰ ਫਿੱਕਾ ਸਮਝਿਆ ਹੈ।

**ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥੧੪॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ਉਸ ਪਰਮੇਸ਼ਰ ਨੂੰ ਧਿਆਉਣਾ ਕਰ, ਜਿਸ ਨੇ ਜਿੰਦੁ=ਬੁੱਧੀ, ਵਾ :—ਜੀਵਣ ਕਲਾ ਦਿੱਤੀ ਹੈ ॥੧੪॥

**ਸਲੋਕ ਮਃ ੫ ॥ ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥**

ਹੇ ਪੁਰਖਾ ! ਮਨੁਖਾ ਜਨਮ, ਕਲਜੁਗ ਦਾ ਸਮਾ, ਭਾਰਥ ਖੰਡ ਦੀ ਭੂਮੀ ਜਿਹੜੀ ਪ੍ਰਾਪਤ ਹੋਈ ਹੈ ਏਹੋ ਇਕ ਸਚੇ ਨਾਮ ਬੀਜਣ ਦੀ ਵਤ੍ਰ ਲਗੀ ਹੋਈ ਹੈ, ਇਸ ਵਿਚ ਜੋ ਬੀਜੇਂਗਾ ਓਹੀ ਖਾਵੇਂਗਾ।

**ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ ॥੧॥**

ਗੁਰੂ ਜੀ ਕਥਨ ਕਰਦੇ ਹਨ—ਇਹ ਵਤ੍ਰ ਤਿਸ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਸਰੇਸ਼ਟ ਲੇਖ ਲਿਖੇ ਹੋਏ ਦਾ ਫਲ ਆ ਕੇ ਪ੍ਰਾਪਤ ਹੁੰਦਾ ਹੈ ॥੧॥

**ਮਃ ੫ ॥ ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥**

**ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥੨॥**

ਹੇ ਭਾਈ ! ਅਵਲ ਤਾਂ ਮੰਗ ਹੀ ਨਾ ਜੇ ਤੂੰ ਮੰਗਣਾ ਹੈ ਤਾਂ ਇਕ ਸਚ ਨਾਮ ਨੂੰ ਮੰਗ, ਪਰ ਮਿਲਦਾ ਉਸ ਨੂੰ ਹੈ ਜਿਸ ਨੂੰ ਆਪ ਪਰਮੇਸ਼ਰ ਤੁਸਿ—ਪ੍ਰਸੰਨ ਹੋ ਕੇ ਦਿੰਦਾ ਹੈ।

ਗੁਰੂ ਜੀ ਕਥਨ ਕਰਦੇ ਹਨ—ਜਿਸ ਦੇ ਖਾਣ ਕਰਕੇ ਮਨ ਰੱਜ ਜਾਂਦਾ ਹੈ ਉਹ ਸਾਹਿਬ ਦੀ ਨਾਮ ਦਾਤ ਹੈ ॥੨॥

**ਪਉੜੀ ॥ ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥**

**ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ ॥**

ਜਗਤ ਦੇ ਵਿਚ ਲਾਹਾ—ਲਾਭ ਓਹੀ ਖਟਦੇ ਹਨ ਜਿਨ੍ਹਾਂ ਦੇ ਪਾਸ ਰਾਸਿ=ਸਚਾ ਹਰੀ ਨਾਮ ਧਨ ਹੈ ਅਤੇ ਉਹ ਸਚੇ ਦੀ ਆਸਾ ਕਰਕੇ ਦ੍ਵੈਤ ਭਾ ਨੂੰ ਜਾਣਦੇ ਨਹੀਂ।

**ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ ॥**

**ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ ॥**

ਉਨ੍ਹਾਂ ਨੇ ਹੋਰ ਸਾਰੇ ਜਗਤ ਨੂੰ ਨਾਸ ਰੂਪ ਸਮਝਕੇ ਇਕ ਅਚੱਲ ਪਰਮੇਸ਼ਰ ਨੂੰ ਸਰੇਵਿਆ—ਜਪਿਆ ਹੈ। ਜਿਸ ਨੂੰ ਪਰਾਰੂਪ ਬ੍ਰਹਮੁ—ਵਿਆਪਕ ਪਰਮੇਸ਼ਰ ਵਿਸਰਿਆ ਹੈ, ਤਿਸ ਦੇ ਸ੍ਵਾਸ ਵਿਅਰਥ ਜਾਂਦੇ ਹਨ।

**ਕੰਠਿ ਲਾਇ ਜਨ ਰਖਿਆ ਨਾਨਕ ਬਲਿ ਜਾਸੁ ॥੧੫॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਸੰਤ ਜਨਾਂ ਨੇ ਪਰਮੇਸ਼ਰ ਨੂੰ ਗਲ ਨਾਲ ਲਗਾ ਰਖਿਆ ਹੈ, ਉਨ੍ਹਾਂ ਉਤੋਂ ਅਸੀਂ ਬਲਿਹਾਰ ਕੁਰਬਾਣ ਜਾਂਦੇ ਹਾਂ ॥ ੧੫ ॥

**ਉਥਾਨਕਾ:**-ਇਕ ਸਮੇਂ ਵਰਖਾ ਨਾ ਹੋਣ ਕਰ ਕੇ ਬਹੁਤ ਸਾਰੀ ਔੜ ਲਗ ਗਈ। ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ਆਪ ਮੀਂਹ ਜ਼ਰੂਰ ਪੁਆਓ। ਉਸ ਵੇਲੇ ਗੁਰੂ ਅਰਜਨ ਦੇਵ ਜੀ ਨੇ ਪਰਮੇਸ਼ਰ ਅੱਗੇ ਅਰਦਾਸ ਕਰਕੇ ਬਹੁਤ ਹੀ ਜਲ ਦੀ ਵਰਖਾ ਕਰਵਾ ਦਿੱਤੀ ਜਾਂ ਵਰਖਾ ਹੋਈ ਤਾਂ ਗੁਰੂ ਸਾਹਿਬ ਜੀ ਨੇ ਇਹ ਸਲੋਕ ਉਚਾਰਿਆ-

**ਸਲੋਕ ਮਃ ੫ ॥ ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥**
**ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥**

ਪਹਿਲਾ ਅਰਥ-ਹੇ ਭਾਈ ! ਜਿਸ ਵੇਲੇ ਪਾਰਬ੍ਰਹਮ ਪਰਮਾਤਮਾ ਨੇ ਹੁਕਮ ਦਿਤਾ ਤਾਂ ਸੁਤੇ ਸਿਧ ਹੀ ਮੀਂਹ ਵਸ ਪਿਆ, ਪ੍ਰਿਥਵੀ ਜਲ ਨੂੰ ਪਾਕੇ 'ਰਜੀ ਤਿਪਤਿ ਅਘਾਇ'-ਅਤਿਅੰਤ ਤ੍ਰਿਪਤ ਹੋ ਗਈ, ਜਦ ਬਹੁਤ ਸਾਰੀ ਰਜ ਗਈ ਤਾਂ ਅੰਨ ਬਹੁਤਾ ਉਪਜਿਆ, ਜਾਂ ਅੰਨ ਬਹੁਤਾ ਉਪਜਿਆ ਤਾਂ ਧਨ ਵੀ ਬਹੁਤ ਸਾਰਾ ਹੋ ਗਿਆ।

ਦੂਜਾ ਅਰਥ-ਜਿਸ ਵੇਲੇ ਪ੍ਰਿਥਵੀ ਨੇ ਬ੍ਰਹਮਾ ਨੂੰ ਨਾਲ ਲੈ ਕੇ ਭਗਵਾਨ ਅਗੇ ਬੇਨਤੀ ਕੀਤੀ ਤਿਸ ਵੇਲੇ ਪਾਰਬ੍ਰਹਮ ਨੇ ਹੁਕਮ ਦਿਤਾ ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਰੂਪੀ ਬੱਦਲ ਨੇ ਸੁਤੇ ਸਿਧ ਉਪਦੇਸ਼ ਜਲ ਦੀ ਵਰਖਾ ਕੀਤੀ ਤਾਂ ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਰੂਪੀ ਧਨ ਬਹੁਤ ਸਾਰਾ ਉਤਪੰਨ ਹੋਇਆ, ਪ੍ਰਿਥਮੀ=ਬੁੱਧੀ ਇਸ ਲੋਕ ਦੇ ਪਦਾਰਥਾਂ ਵਲੋਂ ਰਜੀ, ਪ੍ਰਲੋਕ ਦੇ ਪਦਾਰਥਾਂ ਵਲੋਂ ਵੀ ਤ੍ਰਿਪਤ ਹੋਈ ਅਤੇ ਬ੍ਰਹਮ ਲੋਕ ਦੇ ਪਦਾਰਥਾਂ ਵਲੋਂ ਵੀ ਅਘਾਇ=ਰੱਜ ਗਈ।

**ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ ॥**
**ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ ॥**

ਜੋ ਪੁਰਸ਼ ਸਦਾ ਸਦਾ ਪਰਮੇਸ਼ਰ ਦੇ ਗੁਣਾਂ ਨੂੰ ਉਚਾਰਦਾ ਹੈ ਉਸ ਦਾ ਦੁਖ ਤੇ ਦਲਿਦ੍ਰ ਬਿਲਾਇ-ਨਾਸ ਹੋ ਗਿਆ ਹੈ; ਜਿਸ ਨੇ ਪੂਰਬਲਾ ਲਿਖਿਆ ਹੋਇਆ ਲੇਖ ਪਾਇਆ ਹੈ, ਤਿਸ ਨੂੰ ਰਜਾਇ=ਆਗਿਆ ਕਰਨ ਵਾਲਾ ਪਰਮਾਤਮਾ ਮਿਲਿਆ ਹੈ।

**ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਨੇ ਤਿਸ ਪਰਮੇਸ਼ਰ ਨੂੰ ਧਿਆਇਆ ਹੈ, ਉਸ ਨੂੰ ਪਰਮੇਸ਼ਰ ਨੇ ਜਿਵਾਇਆ ਹੈ ॥੧॥

**ਮਃ ੫ ॥ ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ ॥ (ਪੰਨਾ ੩੨੨)**
**ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ ॥**

ਹੇ ਭਾਈ ! ਜੀਵਨ ਪਦਵੀ ਪਾਣ ਵਾਸਤੇ, ਇਕ ਨਿਰਬਾਣੁ=ਨਿਰਬੰਧ ਭਾਵ ਬੰਧਨਾਂ ਤੋਂ ਰਹਿਤ ਪਰਮੇਸ਼ਰ ਨੂੰ ਸਿਮਰਨਾ ਕਰੋ ਕਿਉਂਕਿ ਉਸ ਪਰਮੇਸ਼ਰ ਤੋਂ ਬਿਨਾਂ ਆਸਰੇ ਵਾਲੀ ਦੂਜੀ ਕੋਈ ਜਗ੍ਹਾ ਨਹੀਂ, ਮਨ ਨੂੰ ਕਿਸ ਵਿਧੀ ਕਰਕੇ ਧੀਰਜ ਹੋਵੇ।

**ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥**
**ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥**

ਨਿਗਾਹ ਕਰ ਕੇ ਸਾਰੇ ਸੰਸਾਰ ਨੂੰ ਵੇਖਿਆ ਹੈ ਪਰ ਨਾਮ ਤੋਂ ਬਿਨਾਂ ਸੁਖ ਕਿਧਰੇ ਭੀ ਨਹੀਂ। ਇਸ ਤਨ ਤੇ ਧਨ ਨੇ ਛਾਰੁ=ਨਾਸ ਹੋ ਜਾਣਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਮਨੁਖ ਹੀ ਜਾਣਦਾ ਹੈ।

**ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ ॥**
**ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ ॥**

ਹੇ ਪੁਰਖਾ ! ਤੂੰ ਰੰਗ ਰੂਪ ਤੇ ਰਸ ਦਾ ਬਾਦਿ=ਵਿਅਰਥ ਮਾਣ ਕਿਉਂ ਕਰਦਾ ਹੈਂ।
ਜਿਸ ਨੂੰ ਆਪ ਪਰਮੇਸ਼ਰ ਭੁਲਾਂਵਦਾ ਹੈ, ਤਿਸ ਨੇ ਕਲ=ਸ਼ਾਂਤੀ ਨਹੀਂ ਜਾਣੀ।

**ਰੰਗ ਰਤੇ ਨਿਰਬਾਣੁ ਸਚਾ ਗਾਵਹੀ ॥**
**ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥੨॥**

ਜੋ ਪੁਰਸ਼ ਨਿਰਬਾਣੁ=ਪਰਮਾਤਮਾ ਦੇ ਰੰਗਿ=ਪ੍ਰੇਮ ਵਿਚ ਰਤੇ ਹਨ, ਉਹ ਸਚਾ ਨਾਮ ਗਾਂਵਦੇ ਹਨ। ਗੁਰੂ ਜੀ ਕਥਨ ਕਰਦੇ ਹਨ–ਹੇ ਪਰਮਾਤਮਾ ! ਤੇਰੇ ਦੁਆਰੇ ਸਤਿਸੰਗ ਦੀ ਸ਼ਰਨ ਵਿਚ ਪਏ ਹਾਂ, ਜੇ ਤੈਨੂੰ ਭਾ ਜਾਵੇ ਤਾਂ ਮੈਨੂੰ ਤਾਰ ਲਵੀਂ ॥੨॥

**ਪਉੜੀ ॥ ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥**
**ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥**

ਜੋ ਪੁਰਸ਼ ਹਰੀ ਦੇ ਨਾਮ ਪੱਲੇ ਨਾਲ ਲਗੇ ਹਨ ਤਿਨ੍ਹਾਂ ਨੂੰ ਜਨਮ ਮਰਨ ਨਹੀਂ ਹੁੰਦਾ।
ਜੋ ਪੁਰਸ਼ ਹਰੀ ਦੇ ਕੀਰਤਨ ਵਿਚ ਜਾਗੇ ਹਨ, ਉਹ ਜਿਊਂਦੇ ਹੀ ਪ੍ਰਮਾਣੀਕ ਹੋਏ ਹਨ।

**ਸਾਧਸੰਗੁ ਜਿਨ੍ ਪਾਇਆ ਸੇਈ ਵਡਭਾਗੇ ॥**
**ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥**

ਜਿਨ੍ਹਾਂ ਨੇ ਸੰਤਾਂ ਦਾ ਸੰਗ ਕਰਨਾ ਪਾਇਆ ਹੈ, ਉਹ ਵਡਿਆਂ ਭਾਗਾਂ ਵਾਲੇ ਹਨ।
ਜਿਨ੍ਹਾਂ ਨੇ ਹਰੀ ਦਾ ਨਾਮ ਵਿਸਾਰਿਆ ਹੈ, ਉਨ੍ਹਾਂ ਦੇ ਜੀਵਣ ਨੂੰ ਧ੍ਰਿਗਾਕਾਰ ਹੈ, ਉਹ ਕਚੇ ਧਾਂਗੇ ਵਾਂਗ ਛੇਤੀ ਟੁਟ ਜਾਣਗੇ।

**ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥੧੯॥**

ਗੁਰੂ ਜੀ ਕਥਨ ਕਰਦੇ ਹਨ-ਲਖਾਂ ਕ੍ਰੋੜਾਂ ਪਰਾਗ ਰਾਜ ਤੀਰਥਾਂ ਨਾਲੋਂ ਵੀ ਸੰਤਾਂ ਦੀ ਚਰਨ ਧੂੜੀ ਪਵਿੱਤ੍ਰ ਹੈ। ਵਾ:-ਲਖਾਂ ਕ੍ਰੋੜਾਂ ਪਰਾਗ ਰਾਜ ਆਦਿਕ ਤੀਰਥਾਂ ਨੂੰ ਪਵਿੱਤ੍ਰ ਕਰਣ ਵਾਲੀ ਹੈ।੧੯।

## ਸਲੋਕੁ ਮਃ ੫ ॥

ਇਕ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਸਿੱਖਾਂ ਨੇ ਮੀਂਹ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਸਿੱਖਾਂ ਦੀ ਬੇਨਤੀ ਪਰਵਾਨ ਕਰਕੇ ਖੂਬ ਜਲ ਦੀ ਵਰਖਾ ਵਰਖਾਈ ਉਸ ਗੱਲ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

**ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥**
**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥**

ਪਹਿਲਾ ਅਰਥ-ਗੁਰੁ ਨਾਨਕੁ ਸਤਿਗੁਰੁ ਤੁਠਾ:-ਗੁਰੁ=ਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਜਦ ਤੁਠਾ=ਪ੍ਰਸੰਨ ਹੋਏ। ਤੇ ਹਰਿ ਪ੍ਰੇਮ ਪੁਰਖੁ ਮਨਿ ਵੁਠਾ:-ਹਰੀ ਪੁਰਖ ਦਾ ਪ੍ਰੇਮ ਮਨ ਵਿਚ ਵਸਿਆ ਤਾਂ ਹਰੀ ਤੁਠਾ=ਪ੍ਰਸੰਨ ਹੋਇਆ ਜਾਂ ਹਰੀ ਪ੍ਰਸੰਨ ਹੋਇਆ ਤਾਂ ਬੱਦਲ ਵੁਠਾ=ਵਸਿਆ, ਜਾਂ ਬੱਦਲ ਵਸਿਆ ਤਾਂ ਧਰਣਿ ਸੁਵੰਨੀ ਖੜ ਰਤਨ ਜੜਾਵੀ:-ਖੜ=ਘਾਹ ਆਦੀ ਰਤਨਾਂ ਨਾਲ ਜੜਤਕਾਰੀ ਹੋ ਕੇ ਪ੍ਰਿਥਵੀ ਸੁਵੰਨੀ=ਸ੍ਰੇਸ਼ਟ ਰੰਗ ਵਾਲੀ ਭਾਵ ਸੋਭਨੀਕ ਹੋਈ, ਫੇਰ ਸਭੇ ਕਾਜ ਸੁਹੇਲੜੇ ਥੀਏ=ਸਾਰੇ ਕਾਰਜ ਸੋਭਨੀਕ ਹੋਏ।

ਦੂਜਾ ਅਰਥ-ਜਿਸ ਵੇਲੇ ਗੁਰੁ ਨਾਨਕੁ ਸਤਿਗੁਰੁ ਤੁਠਾ=ਪੂਜਨੀਕ ਸਤਿਗੁਰਦੇਵ ਜੀ ਤੁਠਾ=ਪ੍ਰਸੰਨ ਹੋਏ, ਤੇ ਹਰਿ ਪ੍ਰੇਮ ਪੁਰਖੁ ਮਨਿ ਵੁਠਾ=ਹਰੀ ਪੁਰਖ ਦਾ ਪ੍ਰੇਮ ਮਨ ਵਿਚ ਵਸਿਆ, ਤਾਂ ਧਰਣਿ ਸੁਵੰਨੀ ਖੜ ਰਤਨ ਜੜਾਵੀ=ਬੁੱਧੀ ਰੂਪੀ ਧਰਤੀ ਖੜ=ਖਟ ਸੰਪਤੀ ਤੇ ਰਤਨ=ਵੈਰਾਗ ਆਦੀ ਸ਼ੁਭ ਗੁਣਾਂ ਨਾਲ ਜੜਤਕਾਰੀ ਹੋ ਕੇ ਸੁਵੰਨੀ=ਸ੍ਰੇਸ਼ਟ ਰੰਗ ਵਾਲੀ ਹੋਈ,

ਸਭੇ ਕਾਜ ਸੁਹੇਲੜੇ ਥੀਏ=ਤਾਂ ਸਾਰੇ ਕੰਮ ਸੋਭਨੀਕ ਥੀਏ=ਹੋ ਗਏ ॥੧॥

ਹੁਣ ਇੱਲ ਦਾ ਦ੍ਰਿਸ਼ਟਾਂਤ ਦੇ ਕੇ ਮੰਦ ਵੈਰਾਗੀ ਦੀ ਗਲ ਦਸਦੇ ਹਨ-

**ਮਃ ੫ ॥ ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥ ੨ ॥**

ਜਿਵੇਂ ਇੱਲ ਦਸੋ ਦਿਸ਼ਾਂ ਦਰਿਆਵਾਂ, ਪਰਬਤ-ਪਹਾੜਾਂ ਅਤੇ ਬਨ ਰਾਇ=ਬਨਾਸਪਤੀ ਵਿਚ ਫਿਰਦਿਆਂ ਫਿਰਦਿਆਂ ਜਿਸ ਜਗ੍ਹਾ ਮੁਰਦੇ ਨੂੰ ਵੇਖਦੀ ਹੈ, ਤਿਸ ਜਗ੍ਹਾ ਆਕੇ ਬੈਠਦੀ ਹੈ।

ਇਸੀ ਤਰ੍ਹਾਂ ਮੰਦ ਵੈਰਾਗੀ ਪੁਰਸ਼ ਨੇ ਦਸੋ ਦਿਸ਼ਾਂ, ਜਲ ਅਸਥਾਨੀ ਤੀਰਥ, ਪਹਾੜ ਤੇ ਬਨਰਾਇ=ਬਨਾਸਪਤੀ, ਵਾ:-ਬਾਨ ਪ੍ਰਸਤੀ ਆਦਿਕ ਭੇਖਾਂ ਵਿਚ ਭੌਂਦਿਆਂ ੨, ਜਿਸ ਜਗ੍ਹਾ

ਮਿਰਤਕੋ=ਮੁਰਦਾ [ਪਦਾਰਥ, ਵਾ:-ਪਰ ਇਸਤ੍ਰੀ] ਵੇਖੀ ਉਥੇ ਹੀ ਡਿਗ ਪਿਆ।

ਨੋਟ:-ਪਦਾਰਥ ਅਤੇ ਪਰ ਇਸਤ੍ਰੀ ਪਰਮੇਸ਼ਰ ਵਲੋਂ ਜੀਵ ਨੂੰ ਮਾਰ ਦਿੰਦੇ ਹਨ, ਇਸ ਕਰਕੇ ਇਨ੍ਹਾਂ ਨੂੰ ਮਿਰਤਕ ਸ਼ਬਦ ਕਿਹਾ ਹੈ।

**ਪਉੜੀ ॥ ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥**
**ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥**

ਜਿਸ ਨੂੰ ਸਾਰੇ ਸੁਖਦਾਈ ਫਲਾਂ ਦੀ ਲੋੜੀਅਹਿ=ਚਾਹ ਹੈ, ਉਸਨੂੰ ਸਚ ਨਾਮ ਕਮਾਉਣਾ ਚਾਹੀਦਾ ਹੈ। ਇਕ ਨਾਮ ਨੂੰ ਧਿਆਉਂਦਿਆਂ ਹੋਇਆਂ ਉਸ ਪਾਰਬ੍ਰਹਮ ਨੂੰ ਨੇੜੇ ਦੇਖੇ।

**ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥**
**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**

ਸਾਰਿਆਂ ਦੀ ਰੇਣੁਕਾ=ਚਰਨ ਧੂੜੀ ਹੋ ਕੇ, ਹਰੀ ਦੇ ਨਾਲ ਸਮਾਵਉ=ਅਭੇਦ ਹੋਵੇ।

ਕਿਸੇ ਜੀਵ ਨੂੰ ਦੁਖ ਨਾ ਦੇਣਾ ਕਰ, ਪਤਿਸ਼ਟਾ ਵਾ:-ਪਤੀ ਪਰਮਾਤਮਾ ਦੇ ਨਾਲ ਸਰੂਪ ਘਰ ਵਿਚ ਜਾਣਾ ਕਰੋ।

**ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥੧੭॥**

ਗੁਰੂ ਜੀ ਸੁਣਾਂਵਦੇ ਹਨ-ਕਿ ਉਹ ਕਰਤਾ ਪੁਰਖ ਵਾਹਿਗੁਰੂ ਪਤਿਤ ਪੁਨੀਤ=ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਹੈ ॥੧੭॥

**ਸਲੋਕ ਦੋਹਾ ਮਃ ੫ ॥**

ਇਸ ਸਲੋਕ ਨੂੰ ਗੁਰੂ ਸਾਹਿਬ ਜੀ ਦੋਹਾ-ਦੋਹਰੇ ਦੀ ਚਾਲ ਵਿਚ ਕਥਨ ਕਰਦੇ ਹਨ-

**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥**
**ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥ ੧ ॥**

ਇਕ ਜੋ ਪਰਮੇਸ਼ਰ ਹੈ ਉਸ ਨੂੰ ਮੈਂ ਆਪਣਾ ਸਾਜਨੁ=ਮਿਤ੍ਰ ਬਣਾਇਆ ਹੈ, ਉਹ ਸਾਰੀਆਂ ਸ਼ਕਤੀਆਂ ਵਿਚ ਸਮਰੱਥ ਹੈ। ਸਾਡਾ ਜੀਉ=ਦਿਲ ਉਸ ਤੋਂ ਬਲਿਹਾਰ ਜਾਂਦਾ ਹੈ, ਮੇਰੇ ਮਨ ਤਨ ਸੰਦੜੀ=ਦੀ ਹਰ ਇਕ ਵਸਤੂ ਉਹ ਇਕ ਹਰੀ ਹੀ ਹੈ ॥੧॥

**ਮਃ ੫ ॥ ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥**
**ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ ॥ ੨ ॥**

ਹੇ ਪਿਆਰੇ ਵਾਹਿਗੁਰੂ ! ਜੇ ਆਪ ਮੇਰੇ ਮਨ ਰੂਪੀ ਕਰੁ=ਹਥ ਨੂੰ ਗਹਹਿ=ਫੜ ਲਵੇ, ਤਾਂ ਮੈਂ ਆਪ ਜੀ ਨੂੰ ਕਦੇ ਭੀ ਨਾ ਛਡਾਂ। ਕਿਉਂਕਿ ਜੋ ਪੁਰਸ਼ ਹਰੀ ਨੂੰ ਛਡਦੇ ਹਨ, ਉਹ ਦੁਰਜਨਾ=ਖੋਟੇ ਪੁਰਸ਼ ਹਨ ਉਹ ਅੰਤ ਨੂੰ ਦੋਜਕ=ਨਰਕਾਂ ਦੇ ਸੂਲਿ=ਦੁੱਖਾਂ ਵਿਚ ਪੈਂਦੇ ਹਨ ॥੨॥

**ਪਉੜੀ ॥ ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ ॥**
**ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ ॥**

ਜਿਸ ਦੇ ਘਰ ਵਿਚ ਸਾਰੇ ਖਜ਼ਾਨੇ ਹਨ, ਉਹ ਹਰੀ ਜੋ ਕਰਦਾ ਹੈ, ਓਹੀ ਹੁੰਦਾ ਹੈ। ਸੰਤ ਜਨ ਉਸ ਹਰੀ ਨਾਮ ਨੂੰ ਜਪ ਜਪ ਕੇ ਜਿਊਂਦੇ ਹਨ, ਅਤੇ ਪਾਪਾਂ ਰੂਪੀ ਮੈਲ ਨੂੰ ਧੋਂਦੇ ਹਨ।

**ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥**
**ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥**

ਜਿਸ ਦੇ ਹਿਰਦੇ ਵਿਚ ਗੁਰਾਂ ਦੇ ਚਰਨ ਕਮਲ ਵਸਦੇ ਹਨ, ਉਹ ਪੁਰਸ਼ ਸਾਰੇ ਸੰਕਟ=ਦੁਖਾਂ ਨੂੰ ਖੋਹ ਲੈਂਦਾ ਹੈ। ਜਿਸ ਨੂੰ ਪੂਰਾ ਗੁਰੂ ਮਿਲਦਾ ਹੈ,ਉਹ ਪੁਰਸ਼ ਜਨਮ ਮਰਣ ਵਿਚ ਪੈ ਕੇ ਰੋਂਦਾ ਨਹੀਂ।

**ਪ੍ਰਭ ਦਰਸ ਪਿਆਸ ਨਾਨਕ ਘਣੀ ਕਿਰਪਾ ਕਰਿ ਦੇਵੈ ॥੧੮॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦੇ ਦਰਸ਼ਨ ਦੀ ਘਣੀ ਪਿਆਸਾ ਲਗ ਰਹੀ ਹੈ, ਜਿਸ ਉਤੇ ਕਿਰਪਾ ਕਰਦਾ ਹੈ ਉਸ ਨੂੰ ਦਰਸ਼ਨ ਦਿੰਦਾ ਹੈ ॥ ੧੮ ॥

**ਸਲੋਕ ਡਖਣਾ ਮਃ ੫ ॥**

ਡਖਣਾ ਛੰਦ ਦੀ ਚਾਲ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

**ਭੋਰੀ ਭਰਮੁ ਵਵਾਇ ਪਿਰੀ ਮੁਹਬਤਿ ਹਿਕੁ ਤੂ ॥**
**ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥੧॥**

ਹੇ ਭੋਰੀ=ਭੋਲੀ ! ਤੂੰ ਇਕ ਪਿਰੀ ਪਰਮਾਤਮਾ ਵਿਚ ਮੁਹਬਤਿ=ਪ੍ਰੇਮ ਕਰਕੇ ਭੋਰੀ ਭਰਮੁ ਵਵਾਇ= ਰੰਚਕ ਮਾਤ੍ਰ ਭਰਮ ਨੂੰ ਦੂਰ ਕਰ ਦੇਵੇਂ ਤਾਂ ਤੈਨੂੰ ਗਿਆਨ ਰੂਪੀ ਭੋਰੀ=ਦਿਨ ਉਦੇ ਹੋਵੇਗਾ।
[ਭੋਰੀ ਪਦ ਦੇ ਤਿੰਨੇ ਸੰਪ੍ਰਦਾਈ ਅਰਥ ਹਨ-੧. ਭੋਲੀ, ੨. ਰੰਚਕ ਮਾਤ੍ਰ, ੩. ਦਿਨ ]

ਜਿਥਹੁ ਵੰਞੈ=ਜਿਸ ਜਗ੍ਹਾ ਤੋਂ ਚਲੇਂ, ਅਤੇ ਜਿਸ ਜਗ੍ਹਾ ਪਰ ਜਾਵੇਂ, ਵਾ:-ਜਿਸ ਅੰਤਹਕਰਣ ਰੂਪੀ ਜਾਇ=ਜਗ੍ਹਾਂ ਵਿਚੋਂ ਭਰਮ ਵੰਞੈ=ਚਲਿਆ ਜਾਵੇ, ਉਹ ਪਰਮਾਤਮਾ ਤਿਥੇ ਹੀ ਮਉਜੂਦੁ=ਪਰਗਟ ਹੈ ॥੧॥

**ਮਃ ੫॥ ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥**
**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥੨॥**

ਜਿਵੇਂ ਕੋਈ ਪੁਰਸ਼ ਹੈ ਤਾਂ ਖਿਦੋ ਖੂੰਡੀ ਦੀ ਖੇਡ ਦਾ ਖਿਡਾਰ, ਤੇ ਜੇਕਰ ਉਹ ਘੋੜੇ ਉਤੇ ਚੜ੍ਹ ਕੇ ਬੰਦੂਕਾਂ ਦੇ ਕੁੰਦੇ ਫੜਕੇ ਚਲਾਣਾ ਚਾਹੇ ਤਾਂ ਕਿਵੇਂ ਚਲਾ ਸਕਦਾ ਹੈ।

ਹੋਰ ਦ੍ਰਿਸ਼ਟਾਂਤ ਸੁਣੋ:-ਹੈ ਤਾਂ ਕੁਕੜ ਦੀ ਉਡਾਰੀ ਜਿਤਨਾ ਉਡਣੇ ਵਾਲਾ ਤੇ ਹੰਸਾਂ ਦੇ ਨਾਲ ਉਡਣ ਵਾਸਤੇ ਚਿਤ ਵਿਚ ਉਲਾਸਹਿ=ਉਤਸ਼ਾਹ ਕਰੇ ਤਾਂ ਕਿਵੇਂ ਉਡ ਸਕਦਾ ਹੈ ?

ਤਿਵੇਂ ਖੂੰਡੀ ਦਾ ਖੇਡਾਰੀ=ਹੈ ਤਾਂ ਸੰਸਾਰਕ ਵਿਹਾਰਾਂ ਦੇ ਕਰਨ ਵਾਲਾ ਤੇ ਗਿਆਨ ਰੂਪੀ ਘੋੜੇ ਉਤੇ ਚੜ੍ਹਕੇ ਬੇਦਾਂ ਰੂਪੀ ਬੰਦੂਕਾਂ ਦੇ ਮਹਾਂਵਾਕਾਂ ਰੂਪੀ ਕੁੰਦਿਆਂ ਨੂੰ ਫੜਕੇ ਉਪਦੇਸ਼ ਕਰਨਾ ਚਾਹੇ ਤਾਂ ਕਿਵੇਂ ਕਰ ਸਕਦਾ ਹੈ ? ਕੁਕੜ ਦੀ ਉਡਾਰੀ=ਹੈ ਤਾਂ ਸ਼ਕਾਮ ਕਰਮਾਂ ਦੇ ਕਰਣਾ ਵਾਲਾ; ਅਰਥਾਤ ਸ਼ਕਾਮ ਕਰਮਾਂ ਨੂੰ ਕਰਕੇ ਸੁਰਗ ਆਦਿਕਾਂ ਨੂੰ ਪਹੁੰਚਣੇ ਵਾਲਾ, ਤੇ 'ਹੰਸਾ ਸੇਤੀ ਚਿਤੁ ਉਲਾਸਹਿ'=ਮਹਾਤਮਾਂ ਨਾਲ ਮਿਲ ਕੇ ਅਨੰਦ ਲੈਣਾ ਚਾਹੇ, ਅਰੰਥਾਤ ਤਤ ਮਿਥਿਆ ਦਾ ਵਿਵੇਚਨ ਕਰਨਾ ਚਾਹੇ, ਤਾਂ ਕਿਵੇਂ ਕਰ ਸਕਦਾ ਹੈ ? ॥੨॥

**ਪਉੜੀ ॥ ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ ॥**
**ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥**

ਹੇ ਮਿਤਰਾ ! ਜੋ ਪੁਰਸ਼ ਰਸਨਾ ਦੁਆਰੇ ਪ੍ਰਮੇਸ਼ਰ ਨਾਮ ਨੂੰ ਉਚਾਰਦਾ ਹੈ, ਤੇ ਸ੍ਰਵਣੀ=ਕੰਨਾਂ ਨਾਲ ਹਰੀ ਜਸ ਨੂੰ ਸੁਣਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ ।

ਜੋ ਭਾਵਨੀ=ਸ਼ਰਧਾ ਨੂੰ ਲਗਾਕੇ ਹਰੀ ਜਸ ਨੂੰ ਲਿਖਦੇ ਹਨ, ਸੇ ਹਸਤ=ਉਹ ਹਥ ਪਵਿਤ੍ਰ ਹਨ ।

**ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ ॥**
**ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ ॥**

ਜਿਸਨੇ ਉਪਰਲੇ ਕਹੇ ਹੋਏ ਉਪਦੇਸ਼ ਨੂੰ ਧਾਰਿਆ ਹੈ ! ਉਸਨੇ ੬੮ ਤੀਰਥਾਂ ਦਾ ਮਜਨਾ=ਇਸ਼ਨਾਨ ਤੇ ਸਭ ਤਰ੍ਹਾਂ ਦਾ ਪੁੰਨ ਕਿਤਾ=ਕਰ ਲਿਆ ਹੈ ।

ਜਿਸਨੇ ਵਿਸ਼ਿਆਂ ਦੇ ਕਿਲ੍ਹੇ ਨੂੰ ਜਿਤਿਆ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ ।

**(ਪੰਨਾ ੩੨੩) ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ।੧੯।**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਸੰਤਾਂ ਨੇ ਅਮਿਤਾ=ਮਰਯਾਦਾ ਤੋਂ ਰਹਿਤ ਅਤੇ ਸਭ ਦੇ ਦਯੁ=ਪ੍ਰੇਰਕ ਵਾਹਿਗੁਰੂ ਨੂੰ ਸੇਵਿਆ ਹੈ, ਉਨ੍ਹਾਂ ਨੇ ਆਪਣੇ ਉਪਦੇਸ਼ ਰੂਪੀ ਲੜਿ=ਪਲੇ ਨਾਲ ਲਗਾਕੇ ਕਈ ਜੀਵਾਂ ਨੂੰ ਤਾਰਨਾ ਕੀਤਾ ਹੈ ॥ ੧੯ ॥

**ਸਲੋਕੁ ਮਃ ੫ ॥ ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ ॥**

ਹੇ ਭਾਈ ਸੰਸਾਰਕ ਧੰਧਿਆਂ ਨੂੰ ਲਾਹ ਦੇਹ ਕਿਉਂਕਿ ਇਹ ਧੰਧੇ ਕੁਲਾਹ=ਖੋਟਾ ਲਾਭ ਦੇਣ ਵਾਲੇ ਹਨ । ਇਨ੍ਹਾਂ ਵਿਚ ਲਗਿਆਂ ਹੋਇਆਂ ਇਕ ਵਾਹਿਗੁਰੂ ਚੇਤੇ ਨਹੀਂ ਆਉਂਦਾ ।

**ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ ॥੧॥**

ਗੁਰੂ ਜੀ ਕਥਨ ਕਰਦੇ ਹਨ-ਓਹੀ ਸਰੀਰ ਫੁਟੰਨਿ=ਫੁਟਦੇ, ਦੁਖੀ, ਭਾਵ ਕੋਹੜੀ ਹੁੰਦੇ ਹਨ, ਜਿਨ੍ਹਾਂ ਨੂੰ ਸਾਂਈ=ਪਰਮਾਤਮਾ ਭੁਲ ਜਾਂਦਾ ਹੈ ।

**ਮਃ ੫ ॥ ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈ ਹਾਰੈ ॥**

**ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥**

ਤਿਸ ਕਰਣੈਹਾਰੇ=ਪਰਮਾਤਮਾ ਨੇ ਪ੍ਰੇਤਾਂ ਤੋਂ ਦੇਵਤਾ ਕੀਤਾ ਹੈ। ਪ੍ਰਭੂ ਨੇ ਆਪ ਹੀ ਸਾਰਿਆਂ ਸਿਖਾਂ ਦੇ ਕਾਰਜ ਸਵਾਰਕੇ ਸਭਨਾਂ ਨੂੰ ਸੰਸਾਰ ਤੋਂ, ਵਾ:-ਜਮਾਂ ਤੋਂ ਉਬਾਰਿਅਨੁ=ਬਚਾ ਲਿਆ ਹੈ।

**ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥**

**ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ ॥ ੨ ॥**

ਨਿੰਦਕਾਂ ਨੂੰ ਦਰਬਾਰ ਵਿਚ ਝੂਠਾ ਕਰਕੇ ਪਛਾੜਿਅਨੁ=ਮਾਰਨਾਂ ਕੀਤਾ ਹੈ।
ਗੁਰੂ ਜੀ ਕਥਨ ਕਰਦੇ ਹਨ ਮੈਂ ਦਾਸ ਦਾ ਪ੍ਰਭੂ ਸੁਆਮੀ ਸਭ ਤੋਂ ਵੱਡਾ ਹੈ,
ਜੋ ਆਪ ਹੀ ਸਾਜਦਾ ਤੇ ਆਪ ਹੀ ਸੁਆਰਦਾ ਹੈ ॥ ੨ ॥

**ਪਉੜੀ ॥ ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥**

ਬਿਅੰਤ ਪ੍ਰਭੂ ਦਾ ਕੁਛ ਅੰਤ ਨਹੀਂ ਆਉਂਦਾ, ਸਭ ਦੇ ਉਪਰ ਉਸਦੀ ਕਰਣਾ=ਕਿਰਪਾ ਹੈ। ਅਥਵਾ:=ਸਾਰੇ ਕਰਣਾ=ਕਰਤੱਬ ਉਸਨੇ ਆਪ ਹੀ ਕੀਤੇ ਹਨ।

**ਅਗਮ ਅਗੋਚਰੁ ਸਾਹਿਬੋ ਜੀਆ ਕਾ ਪਰਣਾ ॥**

ਮਨ ਕਰਕੇ ਅਗਮ ਇੰਦ੍ਰੀਆਂ ਕਰਕੇ ਅਵਿਸ਼ੇ ਜੋ ਸਾਹਿਬ ਪਰਮਾਤਮਾ ਹੈ
ਉਹ ਸਾਰਿਆਂ ਜੀਵਾਂ ਦਾ ਪਰਣਾ=ਆਸਰਾ ਰੂਪ ਹੈ।

**ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥**

ਕਿਰਪਾ ਰੂਪੀ ਹਸਤ=ਹਥ ਦੇ ਕੇ ਸਭਨਾਂ ਦੀ ਪ੍ਰਤਿਪਾਲਣਾ ਕਰਦਾ ਹੈ
ਅਤੇ ਭਰਕੇ ਪੋਖਣੁ=ਪੁਸ਼ਟੀ ਕਰਦਾ ਹੈ।

**ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥**

ਉਹ ਆਪ ਹੀ ਮੇਹਰਵਾਨ ਤੇ ਔਗੁਣਾਂ ਦੇ ਬਖਸ਼ਣ ਵਾਲਾ ਹੈ, ਉਸ ਸਚੇ ਦੇ ਜਪਣ ਕਰਕੇ ਸੰਸਾਰ ਸਮੁੰਦ੍ਰ ਤੋਂ ਤਰਨਾ ਹੁੰਦਾ ਹੈ।

**ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ ਹੇ ਪੁਰਸ਼ਾ! ਤੂੰ ਐਸੇ ਬੇਨਤੀ ਕਰ, ਹੇ ਪ੍ਰਭੂ! ਜੋ ਆਪ ਜੀ ਨੂੰ ਭਾਉਂਦਾ ਹੈ ਉਹ ਭਲਾ=ਚੰਗਾ ਹੈ, ਮੈਂ ਦਾਸ ਨੇ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ ॥ ੨੦ ॥

**ਸਲੋਕ ਮਃ ੫ ॥ ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥**

**ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥੧॥**

ਜਿਸਦਾ ਆਸਰਾ ਉਹ ਪ੍ਰਭੂ ਪਰਮਾਤਮਾ ਹੈ ਉਸ ਨੂੰ ਕੋਈ ਭੀ ਭੁੱਖ ਨਹੀਂ ਰਹੀ। ਗੁਰੂ ਜੀ ਕਥਨ ਕਰਦੇ ਹਨ ਉਸਦੀ ਚਰਨੀ ਲਗਿਆਂ ਸਭ ਕੋਈ ਤਰ ਜਾਂਦਾ ਹੈ ॥ ੧ ॥

**ਮਃ ੫ ॥ ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥**
**ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥ ੨ ॥**

ਹੇ ਵਾਹਿਗੁਰੂ ! ਮੈਂ ਮੰਗਤਾ ਹੋਕੇ ਨਿਤਾਪ੍ਰਤੀ ਨਾਮ ਦਾਨ ਮੰਗਦਾ ਹਾਂ ਹੇ ਸਾਹਿਬ ਤੂੰ ਮੇਰੀ ਬੇਨਤੀ ਪ੍ਰਵਾਨ ਕਰ ਲਵੀਂ। ਵਾ:-ਜੇਕਰ ਜੀਵ ਜਾਚਿਕੁ=ਮੰਗਤਾ ਹੋ ਕੇ ਨਿਤ ਹੀ ਅਰਥਾਤ ਰੋਜ਼ਾਨਾ ਨਾਮ ਨੂੰ ਮੰਗੇ, ਤਾਂ ਸਾਹਿਬੁ=ਮਾਲਕ ਪਰਮਾਤਮਾ ਇਸਦੀ ਅਰਦਾਸ ਨੂੰ ਕਬੂਲੁ=ਮਨਜ਼ੂਰ ਕਰ ਲੈਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਜਿਸਦਾ ਜਜਮਾਨ ਪਰਮਾਤਮਾ ਹੈ, ਤਿਸਨੂੰ ਮੂਲ=ਕਦਾਚਿਤ ਭੁਖ ਨਹੀਂ ਰਹਿੰਦੀ। ਯਥਾ:-ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥ ੧ ॥ [ਪ੍ਰਭਾਤੀ ਮ: ੧ ਪੰਨਾ ੧੩੨੯

**ਪਉੜੀ ॥ ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**

ਜਿਹੜਾ ਗੋਵਿੰਦ ਦੇ ਨਾਲ ਮਨ ਰੱਤਾ ਹੈ, ਏਹੋ ਸਚਾ ਭੋਜਨ ਤੇ ਕਪੜਿਆਂ ਦੇ ਜੋੜੇ=ਪੁਸ਼ਾਕੇ ਹਨ

**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥**

ਜਿਹੜਾ ਹਰੀ ਨਾਮ ਨਾਲ ਪ੍ਰੀਤੀ ਲਗੀ ਹੈ, ਏਹੋ ਹਸਤੀ=ਹਾਥੀ ਤੇ ਘੋੜੇ ਹਨ।

**ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥**

ਜੋ ਹਰੀ ਨਾਮ ਧਿਆਉਣ ਵਲੋਂ ਮੂੰਹ ਨਹੀਂ ਮੋੜਦਾ ਏਹੋ ਰਾਜ ਭਾਗ ਤੇ ਮਿਲਖ=ਜਗੀਰਾਂ ਦੀਆਂ ਘਣੀਆਂ ਖੁਸ਼ੀਆਂ ਹਨ।

**ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ ॥**

ਮੈਂ ਢਾਢੀ=ਵਾਰ ਦੇ ਕਰਨ ਵਾਲਾ ਪ੍ਰਭੂ ਦੇ ਦਰਵਾਜੇ ਤੋਂ ਮੰਗਦਾ ਹਾਂ, ਦਾਨ ਲੀਤੇ ਬਗੈਰ ਮੈਂ ਦਰਵਾਜ਼ੇ ਨੂੰ ਕਦੀ ਨਹੀਂ ਛਡਾਂਗਾ।

**ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ ॥**

ਗੁਰੂ ਜੀ ਕਥਨ ਕਰਦੇ ਹਨ ਮੇਰੇ ਮਨ ਤਨ ਵਿਚ ਇਹੋ ਚਾਉ=ਉਤਸ਼ਾਹ ਹੈ, ਜੋ ਮੈਂ ਨਿਤਾਪ੍ਰਤੀ ਪ੍ਰਭੂ ਪਰਮਾਤਮਾ ਨੂੰ ਲੋੜੇ=ਚਾਹੁੰਦਾ ਹਾਂ ॥ ੨੧ ॥ ੧ ॥

ਇਹ ਵਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਰਚੀ ਹੈ, ਇਸ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੋ ਇਸ ਵਾਰ ਨੂੰ ਆਪ ਸੁਧੁ ਕੀਚੇ=ਸ਼ੁਧ ਕਰ ਲੈਣਾ।

ਜੇਕਰ ਪਹਿਲੇ ਪਾਤਸ਼ਾਹ ਜਾਂ ਚੌਥੇ ਪਾਤਸ਼ਾਹ ਜੀ ਦੀ ਵਾਰ ਹੋਵੇਗੀ ਤਾਂ ਓਥੇ 'ਸੁਧੁ' ਪਦ ਲਿਖਣਗੇ ਕਿ ਇਹ ਵਾਰ ਸੁਧ ਹੈ। ਆਪਣੀ ਵਾਰ ਹੋਣ ਕਰਕੇ 'ਸੁਧੁ ਕੀਚੇ' ਪਦ ਆਇਆ ਹੈ।

--ਗਉੜੀ ਦੀ ਦੂਜੀ ਵਾਰ ਸਮਾਪਤ--

# ਰਾਗੁ ਗਉੜੀ

# ਭਗਤਾਂ ਕੀ ਬਾਨੀ

## ੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

## ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥

ਗਉੜੀ ਰਾਗ ਵਿਖੇ ਕਬੀਰ ਜੀ ਦੇ ਉਚਾਰਨ ਕੀਤੇ ਚਾਰ ਚਾਰ ਪਦਾਂ ਦੇ ਚੌਦਾਂ ਸ਼ਬਦ ਆਉਣਗੇ

ਉਥਾਨਕਾ—ਇਕ ਵਾਰ ਕਬੀਰ ਜੀ ਦੇ ਪਾਸ ਗੋਵਿੰਦ ਲੋਕ ਆਏ। ਅਗੇ ਨਾਲੋਂ ਕਬੀਰ ਜੀ ਦਾ ਸ਼ਾਂਤੀ ਸੁਭਾਵ ਵੇਖ ਕੇ ਬੇਨਤੀ ਕੀਤੀ ਮਹਾਰਾਜ ਜੀ ! ਅਗੇ ਆਪ ਜੀ ਦਾ ਸੁਭਾਵ ਬੜਾ ਤਮੋਗੁਣੀ ਸੀ, ਹੁਣ ਆਪ ਜੀ ਦਾ ਦਿਲ ਸ਼ਾਂਤਿ ਸੁਭਾ ਨੂੰ ਕਿਵੇਂ ਪ੍ਰਾਪਤ ਹੋਇਆ ਹੈ ? ਉੱਤਰ—

### ਅਬ ਮੋਹਿ ਜਲਤ ਰਾਮ ਜਲੁ ਪਾਇਆ ॥
### ਰਾਮ ਉਦਕਿ ਤਨੁ ਜਲਤ ਬੁਝਾਇਆ ॥ ੧ ॥ ਰਹਾਉ ॥

ਅਬ—ਹੁਣ ਇਸ ਮਨੁੱਖ ਜਨਮ ਵਿਚ ਵਾ:—ਵਿਚਾਰਕਾਲ ਵਿਚ ਮੈਂ ਤ੍ਰਿਸ਼ਨਾ ਰੂਪੀ ਜਲਤ= ਅੱਗ ਵਿਚ ਜਲਤ=ਸੜਦੇ ਹੋਏ ਨੇ ਜਲਤ=ਸ਼ੀਘਰ ਹੀ ਰਾਮ ਨਾਮ ਰੂਪੀ ਜਲ ਪਾ ਲਿਆ ਹੈ। ਉਸ ਰਾਮ ਨਾਮ ਰੂਪੀ ਜਲ ਨੇ ਮੇਰੇ ਜਲਤ=ਸੜਦੇ ਹੋਏ ਤਨੁ=ਸੂਖਮ ਸਰੀਰ ਭਾਵ ਅੰਤਹਕਰਣ ਨੂੰ ਜਲਤ=ਜਲਦੀ, ਛੇਤੀ ਬੁਝਾਇਆ—ਸੀਤਲ, ਭਾਵ ਠੰਢਾ ਕਰ ਦਿਤਾ ਹੈ। ਯਥਾ—

ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥ ੨ ॥ [ਮਲਾਰ ਵਾਰ ਪੰਨਾ ੧੨੯੧

ਗੋਵਿੰਦ ਲੋਕਾਂ ਆਖਿਆ ਨਾਮ ਜਪਣ ਦੀ ਕੋਈ ਲੋੜ ਨਹੀਂ। ਜੰਗਲਾਂ ਵਿਚ ਰਹਿਣ ਤੀਰਥਾਂ ਪਰ ਫਿਰਨ ਅਤੇ ਭੇਖ ਧਾਰਨ ਕਰਣ ਨਾਲ ਮਨ ਮਰ ਜਾਂਦਾ ਹੈ। ਕਬੀਰ ਜੀ ਨੇ ਕਿਹਾ:—

### ਮਨੁ ਮਾਰਣ ਕਾਰਣਿ ਬਨ ਜਾਈਐ॥ਸੋ ਜਲੁ ਬਿਨੁ ਭਗਵੰਤ ਨ ਪਾਈਐ।੧।

ਮਨ ਨੂੰ ਮਾਰਨ ਕਾਰਣਿ=ਵਾਸਤੇ ਜੰਗਲਾਂ ਵਿਚ ਚਲੇ ਜਾਈਏ, ਵਾ.-ਬਨ=ਜਲ ਭਾਵ ਤੀਰਥਾਂ ਪਰ ਚਲੇ ਜਾਈਏ, ਵਾ:—ਬਨ—ਭੇਖ ਬਣਾ ਲਈਏ, ਤਦ ਭੀ ਇਹ ਮਨ ਮਰਦਾ ਨਹੀਂ।

ਯਥਾ—ਮਹਲਾ ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥
ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥ [ਸੋਰਠਿ ਵਾਰ, ਪੰਨਾ ੬੫੦

ਫਿਰ ਗੋਵਿੰਦ ਲੋਕਾਂ ਨੇ ਆਖਿਆ ਨਾਮ ਜਲ ਮਿਲਦਾ ਕਿਸ ਤਰ੍ਹਾਂ ਹੈ ?

ਉੱਤਰ—ਉਹ ਨਾਮ ਰੂਪ ਜਲ ਭਗਵੰਤ ਦੀ ਕਿਰਪਾ ਬਿਨਾਂ ਨਹੀਂ ਪਾਇਆ ਜਾਂਦਾ। ਵਾ:—ਭਗਵੰਤ ਰੂਪ ਜਲ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਨਹੀਂ ਪਾਇਆ ਜਾਂਦਾ ॥੧॥

**ਜਿਹ ਪਾਵਕ ਸੁਰਿ ਨਰ ਹੈ ਜਾਰੇ ॥ ਰਾਮ ਉਦਕਿ ਜਨ ਜਲਤ ਉਬਾਰੇ ॥੨॥**

ਜਿਸ ਮਾਇਆ ਦੀ ਤ੍ਰਿਸ਼ਨਾ ਰੂਪੀ ਪਾਵਕ—ਅੱਗ ਨੇ ਦੇਵਤੇ ਮਨੁੱਖ ਜਾਰੇ=ਸਾੜੇ ਹਨ। ਰਾਮ ਨਾਮ ਰੂਪ ਉਦਕਿ—ਜਲ ਨੇ ਗੁਰਮੁਖ ਜਨੇ ਉਸ ਤ੍ਰਿਸ਼ਨਾ ਰੂਪੀ ਜਲਤ—ਅਗਨੀ ਤੋਂ ਜਲਤ=ਜਲਦੀ, ਉਬਾਰੇ=ਬਚਾ ਲਏ ਹਨ। ਵਾ.-ਮੈਂ ਜਨ=ਦਾਸ ਨੂੰ ਜਲਦੀ ਬਚਾ ਲਿਆ ਹੈ ॥ ੨ ॥ ਪ੍ਰਸ਼ਨ—ਇਹ ਰਾਮ ਨਾਮ ਰੂਪੀ ਜਲ ਰਹਿੰਦਾ ਕਿਥੇ ਹੈ ? ਉੱਤਰ—

**ਭਵ ਸਾਗਰ ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥**

ਭਵ ਸਾਗਰ ਮਾਹੀ—ਸੰਸਾਰ ਸਮੁੰਦਰ ਦੇ ਵਿਚ ਸੁਖ ਸਾਗਰ ਪਰਮਾਤਮਾ ਰੂਪ ਜਲ। ਵਾ:-ਪਰਮਾਤਮਾ ਦਾ ਨਾਮ ਰੂਪ ਜਲ ਹੈ।

ਪ੍ਰਸ਼ਨ—ਪੀਂਦਿਆਂ ਪੀਂਦਿਆ ਇਹ ਜਲ ਮੁਕ ਜਾਂਦਾ ਹੋਵੇਗਾ ?

ਉੱਤਰ—ਅਸੀਂ ਪੀ ਰਹੇ ਹਾਂ, ਅਤੇ ਹੋਰ ਅਨੇਕਾਂ ਗੁਰਮੁਖ ਜਨ ਵੀ ਪੀ ਰਹੇ ਹਨ, ਪਰ ਇਹ ਨਾਮ ਜਲ ਨਿਖੁਟਤ ਨਾਹੀ—ਮੁਕਦਾ ਨਹੀਂ ॥ ੩ ॥

ਯਥਾ:—ਤੋਟਿ ਨ ਆਵੈ ਨਿਖੁਟਿ ਨ ਜਾਇ ॥ ਖਾਹਿ ਖਰਚਿ ਮਨੁ ਰਹਿਆ ਅਘਾਇ ॥

[ਆਸਾ ਮਹਲਾ ੫ ਪੰਨਾ ੩੭੫

**ਕਹਿ ਕਬੀਰ ਭਜੁ ਸਾਰਿੰਗਪਾਨੀ ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥**

ਕਬੀਰ ਜੀ ਕਹਿੰਦੇ ਹਨ—ਜਿਵੇਂ ਸਾਰਿੰਗ=ਪਪੀਹਾ ਪਾਨੀ=ਸ਼ਾਂਤੀ ਬੂੰਦ ਨੂੰ ਭਜਦਾ ਹੈ, ਹੇ ਗੋਵਿੰਦ ਲੋਕੋ ਤਿਵੇਂ ਤੁਸੀਂ ਭੀ ਜਿਸਦੇ ਸਾਰਿੰਗ ਪਾਨੀ=ਹਥਾਂ ਵਿਚ ਸਾਰਿੰਗ ਨਾਮਾ ਧਨਖ ਫੜਿਆ ਹੋਇਆ ਹੈ ਉਸ ਪਰਮਾਤਮਾ ਨੂੰ ਭਜਨਾ ਕਰੋ। ਰਾਮ ਨਾਮ ਰੂਪ ਉਦਕਿ—ਜਲ ਨੇ ਮੇਰੀ ਤਿਖਾ ਬੁਝਾਨੀ=ਤ੍ਰੇਹ ਦੂਰ ਕਰ ਦਿਤੀ ਹੈ ॥ ੪ ॥ ੧ ॥

## ਗਉੜੀ ਕਬੀਰ ਜੀ ॥

ਇਸ ਸ਼ਬਦ ਦੁਆਰਾ ਨਾਮ ਦੀ ਮਹਿਮਾ ਬੂਣੀ ਖੰਡਣ ਨਜਾਇ ਸੇ ਕਥਨ ਕਰਦੇ ਹੋਏ ਪਰਮਾਤਮਾ ਅਗੇ ਬੇਨਤੀ ਕਰਦੇ ਹਨ।

**ਮਾਧਉ ਜਲ ਕੀ ਪਿਆਸ ਨ ਜਾਇ ॥**
**ਜਲ ਮਹਿ ਅਗਨਿ ਉਠੀ ਅਧਿਕਾਇ ॥ ੧ ॥ ਰਹਾਉ ॥**

ਹੇ ਮਾਧਉ=ਮਾਇਆਪਤੀ ਪਰਮਾਤਮਾ ! ਆਪ ਦੇ ਨਾਮ ਜਲ ਦੀ ਤਰੇਹ ਮੇਰੇ ਹਿਰਦੇ ਵਿਚੋਂ ਜਾਂਦੀ ਨਹੀਂ। ਨਾਮ ਜਲ ਦੇ ਜਪਣ ਵਿਚ ਅਧਕਾਇ=ਬੜੀ ਅਗਨਿ ਉਠੀ—ਇੱਛਾ ਲਗ ਰਹੀ ਹੈ, ਹੋਰ ਜਪੀਏ ਹੋਰ ਜਪੀਏ। ਵਾ:-ਪਦਾਰਥਾਂ ਰੂਪ ਜਲ ਵਿਚ ਜਿਹੜੀ ਬੜੀ ਅਗਨਿ=ਤ੍ਰਿਸ਼ਨਾ ਸੀ ਉਹ ਅਬ ਉਠੀ—ਦੂਰ ਹੋ ਗਈ ਹੈ। ਅਥਵਾ:—ਦੁਸ਼ਟ ਪੁਰਸ਼ ਦੇ ਦਿਲ ਅੰਦਰ ਪਰਮਾਤਮਾ ਦੇ ਨਾਮ ਜਲ ਦੀ ਤਰੇਹ ਨੇ ਜਾਇ=ਨਹੀਂ ਉਤਪੰਨ ਹੁੰਦੀ। ਕਿਉਂਕਿ ਪਦਾਰਥਾਂ ਰੂਪੀ ਜਲ ਵਿਚ ਉਨ੍ਹਾਂ ਦੀ ਤ੍ਰਿਸ਼ਨਾ ਰੂਪ ਅੱਗ ਬਹੁਤ ਉਠ ਰਹੀ ਹੈ। ਵਾ:-ਅਧਿਕ ਤ੍ਰਿਸ਼ਨਾ ਰੂਪ

ਅੱਗ ਦੇ ਉੱਠਣ ਕਰਕੇ ਉਨ੍ਹਾਂ ਦਾ ਮਹਿ=ਅੰਤਹਕਰਣ ਜਲਦਾ—ਸੜਦਾ ਰਹਿੰਦਾ ਹੈ।
ਵਾ:–ਸਨਮੁਖ ਬੇਨਤੀ, ਹੇ ਮਾਧੋ! ਸਾਡੇ ਹਿਰਦੇ ਵਿਚੋਂ ਪਦਾਰਥਾਂ ਰੂਪ ਜਲ ਦੀ ਤ੍ਰੇਹ ਨਹੀਂ ਜਾਂਦੀ, ਤਾਂ ਭਗਵਾਨ ਨੇ ਕਿਹਾ ਹੋਰ ਪਦਾਰਥ ਦੇ ਦੇਈਏ ਤਾਂ ਫਿਰ ਤ੍ਰੇਹ ਚਲੀ ਜਾਏਗੀ? ਕਬੀਰ ਜੀ ਕਹਿੰਦੇ ਹਨ ਇਨ੍ਹਾਂ ਪਦਾਰਥਾਂ ਰੂਪ ਜਲ ਵਿਚ ਲਗਣ ਕਰਕੇ ਸਗੋਂ ਹੋਰ ਬਹੁਤੀ ਤ੍ਰਿਸ਼ਨਾ ਰੂਪੀ ਅੱਗ ਉਠਦੀ ਹੈ, ਤਾਂ ਤੇ ਤੁਸੀਂ ਨਾਮ ਦੀ ਦਾਤ ਦਿਉ।

**ਤੂੰ ਜਲਨਿਧਿ ਹਉ ਜਲ ਕਾ ਮੀਨੁ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ॥੨॥**

ਹੇ ਪਰਮਾਤਮਾ! ਤੂੰ ਜਲ ਨਿਧਿ=ਜਲ ਦਾ ਖਜ਼ਾਨਾ ਸਮੁੰਦਰ ਰੂਪ ਹੈ, ਮੈਂ ਤੇਰੇ ਨਾਮ ਜਲ ਦਾ ਨਿਵਾਸੀ ਮੀਨੁ=ਮੱਛ ਰੂਪ ਹਾਂ। ਯਥਾ :–ਤੂੰ ਜਲਨਿਧਿ ਹਮ ਮੀਨ ਤੁਮਾਰੇ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ॥ [ਮਾਝ ਮ: ੫ ਪੰਨਾ ੧੦੦

ਤਥਾ :–ਤੁਮ ਜਲਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ॥੩॥
[ਕਲਿਆਨ ਮਹਲਾ ੪ ਪੰਨਾ ੧੩੧੯

ਤਥਾ :–ਤੂ ਜਲਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ॥੮॥੩॥
[ਕਲਿਆਨ ਮਹਲਾ ੪ ਪੰਨਾ ੧੩੨੫

ਜਿਵੇਂ ਮੱਛ ਜਲ ਵਿਚ ਰਹਿ ਕੇ ਖੁਸ਼ ਹੁੰਦਾ ਹੈ ਤੇ ਜਲ ਤੋਂ ਬਿਨਾਂ ਮਰ ਜਾਂਦਾ ਹੈ, ਤਿਵੇਂ ਨਾਮ ਜਲ ਵਿਚ ਰਹਿ ਕੇ ਮੈਂ ਅਨੰਦ ਹਾਂ, ਨਾਮ ਜਲ ਤੋਂ ਬਿਨਾਂ ਮੇਰਾ ਖੀਨੁ=ਮਰਣਾ ਹੁੰਦਾ ਹੈ।

ਯਥਾ:–ਆਖਾ ਜੀਵਾਂ ਵਿਸਰੈ ਮਰਿ ਜਾਉ॥ ਤਥਾ :–ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ॥ [ਸਿਰੀ ਰਾਗ ਮ: ੫ ਪੰਨਾ ੮੦

ਤਥਾ :–ਜਿਉ ਜਲਮੀਨ ਜਲੰਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ॥੫॥
[ਕਲਿਆਨ ਮਹਲਾ ੪ ਪੰਨਾ ੧੩੨੫

**ਤੂੰ ਪਿੰਜਰੁ ਹਉ ਸੂਅਟਾ ਤੋਰ॥ ਜਮੁ ਮੰਜਾਰੁ ਕਹਾ ਕਰੈ ਮੋਰ॥੨॥**

ਆਪ ਪਿੰਜਰੇ ਵਾਂਗੂ ਹੋ, ਮੈਂ ਤੋਰ=ਆਪ ਜੀ ਵਿਚ ਰਹਿਣ ਵਾਲਾ ਸੂਅਟਾ=ਤੋਤਾ ਹਾਂ। ਜਮ ਰੂਪ ਮੰਜਾਰੁ=ਬਿੱਲਾ ਹੁਣ ਮੇਰਾ ਕੀ ਵਿਗਾੜ ਕਰੇਗਾ ਭਾਵ ਜਿਵੇਂ ਪਿੰਜਰੇ ਵਿਚ ਤੋਤੇ ਨੂੰ ਬਿੱਲਾ ਮਾਰ ਨਹੀਂ ਸਕਦਾ, ਤਿਵੇਂ ਆਪ ਜੀ ਦੇ ਆਸਰੇ ਹੋਣ ਕਰਕੇ ਜਮ ਦੁਖ ਨਹੀਂ ਦੇ ਸਕਦਾ॥੨॥

ਯਥਾ :–ਹਰਿ ਮੇਰਾ ਸਾਥੀ ਸੰਗਿ ਸਹਾਈ॥ ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋਕਉ ਕਹਾ ਡਰਾਈ॥ [ਆਸਾ ਮਹਲਾ ੫ ਪੰਨਾ ੩੭੫

**ਤੂੰ ਤਰਵਰੁ ਹਉ ਪੰਖੀ ਆਹਿ॥ ਮੰਦ ਭਾਗੀ ਤੇਰੋ ਦਰਸਨੁ ਨਾਹਿ॥੩॥**

ਹੇ ਪਰਮਾਤਮਾ! ਆਪ ਤਰਵਰੁ=ਬ੍ਰਿਛ ਰੂਪ ਹੋ ਮੈਂ ਆਪ ਦੇ ਆਸਰੇ ਰਹਿਣ ਵਾਲਾ ਪੰਛੀ ਹਾਂ। ਮੰਦ ਭਾਗੀ—ਖੋਟੇ ਭਾਗਾਂ ਵਾਲਿਆਂ ਨੂੰ ਤੇਰਾ ਦਰਸ਼ਨ ਨਹੀਂ ਹੁੰਦਾ। ਵਾ:–ਹੇ ਨਾਹਿ=ਪਤੀ ਪ੍ਰਮਾਤਮਾ! ਜਿਨ੍ਹਾਂ ਨੂੰ ਤੇਰਾ ਦਰਸ਼ਨ ਹੋਇਆ ਹੈ ਉਨ੍ਹਾਂ ਦੀ ਮੰਦਤਾਈ ਭਾਗੀ—ਦੌੜ ਗਈ ਹੈ॥੩॥

**ਤੂੰ ਸਤਿਗੁਰੁ ਹਉ ਤਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ।੪।੨।**

ਹੇ ਪ੍ਰਭੂ! ਤੂੰ ਸਤਿਗੁਰੂ ਹੈਂ, ਮੈਂ ਆਪ ਜੀ ਦਾ ਨਉਤਨੁ=ਨਵੀਨ, ਨਵਾਂ ਚੇਲਾ ਹਾਂ। ਜਿਵੇਂ ਗੁਰੂ ਆਪਣੇ ਨਵੇਂ ਚੇਲੇ ਦੀ ਰਾਖੀ ਬਹੁਤ ਕਰਦੇ ਹਨ, ਤਿਵੇਂ ਮੇਰੀ ਆਪ ਦੁਸ਼ਟਾਂ ਪਾਸੋਂ ਰਾਖੀ ਕਰਦੇ ਹੋ। ਕਬੀਰ ਜੀ ਕਹਿੰਦੇ ਹਨ–ਇਹ ਮਨੁਖਾ ਜਨਮ ਅੰਤ ਦੀ ਵਾਰੀ ਹੈ। ਹੁਣ ਆਪ ਕ੍ਰਿਪਾ ਕਰ ਕੇ ਮਿਲੋ। ਜੇ ਆਪ ਮਿਲ ਗਏ ਤਾਂ ਫਿਰ ਅੰਤ ਕੀ–ਭਾਵ ਫਿਰ ਜਨਮ ਮਰਨ ਨਹੀਂ ਹੋਵੇਗਾ ॥੪॥੨॥

## ਗਉੜੀ ਕਬੀਰ ਜੀ ॥ (ਪੰਨਾ ੩੨੪)

ਇਸ ਸ਼ਬਦ ਦੁਆਰਾ ਸੰਤ ਸੇਵਾ, ਜੀਵ ਰਖਿਆ ਅਤੇ ਪਰਉਪਕਾਰ ਕਰਨ ਦਾ ਉਪਦੇਸ਼ ਕਰਦੇ ਹਨ।

**ਉਥਾਨਕਾ :–** ਇਕ ਵਾਰ ਕਾਂਸ਼ੀ ਸ਼ਹਿਰ ਕਿਸੇ ਸ਼ਾਹੂਕਾਰ ਦੇ ਘਰ ਚੋਰੀ ਕਰਨ ਲਈ ਚੋਰ ਆ ਪਏ। ਘਰ ਵਾਲਿਆਂ ਨੂੰ ਪਤਾ ਲਗ ਗਿਆ, ਰੌਲਾ ਪੈਣ ਤੇ ਸਭ ਚੋਰ ਦੌੜ ਗਏ ਕੁਝ ਪਤਾ ਨਾ ਲੱਗਾ। ਇਕ ਚੋਰ ਕਮਜ਼ੋਰ ਸੀ ਉਸ ਦੇ ਮਗਰ ਲੋਕ ਲਗ ਗਏ, ਜਦੋਂ ਉਸ ਚੋਰ ਨੂੰ ਹੋਰ ਕੋਈ ਬਚਾਉ ਦੀ ਸੂਰਤ ਨਾ ਲਭੀ ਤਾਂ ਕਬੀਰ ਜੀ ਦੇ ਘਰ ਆ ਗਿਆ ਤੇ ਕਹਿਣ ਲਗਾ, 'ਮੈਂ ਚੋਰ ਹਾਂ' ਮੇਰੇ ਪਿਛੇ ਬਹੁਤ ਆਦਮੀ ਲਗੇ ਹੋਏ ਹਨ। ਮੈਂ ਆਪ ਦੀ ਸ਼ਰਨ ਆਇਆ ਹਾਂ, ਜਿਵੇਂ ਸਮਝੋ ਬਚਾ ਲਓ। ਉਸ ਦੀ ਦੀਨ ਬੇਨਤੀ ਸੁਣ ਕੇ ਭਗਤ ਜੀ ਨੇ ਸ਼ਰਨ ਪਾਲ ਧਰਮ ਵਿਚਾਰਕੇ ਜੀਵ ਦੀ ਰਖਿਆ ਕਰਨੀ ਪਰਮ ਧਰਮ ਸਮਝ ਕੇ ਕਿਹਾ–ਔਹ ਮੇਰੀ ਪੁਤਰੀ ਸੁਤੀ ਪਈ ਹੈ, ਉਸ ਨਾਲ ਸੌਂ ਜਾਹ, ਪਰਮਾਤਮਾ ਭਲੀ ਕਰੇਗਾ।

ਚੋਰ ਹੁਕਮ ਮੰਨ ਕੇ ਕਮਾਲੀ ਨਾਲ ਜਾ ਲੰਮਾ ਪਿਆ। ਇਤਨੇ ਨੂੰ ਲੋਕ ਉਸ ਦਾ ਖੁਰਾ ਲੈ ਕੇ ਕਬੀਰ ਜੀ ਦੇ ਘਰ ਆ ਪਹੁੰਚੇ ਆਖਦੇ ਹਨ–'ਕਬੀਰ ਤੇਰੇ ਘਰ ਚੋਰ ਵੜਿਆ ਹੈ ਦੱਸ ਕਿਥੇ ਹੈ ?' ਭਗਤ ਜੀ ਨੇ ਕਿਹਾ, ਮੇਰੇ ਘਰ ਚੋਰ ਨਹੀਂ ਹੈ ਆਪ ਤਲਾਸ਼ੀ ਲੈ ਲਓ। ਇਕ ਮੰਜੇ ਪਰ ਮੇਰੀ ਧੀ ਜਵਾਈ ਸੁਤਾ ਹੋਇਆ ਹੈ। ਇਸ ਤੋਂ ਛੁਟ ਸਭ ਜਗ੍ਹਾ ਵੇਖ ਲਓ। ਲੋਕਾਂ ਨੇ ਬਥੇਰਾ ਵੇਖਿਆ ਪਰ ਚੋਰ ਨਾ ਲੱਭਾ। ਆਖਰਕਾਰ ਉਹ ਲੋਕ ਚਲੇ ਗਏ, ਪਿਛੋਂ ਉਸ ਚੋਰ ਨੇ ਉੱਠ ਕੇ ਕਬੀਰ ਜੀ ਦੇ ਚਰਨ ਫੜ ਲਏ ਤਾਂ ਭਗਤ ਜੀ ਨੇ ਅਗੋਂ ਵਾਸਤੇ ਉਸ ਨੂੰ ਸ਼ੁਭ ਸਿਖਿਆ ਦੇ ਕੇ ਚੋਰੀ ਤੋਂ ਹਟਾ ਕੇ ਪਰਮਾਤਮਾ ਦੀ ਬੰਦਗੀ ਵਿਚ ਜੋੜ ਦਿਤਾ। ਦਿਨ ਚੜ੍ਹੇ ਉਹ ਚੋਰ ਕਬੀਰ ਭਗਤ ਜੀ ਦੀ ਆਗਿਆ ਲੈ ਕੇ ਚਲਾ ਗਿਆ। ਜਦ ਲੋਕਾਂ ਨੂੰ ਇਸ ਅਸਲੀਅਤ ਦਾ ਪਤਾ ਲਗਾ ਕਿ ਭਗਤ ਨੇ ਆਪਣੀ ਧੀ ਨਾਲ ਚੋਰ ਨੂੰ ਸੁਆ ਕੇ ਉਸ ਦੀ ਰਖਿਆ ਕੀਤੀ ਹੈ ਤਾਂ ਸਭ ਲੋਕ ਨਿੰਦਿਆ ਕਰਨ ਲੱਗ ਪਏ ਕਿ ਇਹ ਕਾਹਦਾ ਭਗਤ ਹੈ ਇਹ ਤਾਂ ਚੋਰਾਂ ਦਾ ਭਾਈਵਾਲ ਹੈ ਇਸ ਨੇ ਆਪਣੀ ਲੜਕੀ ਨਾਲ ਚੋਰ ਨੂੰ ਸੁਆਇਆ ਹੈ, ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ–

**ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥**

ਜਦ ਗੁਰ ਉਪਦੇਸ਼ ਦੁਆਰਾ ਅਸਾਂ ਨੇ ਇਕ ਅਦੁਤੀ ਬ੍ਰਹਮ ਨੂੰ ਸਾਰਿਆਂ ਵਿਚ ਇਕ ਕਰਕੇ ਜਾਣਿਆਂ ਹੈ ਅਤੇ ਚੋਰ ਨੂੰ ਲੜਕੀ ਨਾਲ ਸੁਆ ਦਿਤਾ ਹੈ, ਤਦ ਤੁਸੀਂ ਲੋਕਾਂ ਨੇ ਇਸ ਗੱਲ ਵਿਚ ਕਿਉਂ ਦੁਖ ਮੰਨਿਆਂ ਹੈ ॥ ੧ ॥

ਪੁਨਾ-ਲੋਕਾਂ ਨੇ ਆਖਿਆ, ਤੂੰ ਬੜਾ ਬੇਪੱਤਾ ਹੈਂ ਜੋ ਆਪਣੀ ਇਸਤ੍ਰੀ ਨੂੰ ਬਾਣੀਏਂ ਦੀ ਦੁਕਾਨ ਤੇ ਛੱਡ ਆਇਆ ਹੈਂ ।

ਯਥਾ :-ਸੰਤਨ ਹਿਤ ਬੇਚੀ ਨਿਜ ਤੀਆ । ਚੋਰ ਸੁਆਲ ਦੀਓ ਸੰਗ ਧੀਆ । [ਪੰਥ ਪ੍ਰਕਾਸ਼

ਇਹ ਪ੍ਰਸੰਗ ਇਸ ਤਰ੍ਹਾਂ ਹੈ-

ਕਬੀਰ ਜੀ ਸ਼ੁਰੂ ਤੋਂ ਸੰਤ ਸੇਵੀ ਸਨ, ਜੋ ਭੀ ਮਹਾਤਮਾ ਘਰ ਆ ਜਾਵੇ ਉਸ ਨੂੰ ਖਾਲੀ ਨਹੀਂ ਭੇਜਦੇ ਸਨ ਜੈਸਾ ਕਿਸੇ ਨੂੰ ਅਨਕੂਲ ਹੋਵੇ ਓਸੇ ਤਰ੍ਹਾਂ ਦੁਧ, ਚਾਹ, ਸ਼ਰਦਾਈ, ਲੱਸੀ ਅਤੇ ਅੰਨ ਪਾਣੀ ਦੀ ਸੇਵਾ ਕਰਦੇ ਸਨ । ਇਥੋਂ ਤੱਕ ਸੇਵਾ ਕੀਤੀ ਜੋ ਆਖਿਰਕਾਰ ਆਪਣੇ ਘਰ ਦਾ ਸਾਰਾ ਸਮਾਨ ਵੀ ਵੇਚ ਦਿਤਾ, ਜੋ ਇਸ ਸ਼ਬਦ ਤੋਂ ਸਪਸ਼ਟ ਹੈ-

ਤੂਟੇ ਤਾਗੇ ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥
ਕੂਚ ਬਿਚਾਰੇ ਫੂਏ ਫਾਲ ॥ ਇਹ ਮੁੰਡੀਆ ਸਿਰ ਚਢਿਬੋ ਕਾਲ ॥੧॥
ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ ਨਾਕਸਰ ਹੋਈ ॥

[ਗੋਂਡ ਕਬੀਰ ਜੀ, ਪੰਨਾ ੮੭੧

ਇਕ ਵਾਰ ਜਦ ਸੰਤ ਮੰਡਲੀ ਘਰ ਵਿਚ ਆਈ ਤਾਂ ਉਸ ਦਿਨ ਘਰ ਵਿਚ ਕੁਝ ਵੀ ਨਹੀਂ ਸੀ ਤਾਂ ਭਗਤ ਜੀ ਨੇ ਆਪਣੀ ਧਰਮ ਪਤਨੀ ਨੂੰ ਕਿਹਾ ਭਲੀਏ ਲੋਕੇ ! ਜੇ ਸੰਤ ਖਾਲੀ ਚਲੇ ਗਏ ਤਾਂ ਦੋਸ਼ ਦੇ ਭਾਗੀ ਹੋਵਾਂਗੇ ਕਿਉਂਕਿ-

ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ ਖੂਧੇ ਜਾਹਿ ॥
ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ ਲਾਗੈ ਦੋਖੁ ॥੧॥

[ਗੋਂਡ ਕਬੀਰ ਜੀ, ਪੰਨਾ ੮੭੨

ਇਸ ਵਾਸਤੇ ਸੰਤਾਂ ਨੂੰ ਅੰਨ ਛਕਾਉਣ ਦਾ ਬੰਦੋਬਸਤ ਤੂੰ ਜ਼ਰੂਰ ਕਰ । ਉਸ ਵੇਲੇ ਲੋਈ ਇਕ ਬਾਣੀਏਂ ਦੀ ਦੁਕਾਨ ਪਰ ਚਲ ਕੇ ਗਈ । ਇਹ ਬਾਣੀਆਂ ਲੋਈ ਵਲ ਹਮੇਸ਼ਾਂ ਖੋਟੀ ਨਜ਼ਰ ਨਾਲ ਤੱਕਦਾ ਹੁੰਦਾ ਸੀ । ਅਜਿਹੇ ਸਮੇਂ ਲੋਈ ਨੂੰ ਆਪਣੀ ਹੱਟੀ ਪਰ ਖਲੋਤੀ ਵੇਖ ਕੇ ਬਾਣੀਆਂ ਬਹੁਤ ਪ੍ਰਸੰਨ ਹੋਇਆ ਤੇ ਵਿਚਾਰਦਾ ਹੈ, ਹੁਣ ਮੇਰੇ ਦਿਲ ਦੀ ਮੁਰਾਦ ਪੂਰੀ ਹੋਵੇਗੀ, ਕਿਉਂਕਿ ਅਗੇ ਤਾਂ ਇਹ ਮੇਰੇ ਵੱਲ ਤੱਕਦੀ ਹੀ ਨਹੀਂ ਸੀ ਤੇ ਅੱਜ ਆਪੇ ਆ ਗਈ ਹੈ । ਪੁਛਿਆ ਆਪ ਕਿਵੇਂ ਆਏ ਹੋ ? ਕਿਸ ਚੀਜ਼ ਦੀ ਜ਼ਰੂਰਤ ਹੈ, ਜੋ ਮੂੰਹੋਂ ਮੰਗੋ ਦੇਣ ਨੂੰ ਤਿਆਰ ਹਾਂ । ਪਰ ਮੇਰੇ ਦਿਲ ਦੀ ਇੱਛਾ ਜ਼ਰੂਰ ਪੂਰੀ ਕਰਨੀ, ਤਾਂ ਲੋਈ ਨੇ ਲੋੜ ਅਨੁਸਾਰ ਆਖ ਦਿਤਾ ।

ਇਹ ਚੀਜ਼ਾਂ ਤੂੰ ਪਾ ਦੇ, ਰਾਤ ਨੂੰ ਮੈਂ ਤੇਰੇ ਪਾਸ ਆਵਾਂਗੀ। ਬਾਣੀਆਂ ਬਹੁਤ ਖੁਸ਼ ਹੋਇਆ, ਚੀਜ਼ਾਂ ਚੁਕਾ ਕੇ ਭੇਜ ਦਿਤੀਆਂ ਘਰ ਆ ਕੇ ਲੋਈ ਨੇ ਪ੍ਰਸ਼ਾਦ ਤਿਆਰ ਕੀਤਾ ਤੇ ਭਗਤ ਜੀ ਨੇ ਹੱਥ ਧੁਆ ਕੇ ਸਾਰਿਆਂ ਸੰਤਾਂ ਨੂੰ ਛਕਾਇਆ। ਪ੍ਰਸ਼ਾਦ ਛਕ ਕੇ ਸੰਤ ਮੰਡਲੀ ਚਲੀ ਗਈ, ਪਿਛੋਂ ਲੋਈ ਨੇ ਪਤੀ ਦੇਵ ਨੂੰ ਆਖਿਆ ਕਿ ਮੈਂ ਬਾਣੀਏਂ ਨੂੰ ਬਚਨ ਦੇ ਆਈ ਹਾਂ ਕਿ ਰਾਤ ਨੂੰ ਤੇਰੇ ਪਾਸ ਜ਼ਰੂਰ ਪਹੁੰਚਾਂਗੀ, ਹੁਣ ਮੀਂਹ ਪੈ ਰਿਹਾ ਹੈ। ਜੇ ਨਾ ਜਾਵਾਂ ਤਾਂ ਬਚਨ ਤੋਂ ਝੂਠੀ ਹੁੰਦੀ ਹਾਂ ਆਪ ਹੀ ਮਿਹਰ ਕਰੋ। ਤਿਸ ਵੇਲੇ ਕਬੀਰ ਜੀ ਆਪ ਲੋਈ ਨੂੰ ਉਠਾ ਕੇ ਉੱਪਰ ਖੇਸ ਪਾ ਕੇ ਬਾਣੀਏਂ ਦੀ ਦੁਕਾਨ ਤੇ ਛੱਡ ਆਏ। ਅਗੇ ਬਾਣੀਆਂ ਦੀਪਕ ਜਗਾ ਕੇ ਅੰਦਰ ਬੈਠਾ ਉਡੀਕ ਰਿਹਾ ਸੀ, ਇਤਨੇ ਨੂੰ ਲੋਈ ਨੇ ਜਾ ਕੁੰਡਾ ਖੜਕਾਇਆ। ਬਾਣੀਏਂ ਨੇ ਕੁੰਡਾ ਖੋਲ੍ਹਿਆ ਤਾਂ ਕੀ ਵੇਖਿਆ ਮੀਂਹ ਮੋਹਲੇਧਾਰ ਵੱਸ ਰਿਹਾ ਹੈ ਤੇ ਬਜ਼ਾਰਾਂ ਵਿਚ ਪਾਣੀ ਚੱਲ ਰਿਹਾ ਹੈ ਤੇ ਲੋਈ ਦੇ ਕਪੜੇ ਬਿਲਕੁਲ ਸੁਕੇ ਹਨ। ਬੜੀ ਹੈਰਾਨੀ ਵਿਚ ਹੋ ਕੇ ਸੁਕੇ ਕਪੜਿਆਂ ਦਾ ਕਾਰਨ ਪੁਛਿਆ ? ਤਾਂ ਲੋਈ ਨੇ ਕਿਹਾ, ਤੈਨੂੰ ਇਸ ਗੱਲ ਨਾਲ ਕੀ ਤੂੰ ਆਪਣਾ ਕੰਮ ਕਰ, ਮੈਂ ਆਪਣੇ ਬਚਨਾਂ ਅਨੁਸਾਰ ਪੁਜ ਗਈ ਹਾਂ, ਕਿਉਂ ਕਿ ਇਕ ਸਾਂਈਂ ਲੋਕ ਨੇ ਕਿਹਾ ਹੈ–

ਬਚਨ ਹੇਤ ਸ੍ਰੀ ਰਾਮਚੰਦ ਲੰਕਪਤਿ ਕੀਯੋ ਭਭੀਛਣ।
ਬਚਨ ਹੇਤ ਬਲਰਾਉ ਗਇਓ ਪਾਤਾਲ ਸੁ ਤਤਛਿਣ।
ਬਚਨ ਹੇਤ ਹਰੀ ਚੰਦ ਨੀਚ ਘਰ ਨੀਰ ਭਰਾਇਓ।
ਬਚਨ ਹੇਤ ਬਨਬਾਸ ਪਾਂਡਵਾਂ ਕਸ਼ਟ ਉਠਾਇਓ।
ਕਹਿ ਕੇ ਬਚਨ ਜੁ ਟਲ ਜਾਇ ਫੜ ਕਟਾਰ ਤਿਹ ਕਟੀਏ।
ਸਾਂਈਂ ਲੋਕ ਕਹੇ ਸੁਣ ਸਜਣਾ ਬਚਨੋਂ ਮੂਲ ਨ ਹਟੀਏ।

ਆਦਮੀ ਆਪ ਦੇ ਮੂੰਹੋਂ ਜੋ ਬਚਨ ਕਹੇ ਉਸ ਨੂੰ ਪੂਰਾ ਕਰੇ। ਇਸ ਤਰ੍ਹਾਂ ਦੇ ਬਚਨ ਸੁਣ ਕੇ ਅਤੇ ਲੋਈ ਤੋਂ ਆਉਣ ਦਾ ਕਾਰਨ ਪੁਛ ਕੇ ਬਾਣੀਏਂ ਦਾ ਮਨ ਸੁਧ ਹੋ ਗਿਆ ਤੇ ਚਰਨੀਂ ਢਹਿ ਪਿਆ, ਆਖਿਆ ਅਜ ਤੋਂ ਤੂੰ ਮੇਰੀ ਧਰਮ ਦੀ ਮਾਤਾ ਹੈਂ। ਮੇਰੇ ਪਿਛਲੇ ਔਗੁਣ ਬਖਸ਼ ਦੇ, ਮੈਂ ਬੜਾ ਗੁਨਾਹਗਾਹ ਹਾਂ। ਤਿਸ਼ ਵੇਲੇ ਲੋਈ ਨੇ ਉਸ ਬਾਣੀਏਂ ਨੂੰ ਪੁੱਤਰ ਸਮਝ ਕੇ ਪਿਆਰ ਦਿਤਾ ਤੇ ਆਪ ਆਪਣੇ ਘਰ ਪਤੀ ਦੇਵ ਦੇ ਪਾਸ ਆ ਪਹੁੰਚੀ। ਇਸ ਗੱਲ ਨੂੰ ਸਾਹਮਣੇ ਰਖ ਕੇ ਲੋਕਾਂ ਆਖਿਆ ਹੇ ਕਬੀਰ ! ਤੂੰ ਬੜਾ ਬੇਪੱਤਾ ਹੈਂ। ਉੱਤਰ :–

**ਹਮ ਅਪਤਹ ਅਪੁਨੀ ਪਤਿ ਖੋਈ॥ ਹਮਰੇ ਖੋਜਿ ਪਰਹੁ ਮਤਿ ਕੋਈ॥੧॥ਰਹਾਉ॥**

(੧) ਜੇ ਅਸੀਂ ਬੇਪੱਤੇ ਹਾਂ, ਤਾਂ ਆਪਣੀ ਹੀ ਇਜ਼ਤ ਨਾਸ ਕੀਤੀ ਹੈ ਤੁਹਾਡੀ ਤਾਂ ਨਹੀਂ ਵਿਗਾੜੀ, ਤੁਸੀਂ ਅਨੰਦ ਲਵੋ। ਸੰਤ ਸੇਵਾ ਕਰਨੀ, ਜੀਵ ਦੀ ਰਖਿਆ ਕਰਨੀ, ਪਰਉਪਕਾਰ ਕਰਨਾ, ਇਸ ਤਰ੍ਹਾਂ ਦੇ ਸਾਡੇ ਰਾਹ ਵਿਚ ਤੁਸੀਂ ਕੋਈ ਮਤਾਂ ਪੈਣਾ ਕਰੋ ॥੧॥ਰਹਾਉ॥

(੨) ਅਸੀਂ ਕੋਈ ਬੇਪੱਤੇ ਹਾਂ ? ਆਪਣੀ ਇਜ਼ਤ ਖੋ ਸਕਦੇ ਹਾਂ। ਸਾਡੀ ਮਤਿ=ਅਕਲ

ਦੀ ਖੋਜ ਵਿਚ ਪੈ ਕੇ ਕੋਈ ਵੇਖ ਤਾਂ ਲਵੇ। ਫਿਰ ਤੁਹਾਨੂੰ ਪਤਾ ਲਗੇਗਾ ਕਿ ਕਬੀਰ ਦਾ ਕੀ ਖਿਆਲ ਹੈ।*

ਫਿਰ ਲੋਕਾਂ ਨੇ ਆਖਿਆ ਤੁਸੀਂ ਬੜੇ ਮੰਦੇ ਹੋ। ਕਬੀਰ ਜੀ ਉੱਤਰ ਦੇਂਦੇ ਹਨ:-

**ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥੨॥**

ਜੇ ਅਸੀਂ ਬੁਰੇ ਹਾਂ ਤਾਂ ਆਪਣੇ ਮਨ ਵਿਚ ਹੀ ਬੁਰੇ ਹਾਂ। ਤੁਹਾਡੇ ਵਿਚੋਂ ਕਿਸੀ ਪਾਤਿ= ਪੰਗਤ ਨਾਲ ਭੀ ਸਾਡੀ ਸਾਂਝ ਨਹੀਂ ਭਾਵ ਵਰਤਣ ਵਿਹਾਰ ਨਹੀਂ ਹੈ ॥ ੨ ॥

**ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥**

ਪੱਤਅਬਰੋ ਦੇਣ ਵਾਲੇ ਭਗਤੀ ਆਦਿ ਸ਼ੁਭ ਕਰਮਾਂ ਨੂੰ ਤੁਸੀਂ ਕਰਦੇ ਨਹੀਂ ਅਤੇ ਬੇਇਜ਼ਤੀ ਦੇਣ ਵਾਲੇ ਜੋ ਖੋਟੇ ਕਰਮ ਹਨ ਉਨ੍ਹਾਂ ਦੀ ਤੁਹਾਨੂੰ ਸ਼ਰਮ ਨਹੀਂ ਆਉਂਦੀ ਭਾਵ ਮੰਦ ਕਰਮਾਂ ਨੂੰ ਤੁਸੀਂ ਬੇਫਿਕਰ ਹੋ ਕੇ ਕਰਦੇ ਹੋ। ਤਦ ਤੁਸੀਂ ਜਾਣੋਗੇ ਜਦ ਤੁਹਾਡਾ ਪਾਜ= ਪੜਦਾ ਉਘਰੈਗੋ=ਖੁਲ੍ਹੇਗਾ ॥ ੩ ॥

ਸਭਾ ਵਿਚ ਇਕ ਚੰਗਾ ਮਨੁਖ ਬੈਠਾ ਸੀ ਉਸਨੇ ਆਖਿਆ ਪੱਤਅਬਰੋ ਕਿਹੜੀ ਸਰੇਸ਼ਟ ਹੈ? ਉੱਤਰ:-

**ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥**

ਕਬੀਰ ਜੀ ਕਹਿੰਦੇ ਹਨ ਉਹ ਇਜ਼ਤ ਸਰੇਸ਼ਟ ਹੈ ਜਿਸ ਨੂੰ ਹਰੀ ਪ੍ਰਵਾਨ ਕਰਦਾ ਹੈ। ਇਸ ਤੇ ਸਭ ਪਰਵਿਰਤੀ ਨੂੰ ਤਿਆਗ ਕੇ ਤੂੰ ਕੇਵਲ ਵਾਹਿਗੁਰੂ ਨੂੰ ਭਜਨਾ ਕਰ ॥ ੪ ॥ ੩ ॥

## ਗਉੜੀ ਕਬੀਰ ਜੀ ॥

ਉਥਾਨਕਾ-ਕਿਸੀ ਮੌਕੇ ਨਾਂਗਾ ਚਮਰਪੋਸ਼, ਪਰਮਹੰਸ, ਜਤੀ ਇਹ ਚਾਰੇ ਭੇਖਾਂ ਦੇ ਸੰਤ, ਇਕੱਠੇ ਹੋ ਕੇ ਆਪੋ ਆਪਣੇ ਮਤ ਨੂੰ ਵਡਿਆਣ ਲਗ ਪਏ, ਆਖਿਰਕਾਰ 'ਬੋਲਤ ਬੋਲਤ ਬਢਹਿ ਬਿਕਾਰਾ' ਦੇ ਅਨੁਸਾਰ ਇਨ੍ਹਾਂ ਦਾ ਆਪਸ ਵਿਚ ਝਗੜਾ ਵਧ ਗਿਆ ਤਾਂ ਲੋਕਾਂ ਨੇ ਆਖਿਆ ਇਹ ਫੈਸਲਾ ਤੁਹਾਡੇ ਪਾਸੋਂ ਨਹੀਂ ਮੁਕਣਾ। ਤੁਸੀਂ ਕਬੀਰ ਜੀ ਪਾਸ ਜਾਓ। ਉਸ ਵੇਲੇ ਸਭ ਭੇਖੀਆਂ ਨੇ ਆਕੇ ਕਬੀਰ ਜੀ ਨੂੰ ਆਪੋ ਆਪਣੇ ਮਤ ਦੀ ਵਿਸ਼ੇਸ਼ਤਾ ਕਹੀ, ਤਾਂ

---

*ਨੋਟ-ਪਰਉਪਕਾਰ ਦੀ ਖਾਤਰ, ਵਿਸ਼ਨੂੰ ਨੇ ਕਿਹੜਾ ਕੰਮ ਨਹੀਂ ਕੀਤਾ? ਵੇਖੋ ਸ਼ਿਵਾਂ ਦੀ ਸਹਾਇਤਾ ਵਾਸਤੇ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰਕੇ ਉਸ ਦੀ ਇਸਤ੍ਰੀ ਬਿੰਦ੍ਰਾ ਦਾ ਸਤ ਧਰਮ ਤੋੜਿਆ। ਪੁਨਾ-ਚਾਰ ਵੇਦਾਂ ਦੇ ਟੀਕਾਕਾਰ ਬਿਆਸ ਭਗਵਾਨ ਜੀ ਨੇ ਬਚਿੱਤ੍ਰ ਬੀਰਜ ਦੀ ਇਸਤ੍ਰੀ ਨਾਲ ਭੋਗ ਕਰਕੇ ਸੰਤਾਨ ਪੈਦਾ ਕੀਤੀ। ਫਿਰ ਦਧੀਚ ਰਿਖੀ ਨੇ ਪਰਉਪਕਾਰ ਖਾਤਰ ਆਪਣਾ ਸਾਰਾ ਸਰੀਰ ਕੁਰਬਾਨ ਕਰ ਦਿਤਾ।

ਕਬੀਰ ਜੀ ਸਭ ਭੇਖਾਂ ਦਾ ਖੰਡਨ ਕਰਦੇ ਹੋਏ ਉਪਦੇਸ਼ ਦੇਂਦੇ ਹਨ :-

**ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥**

ਪਹਿਲੇ ਨਾਂਗੇ ਨੂੰ ਉਪਦੇਸ਼ ਕਰਦੇ ਹਨ; ਹੇ ਦਿਗੰਬਰ ! ਜੇਕਰ ਕੇਵਲ ਨੰਗੇ ਫਿਰਣ ਨਾਲ ਹੀ ਪਰਮਾਤਮਾ ਨਾਲ ਜੋਗੁ–ਜੁੜਨਾ ਪਾਈਏ ਤਾਂ ਜੰਗਲ ਦੇ ਸਾਰੇ ਹਰਨ ਮੋਖ ਹੋਣੇ ਚਾਹੀਦੇ ਹਨ। ਵਾ:-ਜੰਗਲ ਦੇ ਸਾਰੇ ਹਰਨ ਆਦੀ ਜਾਨਵਰ ਮੋਖ ਹੋਣੇ ਚਾਹੀਦੇ ਹਨ, ਪਰ ਹੁੰਦੇ ਨਹੀਂ। ਇਸ ਤੇ ਇਹ ਨਿਯਮ ਸਮਝ ਲੈ, ਨਾਮ ਸਿਮਰਨ ਤੋਂ ਬਿਨਾਂ ਨੰਗੇ ਫਿਰਣ ਵਿਚ ਕੋਈ ਸਿੱਧੀ ਨਹੀਂ। ਇਤਨੀ ਗੱਲ ਸੁਣ ਕੇ ਚਮਰਪੋਸ਼ ਕਹਿੰਦਾ ਹੈ, 'ਕਿਉਂ ਭਈ ਲੈ ਲਿਆ ਟਕਾ ? ਬਸ ਮੇਰਾ ਮਤ ਵੱਡਾ ਹੈ' ਹੁਣ ਕਬੀਰ ਜੀ ਚਮਰਪੋਸ਼ ਨੂੰ ਕਹਿੰਦੇ ਹਨ-

**ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥ ॥ ੧ ॥ ਰਹਾਉ ॥**

ਨੰਗੇ ਫਿਰਨ ਨਾਲ ਕੀ ਹੈ ਅਤੇ ਚਾਮ=ਚਮੜੇ ਦੇ ਬੰਨ੍ਹ ਲੈਣ ਨਾਲ ਕੀ ਹੈ। ਜਦ ਤਕ ਆਤਮ–ਆਪਣੇ ਆਪ ਨੂੰ ਰਾਮ ਰੂਪ ਕਰਕੇ ਜਾਣਿਆ ਨਹੀਂ ਭਾਵ ਅਭੇਦ ਚਿੰਤਨ ਨਹੀਂ ਕੀਤਾ। ਯਥਾ–ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ [ਭੈਰਉ ਮ: ੧ ਪੰਨਾ ੧੧੫੩

ਜਦ ਦੋਨੋਂ ਮਤ ਖੰਡਨ ਹੋ ਗਏ ਤਾਂ 'ਪਰਮਹੰਸ'' ਨੇ ਕਿਹਾ, ਕਿਉਂ ਭਈ ਲੈ ਲਿਆ ਟਕਾ ? ਦੇਖ ਮੇਰਾ ਮੱਤ ਵੱਡਾ ਹੈ। ਕਿਉਂਕਿ ਜਦ ਤਕ ਵਾਲ ਜੰਜਾਲ ਹਨ, ਤਦ ਤਕ ਬੰਧਨ ਨਹੀਂ ਟੁਟਦੇ। ਇਹ ਗੱਲ ਸੁਣ ਕੇ ਕਬੀਰ ਜੀ ਪਰਮਹੰਸ ਨੂੰ ਕਹਿੰਦੇ ਹਨ:-

**ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥**

ਜੇਕਰ ਮੂਡ–ਸਿਰ ਮੁੰਡਾਏ=ਮੁਨਾਉਣ ਨਾਲ ਹੀ ਸਿਧਿ=ਮੁਕਤੀ ਪਾਈਦੀ ਹੈ, ਤਾਂ ਕੋਈ ਭੇਡ ਸਿਰ ਮੂੰਹ ਮੁਨਾਏ ਬਿਨਾਂ ਮੁਕਤੀ–ਖਾਲੀ ਨਹੀਂ ਗਈ। ਹਰ ਛੇ ਮਹੀਨੇ ਪਿਛੋਂ ਭੇਡਾਂ ਮੁੰਨੀਆਂ ਜਾਂਦੀਆਂ ਹਨ। ਪਰ ਕੋਈ ਭੇਡ ਵੀ ਮੁਕਤੀ ਨੂੰ ਪ੍ਰਾਪਤ ਹੋ ਕੇ ਬਿਬਾਨ ਪਰ ਚੜ੍ਹਕੇ ਵਾਜਿਆਂ ਦੇ ਸਹਿਤ ਸੁਰਗ ਨੂੰ ਨਹੀਂ ਗਈ ॥੨॥

ਯਥਾ–ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੁ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥
[ਸਲੋਕ ਕਬੀਰ ਪੰਨਾ ੧੩੬੯

ਇਹ ਗੱਲ ਸੁਣ ਕੇ 'ਜਤੀ' ਬਹੁਤ ਖੁਸ਼ ਹੋਇਆ, ਆਖਦਾ ਹੈ ਹੋਰ ਸਭ ਮਤ ਖੰਡਨ ਹੋ ਗਏ ਹਨ ਤੇ ਮੇਰਾ ਹੀ ਮਤ ਰਹਿ ਗਿਆ ਹੈ, ਏਹੀ ਸਭ ਤੋਂ ਵੱਡਾ ਹੈ। ਹੁਣ ਕਬੀਰ ਜੀ ਉਸਨੂੰ ਭੀ ਟਕਾ ਦੇਂਦੇ ਹਨ-

**ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥**

ਹੇ ਭਾਈ ! ਜੇਕਰ ਬੀਰਜ ਨੂੰ ਰੋਕਿਆਂ ਹੀ ਸੰਸਾਰ ਤੋਂ ਤਰਨਾ ਹੋਵੇ, ਤਾਂ ਇਹ ਦੱਸ

ਖੁੰਸਰੈ=ਹੀਜੜੇ ਨੇ ਮੁਕਤੀ ਕਿਉਂ ਨਾ ਪਾ ਲਈ? ਖੁਸਰੇ ਨੂੰ ਤਾਂ ਅੱਵਲ ਦਰਜੇ ਦੀ ਮੁਕਤੀ ਮਿਲਣੀ ਚਾਹੀਦੀ ਸੀ ਪਰ ਹੁੰਦੀ ਨਹੀਂ। ਯਥਾ-ਕਲਗੀਧਰ ਜੀ ਨੇ ਕਿਹਾ ਹੈ-

ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ, ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈ।
ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ, ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ।
ਬਿੰਦ ਕੈ ਸਿਧੱਯਾ ਤਾਹਿ ਹੀਜ ਕੀ ਬਡੱਯਾ ਦੇਤ, ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ।
॥੧॥੭੧॥ [ਅਕਾਲ ਉਸਤਤ, ਪੰਨਾ ੧੫

ਤਥਾ:-ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥ [ਆਸਾ ਮ: ੧, ਪੰਨਾ ੪੧੯

ਹੁਣ ਕਬੀਰ ਜੀ ਆਪਣਾ ਸਿਧਾਂਤ ਦੱਸਦੇ ਹਨ-

**ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥**

ਕਬੀਰ ਜੀ ਕਹਿੰਦੇ ਹਨ, ਹੇ ਨਰ=ਪੁਰਸ਼ੋ! ਇਕ ਭਾਈ=ਪ੍ਰੇਮ ਪੂਰਬਕ ਚੰਗੀ ਗੱਲ ਸੁਣੋ ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਕਿਸ ਨੇ ਮੋਖ ਪਾਈ ਹੈ ਭਾਵ ਕਿਸੀ ਨੇ ਨਹੀਂ ਪਾਈ। ਇਸ ਤੋਂ ਇਕਾਗਰ ਮਨ ਹੋ ਕੇ ਵਾਹਿਗੁਰੂ ਦਾ ਜਾਪ ਕਰੋ ॥੪॥੪॥

## ਗਉੜੀ ਕਬੀਰ ਜੀ ॥

ਉਥਾਨਕਾ-ਇਕ ਬ੍ਰਾਹਮਣ ਨੇ ਆਕੇ ਕਿਹਾ 'ਤ੍ਰਿਕਾਲ ਸੰਧਿਆ' ਕਰਨ ਨਾਲ ਮੋਖਸ਼ ਹੁੰਦੀ ਹੈ ਨਾਮ ਜਪਣ ਦੀ ਕੋਈ ਲੋੜ ਨਹੀਂ। ਕਬੀਰ ਜੀ ਉੱਤਰ ਦੇਂਦੇ ਹਨ-

**ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ ਪਾਨੀ ਮਾਹੀ ॥੧॥**

ਜੋ ਕਰਮਚਾਰੀ ਮਨੁਖ ਸੰਧਿਆ=ਸ਼ਾਮ ਵੇਲੇ ਪ੍ਰਾਤ=ਸਵੇਰ ਨੂੰ ਅਤੇ ਦੁਪਹਿਰੇ ਤਿੰਨ ਸਮਿਆਂ ਵਿਚ ਮੁਖ ਸਮਝਕੇ ਇਸ਼ਨਾਨ ਨੂੰ ਕਰਦੇ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਪਾਨੀ ਦੇ ਜੰਤ ਸਮਝੋ, ਜਿਸ ਤਰ੍ਹਾਂ ਪਾਨੀ ਵਿਚ ਦਾਦੁਰ=ਡੱਡੂ ਹੁੰਦੇ ਹਨ ॥ ੧ ॥

ਯਥਾ-ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥ [ਆਸਾ ਪੰਨਾ ੮੪

**ਜਉਪੈ ਰਾਮ ਰਾਮ ਰਤਿ ਨਾਹੀ ॥ ਤੇ ਸਭਿ ਧਰਮ ਰਾਇ ਕੈ ਜਾਹੀ ॥੧॥ਰਹਾਉ॥**

ਜੇਕਰ ਪੈ=ਬਹੁੜੋਂ ਸਾਰਿਆਂ ਵਿਚ ਰਮੇ ਹੋਏ ਰਾਮ ਵਿਚ ਜਿਨ੍ਹਾਂ ਦੀ ਪ੍ਰੀਤੀ ਨਹੀਂ ਹੈ। ਉਹ ਸਾਰੇ ਮਨੁਖ ਕਰਮਾਂ ਦਾ ਫਲ ਭੋਗਣ ਵਾਸਤੇ ਧਰਮ ਰਾਜਾ ਦੇ ਪਾਸ ਜਾਂਦੇ ਹਨ ॥ ੧ ॥

ਯਥਾ-ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥
ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ ॥ [ਵਾਰਾਂ ਤੇ ਵਧੀਕ ਪੰਨਾ ੧੪੧੪

**ਕਾਇਆ ਰਤਿ ਬਹੁ ਰੂਪ ਰਚਾਹੀ ॥ ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥**

ਜੋ ਪੁਰਸ਼ ਸਰੀਰ ਨਾਲ ਪ੍ਰੀਤੀ ਕਰਕੇ ਧੋਤੀ ਬੰਨ੍ਹਣੀ ਜੰਞੂ ਪਾਣਾ, ਹੱਥ ਵਿਚ ਮਾਲਾ ਰੱਖਣੀ, ਤਿਲਕ ਲਗਾਣਾ ਇਤਆਦਿ ਬਹੁਤੇ ਰੂਪ ਬਨਾਉਣ ਵਿਚ ਤਦਾਕਾਰ ਹਨ, ਤਿਨ੍ਹਾਂ ਨੂੰ ਸੁਪਨੇ ਵਿਚ ਭੀ ਦਇਆ ਨਹੀਂ ਹੁੰਦੀ।

ਵਾ :-ਸੰਸਾਰ ਸੁਪਨੇ ਵਿਚ ਤਿਨ੍ਹਾਂ ਨੂੰ ਸੁਪਨੈ-ਕਦਾਚਿਤ ਦਇਆ ਨਹੀਂ ਹੁੰਦੀ ॥੨॥

**ਚਾਰਿ ਚਰਨ ਕਹਹਿ ਬਹੁ ਆਗਰ ॥ ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥**

ਬਹੁਆਗਰ-ਬਹੁਤ ਸਰੇਸ਼ਟ ਤਤਵੇਤਾ ਮਹਾਤਮਾਂ ਤਿਨ੍ਹਾਂ ਨਿਰਦਈ ਪੁਰਸ਼ਾਂ ਨੂੰ ਚਾਰਿ ਚਰਨ-ਚਾਰ ਪੈਰਾਂ ਵਾਲੇ ਪਸ਼ੂ ਕਹਿੰਦੇ ਹਨ। ਵਾ:-ਚਾਰਿ ਚਰਨ-ਚਾਰ ਵੇਦ ਤੇ ਬਹੁ ਆਗਰ-ਤਤਵੇਤਾ ਮਹਾਤਮਾ ਐਸੇ ਕਹਿੰਦੇ ਹਨ ਕਿ ਕਲਿਜੁਗ ਰੂਪ ਸਮੁੰਦਰ ਵਿਚ ਸੰਤ ਹੀ ਸੁਖ ਪਾਉਂਦੇ ਹਨ । ਪਰ ਇਹ ਜੀਵ ਦੋਹਾਂ ਦੇ ਕਹਿਣੇ ਨੂੰ ਸਮਝਦਾ ਨਹੀਂ ਹੈ। ਯਥਾ-

ਬੇਦ ਬਖਿਆਨ ਕਰਤ ਸਾਧੂ ਜਨ ਭਾਗ ਹੀਨ ਸਮਝਤ ਨਹੀ ਖਲੁ ॥ [ਟੋਡੀ ਮ: ੫ ਪੰਨਾ ੭੧੭

ਵਾ-ਚਾਰਿ-ਸੁੰਦਰ ਚਰਨ-ਕਰਤੱਬਾਂ ਦੇ ਕਰਨ ਵਾਲੇ ਬਹੁ ਆਗਰ-ਬਹੁਤ ਸਰੇਸ਼ਟ ਤਤਵੇਤਾ ਮਹਾਤਮਾ ਕਹਿੰਦੇ ਹਨ ਕਿ ਸੰਤ ਜਨ ਹੀ ਕਲੇਸ਼ ਰੂਪ ਸੰਸਾਰ ਵਿਚ ਸੁਖ ਪਾਉਂਦੇ ਹਨ ॥੩॥

**ਕਹੁ ਕਬੀਰ ਬਹੁ ਕਾਇ ਕਰੀਜੈ ॥ ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥**

ਕਬੀਰ ਜੀ ਕਹਿੰਦੇ ਹਨ, ਬਹੁਤੀਆਂ ਫਜ਼ੂਲ ਗੱਲਾਂ ਕਿਸ ਵਾਸਤੇ ਕਰਦੇ ਹੋ। ਸੁਖਾਂ ਦੀ ਪ੍ਰਾਪਤੀ ਲਈ ਸਾਰਾ ਕੁਝ ਤਿਆਗ ਕੇ ਮਹਾ ਰਸੁ-ਬਹੁਤ ਅਨੰਦ ਦਾਇਕ ਨਾਮ ਅੰਮ੍ਰਿਤਰਸ ਨੂੰ ਪੀਣਾ ਕਰੋ ॥੪॥੫॥

## ਕਬੀਰ ਜੀ ਗਉੜੀ ॥

ਉਥਾਨਕਾ-ਕਿਸੀ ਨੇ ਕਿਹਾ ਜਪ ਤਪ ਵਰਤ ਆਦਿਕ ਰਖਣ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਇਸੀ ਤੇ ਜਪ ਤਪ ਕਰਨੇ ਜ਼ਰੂਰੀ ਹਨ। ਉੱਤਰ:-

**ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ ਭਾਉ ਹੈ ਦੂਜਾ ॥੧॥**

ਜਿਸ ਪੁਰਸ਼ ਦੇ ਹਿਰਦੇ ਵਿਚ ਦ੍ਵੈਤ ਭਾਉ ਹੈ ਉਨ੍ਹਾਂ ਨੂੰ ਜਪ ਕਰਨੇ ਸੇ ਕੀ ਹੈ, ਤਪ ਕਰਨ ਸੇ ਕੀ ਹੈ ਵਰਤ ਰਖਣੇ ਸੇ ਕੀ ਹੈ ਅਤੇ ਠਾਕੁਰ ਪੂਜਾ ਆਦਿ ਕਰਮ ਕਰਨੇ ਸੇ ਕੀ ਮੁਕਤੀ ਦਾ ਲਾਭ ਹੈ ਭਾਵ ਕੁਝ ਲਾਭ ਨਹੀਂ ॥੨॥

ਯਥਾ:-ਤੀਰਥ ਕੋਟ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤ ਧਾਰੇ ॥
ਦੇਸ ਫਿਰਿਓ ਕਰਿ ਭੇਸ ਤਪੋ ਧਨ ਕੇ ਸਧਰੇ ਨ ਮਿਲੇ ਹਰਿ ਪਿਆਰੇ ॥

ਆਸਨ ਕੋਟ ਕਰੇ ਅਸਟਾਂਗ ਧਰੇ ਬਹੁ ਨਿਯਾਸ ਕਰੇ ਮੁਖ ਕਾਰੇ ॥
ਦੀਨ ਦਇਆਲ ਅਕਾਲ ਭਜੇ ਬਿਨੁ ਅੰਤਕੋ ਅੰਤ ਕੇ ਧਾਮ ਸਿਧਾਰੇ ॥੧੦॥੨੫੨॥

[ਦਸਮ ਗ੍ਰੰਥ, ਪੰਨਾ ੩੪

**ਰੇ ਜਨ ਮਨੁ ਮਾਧਉ ਸਿਉ ਲਾਈਐ ॥**
**ਚਤੁਰਾਈ ਨ ਚਤੁਰਭੁਜੁ ਪਾਈਐ ॥ ੧ ॥ ਰਹਾਉ ॥**

ਹੇ ਭਾਈ! ਮਨ ਨੂੰ ਪਰਮਾਤਮਾ ਨਾਲ ਲਗਾਉਣਾ ਕਰੋ। ਚਤੁਰਾਈ ਕਰਨ ਨਾਲ ਚਤੁਰਭੁਜੁ=ਪਰਮਾਤਮਾ ਨਹੀਂ ਪਾਇਆ ਜਾਂਦਾ। ਯਥਾ–ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮਨ ਮੇਰਿਆ ॥ [ਅਨੰਦ ਸਾਹਿਬ, ਪੰਨਾ ੯੧੮

ਪ੍ਰਸ਼ਨ–ਸੈਨੂੰ ਕੀ ਕਰਤੱਬ ਕਰਨੇ ਯੋਗ ਹਨ? ਉੱਤਰ–

**ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥**

ਪਦਾਰਥਾਂ ਦੇ ਇੱਕਠੇ ਕਰਨ ਦਾ ਲੋਭ ਅਤੇ ਲੋਕਾਚਾਰੁ=ਲੋਕ ਵਿਖਾਵੇ ਵਾਲੇ ਕਰਮਾਂ ਨੂੰ ਪਰਹਰੁ=ਛਡ ਦੇ। ਸਰੀਰ ਨੂੰ ਕਮਜ਼ੋਰ ਕਰਨ ਵਾਲੇ ਕਾਮ, ਅੰਤਹਕਰਣ ਨੂੰ ਸਾੜਨ ਵਾਲੇ ਕ੍ਰੋਧ ਤੇ ਪੁੰਨਾਂ ਦੇ ਅਭਾਵ ਕਰਨ ਵਾਲੇ ਹੰਕਾਰ ਨੂੰ ਤਿਆਗ ਦੇ ॥੨॥

ਯਥਾ–ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥

[ਸੋਰਠ ਮ: ੧, ਪੰਨਾ ੫੯੮

ਤਥਾ–ਕਾਮ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥

[ਮਾਰੂ ਮ: ੧, ਪੰਨਾ ੧੦੪੧

ਤਥਾ–ਫਰੀਦਾ ਜਿੰਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

**ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥੩॥**

ਯੱਗ ਆਦੀ ਕਰਮ ਕਰਨ ਨਾਲ ਏਵ–ਨਿਸ਼ਚੇ ਕਰਕੇ ਹੰਕਾਰ ਵਧਦਾ ਹੈ। ਤੁਸੀਂ ਆਪਸ ਵਿਚ ਮਿਲ ਕੇ ਜੋ ਪੱਥਰ ਦੀ ਸੇਵਾ ਕਰਦੇ ਹੋ, ਅਸੀਂ ਤੁਹਾਡੇ ਪਾਸੋਂ ਪੁੱਛਦੇ ਹਾਂ ਪੱਥਰ ਦੀ ਸੇਵਾ ਕਰਨ ਨਾਲ ਤੁਹਾਨੂੰ ਕੀ ਮਿਲਦਾ ਹੈ? ਯਥਾ–ਦਸਮੇਸ਼ ਪਿਤਾ ਜੀ ਨੇ ਕਿਹਾ ਹੈ– 'ਜਿਉਂ ਆਪ ਟੰਗੇ ਤਿਉਂ ਤੋਹਿ ਟੰਗੀ ਹੈਂ।' ਤਥਾ–ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥ ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ ੧੩੬ ॥

ਯਥਾ–ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈਂ ਪਰਮੇਸਰ ਨਾਹੀ ॥
ਤਾਹੀ ਕੋ ਪੂਜ ਪ੍ਰਭੂ ਕਰਕੇ ਜਿਹ ਪੂਜਤ ਹੀ ਅਘ ਓਘ ਮਿਟਾਹੀ ॥
ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੈ ਛੁਟ ਜਾਹੀ ॥
ਤਾਹੀ ਕੋ ਧਿਆਨ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲ ਨਾਹੀ ॥੨੦॥

[ਪਾਤਸ਼ਾਹੀ ੧੦

ਤਥਾ–ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥
ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥

[ਭੈਰਉ ਭਗਤ ਬਾਣੀ ਪੰਨਾ ੧੧੬੦

ਤਥਾ–ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥

[ਵਾਰ ਬਿਹਾਗੜਾ, ਪੰਨਾ ੫੫੬

ਤਥਾ–ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥

[ਸੋਰਠ ਮ: ੧, ਪੰਨਾ ੬੩੭

ਤਥਾ:–ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥ ਕੁੰਗੂ ਚੰਨਣੁ ਫੁਲ ਚੜਾਏ ॥
ਪੈਰੀ ਪੈ ਪੈ ਬਹੁਤੁ ਮਨਾਏ ॥ ਮਾਣੂਆ ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥੧॥

[ਸਾਰਗ ਵਾਰ, ਪੰਨਾ ੧੨੪੦

ਤਥਾ–ਪਾਹਨ ਕੋ ਸਿਵ ਤੂੰ ਜੋ ਕਹੈ ਪਸੁ ਯਾ ਤੇ ਕਛੂ ਤੁਹਿ ਹਾਥ ਨ ਐਹੈ ॥
ਤਿਰਜਕ ਜੋਨਿ ਸੁ ਆਪ ਪਰਾ ਰਸਕੇ ਤੁਹਿ ਕੋ ਕਹੁ ਕਾ ਵਰ ਦੈਹੈ ॥
ਆਪਨ ਸੋ ਕਰਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈਹੈ ॥
ਜਾਨ ਰੇ ਜਾਨ ਅਜਾਨ ਮਹਾਂ ਫਿਰ ਜਾਨ ਗਈ ਕਛੁ ਜਾਨਿ ਨ ਜੈਹੈ ॥੩॥

ਪੁਨਾ–ਬੇਨਤੀ ਕੀਤੀ, ਧੰਨੇ ਭਗਤ ਨੇ ਪਥਰ ਪੂਜਾ ਕਰਕੇ ਪਰਮਾਤਮਾ ਨੂੰ ਕਿਵੇਂ ਪਾਇਆ ਹੈ। ਉੱਤਰ:–

**ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ।੪।੬।**

ਕਬੀਰ ਜੀ ਕਹਿੰਦੇ ਹਨ; ਧੰਨੇ ਨੇ ਪਰਮਾਤਮਾ ਨੂੰ ਪਾਇਆ ਹੈ, ਤਾਂ ਭਗਤੀ ਕਰਕੇ ਪਾਇਆ ਹੈ। ਕੋਈ ਪੱਥਰ ਪੂਜਾ ਕਰਕੇ ਨਹੀਂ ਪਾਇਆ। ਜੇ ਪੱਥਰ ਪੂਜਾ ਕਰਨ ਨਾਲ ਭਗਵਾਨ ਮਿਲਦਾ ਹੋਵੇ ਤਾਂ ਤ੍ਰਿਲੋਚਨ ਸਾਰੀ ਉਮਰ ਠਾਕੁਰ ਪੂਜਾ ਕਰਦਾ ਰਿਹਾ ਪਰ ਉਸ ਨੂੰ ਦਰਸ਼ਨ ਨਾ ਹੋਇਆ। ਇਸਤੇ ਇਹ ਨਿਯਮ ਹੈ ਹੇ ਭੋਲੇ–ਮੂਰਖ! ਉਹ ਰਘੁਰਾਇਆ– ਪਰਮਾਤਮਾ ਭਾਇ–ਪ੍ਰੇਮ ਨਾਲ ਮਿਲਦਾ ਹੈ।

ਯਥਾ–ਸਾਚੁ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥

[ਦਸਮ ਗ੍ਰੰਥ, ਪੰਨਾ ੧੩

ਵਾ:-ਭੋਲੇ ਭਾਇ=ਸਿਧੇ ਸਾਦੇ ਸੁਭਾ ਕਰਕੇ ਰਘੁ=ਇੰਦ੍ਰੀਆਂ ਦਾ ਰਾਇਆ=ਰਾਜਾ ਪਰਮਾਤਮਾ ਮਿਲਦਾ ਹੈ।

ਯਥਾ:-ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥
ਪ੍ਰਭੁ ਮਿਲਿਓ ਸੁਖ ਬਾਲੇ ਭੋਲੇ* ॥ [ਕਾਨੜਾ ਮ: ੫ ਪੰਨਾ ੧੩੦੭

## ਗਉੜੀ ਕਬੀਰ ਜੀ ॥

ਉਥਾਨਕਾ-ਇਕ ਹੰਕਾਰੀ ਬ੍ਰਾਹਮਣ ਨੇ ਆਕੇ ਕਿਹਾ, ਹੇ ਜੁਲਾਹੇ! ਤੂੰ ਭਾਵੇਂ ਕਿੰਨੇ ਨਾਮ ਜਪ ਲੈ ਤੇਰੀ ਮੁਕਤੀ ਕਦੇ ਨਹੀਂ ਹੋਣੀ, ਮੁਕਤੀ ਪ੍ਰਾਪਤ ਕਰਨੇ ਨੂੰ ਇਕ ਬ੍ਰਾਹਮਣ ਜਾਤੀ ਹੀ ਸਭ ਤੋਂ ਮੁਖ ਹੈ।

ਇਹ ਗੱਲ ਸੁਣਕੇ ਹੁਣ ਕਬੀਰ ਜੀ 'ਪ੍ਰਧਾਨ ਮਲ ਜੀਤ ਨਿਆਇ' ਸੇ ਕਥਨ ਕਰਦੇ ਹਨ। ਪਹਿਲੇ ਰਹਾਉ ਦੀ ਤੁਕ ਉਠਾਣੀ- 'ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥'

ਹੇ ਪੰਡਿਤ! ਇਹ ਤੂੰ ਦੱਸ, ਆਪ ਕਦੋਂ ਦੇ ਬ੍ਰਾਹਮਣ ਹੋਏ ਹੋ? ਆਪ ਕਿਧਰੇ ਦੋ ਚਾਰ ਸਾਲ ਦੇ ਬ੍ਰਾਹਮਣ ਤਾਂ ਨਹੀਂ ਹੋ? ਸਾਖੀ ਸੁਣੋ-

ਹਿੰਦੂ ਲੋਕ ਤੀਰਥ ਯਾਤਰਾ ਕਰਨ ਜਾਂਦੇ ਹੁੰਦੇ ਸਨ। ਰੇਲ ਗੱਡੀਆਂ ਮੋਟਰਾਂ ਵਗੈਰਾ ਨਾ ਹੋਣ ਕਰਕੇ ਅਗਲੇ ਸਮਿਆਂ ਵਿਚ ਸਾਰੇ ਲੋਕ ਪੈਦਲ ਯਾਤਰਾ ਕਰਦੇ ਸਨ। ਰਾਤ ਜਿਥੇ ਆ ਜਾਵੇ ਓਥੇ ਆਰਾਮ ਕਰ ਲੈਂਦੇ ਸਨ। ਇਕ ਪਿੰਡ ਐਸਾ ਸੀ ਜੋ ਓਥੇ ਹਿੰਦੂ ਦਾ ਘਰ ਕੋਈ ਨਹੀਂ ਸੀ ਸਭ ਮੁਸਲਮਾਨ ਹੀ ਵੱਸਦੇ ਸਨ ਤੇ ਖਾਸ ਤੌਰ ਤੇ ਹਿੰਦੂਆਂ ਨੂੰ ਓਥੇ ਜ਼ਰੂਰ ਰਾਤ ਆ ਜਾਂਦੀ ਸੀ ਤੇ ਬਹੁਤ ਔਖੇ ਹੁੰਦੇ ਸਨ। ਸਮੇਂ ਦੇ ਚੱਕਰ ਅਨੁਸਾਰ ਇਕ ਸੱਯਦ ਮਰ ਗਿਆ ਤੇ ਉਸ ਦੀ ਔਰਤ ਨੂੰ ਮੁਸਲਮਾਨਾਂ ਨੇ ਇਕੱਠਿਆਂ ਹੋਕੇ ਗੋਮੂਤ੍ਰ ਪਿਲਾਕੇ ਉਸ ਨੂੰ ਹਿੰਦਣੀ ਬਣਾਕੇ ਵੱਖਰਾ ਮਕਾਨ ਦੇ ਦਿਤਾ ਤੇ ਆਖਿਆ ਤੂੰ ਆਏ ਗਏ ਸਭ ਹਿੰਦੂਆਂ ਦੀ ਸੇਵਾ ਕੀਤਾ ਕਰ। ਉਸ ਦਿਨ ਤੋਂ ਪਿੰਡ ਵਿਚ ਕੋਈ ਭੀ ਯਾਤਰੂ ਆਵੇ ਤਾਂ ਮੁਸਲਮਾਨ ਉਸਦੇ ਘਰ ਭੇਜ ਦੇਣ। ਉਸਦਾ ਕੁਝ ਕੁ ਸਮਾਂ ਇਸ ਪ੍ਰਕਾਰ ਆਏ ਗਏ ਹਿੰਦੂਆਂ ਦੀ ਰੋਟੀ ਪਾਣੀ ਦੀ ਸੇਵਾ ਕਰਦਿਆਂ ਲੰਘ ਗਿਆ। ਇਕ ਰਾਤ ਉਸਦੇ ਘਰ ਇਕ ਬ੍ਰਾਹਮਣ ਬ੍ਰਾਹਮਣੀ ਆ ਉਤਰੇ, ਤਾਂ ਉਸ ਨਵੀਂ ਹਿੰਦਣੀ ਨੇ ਉਨ੍ਹਾਂ ਦੀ ਬੜੀ ਸੇਵਾ ਕੀਤੀ। ਜਦ ਉਹ ਰੋਟੀ ਖੁਆਕੇ ਤੇ ਆਪ ਖਾ ਕੇ ਭਾਂਡੇ ਮਾਂਜਣ ਲੱਗੀ ਤਾਂ ਦੋਨੋਂ ਬ੍ਰਾਹਮਣੀਆਂ ਇਕੱਠੀਆਂ ਹੋ ਕੇ ਗੱਲਾਂ ਕਰਨ ਲਗ ਪਈਆਂ। ਨਵੀਂ ਨੇ ਪੁਛਿਆ ਭੈਣ ਜੀ ਆਪ ਕਦੋਂ ਕੁ ਦੇ ਬ੍ਰਾਹਮਣ ਬਣੇ ਹੋ? ਉਹ ਬ੍ਰਾਹਮਣੀ ਸੁਣ ਕੇ ਹੈਰਾਨ ਹੋ ਗਈ ਤੇ ਆਖਦੀ ਹੈ ਕਦੋਂ ਕੁ ਦਾ ਕੀ ਭਾਵ ਹੈ? ਤਾਂ ਨਵੀਂ ਬ੍ਰਾਹਮਣੀ ਨੇ ਕਿਹਾ ਮੈਂ ਪਹਿਲੇ ਸੱਯਦ ਦੇ ਘਰ ਵਿਆਹੀ ਹੋਈ ਮੁਸਲਮਾਨੀ ਸਾਂ, ਮੇਰੇ ਪਤੀ ਦੇ ਮਰ ਜਾਣ ਪਿਛੋਂ ਮੈਨੂੰ ਗੋਮੂਤ੍ਰ ਪਿਲਾ ਕੇ ਬ੍ਰਾਹਮਣੀ ਬਣਾ ਦਿਤਾ ਹੈ ਜਿਸ ਨੂੰ ਸਾਲ ਕੁ ਹੋ ਗਿਆ ਹੈ। ਇਹ ਗੱਲ ਸੁਣ ਕੇ ਉਹ

*[ਸਾਖੀ ਟਿਡੇ ਜਟ ਦੀ ਸਟੀਕ ਭਗਤ ਬਾਣੀ ਵਿਚ ਵੇਖੋ]

ਬ੍ਰਾਹਮਣ ਤੇ ਬ੍ਰਾਹਮਣੀ ਆਪਣੇ ਆਪ ਨੂੰ ਧਿਰਕਾਰਾਂ ਦੇਂਦੇ ਚਲੇ ਗਏ। ਹੁਣ ਕਬੀਰ ਜੀ ਕਹਿੰਦੇ ਹਨ, ਹੇ ਪੰਡਿਤ ਜੀ! ਤੁਸੀਂ ਭੀ ਉਸ ਸੱਜਦਾਨੀ ਵਾਂਗੂੰ ਬ੍ਰਾਹਮਣ ਤਾਂ ਨਹੀਂ, ਆਪ ਕਦੋਂ ਦੇ ਬ੍ਰਾਹਮਣ ਹੋਏ ਹੋ ?

ਪੰਡਿਤ ਨੇ ਕਿਹਾ—ਸਾਡਾ ਖਾਨਦਾਨ ਹੀ ਬ੍ਰਾਹਮਣਾਂ ਦਾ ਹੈ। ਸਾਡਾ ਪਿਤਾ ਬ੍ਰਾਹਮਣ ਹੈ ਉਸਦੇ ਪੁਤਰ ਹੋਣ ਕਰਕੇ ਅਸੀਂ ਵੀ ਬ੍ਰਾਹਮਣ ਹਾਂ। ਕਬੀਰ ਨੇ ਕਿਹਾ ਤੁਹਾਡਾ ਪਿਤਾ ਕਿਸ ਦਾ ਪੁਤ੍ਰ ਹੈ ? ਪੰਡਿਤ ਨੇ ਕਿਹਾ—ਫਲਾਣੇ ਦਾ ਪੁਤ੍ਰ ਹੈ। ਕਬੀਰ ਨੇ ਕਿਹਾ ਉਹ ਕਿਸ ਦਾ ਪੁਤ੍ਰ ਹੈ ? ਪੰਡਿਤ ਨੇ ਕਿਹਾ ਉਹ ਅਗਲੇ ਬ੍ਰਾਹਮਣ ਦਾ ਪੁਤ੍ਰ ਹੈ। ਇਸ ਤਰ੍ਹਾਂ ਪੀੜ੍ਹੀ ਦਰ ਪੀੜ੍ਹੀ ਚਲਦਿਆਂ ਚਲਦਿਆਂ ਬ੍ਰਹਮਾ ਤਕ ਗਿਣਤੀ ਚਲੀ ਗਈ, ਤਾਂ ਕਬੀਰ ਜੀ ਨੇ ਕਿਹਾ ਬ੍ਰਹਮਾ ਜੀ ਦੀ ਉਤਪਤੀ ਵਿਸ਼ਨੂੰ ਦੀ ਨਾਭੀ ਕੌਂਵਲ ਤੋਂ ਹੋਈ ਹੈ ਤੇ ਵਿਸ਼ਨੂੰ ਜੀ ਮਹਾਂ ਛਤ੍ਰੀ ਹਨ। ਕਿਉਂਕਿ ਛਤ੍ਰੀਆਂ ਦਾ ਕਰਮ ਹੈ ਜੁਧ ਕਰਨਾ ਤੇ ਵਿਸ਼ਨੂੰ ਜੀ ਅਵਤਾਰ ਧਾਰ ਕੇ ਰਾਖਸ਼ਾਂ ਦਾ ਨਾਸ ਕਰਦੇ ਹਨ। ਇਸ ਕਰਕੇ ਵੀ ਹੇ ਪੰਡਿਤ ਜੀ! ਤੁਹਾਡਾ ਬ੍ਰਾਹਮਣਪਣਾ ਸਿਧ ਨਾ ਹੋ ਸਕਿਆ। ਕਿਉਂਕਿ ਇਹ ਸ੍ਰੀ ਮੁਖ ਵਾਕਯ ਹੈ। 'ਕਰਮ ਦੇਵਤਾ ਨਾਮ ਕਹਾਵੈ।' ਆਦਮੀ ਜੈਸਾ ਕਰਮ ਕਰਦਾ ਹੈ ਤੈਸਾ ਉਸਦਾ ਨਾਮ ਪੈ ਜਾਂਦਾ ਹੈ। ਵਿਸ਼ਨੂੰ ਨੇ ਜੁਧ ਜੰਗ ਬਹੁਤ ਕੀਤੇ ਹਨ ਇਸ ਤੇ ਉਹ ਛਤ੍ਰੀ ਹਨ। ਪੁਨਾ-ਪੰਡਿਤ ਨੇ ਕਿਹਾ, ਮਾਂ ਦੇ ਗਰਭ ਵਿਚੋਂ ਪੈਦਾ ਹੋਣ ਕਰਕੇ ਅਸੀਂ ਬ੍ਰਾਹਮਣ ਹਾਂ। ਤਾਂ ਕਬੀਰ ਜੀ ਨੇ ਕਿਹਾ—

## ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥

ਮਾਂ ਦੇ ਗਰਭ ਵਿਚ ਵੱਸਣ ਕਰਕੇ ਕੁਲ ਨਹੀਂ ਜਾਣੀ ਜਾਂਦੀ। ਵਾ:—ਕੁਲ ਅਤੇ ਜਾਤੀ ਦੀ ਕੋਈ ਪ੍ਰਤੀਤੀ ਨਹੀਂ ਹੁੰਦੀ। ਜਦ ਬੱਚਾ ਜਨਮਦਾ ਹੈ ਤਾਂ ਮਾਂ ਉਸ ਨੂੰ ਸੰਸਕਾਰ ਪਾਂਦੀ ਹੈ ਕਿ ਤੂੰ ਬ੍ਰਾਹਮਣ ਹੈਂ ਜਾਂ ਛੱਤਰੀ ਹੈਂ ਜਾਂ ਸੂਦਰ ਹੈਂ। ਜੈਸੇ ਜੰਗਲ ਨਿਵਾਸੀ ਜੋ ਤੋਤਾ ਹੈ, ਉਹ ਗੰਗਾ ਰਾਮ ਅਤੇ ਮੀਆਂ ਮਿਠੂ ਆਦਿ ਸੰਸਕਾਰਾਂ ਤੋਂ ਰਹਿਤ ਹੁੰਦਾ ਹੈ। ਫਿਰ ਜਿਸ ਵੇਲੇ ਉਹ ਹਿੰਦੂ ਦੇ ਹੱਥ ਆ ਜਾਵੇ ਤਾਂ ਉਹ ਉਸਦਾ ਨਾਂ ਗੰਗਾ ਰਾਮ ਕਹਿੰਦੇ ਹਨ। ਜੇ ਮੁਸਲਮਾਨ ਦੇ ਹੱਥ ਆ ਜਾਵੇ ਤਾਂ ਉਹ ਮੀਆਂ ਮਿਠੂ ਕਹਿੰਦੇ ਹਨ। ਉਨ੍ਹਾਂ ਮਜ਼ਬੀਆਂ ਦੇ ਕਹੇ ਅਨੁਸਾਰ ਤੋਤਾ ਬੋਲਦਾ ਤੇ ਸਮਝਦਾ ਹੈ ਠੀਕ ਇਸੇ ਤਰ੍ਹਾਂ ਮਨੁਖ ਦੇ ਬੱਚੇ ਦਾ ਹਾਲ ਹੈ।

ਜੇਕਰ ਗਰਭ ਵਿਚ ਵੱਸਣ ਕਰਕੇ ਹੀ ਬ੍ਰਾਹਮਣ ਹੋ ਜਾਂਦਾ ਹੋਵੇ ਤਾਂ ਬਿਆਸ, ਵਸਿਸ਼ਟ ਆਦਿਕ ਰਿਖੀ ਬ੍ਰਾਹਮਣ ਨਹੀਂ ਹੋ ਸਕਦੇ। ਕਿਉਂਕਿ ਬਿਆਸ ਜੀ ਮਛੋਦ੍ਰੀ ਦੇ ਗਰਭ ਤੋਂ ਪੈਦਾ ਹੋਏ ਹਨ। ਵਸਿਸ਼ਟ ਜੀ ਕੰਚਕਾ—ਵੇਸਵਾ ਦੇ ਗਰਭ ਤੋਂ ਪੈਦਾ ਹੋਏ ਹਨ।

ਪਰਾਸਰ ਰਿਖੀ ਜੀ ਚੰਡਾਲਣੀ ਦੇ ਗਰਭ ਤੋਂ ਪੈਦਾ ਹੋਏ ਹਨ।

ਹਸਤਾਮਲ ਮੁਨੀ ਜੀ ਹਥਣੀ ਦੇ ਪੇਟੋਂ ਪੈਦਾ ਹੋਏ ਹਨ।

ਗੋਤਮ ਰਿਖੀ ਜੀ ਸਹੀ ਦੇ ਗਰਭ ਤੋਂ ਪੈਦਾ ਹੋਏ ਹਨ।

ਮਾਂਡਵ ਰਿਖੀ ਜੀ ਮੇਂਡਕ=ਡੱਡ ਦੇ ਗਰਭ ਤੋਂ ਪੈਦਾ ਹੋਏ ਹਨ। ਯਥਾ—

ਸਵੈਯਾ–ਰਿਖ ਸ੍ਰਿੰਗ ਮ੍ਰਿਗੀ ਕੁਸ ਕੌਸਕ ਔ ਗਜਿਨੀ ਹਸਤਾਮਲ ਜੂ ਉਪਜਾਏ ॥
ਵਾਰਿਵਧੂ ਸੁ ਵਸਿਸ਼ਟ ਜਏ ਦੁਹਿਤਾ ਪੁਨ ਝੀਵਰ ਬਜਾਸ ਉਪਾਏ ॥
ਸੰਸਿ ਨਾਰ ਵਿਖੇ ਰਿਖ ਗੋਤਮ ਜੂ ਪੁਨ ਮਾਂਡਵ ਮੇਂਡਕੀ ਤੇ ਨਿਕਸਾਏ ॥
ਤਨਿਯਾ ਸੁ ਚੰਡਾਲ ਪਰਾਸਰ ਜੂ ਰਿਖ ਔਰ ਮਤੰਗ ਮਤੰਗਨ ਜਾਏ ॥੪੫॥

[ਪ੍ਰਬੋਧ ਚੰਦ੍ਰ ਨਾਟਕ ਧਿਆਇ ੨

ਅਤੇ ਇਨ੍ਹਾਂ ਸਾਰਿਆਂ ਦੇ ਵਿਸਥਾਰ ਸਹਿਤ ਹਾਲ ਪੁਰਾਣਾਂ ਵਿਚ ਵੀ ਲਿਖੇ ਹੋਏ ਹਨ । ਇਸ ਤੇ ਆਪ ਨਿਸਚੇ ਕਰੋ, ਮਾਂ ਦੇ ਗਰਭ ਵਿਚ ਵੱਸਣ ਕਰਕੇ ਕੁਲ ਨਹੀਂ ਜਾਣੀ ਜਾਂਦੀ । ਤਾਂ ਤੇ ਇਹ ਨਿਸਚੇ ਕਰ–

## ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥

ਹੇ ਬ੍ਰਾਹਮਣ ! ਸਾਰਿਆਂ ਦੀ ਉਤਪਤੀ ਆਪੋ ਆਪਣੇ ਮਾਤਾ ਪਿਤਾ ਦੇ ਬਿੰਦੁ=ਬੀਰਜ ਤੋਂ ਹੈ ।

ਵਾ :–ਹੇ ਬ੍ਰਾਹਮਣ ! ਸਭਨਾਂ ਦੀ ਉਤਪਤੀ ਬਿੰਦੁ=ਜਲ ਤੋਂ ਹੈ !

ਯਥਾ :–ਪਾਣੀ ਪਿਤਾ ਜਗਤ ਕਾ ॥ [ਸਾਰੰਗ ਵਾਰ ਪੰਨਾ ੧੨੪੦

ਵਾ :–ਸਭਨਾਂ ਦੀ ਉਤਪਤੀ ਬ੍ਰਹਮਾ ਦੇ ਬੀਰਜ ਤੋਂ ਹੈ ।

ਵਾ :–ਬਿੰਦੁ=ਜਾਨਣਾ ਕਰ ਸਾਰਿਆਂ ਦੀ ਉਤਪਤੀ ਬ੍ਰਹਮ=ਵਿਆਪਕ ਪਰਮਾਤਮਾ ਤੋਂ ਹੈ ।

ਯਥਾ–ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥

[ਭੈਰਉ ਮ: ੩ ਪੰਨਾ ੧੧੨੮

## ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
## ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥

ਹੇ ਪੰਡਿਤ ਜੀ ! ਕਹੋ ਆਪ ਕਦੋਂ ਦੇ ਬ੍ਰਾਹਮਣ ਹੋਏ ਹੋ । ਆਪਣੇ ਆਪ ਨੂੰ ਬ੍ਰਾਹਮਣ ਕਹਿ ਕਹਿ ਕੇ ਮਨੁਖ ਜਨਮ ਨੂੰ ਮਤਾਂ ਖੋਹਣਾ ਕਰ ਭਾਵ ਵਿਅਰਥ ਨਾ ਗੁਆ ।

ਯਥਾ–ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥

[ਭੈਰਉ ਮ: ੩ ਪੰਨਾ ੧੧੨੮

ਫਿਰ ਉਸ ਨੇ ਕਿਹਾ ਮੈਂ ਬ੍ਰਾਹਮਣੀ ਦਾ ਪੈਦਾ ਕੀਤਾ ਹੋਇਆ ਬ੍ਰਾਹਮਣ ਹਾਂ, ਤਾਂ ਕਬੀਰ ਜੀ ਕਹਿੰਦੇ ਹਨ––

## ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
## ਤਉ ਆਨ ਬਾਟ ਕਾਹੇ ਨਹੀ ਆਇਆ ॥੨॥

ਹੇ ਪੰਡਿਤ ! ਜੇਕਰ ਤੂੰ ਬ੍ਰਾਹਮਣੀ ਦਾ ਪੈਦਾ ਕੀਤਾ ਹੋਇਆ ਹੋਣ ਕਰ ਕੇ ਬ੍ਰਾਹਮਣ ਹੈਂ ਤਾਂ ਤੂੰ ਹੋਰ ਰਸਤੇ ਕਿਉਂ ਨਹੀਂ ਆਇਆ ? ਅਰਥਾਤ ਜਿਸ ਰਸਤਿਓਂ ਬ੍ਰਹਮਾ ਆਇਆ ਸੀ ਨਾਭੀ

ਕੌਲ ਵਿਚੋਂ, ਉਸੇ ਰਸਤੇ ਤੈਨੂੰ ਆਉਣਾ ਚਾਹੀਦਾ ਸੀ, ਪਰ ਜਿਸ ਰਸਤਿਓਂ ਨੀਚ ਜਾਤੀਆਂ ਵਾਲੇ ਸ਼ੂਦਰ, ਵੈਸ਼ਜ, ਚਮਿਆਰ ਆਦਿਕ ਜੰਮੇ ਹਨ ਤੂੰ ਭੀ ਓਸੇ ਅਪਵਿੱਤ੍ਰ ਭਗ ਥਾਈਂ ਜੰਮਿਆਂ ਹੈਂ ।

ਇਸ ਕਰਕੇ-

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥**

ਤੇਰੇ ਵਿਚ ਕੀ ਬ੍ਰਾਹਮਣ ਪੁਣਾ ਹੈ, ਸਾਡੇ ਵਿਚ ਕੀ ਸ਼ੂਦਰ ਪੁਣਾ ਹੈ, ਦੋਨੋਂ ਅਸੀਂ ਇਕ ਬਰਾਬਰ ਹਾਂ । ਫਿਰ ਵੀ ਬ੍ਰਾਹਮਣ ਦੇ ਹਠ ਨੂੰ ਵੇਖ ਕੇ ਕਬੀਰ ਜੀ ਨੇ ਕਮਾਲੇ ਨੂੰ ਕਿਹਾ ਲਿਆ ਛੁਰਾ, ਸਰੀਰ ਵਿਚ ਮਾਰ ਕੇ ਵੇਖੀਏ, ਹੇ ਪੰਡਿਤ ! ਸਾਡੇ ਵਿਚ ਕੀ ਲਹੂ ਹੈ, ਤੁਹਾਡੇ ਵਿਚ ਕੀ ਦੁੱਧ ਹੈ ? ਜਿਹਾ ਲਹੂ ਤੇਰੇ ਵਿਚ ਹੈ, ਤੇਹਾ ਮੇਰੇ ਵਿਚ ਹੈ ॥੩॥

ਇਹ ਸੁਣ ਕੇ ਪੰਡਿਤ ਨੇ ਕਿਹਾ ਕੀ ਤੁਹਾਡੇ ਮਤ ਵਿਚ ਬ੍ਰਾਹਮਣ ਕੋਈ ਨਹੀਂ ? ਉੱਤਰ-

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥**

ਕਬੀਰ ਜੀ ਕਹਿੰਦੇ ਹਨ-ਜੋ ਪੁਰਸ਼ ਬ੍ਰਹਮ ਦੀ ਵਿਚਾਰ ਕਰਦਾ ਹੈ, ਸਾਡੇ ਮਤ ਵਿਚ ਉਹ ਪੁਰਸ਼ ਹੀ ਬ੍ਰਾਹਮਣ ਕਿਹਾ ਜਾਂਦਾ ਹੈ ।

ਯਥਾ-ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥

[ਭੈਰਉ ਮ: ੩, ਪੰਨਾ ੧੧੨੮

**ਗਉੜੀ ਕਬੀਰ ਜੀ ॥ (ਪੰਨਾ ੩੨੫)**

ਪ੍ਰਸ਼ਨ :-ਪਰਮੇਸ਼ਰ ਭਗਤੀ ਬਿਨਾਂ ਕਿਸੇ ਨੂੰ ਸੁਖ ਹੁੰਦਾ ਹੈ ਜਾਂ ਨਹੀਂ ? ਉੱਤਰ :-

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥**

ਜਿਵੇਂ ਪ੍ਰਤੱਖ ਹਨੇਰੇ ਵਿਚ ਸੁਖ ਪੂਰਬਕ ਕੋਈ ਸੌਂਦਾ ਨਹੀਂ । ਚਾਹੇ ਰਾਜਾ, ਚਾਹੇ ਕੰਗਾਲ ਹੈ, ਦੋਨੋਂ ਹਨੇਰੇ ਨਾਲ ਮਿਲ ਕੇ ਰੋਂਦੇ ਹਨ । ਇਸ ਪਰਕਾਰ ਈਸ਼ਵਰ ਭਗਤੀ ਤੋਂ ਰਹਿਤ ਹੋਣੇ ਰੂਪ ਅੰਧਕਾਰ ਵਿਚ, ਵਾ -ਅਗਿਆਨ ਰੂਪ ਹਨੇਰੇ ਵਿਚ ਸੁਖ ਸਹਿਤ ਕਦੇ ਸੌਂਦਾ ਨਹੀਂ ।

ਯਥਾ :-ਸੁਖ ਨਾਹੀ ਰੇ ਹਰਿ ਭਗਤਿ ਬਿਨਾ ॥

ਰਾਜਾ ਰੰਕੁ-ਪੰਡਿਤ ਅਪੰਡਿਤ, ਬ੍ਰਾਹਮਣ ਸ਼ੂਦਰ, ਸਾਧੂ ਗ੍ਰਿਹਿਸਤੀ, ਪੜ੍ਹਿਆ ਅਨਪੜ੍ਹਿਆ ਇਹ ਦੋਨੋਂ ਅਗਿਆਨ ਰੂਪ ਹਨੇਰੇ ਨਾਲ ਮਿਲ ਕੇ ਰੋਂਦੇ ਹਨ ॥੪॥

**ਜਉ ਪੈ ਰਸਨਾ ਰਾਮੁ ਨ ਕਹਿਬੋ ॥**
**ਉਪਜਤ ਬਿਨਸਤ ਰੋਵਤ ਰਹਿਬੋ ॥੧॥ਰਹਾਉ॥**

ਜੇਕਰ ਪੈ=ਬਹੁੜੋਂ ਜਿਹਵਾ ਨਾਲ ਰਾਮ ਨਾਮ ਨਹੀਂ ਜਪੇਂਗਾ ਤਾਂ ਜੰਮਦਿਆਂ ਮਰਦਿਆਂ ਅਤੇ ਮਧ ਕਾਲ ਵਿਚ ਰੋਂਦਾ ਰਹੇਂਗਾ ॥੧॥ਰਹਾਉ॥

ਬੇਨਤੀ ਕੀਤੀ–ਤੁਹਾਡੇ ਕਹੇ ਅਨੁਸਾਰ ਜੇ ਨਾਮ ਵਿਚ ਲਗ ਜਾਈਏ ਤੇ ਆਪਣੀ ਕਿਰਤ ਵਿਰਤ ਨਾ ਕਰੀਏ ਤਾਂ ਧਨ ਪ੍ਰਾਪਤ ਨਹੀਂ ਹੋ ਸਕਦਾ, ਜਿਸ ਧਨ ਤੋਂ ਬਿਨਾਂ ਗੁਜ਼ਾਰਾ ਹੋਣਾ ਮੁਸ਼ਕਲ ਹੈ। ਤਾਂ ਕਬੀਰ ਜੀ ਨੇ ਕਿਹਾ–

**ਜਸ ਦੇਖੀਐ ਤਰਵਰ ਕੀ ਛਾਇਆ॥ ਪ੍ਰਾਨ ਗਏ ਕਹੁ ਕਾਂ ਕੀ ਮਾਇਆ ॥੨॥**

ਜਿਸ ਤਰ੍ਹਾਂ ਦਰਖਤ ਦੀ ਛਾਂ ਵੇਖਣ ਵਿਚ ਆਉਂਦੀ ਹੈ ਉਹ ਇਕ ਥਾਂ ਟਿਕਦੀ ਨਹੀਂ। ਯਥਾ –ਜਿਉ ਟਿਕੈ ਨ ਬਿਰਖ ਕੀ ਛਾਉ ॥ ਐਸੇ ਇਹ ਧਨ ਇਕ ਦੇ ਪਾਸ ਹਮੇਸ਼ਾਂ ਨਹੀਂ ਰਹਿੰਦਾ, ਤਾਂ ਤੇ ਇਸ ਵਲ ਧਿਆਨ ਨਾ ਦੇ। ਜਦ ਸ੍ਵਾਸ ਨਿਕਲ ਗਏ ਤਾਂ ਕਹੁ ਖਾਂ ਫਿਰ ਮਾਇਆ ਕਿਸ ਦੀ ਹੋਵੇਗੀ ? ਭਾਵ ਇਹ ਮਾਇਆ ਫਿਰ ਤੇਰੀ ਨਹੀਂ ਹੋਵੇਗੀ ॥੨॥

**ਜਸ ਜੰਤੀ ਮਹਿ ਜੀਉ ਸਮਾਨਾ ॥ ਮੂਏ ਮਰਮੁ ਕੋ ਕਾ ਕਰ ਜਾਨਾ ॥੩॥**

ਜਿਸ ਤਰ੍ਹਾਂ ਜੰਤੀ–ਵਾਜੇ ਵਿਚ ਜੀਉ–ਸ਼ਬਦ ਸਮਾ ਰਿਹਾ ਹੈ। ਜਿਸ ਵੇਲੇ ਉਹ ਵਾਜਾ ਮਰਦਾ ਭਾਵ ਟੁਟ ਜਾਂਦਾ ਹੈ ਤੇ ਤਾਰਾਂ ਦਾ ਵਿਯੋਗ ਹੁੰਦਾ ਹੈ ਤਦੋਂ ਉਸ ਦੇ ਮਰਮੁ–ਭੇਦ ਨੂੰ ਕੋਈ ਕੀ ਕਰਕੇ ਜਾਣਦਾ ਹੈ ਕਿ ਸ਼ਬਦ ਕਿਥੇ ਸਮਾ ਗਿਆ ਹੈ। ਅਰਥਾਤ ਇਸ ਗਲ ਨੂੰ ਕੋਈ ਨਹੀਂ ਜਾਣਦਾ।

ਯਥਾ :–ਕਾਸੀ ਤੇ ਧੁਨ ਊਪਜੈ ਧੁਨ ਕਾਸੀ ਜਾਈ ॥ ਕਾਸੀ ਫੂਟੀ ਪੰਡਤਾ ਧੁਨ ਕਹਾ ਸਮਾਈ ॥

ਇਸ ਪ੍ਰਕਾਰ ਜੰਤੀ–ਸਰੀਰ ਵਿਚ ਜੀਵਾਤਮਾ ਸਮਾ ਰਿਹਾ ਹੈ। ਜਿਸ ਵੇਲੇ ਇਹ ਸਰੀਰ ਮਰਦਾ ਭਾਵ ਪ੍ਰਾਣਾਂ ਦਾ ਵਿਯੋਗ ਹੁੰਦਾ ਹੈ, ਤਦੋਂ ਉਸਦੇ ਭੇਦ ਨੂੰ ਕੋਈ ਕੀ ਕਰ ਕੇ ਜਾਣਦਾ ਹੈ ਕਿ ਕਰਮਾਂ ਅਨੁਸਾਰ ਜੀਵ ਕਿਸ ਜੂਨ ਵਿਚ ਗਿਆ ਹੈ।

ਯਥਾ :–ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥ [ਸੋਰਠਿ ਵਾਰ, ਪੰਨਾ ੬੪੮

ਤਥਾ :–ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾਂ ਗਇਓ ॥ [ਗੋਂਡ, ਪੰਨਾ ੮੭੦

ਇਹ ਗੱਲ ਸੁਣ ਕੇ ਕਿਸੀ ਨੇ ਕਿਹਾ ਮੈਂ ਤਾਂ ਮਰਨਾ ਹੀ ਨਹੀਂ, ਤਾਂ ਕਬੀਰ ਜੀ ਨੇ ਕਿਹਾ ਜੈਸੇ ਇਹ ਨਿਯਮ ਹੈ–

**ਹੰਸਾ ਸਰਵਰੁ ਕਾਲੁ ਸਰੀਰ ॥**

ਹੰਸਾਂ ਦਾ ਮਾਨ ਸਰੋਵਰ ਉੱਪਰ ਰਹਿਣਾ ਜ਼ਰੂਰੀ ਹੈ। ਤੈਸੇ ਸਰੀਰਾਂ ਉੱਪਰ ਹਰ ਵੇਲੇ ਕਾਲ ਖੜਾ ਰਹਿੰਦਾ ਹੈ। ਤੈਨੂੰ ਉਹ ਭਲਾ ਕਿਵੇਂ ਛਡੇਗਾ।

ਯਥਾ–ਕਾਲ ਲੀਓ ਅਸ ਗਾਜਤ ਹੈ ਛਾਜਤ ਹੈ ਜਹਿ ਤੇ ਨਸ ਅਈਏ ॥ [ਪਾਤਿਸ਼ਾਹੀ ੧੦

ਪ੍ਰਸ਼ਨ :–ਸਰੀਰ ਉੱਪਰ ਕਾਲ ਨੂੰ ਕਦੋਂ ਆਇਆ ਸਮਝੀਏ ?

ਉੱਤਰ :–ਜਿਸ ਵੇਲੇ ਸਰ–ਸਿਰ ਦੇ ਵਰੁ–ਉੱਪਰ ਹੰਸਾ–ਚਿਟੇ ਵਾਲ ਆ ਜਾਣ, ਤਦ ਸਮਝੋ ਕਿ ਮੇਰੇ ਸਰੀਰ ਉਤੇ ਕਾਲ ਆ ਗਿਆ ਹੈ।

ਪ੍ਰਸ਼ਨ :--ਕਾਲ ਤੋਂ ਬਚਣ ਵਾਸਤੇ ਸਾਨੂੰ ਕੀ ਕਰਤੱਬ ਕਰਨਾ ਯੋਗ ਹੈ ? ਉੱਤਰ--ਜਿਸ ਤਰ੍ਹਾਂ ਹੰਸ ਦੁਧ ਤੇ ਪਾਣੀ ਨੂੰ ਵੱਖੋ ਵੱਖਰਾ ਕਰਕੇ ਪਾਣੀ ਤਿਆਗ ਕੇ ਦੁਧ ਨੂੰ ਗ੍ਰਹਿਣ ਕਰਦੇ

ਹਨ, ਏਸੇ ਤਰ੍ਹਾਂ ਹੰਸ ਵਾਂਗੂ ਜੋ ਤਤਵੇਤਾ ਮਹਾਤਮਾ ਹਨ ਜਿਨ੍ਹਾਂ ਨੇ ਆਤਮਾ ਅਨਾਤਮਾ ਦਾ ਵਿਚਾਰ ਕਰਕੇ ਅਨਾਤਮ ਵਰਗ ਸੰਸਾਰ ਨੂੰ ਤਿਆਗ ਕੇ ਆਤਮਾ ਨੂੰ ਗ੍ਰਹਿਣ ਕੀਤਾ ਹੈ, ਤਿਨ੍ਹਾਂ ਮਹਾਤਮਾ ਦੇ ਸਤਸੰਗ ਰੂਪ ਸਰੋਵਰ ਵਿਚ ਆਪਣੇ ਸਰੀਰ ਦਾ ਕਾਲੁ=ਸਮਾਂ ਬਤੀਤ ਕਰ।

ਪ੍ਰਸ਼ਨ :--ਬ੍ਰਹਮ ਗਿਆਨੀ ਦਾ ਜੀਵਾਤਮਾ ਕਿਸ ਥਾਂ ਤੇ ਗਮਨ ਕਰਦਾ ਹੈ ?

ਉੱਤਰ :-ਬ੍ਰਹਮ ਗਿਆਨੀਆਂ ਦਾ ਹੰਸਾ=ਜੀਵਾਤਮਾ ਬ੍ਰਹਮਰੂਪ ਸਰੋਵਰ ਵਿਚ ਸਮਾਂਦਾ ਹੈ। ਬਾਕੀ ਦਿਆਂ ਸਰੀਰਾਂ ਨੂੰ ਕਾਲ ਹੈ। ਯਥਾ--ਪਿੰਡਿ ਮੂਏ ਜੀਉ ਕਿਹ ਘਰਿ ਜਾਤਾ ॥
ਸਬਦਿ ਅਤੀਤਿ ਅਨਾਹਦਿ ਰਾਤਾ ॥ [ਗਉੜੀ ਕਬੀਰ ਪੰਨਾ ੩੨੭

## ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥

ਕਬੀਰ ਜੀ ਕਹਿੰਦੇ ਹਨ ਸਮੂਹ ਰਸਾਂ ਦਾ ਆਇਨ=ਘਰ ਜੋ ਰਾਮ ਹੈ ਉਸ ਦੇ ਨਾਮ ਅੰਮ੍ਰਿਤ ਨੂੰ ਪੀਣਾ ਕਰ ॥ ੪ ॥ ੮ ॥

## ਗਉੜੀ ਕਬੀਰ ਜੀ

ਪ੍ਰਸ਼ਨ :-ਸੰਸਾਰੀ ਜੀਵਾਂ ਨੂੰ ਸ਼ੁਭ ਗੁਣਾਂ ਦੀ ਪ੍ਰਾਪਤੀ ਹੈ ਕਿ ਅਸ਼ੁਭ ਗੁਣਾਂ ਰੂਪ ਫਲ ਦੀ ਪ੍ਰਾਪਤੀ ਹੈ ? ਉੱਤਰ :-

## ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥ ਤਿਤੁ ਲਾਗੇ ਕੰਚੂਆ ਫਲ ਮੋਤੀ ॥੧॥

ਜੋਤੀ=ਪਰਮਾਤਮਾ ਨੇ ਜੋ ਕੀ=ਕੀਤੀ ਹੈ ਜਾਤਿ=ਸ੍ਰਿਸ਼ਟੀ, ਤਿਤੁ=ਤਿਸ ਜਾਤਿ=ਸ੍ਰਿਸ਼ਟੀ ਦੀ ਜੋਤਿ=ਬੁੱਧੀ ਨੂੰ ਕਿਸੇ ਨੂੰ ਕੱਚ ਫਲ ਲਗੇ ਕਿਸੇ ਨੂੰ ਮੋਤੀ ਫਲ ਲਗ ਰਹੇ ਹਨ ਭਾਵ ਆਪੋ ਆਪਣੇ ਕਰਮਾਂ ਅਨੁਸਾਰ ਕਿਸੇ ਨੂੰ ਅਸ਼ੁਭ ਗੁਣਾਂ ਦੀ ਪ੍ਰਾਪਤੀ ਅਤੇ ਕਿਸੇ ਨੂੰ ਸ਼ੁਭ ਗੁਣਾਂ ਦੀ ਪ੍ਰਾਪਤੀ ਹੈ ॥੧॥

ਯਥਾ-ਕੁਮਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥੨॥ [ਆਸਾ ਕਬੀਰ ਜੀ ਪੰ: ੪੭੯

ਹੁਣ ਉਪ੍ਰੋਕਤ ਅੱਖਰਾਂ ਦੇ ਵਿਚ ਹੀ ਜਗਿਆਸੂ ਪ੍ਰਸ਼ਨ ਕਰਦਾ ਹੈ :-

ਜੋਤੀ=ਪਰਮਾਤਮਾ ਨੇ ਜੋ ਕੀ=ਕੀਤੀਆਂ ਹਨ ਜਾਤਾਂ, ਉਸ ਜੋਤੀ ਦੀ ਕੀ ਜਾਤ ਪਾਤ ਹੈ ?

ਉੱਤਰ-ਜੋਤੀ ਪਰਮਾਤਮਾ ਨੇ ਜੋ ਜੀਆਂ ਦੀਆਂ ਜਾਤਾਂ ਕੀਤੀਆਂ ਹਨ, ਉਸ ਜੋਤੀ ਦੀ ਕੀ ਜਾਤ ਪਾਤ ਕਹੀਏ ਕਿਉਂਕਿ ਉਹ ਜਾਤ ਪਾਤ ਤੋਂ ਰਹਿਤ ਹੈ।

ਯਥਾ-ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥

ਜਿਹੜੇ ਮਨੁਖ ਉਨ੍ਹਾਂ ਜਾਤਾਂ ਵਿਚ ਲਗੇ ਹਨ, ਉਨ੍ਹਾਂ ਨੂੰ ਕੱਚ ਵਾਂਗੂ ਨਿਕੰਮੇ ਪਦਾਰਥ ਮੋਤੀਆਂ ਵਾਂਗੂ ਚੰਗੇ ਮਾਲੂਮ ਹੁੰਦੇ ਹਨ ਅਤੇ ਜਿਹੜੇ ਮਨੁਖ ਤਿਤੁ ਲਾਗੇ=ਤਿਸ ਪਰਮਾਤਮਾ ਵਿਚ ਲਗੇ ਹਨ ਉਨ੍ਹਾਂ ਨੂੰ ਮੋਤੀ, ਹੀਰੇ, ਮੂੰਗੇ, ਜਵਾਹਰ, ਰਤਨ ਆਦਿਕ ਪਦਾਰਥ ਕੱਚ ਵਾਂਗੂ ਝੂਠੇ ਪ੍ਰਤੀਤ ਹੁੰਦੇ ਹਨ।

ਪ੍ਰਸ਼ਨ-ਜੋਤੀ ਦਾ ਜਾਤੀ ਨਾਲ ਕੀ ਸਬੰਧ ਹੈ ? ਅਤੇ ਜਾਤੀ=ਸ੍ਰਿਸ਼ਟੀ ਦਾ ਜੋਤੀ=

ਪਰਮਾਤਮਾ ਨਾਲ ਕੀ ਸਬੰਧ ਹੈ ?

ਉੱਤਰ :–ਜੋਤੀ=ਪਰਮਾਤਮਾ ਦਾ ਜਾਤੀ=ਸ੍ਰਿਸ਼ਟੀ ਵਿਚ ਅਧਿਸ਼ਠੇਤਾ ਸਬੰਧ ਹੈ ਅਤੇ ਜਾਤੀ=ਸ੍ਰਿਸ਼ਟੀ ਦਾ ਜੋਤੀ=ਪਰਮਾਤਮਾ ਵਿਚ ਅਧਿਸ਼ਠਾਨਤਾ ਸਬੰਧ ਹੈ ਪਰਮਾਤਮਾ ਅਧਿਸ਼ਠਾਨ ਹੈ, ਸ੍ਰਿਸ਼ਟੀ ਅਧਿਸ਼ਠੇਤਾ ਹੈ। ਲੇਕਿਨ ਪਰਮਾਤਮਾ ਵਿਚ ਜਿਹੜੀ ਅਧਿਸ਼ਠਾਨਤਾ ਹੈ, ਇਹ ਸ੍ਰਿਸ਼ਟੀ ਦੀ ਕੀਤੀ ਹੋਈ ਹੈ।

ਜਿਸ ਤਰ੍ਹਾਂ ਪਿਤਾ ਵਿਚ ਜਨਕਤਾ ਪੁਤ੍ਰ ਦੀ ਕੀਤੀ ਹੋਈ ਹੈ, ਪੁਤ੍ਰ ਨਾ ਹੋਵੇ ਤਾਂ ਪਿਤਾ ਕੌਣ ਕਹੇ ਅਤੇ ਪੁਤਰ ਵਿਚ ਜਿਹੜੀ ਜਨਜਤਾ ਹੈ ਇਹ ਬਾਪ ਦੀ ਕੀਤੀ ਹੋਈ ਹੈ। ਜੇ ਬਾਪ ਨਾ ਹੋਵੇ ਤਾਂ ਪੁਤ੍ਰ ਕਿਸ ਤਰ੍ਹਾਂ ਹੋ ਸਕਦਾ ਹੈ ? ਇਸੀ ਪ੍ਰਕਾਰ ਜੇ ਸ੍ਰਿਸ਼ਟੀ ਨਾ ਹੋਵੇ ਤਾਂ ਪਰਮੇਸ਼ਰ ਨੂੰ ਅਧਿਸ਼ਠਾਨ ਕੌਣ ਆਖੇ। ਜੇ ਪਰਮੇਸ਼ਰ ਨਾ ਹੋਵੇ ਤਾਂ ਅਧਿਸ਼ਠੇਤਾ ਰੂਪ ਪਰਪੰਚ ਕਿਸ ਪ੍ਰਕਾਰ ਹੋਵੇ।

ਸੁਖੈਨ ਅਰਥ–ਜੋਤੀ ਦਾ ਜਾਤੀ=ਸ੍ਰਿਸ਼ਟੀ ਵਿਚ ਅਧਿਸ਼ਠਾਨਤਾ ਸਬੰਧ ਹੈ ਅਤੇ ਜਾਤੀ=ਸ੍ਰਿਸ਼ਟੀ ਦਾ ਜੋਤੀ=ਪਰਮਾਤਮਾ ਵਿਚ ਕਲਪਤ ਸਬੰਧ ਹੈ।

ਜਿਹੜੇ ਮਨੁਖ ਤਿਸ ਅਧਿਸ਼ਠਾਨ ਰੂਪ ਬ੍ਰਹਮ ਵਿਚ ਲਗੇ ਹਨ, ਉਹਨਾਂ ਨੂੰ ਸਾਰੇ ਕੱਚ ਫਲ ਮੋਤੀਆਂ ਵਾਂਗੂ ਸਚੇ ਪ੍ਰਤੀਤ ਹੁੰਦੇ ਹਨ।

ਯਥਾ–ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥
ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ [ਸੋਰਠ ਮਹਲਾ ੫, ਪੰ: ੬੧੦

ਜਗਿਆਸੂ ਪ੍ਰਸ਼ਨ ਕਰਦਾ ਹੈ–

## ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥
## ਭਉ ਭਜਿ ਜਾਇ ਅਭੈ ਹੋਇ ਰਹੀਐ ॥੧॥ਰਹਾਉ॥

ਉਹ ਕਿਹੜਾ ਘਰ ਹੈ ਜੋ ਡਰ ਤੋਂ ਰਹਿਤ ਕਹੀਦਾ ਹੈ ? ਜਿਸ ਵਿਚ ਬੈਠਣ ਕਰਕੇ ਡਰ ਭਜ ਜਾਵੇ ਤੇ ਅਸੀਂ ਨਿਰਭੈ ਹੋ ਕੇ ਵਸਦੇ ਰਹੀਏ ? ਜਗਿਆਸੂ ਸਿਆਣਾ ਸੀ, ਆਖਦਾ ਹੈ ਆਪ ਤੀਰਥਾਂ ਰੂਪ ਘਰ ਨਾ ਕਹਿਣਾ ਕਿਉਂਕਿ–

## ਤਟਿ ਤੀਰਥਿ ਨਹੀ ਮਨੁ ਪਤੀਆਇ ॥

ਤੀਰਥਾਂ ਦੇ ਕਿਨਾਰਿਆਂ ਪਰ ਰਹਿਣ ਵਾਸਤੇ ਸਾਡਾ ਮਨ ਨਹੀਂ ਪਤਿਆਉਂਦਾ, ਕਿਉਂਕਿ ਤੀਰਥਾਂ ਪਰ ਜੋ ਵਸਦੇ ਹਨ ਉਹ ਮਹਾਂ ਠਗ ਤੇ ਕਪਟੀ ਹੁੰਦੇ ਹਨ।

## ਚਾਰ ਅਚਾਰ ਰਹੇ ਉਰਝਾਇ ॥੨॥

ਜੋ ਪੁਰਸ਼ ਚਾਰ ਅਚਾਰ=ਸੁੰਦਰ ਕਰਤੱਬਾਂ ਵਿਚ ਵਾ:–ਚਾਰ ਵੇਦਾਂ ਦੇ ਦਸੇ ਹੋਏ ਅਚਾਰ=ਕਰਮਾਂ ਵਿਚ ਲਗੇ ਹੋਏ ਹਨ ਉਹ ਉਨ੍ਹਾਂ ਵਿਚ ਹੀ ਉਰਝਾਇ=ਉਲਝ ਰਹੇ ਹਨ। ਉਨ੍ਹਾਂ ਦੇ ਉਲਝੇਵੇਂ ਨੂੰ ਵੇਖ ਕੇ ਮੇਰਾ ਮਨ ਇਨ੍ਹਾਂ ਸੁੰਦਰ ਕਰਤੱਬਾਂ ਰੂਪ ਘਰ ਨੂੰ ਵੀ ਪਸੰਦ ਨਹੀਂ ਕਰਦਾ ॥ ੨ ॥

## ਪਾਪ ਪੁੰਨ ਦੁਇ ਏਕ ਸਮਾਨ ॥

ਪੁੰਨਾਂ ਰੂਪ ਘਰ ਭੀ ਆਪ ਨਹੀਂ ਕਹਿ ਸਕਦੇ, ਕਿਉਂਕਿ ਪਾਪ ਅਤੇ ਪੁੰਨ ਦੋਨੋਂ ਇਕੋ ਜਿਹੇ ਬੰਧਨ ਰੂਪ ਹਨ। ਯਥਾ–

ਪਾਪ ਕਰਮ ਹੈ ਲੋਹ ਕੀ, ਪੁੰਨ ਸਵਰਨ ਕੀ ਜਾਨ ॥
ਦੋਨੋਂ ਬੰਧਨ ਰੂਪ ਹੈਂ ਨਿਸਚੇ ਲੇਹੁ ਪਛਾਨ ॥

ਪਾਪ ਕਰਮ ਲੋਹੇ ਦੀ ਬੇੜੀ ਹਨ ਅਤੇ ਪੁੰਨ ਕਰਮ ਸੋਨੇ ਦੀ ਬੇੜੀ ਹਨ। ਪੁੰਨ ਕਰਮ ਕਰਕੇ ਜਦ ਸੁਰਗ ਸੁਖ ਭੋਗ ਲੈਂਦਾ ਹੈ ਤਾਂ ਫਿਰ ਓਥੋਂ ਗਿਰਾਇਮਾਨ ਹੁੰਦਾ ਹੈ ਇਸ ਤੇ ਪੁੰਨ ਵੀ ਸੁਖ ਰੂਪ ਨਹੀਂ ਹਨ। ਸਰੇਸ਼ਟ ਅਧਿਕਾਰੀ ਜਗਿਆਸੂ ਦੀ ਵਿਚਾਰ ਵਾਲੀ ਇੱਛਾ ਵੇਖ ਕੇ ਹੁਣ ਕਬੀਰ ਜੀ ਨਿਰਭਉ ਘਰ ਦਸਦੇ ਹਨ :–

## ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥੩॥

ਸਤਸੰਗ ਰੂਪ ਨਿਜ ਘਰ ਵਿਚ ਵਾ :–ਅੰਤਰਮੁਖ ਬਿਰਤੀ ਕਰਨੇ ਰੂਪ ਨਿਜ ਘਰ ਵਿਚ ਹੀ ਪਾਰਸ ਰੂਪ ਪਰਮਾਤਮਾ ਹੈ ਉਸ ਦੀ ਪ੍ਰਾਪਤੀ ਲਈ ਆਨ=ਦ੍ਵੈਤ ਰੂਪ ਗੁਣਾਂ ਨੂੰ ਤਿਆਗ ਦਿਓ।

ਵਾ :–ਪਾਰਸ ਰੂਪ ਪਰਮਾਤਮਾ ਹੀ ਨਿਜ ਘਰ ਹੈ ਉਸ ਵਿਚ ਟਿਕ ਕੇ ਆਨ=ਹੋਰ ਗੁਣਾਂ ਨੂੰ ਛੱਡ ਦਿਓ ॥੩॥

## ਕਬੀਰ ਨਿਰਗੁਣ ਨਾਮ ਨ ਰੋਸੁ ॥

ਕਬੀਰ ਜੀ ਕਹਿੰਦੇ ਹਨ–ਹੇ ਨਿਰਗੁਣ ਜੀਵ ! ਨਾਮ ਜਪਣ ਵਲੋਂ ਗੁੱਸਾ ਨਾ ਕਰ, ਕਿ ਇਤਨਾ ਚਿਰ ਭਜਨ ਕਰਦਿਆਂ ਬੀਤ ਗਿਆ ਹੈ ਤੇ ਮਿਲਿਆ ਕੁਝ ਨਹੀਂ, ਐਸਾ ਖਿਆਲ ਨਾ ਕਰ। ਬੰਦੇ ਨੂੰ ਹਰ ਵੇਲੇ ਬੰਦਗੀ ਦਾ ਖਿਆਲ ਰਖਣਾ ਚਾਹੀਦਾ ਹੈ।

ਯਥਾ–ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥
[ਗਉੜੀ ਕਬੀਰ ਜੀ ਪੰਨਾ ੩੩੮

ਤਥਾ–ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥ [ਪੰਨਾ ੧੩੭੬

ਵਾ:–ਹੇ ਨਿਰਗੁਣ ਜੀਵ ! ਨਾਮ ਜਪਣ ਵਾਲੇ ਮਹਾਤਮਾ ਨਾਲ ਗੁੱਸਾ ਨਾ ਕਰ।

ਵਾ :–ਨਿਰਗੁਣ ਬ੍ਰਹਮ ਦਾ ਨਾਮ ਨਰੋਸ=ਨਰ+ਓਸ=ਮਨੁਖਾਂ ਨੂੰ ਉਸ ਨਿਰਗੁਣ ਬ੍ਰਹਮ ਵਾਂਙੂ ਕਰਨ ਵਾਲਾ ਹੈ।

## ਇਸੁ ਪਰਚਾਇ ਪਰਚਿ ਰਹੁ ਏਸੁ ॥੪॥੯॥

ਇਸ ਪਰਚਾਇ=ਸਬੱਬ ਕਰਕੇ ਵਾ :–ਉਪਦੇਸ਼ ਵਾ:–ਪ੍ਰੇਮ ਕਰਕੇ ਏਸੁ ਈਸ਼ਵਰ ਨਾਲ ਪਰਚ ਰਹਿਣਾ ਕਰ ॥੪॥੯॥

## ਗਉੜੀ ਕਬੀਰ ਜੀ ॥

ਉਥਾਨਕਾ—ਕਬੀਰ ਜੀ ਦੇ ਸਤਸੰਗ ਵਿਚ ਹੀ ਬ੍ਰਾਹਮਣ ਬੈਠੇ ਸਨ, ਉਹਨਾਂ ਕਿਹਾ ਹੇ ਕਬੀਰ ! ਜੁਲਾਹਾ ਜਾਤੀ ਹੋਣ ਕਰਕੇ ਤੂੰ ਬੈਕੁੰਠ ਵਿਚ ਨਹੀਂ ਜਾ ਸਕਦਾ। ਬੈਕੁੰਠ ਅਸਾਂ ਬ੍ਰਾਹਮਣਾਂ ਵਾਸਤੇ ਹੈ। ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ—

## ਜੋ ਜਨ ਪਰ ਮਿਤਿ ਪਰ ਮਨੁ ਜਾਨਾ ॥

ਜਿਸ ਮਨੁੱਖ ਨੇ ਮਰਯਾਦਾ ਤੋਂ ਪਰੇ ਅਤੇ ਮਨ ਆਦਿਕ ਇੰਦ੍ਰੀਆਂ ਤੋਂ ਪਰੇ ਜੋ ਪਰਮਾਤਮਾ ਹੈ ਉਸ ਨੂੰ ਪਰ—ਭਲੀ ਪ੍ਰਕਾਰ ਜਾਣਿਆਂ ਹੈ।

## ਬਾਤ ਨਹੀ ਬੈਕੁੰਠ ਸਮਾਨਾ ॥੧॥

ਉਹ ਬੈਕੁੰਠ ਵਿਚ ਸਮਾਉਣ ਦੀ ਬਾਤ—ਇੱਛਾ ਹੀ ਨਹੀਂ ਕਰਦੇ। ਬੈਕੁੰਠ ਛੱਡ ਉਹ ਮੁਕਤੀ ਦੀ ਪ੍ਰਵਾਹ ਭੀ ਨਹੀਂ ਕਰਦੇ। ਯਥਾ—ਕਈ ਬੈਕੁੰਠ ਨਾਹੀ ਲਵੈ ਲਾਗੇ ॥

ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ [ਮਾਰੂ ਮ: ੫ ਪੰਨਾ ੧੦੭੮

ਵਾ :—ਉਨ੍ਹਾਂ ਦੀਆਂ ਗੱਲਾਂ ਜਗਿਆਸੂ ਨੂੰ ਬੈਕੁੰਠ=ਆਕੁੰਠਤ ਪਦ ਵਿਚ ਸਮਾਉਣ ਵਾਲੀਆਂ ਹਨ।

## ਨਾ ਜਾਨਾ ਬੈਕੁੰਠ ਕਹਾ ਹੀ ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ਰਹਾਉ॥

ਤੁਹਾਡਾ ਕਲਪਿਆ ਹੋਇਆ ਬੈਕੁੰਠ ਅਸੀਂ ਨਹੀਂ ਜਾਣਦੇ ਜੋ ਕਿਥੇ ਹੈ।

ਤੁਸੀਂ ਸਭ ਲੋਕ ਤਿਥੇ ਬੈਕੁੰਠ ਵਿਚ ਜਾਣਾ ਜਾਣਾ ਕਹਿੰਦੇ ਹੋ ॥ ੧ ॥ ਰਹਾਉ ॥

## ਕਹਨ ਕਹਾਵਨ ਨਹ ਪਤੀਅਈ ਹੈ ॥

ਆਪ ਕਹਿ ਲਿਆ ਅਸੀਂ ਵੱਡੇ ਮਹਾਤਮਾ ਹਾਂ, ਦੂਜਿਆਂ ਪਾਸੋਂ ਵੀ ਕਹਾ ਲਿਆ ਕਿ ਇਹ ਵੱਡੇ ਮਹਾਤਮਾ ਹਨ। ਇਸ ਪਰ ਸਾਡਾ ਮਨ ਨਹੀਂ ਪਤੀਜਦਾ।

ਜੈਸਾ ਕਿ—ਪ੍ਰਿਥੀ ਚੰਦ ਦੇ ਪੁਤ੍ਰ ਮਿਹਰਵਾਨ ਨੇ ਗਰੀਬਾਂ ਨੂੰ ਕੁਝ ਪੈਸੇ ਦੇ ਕੇ ਕਿਹਾ, ਤੁਸੀਂ ਸਭ ਗਲੀਆਂ ਮਹੱਲੇ ਬਾਜ਼ਾਰਾਂ ਵਿਚ ਉੱਚੀ ਉੱਚੀ ਆਖੀ ਜਾਓ ਕਿ ਮਿਹਰਵਾਨ ਸੱਚਾ ਗੁਰੂ ਮਿਹਰਵਾਨ ਸੱਚਾ ਗੁਰੂ, ਇਸ ਤਰ੍ਹਾਂ ਕਹਾਉਣ ਨਾਲ ਭਲਾ ਸੱਚਾ ਗੁਰੂ ਕਿਵੇਂ ਬਣ ਸਕਦਾ ਹੈ।

ਯਥਾ—ਗਿਦੜ ਦਾਖ ਨ ਅਪੜੈ ਆਖੈ ਥੂ ਕਉੜੀ ॥ ਨਚਣ ਨਚ ਨ ਜਾਨਣੀ ਆਖੈ ਭੁਇ ਸਉੜੀ ॥

ਬੋਲੇ ਅਗੈ ਗਾਵੀਐ ਭੈਰਉ ਸੋ ਗਉੜੀ ॥ ਹੰਸਾ ਨਾਲ ਟਟੀਹਰੀ ਕਿਉ ਪਹੁਚੈ ਦਉੜੀ ॥

[ਵਾਰ ੩੪ ਪਉੜੀ ੬

## ਤਉ ਮਨੁ ਮਾਨੈ ਜਾਤੇ ਹਉਮੈ ਜਈ ਹੈ ॥ ੨ ॥

ਜਾਂ ਗੁਰਾਂ ਦੇ ਮਨੁ—ਮੰਤ੍ਰ ਨੂੰ ਮੰਨੇ ਤਾਂ ਹਉਮੈ ਜਾਂਦੀ ਹੈ, ਜਾਂ ਹਉਮੈ ਗਈ ਤਾਂ ਆਕੁੰਠਤ ਪਦ ਵਿਚ ਸਮਾਉਂਦਾ ਹੈ ॥ ੨॥

**ਜਬ ਲਗੁ ਮਨਿ ਬੈਕੁੰਠ ਕੀ ਆਸ ॥**
**ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥ ੩ ॥**

ਜਦ ਤਕ ਮਨ ਵਿਚ ਬੈਕੁੰਠ ਜਾਣ ਦੀ ਆਸਾ ਹੈ। ਤਦ ਤਕ ਚਰਨ ਨਿਵਾਸੁ=ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਚਰਨਾਂ ਦਾ ਦੇਵਤਾ ਵਿਸ਼ਨੂੰ ਭਗਵਾਨ ਹੈ ਇਸ ਕਰਕੇ 'ਚਰਨ ਨਿਵਾਸੁ' ਪਰਮਾਤਮਾ ਦਾ ਬੋਧਕ ਹੈ।

ਵਾ :-ਚਰਨ=ਬੇਦਾਂ ਕਰਕੇ ਕਥਨ ਕਰਨ ਜੋਗ ਜੋ ਪਰਮਾਤਮਾ ਹੈ ਉਸ ਵਿਚ ਨਿਵਾਸ ਹੁੰਦਾ ਹੈ ॥੩॥

ਪ੍ਰਸ਼ਨ-ਆਪ ਜੀ ਦੇ ਮਤ ਵਿਚ ਬੈਕੁੰਠ ਕੋਈ ਨਹੀਂ ? ਉੱਤਰ-

**ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥**

ਕਬੀਰ ਜੀ ਕਹਿੰਦੇ ਹਨ-ਇਹ ਗੱਲ ਭਲਾ ਕੀ ਆਖਣੀ ਹੈ ਕਿ ਬੈਕੁੰਠ ਕੋਈ ਨਹੀਂ। ਸਾਡੇ ਮਤ ਵਿਚ ਸਾਧਸੰਗਤਿ ਹੀ ਬੈਕੁੰਠ ਹੈ।

ਯਥਾ-ਬੈਕੁੰਠ ਨਗਰੁ ਜਹਾਂ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥
[ਸੂਹੀ ਮਹਲਾ ੫ ਪੰਨਾ ੭੪੨

**ਦੂਜਾ ਅਰਥ** :-ਜੋ ਜਨ ਪਰਮਿਤਿ ਪਰਮਨੁ ਜਾਨਾ ॥ ਬਾਤ ਨਹੀ ਬੈਕੁੰਠ ਸਮਾਨਾ ॥੧॥

ਜਿਸ ਪੁਰਸ਼ ਨੇ ਮਰਯਾਦਾ ਤੋਂ ਪਰੇ ਪਰਮ=ਉਤਕ੍ਰਿਸ਼ਟ ਪਰਮਾਤਮਾ ਨੂੰ ਜਾਣਿਆ ਨਹੀਂ, ਉਹ ਤੁਹਾਡੇ ਵਾਂਙੂ ਗੱਲਾਂ ਕਰਕੇ ਹੀ ਬੈਕੁੰਠ ਵਿਚ ਸਮਾਇਆ ਚਾਹੁੰਦੇ ਹਨ, ਪਰ ਉਹ ਬੈਕੁੰਠ ਵਿਚ ਸਮਾ ਨਹੀਂ ਸਕਦੇ ॥੧॥

ਨਾ ਜਾਨਾ ਬੈਕੁੰਠ ਕਹਾਹੀ ॥ ਜਾਨੁ ਜਾਨੁ ਸਭਿ ਕਹਹਿ ਤਹਾਹੀ ॥੧॥ਰਹਾਉ॥

ਇਹ ਗੱਲ ਤੁਸੀਂ ਜਾਣਦੇ ਹੀ ਨਹੀਂ ਕਿ ਬੈਕੁੰਠ ਕਿਥੇ ਹੈ। ਐਵੇਂ ਜ਼ਬਾਨੀ ਤੁਸੀਂ ਸਾਰੇ ਉਥੇ ਬੈਕੁੰਠ ਵਿਚ ਜਾਣਾ ਜਾਣਾ ਕਹੀ ਜਾਂਦੇ ਹੋ ॥੧॥ਰਹਾਉ॥

ਕਹਨ ਕਹਾਵਨ ਨਹ ਪਤੀਅਈ ਹੈ ॥ ਤਉ ਮਨੁ ਮਾਨੈ ਜਾਤੇ ਹਉਮੈ ਜਈ ਹੈ ॥੨॥

ਆਪ ਕਹਿੰਦੇ ਰਹੇ ਅਸਾਂ ਬੈਕੁੰਠ ਵਿਚ ਜਾਣਾ ਹੈ। ਹੋਰਨਾਂ ਪਾਸੋਂ ਭੀ ਕਹਾਂਦੇ ਰਹੇ ਕਿ ਇਸ ਨੇ ਜ਼ਰੂਰ ਬੈਕੁੰਠ ਵਿਚ ਜਾਣਾ ਹੈ ਇਸ ਤਰ੍ਹਾਂ ਸਾਡਾ ਮਨ ਨਹੀਂ ਪਤੀਜਦਾ ॥੨॥

ਪ੍ਰਸ਼ਨ :-ਬੈਕੁੰਠ ਵਿਚ ਫਿਰ ਕਿਵੇਂ ਜਾਈਦਾ ਹੈ ?

ਉੱਤਰ-ਜਾਂ ਪਰਮਾਤਮਾ ਦੀ ਭਗਤੀ ਉਤੇ ਮਨ ਮੰਨਿਆਂ ਜਾਏ ਤਾਂ ਹਉਮੈ ਜਾਂਦੀ ਹੈ। ਜਾਂ ਹਉਮੈ ਜਾਵੇ ਤਾਂ ਬੈਕੁੰਠ ਵਿਚ ਜਾਂਦਾ ਹੈ।

ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥ ੩ ॥

ਅੰਨਵੇ--ਜਬ ਲਗੁ ਹੋਇ ਨਹੀ ਚਰਨ ਨਿਵਾਸੁ ॥ ਤਬ ਲਗੁ ਮਨਿ ਬੈਕੁੰਠ ਕੀ ਆਸ ॥

ਜਦ ਤਕ ਸਤਿਗੁਰ ਦਿਆਂ ਚਰਨਾਂ ਵਿਚ ਨਿਵਾਸ ਨਹੀਂ ਹੁੰਦਾ ਤਦ ਤੱਕ ਜੀਵ ਦੇ ਮਨ ਵਿਚ ਬੈਕੁੰਠ ਦੀ ਆਸਾ ਰਹਿੰਦੀ ਹੈ ॥ ੩ ॥

ਪ੍ਰਸ਼ਨ :-ਤੁਹਾਡੇ ਮਤ ਵਿਚ ਬੈਕੁੰਠ ਪ੍ਰਾਪਤੀ ਦਾ ਕੋਈ ਸਾਧਨ ਨਹੀਂ ? ਉੱਤਰ-

ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥

ਕਬੀਰ ਜੀ ਕਹਿੰਦੇ ਹਨ ਇਹ ਗੱਲ ਭਲਾ ਕੀ ਕਹਿਣੀ ਹੈ ਕਿ ਬੈਕੁੰਠ ਪ੍ਰਾਪਤੀ ਦਾ ਸਾਧਨ ਕੋਈ ਨਹੀਂ। ਅਸੀਂ ਪਿਛੇ ਕਹਿ ਆਏ ਹਾਂ ਕਿ ਈਸ਼ਵਰ ਦੀ ਭਗਤੀ ਕਰਕੇ ਹੰਗਤਾ ਨੂੰ ਦੂਰ ਕਰੇ ਤਾਂ ਬੈਕੁੰਠ ਵਿਚ ਜਾਂਦਾ ਹੈ। ਅਥਵਾ:–ਸਾਧ ਸੰਗਤ ਦੀ ਜਿਹੜੀ ਸੇਵਾ ਕਰਨੀ ਹੈ ਏਹੀ ਬੈਕੁੰਠ ਪ੍ਰਾਪਤੀ ਦਾ ਮੁਖ ਸਾਧਨ ਹੈ ॥੪॥੧੦॥

## ਗਉੜੀ ਕਬੀਰ ਜੀ ॥

ਉਥਾਨਕਾ–ਦੋ ਭਰਾ ਕਬੀਰ ਜੀ ਦੇ ਸਤਸੰਗੀ ਸਨ ਉਨ੍ਹਾਂ ਦਾ ਪਿਤਾ ਮਰ ਗਿਆ ਮਕਾਨ ਦੀ ਵੰਡ ਕਰਨ ਸਮੇਂ ਝਗੜਦੇ ਝਗੜਦੇ ਲੜ ਪਏ ਲੋਕਾਂ ਨੇ ਉਨ੍ਹਾਂ ਨੂੰ ਕਬੀਰ ਜੀ ਪਾਸ ਲਿਆ ਕੇ ਸਾਰੀ ਗੱਲ ਦੱਸੀ ਤਾਂ ਕਬੀਰ ਜੀ ਉਨ੍ਹਾਂ ਪ੍ਰਤੀ ਉਪਦੇਸ਼ ਕਰਦੇ ਹਨ–

ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥

**ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹ ਦੇਖਤ ਇਹੁ ਜਗੁ ਜਾਈ ॥੧॥**

ਇਹ ਜਗਤ ਭੂਤ ਕਾਲ ਵਿਚ ਉਤਪੰਨ ਹੋ ਕੇ ਸਮਾ ਗਿਆ ਸੀ, ਵਰਤਮਾਨ ਵਿਚ ਉਤਪਤ ਹੋ ਕੇ ਸਮਾ ਰਿਹਾ ਹੈ। ਭਵਿੱਖਤ ਕਾਲ ਵਿਚ ਵੀ ਉਤਪੰਨ ਹੋ ਕੇ ਸਮਾ ਜਾਵੇਗਾ।

ਵਾ:–ਸੂਰਜ, ਚੰਦ੍ਰਮਾਂ ਦੀਆਂ ਕਿਰਨਾਂ ਦੁਆਰੇ ਪਹਿਲੇ ਇਹ ਜੀਵ ਰਸ ਰੂਪ ਹੋ ਕੇ ਧਾਨਾ (ਅੰਨ) ਵਿਚ ਉਤਪੰਨ ਹੁੰਦਾ ਹੈ। ਜਿਸ ਵੇਲੇ ਪਿਤਾ ਨੇ ਅੰਨ ਖਾਧਾ ਤਾਂ ਪਿਤਾ ਦੇ ਬੀਰਜ ਦੁਆਰਾ ਮਾਂ ਦੇ ਗਰਭ ਵਿਚ ਉਪਜਦਾ ਹੈ, ਨੌਂ ਮਹੀਨੇ ਕੁਝ ਦਿਨਾਂ ਉਪਰੰਤ ਫਿਰ ਮਾਂ ਦੇ ਉਦਰ ਤੋਂ ਬਾਹਰ ਨਿਪਜਿ=ਜੰਮਦਾ ਹੈ। ਪ੍ਰਾਰਬਧ ਅਨੁਸਾਰ ਪਦਾਰਥ ਭੋਗਦਾ ਹੋਇਆ ਅੰਤ ਨੂੰ ਸਮਾਈ=ਮਰ ਜਾਂਦਾ ਹੈ। ਨੈਨਹ=ਅੱਖਾਂ ਨਾਲ ਵੇਖਦਿਆਂ ੨ ਇਹ ਜਗਤ ਏਸੇ ਤਰ੍ਹਾਂ ਤੁਰਿਆ ਜਾ ਰਿਹਾ ਹੈ ॥ ੧ ॥

ਯਥਾ–ਏਨੀ ਲੋਇਣੀ ਦੇਖਦਿਆਂ ਕੇਤੀ ਚਲਿ ਗਈ ॥

ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ [ਸਲੋਕ ਫਰੀਦ ਪੰਨਾ ੧੩੮੨

**ਲਾਜ ਨ ਮਰਹੁ ਕਹਹੁ ਘਰੁ ਮੇਰਾ ॥**

**ਅੰਤ ਕੀ ਬਾਰ ਨਹੀ ਕਛੁ ਤੇਰਾ ॥ ੧ ॥ ਰਹਾਉ ॥**

ਸ਼ਰਮ ਵਿਚ ਨਹੀਂ ਮਰਦੇ ਜੋ ਕਹਿੰਦੇ ਹੋ ਮੇਰਾ ਘਰ! ਮੇਰਾ ਘਰ! ਅੰਤ ਵੇਲੇ ਤੁਹਾਡਾ ਦੋਹਾਂ ਦਾ ਕੁਝ ਨਹੀਂ ਹੈ ॥ ੧ ॥ ਰਹਾਉ ॥

**ਅਨਿਕ ਜਤਨ ਕਰਿ ਕਾਇਆ ਪਾਲੀ ॥**

**ਮਰਤੀ ਬਾਰ ਅਗਨਿ ਸੰਗਿ ਜਾਲੀ ॥ ੨॥**

ਅਨੇਕ ਤਰ੍ਹਾਂ ਦੇ ਜਤਨ ਕਰਕੇ ਤੁਸੀਂ ਆਪਣੇ ਪਿਤਾ ਦੀ ਦੇਹ ਪਾਲੀ ਸੀ ਭਾਵ ਕਈ ਤਰ੍ਹਾਂ ਦੀਆਂ ਦਵਾਈਆਂ ਦਿਤੀਆਂ ਤੇ ਚੰਗੇ ਚੰਗੇ ਪਦਾਰਥ ਖੁਆਏ ਸਨ। ਓਹੀਓ ਪਿਤਾ ਦੀ ਦੇਹ ਤੁਸੀਂ ਮਰ ਜਾਣ ਤੇ ਅੱਗ ਨਾਲ ਜਾਲਾ=ਸਾੜਨਾ ਕੀਤੀ ਹੈ ॥ ੨ ॥

## ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੩॥

ਚੰਦਨ ਨੂੰ ਚੁਆ ਕੇ ਜਿਸ ਪਿਤਾ ਦੇ ਅੰਗਾਂ ਪਰ ਮਲਦੇ ਸੀ ਉਹ ਸਰੀਰ ਹੁਣ ਲੱਕੜੀਆਂ ਦੇ ਨਾਲ ਮਸਾਣ ਭੂਮਿਕਾ ਵਿਚ ਸੜ ਰਿਹਾ ਹੈ। ਵਾ:-ਅਨੇਕ ਜਤਨਾਂ ਕਰਕੇ ਤੁਸੀਂ ਆਪਣੀ ਦੇਹ ਪਾਲੀ ਹੈ। ਮਰਦੀ ਵਾਰੀ ਇਹ ਭੀ ਅੱਗ ਨਾਲ ਸੜ ਜਾਣੀ ਹੈ। ਚੰਦਨ ਨੂੰ ਚੁਆ ਕੇ ਤੁਸੀਂ ਆਪਣੇ ਅੰਗਾਂ ਉਪਰ ਮਲਦੇ ਹੋ। ਨਿਯਮ ਸਮਝ ਲਓ, ਇਹ ਤੁਹਾਡਾ ਸਰੀਰ ਵੀ ਅੰਤ ਨੂੰ ਮਸਾਣਾਂ ਵਿਚ ਜਾ ਕੇ ਲੱਕੜੀਆਂ ਨਾਲ ਸੜ ਜਾਏਗਾ ॥ ੩ ॥

## ਕਹੁ ਕਬੀਰ ਸੁਨਹੁ ਰੇ ਗੁਨੀਆ ॥
## ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥ ੪ ॥ ੧੧ ॥

ਕਬੀਰ ਜੀ ਕਹਿੰਦੇ ਹਨ ਹੇ ਗੁਣਵਾਨੋ ! ਸੁਣੋ, ਵਾ:-ਸੁਣਕੇ ਵਿਚਾਰਨਾ ਕਰੋ ਸਭ ਦੁਨੀਆਂ ਦੇ ਵੇਖਦਿਆਂ ਵੇਖਦਿਆਂ ਤੁਹਾਡਾ ਰੂਪ ਬਿਨਸ ਜਾਏਗਾ। ਵਾ:-ਤੁਹਾਡੇ ਵੇਖਦਿਆਂ ਵੇਖਦਿਆਂ ਸਭ ਦੁਨੀਆਂ ਦਾ ਰੂਪ ਬਿਨਸ ਜਾਏਗਾ ॥ ੪ ॥ ੧੧ ॥

## ਗਉੜੀ ਕਬੀਰ ਜੀ ॥

ਉਥਾਨਕਾ-ਕਬੀਰ ਜੀ ਦੀ ਬਰਾਦਰੀ ਵਿਚੋਂ ਕੋਈ ਮਰ ਗਿਆ। ਲੋਕਾਂ ਆਖਿਆ ਆਪ ਉਨ੍ਹਾਂ ਨੂੰ ਪਰਚਾ ਆਓ, ਤਾਂ ਕਬੀਰ ਜੀ ਕਹਿੰਦੇ ਹਨ-

## ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪ ਨ ਜੀਜੈ ॥੧॥

ਹੋਰਨਾਂ ਦੇ ਮਰ ਜਾਣ ਦਾ ਕੀ ਸੋਗ ਕਰਨਾ ਹੈ। ਸੋਗ ਤਾਂ ਕਰੀਏ ਜੇਕਰ ਆਪ ਜਿਊਣਾ ਹੋਵੇ, ਅਸਾਂ ਨੇ ਭੀ ਤਾਂ ਮਰ ਜਾਣਾ ਹੈ। ਵਾ:-ਸੋਗ ਤਾਂ ਕਰੀਏ ਜੇ ਆਪ ਨਾ ਜ਼ਿਊਂਦੇ ਰਹਿਣਾ ਹੋਵੇ ਭਾਵ ਅਸਾਂ ਨੇ ਤਾਂ ਸਦਾ ਜੀਵਣਾ ਹੈ। ਪਾਠ:-ਆਪ ਨ ਜੀਜੈ ਹੀ ਹੈ।

ਪ੍ਰਸ਼ਨ-ਅਵਰ-ਝੱਲੇ ਆਦਮੀ ਮਰ ਜਾਣ ਤਾਂ ਕੀ ਕਰਨਾ ਚਾਹੀਦਾ ਹੈ ?

ਉੱਤਰ-ਸੋਗ ਕਰਨਾ ਚਾਹੀਦਾ ਹੈ, ਕਿਉਂਕਿ ਮਨੁਖਾ ਜਨਮ ਨੂੰ ਨਿਸਫਲ ਗੁਆ ਕੇ ਗਏ ਹਨ।

ਵਾ:-ਝੱਲਿਆਂ ਦੇ ਮਰ ਜਾਣ ਦਾ ਕੀ ਸੋਗ ਕਰਨਾ ਹੈ, ਚੰਗਾ ਹੋਇਆ ਸਗੋਂ ਮਰ ਗਏ ਕਿਉਂਕਿ ਪਾਪ ਕਰਮਾਂ ਵਲੋਂ ਤਾਂ ਹਟ ਗਏ।

ਵਾ:-ਅ-ਵਿਸ਼ੇਸ਼ ਕਰਕੇ ਵਰ=ਸਰੇਸ਼ਟ ਮਹਾਤਮਾਂ ਮਰ ਜਾਣ ਤਾਂ ਸੋਗ ਕੀ ਕਰਨਾ ਹੈ ਕਿਉਂਕਿ ਉਹ ਤਾਂ ਬ੍ਰਹਮਾਨੰਦ ਵਿਚ ਲੀਨ ਹੋ ਗਏ ਹਨ ॥੧॥

ਯਥਾ-ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥

[ਸਲੋਕ ਕਬੀਰ ਪੰਨਾ ੧੩੬੫

## ਮੈ ਨ ਮਰਉ ਮਰਿਬੋ ਸੰਸਾਰਾ ॥
## ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥ ੧ ॥ ਰਹਾਉ ॥

ਮੈਂ ਨਹੀਂ ਮਰਨਾ ਸੰਸਾਰ ਥੋੜਾ ਮਰਨ ਵਾਸਤੇ ਰਖਿਆ ਹੈ। ਵਾ:-ਮੈਂ ਨਹੀਂ ਮਰਨਾ ਮੇਰਾ ਸੰਸਾਰ ਫੁਰਨਾ ਜੋ ਮਰ ਗਿਆ ਹੈ। ਇਹ ਮਨ ਦਾ ਫੁਰਨਾ ਹੀ ਦੁਖਦਾਈ ਹੈ। ਹੁਣ ਮੈਨੂੰ ਜਿਵਾਣ ਵਾਲਾ ਗੁਰੂ ਰਾਮਾਨੰਦ ਮਿਲ ਗਿਆ ਹੈ, ਵਾ:-ਸਰਬ ਦੇ ਜਿਵਾਲਣ ਵਾਲਾ ਪਰਮਾਤਮਾ ਹੁਣ ਮੈਨੂੰ ਮਿਲ ਗਿਆ ਹੈ ॥੧॥ਰਹਾਉ॥

## ਇਆ ਦੇਹੀ ਪਰਮਲ ਮਹਕੰਦਾ ॥ ਤਾ ਸੁਖ ਬਿਸਰੇ ਪਰਮਾਨੰਦਾ ॥ ੨ ॥

ਇਸ ਦੇਹ ਉਤੇ ਜਿਹੜਾ ਪਰਮਲ—ਚੰਦਨ ਆਦਿਕ ਸੁਗੰਧੀਆਂ ਦਾ ਲਗਾਉਣਾ ਹੈ। ਤਿਨ੍ਹਾਂ ਸੰਸਾਰਕ ਵਿਸ਼ੇ ਸੁਖਾਂ ਕਰਕੇ ਪਰਮਾਨੰਦ—ਪਰਮ ਅਨੰਦ ਸਰੂਪ ਪਰਮੇਸ਼ਰ ਦਾ ਨਾਮ ਭੁਲ ਜਾਂਦਾ ਹੈ ॥੨॥

## ਕੂਅਟਾ ਏਕੁ ਪੰਚ ਪਨਿਹਾਰੀ ॥ ਟੂਟੀ ਲਾਜੁ ਭਰਹਿ ਮਤਿ ਹਾਰੀ ॥ ੩ ॥

ਪਹਿਲਾ ਅਰਥ—ਸੰਸਾਰ ਰੂਪ ਇਕ ਖੂਹਾ ਹੈ, ਪੰਜ ਗਿਆਨ ਇੰਦ੍ਰੀਆਂ ਪਨਿਹਾਰੀ= ਚਰਖੜੀਆਂ ਹਨ। ਜਿਸ ਵੇਲੇ ਵਿਸ਼ਈ ਆਦਮੀ ਦੀ ਉਮਰਾ, ਵਾ:-ਪ੍ਰਾਣਾਂ ਰੂਪੀ ਲੱਜ ਟੁਟ ਗਈ ਤਾਂ ਬੁੱਧੀ ਰੂਪੀ ਝਿਊਰੀ ਵਿਸ਼ਿਆਂ ਰੂਪ ਜਲ ਭਰਨ ਵਲੋਂ ਹਾਰ ਗਈ ਭਾਵ ਇਸ ਜੂਨ ਨੂੰ ਛੱਡ ਕੇ ਹੋਰ ਜੂਨ ਵਿਚ ਜਾ ਪਈ।

ਦੂਜਾ ਅਰਥ—ਹੁਣ ਨਾਮ ਜਪਣ ਵਾਲੇ ਗੁਰਮੁਖਾਂ ਦੀ ਅਵਸਥਾ ਦੱਸਦੇ ਹਨ:-ਸੰਸਾਰ ਰੂਪ ਇਕ ਖੂਹਾ ਹੈ, ਪੰਜ ਗਿਆਨ ਇੰਦ੍ਰੀਆਂ ਚਰਖੀਆਂ ਹਨ। ਇਸ ਸੰਸਾਰ ਵਿਚ ਗੁਰਮੁਖਾਂ ਦੀ ਜਦ ਵਿਸ਼ੇ ਵਾਸ਼ਨਾ, ਵਾ:-ਅਵਿੱਦਿਆ ਰੂਪੀ ਲੱਜ ਟੁਟ ਗਈ ਤਾਂ ਬੁੱਧੀ ਰੂਪੀ ਝਿਊਰੀ ਪਦਾਰਥਾਂ, ਵਾ—ਵਿਸ਼ਿਆਂ ਰੂਪ ਜਲ ਭਰਨ ਤੋਂ ਹਾਰ ਗਈ ਭਾਵ ਰਹਿਤ ਹੋ ਗਈ ॥੩॥

ਪ੍ਰਸ਼ਨ—ਪੂਰਬੋਕਤ ਸਾਰਿਆਂ ਦੇ ਅਭਾਵ ਦਾ ਬੀਜ ਕਾਰਨ ਕੌਣ ਹੈ ?

ਉੱਤਰ—ਇਕ ਅਦ੍ਵੈਵ ਗਿਆਨ ਹੀ ਸਭ ਦੇ ਅਭਾਵ ਦਾ ਕਾਰਨ ਹੈ।

## ਕਹੁ ਕਬੀਰ ਇਕ ਬੁਧਿ ਬੀਚਾਰੀ ॥
## ਨਾ ਓਹੁ ਕੂਅਟਾ ਨਾ ਪਨਿਹਾਰੀ ॥ ੪ ॥ ੧੨ ॥

ਕਬੀਰ ਜੀ ਕਹਿੰਦੇ ਹਨ ਜਿਸ ਵੇਲੇ ਬ੍ਰਹਮਗਿਆਨ ਹੋਣ ਸਮੇਂ ਬੁੱਧੀ ਵਿਚ ਏਕਤਾਂ ਦਾ ਵਿਚਾਰ ਕੀਤਾ ਤਦ ਨਾ ਉਹ ਸੰਸਾਰ ਰੂਪ ਖੂਹਾ ਅਤੇ ਨਾ ਹੀ ਪੰਜ ਗਿਆਨ ਇੰਦ੍ਰੀਆਂ ਰੂਪੀ ਪਨਿਹਾਰੀ=ਚਰਖੜੀਆਂ ਰਹੀਆਂ ॥੪॥੧੨॥

## ਗਉੜੀ ਕਬੀਰ ਜੀ ॥ (ਪੰਨਾ ੩੨੬)

ਉਥਾਨਕਾ-ਇਸ ਸ਼ਬਦ ਦੁਆਰਾ ਕਬੀਰ ਜੀ ਆਪਣੀ ਬਿਵਸਥਾ ਕਥਨ ਕਰਦੇ ਹਨ-

**ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥੧॥**

ਪਰਮਾਤਮਾ ਤੋਂ ਭੁੱਲਕੇ ਅਸਥਾਵਰ=ਸਥਿਰ ਰਹਿਣ ਵਾਲੇ ਬਿਰਛ ਪਰਬਤ ਆਦਿ, ਜੰਗਮ=ਲੱਤਾਂ ਨਾਲ ਤੁਰਨ ਫਿਰਨ ਵਾਲੇ ਪਸ਼ੂ ਜੂਨੀ, ਕੀੜੇ ਅਤੇ ਪਤੰਗੇ ਇਸ ਤਰ੍ਹਾਂ ਦੇ ਅਨੇਕਾਂ ਜਨਮ ਬਹੁਤ ਰੰਗਾ=ਪ੍ਰਕਾਰ ਦੇ ਧਾਰਨਾ ਕੀਤੇ ॥੧॥

ਯਥਾ-ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥
[ਗਉੜੀ ਮਹਲਾ ੫ ਪੰਨਾ ੧੭੬

**ਐਸੇ ਘਰ ਹਮ ਬਹੁਤੁ ਬਸਾਏ ॥**
**ਜਬ ਹਮ ਰਾਮ ਗਰਭ ਹੋਇ ਆਏ ॥ ੧ ॥ ਰਹਾਉ ॥**

ਜੈਸੇ ਪਿਛੇ ਕਹੇ ਹਨ ਇਸ ਤਰ੍ਹਾਂ ਦੇ ਜੂਨੀਆਂ ਰੂਪ ਘਰ ਅਸਾਂ ਨੇ ਕਿੰਨੇ ਹੀ ਵਸਾਏ ਹਨ। ਜਦ ਅਸੀਂ ਰਾਮ ਤੋਂ ਭੁਲੇ ਹੋਏ ਮਾਤਾ ਦੇ ਉਦਰ ਵਿਚ ਹੋ ਆਏ ॥੧॥ਰਹਾਉ॥

**ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥੨॥**

ਪਰਮਾਤਮਾ ਤੋਂ ਭੁੱਲ ਕੇ ਕਰਮਾਂ ਅਨੁਸਾਰ ਕਦੇ ਜੋਗੀ, ਕਦੇ ਜਤੀ, ਕਦੇ ਤਪੀ, ਕਦੇ ਬ੍ਰਹਮਚਾਰੀ ਬਣੇ। ਕਦੇ ਛਤ੍ਰਪਤੀ ਰਾਜੇ ਅਤੇ ਕਦੇ ਭੇਖਾਰੀ=ਮੰਗਤੇ ਬਣੇ ॥ ੨ ॥

ਪ੍ਰਸ਼ਨਾ-ਸਿਖਾਂ ਨੇ ਬੇਨਤੀ ਕੀਤੀ ਮਹਾਰਾਜ ! ਆਪ ਜੂਨੀਆਂ ਵਿਚ ਕਿਉਂ ਗਏ ਅਤੇ ਆਪ ਨੂੰ ਫਿਰ ਬ੍ਰਹਮ ਗਿਆਨ ਕਿਵੇਂ ਪ੍ਰਾਪਤ ਹੋਇਆ ?

ਉੱਤਰ-ਸਾਕਤਾਂ ਦੇ ਸੰਗ ਕਰਕੇ ਜੂਨੀਆਂ ਵਿਚ ਗਏ ਅਤੇ ਸੰਤਾਂ ਦੀ ਕਿਰਪਾ ਨਾਲ ਬ੍ਰਹਮਗਿਆਨ ਪ੍ਰਾਪਤ ਹੋਇਆ ਹੈ। ਇਸ ਕਰਕੇ ਸਾਕਤਾਂ ਨੂੰ ਸਰਾਪ ਅਤੇ ਸੰਤਾਂ ਨੂੰ ਵਰ ਦੇਂਦੇ ਹਾਂ-

**ਸਾਕਤ ਮਰਹਿ ਸੰਤ ਸਭਿ ਜੀਵਹਿ ॥ ਰਾਮ ਰਸਾਇਨੁ ਰਸਨਾ ਪੀਵਹਿ ॥੩॥**

ਦੁਸ਼ਟ ਆਦਮੀ ਸਾਰੇ ਮਰ ਜਾਣ ਅਤੇ ਸੰਤ ਹਮੇਸ਼ਾਂ ਜਿਊਂਦੇ ਰਹਿਣ ਜੋ ਸੰਤ ਰਸਾਂ ਦੇ ਘਰ ਵਾਹਿਗੁਰੂ ਦੇ ਨਾਮ ਅੰਮ੍ਰਿਤ ਨੂੰ ਪੀਂਦੇ ਹਨ ॥ ੩ ॥

**ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ ਪੂਰਾ ਦੀਜੈ ॥੪॥੧੩॥**

ਕਬੀਰ ਜੀ ਕਹਿੰਦੇ ਹਨ ਹੇ ਭਗਵਾਨ ! ਕਿਰਪਾ ਕਰੋ, ਚੁਰਾਸੀ ਲੱਖ ਜੂਨੀਆਂ ਵਿਚ ਫਿਰ ਫਿਰ ਕੇ ਹਾਰ ਪਏ ਹਾਂ, ਵਾ:-ਹਾਰ ਕੇ ਤੇਰੀ ਸ਼ਰਨ ਪਏ ਹਾਂ, ਹੁਣ ਇਸ ਮਨੁਖਾ ਜਨਮ ਵਿਚ ਪੂਰਾ ਨਾਮ ਗਿਆਨ ਦੇਣਾ ਕਰੋ ॥੪॥੧੩॥

## ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥

ਕਬੀਰ ਜੀ ਨੇ ਆਪਣੀ ਬਾਣੀ ਉਚਾਰਕੇ ਸਾਰੀ ਗੁਰੂ ਸਾਹਿਬ ਜੀ ਦੇ ਅਗੇ ਭੇਟਾ ਰਖੀ ਹੈ। ਅਗੋਂ ਸਤਿਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰ ਕੇ ਕਬੀਰ ਜੀ ਨੂੰ ਸਿਰੋਪਾਉ ਦਿੱਤਾ ਹੈ।

ਇਸ ਕਰਕੇ 'ਨਾਲਿ ਰਲਾਇ ਲਿਖਿਆ ਮਹਲਾ ੫' ਲਿਖਿਆ ਹੈ। ਸਿਰੋਪਾ ਜਿਸ ਨੂੰ ਦਿੱਤਾ ਜਾਂਦਾ ਹੈ ਉਹ ਉਸੇ ਦਾ ਹੋ ਜਾਂਦਾ ਹੈ ਇਸ ਲਈ ਇਹ ਸ਼ਬਦ ਹੁਣ ਕਬੀਰ ਜੀ ਦਾ ਹੈ।

ਸਿੱਖਾਂ ਨੇ ਕਬੀਰ ਜੀ ਪਾਸ ਬੇਨਤੀ ਕੀਤੀ। ਮਹਾਰਾਜ ਜੀ ਕੋਈ ਆਖੇਕਾ ਭਾਵ ਕਥਾ ਸੁਣਾਓ ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ। ਪਹਿਲਾ ਅਰਥ–

ਮਸਿਆ ਵਾਲੇ ਦਿਨ ਅਸੀਂ ਕਾਂਸ਼ੀ ਤੋਂ ਸੈਲ ਕਰਨ ਗਏ, ਰਾਤ ਬਾਹਰ ਹੀ ਕਿਸੀ ਪਿੰਡ ਵਿਚ ਰਹੇ। ਜਿਸ ਘਰ ਵਿਚ ਟਿਕੇ ਸਾਂ ਉਸ ਘਰ ਵਿਚ :–

## ਐਸੋ ਅਚਰਜੁ ਦੇਖਿਓ ਕਬੀਰ ॥

ਕਬੀਰ ਜੀ ਕਹਿੰਦੇ ਹਨ–ਅਸਾਂ ਨੇ ਇਕ ਐਸਾ ਅਸਚਰਜ ਕੌਤਕ ਵੇਖਿਆ।

## ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥

ਜੋ ਦਹੀਂ ਦੇ ਭੁਲੇਖੇ ਇਕ ਬ੍ਰਿਧਾ ਮਾਈ ਜਲ ਨੂੰ ਮੱਥਦੀ ਰਹੀ। ਉਸ ਦੇਸ਼ ਦਾ ਰਿਵਾਜ ਸੀ ਮੱਸਿਆ ਨੂੰ ਦਹੀਂ ਨਾ ਰਿੜਕਣੀ। ਮੱਸਿਆ ਦੀ ਅਤੇ ਏਕਮ ਦੀ ਦੋਹਾਂ ਦਿਨਾਂ ਦੀ ਦਹੀਂ ਇਕ ਚਾਟੀ ਵਿਚ ਇਕੱਠੀ ਕਰ ਕੇ ਅਤੇ ਦੂਜੀ ਚਾਟੀ ਜਲ ਦੀ ਭਰ ਕੇ ਦੋਨੋਂ ਇਕੱਠੀਆਂ ਰੱਖ ਦਿਤੀਆਂ। ਨੂੰਹ ਨੇ ਸੱਸ ਨੂੰ ਕਿਹਾ ਸਵੇਰੇ ਦਹੀਂ ਤੁਸਾਂ ਨੇ ਮੱਥਣੀ ਹੈ। ਉਸ ਆਖਿਆ ਚੰਗਾ। ਜਿਸ ਵੇਲੇ ਉਹ ਬ੍ਰਿਧਾ ਮਾਈ ਸਵੇਰੇ ਧੌਲਾ ਰਿੜਕਣ ਵਾਸਤੇ ਉਠੀ ਤਾਂ ਉਸ ਨੂੰ ਦੀਵਾ ਜਗਾਣ ਵਾਸਤੇ ਡੱਬੀ ਨਾ ਲੱਭੀ, ਹਨੇਰੇ ਵਿਚ ਹੀ ਦਹੀਂ ਵਾਲੀ ਚਾਟੀ ਦੇ ਭੁਲੇਖੇ ਪਾਣੀ ਵਾਲੀ ਚਾਟੀ ਵਿਚ ਮਧਾਣੀ ਪਾ ਕੇ ਰਿੜਕਦੀ ਰਹੀ। ਉਸ ਵਿਚੋਂ ਭਲਾ ਕੀ ਨਿਕਲਣਾ ਸੀ। ਯਥਾ–

ਨੀਰ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥

[ਸਾਰੰਗ ਮਹਲਾ ੫ ਪੰਨਾ ੧੩੯

ਤਥਾ–ਭਰਮੇ ਭੂਲਾ ਸਾਕਤ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥

[ਸੂਹੀ ਮਹਲਾ ੫ ਪੰਨਾ ੧੩੯

ਦਿਨ ਚੜ੍ਹਨ ਨਾਲ ਜਦ ਅਸੀਂ ਅਗੇ ਤੁਰੇ ਤਾਂ ਕੀ ਵੇਖਿਆ–

## ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥

ਇਕ ਗਦਹਾ=ਖੋਤਾ, ਹਰੀ ਹਰੀ ਅੰਗੂਰੀ=ਨਵੀਂ ਫੁੱਟੀ ਹੋਈ ਹਰਿਆਈ ਨੂੰ ਚਰੈ=ਚਰਦਾ

ਭਾਵ ਖਾਂਦਾ ਹੈ। ਨਿਤਾਪ੍ਰਤੀ ਉਠ ਕੇ ਭਾਵ ਗਿਚੀ ਉੱਚੀ ਕਰਕੇ ਹੱਸਦਾ ਤੇ ਹੀਗੈ—ਹਿਣਕਦਾ ਹੈ ਅੰਤ ਨੂੰ ਅੱਡੀਆਂ ਖੁਰ ਮਾਰ ਕੇ ਮਰ ਜਾਂਦਾ ਹੈ (ਕਿਉਂਕਿ ਹਰੀ ਅੰਗੂਰੀ ਖਾਣ ਨਾਲ ਗਲ ਨੂੰ ਪਠਾ ਰੋਗ ਲੱਗ ਜਾਂਦਾ ਹੈ) ॥੧॥

ਅੱਗੇ ਤੁਰੇ ਜਾਂਦਿਆਂ ਇਕ ਹੋਰ ਅਸਚਰਜ ਕੌਤਕ ਵੇਖਿਆ ਉਹ ਇਹ ਹੈ—

**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**

ਇਕ ਮਸਤਿਆ ਭੈਸਾ=ਸੰਢਾ (ਝੋਟਾ) ਅਮੋੜ ਜਾਂਦਾ ਹੈ, ਕਿਸੇ ਦੇ ਵਸ ਨਹੀਂ ਆਉਂਦਾ। ਉਸ ਦੇ ਫੜਨ ਵਾਲਿਆਂ ਨੇ ਇਕ ਡੂੰਘਾ ਟੋਆ ਪੁਟ ਕੇ ਉਤੇ ਨਿਕੀਆਂ ਤੇ ਪਤਲੀਆਂ ਮਨਛਿਟੀਆਂ ਪਾ ਕੇ ਉੱਪਰ ਹਰਾ ਹਰਾ ਘਾਹ ਰੱਖ ਦਿਤਾ। ਉਸ ਹਰੇ ਘਾਹ ਨੂੰ ਵੇਖ ਕੇ ਜਿਸ ਵੇਲੇ ਉਹ ਸੰਢਾ ਕੁਦ ਕੁਦ ਕੇ ਚਰਨ ਵਾਸਤੇ ਆਇਆ ਤਾਂ ਉਸ ਰਸਾਤਲਿ=ਟੋਏ ਵਿਚ ਪੈ ਗਿਆ ॥੨॥

**ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥**

ਕਬੀਰ ਜੀ ਕਹਿੰਦੇ ਹਨ—ਅਗੇ ਤੁਰੇ ਤਾਂ ਅਗੇ ਇਕ ਹੋਰ ਖੇਡ ਪਰਗਟ ਹੋਈ। ਚੁੰਘਣਾ ਤਾਂ ਲੇਲੇ ਨੇ ਭੇਡ ਨੂੰ ਸੀ ਪਰ ਭੇਡ ਨਿਤਾਪ੍ਰਤੀ ਲੇਲੇ ਨੂੰ ਚੁੰਘ ਰਹੀ ਹੈ ॥੩॥

ਇਹ ਬਾਹਰਲੇ ਕੌਤਕ ਦੱਸ ਕੇ ਹੁਣ ਕਬੀਰ ਜੀ ਅੰਤ੍ਰੀਵ ਭਾਵ ਸੁਣਾਂਦੇ ਹਨ।

ਦੂਜਾ ਅਰਥ—ਐਸੋ ਅਚਰਜੁ ਦੇਖਿਓ ਕਬੀਰ ॥ ਦਧਿਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥

ਇਸ ਪ੍ਰਕਾਰ ਪ੍ਰਮਾਦੀ ਜੀਵ ਨਿਸ਼ਕਾਮ ਕਰਮਾਂ ਰੂਪ ਦਹੀਂ ਦੇ ਭੁਲੇਖੇ ਸ਼ਕਾਮ ਕਰਮਾਂ ਰੂਪ ਪਾਣੀ ਨੂੰ ਰਿੜਕ ਰਿਹਾ ਹੈ। ਫਿਰ ਕਹਿੰਦਾ ਹੈ ਮੈਨੂੰ ਬ੍ਰਹਮ ਗਿਆਨ ਹੋਵੇ, ਭਲਾ ਉਸ ਨੂੰ ਬ੍ਰਹਮ ਗਿਆਨ ਕਿਵੇਂ ਹੋ ਸਕਦਾ ਹੈ ॥੧॥ਰਹਾਉ॥

ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥

ਗਦਹਾ—ਖੋਤਾ ਕਾਮੀ ਜੀਵ ਵਿਸ਼ਿਆਂ ਰੂਪੀ ਹਰੀ ਅੰਗੂਰੀ ਨੂੰ ਚਰਦਾ ਭਾਵ ਭੋਗਦਾ ਹੈ। ਨਿਤਾ ਪ੍ਰਤੀ ਉੱਠ ਕੇ ਹੱਸਦਾ ਭਾਵ ਅਨੰਦ ਹੁੰਦਾ ਹੈ, ਤੇ ਹੀਗੈ—ਹੰਕਾਰ ਕਰਦਾ ਹੈ ਕਿ ਮੇਰੇ ਜਿੰਨੇ ਵਿਸ਼ੇ ਭੋਗ ਕਿਸੇ ਨੇ ਨਹੀਂ ਭੋਗਣੇ, ਅੰਤ ਨੂੰ ਨਿਸਫਲ ਹੀ ਮਰ ਜਾਂਦਾ ਹੈ। ਪਰ ਇਨ੍ਹਾਂ ਭੋਗਾਂ ਦਾ ਇਸ ਨੂੰ ਮਿਲਦਾ ਕੁਝ ਨਹੀਂ ॥੧॥

ਯਥਾ :—ਕਬੀਰ ਇਹ ਚੇਤਾਵਨੀ, ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ, ਤਿਨ ਕੋ ਗੁੜੁ ਲੈ ਖਾਹਿ ॥ ੪੪ ॥

ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥ ੨ ॥

ਭੈਸਾ=ਸੰਢਾ ਲੋਭੀ ਜੀਵ ਪਦਾਰਥਾਂ ਵਿਚ ਮਾਤਾ—ਮਸਤ ਹੋ ਕੇ ਗੁਰ ਉਪਦੇਸ਼ ਅਤੇ ਸ਼ਾਸਤ੍ਰਾਂ ਦੇ ਕਹੇ ਹੋਏ ਬਚਨਾਂ ਤੋਂ ਅੰਮੁਹਾ=ਅਮੋੜ ਜਾਂਦਾ ਹੈ।

ਪਰ ਇਹ ਗੁਰ ਉਪਦੇਸ਼ ਨੂੰ ਮੰਨਦਾ ਹੀ ਨਹੀਂ ਭਾਵ ਗੁਰੂ ਅਤੇ ਸ਼ਾਸਤ੍ਰ ਜੋ ਆਖਦੇ ਹਨ ਉਸ ਅਨੁਸਾਰ ਨਹੀਂ ਚਲਦਾ ਬਲਕਿ ਇਹ ਬ੍ਰਹਮਾ ਦਾ ਕਿਹਾ ਹੋਇਆ ਬਚਨ ਵੀ ਨਹੀਂ ਮੰਨਦਾ।

ਯਥਾ :—ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥ [ਗਉੜੀ ਚੇਤੀ ਪੰਨਾ ੩੩੨

ਕੂਦਿ ਕੂਦਿ=ਉਛਲ ਉਛਲ ਕੇ ਵਿਸ਼ੇ ਵਿਕਾਰ ਭੋਗਦਾ ਹੈ। ਅੰਤ ਨੂੰ ਨਰਕਾਂ ਰੂਪ ਟੋਏ ਵਿਚ ਪੈਂਦਾ ਹੈ। ਵਾ:-ਸ਼ਕਾਮ ਕਰਮਾਂ ਦੇ ਕਰਨੇ ਰੂਪ ਛਾਲਾਂ ਮਾਰ ਮਾਰ ਕੇ ਸੁਰਗ ਨੂੰ ਚੜ੍ਹਦਾ ਹੈ। ਅੰਤ ਨੂੰ ਫਿਰ ਰਸਾਤਲਿ=ਧਰਤੀ ਪਰ ਡਿਗ ਪੈਂਦਾ ਹੈ ਭਾਵ ਜਦ ਪੁੰਨਾਂ ਦਾ ਫਲ ਭੋਗ ਲੈਂਦਾ ਹੈ ਤਾਂ ਧਰਤੀ ਤੇ ਸੁਟਿਆ ਜਾਂਦਾ ਹੈ ॥੨॥

ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥ ੩ ॥

ਕਬੀਰ ਜੀ ਕਹਿੰਦੇ ਹਨ-ਇਕ ਹੋਰ ਖੇਡ ਪਰਗਟ ਹੋ ਰਹੀ ਹੈ। ਭੇਡ=ਬੁੱਧੀ ਲੇਲੇ=ਪਦਾਰਥਾਂ ਨੂੰ ਚੁੰਘ ਰਹੀ ਭਾਵ ਗ੍ਰਹਿਣ ਕਰ ਰਹੀ ਹੈ। ਵਾ :-ਭੇਡ=ਮਾਇਆ ਲੇਲੇ-ਜੀਵਾਂ ਦੇ ਸ਼ੁਭ ਗੁਣਾਂ ਨੂੰ ਚੁੰਘ ਰਹੀ ਹੈ। ਵਾ:-ਭੇਡ=ਮਾਤਾ ਪਿਤਾ ਲੇਲੇ=ਲੜਕੀ ਨੂੰ ਚੁੰਘ ਰਹੇ ਭਾਵ ਲੜਕੀ ਦਾ ਪੈਸਾ ਖਾ ਰਹੇ ਹਨ। ਲੜਕੀ ਨੂੰ ਵਿਆਹ ਕੇ ਜੋ ਮਾਤਾ ਪਿਤਾ ਉਸ ਦੇ ਘਰ ਦਾ ਅੰਨ ਜਾਂ ਰੁਪਿਆ ਲੈ ਕੇ ਖਾਂਦੇ ਹਨ, ਉਹਨਾਂ ਦਾ ਜਨਮ ਨਿਸਫਲ ਚਲਿਆ ਜਾਂਦਾ ਹੈ। ਬਲਕਿ ਲੜਕੀ ਤੇ ਲੜਕੇ ਦਾ ਸੰਜੋਗ ਕਰਾਉਣ ਵੇਲੇ ਜੋ ਵਿਚੋਲੇ ਬਣ ਕੇ ਪੰਜ ਸੌ ਜਾਂ ਹਜ਼ਾਰ ਰੁਪਿਆ ਵਿਚੋਂ ਖਾ ਜਾਂਦੇ ਹਨ ਉਨ੍ਹਾਂ ਦਾ ਜਨਮ ਵੀ ਨਿਸਫਲ ਚਲਿਆ ਜਾਂਦਾ ਹੈ ॥੩॥

ਯਥਾ-ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥

[ਆਸਾ ਮਹਲਾ ੩ ਪਟੀ, ਪੰਨਾ ੪੩੫

ਪ੍ਰਸ਼ਨ-ਜੀਵ ਦਾ ਤਰਨਾ ਕੈਸੇ ਹੋਵੇ? ਉੱਤਰ-

**ਰਾਮ ਰਮਤ ਮਤਿ ਪਰਗਟੀ ਆਈ ॥**
**ਕਹੁ ਕਬੀਰ ਗੁਰਿ ਸੋਝੀ ਪਾਈ ॥ ੪ ॥ ੧ ॥ ੧੪ ॥**

ਕਬੀਰ ਜੀ ਕਹਿੰਦੇ ਹਨ-ਜਿਸ ਵੇਲੇ ਗੁਰਾਂ ਨੇ ਗਜਾਤ ਪਾਈ ਤੇ ਰਾਮ ਦੇ ਉਚਾਰਨ ਵਾਲੀ ਮਤੀ ਆ ਕੇ ਪ੍ਰਗਟੀ ਤਾਂ ਇਸਦਾ ਤਰਨਾ ਹੋਇਆ।

ਤੀਜਾ ਅਰਥ :-ਜਿੰਨਾ ਚਿਰ ਗੁਰਾਂ ਨੇ ਸੋਝੀ ਨਹੀਂ ਸੀ ਪਾਈ ਅਤੇ ਰਾਮ ਦੇ ਉਚਾਰਨ ਵਾਲੀ ਮਤ ਨਹੀਂ ਆਕੇ ਸੀ ਪ੍ਰਗਟੀ ਓਨਾ ਚਿਰ ਇਹ ਜੀਵ ਦਧਿਕੈ ਭੋਲੇ ਬਿਰੋਲੈ ਨੀਰੁ ॥

ਆਤਮਾ ਦੇ ਭੁਲੇਖੇ ਅਨਾਤਮਾ ਦਾ ਵਿਚਾਰ ਕਰਦਾ ਸੀ। ਜਿਸ ਵੇਲੇ ਗੁਰਾਂ ਨੇ ਗਿਆਤ ਪਾਈ ਤੇ ਰਾਮ ਦੇ ਉਚਾਰਨ ਵਾਲੀ ਮਤੀ ਆ ਕੇ ਪ੍ਰਗਟੀ ਤਾਂ-

ਐਸੋ ਅਚਰਜੁ ਦੇਖਿਓ ਕਬੀਰ ॥

ਐਸਾ ਜੋ ਅਸਚਰਜ ਰੂਪ ਪਰਮਾਤਮਾ ਹੈ, ਜਿਸ ਨੇ ਬੱਦਲਾਂ ਵਿਚ ਬਿਜਲੀ ਤੇ ਮਲੀਨ ਪਾਣੀ ਦੇ ਬੁਦਬੁਦੇ ਤੋਂ ਸੁੰਦਰ ਸਰੀਰ ਰਚਿਆ ਹੈ।

ਯਥਾ-ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥੧॥

[ਗਉੜੀ, ਪੰਨਾ ੩੩੬

ਕਬੀਰ—ਸਭ ਤੋਂ ਵੱਡਾ ਉਸ ਨੂੰ ਵੇਖਣਾ ਕੀਤਾ ॥ ਹਰੀ ਅੰਗੂਰੀ ਗਦਹਾ* ਚਰੈ ॥

ਹੇ ਅੰਗੁ—ਪਿਆਰੇ ਉਹ ਹਰੀ ਪਰਮਾਤਮਾ ਉਰੀ—ਹਿਰਦੇ ਵਿਚ ਹੈ। ਉਸ ਦੇ ਚਰੈ—ਵਿਚਾਰਨ ਕਰਕੇ ਸਾਰੇ ਗਦ—ਰੋਗ ਹਾ—ਹਤ ਭਾਵ ਨਾਸ ਹੋ ਜਾਂਦੇ ਹਨ।

ਪ੍ਰਸ਼ਨ—ਵਿਸ਼ੇਸ਼ ਕਰਕੇ ਕਿਸ ਫਲ ਦੀ ਪ੍ਰਾਪਤੀ ਹੁੰਦੀ ਹੈ ?

ਉੱਤਰ—ਨਿਤ ਉਠਿ ਹਾਸੈ ਹੀਗੈ ਮਰੈ ॥੧॥

ਪਦਾਰਥਾਂ ਵਿਚੋਂ ਨਿਤਤਾ ਬੁੱਧੀ ਉਠ ਜਾਂਦੀ ਹੈ, ਹਾਸੈ=ਅਨੰਦ ਹੁੰਦਾ ਹੈ ਹੀਗੈ=ਹੰਕਾਰ ਮਰ ਜਾਂਦਾ ਹੈ। ਮਾਤਾ ਭੈਸਾ ਅੰਮੁਹਾ ਜਾਇ ॥

ਪਰਮਾਤਮਾ ਦੇ ਭੈ×ਸਾ=ਡਰ ਦੇ ਸਹਿਤ ਮਸਤ ਹੋਣ ਕਰਕੇ ਅੰਮੁਹਾ ਜਾਇ=ਵੈਰਾਗ ਉਤਪੰਨ ਹੁੰਦਾ ਹੈ। ਇਹ ਵੈਰਾਗ ਹੀ ਨਿਤਤਾ ਬੁੱਧੀ ਦੇ ਅਭਾਵ ਦਾ ਕਾਰਨ ਹੈ।

ਪ੍ਰਸ਼ਨ—ਕਿਸੀ ਵੇਲੇ ਵੈਰਾਗ ਦੂਰ ਹੋਣ ਕਰਕੇ ਵਿਸ਼ੇ ਆਪਣਾ ਜ਼ੋਰ ਪਾ ਕੇ ਦਬਾ ਲੈਂਦੇ ਹੋਣਗੇ ?

ਉੱਤਰ—ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥

ਸਾਧਨਾਂ ਰੂਪ ਪੈਰਾਂ ਦੀਆਂ ਕਰਨਾ ਮੈਤ੍ਰੀ ਮੁਦਤਾ ਆਦਿ ਤਲੀਆਂ ਹੇਠ ਵਿਸ਼ੇ ਰਸਾਂ ਨੂੰ ਪਾਕੇ ਭਾਵ ਦਬਾ ਕੇ ਕੁਦਿ ਕੁਦਿ ਚਰੈ=ਪ੍ਰਸੰਨ ਹੋ ਹੋ ਕੇ ਵਿਚਰਦਾ ਹੈ।

ਕਾਮ ਨੂੰ ਵਸਤ ਵਿਚਾਰ ਹੇਠਾਂ ਦਬਾਂਦਾ ਹੈ।

ਕ੍ਰੋਧ ਨੂੰ ਖਿਮਾਂ ਹੇਠ ਲਤਾੜਦਾ ਹੈ। ਲੋਭ ਨੂੰ ਸੰਤੋਖ ਹੇਠ ਦਬਾਂਦਾ ਹੈ।

ਮੋਹ ਨੂੰ ਗਿਆਨ ਹੇਠ ਦਬਾਂਦਾ ਹੈ। ਹੰਕਾਰ ਨੂੰ ਨਿੰਮ੍ਰਤਾ ਹੇਠ ਦਬਾਂਦਾ ਹੈ।

ਇਸ ਪ੍ਰਕਾਰ ਸਾਰੀ ਆਸੁਰੀ ਸੰਪਦਾ ਦਾ ਅਭਾਵ ਕਰਦਾ ਰਹਿੰਦਾ ਹੈ। ਕਿਉਂਕਿ ਬ੍ਰਹਮ ਗਿਆਨ ਤੋਂ ਉਪਰੰਤ ਜਿਹੜਾ ਪ੍ਰਵਿਰਤੀ ਵਿਚ ਲੱਗਣਾ ਹੈ ਇਹ ਮਖੀਆਂ ਦੀ ਭਿਣਭਿਣ ਹੈ। ਜੀਵਨ ਮੁਕਤੀ ਦਾ ਅਨੰਦ ਤਾਂ ਹੀ ਆ ਸਕਦਾ ਹੈ ਜੇ ਗਿਆਨ ਦੇ ਅਨੰਤਰ ਫਿਰ ਵੀ ਵੈਰਾਗ ਵਿਵੇਕ ਆਦਿ ਸਾਧਨਾਂ ਨੂੰ ਕਰਦਾ ਰਹੇ।

ਪ੍ਰਸ਼ਨ—ਉਸਦੀ ਬੁੱਧੀ ਪਦਾਰਥਾਂ ਵਿਚ ਕਦੇ ਸੱਤ ਹੁੰਦੀ ਹੋਵੇਗੀ ? ਉੱਤਰ—

ਕਹੁ ਕਬੀਰ ਪਰਗਟੁ ਭਈ ਖੇਡ ॥

ਕਬੀਰ ਜੀ ਕਹਿੰਦੇ ਹਨ—ਜਿਸ ਤਰ੍ਹਾਂ ਬਾਜੀਗਰ ਦੀ ਖੇਡ ਪ੍ਰਗਟ ਹੁੰਦੀ ਹੈ ਤਿਵੇਂ ਉਹ ਪਦਾਰਥਾਂ ਨੂੰ ਮਿਥਿਆ ਰੂਪ ਨਿਸਚੇ ਕਰਦਾ ਹੈ ਭਾਵ ਕਿਸੀ ਵੇਲੇ ਭੀ ਉਸ ਦੀ ਪਦਾਰਥਾਂ ਵਿਚ ਸਤਤਾ ਬੁੱਧੀ ਨਹੀਂ ਹੁੰਦੀ। ਲੇਲੇ ਕਉ ਚੂਘੈ ਨਿਤ ਭੇਡ ॥

ਭੇਡ ਦਾ ਭੇਟ ਬਣਾ ਲੈਣਾ, ਕਿਉਂਕਿ ਟ, ਠ, ਡ, ਢ, ਣ, ਇਹ ਇਕੋ ਵਰਗ ਦੇ ਅੱਖਰ ਹਨ। ਸਾਰਿਆਂ ਵਿਚ ਭੇਟ—ਮਿਲਿਆ ਹੋਇਆ ਜੋ ਪਰਮੇਸ਼ਰ ਹੈ ਉਸ ਵਿਚ ਲੇ×ਲੇ=ਲਿਵ ਲਗਾ ਕੇ ਉਸ ਦੇ ਅਨੰਦ ਨੂੰ ਚੁੰਘਦਾ ਹੈ ॥੩॥

---

* ਪਾਠਕਾਂ ਦੇ ਧਿਆਨ ਯੋਗ ਨੋਟ—'ਗਦਹਾ' ਪਦ ਇਕ ਦਫਾ ਅਗੇ ਆਸਾ ਰਾਗ ਦੀ ਭਗਤ ਬਾਣੀ ਵਿਚ ਵੀ ਆਵੇਗਾ, 'ਪਹਿਰ ਚੋਲਨਾ 'ਗਦਹਾ' ਨਾਚੇ।'

ਪ੍ਰਸ਼ਨ–ਇਹ ਸਾਧਨ ਕਰਨੇ ਕਦੋਂ ਪ੍ਰਾਪਤ ਹੁੰਦੇ ਹਨ ? ਉੱਤਰ–

ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

ਕਬੀਰ ਜੀ ਕਹਿੰਦੇ ਹਨ ਜਿਸ ਵੇਲੇ ਗੁਰਾਂ ਨੇ ਗਿਆਤ ਪਾਈ ਤੇ ਰਾਮ ਦੇ ਉਚਾਰਨ ਵਾਲੀ ਸ਼ੁਭ ਬੁੱਧੀ ਆ ਕੇ ਪ੍ਰਗਟ ਹੋਈ ਤਾਂ ਇਹ ਸਾਧਨ ਕਰਨੇ ਪ੍ਰਾਪਤ ਹੁੰਦੇ ਹਨ ॥੪॥੧॥੧੪॥

## ਗਉੜੀ ਕਬੀਰ ਜੀ ਪੰਚ ਪਦੇ ॥

ਪੰਚਪਦੇ ਦੇ ਹੇਠ ਜਿਹੜਾ ਦੂਆ ਲੱਗਾ ਹੋਇਆ ਹੈ ਇਸਦਾ ਭਾਵ ਇਹ ਹੈ ਕਿ ਪੰਚਪਦੇ ਦੇ ਦੋ ਸ਼ਬਦ ਆਉਣਗੇ ।

ਉਥਾਨਕਾ–ਕਬੀਰ ਜੀ ਕਾਂਸ਼ੀ ਪੁਰੀ ਵਿਚ ਬੈਠੇ ਸਨ ਤਾਂ ਪੰਡਿਤਾਂ ਨੇ ਆ ਕੇ ਕਿਹਾ ਹੇ ਕਬੀਰ ! ਤੇਰੇ ਵਿਚ ਪਰਮਾਤਮਾ ਦੀ ਭਗਤੀ ਕੋਈ ਨਹੀਂ । ਸ਼ਿਵਾਂ ਨੇ ਜੋ ਸਾਲੋਕ ਮੁਕਤੀ ਦਾ ਸਦਾ ਵਰਤ ਲਗਾਇਆ ਹੋਇਆ ਹੈ ਉਸਦੇ ਲੈਣ ਵਾਸਤੇ ਤੂੰ ਇਥੇ ਬੈਠਾ ਹੈਂ । ਇਹ ਗੱਲ ਸੁਣਕੇ ਭਗਤ ਜੀ ਨੇ ਵਿਚਾਰਿਆ ਮੈਨੂੰ ਤਾਂ ਸ਼ਿਵ ਲੋਕ ਵਿਚ ਜਾਣ ਦੀ ਇੱਛਾ ਹੀ ਨਹੀਂ ਹੈ ਅਤੇ ਮੇਰੇ ਪਾਸ ਈਸ਼ਵਰ ਭਗਤੀ ਰੂਪੀ ਧਨ ਬਿਅੰਤ ਹੈ, ਇਸ ਵਾਸਤੇ ਮੈਨੂੰ ਇਥੇ ਰਹਿਣ ਦੀ ਕੀ ਲੋੜ ਹੈ । ਉਸੀ ਵੇਲੇ ਭਗਤ ਜੀ ਉੱਠਕੇ ਹੜੰਬੇ ਵਾਲੀ ਧਰਤੀ ਤੇ ਆ ਵਸੇ । ਤਦ ਭਗਵਾਨ ਨੇ ਪ੍ਰੀਖਿਆ ਲੈਣ ਵਾਸਤੇ ਅਕਾਸ਼ ਬਾਣੀ ਦੁਆਰੇ ਕਿਹਾ ਹੇ ਕਬੀਰ !

**ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥**
**ਪੂਰਬ ਜਨਮ ਹਉ ਤਪ ਕਾ ਹੀਨਾ ॥ ੧ ॥**

ਹਉ–ਮੈਂ ਜਾਣਦਾ ਹਾਂ ਕਿ ਤੂੰ ਪਿਛਲੇ ਜਨਮ ਤਪ ਦਾ ਹੀਣਾ ਹੈਂ ਭਾਵ ਪਿਛਲੇ ਜਨਮ ਵਿਚ ਤੂੰ ਕੋਈ ਤਪ ਨਹੀਂ ਕੀਤਾ । ਕਾਂਸ਼ੀਪੁਰੀ ਤਿਆਗਣ ਕਰਕੇ ਹੁਣ ਤੂੰ ਐਸਾ ਦੁਖੀ ਹੋਵੇਂਗਾ, ਜਿਵੇਂ ਜਲ ਨੂੰ ਛੱਡ ਕੇ ਮੱਛ ਬਾਹਰ ਹੁੰਦਾ ਹੈ ਤੇ ਉਹ ਤੜਫ਼ ਤੜਫ਼ ਕੇ ਮਰਦਾ ਹੈ ॥੧॥

ਇਹ ਗੱਲ ਸੁਣਕੇ ਕਬੀਰ ਜੀ ਨੇ ਕਿਹਾ–

**ਅਬ ਕਹੁ ਰਾਮ ਕਵਨ ਗਤਿ ਮੋਰੀ ॥**

ਹੇ ਰਾਮ ! ਦੱਸ ਖਾਂ ਹੁਣ ਮੇਰੀ ਕੀ ਹਾਲਤ ਹੋਵੇਗੀ ?

**ਤਜੀਲੇ ਬਨਾਰਸ ਮਤਿ ਭਈ ਥੋਰੀ ॥ ੧ ॥ ਰਹਾਉ ॥**

ਭਗਵਾਨ ਨੇ ਕਿਹਾ ਤੂੰ ਕਾਂਸ਼ੀ ਪੁਰੀ ਤਿਆਗ ਦਿਤੀ ਹੈ । ਇਸ ਤੇ ਮੈਂ ਸਮਝਦਾ ਹਾਂ ਤੇਰੀ ਬੁੱਧੀ ਥੋੜੀ ਹੋ ਗਈ ਹੈ ॥ ੧ ॥ ਰਹਾਉ ॥

**ਸਗਲ ਜਨਮੁ ਸਿਵ ਪੁਰੀ ਗਵਾਇਆ ॥**
**ਮਰਤੀ ਬਾਰ ਮਗਹਰਿ ਉਠਿ ਆਇਆ ॥ ੨ ॥**

ਸਾਰਾ ਜਨਮ ਤੂੰ ਸ਼ਿਵ ਪੁਰੀ ਵਿਚ ਗਵਾਇਆ–ਬਿਤਾਇਆ ਹੈ, ਪਰ ਹੁਣ ਮਰਣ ਵੇਲੇ ਤੂੰ ਹੜੰਬੇ ਵਿਚ ਉਠ ਕੇ ਆ ਗਿਆ ਹੈਂ ॥ ੨ ॥

**ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥**

ਹੇ ਕਬੀਰ ! ਬਹੁਤੇ ਸਾਲ ਤੂੰ ਕਾਂਸ਼ੀ ਵਿਚ ਰਹਿ ਕੇ ਜਪ ਤਪ ਕੀਤਾ ਹੈ। ਹੁਣ ਤੇਰੇ ਮਰਨ ਦਾ ਸਮਾਂ ਹੜੰਬੇ ਦੇਸ ਦੀ ਵਸਤੀ ਵਿਚ ਹੋ ਰਿਹਾ ਹੈ। ਵਾ:-ਹੁਣ ਮਰਨ ਦਾ ਸਮਾਂ ਨੇੜੇ ਆਇਆ ਸਮਝ ਕੇ ਹੜੰਬੇ ਦੇਸ ਦੀ ਵਸਤੀ ਵਿਚ ਆ ਵਸਿਆ ਹੈਂ ॥੩॥

ਉਸ ਵੇਲੇ ਕਬੀਰ ਜੀ ਨੇ ਕਿਹਾ ਹੇ ਭਗਵਾਨ ! ਆਪ ਮੈਨੂੰ ਐਵੇਂ ਨਾ ਦਬਾਈ ਜਾਓ। ਮੈਂ ਭੀ ਤਾਂ ਕਿਸੇ ਕਾਰਨ ਕਰਕੇ ਇਥੇ ਆਇਆ ਹਾਂ।

**ਕਾਸੀ ਮਗਹਰ ਸਮ ਬੀਚਾਰੀ ॥**

ਮੈਂ ਕਾਂਸ਼ੀ ਪੁਰੀ ਤੇ ਹੜੰਬੇ ਸ਼ਹਿਰ ਨੂੰ ਇਕੋ ਜਿਹਾ ਵਿਚਾਰਿਆ ਹੈ। ਕਿਉਂਕਿ ਤੂੰ ਦੋਹੀਂ ਥਾਈਂ ਪਰੀਪੂਰਨ ਹੈਂ ਇਸ ਲਈ ਇਥੇ ਆ ਕੇ ਵਸਿਆ ਹਾਂ। ਜਾਂ ਆਪ ਕਹੋ ਕਿ ਮੈਂ ਸਰਬ ਵਿਆਪੀ ਨਹੀਂ ਹਾਂ।

ਹੁਣ ਭਗਵਾਨ ਇਹ ਕਿਸ ਤਰ੍ਹਾਂ ਆਖੇ ਕਿ ਮੈਂ ਪਰੀਪੂਰਨ ਨਹੀਂ ਹਾਂ। ਕਿਉਂਕਿ ਜੇ ਭਗਵਾਨ ਇਕ ਦੇਸੀ ਹੋ ਜਾਏ ਤਾਂ ਸਭ ਵੇਦ ਸ਼ਾਸਤ੍ਰ ਨਿਸਫਲ ਹੋ ਜ਼ਾਣਗੇ।

ਦੂਜਾ ਭਾਵ ਇਹ ਹੈ-ਜਿਸ ਵੇਲੇ ਬਿਆਸ ਭਗਵਾਨ ਜੀ ਨੇ ਸੁਣਿਆਂ ਕਿ ਕਾਂਸ਼ੀ ਪੁਰੀ ਭੋਗ ਮੋਖ ਦੀ ਦਾਤਾ ਹੈ, ਤਾਂ ਉਹ ਆਪਣੇ ਨਾਲ ੬੦੦੦੦ ਸੱਠ ਹਜ਼ਾਰ ਵਿਦਿਆਰਥੀਆਂ ਨੂੰ ਲੈ ਕੇ ਕਾਂਸ਼ੀ ਵਿਚ ਆ ਪਹੁੰਚੇ*। ਇਕ ਦੋ ਦਿਨ ਤਾਂ ਸਭਨਾਂ ਸ਼ਾਹੂਕਾਰਾਂ ਨੇ ਮਿਲ ਕੇ ਰੋਟੀ ਖੁਆ ਦਿਤੀ, ਹੁਣ ਸੱਠ ਹਜ਼ਾਰ ਨੂੰ ਰੋਜ਼ ਕੌਣ ਖੁਆਏ। ਜਦ ਐਡੇ ਵੱਡੇ ਸ਼ਹਿਰ ਵਿਚੋਂ ਰੋਟੀ ਨਾ ਮਿਲੀ ਤਾਂ ਕਈ ਵਿਦਿਆਰਥੀ ਭੁਖ ਦੇ ਦੁਖੋਂ ਮਰਨ ਲਗ ਪਏ ਤਾਂ ਬਿਆਸ ਭਗਵਾਨ ਨੇ ਆਖਿਆ, ਇਹ ਕਾਂਸ਼ੀ ਪੁਰੀ ਭੋਗ ਦੀ ਦਾਤਾ ਨਹੀਂ, ਇਹ ਤਾਂ ਭੁਖ ਦੀ ਦਾਤਾ ਹੈ। ਵਿਦਿਆਰਥੀਆਂ ਨੂੰ ਕਿਹਾ ਚਲੋ ਹੁਣ ਅਸੀਂ ਆਪਣੀ ਵੱਖਰੀ ਪੁਰੀ ਰਚਦੇ ਹਾਂ।

ਉਸੀ ਵੇਲੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਹੜੰਬੇ ਧਰਤੀ ਆ ਵਸੇ ਤੇ ਖੂਬ ਪਕਵਾਨ ਪੱਕਣ ਲਗ ਪਏ।

ਫਿਰ ਬਿਆਸ ਜੀ ਨੇ ਕਿਹਾ-ਕਾਂਸ਼ੀ ਪੁਰੀ ਵਿਚ ਤਾਂ ਮਰ ਕੇ ਸਾਲੋਕ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਇਥੋਂ ਜਿਹੜਾ ਪੰਛੀ ਵੀ ਉਡਦਾ ਲੰਘ ਜਾਏਗਾ ਉਹ ਵੀ ਮੋਖਸ਼ ਹੋ ਜਾਏਗਾ। ਇਹ ਬਚਨ ਸੁਣ ਕੇ ਆਮ ਲੋਕ ਓਥੇ ਆ ਕੇ ਵੱਸਣ ਲੱਗ ਪਏ। ਕਾਂਸ਼ੀ ਪੁਰੀ ਉਜੜਨ ਲੱਗ ਪਈ। ਜਦ ਕਾਂਸ਼ੀ ਪੁਰੀ ਉਜੜਨ ਲੱਗੀ ਤਾਂ ਸ਼ਿਵਾਂ ਨੂੰ ਬੜਾ ਫਿਕਰ ਹੋ ਗਿਆ ਕਿ ਮੇਰੀ ਵਸਾਈ ਹੋਈ ਨਗਰੀ ਹੁਣ ਤਬਾਹ ਹੋਣ ਲੱਗੀ ਹੈ। ਇਹ ਚੰਗੀ ਗੱਲ ਨਹੀਂ। ਸੋਚਾਂ ਸੋਚਦੇ ਹੋਏ ਬੜੇ

*ਕਈ ਗਿਆਨੀ ਆਖਦੇ ਹਨ ਕਿ ਇਕ ਲੱਖ ਵਿਦਿਆਰਥੀਆਂ ਸਮੇਤ ਪਹੁੰਚੇ ਹਨ।

ਵਹਿਣ ਵਿਚ ਪੈ ਗਏ। ਇਤਨੇ ਨੂੰ ਗਣੇਸ਼ ਜੀ ਆ ਗਏ। ਪਿਤਾ ਜੀ ਨੂੰ ਉਦਾਸੀ ਦਾ ਕਾਰਨ ਪੁਛਿਆ। ਪਹਿਲੇ ਤਾਂ ਸ਼ਿਵ ਜੀ ਚੁਪ ਰਹੇ, ਗਣੇਸ਼ ਜੀ ਦੇ ਦੋ ਤਿੰਨ ਵਾਰ ਪੁਛਣ ਤੇ ਸ਼ਿਵਾਂ ਨੇ ਆਪਣੀ ਕਾਂਸ਼ੀ ਪੁਰੀ ਦੇ ਉਜੜਨ ਦੀ ਕਹਾਣੀ ਸੁਣਾਈ। ਤਦ ਗਣੇਸ਼ ਜੀ ਨੇ ਕਿਹਾ ਪਿਤਾ ਜੀ ! ਇਹ ਤਾਂ ਮਾਮੂਲੀ ਗੱਲ ਹੈ ਆਪ ਕੋਈ ਫਿਕਰ ਨਾ ਕਰੋ, ਮੈਂ ਸਾਰਾ ਬੰਦੋਬਸਤ ਕਰ ਆਉਂਦਾ ਹਾਂ। ਉਸੀ ਵੇਲੇ ਗਣੇਸ਼ ਜੀ ਆਪਣੇ ਵਿਦਿਆ ਦਾਤੇ ਬਿਆਸ ਜੀ ਪਾਸੋਂ ਆ ਕੇ ਪੁਛਦੇ ਹਨ। ਗੁਰੂ ਜੀ ! ਇਸ ਧਰਤੀ ਨੂੰ ਆਪ ਜੀ ਨੇ ਕੀ ਵਰ ਦਿਤਾ ਹੈ ? ਬਿਆਸ ਜੀ ਨੇ ਕਿਹਾ, ਜੋ ਪੰਛੀ ਭੀ ਉਡਦਾ ਲੰਘੇਗਾ ਉਹ ਮੁਕਤ ਹੋ ਜਾਏਗਾ ਫਿਰ ਗਣੇਸ਼ ਨੇ ਆਖਿਆ 'ਕੀ ਕਿਹਾ ਜੇ ?' ਤਦ ਵੀ ਬਿਆਸ ਜੀ ਨੇ ਓਹੀ ਉੱਤਰ ਦਿਤਾ। ਫਿਰ ਗਣੇਸ਼ ਜੀ ਨੇ ਕਿਹਾ, 'ਜੀ ਮੈਂ ਸੁਣਿਆਂ ਨਹੀਂ'। ਜਦ ਇਸ ਤਰ੍ਹਾਂ ਚਾਰ ਪੰਜ ਵੇਰੀ ਪੁਛਿਆ ਤਾਂ ਬਿਆਸ ਜੀ ਨੇ ਗੁੱਸੇ ਵਿਚ ਹੋਕੇ ਕਿਹਾ ਹੱਛਾ ! ਜੇ ਮੁਕਤ ਨਾ ਹੋਏਗਾ ਤਾਂ ਖੋਤਾ ਬਣੇਗਾ। ਗਣੇਸ਼ ਜੀ ਨੇ ਕਿਹਾ ਤਥਾਅਸਤੂ, ਆਪ ਜੀ ਦਾ ਇਹ ਬਚਨ ਅਟੱਲ ਰਹੇ। ਜੋ ਇਥੇ ਆ ਕੇ ਵਸੇ ਜਾਂ ਮਰੇ ਉਹ ਖੋਤੇ ਜੂਨ ਨੂੰ ਪ੍ਰਾਪਤ ਹੋਵੇ।

ਕਬੀਰ ਜੀ ਕਹਿੰਦੇ ਹਨ ਅਸੀਂ ਪਹਿਲੀ ਗੱਲ ਨੂੰ ਵਿਚਾਰ ਕੇ ਕਾਂਸ਼ੀ ਅਤੇ ਹੜੰਬੇ ਦੀ ਧਰਤੀ ਨੂੰ ਇਕੋ ਜਿਹਾ ਜਾਣ ਕੇ ਇਥੇ ਆਏ ਹਾਂ।

## ਓਛੀ ਭਗਤਿ ਕੈਸੇ ਉਤਰਸਿ ਪਾਰੀ ॥ ੪ ॥

ਹੇ ਭਗਵਾਨ ! ਭਾਵੇਂ ਕਾਂਸ਼ੀ ਵਿਚ ਭੀ ਵਸੀਏ ਤਾਂ ਭੀ ਓਛੀ—ਤੁਛ ਭਗਤੀ ਕਰਕੇ ਮਨੁਖ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਉੱਤਰ ਸਕਦਾ ਹੈ ? ਮੇਰੇ ਵਿਚ ਤਾਂ ਪੂਰਨ ਭਗਤੀ ਹੈ ਮੈਂ ਭਾਵੇਂ ਕਿਥਾਂਹੀ ਮਰਾਂ, ਮੈਂ ਮੋਖਸ਼ ਰੂਪ ਹਾਂ। ਕਿਉਂਕਿ ਪੂਰਨ ਭਗਤੀ ਵਾਲਾ ਮਨੁਖ ਭਾਵੇਂ ਕੋਠਿਆਂ, ਮੰਜਿਆਂ ਉਤੇ, ਕੱਲਰ ਵਾਲੀ ਭੂਮੀ ਤੇ ਚਾਹੇ ਮਗਹਰ ਵਿਚ ਮਰੇ ਉਹ ਮੋਖ ਰੂਪ ਹੈ। ਉਸ ਵਾਸਤੇ ਦੇਸ ਕਾਲ ਵਸਤੂ ਦੀ ਕੋਈ ਲੋੜ ਨਹੀਂ। ਹਾਂ ! ਜੋਗ ਅਭਿਆਸੀ ਮਨੁਖ ਵਾਸਤੇ ਚੰਗੀ ਧਰਤੀ ਅਤੇ ਕਾਲ ਦੀ ਲੋੜ ਹੁੰਦੀ ਹੈ। ਜੈਸਾ ਕਿ—

ਮਹਾਂ ਭਾਰਥ ਦੇ ਜੁਧ ਸਮੇਂ ਅਰਜਨ ਦਾ ਮਾਰਿਆ ਹੋਇਆ ਬਾਣ ਭੀਸ਼ਮ ਪਿਤ ਲੱਗਾ ਤਾਂ ਉਸ ਵੇਲੇ ਭੀਸ਼ਮ ਪਿਤਾਮਾ ਨੂੰ ਚੁਕ ਕੇ ਘਰ ਲਿਆਉਣ ਲੱਗੇ ਤਾਂ ਭੀਸ਼ਮ ਪਿਤਾਮਾ ਨੇ ਕਿਹਾ ਇਹ ਸੂਰਬੀਰਾਂ ਦਾ ਕੰਮ ਨਹੀਂ। ਰਣਭੂਮੀ ਨੂੰ ਛੱਡ ਕੇ ਜਿਹੜਾ ਘਰ ਜਾਣਾ ਹੈ, ਇਹ ਕਾਇਰਾਂ ਦਾ ਕੰਮ ਹੈ। ਯਥਾ—

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ ॥

[ਮਾਰੂ ਕਬੀਰ ਪੰਨਾ ੧੧੦੫

ਤਥਾ—ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਣ ਮੈ ਤਬ ਜੂਝ ਮਰੋਂ ॥

ਹੇ ਅਰਜਨ! ਤੂੰ ਮੈਨੂੰ ਸੇਜਾ ਦੇ ਮੈਂ ਇਥੇ ਹੀ ਲੰਮਾ ਪੈਣਾ ਹੈ, ਤਾਂ ਅਰਜਨ ਨੇ ਆਪਣੇ ਸੂਰਮੇ ਨੂੰ ਹੁਕਮ ਦਿੱਤਾ, ਘਰੋਂ ਜਾ ਕੇ ਪਲੰਘ ਲਿਆ, ਤਾਂ ਭੀਸ਼ਮ ਪਿਤਾਮਾ ਨੇ ਕਿਹਾ ਪਲੰਘ ਦੀ ਕੋਈ ਲੋੜ ਨਹੀਂ, ਤੂੰ ਮੈਨੂੰ ਬਾਣਾਂ ਦੀ ਸੇਜਾ ਦੇ। ਉਸ ਵੇਲੇ ਅਰਜਨ ਨੇ ਬਾਣਾਂ ਨਾਲ ਬਾਣ ਜੋੜਕੇ ਰਣ ਭੂਮਿਕਾ ਵਿਚ ਸੇਜਾ ਬਣਾ ਦਿਤੀ। ਉਸ ਉਤੇ ਜੋਗਾ ਅਭਿਆਸੀ ਭੀਸ਼ਮ ਪਿਤਾਮਾ ਜੀ ਛੇ ਮਹੀਨੇ ਪ੍ਰਾਣਾਯਾਮ ਵਿਚ ਟਿਕੇ ਰਹੇ, ਕਿਉਂਕਿ ਉਸ ਵੇਲੇ ਸੂਰਜ ਦਖਨਾਇਣ ਸੀ। ਜਦ ਪੋਹ ਦੀ ੯ ਨੂੰ ਸੂਰਜ ਉਤਰਾਇਣ ਹੋਇਆ ਤਾਂ ਭੀਸ਼ਮ ਪਿਤਾਮਾ ਨੇ ਆਪਣੇ ਪ੍ਰਾਨ ਤਿਆਗੇ। ਦਖਨਾਇਣ ਸੂਰਜ ਵਿਚ ਪ੍ਰਾਣਯਾਮੀ ਆਪਣੇ ਪ੍ਰਾਣਾਂ ਨੂੰ ਨਹੀਂ ਤਿਆਗਦੇ।

## ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥
## ਮੂਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥

ਕਬੀਰ ਜੀ ਕਹਿੰਦੇ ਹਨ ਦੇਵਤਿਆਂ ਦੇ ਗੁਰੂ ਬ੍ਰਹਸਪਤਿ ਜੀ ਨਾਮ ਦੇ ਪ੍ਰਤਾਪ ਕਹੁ=ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਜਿਸ ਨਾਮ ਨਾਲ ਇੰਦਰ ਦੀਆਂ ਹਜ਼ਾਰ ਭਗਾਂ ਨੂੰ ਹਟਾ ਕੇ ਹਜ਼ਾਰ ਨੇਤਰ ਕਰ ਦਿਤੇ ਸਨ। ਫਿਰ ਜਿਸ ਨਾਮ ਨੂੰ ਮੇਰੇ ਗੁਰੂ ਰਾਮਾਨੰਦ ਜੀ ਵੀ ਜਾਣਦੇ ਹਨ। ਗਜਿ= ਗਣੇਸ਼ ਅਤੇ ਸ਼ਿਵ ਆਦਿ ਸਭ ਕੋਈ ਜਾਣਦੇ ਹਨ। ਉਸੇ ਸ੍ਰੀ ਰਾਮ ਨੂੰ ਉਚਾਰਨ ਕਰਦਾ ਹੋਇਆ ਜੇ ਮੈਂ ਕਬੀਰ ਮਰਿਆ ਤਾਂ ਫਿਰ ਕਿਵੇਂ ਬੇ ਗਤਾ ਜਾਵਾਂਗਾ ?

## ਸਾਖੀ–ਗਣੇਸ਼ ਜੀ ਦੀ

ਇਕ ਸਮੇਂ ਦੇਵਤਿਆਂ ਦਾ ਆਪਸ ਵਿਚ ਵਿਵਾਦ ਹੋ ਗਿਆ। ਇਕ ਕਹੇ ਮੈਂ ਸਭ ਤੋਂ ਵੱਡਾ ਹਾਂ, ਦੂਜਾ ਕਹੇ ਮੈਂ ਵੱਡਾ ਹਾਂ ਅਤੇ ਤੀਜਾ ਕਹੇ ਮੈਂ ਵੱਡਾ ਹਾਂ। ਇਕ ਨੇ ਕਿਹਾ ਜਿਵੇਂ ਸ਼ਿਵ ਜੀ ਕਹਿਣ ਉਸ ਅਨੁਸਾਰ ਚਲੋ। ਸਰਬ ਸੰਮਤੀ ਅਨੁਸਾਰ ਜਦ ਸ਼ਿਵਾਂ ਪਾਸ ਆਏ ਤੇ ਪ੍ਰਾਰਥਨਾ ਕੀਤੀ ਤਾਂ ਸ਼ਿਵ ਜੀ ਨੇ ਕਿਹਾ ਜੋ ਤ੍ਰਿਲੋਕੀ ਦੀ ਪ੍ਰਕਰਮਾ ਪਹਿਲੇ ਕਰ ਆਵੇ, ਓਹੀ ਦੇਵਤਾ ਜਗਤ ਦਾ ਪੂਜਨੀਕ ਹੋਵੇਗਾ। ਇਹ ਗੱਲ ਸੁਣ ਕੇ ਸਭ ਦੇਵਤੇ ਆਪੋ ਆਪਣੇ ਵਾਹਨਾਂ ਪਰ ਅਸਵਾਰ ਹੋ ਕੇ ਤੁਰ ਪਏ ਤੇ ਰਾਹ ਵਿਚ ਆਪੋ ਆਪਣੀਆਂ ਨਿਸ਼ਾਨੀਆਂ ਕੋਈ ਸਰ੍ਹੋਂ ਤੇ ਕੋਈ ਤਿਲ ਆਦਿਕ ਸੁਟਦੇ ਗਏ। ਗਣੇਸ਼ ਵੀ ਗਿਆ, ਪਰ ਇਹ ਆਪਣੀ ਅਸਮ੍ਰਥਾ ਦੇਖ ਕੇ ਅੱਧ ਵਿਚਕਾਰੋਂ ਮੁੜ ਆਇਆ। ਸ਼ਿਵਜੀ ਤਾਂ ਸਮਾਧੀ ਵਿਚ ਇਸਥਿਤ ਸਨ ਤੇ ਮਾਤਾ ਪਾਰਬਤੀ ਪਾਸ ਬੈਠੀ ਸੀ। ਉਸ ਦੇ ਚਰਨੀਂ ਆ ਪਿਆ ਤੇ ਬੇਨਤੀ ਕੀਤੀ ਹੇ ਮਾਤਾ! ਮੇਰੀ ਲੱਜਿਆ ਤੈਨੂੰ ਹੈ। ਮੇਰਾ ਖਿਆਲ ਤੁਸਾਂ ਨੇ ਕਰਨਾ ਹੈ। ਹੋਰ ਸਾਰੇ ਅਗੇ ਅਗੇ ਦੌੜ ਗਏ ਹਨ, ਮੈਂ ਪਿਛੇ ਰਹਿ ਗਿਆ ਸੀ ਅੱਧ ਵਿਚਕਾਰੋਂ ਮੁੜ ਆਇਆ ਹਾਂ। ਉਸ ਵੇਲੇ ਮਾਤਾ ਨੇ ਸ਼ਰਨ ਵਿਚ ਆਇਆ ਸਮਝ ਕੇ ਰਾਮ ਨਾਮ ਲਿਖ ਦਿਤਾ ਤੇ ਕਿਹਾ ਹੇ ਪੁਤਰ!

ਤੂੰ ਆਪਣੇ ਵਾਹਨ ਤੇ ਬੈਠ ਕੇ ਏਸੇ ਨਾਮ ਨੂੰ ਜਪੀ ਜਾ ਤੇ ਏਸੇ ਦੀ ਪ੍ਰਕਰਮਾ ਕੀਤੀ ਜਾ, ਨਾਲ ਚਾਵਲ ਸੁੱਟਦਾ ਜਾ। ਗਣੇਸ਼ ਨੇ ਓਸੇ ਤਰ੍ਹਾਂ ਕੀਤਾ। ਇਸ ਗੱਲ ਦਾ ਇਹ ਅਸਰ ਹੋਇਆ ਕਿ ਜਿਹੜੇ ਦੇਵਤੇ ਪ੍ਰਕਰਮਾ ਨੂੰ ਤੁਰੇ ਹੋਏ ਸਨ ਉਨ੍ਹਾਂ ਨੇ ਕੀ ਤੱਕਿਆ ਕਿ ਗਣੇਸ਼ ਦਾ ਵਾਹਨ ਜੋ ਚੂਹਾ ਹੈ ਉਸ ਦੇ ਪੈਰ ਅਗੇ ਲੱਗੇ ਹੋਏ ਹਨ ਤੇ ਚਾਵਲਾਂ ਦੀ ਨਿਸ਼ਾਨੀ ਭੀ ਹੈ। ਵਿਚਾਰਿਆ ਕਿ ਗਣੇਸ਼ ਜੀ ਸਭ ਤੋਂ ਅਗੇ ਜਾ ਰਹੇ ਹਨ। ਜਦ ਸਾਰੇ ਦੇਵਤੇ ਪ੍ਰਕਰਮਾ ਕਰਕੇ ਆਏ ਗਣੇਸ਼ ਜੀ ਸਭ ਤੋਂ ਪਹਿਲੇ ਬੈਠੇ ਸਨ। ਸ਼ਿਵਾਂ ਨੇ ਸਮਾਧੀ ਤੋਂ ਉੱਠ ਕੇ ਕੀ ਦੇਖਿਆ ਕਿ ਗਣੇਸ਼ ਜੀ ਸਭ ਤੋਂ ਪਹਿਲਾਂ ਪ੍ਰਕਰਮਾ ਕਰ ਆਏ ਹਨ। ਉਸ ਵੇਲੇ ਗਣੇਸ਼ ਸਭ ਦਾ ਪੂਜਯ ਬਣਾ ਦਿਤਾ। ਇਹ ਸਾਖੀ ਸ਼ਿਵ ਸੰਘਤਾ ਗ੍ਰੰਥ ਵਿਚ ਲਿਖੀ ਹੋਈ ਹੈ।

ਅਥਵਾ :- ਗਜਿ=ਗਣੇਸ਼ ਦੇ ਗੁਰੂ ਸ਼ਿਵ ਜੀ ਚੰਗੀ ਤਰ੍ਹਾਂ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ ਜਿਨ੍ਹਾਂ ਨੇ ਤ੍ਰਿਲੋਕੀ ਦੀ ਰਖਿਆ ਵਾਸਤੇ ਸਮੁੰਦਰ ਵਿਚੋਂ ਨਿਕਲੀ ਹੋਈ ਵਿਹੁ ਨੂੰ ਰਾਮ ਨਾਮ ਕਹਿ ਕੇ ਕੰਠ ਵਿਚ ਪਚਾ ਲੀਤਾ ਹੈ।

ਵਾ:-ਇਸ ਗੱਲ ਨੂੰ ਸਭ ਕੋਈ ਜਾਣਦਾ ਹੈ ਕਿ ਜਿਹੜਾ ਗੁਰਾਂ ਦੁਆਰੇ ਪਰਮੇਸ਼ਰ ਨਾਮ ਨੂੰ ਗਜਿ=ਉਚਾਰਦਾ ਹੈ ਉਹ ਸ਼ਿਵ=ਕਲਿਆਨ ਨੂੰ ਪ੍ਰਾਪਤ ਹੁੰਦਾ ਹੈ ਅਤੇ ਸ੍ਰੀ ਰਾਮ ਦੇ ਨਾਮ ਨੂੰ ਉਚਾਰ ਕੇ ਮੁਆ-ਵਿਦੇਹ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ ॥੫॥੧੫॥

## ਗਉੜੀ ਕਬੀਰ ਜੀ ॥

ਉਥਾਨਕਾ-ਉਮਰਾ ਪੂਰੀ ਹੋਣ ਤੇ ਇਕ ਰਾਜਾ ਮਿਰਤੂ ਹੋ ਗਿਆ। ਕਬੀਰ ਜੀ ਨਾਲ ਗਏ। ਜਿਸ ਵੇਲੇ ਮਸਾਣ ਭੂਮਿਕਾ ਵਿਚ ਸਸਕਾਰ ਕਰਕੇ ਸਭ ਲੋਕ ਇਕੱਠੇ ਹੋ ਕੇ ਬੈਠੇ ਤਾਂ ਕਬੀਰ ਜੀ ਵੈਰਾਗ ਜਨਕ ਉਪਦੇਸ਼ ਦਿੰਦੇ ਹਨ-

**ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੧॥**

ਚੰਦਨ ਆਦਿਕ ਸੁਗੰਧੀਆਂ ਨੂੰ ਚੁਆ ਕੇ ਜਿਸ ਰਾਜਾ ਦੇ ਅੰਗਾਂ ਪਰ ਮਲਦੇ ਸੀ, ਉਹ ਤਨੁ-ਸਰੀਰ ਹੁਣ ਕਾਠ=ਲੱਕੜੀਆਂ ਦੇ ਨਾਲ ਸੜ ਰਿਹਾ ਹੈ ॥੧॥

**ਇਸੁ ਤਨ ਧਨ ਕੀ ਕਵਨ ਬਡਾਈ ॥**
**ਧਰਨਿ ਪਰੈ ਉਰਵਾਰਿ ਨ ਜਾਈ ॥ ੧ ॥ ਰਹਾਉ ॥**

ਇਸ ਤਨ ਧਨ ਦੀ ਕੀ ਵਡਿਆਈ ਹੈ। ਧਨ ਧਰਤੀ ਵਿਚ ਦਬਿਆ ਪਿਆ ਰਹਿੰਦਾ ਹੈ ਅਤੇ ਅਸਥੂਲ ਸਰੀਰ ਨੇ ਭੀ ਉਰਵਾਰਿ=ਇਥੇ ਰਹਿਣਾ ਹੈ। ਪਰਲੋਕ ਵਿਚ ਦੋਹਾਂ ਨੇ ਨਾਲ ਨਹੀਂ ਜਾਣਾ ॥੧॥ਰਹਾਉ॥

**ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ।੨**

ਜਿਹੜੇ ਪੁਰਸ਼ ਰਾਤੀ ਸੁਤੇ ਰਹਿੰਦੇ ਹਨ ਅਤੇ ਦਿਨੇ ਉੱਠ ਕੇ ਕੰਮ ਕਰਦੇ ਰਹਿੰਦੇ ਹਨ, ਉਹ ਮਨੁਖ ਇਕ ਖਿਨ ਭਰ ਭੀ ਹਰੀ ਦਾ ਨਾਮ ਨਹੀਂ ਲੈਂਦੇ ॥੨॥

**ਹਾਥਿਤ ਡੋਰ ਮੁਖਿ ਖਾਇਓ ਤੰਬੋਰ ॥ ਮਰਣੀ ਬਾਰ ਕਸਿ ਬਾਧਿਓ ਚੋਰ ॥੩॥**

ਹੁਣ ਤਾਂ ਹਾਥਿਤ=ਹੱਥ ਵਿਚ ਬੁਲਬੁਲਾਂ, ਘੋੜਿਆਂ ਅਤੇ ਬਾਜਾਂ ਦੀਆਂ ਡੋਰਾਂ ਫੜ ਕੇ ਸ਼ਿਕਾਰ ਖੇਡਦੇ ਹਨ। ਵਾ :-ਹੱਥਾਂ ਵਿਚ ਡੋਰ ਫੜ ਕੇ ਗੁਡੀਆਂ ਉਡਾਂਦੇ ਹਨ ਅਤੇ ਮੂੰਹ ਵਿਚ ਤੰਬੋਰ=ਪਾਨ ਖਾਂਦੇ ਹਨ। ਵਾ :-ਮੰਗਣ ਵਾਸਤੇ ਹੱਥ ਤਡੋਰ=ਤਡਦੇ ਹਨ ਤੇ ਮੂੰਹ ਵਿਚ ਪਾਨ ਖਾਂਦੇ ਹਨ। ਮਰਦੀ ਵਾਰੀ ਉਨ੍ਹਾਂ ਨੂੰ ਜਮਦੂਤ ਕਸਿ=ਖਿੱਚ ਕੇ ਚੋਰ ਵਾਂਗੂੰ ਬੰਨ੍ਹਦੇ ਹਨ।

ਯਥਾ-ਹਰਿ ਕਾ ਨਾਮੁ ਜਿਨਿ ਮਨਿ ਨ ਅਰਾਧਾ। ਚੋਰ ਕੀ ਨਿਆਈ ਜਮਪੁਰਿ ਬਾਧਾ॥

[ਗਉੜੀ ਮ: ੫ ਪੰਨਾ ੨੪੦

ਵਾ :-ਉਹ ਚੋਰ ਮਰਨ ਵੇਲੇ ਖਿੱਚ ਕੇ ਬੱਧਾ ਜਾਂਦਾਂ ਹੈ॥ ੩॥

ਯਥਾ-ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥

[ਧਨਾਸਰੀ ਮ: ੧ ਪੰਨਾ ੬੬੨

**ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ॥ ਰਾਮੈ ਰਾਮ ਰਮਤ ਸੁਖੁ ਪਾਵੈ॥੪॥**

ਜੋ ਮਨੁਖ ਗੁਰਾਂ ਦੀ ਸਿਖਿਆ ਵਿਚ ਰਸ ਕੇ ਰਸਿ=ਪ੍ਰੇਮ ਨਾਲ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ ਬਾਣੀ ਦੁਆਰਾ ਅਤੇ ਰਾਮ ਹੀ ਰਾਮ ਨੂੰ ਮਨ ਕਰਕੇ ਰਮਦਾ ਹੈ ਉਹ ਆਤਮ ਸੁਖ ਨੂੰ ਪਾਂਦਾ ਹੈ॥ ੪॥

**ਕਿਰਪਾ ਕਰਿ ਕੈ ਨਾਮੁ ਦ੍ਰਿੜਾਈ॥ ਹਰਿ ਹਰਿ ਬਾਸੁ ਸੁਗੰਧ ਬਸਾਈ॥੫॥**

ਪੂਰਨ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਿਨ੍ਹਾਂ ਨੂੰ ਸਤਿਨਾਮੁ ਦੀ ਸਿਖਿਆ ਦ੍ਰਿੜ੍ਹ ਕਰਾਈ ਹੈ, ਉਨ੍ਹਾਂ ਮਨੁਖਾਂ ਨੇ ਆਪਣੇ ਦਿਲ ਅੰਦਰ ਹਰਿ ਹਰਿ ਦੀ ਭਗਤੀ ਰੂਪੀ ਸੁਗੰਧੀ ਦੀ ਸਰੇਸ਼ਟ ਵਾਸ਼ਨਾ ਵਸਾਈ ਹੈ।

ਅਥਵਾ :-ਦੁਨਿਆਵੀ ਹਰਿ=ਤਮਾਮ ਵਾਸ਼ਨਾਂ ਹਰਿ=ਦੂਰ ਕਰ ਕੇ ਭਗਤੀ ਰੂਪੀ ਸੁਗੰਧੀ ਵਸਾਈ ਹੈ॥੫॥

**ਕਹਤ ਕਬੀਰ ਚੇਤਿ ਰੇ ਅੰਧਾ॥ ਸਤਿ ਰਾਮੁ ਝੂਠਾ ਸਭੁ ਧੰਧਾ॥੬॥੧੯॥**

ਕਬੀਰ ਜੀ ਕਹਿੰਦੇ ਹਨ-ਹੇ ਅੰਨ੍ਹੇ ਜੀਵ! ਤੂੰ ਪਰਮਾਤਮਾ ਨੂੰ ਯਾਦ ਕਰ। ਉਹ ਰਾਮ ਪ੍ਰਮਾਤਮਾ ਹੀ ਇਕ ਸੱਚਾ ਹੈ, ਹੋਰ ਸਭ ਧੰਦੇ ਝੂਠੇ ਹਨ॥੬॥੧੯॥

**ਗਉੜੀ ਕਬੀਰ ਜੀ ਤਿਪਦੇ ਚਾਰ ਤੁਕੇ॥**

੨

ਚਾਰ ਤੁਕੇ ਦੇ ਹੇਠਾਂ ਜੋ ਦੁੱਕਾ ਹੈ ਉਸ ਦਾ ਭਾਵ ਇਹ ਹੈ ਕਿ ਚਾਰ ਤੁਕਾਂ ਵਾਲੇ ਦੋ ਸ਼ਬਦ ਆਉਣਗੇ। ਇਕ ਤਿਪਦੇ ਦੀ ਸ਼ਕਲ ਭਾਵ ਤਿੰਨ ਪਦਿਆਂ ਦਾ ਸ਼ਬਦ ਆਵੇਗਾ। ਦੂਜਾ ਚਾਰ **ਪਦਿਆਂ ਵਾਲਾ ਸ਼ਬਦ ਆਵੇਗਾ।**

ਇਸ ਸ਼ਬਦ ਦੁਆਰੇ ਨਾਮ ਦੀ ਵਡਿਆਈ ਦੱਸਦੇ ਹਨ।

## ਜਮ ਤੇ ਉਲਟਿ ਭਏ ਹੈ ਰਾਮ ॥

ਜੋ ਵਾਹਿਗੁਰੂ ਦਾ ਭਜਨ ਕਰਦੇ ਹਨ, ਉਨ੍ਹਾਂ ਲਈ ਜਮਾਂ ਤੋਂ ਉਲਟ ਕੇ ਰਾਮ ਗਣ ਹੋਏ ਹਨ। ਜਿਵੇਂ ਸੰਤਾਂ ਦੀ ਕਿਰਪਾ ਕਰਕੇ 'ਅਜਾਮਲ' ਨੂੰ ਪਹਿਲੇ ਜਮ ਫੜਨ ਆਏ ਸੀ ਫਿਰ ਰਾਮਗਣਾਂ ਨੇ ਉਨ੍ਹਾਂ ਨੂੰ ਮਾਰ ਕੇ ਕੱਢ ਦਿੱਤਾ ਤੇ ਰਾਮ ਗਣ ਆਪ ਹੀ ਅਜਾਮਲ ਨੂੰ ਲੈ ਗਏ ਸਨ। ਯਥਾ-

ਪਤਿਤ ਅਜਾਮਲ ਪਾਪ ਕਰ ਜਾਇ ਕਲਾਵਤਣੀ ਦੇ ਰਹਿਆ ॥
ਗੁਰ ਤੇ ਬੇਮੁਖ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ ॥
ਬਿਰਥਾ ਜਨਮ ਗਵਾਇਅਨੁ ਭਵਜਲ ਅੰਦਰ ਫਿਰਦਾ ਵਹਿਆ ॥
ਛਿਅ ਪੁਤ ਜਾਏ ਵੇਸਵਾ ਪਾਪਾਂ ਦੇ ਫਲ ਇਛੇ ਲਹਿਆ ॥
ਪੁਤੁ ਉਪੰਨਾ ਸੱਤਵਾਂ ਨਾਉਂ ਧਰਨ ਨੋਂ ਚਿਤ ਉਮਹਿਆ ॥
ਗੁਰੂ ਦੁਆਰੈ ਜਾਇ ਕੈ ਗੁਰਮੁਖ ਨਾਉਂ 'ਨਰਾਇਣ' ਕਹਿਆ ॥
ਅੰਤ ਕਾਲ ਜਮਦੂਤ ਵੇਖ ਪੁਤ ਨਾਰਾਇਣ ਬੋਲੈ ਛਹਿਆ ॥
ਜਮ ਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮਡੰਡ ਨ ਸਹਿਆ ॥
ਨਾਇ ਲਏ ਦੁਖ ਡੇਰਾ ਢਹਿਆ ॥੨੦॥ [ਭਾਈ ਗੁਰਦਾਸ ਜੀ, ਵਾਰ ੧੦

## ਦੂਖ ਬਿਨਸੇ ਸੁਖ ਕੀਓ ਬਿਸਰਾਮ ॥

ਇਸ ਲਈ ਉਨ੍ਹਾਂ ਦੇ ਸਰੀਰਕ ਦੁਖ ਅਤੇ ਜਮ ਮਾਰਗ ਦੇ ਦੁਖ ਨਸ਼ਟ ਹੋ ਗਏ ਹਨ ਅਤੇ ਉਹ ਸੁਖਾਂ ਵਿਚ ਅਰਾਮ ਕਰਦੇ ਹਨ।

## ਬੈਰੀ ਉਲਟਿ ਭਏ ਹੈ ਮੀਤਾ ॥

ਨਾਮ ਦੇ ਪ੍ਰਤਾਪ ਕਰਕੇ ਅਨਾਦੀ ਵੈਰ ਵਾਲੇ ਵੈਰੀ ਕਾਮ ਕ੍ਰੋਧ ਆਦਿਕ ਉਲਟ ਕੇ ਮਿੱਤਰ ਹੋ ਗਏ ਹਨ।

## ਸਾਕਤ ਉਲਟਿ ਸੁਜਨ ਭਏ ਚੀਤਾ ॥੧॥

ਪ੍ਰਤੱਖ ਦੁਸ਼ਟ ਆਦਮੀ ਭੀ ਉਲਟ ਕੇ ਸਰੇਸ਼ਟ ਚਿਤ ਵਾਲੇ ਹੋ ਗਏ ਹਨ ॥੧॥

## ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥
## ਸਾਂਤਿ ਭਈ ਜਬ ਗੋਬਿਦੁ ਜਾਨਿਆ ॥੧॥ਰਹਾਉ॥

ਹੁਣ ਮੈਂ ਭੀ ਨਾਮ ਸਿਮਰਨ ਕਰਕੇ ਸਭ ਤਰ੍ਹਾਂ ਦਾ ਕੁਸਲ–ਸੁਖ ਅਨੰਦ ਮੰਨਿਆਂ ਹੈ। ਜਦ ਤੋਂ ਗੋਬਿੰਦ ਨੂੰ ਜਾਣਿਆ ਹੈ ਤਦ ਤੋਂ ਸ਼ਾਂਤੀ ਪ੍ਰਾਪਤੀ ਹੋਈ ਹੈ ॥੧॥ਰਹਾਉ॥

(ਪੰਨਾ ੩੨੭)

**ਤਨ ਮਹਿ ਹੋਤੀ ਕੋਟਿ ਉਪਾਧਿ ॥ ਉਲਟਿ ਭਈ ਸੁਖ ਸਹਜਿ ਸਮਾਧਿ ॥**

ਇਸ ਸਰੀਰ ਵਿਚ ਪਹਿਲਾਂ ਕ੍ਰੋੜਾਂ ਉਪਾਧਿ=ਬੀਮਾਰੀਆਂ, ਤਕਲੀਫਾਂ ਸਨ। ਉਹ ਵੀ ਉਲਟ ਕੇ ਸਹਜਿ ਸਮਾਧਿ=ਨਿਰਵਿਕਲਪ ਸਮਾਧੀ ਦੇ ਅਨੰਦ ਵਾਂਗੂੰ ਸੁਖ ਰੂਪ ਹੋ ਗਈਆਂ ਹਨ।

**ਆਪੁ ਪਛਾਨੈ ਆਪੈ ਆਪ ॥ ਰੋਗੁ ਨ ਬਿਆਪੈ ਤੀਨੌ ਤਾਪ ॥੨॥**

ਅਭੇਦ ਚਿੰਤਨ ਦੁਆਰਾ ਆਪਣੇ ਸ਼ੁਧ ਅੰਤਹਕਰਣ ਨਾਲ ਆਪਣੇ ਸ੍ਵੈ ਸਰੂਪ ਨੂੰ ਪਛਾਣੇ। ਵਾ:-ਆਪਣੇ ਗੁਰਾਂ ਪਾਸ ਆ ਕੇ ਆਪਣੇ ਪ੍ਰੇਮ ਭਾਵ ਦੁਆਰਾ ਆਪਣਾ ਮਨ ਇਕਾਗਰ ਕਰਨਾ ਪਛਾਣੇ, ਤਾਂ ਆਧ, ਬਿਆਧ, ਉਪਾਧ ਰੂਪ ਤਿੰਨਾਂ ਤਾਪਾਂ ਵਿਚੋਂ ਕੋਈ ਤਾਪ ਨਹੀਂ ਵਿਆਪਦਾ ॥੨॥

**ਅਬ ਮਨੁ ਉਲਟਿ ਸਨਾਤਨੁ ਹੂਆ ॥ ਤਬ ਜਾਨਿਆ ਜਬ ਜੀਵਤ ਮੂਆ ॥**

ਹੁਣ ਮੇਰਾ ਮਨ ਸੰਸਾਰਕ ਪਦਾਰਥਾਂ ਵਲੋਂ ਉਲਟ ਕੇ ਸਨਾਤਨੁ=ਆਦਿ ਰੂਪ ਭਾਵ ਬ੍ਰਹਮ ਸਰੂਪ ਹੋ ਗਿਆ ਹੈ। ਏਸ ਅਨੰਦ ਨੂੰ ਤਦ ਜਾਣਿਆਂ ਜਦ ਜੀਵਤ ਭਾਵ ਤੋਂ ਮਰ ਗਿਆ।

**ਕਹੁ ਕਬੀਰ ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ ਨ ਅਵਰ ਡਰਾਵਉ ॥੩॥੧੭**

ਕਬੀਰ ਜੀ ਕਹਿੰਦੇ ਹਨ-ਹੁਣ ਮੈਂ ਸਹਿਜ ਸੁਖਿ=ਆਤਮ ਸੁਖ ਵਿਚ, ਅਥਵਾ :-ਸਹਜੇ ਹੀ ਸੁਖ ਸਰੂਪ ਪਰਮਾਤਮਾ ਵਿਚ ਸਮਾ ਗਿਆ ਹਾਂ। ਇਸ ਲਈ ਨਾ ਆਪ ਡਰਦਾ ਹਾਂ ਨਾ ਕਿਸੇ ਹੋਰ ਨੂੰ ਡਰਾਉਂਦਾ ਹਾਂ ॥੩॥੧੭॥

ਯਥਾ-ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥

ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ [ਸਲੋਕ ਮ: ੯, ਪੰਨਾ ੧੪੨੭

**ਗਉੜੀ ਕਬੀਰ ਜੀ ॥ ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥**

ਪ੍ਰਸ਼ਨ-ਬ੍ਰਹਮ ਗਿਆਨੀ ਦਾ ਸਰੀਰ ਮਰ ਜਾਵੇ ਤਾਂ ਉਸ ਦਾ ਜੀਅ ਕਿਹੜੇ ਘਰ ਵਿਚ ਜਾਂਦਾ ਹੈ? ਤੇ ਅਗਿਆਨੀ ਦਾ ਸਰੀਰ ਮਰ ਜਾਵੇ ਤਾਂ ਉਸ ਦਾ ਜੀਅ ਕਿਹੜੇ ਘਰ ਵਿਚ ਜਾਂਦਾ ਹੈ?

ਉੱਤਰ-

**ਸਬਦਿ ਅਤੀਤਿ ਅਨਾਹਦਿ ਰਾਤਾ ॥**

ਬ੍ਰਹਮ ਗਿਆਨੀ ਦਾ ਜੀਵਾਤਮਾ ਅਤੀਤਿ=ਤਿੰਨਾਂ ਗੁਣਾਂ ਤੋਂ ਰਹਿਤ ਅਨਾਹਦਿ=ਇਕ ਰਸ ਸਬਦਿ=ਬ੍ਰਹਮ ਵਿਚ ਤਦਾਕਾਰ ਹੁੰਦਾ ਹੈ। ਵਾ:-ਸ਼ਬਦ, ਸਪਰਸ਼, ਰੂਪ, ਰਸ, ਗੰਧ ਤੋਂ ਰਹਿਤ ਅਤੇ ਹੱਦ ਤੋਂ ਰਹਿਤ ਜੋ ਅਕਾਲ ਪੁਰਖ ਹੈ ਉਸ ਵਿਚ ਤਦਾਕਾਰ ਹੁੰਦਾ ਹੈ ਤੇ ਅਗਿਆਨੀ ਦਾ ਜੀਵ-ਆਤਮਾ ਗੁਰ ਸ਼ਬਦ ਤੋਂ ਰਹਿਤ ਹੋਣ ਕਰ ਕੇ ਇਕ ਰਸ ਸਬਦਿ=ਸੰਸਾਰ ਅਰਥਾਤ ਜੂਨੀਆਂ ਦੇ ਭੋਗਣ ਵਿਚ ਤਦਾਕਾਰ ਹੁੰਦਾ ਹੈ।

## ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥
## ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥

ਜਿਸਨੇ ਰਾਮ ਨੂੰ ਜਾਨਿਆਂ ਹੈ ਤਿਸਨੇ ਉਸ ਵਾਹਿਗੁਰੂ ਦੇ ਅਨੰਦ ਨੂੰ ਪਛਾਨਿਆਂ ਹੈ। ਉਹ ਅਨੰਦ ਐਸੇ ਅਕਹਿ ਹੈ ਜਿਵੇਂ ਗੂੰਗੇ ਦਾ ਸ਼ੱਕਰ ਖਾਣ ਉੱਪਰ ਮਨ ਮੰਨਿਆਂ ਜਾਂਦਾ ਹੈ ਤੇ ਉਸ ਪਾਸੋਂ ਪੁਛੀਏ ਤਾਂ ਉਹ ਅਨੰਦ ਕਹਿ ਨਹੀਂ ਸਕਦਾ, ਕੱਛਾਂ ਹੀ ਮਾਰਦਾ ਰਹਿੰਦਾ ਹੈ।

ਯਥਾ–ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥
[ਸੋਰਠ ਭਗਤ ਭੀਖਨ ਪੰਨਾ ੬੫੯

ਪ੍ਰਸ਼ਨ–ਉਸ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਕਿਹੜਾ ਹੈ ?

ਉੱਤਰ–ਉਸ ਦੀ ਪ੍ਰਾਪਤੀ ਦੇ ਦੋ ਰਸਤੇ ਹਨ, ਇਕ ਹਠ ਜੋਗ ਤੇ ਦੂਜਾ ਰਾਜ ਜੋਗ ਹੈ।

ਪਹਿਲੇ ਹਠ ਜੋਗ ਦੀ ਰੀਤੀ ਦਸਦੇ ਹਨ :–

## ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ਰਹਾਉ॥

ਬਨਵਾਰੀ=ਬਜੰਤੀ ਮਾਲਾ* ਵਾਲੇ ਜੋ ਕ੍ਰਿਸ਼ਨ ਜੀ ਹਨ ਉਨ੍ਹਾਂ ਨੇ ਗੀਤਾ ਵਿਚ ਅਰਜਨ ਪ੍ਰਤੀ ਐਸਾ ਗਿਆਨ ਕਥਨ ਕੀਤਾ ਹੈ। ਮਨ ਰੇ=ਹੇ ਪਿਆਰੇ ਅਰਜਨ ! ਸੁਖਮਨਾ ਨਾੜੀ ਦੁਆਰਾ ਸੁਆਸਾਂ ਨੂੰ ਦਸਵੇਂ ਦੁਆਰ ਦ੍ਰਿੜ੍ਹ ਕਰ।

ਦੂਜਾ ਅਰਥ :–ਰਾਜ ਜੋਗ ਦੀ ਰੀਤੀ ਅਨੁਸਾਰ ਕਥਨ ਕਰਦੇ ਹਨ–

ਬਨਵਾਰੀ=ਸੰਸਾਰ ਬਨ ਦਾ ਮਾਲੀ ਜੋ ਪਰਮਾਤਮਾ ਹੈ ਉਸ ਨੇ ਬੇਦਾਂ ਵਿਚ ਐਸਾ ਗਿਆਨ ਕਥਨ ਕੀਤਾ ਹੈ ਕਿ ਪੌਣ ਦੀ ਨਿਆਈਂ ਜੋ ਚੰਚਲ ਮਨ ਹੈ ਇਸ ਨੂੰ ਸੁਖਮਨੀ ਨਾਰੀ=ਮਨ ਨੂੰ ਸੁਖ ਦੇਣ ਵਾਲੀ ਨਾਰੀ ਜੋ ਭਗਤੀ ਹੈ ਉਸ ਵਿਚ ਇਸਥਿਤ ਕਰ। ਲੇਕਿਨ ਇਨ੍ਹਾਂ ਰਸਤਿਆਂ ਦਾ ਗਿਆਨ ਗੁਰੂ ਤੋਂ ਬਿਨਾਂ ਨਹੀਂ ਹੋ ਸਕਦਾ ॥੧॥ਰਹਾਉ॥ ਇਸ ਕਰਕੇ–

## ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥

ਉਹ ਪੂਰਨ ਗੁਰੂ ਧਾਰਨਾ ਕਰੋ ਜਿਹੜਾ ਇਕ ਵਾਰ ਧਾਰ ਕੇ ਮੁੜ ਕੇ ਹੋਰ ਧਾਰਨਾ ਨਾ ਪਵੇ ਭਾਵ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਗੁਰੂ ਧਾਰੋ।

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ ॥ ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥ ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥ [ਮਲਾਰ ਮ: ੪, ਪੰਨਾ ੧੨੬੪

---

* ਛੇ ਮੋਤੀਆਂ ਦੀ ਮਾਲਾ ਦਾ ਨਾਂ ਬਜੰਤੀ ਮਾਲਾ ਹੈ। ਯਥਾ–
ਬਾਂਸੀ ਸੀਪੀ ਸੂਕਰੀ ਕਰੀ ਗਿਰੀ ਮਠਸਾਲ। ਇਹ ਖਟ ਮੋਤੀ ਪ੍ਰੋਈਐ ਬਨੇ ਬਜੰਤੀ ਮਾਲ ॥
ਸੰਸਕ੍ਰਿਤ ਗ੍ਰੰਥਾਂ ਵਿਚ ਪੰਜ ਪ੍ਰਕਾਰ ਦੇ ਫੂਲਾਂ ਤੋਂ ਬਣੀ ਹੋਈ ਮਾਲਾ ਦਾ ਨਾਂ ਬਜੰਤੀ ਮਾਲਾ ਹੈ।
ਉਹ ਪੰਜ ਫੂਲ ਇਹ ਹਨ–ਤੁਲਸੀ ਕੰਦ, ਮਦਾਰ, ਹਾਰਸਿੰਗਾਰ, ਕਮਲ।

**ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥**

ਉਸ ਪਦ ਨੂੰ ਉਚਾਰਨਾ ਕਰੋ, ਜਿਸ ਨੂੰ ਉਚਾਰ ਕੇ ਫਿਰ ਹੋਰ ਕੋਈ ਨਾ ਉਚਾਰਨਾ ਪਵੇ, ਉਹ ਆਤਮ ਪਦ ਹੈ।

**ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥**
**ਐਸੇ ਮਰਹੁ ਜਿ ਬਹੁਰਿ ਨ ਮਰਨਾ ॥੨॥**

ਉਸ ਧਿਆਨ ਨੂੰ ਧਾਰਨਾ ਕਰੋ ਜੋ ਮੁੜਕੇ ਹੋਰ ਨਾਂ ਧਾਰਨਾ ਪਵੇ ਭਾਵ ਪਰਮੇਸ਼ਰ ਦਾ ਧਿਆਨ ਧਾਰੋ। ਜਿਸ ਤਰ੍ਹਾਂ ਮਹਾਤਮਾਂ ਜੀਵਤ ਭਾ ਤੋਂ ਮਰੇ ਹਨ ਐਸੇ ਤੁਸੀਂ ਭੀ ਜੀਵਤ ਭਾ ਤੋਂ ਮਰ ਜਾਓ। ਜੋ ਮੁੜ ਕੇ ਮਰਨਾ ਜੰਮਣਾ ਨਾ ਹੋਵੇ। ਵਾ ਐਸੇ=ਐਸ਼ਾਂ ਲੁੱਟਣ ਵਲੋਂ ਮਰ ਜਾਓ। ਬਹੁਤੀ ਐਸ਼ ਪ੍ਰਸਤੀ ਨਾ ਕਰੋ, ਜੋ ਮੁੜ ਕੇ ਮਰਨਾ ਜੰਮਣਾ ਨਾ ਹੋਵੇ ॥ ੨ ॥

**ਉਲਟੀ ਗੰਗਾ ਜਮੁਨ ਮਿਲਾਵਉ ॥ ਬਿਨੁ ਜਲ ਸੰਗਮ ਮਨ ਮਹਿ ਨਾਵਉ ॥**

ਹਠ ਜੋਗ ਅਨੁਸਾਰ-ਗੰਗਾ=ਇੜਾ ਦੁਆਰੇ ਉਲਟਾ ਕੇ ਜਮੁਨ=ਪਿੰਗਲਾ ਸੁਰ ਦੁਆਰੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਮਿਲਾਵੋ। ਜਲ ਆਦਿ ਸੰਗਮ=ਸਬੰਧ ਤੋਂ ਬਿਨਾਂ ਜੋ ਮਨ=ਸ਼ੋਮਣੀ ਦਸਮ ਦੁਆਰ ਹੈ ਉਸ ਵਿਚ ਜੋ ਯੋਗਾਨੰਦ ਰੂਪ ਅੰਮ੍ਰਿਤ ਹੈ ਉਸ ਵਿਚ ਇਸ਼ਨਾਨ ਕਰੋ।

ਰਾਜ ਜੋਗ ਅਨੁਸਾਰ-ਸੰਸਾਰ ਵਲੋਂ ਗੰਗਾ=ਬਿਰਤੀ ਨੂੰ ਉਲਟਾ ਕੇ, ਜਿਸ ਪਰਮਾਤਮਾ ਵਿਚ ਜਮੁਨ=ਜੰਮਣਾ ਮਰਨਾ ਨਹੀਂ ਹੈ, ਉਸ ਵਿਚ ਮਿਲਾਵੋ ਅਤੇ ਪਦਾਰਥਾਂ ਰੂਪੀ ਵਾ:- ਜੜ੍ਹਤਾ ਰੂਪੀ ਜਲ ਸਬੰਧ ਤੋਂ ਬਿਨਾਂ ਜੋ ਮਨ ਸ਼ੋਮਣੀ ਪਰਮਾਤਮਾ ਹੈ ਉਸ ਦੇ ਬ੍ਰਹਮਾਨੰਦ ਰੂਪ ਅੰਮ੍ਰਿਤ ਵਿਚ ਇਸ਼ਨਾਨ ਕਰੋ।

ਪ੍ਰਸ਼ਨ-ਇਹ ਅੰਤ੍ਰੀਵ ਸਾਧਨ ਕਰਨ ਦਾ ਵਿਉਹਾਰ ਕਿਸ ਨੂੰ ਪ੍ਰਾਪਤ ਹੁੰਦਾ ਹੈ? ਉੱਤਰ-

**ਲੋਚਾ ਸਮਸਰਿ ਇਹੁ ਬਿਉਹਾਰਾ ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥੩**

ਜਿਸ ਦੀ ਲੋਚਾ=ਦ੍ਰਿਸ਼ਟੀ ਸਮਸਰਿ=ਇਕ ਸਮਾਨ ਹੋਈ ਭਾਵ ਜਿਸ ਨੂੰ ਕੋਈ ਹਰਖ ਸੋਗ ਨਹੀਂ, ਉਸ ਨੂੰ ਇਸ ਸਾਧਨ ਕਰਨ ਦਾ ਵਿਵਹਾਰ ਪ੍ਰਾਪਤ ਹੁੰਦਾ ਹੈ। ਵਾ:-ਜਿਸ ਨੂੰ ਇਹ ਵਿਹਾਰ ਪ੍ਰਾਪਤ ਹੋਇਆ ਹੈ। ਉਸ ਦੀ ਦ੍ਰਿਸ਼ਟੀ ਸਮਸਰਿ=ਇਕੋ ਜਿਹੀ ਹੋਈ ਹੈ। ਜਿਸ ਨੇ ਸਭ ਸਾਧਨਾਂ ਦੇ ਤਤ ਰੂਪ ਨਾਮ ਦਾ ਵਿਚਾਰ ਕੀਤਾ ਹੈ। ਉਸ ਨੇ ਭਲਾ ਹੋਰ ਕੀ ਵਿਚਾਰ ਕਰਨਾ ਹੈ।

ਯਥਾ-ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ ॥੩॥

[ਗਉੜੀ ਮਃ ੫, ਪੰਨਾ ੧੮੯

ਵਾ :--ਜਿਸ ਨੇ ਤਤੁ=ਸਿਧਾਂਤ ਰੂਪ ਪਰਮਾਤਮਾ ਦਾ ਵਿਚਾਰ ਕੀਤਾ ਹੈ ਉਸ ਨੇ ਭਲਾ ਹੋਰ ਕੀ ਵਿਚਾਰ ਕਰਨਾ ਹੈ? ॥੩॥

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥**

ਅਪੁ=ਜਲ, ਤੇਜੁ=ਅਗਨੀ, ਬਾਇ=ਹਵਾ, ਪ੍ਰਿਥਮੀ=ਧਰਤੀ ਅਤੇ ਅਕਾਸ਼, ਇਨ੍ਹਾਂ ਪੰਜਾਂ ਤੱਤਾਂ ਦੀ ਜੈਸੇ ਰਹਿਣੀ ਹੈ—ਜਲ ਵਿਚੋਂ ਸੀਤਲਤਾ, ਅਗਨੀ ਵਿਚੋਂ ਪ੍ਰਕਾਸ਼ਤਾ, ਹਵਾ ਵਿਚੋਂ ਸਮਤਾ, ਧਰਤੀ ਵਿਚੋਂ ਧੀਰਜਤਾ ਵਾ:-ਖਿਮਾ, ਅਕਾਸ਼ ਵਿਚੋਂ ਅਸੰਗਤਾ=ਨਿਰਲੇਪਤਾ ਐਸੀ ਰਹਿਣੀ ਨੂੰ ਧਾਰਨਾ ਕਰੋ ਤਾਂ ਹੀ ਹਰੀ ਦੇ ਪਾਸ ਰਹੋਗੇ। ਜੇ ਐਸੀ ਰਹਿਣੀ ਦੇ ਧਾਰਨ ਵਲੋਂ ਰਹਉ=ਰਹਿ ਗਏ ਤਾਂ ਹਰੀ ਤੁਹਾਡੇ ਤੋਂ ਪਾਸਾ=ਲਾਂਭੇ ਰਹੇਗਾ।

**ਕਹੈ ਕਬੀਰ ਨਿਰੰਜਨ ਧਿਆਵਉ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ॥੪॥੧੮**

ਕਬੀਰ ਜੀ ਕਹਿੰਦੇ ਹਨ—ਨਿਰੰਜਨ=ਮਾਇਆ ਮਲ ਅਵਿਦਿਆ ਤੋਂ ਰਹਿਤ ਜੋ ਅਕਾਲ ਪੁਰਖ ਹੈ ਉਸ ਨੂੰ ਧਿਆਉਣਾ ਕਰੋ ਤਾਂ ਤਿਸ ਸਰੂਪ ਰੂਪੀ ਘਰ ਵਿਚ ਜਾਓਗੇ, ਜਿਥੋਂ ਮੁੜ ਕੇ ਨਾ ਆਉਗੇ ॥੪॥੧੮॥

## ਗਉੜੀ ਕਬੀਰ ਜੀ ਤਿਪਦੇ ॥

੧੫

ਉਥਾਨਕਾ—ਇਕ ਰਾਜੇ ਨੇ ਕਬੀਰ ਜੀ ਅਗੇ ਮੋਹਰਾਂ ਦਾ ਥਾਲ ਰੱਖ ਕੇ ਬੇਨਤੀ ਕੀਤੀ ਮਹਾਰਾਜ ਜੀ ਇਸ ਭੇਟਾ ਨੂੰ ਸ੍ਵੀਕਾਰ ਕਰ ਕੇ ਮੈਨੂੰ ਪਰਮਾਤਮਾ ਦੀ ਪ੍ਰਾਪਤੀ ਕਰ ਦਿਓ। ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ—

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**

ਹੇ ਰਾਜਨ ! ਸੋਨੇ ਨਾਲ ਤੋਲ ਕੇ ਪਰਮਾਤਮਾ ਨਹੀਂ ਪਾਇਆ ਜਾਂਦਾ।

ਯਥਾ—ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ॥
ਲਾਖ ਕਰੋਰੀ ਮਿਲੈ ਨ ਕੇਹ ॥ [ਆਸਾ ਮਹਲਾ ੫ ਪੰਨਾ ੩੭੭

ਪ੍ਰਸ਼ਨ—ਆਪ ਜੀ ਨੇ ਪਰਮਾਤਮਾ ਨੂੰ ਕਿਵੇਂ ਲਿਆ ਹੈ ?

ਉਤਰ—ਮੈਂ ਤਾਂ ਗੁਰਾਂ ਨੂੰ ਆਪਣਾ ਤਨ ਮਨ ਦੇ ਕੇ ਰਾਮ ਨੂੰ ਮੁੱਲ ਲੀਤਾ ਹੈ। ਜੇ ਤੈਨੂੰ ਲੋੜ ਹੈ ਤਾਂ ਤੂੰ ਭੀ ਤਨ ਮਨ ਦੇ ਕੇ ਰਾਮ ਨੂੰ ਲੈ ਸਕਦਾ ਹੈਂ। ਨਾਲੇ ਚੀਜ਼ ਉਹ ਦਿਤੀ ਜਾਂਦੀ ਹੈ ਜਿਹੜੀ ਆਪ ਤੋਂ ਭਿੰਨ ਹੋਵੇ ਅਤੇ ਜਿਸ ਉਤੇ ਮਨ ਨਾ ਮੰਨਿਆਂ ਜਾਵੇ ॥੧॥

**ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥**
**ਸਹਜ ਸੁਭਾਇ ਮੇਰਾ ਮਨੁ ਮਾਨਿਆ ॥ ੧ ॥ ਰਹਾਉ ॥**

ਹੁਣ ਰਾਮ ਨੂੰ ਮੈਂ ਆਪਣਾ ਕਰ ਕੇ ਜਾਣ ਲਿਆ ਹੈ। ਮੇਰੇ ਤੋਂ ਉਹ ਭਿੰਨ ਨਹੀਂ ਹੈ। ਸਹਜ ਸੁਭਾਇ=ਸੁਤੇ ਸਿਧ ਅਰਥਾਤ ਨਿਰਜਤਨ ਹੀ ਮੇਰਾ ਮਨ ਰਾਮ ਨਾਲ ਮੰਨਿਆਂ ਗਿਆ ਹੈ, ਇਸ ਕਰਕੇ ਮੈਂ ਨਹੀਂ ਦੇ ਸਕਦਾ ॥੧॥ਰਹਾਉ॥

**ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥ਰਾਮ ਭਗਤਿ ਬੈਠੇ ਘਰਿ ਆਇਆ ॥੨॥**

ਹੇ ਰਾਜਨ ! ਬ੍ਰਹਮਾ ਨੇ ਵੇਦਾਂ ਨੂੰ ਕਥ ਕਥ ਕੇ ਭੀ ਜਿਸ ਰਾਮ ਦਾ ਅੰਤ ਨਹੀਂ ਪਾਇਆ, ਉਹ ਰਾਮ ਘਰ ਬੈਠਿਆਂ ਹੀ ਭਗਤਾਂ ਨੂੰ ਆ ਕੇ ਪ੍ਰਾਪਤ ਹੋਇਆ ਹੈ ॥ ੨ ॥

੧. ਸ੍ਰੀ ਰਾਮ ਚੰਦਰ ਰੂਪ ਹੋ ਕੇ ਪੰਪਾ ਸਰ ਵਾਲੇ ਹੰਕਾਰੀ ਰਿਖੀਆਂ ਨੂੰ ਛੱਡ ਕੇ ਭੀਲਣੀ ਦੇ ਘਰ ਆਇਆ।

੨. ਸ੍ਰੀ ਕ੍ਰਿਸ਼ਨ ਜੀ ਰੂਪ ਹੋ ਕੇ ਦੁਰਜੋਧਨ ਰਾਜੇ ਨੂੰ ਛੱਡ ਕੇ ਬਿਦਰ ਦੇ ਘਰ ਆਇਆ।

੩. ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਮਲਕ ਭਾਗੋ ਨੂੰ ਤਿਆਗ ਕੇ ਲਾਲੋ ਦੇ ਘਰ ਆਇਆ।

੪. ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਸੰਗਲਾ ਦੀਪ ਦੇ ਰਾਜੇ ਸ਼ਿਵਨਾਭ ਦੇ ਘਰ ਆਇਆ।

੫. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਰੂਪ ਹੋ ਕੇ ਕਸ਼ਮੀਰ ਵਿਚ ਮਾਈ ਭਾਗ ਭਰੀ ਦੇ ਘਰ ਆਇਆ।

੬. ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਰੂਪ ਹੋ ਕੇ ਢਾਕੇ ਬੰਗਾਲੇ ਬੁਲਾਕੀ ਦਾਸ ਦੀ ਮਾਤਾ ਦੇ ਘਰ ਆਇਆ ਤੇ ਆਪਣੀ ਫੋਟੋ ਉਤਾਰ ਕੇ ਦਿਤੀ।

੭. ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਰੂਪ ਹੋ ਕੇ ਸੰਸਰਾਮ ਸ਼ਹਿਰ ਵਿਚ ਚਾਚੇ ਫਗੂ ਦੇ ਘਰ ਘੋੜ ਅਸਵਾਰ ਹੋ ਕੇ ਆਇਆ।

ਹੇ ਰਾਜਨ ! ਇਹ ਸਭ ਭਗਤੀ ਦਾ ਪ੍ਰਤਾਪ ਹੈ। ਤੈਨੂੰ ਇੱਛਾ ਹੈ ਤਾਂ ਤੂੰ ਭੀ ਭਗਤੀ ਕਰ, ਵਾ :—ਚੱਕ੍ਰਕਾ—ਸਤਸੰਗ ਰੂਪ ਘਰ ਵਿਚ ਆ ਕੇ ਜੋ ਰਾਮ ਦੀ ਭਗਤੀ ਵਿਚ ਬੈਠੇ ਹਨ ਉਹ ਅੰਤਰਮੁਖਤਾ ਰੂਪੀ ਘਰ ਵਿਚ ਆਏ। ਜੋ ਅੰਤਰਮੁਖਤਾ ਰੂਪੀ ਘਰ ਵਿਚ ਆਏ ਉਹਨਾਂ ਭਗਤਾਂ ਦੇ ਹਿਰਦੇ ਵਿਚ ਰਾਮ ਬੈਠਾ ਸਾਖਿਆਤ ਹੋਇਆ ਹੈ। ਜਿਨ੍ਹਾਂ ਨੂੰ ਰਾਮ ਸਾਖਿਆਤ ਹੋਇਆ ਹੈ ਉਹ ਸਰੂਪ ਰੂਪੀ ਘਰ ਵਿਚ ਆਏ। ਜੋ ਸਰੂਪ ਰੂਪੀ ਘਰ ਵਿਚ ਆਏ, ਉਨ੍ਹਾਂ ਭਗਤਾਂ ਨੇ ਰਾਮ ਨੂੰ ਸੰਸਾਰ ਘਰ ਵਿਚ ਬੈਠਾ ਨਿਸਚੇ ਕੀਤਾ ਹੈ ॥੨॥

**ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧੯॥**

ਕਬੀਰ ਜੀ ਕਹਿੰਦੇ ਹਨ—ਹੇ ਰਾਜਨ ! ਚੰਚਲ ਬੁੱਧੀ ਤਿਆਗ ਕੇ ਕੇਵਲ ਰਾਮ ਦੀ ਭਗਤੀ ਦਾ ਤੂੰ ਆਪ ਭਾਗੀ=ਹਿੱਸੇਦਾਰ ਹੈਂ ॥ ੩ ॥ ੧੯ ॥

## ਗਉੜੀ ਕਬੀਰ ਜੀ॥

ਉਥਾਨਕਾ—ਇਕ ਵਾਰ ਕਾਂਜੀ ਪੁਰੀ ਵਿਚ ਹੈਜ਼ਾ ਪੈ ਗਿਆ। ਲੋਕ ਬਹੁਤ ਸਾਰੇ ਮਰਨ ਲੱਗ ਪਏ। ਉਸ ਵੇਲੇ ਆਪੋ ਆਪਣੇ ਘਰ ਛੱਡ ਕੇ ਸ਼ਹਿਰੋਂ ਬਾਹਰ ਤੁਰ ਗਏ। ਕਈਆਂ ਨੇ ਕਬੀਰ ਨੂੰ ਕਿਹਾ ਆਪ ਭੀ ਤੁਰ ਚਲੋ, ਤਾਂ ਕਬੀਰ ਜੀ ਨੇ ਕਿਹਾ—

**ਜਿਹ ਮਰਨੈ ਸਭੁ ਜਗਤੁ ਤਰਾਸਿਆ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ।੧।**

ਜਿਸ ਪ੍ਰਤੱਖ ਮਰਨ ਤੋਂ ਸਾਰਾ ਸੰਸਾਰ ਡਰ ਰਿਹਾ ਹੈ, ਉਹ ਮਰਨਾ ਗੁਰ ਸ਼ਬਦ ਦੁਆਰਾ ਮੈਨੂੰ ਸਰੇਸ਼ਟ ਪ੍ਰਕਾਸ਼ਿਆ ਹੈ। ਕਿਉਂਕਿ ਵਿਦੇਹ ਮੁਕਤੀ ਦਾ ਅਨੰਦ ਸਰੀਰ ਤਿਆਗਣ ਕਰ ਕੇ ਹੀ ਮਿਲਦਾ ਹੈ।

ਵਾ :--ਜਿਸ ਜੀਵਤ ਭਾ ਦੇ ਮਰਨ ਤੋਂ ਸਾਰਾ ਸੰਸਾਰ ਡਰ ਰਿਹਾ ਹੈ, ਉਹ ਜੀਵਤ ਭਾ ਤੋਂ ਮਰਨਾ ਗੁਰ ਸ਼ਬਦ ਦੁਆਰਾ ਮੈਨੂੰ ਸਰੇਸ਼ਟ ਪ੍ਰਕਾਸ਼ਿਆ ਹੈ। ਕਿਉਂਕਿ ਜੀਵਨ ਮੁਕਤੀ ਦਾ ਅਨੰਦ ਜੀਵਤ ਭਾ ਦੇ ਮਰਨ ਨਾਲ ਹੀ ਆਉਂਦਾ ਹੈ ॥੧॥

## ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥
## ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥ ੧ ॥ ਰਹਾਉ ॥

ਹੁਣ ਮੈਂ ਕਿਵੇਂ ਮਰਾਂਗਾ ? ਕਿਉਂਕਿ ਮਰਨ ਲਈ ਮੇਰਾ ਮਨ ਮੰਨਿਆਂ ਗਿਆ ਹੈ। ਕਬੀਰ ਜੀ ਨਿਧੱੜਕ ਹੋਏ ਬੈਠੇ ਹਨ। ਜਿਹੜਾ ਆਦਮੀ ਨਿਸ਼ੰਗ ਹੋ ਜਾਵੇ, ਦਿਲ ਨਾ ਧੜਕੇ, ਉਸ ਦੇ ਨੇੜੇ ਫਿਰ ਕੋਈ ਹੈਜ਼ਾ ਵਗੈਰਾ ਬੀਮਾਰੀ ਨਹੀਂ ਆਉਂਦੀ। ਉਹ ਆਦਮੀ ਮਰ ਮਰ ਜਾਂਦੇ ਹਨ, ਜਿਨ੍ਹਾਂ ਨੇ ਰਾਮ ਨੂੰ ਨਹੀਂ ਜਾਣਿਆਂ। ਵਾ :-ਹੁਣ ਕਿਵੇਂ ਮਰਾਂਗਾ ? ਕਿਉਂਕਿ ਜੀਵਤ ਭਾ ਦੇ ਮਰਨ ਉੱਪਰ ਮੇਰਾ ਮਨ ਮੰਨਿਆਂ ਗਿਆ ਹੈ। ਮਰਿ=ਤਹਿਕੀਕ (ਨਿਸਚੇ) ਕਰਕੇ ਉਹ ਪੁਰਸ਼ ਨਿਸਫਲ ਹੀ ਮਰ ਜਾਂਦੇ ਹਨ,ਜਿਨ੍ਹਾਂ ਨੇ ਰਾਮ ਨੂੰ ਨਹੀਂ ਜਾਣਿਆਂ ॥੧॥ਰਹਾਉ॥

## ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ ਅਮਰੁ ਹੋਇ ਸੋਈ ॥੨॥

ਉਪਰਲੇ ਦਿਲੋਂ ਤਾਂ ਸਭ ਕੋਈ ਮਰਨ ਮਰਨ ਕਹਿੰਦਾ ਹੈ। ਵਾ :-ਜੀਵਤ ਭਾ ਤੋਂ ਮਰਨਾ ਮਰਨਾ ਸਭ ਕੋਈ ਕਹਿੰਦਾ ਹੈ ਪਰ ਮਰਦਾ ਕੋਈ ਨਹੀਂ। ਜੋ ਸ਼ਾਸਤ੍ਰ ਸਹਜੇ=ਗਿਆਨ ਦੁਆਰਾ ਜੀਵਤ ਭਾ ਤੋਂ ਮਰਦਾ ਹੈ ਉਹ ਅਮਰ ਹੁੰਦਾ ਹੈ ॥੨॥

## ਕਹੁ ਕਬੀਰ ਮਨਿ ਭਇਆ ਅਨੰਦਾ ॥
## ਗਇਆ ਭਰਮੁ ਰਹਿਆ ਪਰਮਾਨੰਦਾ ॥੩॥੨੦॥

ਕਬੀਰ ਜੀ ਕਹਿੰਦੇ ਹਨ-ਮੇਰੇ ਮਨ ਵਿਚ ਬਹੁਤ ਅਨੰਦ ਪ੍ਰਾਪਤ ਹੋਇਆ ਹੈ। ਭਰਮ ਦੂਰ ਹੋ ਗਿਆ ਹੈ ਅਤੇ ਪਰਮਾਨੰਦ ਪਰਮਾਤਮਾ ਮੇਰੇ ਹਿਰਦੇ ਅੰਦਰ ਆ ਕੇ ਇਸਥਿਤ ਹੋ ਰਿਹਾ ਹੈ ॥੩॥੨੦॥

## ਗਉੜੀ ਕਬੀਰ ਜੀ ॥

ਉਥਾਨਕਾ :-ਜਦ ਕਬੀਰ ਜੀ ਦੇ ਪਾਸ ਲੋਕਾਂ ਦੀ ਬਹੁਤ ਸਾਰੀ ਆਵਾਜਾਈ ਹੋ ਗਈ ਤਾਂ ਭਗਤੀ ਵਿਚ ਵਿਘਨ ਪੈਂਦਾ ਵੇਖ ਕੇ ਇਕਲਵਾਂਜੇ ਹੋ ਕੇ ਬੈਠ ਗਏ। ਖ਼ਾਣਾ ਪੀਣਾ ਸਭ ਛਡ ਦਿਤਾ। ਤਦ ਮਾਪਿਆਂ ਨੇ ਸਮਝਿਆ ਸਾਡਾ ਪੁਤਰ ਬੀਮਾਰ ਹੋ ਗਿਆ ਹੈ, ਤਿਸ ਵੇਲੇ ਇਕ ਵੈਦ ਬੁਲਾਇਆ। ਉਸ ਵੈਦ ਨੇ ਹੱਥ ਦੀ ਨਬਜ਼ ਵੇਖ ਕੇ ਕਿਹਾ-

## ਕਤ ਨਹੀ ਠਉਰ ਮੂਲੁ ਕਤ ਲਾਵਉ॥ਖੋਜਤ ਤਨ ਮਹਿ ਠਉਰ ਨ ਪਾਵਉ ॥੧॥

ਇਸ ਸਰੀਰ ਵਿਚ ਦੁਖ ਦੀ ਕੋਈ ਥਾਂ ਨਹੀਂ, ਮੈਂ ਮੂਲੁ=ਦਵਾਈ ਬੂਟੀ ਕਿਥੇ ਲਾਵਾਂ। ਮਾਪਿਆਂ ਨੇ ਕਿਹਾ ਵੈਦ ਜੀ ਚੰਗੀ ਤਰ੍ਹਾਂ ਵੇਖੋ। ਵੈਦ ਨੇ ਚੰਗੀ ਤਰ੍ਹਾਂ ਵੇਖ ਕੇ ਮੁੜ ਕਿਹਾ

ਮੈਂ ਤਾਂ ਚੰਗੀ ਤਰ੍ਹਾਂ ਸਰੀਰ ਵਿਚ ਖੋਜ ਕੀਤੀ ਹੈ, ਪਰ ਦੁਖ ਦੀ ਕੋਈ ਥਾਂ ਮੈਨੂੰ ਨਹੀਂ ਲੱਭੀ।

ਤਿਸ ਵੇਲੇ ਭਗਤ ਜੀ ਨੇ ਉਠ ਕੇ ਕਿਹਾ–ਹੇ ਵੈਦ ਜੀ! ਮੇਰੇ ਸਰੀਰ ਵਿਚ ਤਾਂ ਸੁਖ ਦੀ ਕੋਈ ਥਾਂ ਨਹੀਂ, ਆਪ ਦਵਾਈ ਬੂਟੀ ਕਿਥੇ ਕਿਥੇ ਲਗਾਓਗੇ, ਮੈਂ ਬਥੇਰਾ ਸਰੀਰ ਵਿਚ ਖੋਜਣਾ ਕੀਤਾ ਹੈ, ਲੇਕਿਨ ਸੁਖ ਦੀ ਥਾਂ ਕੋਈ ਪਾਉਂਦਾ ਨਹੀਂ ਹਾਂ ॥੧॥

ਜਾਂ ਵੈਦ ਅਤੇ ਮਾਪਿਆਂ ਨੇ ਕਿਹਾ ਤੂੰ ਤਾਂ ਐਵੇਂ ਕਹਿੰਦਾ ਹੈਂ ? ਤਾਂ ਭਗਤ ਜੀ ਨੇ ਕਿਹਾ–

**ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥੧॥ਰਹਾਉ॥**

ਜਿਸ ਨੂੰ ਤਕਲੀਫ ਲੱਗੀ ਹੋਈ ਹੁੰਦੀ ਹੈ ਉਸ ਦੀ ਪੀੜਾ ਨੂੰ ਓਹੀ ਜਾਣਦਾ ਹੈ। ਦੂਜਾ ਕੋਈ ਨਹੀਂ ਜਾਣ ਸਕਦਾ।

ਯਥਾ–ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥

[ਸੂਹੀ ਰਵਿਦਾਸ ਜੀ, ਪੰਨਾ ੭੯੩

ਵੈਦ ਨੇ ਕਿਹਾ ਤੈਨੂੰ ਕਿਹੜਾ ਦੁਖ ਹੈ ਮੈਨੂੰ ਦੱਸ ਤਾਂ ਸਹੀ ? ਕਬੀਰ ਜੀ ਕਹਿੰਦੇ ਹਨ ਮੈਨੂੰ ਰਾਮ ਦੀ ਭਗਤੀ ਰੂਪੀ ਬਾਨ ਅਨੀਆਲੇ=ਕੁੰਡਲੀਆਂ ਵਾਲੇ ਵੱਜੇ ਹਨ। ਇਸ ਦਾ ਦਾਰੂ ਤੁਹਾਡੇ ਪਾਸ ਕੋਈ ਨਹੀਂ ਹੈ। (ਕਰੁਣਾ ਮੈਤ੍ਰੀ ਮੁਦਤਾ ਤਤਿਖਿਆ ਆਦਿ ਕੁੰਡਲੀਆਂ ਹਨ)

ਯਥਾ–ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ [ਆਸਾ ਮ: ੪ ਪੰਨਾ ੪੪੯

ਜਿਵੇਂ ਸ੍ਰੀ ਰਾਮ ਚੰਦ੍ਰ ਜੀ ਦੇ ਬਾਣ ਕੁੰਡਲੀਆਂ ਸਹਿਤ ਹੋਣ ਕਰ ਕੇ ਅਮੋਘ ਕਹੇ ਜਾਂਦੇ ਸਨ, ਜਿਸ ਨੂੰ ਉਹ ਬਾਨ ਲਗਦੇ ਸਨ ਉਸ ਦੀਆਂ ਆਂਦਰਾਂ ਕੱਢ ਕੇ ਬਾਹਰ ਲੈ ਆਉਂਦੇ ਸਨ ਤਿਵੇਂ ਇਹ ਭਗਤੀ ਰੂਪੀ ਬਾਨ ਵੀ ਆਸੁਰੀ ਸੰਪਦਾ ਦਾ ਅਭਾਵ ਕਰ ਦਿੰਦੇ ਹਨ ॥੧॥ਰਹਾਉ॥

ਮਾਤਾ ਪਿਤਾ ਨੇ ਕਿਹਾ ਤੂੰ ਕੋਈ ਅਨੋਖਾ ਭਗਤ ਬਣਿਆ ਹੈਂ ਜੋ ਸਾਰਾ ਕਾਰ ਵਿਹਾਰ, ਖਾਣਾ ਪੀਣਾ, ਬੋਲਣਾ ਚਲਣਾ, ਹੱਸਣਾ ਖੇਡਣਾ, ਤਿਆਗ ਬੈਠਾ ਹੈਂ ? ਅੱਧੀ ਕਾਂਸ਼ੀ ਪੁਰੀ ਭਗਤਾਂ ਦੀ ਹੈ। ਉਹ ਤਾਂ ਸਾਰੇ ਕਾਰ ਵਿਹਾਰ ਕਰਦੇ ਹਨ। ਇਹ ਗੱਲ ਸੁਣਕੇ ਭਗਤ ਕਬੀਰ ਜੀ ਕਹਿੰਦੇ ਹਨ–

**ਏਕ ਭਾਇ ਦੇਖਉ ਸਭ ਨਾਰੀ ॥ ਕਿਆ ਜਾਨਉ ਸਹ ਕਉਨ ਪਿਆਰੀ ॥੨॥**

ਜਿਸ ਤਰ੍ਹਾਂ ਇਕ ਰਾਜੇ ਦੀਆਂ ਸਭ ਰਾਣੀਆਂ ਇਕੋ ਜੇਹੀਆਂ ਵੇਖਣ ਵਿਚ ਆਉਂਦੀਆਂ ਹਨ ਪਰ ਇਸ ਗੱਲ ਨੂੰ ਕਿਵੇਂ ਜਾਣੀਏ ਜੋ ਸਭਨਾਂ ਵਿਚੋਂ ਸਹ=ਪਤੀ ਨੂੰ ਕਿਹੜੀ ਪਿਆਰੀ ਹੈ ? ॥ ੨॥

**ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ** ।੩।੨੧

ਕਬੀਰ ਜੀ ਕਹਿੰਦੇ ਹਨ–ਜਿਸ ਦੇ ਮੱਥੇ ਦੇ ਭਾਗ ਚੰਗੇ ਹਨ, ਸਭਨਾਂ ਨੂੰ ਤਿਆਗ ਕੇ

ਸੁਹਾਗੁ=ਪਤੀ ਉਸੇ ਨੂੰ ਆ ਕੇ ਮਿਲਦਾ ਹੈ ॥੩॥੨੧॥

ਯਥਾ–ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥

[ਦੇਵ ਗੰਧਾਰੀ ਮ: ੪, ਪੰਨਾ ੫੨੭

## ਸਾਖੀ–ਜਸਵੰਤ ਸਿੰਘ ਰਾਜੇ ਦੀ

ਇਕ ਜਸਵੰਤ ਸਿੰਘ ਨਾਮ ਕਰਕੇ ਰਿਆਸਤ ਜੋਧਪੁਰ ਦਾ ਰਾਜਾ ਸੀ। ਇਕ ਸਮੇਂ ਮੁਹਿੰਮ ਦਾ ਮੌਕਾ ਆ ਬਣਿਆਂ ਤਾਂ ਔਰੰਗਜ਼ੇਬ ਬਾਦਸ਼ਾਹ ਨੇ ਇਸ ਨੂੰ ਦਿਲੀ ਸਦ ਕੇ ਸਾਰੀ ਫੌਜ ਦਾ ਜਰਨੈਲ ਬਣਾ ਕੇ ਸਾਰੇ ਹੱਕ ਦੇ ਕੇ ਇਸ ਨੂੰ ਜਮਰੌਦ ਦਾ ਇਲਾਕਾ ਫਤੇ ਕਰਨ ਵਾਸਤੇ ਭੇਜਿਆ। ਓਥੇ ਜਾ ਕੇ ਇਸ ਨੇ ਚੰਗੇ ਹੱਥ ਵਿਖਾ ਕੇ ਆਕੀਆਂ ਦੇ ਬਹੁਤ ਸਾਰੇ ਆਹੂ ਲਾਹੇ ਤੇ ਆਪਣਾ ਜ਼ੋਰਦਾਰ ਕਬਜ਼ਾ ਜਮਾਇਆ। ਜਮਰੌਦ ਨੂੰ ਫਤੇ ਕਰ ਲੈਣ ਦੀ ਖੁਸ਼ੀ ਵਿਚ ਆਪਣੇ ਪਰਵਾਰ ਵੱਲ ਚਿੱਠੀਆਂ ਲਿਖੀਆਂ ਕਿ ਜਿਸ ਜਿਸ ਚੀਜ਼ ਦੀ ਤੁਹਾਨੂੰ ਜ਼ਰੂਰਤ ਹੈ ਉਹ ਲਿਖ ਭੇਜੋ। ਸਭ ਰਾਣੀਆਂ ਨੇ ਆਪੋ ਆਪਣੀ ਮਰਜ਼ੀ ਨਾਲ ਚੀਜ਼ਾਂ ਲਿਖ ਭੇਜੀਆਂ। ਇਕ ਨਵੀਂ ਵਿਆਹੀ ਰਾਣੀ ਬੜੀ ਅਕਲਮੰਦ ਸੀ ਉਸ ਨੇ 'ਲਾਲ' ਕਾਗਜ਼ ਲੈ ਕੇ ਉਪਰ 'ਸਾ' ਅਖਰ ਲਿਖ ਕੇ ਲਫਾਫੇ ਵਿਚ ਬੰਦ ਕਰਕੇ ਭੇਜ ਦਿਤਾ। ਜਦ ਰਾਜੇ ਪਾਸ ਸਭ ਚਿਠੀਆਂ ਪਹੁੰਚੀਆਂ ਤਾਂ ਉਨ੍ਹਾਂ ਚਿਠੀਆਂ ਨੂੰ ਪੜ੍ਹ ਕੇ ਸਭ ਰਾਣੀਆਂ ਵਲ ਚੀਜ਼ਾਂ ਭੇਜ ਦਿਤੀਆਂ। ਜਦ ਨਵੀਂ ਵਿਆਹੀ ਰਾਣੀ ਦੀ ਚਿੱਠੀ ਖੋਲ੍ਹੀ ਤਾਂ ਇਕ 'ਸਾ' ਅਖਰ ਲਿਖਿਆ ਪੜ੍ਹ ਕੇ ਰਾਜੇ ਨੂੰ ਕੁਝ ਸਮਝ ਨਾ ਆਵੇ। ਆਖਰਕਾਰ ਮੰਤ੍ਰੀ ਨੇ ਸਮਝਾਇਆ ਕਿ ਹੇ ਰਾਜਨ! ਲਾਲ ਕਾਗਜ਼ ਦੇ ਉੱਪਰ 'ਸਾ' ਅਖਰ ਹੈ, ਇਸ ਦਾ ਭਾਵ ਹੈ **ਲਾਲਸਾ**, ਰਾਣੀ ਕਹਿੰਦੀ ਹੈ ਮੈਨੂੰ ਹੋਰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ, ਇਕ ਤੇਰੀ 'ਲਾਲਸਾ' ਹੈ। ਉਸ ਦੀ ਸਿਆਣਪ ਵੇਖ ਕੇ ਰਾਜਾ ਬਹੁਤ ਪ੍ਰਸੰਨ ਹੋਇਆ ਤੇ ਸਭ ਰਾਣੀਆਂ ਨੂੰ ਛਡ ਕੇ ਰਾਜਾ ਆਪ ਉਸ ਦੇ ਘਰ ਗਿਆ। ਉਸ ਨੂੰ ਪ੍ਰੇਮ ਨਾਲ ਮਿਲ ਕੇ ਆਖਦਾ ਹੈ ਤੂੰ ਚੀਜ਼ ਕੋਈ ਨਹੀਂ ਲਿਖੀ। ਅਗੋਂ ਉਸ ਨੇ ਕਿਹਾ ਤੁਹਾਡੇ ਆ ਕੇ ਮਿਲ ਜਾਣ ਨਾਲ ਮੈਨੂੰ ਸਾਰੇ ਪਦਾਰਥ ਮਿਲ ਗਏ ਹਨ। ਮੇਰੇ ਨੇਤਰਾਂ ਨੂੰ ਕੇਵਲ ਆਪ ਦੇ ਮਿਲਣ ਦੀ ਸਿੱਕ ਸੀ।

ਇਸੇ ਦ੍ਰਿਸ਼ਟਾਂਤ ਅਨੁਸਾਰ ਦੂਜਾ ਅਰਥ–

ਏਕ ਭਾਇ ਦੇਖਉ ਸਭ ਨਾਰੀ ॥ ਕਿਆ ਜਾਨਉ ਸਹ ਕਉਨ ਪਿਆਰੀ ॥੨॥

ਸਾਰੀਆਂ ਮਹਾਤਮਾਂ ਰੂਪੀ ਨਾਰੀਆਂ ਇਕੋ ਜੇਹੀਆਂ ਵੇਖਣ ਵਿਚ ਆਉਂਦੀਆਂ ਹਨ ਪਰ ਇਸ ਗੱਲ ਨੂੰ ਕਿਵੇਂ ਜਾਣੀਏ ਜੋ ਸਭਨਾ ਮਹਾਤਮਾਂ ਵਿਚੋਂ ਪਤੀ ਪਰਮਾਤਮਾ ਨੂੰ ਕਿਹੜੀ ਪਿਆਰੀ ਹੈ ॥੨॥

ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ ਤਾਕਉ ਮਿਲੈ ਸੁਹਾਗੁ ॥੩॥੨੧॥

ਕਬੀਰ ਜੀ ਕਹਿੰਦੇ ਹਨ–ਜਿਸ ਦੇ ਮੱਥੇ ਦੇ ਭਾਗ ਚੰਗੇ ਹਨ, ਸਭ ਭਗਤਾਂ ਨੂੰ ਛੱਡ ਕੇ ਪ੍ਰਮਾਤਮਾ ਪਤੀ ਉਸੇ ਭਗਤ ਨੂੰ ਆ ਕੇ ਮਿਲਦਾ ਹੈ ॥੩॥੨੧॥

## ਗਉੜੀ ਕਬੀਰ ਜੀ ॥ (ਪੰਨਾ ੩੨੮)

ਉਥਾਨਕਾ :–ਇਕ ਭਗਤ ਪਰਮੇਸ਼ਰ ਦਾ ਉਪਾਸ਼ਕ ਕਬੀਰ ਜੀ ਦਾ ਸਿਖ ਸੀ। ਉਹ ਕਬੀਰ ਜੀ ਦੇ ਪਾਸ ਰਹਿ ਕੇ ਭਗਤੀ ਕਰਦਾ ਹੁੰਦਾ ਸੀ। ਇਕ ਦਿਨ ਉਹ ਅਨਮਤੀਆਂ ਦੀ ਸੰਗਤ ਵਿਚ ਚਲਾ ਗਿਆ। ਉਨ੍ਹਾਂ ਕਰਮ ਕਾਂਡੀਆਂ ਨੇ ਆਖਿਆ ਤੈਨੂੰ ਇਤਨਾ ਚਿਰ ਈਸ਼ਵਰ ਭਗਤੀ ਕਰਦਿਆਂ ਹੋ ਗਿਆ ਹੈ ਭਗਤੀ ਕਰਦਿਆਂ ਕੀ ਮਿਲਿਆ ਹੈ ? ਛੱਡ ਪਰਮੇਸ਼ਰ ਨੂੰ, ਤੇ ਸ਼ਿਵਾਂ ਦੀ ਉਪਾਸ਼ਨਾਂ ਕਰ ਵੇਖ ! ਫਿਰ ਮਨ ਭਾਉਂਦੇ ਪਦਾਰਥ ਤੇ ਸੁਖ ਫਲ ਮਿਲਦੇ ਹਨ ਕਿ ਨਹੀਂ। ਤਿਸ ਵੇਲੇ ਉਹ ਭਗਤ ਕਬੀਰ ਜੀ ਦੇ ਸਤਸੰਗ ਨੂੰ ਛੱਡ ਕੇ ਸ਼ਿਵ ਉਪਾਸ਼ਨਾਂ ਵਿਚ ਲੱਗ ਗਿਆ। ਇਕ ਦਿਨ ਉਸ ਦਾ ਤੇ ਕਬੀਰ ਜੀ ਦਾ ਰਾਹ ਵਿਚ ਮੇਲ ਹੋ ਗਿਆ। ਕਬੀਰ ਜੀ ਨੇ ਬੁਲਾ ਕੇ ਆਖਿਆ ਭਲਿਆ ਲੋਕਾ ! ਉਹ ਭੀ ਦਿਨ ਸਨ ਜਦੋਂ ਸਾਡੇ ਪਾਸ ਰਹਿ ਕੇ ਭਗਤੀ ਕਰਦਾ ਹੁੰਦਾ ਸੈਂ। ਹੁਣ ਮੂੰਹ ਫੇਰ ਕੇ ਕੋਲੋਂ ਦੀ ਲੰਘ ਚਲਿਆ ਹੈਂ। ਭਲਾ ਹੋਰ ਕੁਝ ਨਹੀਂ, ਰਾਮ ਰਾਮ ਤਾਂ ਕਰ ਛਡਿਆ ਕਰ, ਮੂੰਹ ਦਾ ਬੋਲਣਾ ਕਿਉਂ ਬੰਦ ਕੀਤਾ ਹੈ ? ਉਸ ਨੇ ਆਖਿਆ ਮਹਾਰਾਜ ਜੀ ! ਤੁਹਾਡੇ ਪਾਸ ਆਈਏ ਤਾਂ ਤੁਸੀਂ ਆਖਣਾ ਹੋਇਆ ਈਸ਼ਵਰ ਭਗਤੀ ਕਰੋ, ਪਰ ਮੈਨੂੰ ਤਾਂ ਭਗਤੀ ਕਰਨ ਨਾਲ ਅਜ ਤਕ ਕੁਝ ਨਹੀਂ ਮਿਲਿਆ। ਜਦੋਂ ਦੀ ਮੈਂ ਸ਼ਿਵ ਉਪਾਸ਼ਨਾ ਆਰੰਭੀ ਹੈ ਉਸ ਦਿਨ ਤੋਂ ਮੇਰਾ ਕੰਮ ਸੋਹਣਾ ਚਲ ਪਿਆ ਹੈ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ :–

**ਜਾ ਕੈ ਹਰਿ ਸਾ ਠਾਕੁਰੁ ਭਾਈ ॥ ਮੁਕਤਿ ਅਨੰਤ ਪੁਕਾਰਣਿ ਜਾਈ ॥੧॥**

ਹੇ ਭਾਈ ! ਜਿਨ੍ਹਾਂ ਦੇ ਸਿਰ ਉਤੇ ਉਹ ਹਰੀ ਮਾਲਕ ਆਪ ਸਾਖਿਆਤ ਹੋ ਕੇ ਬੈਠਾ ਹੈ, ਉਨ੍ਹਾਂ ਦੇ ਅੱਗੇ ਜਾ ਕੇ ਬਿਅੰਤ ਮੁਕਤੀਆਂ ਪੁਕਾਰਦੀਆਂ ਹਨ ਕਿ ਮੈਨੂੰ ਵਰੋ ਮੈਨੂੰ ਵਰੋ,

ਵਾ:–ਮੁਕਤੀ ਬਿਅੰਤ ਵਾਰੀ ਜਾ ਕੇ ਪੁਕਾਰਦੀ ਹੈ। ਵਾ :–ਮੁਕਤੀ ਅਤੇ ਬਿਅੰਤ ਪਦਾਰਥ ਜਾ ਕੇ ਪੁਕਾਰਦੇ ਹਨ ਕਿ ਆਪਣੀ ਚਰਨੀਂ ਲਾ ਕੇ ਸਾਨੂੰ ਸਫਲ ਕਰੋ ॥੧॥

**ਅਬ ਕਹੁ* ਰਾਮ ਭਰੋਸਾ ਤੋਰਾ ॥ ਤਬ ਕਾਹੂ ਕਾ ਕਵਨੁ ਨਿਹੋਰਾ ॥੧॥ਰਹਾਉ॥**

ਹੇ ਰਾਮ ! ਜਦ ਹੁਣ ਮੋਕਹੁ=ਮੈਨੂੰ ਤੇਰਾ ਭਰੋਸਾ ਹੈ, ਤਦ ਕਿਸੇ ਦਾ ਕੀ ਨਿਹੋਰਾ= ਹਿਸਾਨ ਮੁਥਾਜੀ ਹੈ। ਵਾ:--ਤਦ ਕਿਸੇ ਅਗੇ ਕੀ ਨਿਹੋਰਾ=ਬੇਨਤੀਆਂ ਕਰਨੀਆਂ ਹਨ ॥੧॥ਰਹਾਉ॥

ਪ੍ਰਸ਼ਨ–ਜੇ ਸਾਰਾ ਦਿਨ ਭਜਨ ਕਰਦੇ ਰਹੇ, ਕਾਰ ਵਿਹਾਰ ਨਾ ਕਰੀਏ, ਤਾਂ ਖਾਵਾਂਗੇ ਕਿਥੋਂ ?

---

* (ਸੰਪ੍ਰਦਾ ਦੀ ਇਹ ਗੱਲ ਚੇਤੇ ਰੱਖਣੀ 'ਕਹੁ' ਦੀ ਜਗ੍ਹਾ ਮੋਕਹੁ ਅਰਥ ਕਰਨਾ।)

ਉੱਤਰ

**ਤੀਨਿ ਲੋਕ ਜਾ ਕੈ ਹਹਿ ਭਾਰ ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥ ੨ ॥**

ਹੇ ਭਾਈ! ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ, ਇਹ ਤਿੰਨੇ ਲੋਕਾਂ ਦੇ ਜੀਵ ਜਿਸ ਦੇ ਭਾਰ=ਆਸਰੇ ਵਸਦੇ ਹਨ, ਉਹ ਪਰਮਾਤਮਾ ਕੀ ਤੇਰੀ ਪ੍ਰਤਿਪਾਲਾ ਨਹੀਂ ਕਰੇਗਾ? ਭਾਵ ਜ਼ਰੂਰ ਕਰੇਗਾ ॥ ੨ ॥

ਯਥਾ=ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥੯॥

[ਆਸਾ ਪੰਨਾ ੪੮੮

**ਕਹੁ ਕਬੀਰ ਇਕ ਬੁਧਿ ਬੀਚਾਰੀ ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ॥੩॥੨੨॥**

ਕਬੀਰ ਜੀ ਕਹਿੰਦੇ ਹਨ ਬੁੱਧੀ ਵਿਚ ਮੈਂ ਇਕ ਇਹ ਗੱਲ ਵਿਚਾਰੀ ਹੈ ਕਿ ਜੇ ਮਹਤਾਰੀ=ਮਾਂ ਵਿਹੁ ਦੇ ਕੇ ਬੱਚੇ ਨੂੰ ਮਾਰਨਾ ਚਾਹੇ, ਤਾਂ ਫਿਰ ਕਿਸੇ ਦਾ ਕੀ ਵੱਸ ਚਲਦਾ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ-

ਜੇ ਮਾਂ ਪੁਤੈ ਵਿਸ ਦੇਇ ਤਿਸ ਤੇ ਕਉਣੁ ਪਿਆਰਾ। ਜੇ ਘਰੁ ਭੰਨੈ ਪਾਹਰੂ ਕਉਣ ਰਖਣਹਾਰਾ ॥
ਬੇੜਾ ਡੋਬੈ ਪਾਤਨੀ ਕਉਣ ਪਾਰ ਉਤਾਰਾ। ਆਗੂ ਲੈ ਉਝੜ ਪਵੈ ਕਿਸ ਕਰੈ ਪੁਕਾਰਾ ॥
ਜੇ ਕਰ ਖੇਤੈ ਖਾਇ ਬਾੜ ਕੋ ਲਹੈ ਨ ਸਾਰਾ ॥ ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿਖ ਵਿਚਾਰਾ ॥

[ਵਾਰ ੩੫ ਪਉੜੀ ੨੨

ਐਸੇ ਜੇਕਰ ਪਰਮਾਤਮਾ ਆਪ ਮਾਰਨਾ ਚਾਹੇ ਤਾਂ ਇਸ ਨੂੰ ਕੋਈ ਭੀ ਰਖ ਨਹੀਂ ਸਕਦਾ। ਜਿਵੇਂ ਰਾਜਾ ਪ੍ਰੀਛਤ ਨੇ ਆਪਣੇ ਜਿਊਣ ਵਾਸਤੇ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹੱਲ ਬਣਵਾ ਕੇ ਬੜੇ ਬੜੇ ਯਤਨ ਕੀਤੇ, ਆਖਰ ਉਹ ਮਰ ਹੀ ਗਿਆ। ਇਸ ਪਰ ਪੰਚਮ ਪਿਤਾ ਜੀ ਨੇ ਸਹਸਕ੍ਰਿਤੀ ਵਿਚ ਲਿਖਿਆ ਹੈ।

ਯਥਾ-ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥

[ਸਹਸਕ੍ਰਿਤੀ ਮਹਲਾ ੫, ਪੰਨਾ ੧੩੫੪

ਪਰ ਜੇ ਮਾਂ ਰੱਖਯਕ ਹੋਵੇ ਤਾਂ ਕਿਸੇ ਦਾ ਕੀ ਵੱਸ ਚਲਦਾ ਹੈ ਜੋ ਬੱਚੇ ਨੂੰ ਜ਼ਹਿਰ ਦੇ ਦੇਵੇ। ਦੇਖੋ ਛੇਵੇਂ ਪਾਤਸ਼ਾਹ ਜੀ ਦੇ ਰੱਖਯਕ ਮਾਤਾ ਗੰਗਾ ਜੀ ਸਨ ਤਾਂ ਖਿਡਾਵਾ ਬ੍ਰਾਹਮਣ ਵਿਹੁ ਦੇ ਕੇ ਮਾਰ ਨਾ ਸਕਿਆ। ਏਸੇ ਤਰ੍ਹਾਂ ਜੇ ਅਕਾਲ ਪੁਰਖ ਆਪ ਰਖਯਕ ਹੋਵੇ ਤਾਂ ਕੋਈ ਮਾਰ

ਨਹੀਂ ਸਕਦਾ ॥੩॥੨੨॥

ਯਥਾ-ਹਕੇ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ ॥ ਅਗਰ ਦੁਸ਼ਮਨੀਰਾ ਬਾਸਦ ਤਨ ਕੁਨਦ ॥

## ਗਉੜੀ ਕਬੀਰ ਜੀ

ਉਥਾਨਕਾ:-ਕੋਈ ਪੰਡਿਤ ਆਪਣੇ ਆਪ ਨੂੰ ਸਤਵਾਦੀ ਕਹਿ ਰਿਹਾ ਸੀ ਉਸ ਨੂੰ ਉਪਦੇਸ਼ ਦਿੰਦੇ ਹਨ :-

**ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥**

ਸਤ=ਪਤਿਬ੍ਰਤ ਧਰਮ ਧਾਰੇ ਤੋਂ ਬਿਨਾਂ ਇਸਤ੍ਰੀ ਕਿਵੇਂ ਸਤੀ ਹੋ ਸਕਦੀ ਹੈ। ਇਸੇ ਤਰ੍ਹਾਂ ਹੇ ਪੰਡਿਤ ਜੀ ! ਸਚ ਬੋਲੇ ਬਿਨਾਂ ਸਤਿਨਾਮੁ ਜਪੇ ਬਿਨਾਂ ਆਪ ਕੈਸੇ ਸਤਵਾਦੀ ਹੋ ਸਕਦੇ ਹੋ। ਹੇ ਪੰਡਿਤ ਜੀ ! ਤੁਸੀਂ ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖੋ ॥੧॥

**ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥ ਜਬ ਲਗ ਰਸੁ ਤਬ ਲਗ ਨਹੀ ਨੇਹੁ ॥੧॥ਰਹਾਉ॥**

ਗੁਰਾਂ ਵਿਚ ਪ੍ਰੀਤੀ ਕੀਤੇ ਬਿਨਾਂ ਪਰਮਾਤਮਾ ਨਾਲ ਕਿਸ ਤਰ੍ਹਾਂ ਪ੍ਰੇਮ ਵਧ ਸਕਦਾ ਹੈ ? ਅਤੇ ਜਦ ਤਕ ਵਿਸ਼ੇ ਰਸ ਹਨ, ਤਦ ਤਕ ਵਾਹਿਗੁਰੂ ਨਾਲ ਪਰੇਮ ਨਹੀਂ ਹੁੰਦਾ ॥੧॥ਰਹਾਉ॥

**ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥**

ਪਹਿਲਾਂ ਅਰਥ-ਸ਼ਹਿਨਸ਼ਾਹ ਪਰਮਾਤਮਾ ਉਸਦੀ ਸ਼ਾਹਨੀ ਮਾਇਆ ਨੂੰ ਜੋ ਮਨੁਖ ਆਪਣੇ ਜੀਅ ਵਿਚ ਸਤ ਕਰਕੇ ਮੰਨਦਾ ਹੈ, ਉਹ ਮਨੁਖ ਪਰਮਾਤਮਾ ਨੂੰ ਸੁਪਨੇ ਵਿਚ, ਵਾ:-ਸੰਸਾਰ ਸੁਪਨੇ ਵਿਚ, ਵਾ:-ਕਦਾਚਿਤ ਭੀ ਨਹੀਂ ਮਿਲ ਸਕਦਾ ॥੨॥

ਦੂਜਾ ਅਰਥ-ਸ਼ਹਿਨਸ਼ਾਹ ਪਰਮਾਤਮਾ ਨੂੰ ਜੋ ਮਨੁਖ ਆਪਣੇ ਹਿਰਦੇ ਵਿਚ ਸੱਚ ਸਰੂਪ ਜਾਨਣਾ ਕਰਦਾ ਹੈ, ਓਹੀਓ ਪਰਮਾਤਮਾ ਨੂੰ ਮਿਲਦਾ ਹੈ। ਉਹ ਮੁੜਕੇ ਸੰਸਾਰ ਸੁਪਨੇ ਵਿਚ ਨਹੀਂ ਪੈਂਦਾ ॥ ੨ ॥

**ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ ॥੩॥੨੩॥**

ਕਬੀਰ ਜੀ ਕਹਿੰਦੇ ਹਨ-ਜਿਸ ਨੇ ਮਨ ਧਨ ਘਰ ਦੇ ਤਨੁ=ਨਾਲ ਆਪਣਾ ਸਰੀਰ ਆਪਣੇ ਪਤੀ ਨੂੰ ਸੌਂਪ ਦਿਤਾ ਹੈ ਓਹੀ ਇਸਤ੍ਰੀ ਸੁਹਾਗਣ ਕਹੀ ਜਾਂਦੀ ਹੈ ॥੩॥੨੩॥

## ਗਉੜੀ ਕਬੀਰ ਜੀ ॥

ਉਥਾਨਕਾ-ਹਿਤ ਉਪਦੇਸ਼ ਦੇਂਦੇ ਦੇਂਦੇ ਥਕ ਗਏ, ਹੁਣ ਕਬੀਰ ਜੀ ਡਾਂਟ ਕੇ ਉਪਦੇਸ਼ ਦਿੰਦੇ ਹਨ। ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ।

ਰੇ ਨਰ ਨਾਵ ਚਉੜਿ ਕਤ ਬੋੜੀ ॥

ਹੇ ਚੜ ਚਪੱਟੂ ਨਰ ! ਤੂੰ ਬਿਰਤੀ ਰੂਪੀ ਨੌਕਾ ਕਿਥੇ ਡੋਬ ਰੱਖੀ ਹੈ। ਵਾ:-ਹੇ ਮਨੁਖ

ਤੂੰ ਚਉੜਿ=ਚੰਚਲਤਾਈਆਂ ਵਿਚ ਕਿਸ ਵਾਸਤੇ ਬਿਰਤੀ ਰੂਪੀ ਨੌਕਾ ਡੋਬ ਰੱਖੀ ਹੈ। ਵਾ:-ਜਿਵੇਂ ਚੌੜੇ ਸਥਾਨ ਪਰ ਪਈਆਂ ਸਭ ਚੀਜ਼ਾਂ ਦਾ ਗਿਆਨ ਹੁੰਦਾ ਰਹਿੰਦਾ ਹੈ, ਤਿਵੇਂ ਭਲੇ ਬੁਰੇ ਕਰਮਾਂ ਦਾ ਗਿਆਨ ਕਰਾਉਣ ਵਾਲੀ ਜੋ ਮਨੁਖਾ ਦੇਹੀ ਹੈ, ਉਹ ਮਨੁਖਾ ਦੇਹੀ ਰੂਪ ਨੌਕਾ ਕਿਥੇ ਡੋਬ ਰੱਖੀ ਹੈ।

ਵਾ:-ਚਉੜਿ=ਰੜੇ ਮੈਦਾਨ ਵਾਂਗੂ ਅਰਥਾਤ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗੂ ਝੂਠੇ ਪਦਾਰਥਾਂ ਵਿਚ ਤੂੰ ਬਿਰਤੀ ਰੂਪੀ ਨੌਕਾ ਕਿਸ ਵਾਸਤੇ ਡੋਬ ਰੱਖੀ ਹੈ।

ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥

ਪਰਮਾਤਮਾ ਨਾਲੋਂ ਪ੍ਰੀਤੀ ਤੋੜ ਕੇ ਬਿਖਿਆ=ਮਾਇਆ ਵਾ:-ਵਿਸ਼ੇ ਵਿਕਾਰਾਂ ਨਾਲ ਜੋੜ ਲਈ ਹੈ।

**ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥੧॥**

ਸਾਰਾ ਸੰਸਾਰ ਬਿਖਿਆ=ਮਾਇਆ ਵਿਚ ਵਿਆਪ ਰਿਹਾ ਹੈ। ਬਿਖਿਆ=ਮਾਇਆ ਸਾਰੇ ਪ੍ਰਵਾਰ ਨੂੰ ਨਾਲ ਲੈ ਕੇ ਸੰਸਾਰ ਸਮੁੰਦ੍ਰ ਵਿਚ ਡੁਬ ਰਹੀ ਹੈ ॥ ੧ ॥

ਪ੍ਰਸ਼ਨ-ਮਾਇਆ ਦਾ ਪ੍ਰਵਾਰ ਕਿਹੜਾ ਹੈ ?

ਉੱਤਰ-ਮਾਇਆਧਾਰੀ ਜਿਹੜੇ ਹਨ ਓਹੀਓ ਮਾਇਆ ਦਾ ਪ੍ਰਵਾਰ ਹੈ।

**ਰੇ ਨਰ ਨਾਵ ਚਉੜਿ ਕਤ ਬੋੜੀ ॥**
**ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥੧॥ਰਹਾਉ॥**

ਇਨ੍ਹਾਂ ਤੁਕਾਂ ਦਾ ਅਰਥ ਪਹਿਲੇ ਹੋ ਚੁਕਾ ਹੈ।

**ਸੁਰਿ ਨਰ ਦਾਧੇ ਲਾਗੀ ਆਗਿ ॥ ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ॥੨॥**

ਜਿਸ ਮਾਇਆ ਰੂਪੀ ਵਾ:-ਵਿਸ਼ੇ ਵਾਸ਼ਨਾ ਰੂਪੀ ਅੱਗ ਦੇ ਲੱਗਣੇ ਕਰਕੇ ਦੇਵਤੇ ਤੇ ਮਨੁਖ ਦਾਧੇ=ਸੜ ਰਹੇ ਹਨ, ਉਹ ਅੱਗ ਤੈਨੂੰ ਭੀ ਲੱਗ ਰਹੀ ਹੈ। ਉਸ ਅੱਗ ਦੇ ਬੁਝਾਣ ਵਾਸਤੇ ਨਾਮ ਰੂਪ ਜਲ ਤੇਰੇ ਪਾਸ ਹੈ। ਹੇ ਪਸੂ ! ਤੂੰ ਹੰਗਤਾ ਮਮਤਾ ਰੂਪੀ ਬੂਰ ਨੂੰ ਝਾਗਿ=ਲੰਘ ਕੇ ਭਾਵ ਪਰੇ ਕਰਕੇ ਕਿਉਂ ਨਹੀਂ ਪੀਂਦਾ। ਵਾ:-ਆਤਮਾ ਰੂਪ ਜਲ ਤੇਰੇ ਪਾਸ ਹੈ ਹੇ ਪਸੂ ! ਤੂੰ ਪੰਜਾਂ ਕੋਸ਼ਾਂ ਰੂਪ ਬੂਰ ਨੂੰ ਲੰਘ ਕੇ ਭਾਵ ਪਰੇ ਹਟਾ ਕੇ ਕਿਉਂ ਨਹੀਂ ਪੀਂਦਾ ? ਵਾ:-ਸਤਸੰਗਤਿ ਰੂਪ ਸਰੋਵਰ ਜਿਸ ਵਿਚ ਨਾਮ ਜਲ ਦਾ ਪ੍ਰਵਾਹ ਚੱਲ ਰਿਹਾ ਹੈ ਉਹ ਤੇਰੇ ਪਾਸ ਹੈ, ਹੇ ਪਸੂ ਅਗਿਆਤ ਜੀਵ ! ਤੂੰ ਝਾਗਿ=ਝਾਖ=ਵੇਖ ਕੇ ਕਿਉਂ ਨਹੀਂ ਪੀਂਦਾ ।੨।

**ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ॥੩॥੨੪॥**

ਚਿੰਤਨ ਹੀ ਚਿੰਤਨ ਕਰਦਿਆਂ ਭਾਵ ਪੁਨਾ ਪੁਨਾ ਅਭਿਆਸ ਕਰਦਿਆਂ ਨਾਮ ਰੂਪ ਜਲ ਨਿਕਲਿਆ। ਵਾ:-ਨਾ ਮੈਂ ਅਨਮਯ ਕੋਸ਼ ਹਾਂ, ਨਾ ਮੈਂ ਮਨੋਮਯ ਕੋਸ਼ ਹਾਂ, ਨਾ ਮੈਂ ਪ੍ਰਾਨਾਮਯ ਕੋਸ਼ ਹਾਂ, ਨਾ ਮੈਂ ਵਿਗਤਾਨਮਯ ਕੋਸ਼ ਹਾਂ, ਨਾ ਮੈਂ ਆਨੰਦਮਯ ਕੋਸ਼ ਹਾਂ, ਐਸੇ ਚੇਤਦਿਆਂ ਚੇਤਦਿਆਂ ਬ੍ਰਹਮਾਤਮਾ ਦੀ ਪ੍ਰਾਪਤੀ ਰੂਪੀ ਜਲ ਨਿਕਲਿਆ ਹੈ। ਕਬੀਰ ਜੀ

ਉਸ ਜਲ ਨੂੰ ਸਭ ਤੋਂ ਸ਼ੁਧ ਕਹਿੰਦੇ ਹਨ ॥੩॥੨੪॥

## ਗਉੜੀ ਕਬੀਰ ਜੀ ॥

ਉਥਾਨਕਾ-ਇਸ ਸ਼ਬਦ ਦੁਆਰੇ ਭਗਤ ਕਬੀਰ ਜੀ ਸਭ ਇਸਤ੍ਰੀਆਂ ਅਤੇ ਮਨੁਖਾਂ ਪ੍ਰਤੀ ਤਾੜ ਕੇ ਉਪਦੇਸ਼ ਕਰਦੇ ਹਨ।

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥**

ਜਿਸ ਕੁਲ ਦੇ ਵਿਚ ਗਿਆਨ ਦੀ ਵਿਚਾਰ ਕਰਨ ਵਾਲਾ ਪੁਤ੍ਰ ਨਹੀਂ ਹੋਇਆ, ਤਿਸ ਲੜਕੇ ਦੀ ਮਹਤਾਰੀ=ਮਾਂ ਬਿਧਵਾ=ਰੰਡੀ ਕਿਉਂ ਨਾ ਹੋ ਗਈ। ਅਰਥਾਤ ਜੇ ਰੰਡੀ ਹੋ ਜਾਂਦੀ ਤਾਂ ਆਪਣੀ ਕੁੱਖ ਤੋਂ ਅਜਿਹੇ ਲੜਕੇ ਨੂੰ ਜੰਮਦੀ ਤਾਂ ਨਾ ॥੧॥

ਯਥਾ-ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥੨॥
[ਮਲਾਰ ਮ: ੪, ਪੰਨਾ ੧੨੬੫

ਤਥਾ-ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ ॥
ਨਾਹਿ ਤ ਜਨਨੀ ਬਾਝ ਰਹਿ ਕਾਹਿ ਗਵਾਵੈ ਨੂਰ ॥

**ਜਿਹ ਨਰ ਰਾਮ ਭਗਤਿ ਨਹਿ ਸਾਧੀ॥ਜਨਮਤ ਕਸ ਨ ਮੂਓ ਅਪਰਾਧੀ॥੧॥ਰਹਾਉ॥**

ਜਿਸ ਮਨੁਖ ਨੇ ਰਾਮ ਦੀ ਭਗਤੀ ਨਹੀਂ ਸਾਧੀ=ਕੀਤੀ, ਉਹ ਪਾਪੀ ਜੰਮਦਾ ਹੀ ਕਿਉਂ ਨਾ ਮਰ ਗਿਆ ॥੧॥ ਰਹਾਉ ॥

**ਮੁਚੁ ਮੁਚੁ ਗਰਭ ਗਏ ਕੀਨ ਬਚਿਆ॥ਬੁਡਭੁਜ ਰੂਪ ਜੀਵੈ ਜਗ ਮਝਿਆ ॥੨॥**

ਮੁਚੁ=ਬਹੁਤੇ ਜੀਅ ਮਾਂ ਦੇ ਗਰਭ ਵਿਚ ਹੀ ਮੁਚੁ=ਛਣ ਗਏ ਭਾਵ ਗਿਰ ਗਏ ਹਨ। ਇਹ ਕੀਨ ਬਚਿਆ=ਕਿਉਂ ਬਚ ਗਿਆ ਹੈ ਇਹ ਭੀ ਮਰ ਜਾਂਦਾ ਤਾਂ ਚੰਗਾ ਸੀ, ਤਾਂ ਜੋ ਪਾਪ ਕਰਮਾਂ ਨੂੰ ਨਾ ਕਰਦਾ।

ਦੂਜਾ ਅਰਥ-ਮੁਚੁ=ਬਹੁਤੇ ਜੀਵ ਮੁਚੁ=ਬਹੁਤੇ 'ਗਰਭਾਂ ਵਿਚ ਗਏ ਹਨ, ਇਹ ਕਿਉਂ ਨਹੀਂ ਬਚਿਆ ਭਾਵ ਇਸ ਨੂੰ ਮਾਤਾ ਦੇ ਗਰਭ ਤੋਂ ਬਚਣਾਂ ਚਾਹੀਦਾ ਸੀ। [ਪਾਠ ਸੰਪ੍ਰਦਾਈ ਇਕੱਠਾ ਹੀ ਹੈ 'ਕੀਨ'।] ਐਸਾ ਮਨੁਖ ਜਗਤ ਵਿਚ ਬੁਡਭੁਜ ਰੂਪ=ਕੋਹੜੀ ਰੂਪ ਹੋ ਕੇ ਜਿਊਂਦਾ ਹੈ। ਵਾ:-ਸੁੰਦਰ ਰੂਪ ਆਦਿ ਵਿਸ਼ਿਆਂ ਵਿਚ ਬਾਹਾਂ ਤਕ ਡੁੱਬਾ ਹੋਇਆ ਹੈ ਤੇ ਮੂੰਹੋਂ ਕਹਿੰਦਾ ਹੈ ਮੈਂ ਜਿਊਂਦਾ ਹਾਂ ॥੨॥

**ਕਹੁ ਕਬੀਰ ਜੈਸੇ ਸੁੰਦਰ ਸਰੂਪ ॥ ਨਾਮ ਬਿਨਾ ਜੈਸੇ ਕੁਬਜ ਕੁਰੂਪ॥੩॥੨੫॥**

ਕਬੀਰ ਜੀ ਕਹਿੰਦੇ ਹਨ ਜਿਸ ਤਰ੍ਹਾਂ ਸਰੀਰ ਦਾ ਭਾਵੇਂ ਸਾਰਾ ਸਰੂਪ ਸੁੰਦਰ ਭੀ ਹੋਵੇ,

ਤੇ ਜੇ ਕੁਬ ਨਿਕਲਿਆ ਹੋਵੇ ਤਾਂ ਉਹ ਕਰੂਪ ਹੁੰਦਾ ਹੈ। ਐਸੇ ਹੋਰ ਭਾਵੇਂ ਕਿਤਨੇ ਹੀ ਸਾਧਨਾਂ ਸਪੰਨ ਹੋਵੇ ਜੇ ਵਾਹਿਗੁਰੂ ਨਾਮ ਤੋਂ ਬਿਨਾਂ ਹੈ ਤਾਂ ਉਹ ਸਾਰੇ ਸਾਧਨ ਨਿਸਫਲ ਹਨ। ਕਿਉਂਕਿ ਨਾਮ ਤੋਂ ਬਿਨਾਂ ਮੋਖ ਨਹੀਂ ਹੋ ਸਕਦਾ ॥੩॥੨੫॥

## ਗਉੜੀ ਕਬੀਰ ਜੀ ॥

ਇਸ ਸ਼ਬਦ ਦੁਆਰਾ ਭਗਤ ਕਬੀਰ ਜੀ ਨਾਮ ਦੀ ਮਹਿਮਾ ਕਥਨ ਕਰਦੇ ਹਨ।

**ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥੧॥**

ਜਿਹੜਾ ਮਨੁਖ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਲੈਂਦਾ ਹੈ, ਮੈਂ ਉਸ ਦੇ ਉੱਪਰੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ॥੧॥

**ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥੧॥ਰਹਾਉ॥**

ਜੋ ਨਿਰਮਲ=ਸ਼ੁਧ ਸਰੂਪ ਹਰੀ ਦੇ ਗੁਣ ਗਾਉਂਦਾ ਹੈ ਉਹ ਮਨੁਖ ਪਾਪਾਂ ਰੂਪੀ ਮੈਲ ਤੋਂ ਰਹਿਤ ਹੋਣ ਕਰਕੇ ਨਿਰਮਲ ਹੈ। ਓਹੀਓ ਪਿਆਰਾ ਵੀਰ ਮੇਰੇ ਮਨ ਨੂੰ ਭਾਵੈ=ਚੰਗਾ ਲਗਦਾ ਹੈ ॥੧॥ਰਹਾਉ॥

**ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ ਪੰਕਜ ਹਮ ਧੂਰਿ ॥੨॥**

ਹਨੂੰਮਾਨ ਵਾਂਗੂ ਜਿਸ ਦੇ ਹਿਰਦੇ ਵਿਚ ਰਾਮ ਦਾ ਨਾਮ ਪੂਰਨ ਹੋ ਰਿਹਾ ਹੈ, ਤਿਸਦੇ ਚਰਨ ਕਮਲਾਂ ਦੀ ਧੂੜੀ ਅਸੀਂ ਚਾਹੁੰਦੇ ਹਾਂ ॥੨॥

**ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੬॥**

ਜੁਲਾਹਾ ਜਾਤੀ ਹੋਣ ਕਰਕੇ ਭਾਵੇਂ ਮੈਂ ਸਭ ਜਾਤੀਆਂ ਤੋਂ ਨੀਚ ਹਾਂ, ਪਰ ਬੁੱਧੀ ਦਾ ਮੈਂ ਧੀਰਜਵਾਨ ਹਾਂ। ਵਾ:-ਜੁ×ਲਾਹਾ=ਜੋ ਲਾਭਦਾਇਕ ਆਤਮਪਦ ਹੈ ਤਿਸ ਨੂੰ ਜਾਤਿ=ਜਾਣ ਕੇ ਮੈਂ ਬੁੱਧੀ ਦਾ ਧੀਰਜਵਾਨ ਹਾਂ। ਕਬੀਰ ਜੀ ਕਹਿੰਦੇ ਹਨ-ਜਿਸ ਤੇ ਗਿਆਨ ਰੂਪ ਮੱਖਣ ਦਾ ਅਭਾਵ ਨਾ ਹੋ ਜਾਏ, ਇਸ ਲਈ ਮੈਂ ਸਹਿਜੇ ਸਹਿਜੇ ਪਰਮੇਸ਼ਰ ਦੇ ਗੁਣਾਂ ਨੂੰ ਉਚਾਰਦਾ ਹਾਂ। ਵਾ:-ਸਹਜਿ=ਸ਼ਾਂਤੀ ਅਤੇ ਸਹਜਿ=ਗਿਆਨ ਦੀ ਪ੍ਰਾਪਤੀ ਕਰਨ ਵਾਲੇ ਗੁਣਾਂ ਨੂੰ ਮੈਂ ਰਮੈ=ਉਚਾਰਨ ਕਰਦਾ ਹਾਂ ॥੩॥੨੬॥

## ਗਉੜੀ ਕਬੀਰ ਜੀ ॥

ਉਥਾਨਕਾ-ਇਕ ਜੋਗੀ ਨੇ ਕਬੀਰ ਜੀ ਨੂੰ ਆ ਕੇ ਕਿਹਾ, ਆਪ ਥੋੜੀ ਥੋੜੀ ਸ਼ਰਾਬ ਪੀਤਾ ਕਰੋ ਤਾਂ ਕਿ ਆਪ ਜੀ ਦੀ ਸਮਾਧੀ ਇਕਰਸ ਲਗੀ ਰਹੇ। ਇਹ ਗੱਲ ਸੁਣ ਕੇ ਭਗਤ ਜੀ ਨੇ ਕਿਹਾ ਅਸੀਂ ਤਾਂ ਸਦਾ ਅੰਤ੍ਰੀਵ ਸ਼ਰਾਬ ਪੀਂਦੇ ਹਾਂ।

**ਗਗਨਿ ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥੧॥**

ਰਸਾਲ=ਰਸਾਂ ਦਾ ਘਰ ਜੋ ਦਸਮ ਦੁਆਰ ਹੈ ਇਹ ਮੇਰੀ ਭੱਠੀ ਚੋ ਰਹੀ ਹੈ, ਕਿਉਂਕਿ

ਇਸ ਵਿਚੋਂ ਹੀ ਉਹ ਅਨੰਦ ਆ ਕੇ ਪ੍ਰਾਪਤ ਹੁੰਦਾ ਹੈ।

ਇਸ ਭੱਠੀ ਦੀਆਂ ਇੜਾ ਪਿੰਗਲਾ ਦੋ ਨਾਲਾਂ ਹਨ। ਯੋਗਾ ਅਭਿਆਸ ਕਰਨ ਨਾਲ ਜੋ ਸਰੀਰ ਕ੍ਰਿਸ (ਲਿੱਸਾ) ਹੋ ਗਿਆ ਹੈ ਇਹ ਕਾਠੀ=ਲਕੜੀਆਂ ਹਨ। ਸ਼ੁਧ ਅੰਤਹਕਰਣ ਰੂਪ ਕਲਸ ਹੈ। ਪ੍ਰਾਣਾਯਾਮ ਰੂਪ ਪਿਆਲਾ ਹੈ। ਇਸ ਸਮੱਗ੍ਰੀ ਨਾਲ ਜੋਗਾਨੰਦ ਰੂਪ ਮਹਾਰਸ ਨੂੰ ਸੰਚਿਆ ਹੈ।

ਯਥਾ—ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨੁ ਚੁਆਇਆ ॥੨॥
[ਸ੍ਰੀ ਰਾਗੁ ਕਬੀਰ ਜੀ, ਪੰਨਾ ੯੨

ਫਿਰ ਜੋਗੀ ਨੇ ਕਿਹਾ ਸਾਡੇ ਮਤ ਵਿਚ ਅਸਲ ਸ਼ਰਾਬ ਭੀ ਹੈ ਜਿਸ ਨੂੰ ਜੋਗੀ ਕਦੇ ਕਦੇ ਪੀਂਦੇ ਹਨ। ਤੁਹਾਡੇ ਮਤ ਵਿਚ ਅਸਲ ਸ਼ਰਾਬ ਕਿਹੜੀ ਹੈ? ਉੱਤਰ-

ਗਗਨਿ ਰਸਾਲ=ਸੁੰਦਰ ਜੋ ਚੇਤਨ ਦੇਵ ਹੈ, ਇਹ ਮੇਰੀ ਭੱਠੀ ਚੋ ਰਹੀ ਹੈ। ਆਸੁਰੀ ਸੰਪਦਾ ਵਾਲੇ ਗੁਣਾਂ ਨੂੰ ਤਿਆਗਣਾ ਤੇ ਦੈਵੀ ਸੰਪਦਾ ਵਾਲੇ ਗੁਣਾਂ ਨੂੰ ਚੁੰਘਣਾ ਇਹ ਦੋ ਨਾਲਾਂ ਹਨ। ਤਨੁ ਭਇਆ ਕਾਠੀ=ਦੇਹ ਅਧਿਆਸ ਦਾ ਤਿਆਗ ਕਰਨਾ ਇਹ ਲਕੜੀਆਂ ਬਾਲੀਆਂ ਹਨ। ਸ਼ੁਧ ਵਿਚਾਰ ਰੂਪ ਘੜਾ ਹੈ। ਸ੍ਵਾਸ ਸ੍ਵਾਸ ਭਜਨ ਕਰਨਾ ਇਹ ਪਿਆਲਾ ਹੈ ਇਸ ਸਮਗਰੀ ਦੁਆਰਾ ਮੈਂ ਬ੍ਰਹਮਾਨੰਦ ਰੂਪੀ ਸ਼ਰਾਬ ਨੂੰ ਇਕੱਠਾ ਕੀਤਾ ਹੈ ॥੧॥

## ਉਆ ਕਉ ਕਹੀਐ ਸਹਜ ਮਤਵਾਰਾ ॥
## ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥

ਜੋ ਮਨੁੱਖ ਪ੍ਰਤੱਖ ਸ਼ਰਾਬ ਪੀਂਦਾ ਹੈ ਉਆ ਕਉ=ਉਸ ਨੂੰ ਨਿਰਜਤਨ ਹੀ ਮਤਵਾਰਾ—ਝੱਲਾ ਆਖੀਦਾ ਹੈ ਅਤੇ ਜੋ ਇਸ ਅੰਤਰੀਵ ਸ਼ਰਾਬ ਨੂੰ ਪੀਂਦਾ ਹੈ ਉਸ ਨੂੰ ਨਿਰਜਤਨ ਹੀ ਮਤਵਾਰਾ—ਮਤੀ ਵਾਲਾ ਭਾਵ ਵੱਡੀ ਅਕਲ ਵਾਲਾ ਕਹੀਦਾ ਹੈ। ਜੋ ਇਸ ਰਾਮ ਰਸ ਰੂਪੀ ਸ਼ਰਾਬ ਨੂੰ ਪੀਂਦਾ ਹੈ, ਉਹ ਸ੍ਵੈ ਸਰੂਪ ਦੀ ਪ੍ਰਾਪਤੀ ਦੇ ਗਿਆਨ ਨੂੰ ਵਿਚਾਰਦਾ ਹੈ ॥੧॥ਰਹਾਉ॥

## ਸਹਜ ਕਲਾਲਨਿ ਜਉ ਮਿਲਿਆਈ ॥ ਆਨੰਦਿ ਮਾਤੇ ਅਨਦਿਨੁ ਜਾਈ ॥੨॥

ਜਿਵੇਂ ਸ਼ਰਾਬੀ ਨੂੰ ਸ਼ਰਾਬ ਪੀਣ ਮਗਰੋਂ ਕਲਾਲਨਿ—ਵੇਸ਼ਵਾ ਜਾਂ ਸ਼ਰਾਬ ਵੇਚਣ ਵਾਲੇ ਦੀ ਇਸਤ੍ਰੀ ਆ ਕੇ ਮਿਲਦੀ ਹੈ, ਤਾਂ ਉਸ ਦੇ ਅਨੰਦ ਵਿਚ ਮਸਤ ਹੋਇਆਂ ਹੋਇਆਂ ਸਾਰੀ ਰਾਤ ਲੰਘ ਜਾਂਦੀ ਹੈ।

ਇਸੇ ਤਰ੍ਹਾਂ ਇਸ ਬ੍ਰਹਮਾਨੰਦ ਰੂਪੀ ਸ਼ਰਾਬ ਦੇ ਪੀਣ ਮਗਰੋਂ ਜਦ ਸਹਜ—ਸ਼ਾਂਤੀ ਰੂਪੀ ਕਲਾਲਨਿ ਆ ਕੇ ਮਿਲਦੀ ਹੈ, ਤਾਂ ਉਸ ਦੇ ਆਨੰਦ ਵਿਚ ਮਸਤ ਹੋਇਆਂ ਰਾਤ ਦਿਨ ਸਫਲੇ ਲੰਘ ਜਾਂਦੇ ਹਨ ॥੨॥

**ਚੀਨਤ ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ ਪਾਇਆ ।੩।੨੭**

ਜਿਸ ਵੇਲੇ ਨਿਰੰਜਨ ਦੇ ਚੀਨਤ–ਜਾਨਣ ਵਿਚ ਚਿਤ ਨੂੰ ਲਗਾਇਆ । ਕਬੀਰ ਜੀ ਕਹਿੰਦੇ ਹਨ ਤਿਸ ਵੇਲੇ ਅਨਭਉ–ਗਿਆਨ ਸਰੂਪ ਵਾ :–ਡਰ ਰਹਿਤ ਪਰਮਾਤਮਾ ਨੂੰ ਪਾਇਆ ॥੩॥੨੭॥

## ਗਉੜੀ ਕਬੀਰ ਜੀ ॥

ਉਥਾਨਕਾ–ਦੋ ਪੰਡਿਤ ਝਗੜਦੇ ਹੋਏ ਕਬੀਰ ਜੀ ਪਾਸ ਆਏ । ਇਕ ਕਹੇ ਜੀਵ ਨੂੰ ਮਾਰਨਾ ਚਾਹੀਦਾ ਹੈ, ਦੂਜਾ ਕਹੇ ਜੀਵ ਦੇ ਜੀਵਤ ਭਾ ਨੂੰ ਮਾਰਨਾ ਚਾਹੀਦਾ ਹੈ । ਇਹ ਗੱਲ ਸੁਣ ਕੇ ਕਬੀਰ ਜੀ ਉੱਤਰ ਦੇਂਦੇ ਹਨ–

**(ਪੰਨਾ ੩੨੯) ਮਨ ਕਾ ਸੁਭਾਉ ਮਨਹਿ ਬਿਆਪੀ ॥**
**ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥**

ਪਹਿਲਾ ਅਰਥ :–ਮਨ ਵਸਿਸ਼ਟ ਜੀਵ ਦਾ ਸੁਭਾਉ–ਸਰੂਪ ਜੋ ਸਤ ਚਿਤ ਆਨੰਦ ਹੈ ਉਹ ਮਨਹਿ ਬਿਆਪੀ–ਜੀਵ ਨੂੰ ਹੀ ਵਿਆਪ ਰਿਹਾ ਹੈ । ਕਿਉਂਕਿ ਬ੍ਰਹਮ ਭੀ ਅਨਾਦੀ ਹੈ ਅਤੇ ਜੀਵ ਭੀ ਅਨਾਦੀ ਹੈ । ਯਥਾ–

ਬ੍ਰਹਮ ਮਾਯਾ ਸਬੰਧ ਰੁ ਜੀਵ ਈਸ਼ ਭੇਦ ਤਿੰਨ ਖਟ ਏਹ ਅਨਾਦੀ ਤਾ ਮੇ ਬ੍ਰਹਮ ਅਨੰਤ ਮਾਨੀਏ । [ਵਿਚਾਰ ਚੰਦ੍ਰੋਦੇ ਦੂਤੀ ਕਲਾ, ਪੰਨਾ ੨੦

੧: ਬ੍ਰਹਮ, ੨. ਮਾਇਆ, ੩. ਇਨ੍ਹਾਂ ਦਾ ਜੋ ਆਪਸ ਵਿਚ ਸਬੰਧ ਹੈ, ੪. ਜੀਵ, ੫. ਈਸ਼ਰ, ੬. ਜੀਵ ਈਸ਼ਵਰ ਦਾ ਜੋ ਭੇਦ । ਇਹ ਖਟ ਪਦਾਰਥ ਅਨਾਦੀ ਹਨ । ਇਨ੍ਹਾਂ ਵਿਚੋਂ ਬ੍ਰਹਮ ਅਨੰਤ ਅਨਾਦੀ ਹੈ ਤੇ ਬਾਕੀ ਪੰਜ ਪਦਾਰਥ ਸ਼ਾਂਤਿ ਅਨਾਦੀ ਹਨ ।

ਜੀਵ ਦਾ ਮਰਨਾ ਨਾ ਸ਼ਾਸਤ੍ਰ ਮਤ ਕਰਕੇ ਹੈ, ਨਾ ਹੀ ਲੌਕਿਕ ਮਤ ਕਰਕੇ ਹੈ ।

ਹੇ ਪੰਡਿਤ ਜੀ । ਜੇਕਰ ਮਨ ਵਸਿਸ਼ਟ ਜੀਵ ਨੂੰ ਮਾਰ ਦਿਤਾ ਤਾਂ ਸਿਧਿ–ਮੋਖਸ਼ ਕਿਸ ਨੂੰ ਥਾਪਣੀ ਹੈ ॥੧॥ ਯਥਾ–ਮੋਖ ਬਧੁ ਤਬ ਕੌਣ ਗਹੇ । ਅਰਥਾਤ ਮੋਖਸ਼ ਰੂਪੀ ਲਾੜੀ ਨੂੰ ਤਾਂ ਫਿਰ ਕਿਸ ਨੇ ਵਰਨਾ ਹੈ । ਇਸ ਮੋਖਸ਼ ਰੂਪੀ ਲਾੜੀ ਨੂੰ ਤਾਂ ਜੀਵ ਨੇ ਹੀ ਵਿਆਹੁਣਾ ਹੈ । ਤਾਂਤੇ ਜੀਵ ਦਾ ਮਾਰਨਾ ਬਿਲਕੁਲ ਗਲਤ ਖਿਆਲ ਹੈ ।

**ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੇ ।੧।ਰਹਾਉ।**

ਉਹ ਕਿਹੜਾ ਮੁਨੀ ਹੈ ਜਿਹੜਾ ਮਨ ਵਸਿਸ਼ਟ ਜੀਵ ਨੂੰ ਮਾਰਨਾ ਚਾਹੁੰਦਾ ਹੈ ।ਅਰਥਾਤ ਉਹ ਮੁਨੀ ਨਹੀਂ ਉਹ ਤਾਂ ਮੂਰਖ ਹੈ । ਮਨ–ਜੀਵ ਨੂੰ ਮਾਰ ਕੇ ਦਸੋ ਪੰਡਿਤ ਜੀ ! ਫਿਰ ਤਾਰਨਾ ਕਿਸ ਨੂੰ ਹੋਇਆ ॥੧॥ਰਹਾਉ॥

**ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥**

ਇਸ ਸਰੀਰ ਦੇ ਵਿਚ ਮਨ=ਜੀਵ ਆਤਮਾ ਦੇ ਹੋਣ ਕਰ ਕੇ ਹੀ ਸਭ ਕੋਈ ਬੋਲਦਾ ਚਲਦਾ ਹੈ ਅਰਥਾਤ ਜੀਵ ਤੋਂ ਬਿਨਾਂ ਗੁਜ਼ਾਰਾ ਨਹੀਂ ਹੋ ਸਕਦਾ। ਇਹ ਅਸਲੀ ਮਤ ਹੈ ਜੋ ਮਨ=ਜੀਵ ਦੇ ਜੀਵਤ ਭਾਵ ਦੇ ਮਾਰੇ ਤੋਂ ਬਿਨਾਂ ਵਾਹਿਗੁਰੂ ਦੀ ਭਗਤੀ ਨਹੀਂ ਹੋ ਸਕਦੀ ॥੨॥

ਯਥਾ :-ਕਹਿ ਕਹਿ ਕਹਣੁ ਕਹੈ ਸਭੁ ਕੋਇ ॥ ਬਿਨੁ ਮਨ ਮੂਏ ਭਗਤਿ ਨ ਹੋਇ ॥

[ਮਲਾਰ ਮਹਲਾ ੩ ਪੰਨਾ ੧੨੬੧

**ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥**

ਕਬੀਰ ਜੀ ਕਹਿੰਦੇ ਹਨ ਜੋ ਪੁਰਸ਼ ਜੀਵ ਦੇ ਜੀਵਤ ਭਾਵ ਨੂੰ ਮਾਰਨ ਦਾ ਭੇਤ ਜਾਣਦਾ ਹੈ। ਉਹ ਮਨੁ=ਜੀਵ ਮਧੁਸੂਦਨੁ ਤ੍ਰਿਭਵਣ ਦੇਵ ਪਰਮਾਤਮਾ ਦਾ ਸਰੂਪ ਹੁੰਦਾ ਹੈ ॥੩॥੨੮॥

ਪੁਨਾ-ਪੰਡਿਤ ਨੇ ਪ੍ਰਸ਼ਨ ਕੀਤਾ, ਇਹ ਤਾਂ ਅਸੀਂ ਠੀਕ ਜਾਣ ਲਿਆ ਹੈ ਕਿ ਜੀਵ ਨੂੰ ਨਹੀਂ ਮਾਰਨਾ ਚਾਹੀਦਾ। ਜੀਵ ਦੇ ਜੀਵਤ ਭਾਵ ਨੂੰ ਮਾਰਨਾ ਚਾਹੀਦਾ ਹੈ। ਪਰ ਇਹ ਦਸੋ ਜੀਵਤ ਭਾਵ ਦਾ ਕੀ ਸਰੂਪ ਹੈ ? ਉੱਤਰ-

ਦੂਜਾ ਅਰਥ :- ਮਨ ਕਾ ਸੁਭਾਉ ਮਨਹਿ ਬਿਆਪੀ ॥

ਜਿਸ ਪ੍ਰਕਾਰ ਅੱਗ ਦਾ ਗਰਮ ਸੁਭਾਉ ਅੱਗ ਨੂੰ ਹੀ ਵਿਆਪ ਰਿਹਾ ਹੈ। ਇਸੇ ਪ੍ਰਕਾਰ ਮਨ ਦਾ ਸੁਭਾਉ=ਸਰੂਪ ਜੋ ਸੰਕਲਪ ਵਿਕਲਪ ਹਨ ਉਹ ਮਨ ਨੂੰ ਹੀ ਵਿਆਪ ਰਹੇ ਹਨ। ਇਨ੍ਹਾਂ ਸੰਕਲਪਾਂ ਦਾ ਹਟਾਉਣਾ ਹੀ ਜੀਵਤ ਭਾਵ ਦਾ ਮਾਰਨਾ ਹੈ।

ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥

ਜਿਸ ਨੇ ਮਨ ਨੂੰ ਮਾਰ ਲਿਆ ਹੈ ਅਰਥਾਤ ਸਾਰੇ ਸੰਕਲਪ ਦੂਰ ਕਰ ਦਿਤੇ ਹਨ, ਉਸ ਨੂੰ ਸਭ ਪਦਾਰਥ ਮਿਲ ਗਏ ਹਨ। ਬਾਕੀ ਕੌਣ ਸੀ ਸਿਧੀ ਥਾਪਣ ਜੋਗ ਰਹਿ ਗਈ ਹੈ। ਏਸੇ ਵਾਸਤੇ ਕਿਹਾ ਹੈ-

ਕਬੀਰ ਸੋਈ ਮਾਰੀਐ ਜਿਹ ਮੂਏ ਸੁਖ ਹੋਇ ॥ ਭਲੋ ਭਲੋ ਸਭ ਕੋ ਕਹੈ ਬੁਰੋ ਨ ਮਾਨੈ ਕੋਇ ॥੯॥

ਕਵਨੁ ਸੁ ਮੁਨਿ ਜੋ ਮਨੁ ਮਾਰੈ ॥

ਜਿਹੜਾ ਆਪਣੇ ਮਨ ਦੇ ਸੰਕਲਪ ਵਿਕਲਪ ਮਾਰਦਾ ਹੈ, ਉਸ ਵਰਗਾ ਹੋਰ ਕਿਹੜਾ ਸਰੇਸ਼ਟ ਮੁਨੀ ਹੈ ? ਅਥਵਾ ਜਿਹੜਾ ਮਨ ਦਿਆਂ ਸੰਕਲਪਾਂ ਨੂੰ ਮਾਰਦਾ ਹੈ ਉਹ ਕੋਈ ਕੋਈ ਮੁਨੀ ਹੈ ਬਹੁਤੇ ਨਹੀਂ ਹਨ। ਮਨ ਕਉ ਮਾਰਿ ਕਹਹੁ ਤਿਸੁ ਤਾਰੈ ॥੧॥ਰਹਾਉ॥

ਜਿਸ ਨੇ ਆਪਣੇ ਮਨ ਨੂੰ ਮਾਰਨਾ ਕੀਤਾ ਹੈ ਅਰਥਾਤ ਸੰਕਲਪ ਵਿਕਲਪ ਦੂਰ ਕੀਤੇ ਹਨ ਕਹੁ ਖਾਂ ਉਹ ਕਿਸ ਨੂੰ ਤਾਰਦਾ ਤੇ ਕਿਸ ਨੂੰ ਡੋਬਦਾ ਹੈ ਭਾਵ ਉਹ ਨਾ ਕਿਸੇ ਨੂੰ ਤਾਰਦਾ ਤੇ ਨਾ ਕਿਸੇ ਨੂੰ ਡੋਬਦਾ ਹੈ।

ਯਥਾ :-ਤਿਸ ਕੈ ਭਾਣੈ ਕੋਇ ਨ ਭੂਲੋ ਜਿਨ ਸਗਲੋ ਬ੍ਰਹਮ ਪਛਾਤਾ ॥

ਅਥਵਾ:-ਜਿਸ ਨੇ ਇਕ ਆਪਣੇ ਮਨ ਨੂੰ ਮਾਰਿਆ ਭਾਵ ਕਾਬੂ ਕਰ ਲਿਆ ਹੈ ਉਹ ਫਿਰ ਕਹੁ ਖਾਂ ਕਿਸ ਕਿਸ ਇੰਦ੍ਰੀ ਨੂੰ ਤਾੜਦਾ ਹੈ। ਅਰਥਾਤ ਫਿਰ ਉਹ ਕਿਸੇ ਇੰਦ੍ਰੀ ਨੂੰ ਨਹੀਂ ਤਾੜਦਾ। ਕਿਉਂਕਿ ਇਕ ਮਨ ਦੇ ਕਾਬੂ ਹੋ ਜਾਣ ਕਰਕੇ ਸਾਰੇ ਇੰਦ੍ਰੀਏ ਆਪੇ ਹੀ ਅਧੀਨ ਹੋ ਜਾਂਦੇ ਹਨ। ਮਨ ਅੰਤਰਿ ਬੋਲੈ ਸਭੁ ਕੋਈ॥

ਪ੍ਰਸ਼ਨ-ਮਨ ਮਾਰੇ ਤੋਂ ਬਿਨਾਂ ਜੀਵ ਦਾ ਕੀ ਥੁੜਿਆ ਪਿਆ ਹੈ?

ਉੱਤਰ-ਮਨ ਦੇ ਮਾਰੇ ਬਿਨਾਂ ਇਸ ਦਾ ਸਭੋ ਕੁਝ ਥੁੜਿਆ ਪਿਆ ਹੈ। ਮਨ ਦੇ ਮਾਰੇ ਤੋਂ ਬਿਨਾਂ ਕੋਈ ਕੰਮ ਨਹੀਂ ਸੌਰਦਾ ਅਤੇ ਪ੍ਰਮਾਰਥ ਭੀ ਸਿਧ ਨਹੀਂ ਹੁੰਦਾ। ਇਸ ਲਈ ਇਸ ਸਰੀਰ ਦੇ ਅੰਦਰ ਹੀ ਮਨ ਰਹੇ ਤਾਂ ਹੀ ਸਭ ਕੋਈ ਬੋਲਦਾ ਹੈ ਭਾਵ ਮਨ ਦੀ ਬ੍ਰਿਤੀ ਟਿਕਣ ਤੋਂ ਬਿਨਾਂ ਕੋਈ ਸੁਆਲ ਹੱਲ ਨਹੀਂ ਹੋ ਸਕਦਾ। ਜਿਵੇਂ ਕੋਈ ਆਦਮੀ ਰੋਟੀ ਖਾ ਰਿਹਾ ਹੈ ਅਤੇ ਦੂਜੇ ਆਦਮੀ ਨਾਲ ਗੱਲਾਂ ਭੀ ਕਰੀ ਜਾਂਦਾ ਹੈ। ਜਦੋਂ ਲਾਂਗਰੀ ਆ ਕੇ ਪੁਛਦਾ ਹੈ ਕਿ ਮਹਾਰਾਜ ਜੀ! ਦਾਲ ਭਾਜੀ ਵਿਚ ਲੂਣ ਠੀਕ ਹੈ? ਤਾਂ ਅਗੋਂ ਉੱਤਰ ਮਿਲਦਾ ਹੈ ਰਤੀ ਭਰ ਠਹਿਰ ਜਾਹ, ਮੈਂ ਹੁਣੇ ਖਾ ਕੇ ਤੈਨੂੰ ਦਸਦਾ ਹਾਂ ਕਿਉਂਕਿ ਮੇਰਾ ਖਿਆਲ ਹੋਰ ਪਾਸੇ ਗਿਆ ਹੋਇਆ ਸੀ।

ਹੋਰ ਦ੍ਰਿਸ਼ਟਾਂਤ ਵੇਖ ਲਓ-ਜਦੋਂ ਤਕ ਮਨ ਇਸਥਿਤ ਨਹੀਂ ਹੁੰਦਾ, ਤਦੋਂ ਤਕ ਇਹ ਜੀਵ ਇਸ਼ਨਾਨ ਵੇਲੇ ਸੁਣਿਐ ਤੇ ਮੰਨਿਐ ਦੀਆਂ ਪਉੜੀਆਂ ਪੜ੍ਹਦਾ ਹੋਇਆ ਘੰਟਾ ਬਤੀਤ ਕਰ ਦਿੰਦਾ ਹੈ ਜਪੁਜੀ ਸਾਹਿਬ ਦਾ ਭੋਗ ਨਹੀਂ ਪਾ ਸਕਦਾ ਕਿਉਂਕਿ ਮਨ ਜੋ ਵਿਚ ਨਹੀਂ। ਇਸ ਪੰਗਤੀ ਦਾ ਅਰਥ ਇਸ ਪਰਕਾਰ ਨਿਸਚੇ ਹੋਇਆ ਕਿ ਮਨ ਦੇ ਅੰਦਰ ਹੋਣ ਕਰਕੇ ਹੀ ਸਭ ਕਿਸੇ ਦਾ ਬੋਲਿਆ ਸਫਲ ਹੁੰਦਾ ਹੈ।

ਮਨ ਮਾਰੇ ਬਿਨੁ ਭਗਤਿ ਨ ਹੋਈ॥੨॥

ਮਨ ਦੇ ਮਾਰੇ ਤੋਂ ਬਿਨਾਂ ਵਾਹਿਗੁਰੂ ਦੀ ਭਗਤੀ ਨਹੀਂ ਹੋ ਸਕਦੀ। ਮਨ ਦਾ ਮਾਰਨਾ ਏਹੀ ਹੈ ਜੋ ਸੰਕਲਪਾਂ ਦਾ ਦੂਰ ਕਰਨਾ ਹੈ। ਜੇ ਤੁਸੀਂ ਉਸ ਤਰ੍ਹਾਂ ਮਨ ਨੂੰ ਮਾਰਨਾ ਚਾਹੋ ਤਾਂ ਇਹ ਸਰੀਰ ਮੁਰਦੇ ਦੇ ਤੁਲ ਹੋ ਜਾਵੇਗਾ। ਮਨ ਸਰੂਪ ਕਰਕੇ ਨਹੀਂ ਮਰਦਾ। ਬ੍ਰਹਮ ਦਾ ਸਰੂਪ ਹੋ ਜਾਣ ਨਾਲ ਮਨ ਵਿਚ ਹੋਰ ਚੀਜ਼ ਦਾ ਸੰਕਲਪ ਨਹੀਂ ਫੁਰਦਾ॥ ੨ ॥

ਕਹੁ ਕਬੀਰ ਜੋ ਜਾਨੈ ਭੇਉ॥ ਮਨੁ ਮਧੁਸੂਦਨੁ ਤ੍ਰਿਭਵਣਦੇਉ॥ ੩ ॥

ਕਬੀਰ ਜੀ ਕਥਨ ਕਰਦੇ ਹਨ ਇਸ ਪ੍ਰਕਾਰ ਦੇ ਭੇਦ ਨੂੰ ਜੋ ਜਾਣਦਾ ਹੈ, ਉਹ ਮਨ ਰੂਪ ਮਧੂ ਦੈਂਤ ਨੂੰ ਸੂਦਨੁ=ਨਾਸ ਕਰਕੇ ਤ੍ਰਿਭਵਣ ਦੇਉ=ਪਰਮਾਤਮਾ ਦਾ ਸਰੂਪ ਹੁੰਦਾ ਹੈ।

ਤੀਜੇ ਅਰਥ ਵਿਚ ਪ੍ਰਸ਼ਨ ਉੱਤਰ ਨਾਲ ਸੰਬਾਦ ਕਥਨ ਕਰਦੇ ਹਨ-

ਪ੍ਰਸ਼ਨ-ਕਵਨ ਸੁ ਮੁਨਿ:-ਸੁ=ਸਰੇਸ਼ਟ ਮੁਨੀ ਦੁਨੀਆਂ ਵਿਚ ਕਿਹੜਾ ਹੈ?

ਉੱਤਰ-ਜੋ ਮਨੁ ਮਾਰੈ-ਜਿਹੜਾ ਮਨ ਦਿਆਂ ਸੰਕਲਪਾਂ ਵਿਕਲਪਾਂ ਨੂੰ ਮਾਰਦਾ ਹੈ।

ਓਹੀਓ ਸਰੇਸ਼ਟ ਮੁਨੀ ਹੈ।

ਯਥਾ–ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥

[ਭੈਰਉ ਮ: ੩ ਪੰਨਾ ੧੧੨੮

ਪ੍ਰਸ਼ਨ–ਮਨ ਕਹੁ ਮਾਰਿ ਕਹਹੁ ਕਿਸੁ=ਜਿਸ ਨੇ ਆਪਣੇ ਮਨ ਨੂੰ ਮਾਰਿਆ ਹੈ ਕਹੁ ਖਾਂ ਉਹ ਕਿਸ ਦੇ ਕੰਮ ਕਰਨ ਵਿਚ ਪਰਵਿਰਤ ਹੋਇਆ ਹੈ? ਉੱਤਰ–ਤਾਰੈ: ਸਾਰਿਆਂ ਜੀਵਾਂ ਦੇ ਤਾਰਨ ਦੇ ਕੰਮਾਂ ਵਿਚ ਪ੍ਰਵਿਰਤ ਹੋਇਆ ਹੈ? ਵਾ:–ਉਹ ਤਾੜਨ ਦਿਆਂ ਕੰਮਾਂ ਵਿਚ ਪ੍ਰਵਿਰਤ ਹੋਇਆ ਹੈ ਕਿ ਇਹ ਕੰਮ ਨਾ ਕਰੋ। ਇਸ ਕੰਮ ਦੇ ਕਰਨ ਕਰਕੇ ਭੈੜਾ ਫਲ ਹੋਵੇਗਾ। ਇਸ ਕੰਮ ਦੇ ਕਰਨ ਕਰਕੇ ਚੰਗਾ ਫਲ ਮਿਲੇਗਾ।

ਪ੍ਰਸ਼ਨ–ਮਨ ਕਾ ਸੁਭਾਉ–ਮਨ ਦਾ ਕੀ ਸਰੂਪ ਹੈ? ਕਬੀਰ ਜੀ ਨੇ ਕਿਹਾ–ਸਮਾਨ ਸੇ ਪੁਛਦੇ ਹੋ ਜਾਂ ਵਿਸ਼ੇਸ਼ਤਾ ਸੇ। ਪੰਡਤ ਨੇ ਕਿਹਾ–ਦੋਨੋਂ ਪਰਕਾਰ ਕਰਕੇ ਦਸੋ।

ਉੱਤਰ–ਮਨਹਿ ਬਿਆਪੀ-ਸਮਾਨਤਾ ਕਰਕੇ ਇਹ ਮਨ ਸਾਰੇ ਵਿਆਪ ਰਿਹਾ ਹੈ ਅਤੇ ਮਨ ਅੰਤਰਿ:–ਵਿਸ਼ੇਸ਼ਤਾ ਕਰਕੇ ਇਹ ਮਨ ਸਰੀਰ ਦੇ ਅੰਦਰ ਹੈ।

ਪੰਡਤਵਾਚ–ਇਸ ਗੱਲ ਨੂੰ ਤੁਸੀਂ ਹੀ ਆਖਦੇ ਹੋ ਜਾਂ ਹੋਰ ਭੀ ਕੋਈ ਕਥਨ ਕਰਦਾ ਹੈ?

ਉੱਤਰ–ਬੋਲੈ ਸਭੁ ਕੋਈ–ਸਭ ਕੋਈ ਬੇਦ ਸ਼ਾਸਤ੍ਰ ਅਤੇ ਮਹਾਤਮਾਂ ਕਥਨ ਕਰਦੇ ਹਨ ਕਿ ਸਮਾਨ ਕਰਕੇ ਸਾਰੇ ਬਿਆਪਕ ਹੈ ਅਤੇ ਵਿਸ਼ੇਸ਼ ਕਰਕੇ ਮਨ ਸਰੀਰ ਦੇ ਅੰਦਰ ਹੈ।

ਪ੍ਰਸ਼ਨ–ਮਨਹਿ ਮਾਰਿ ਕਵਨ–ਜਿਸ ਨੇ ਆਪਣੇ ਮਨ ਨੂੰ ਮਾਰਿਆ ਹੈ ਉਸ ਨੂੰ ਕਿਹੜਾ ਫਲ ਹੋਇਆ ਹੈ। ਕਬੀਰ ਜੀ ਨੇ ਕਿਹਾ–ਸਮਾਨ ਕਰਕੇ ਪੁਛਦੇ ਹੋ ਜਾਂ ਵਿਸ਼ੇਸ਼ ਕਰਕੇ ਪੁਛਦੇ ਹੋ? ਪੰਡਤ ਨੇ ਆਖਿਆ ਸਮਾਨ ਰੂਪ ਕਰਕੇ ਤੇ ਵਿਸ਼ੇਸ਼ ਰੂਪ ਕਰਕੇ ਭੀ ਕਥਨ ਕਰੋ।

ਉੱਤਰ–ਸਿਧਿਥਾਪੀ–ਸਮਾਨ ਰੂਪ ਕਰਕੇ ਤਾਂ ਉਸ ਨੂੰ ਰਿਧੀਆਂ ਸਿਧੀਆਂ, ਨਿਧੀਆਂ ਥਾਪਣ ਕੀਤੀਆਂ ਹਨ ਅਤੇ ਵਿਸ਼ੇਸ਼ ਰੂਪ ਕਰਕੇ ਕੇਵਲ ਮੋਖ ਥਾਪਣਾ ਕੀਤੀ ਹੈ।

ਪ੍ਰਸ਼ਨ–ਮਨ ਮਾਰੇ:–ਇਹ ਮਨ ਕਿਸ ਪ੍ਰਕਾਰ ਮਰਦਾ ਹੈ?

ਉੱਤਰ–ਬਿਨੁ=ਨਿੰਮ੍ਰਤਾ ਗੁਣ ਧਾਰਨ ਕਰਨ ਕਰਕੇ ਮਨ ਮਰਦਾ ਹੈ।

ਪ੍ਰਸ਼ਨ–ਨਿੰਮ੍ਰਤਾ ਗੁਣ ਕਿਸ ਪ੍ਰਕਾਰ ਆਕੇ ਪ੍ਰਾਪਤ ਹੁੰਦਾ ਹੈ?

ਉੱਤਰ–ਵਾਹਿਗੁਰੂ ਦੀ ਭਗਤੀ ਕਰਨ ਨਾਲ ਨਿੰਮ੍ਰਤਾ ਗੁਣ ਆ ਜਾਂਦਾ ਹੈ।

ਪ੍ਰਸ਼ਨ–ਭਗਤਿ–ਭਗਤੀ ਦਾ ਕੀ ਸਰੂਪ ਹੈ ?

ਉੱਤਰ–ਨ ਹੋਈ॥ ੨॥ ਜਿਹੜਾ ਦਿਲ ਵਿਚ ਆਪਾ ਭਾਵ ਹੰਕਾਰ ਨਹੀਂ ਹੋਣਾ, ਏਹੀਓ ਭਗਤੀ ਦਾ ਸਰੂਪ ਹੈ ॥੨॥

ਪ੍ਰਸ਼ਨ–ਮਨੁ–ਮਨ ਦੀ ਉਤਪਤੀ ਕਿਥੋਂ ਹੁੰਦੀ ਹੈ?

ਉੱਤਰ–ਮਧੁਸੂਦਨੁ–ਈਸ਼ਵਰ ਤੋਂ ਹੁੰਦੀ ਹੈ।

ਪੰਡਤ ਨੇ ਕਿਹਾ–ਜਿਸ ਈਸ਼ਵਰ ਤੋਂ ਮਨ ਦੀ ਉਤਪਤੀ ਹੋਈ ਹੈ ਉਹ ਦਾਤਾ ਕਿ ਅਦਾਤਾ ਹੈ ?

ਕਬੀਰ ਜੀ ਵਾਚ–ਉਹ ਦਾਤਾ ਹੈ।

ਪੰਡਤ ਵਾਚ–ਸਮਾਨ ਦਾਤਾ ਹੈ ਕਿ ਵਿਸ਼ੇਸ਼ ਦਾਤਾ ਹੈ? ਉੱਤਰ–

ਤ੍ਰਿਭਵਣ ਦੇਉ–ਕਿਉਂਕਿ ਉਹ ਤਿੰਨਾਂ ਭਵਨਾਂ ਦਿਆਂ ਜੀਵਾਂ ਨੂੰ ਖਾਣਾ ਪੀਣਾ ਦੇ ਰਿਹਾ ਹੈ, ਇਸ ਲਈ ਉਹ ਵਿਸ਼ੇਸ਼ ਦਾਤਾ ਹੈ।

ਪੁਨਾ–ਪੰਡਿਤ ਨੇ ਬੇਨਤੀ ਕੀਤੀ, ਹੇ ਕਬੀਰ ਜੀ! ਜਿਸ ਮਦੁਸੂਦਨ ਤੋਂ ਮਨ ਦੀ ਉਤਪਤੀ ਹੋਈ ਹੈ ਉਹ ਪ੍ਰਕਾਸ਼ ਰੂਪ ਹੈ ਜਾਂ ਅਪ੍ਰਕਾਸ਼ ਰੂਪ?

ਉੱਤਰ–ਪ੍ਰਕਾਸ਼ ਰੂਪ ਹੈ।

ਪੰਡਤ ਨੇ ਕਿਹਾ–ਸਮਾਨ ਪ੍ਰਕਾਸ਼ ਰੂਪ ਹੈ ਜਾਂ ਵਿਸ਼ੇਸ਼ ਪ੍ਰਕਾਸ਼ ਰੂਪ ਹੈ? ਉੱਤਰ

ਤ੍ਰਿਭਵਣ ਦੇਉ–ਕਿਉਂਕਿ ਉਹ ਤਿੰਨਾਂ ਭਵਨਾਂ ਦੇ ਪ੍ਰਕਾਸ਼ਨੇ ਵਾਲਾ ਹੈ, ਇਸ ਲਈ ਉਹ ਵਿਸ਼ੇਸ਼ ਪ੍ਰਕਾਸ਼ ਰੂਪ ਹੈ।

ਫਿਰ ਪੰਡਤ ਨੇ ਬੇਨਤੀ ਕੀਤੀ ਕਿ ਜਿਸ ਮਧੁਸੂਦਨ ਤੋਂ ਮਨ ਦੀ ਉਤਪਤੀ ਕਹੀ ਹੈ, ਉਹ ਪੂਜਣ ਯੋਗ ਹੈ ਜਾਂ ਨਹੀਂ ਪੂਜਣ ਯੋਗ?

ਉੱਤਰ–ਉਹ ਪੂਜਨੀਕ ਹੈ। ਪੰਡਤ ਨੇ ਕਿਹਾ–ਸਮਾਨ ਪੂਜਨੀਕ ਹੈ ਜਾਂ ਵਿਸ਼ੇਸ਼ ਪੂਜਣ ਯੋਗ ਹੈ? ਉੱਤਰ–

ਤ੍ਰਿਭਵਣ ਦੇਉ–ਕਿਉਂਕਿ ਉਹ ਪਰਮਾਤਮਾ ਤਿੰਨਾਂ ਲੋਕਾਂ ਦਿਆਂ ਜੀਵਾਂ ਕਰਕੇ ਪੂਜਨੀਕ ਹੈ, ਇਸ ਲਈ ਉਹ ਵਿਸ਼ੇਸ਼ ਪੂਜਨੀਕ ਹੈ, ਸਮਾਨ ਨਹੀਂ ਹੈ।

ਪਰ ਇਹ ਅਰਥ ਲਕਸ਼ ਦੀ ਨਿਗ੍ਹਾ ਨੂੰ ਛੱਡਕੇ ਕਰਨਾ। ਯਥਾ–

ਬਹੁ ਬਿਆਪਕੰ ਸਮਾਨਿਯੰ ਅਲਪ ਬਿਆਪਕੰ ਵਿਸ਼ੇਸ਼:॥

ਪੁਨਾ–ਪੰਡਤ ਨੇ ਬੇਨਤੀ ਕੀਤੀ ਕਿ ਅਜਿਹੇ ਪਰਮਾਤਮਾ ਨੂੰ ਕਿਸ ਵਜ੍ਹਾ ਕਰਕੇ ਕੋਈ ਜਾਣਦਾ ਹੈ,

ਉੱਤਰ–ਕਹੁ ਕਬੀਰ ਜੋ ਜਾਨੈ ਭੇਉ ॥੩॥੨੮॥

ਕਬੀਰ ਜੀ ਕਥਨ ਕਰਦੇ ਹਨ, ਜਿਹੜੇ ਗੁਰ ਉਪਦੇਸ਼ ਦੇ ਭੇਦ ਨੂੰ ਜਾਣਦੇ ਹਨ ਉਹ ਕਬੀਰ=ਸਭ ਤੋਂ ਵੱਡੇ ਅਕਾਲ ਪੁਰਖ ਨੂੰ ਸਾਖਿਆਤਕਾਰ ਕਰ ਲੈਂਦੇ ਹਨ ॥੩॥੨੮॥

ਯਥਾ–ਕਹਤ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥

[ਭੈਰਉ ਮਹਲਾ ੩ ਪੰਨਾ ੧੧੨੯

## ਗਉੜੀ ਕਬੀਰ ਜੀ ॥

ਉਥਾਨਕਾ–ਇਕ ਨਾਸਤਕ ਖਿਆਲ ਦਾ ਪੰਡਤ ਕਬੀਰ ਜੀ ਪਾਸ ਆਕੇ ਆਖਦਾ ਹੈ, ਤੁਸੀਂ ਸਾਰਿਆਂ ਨੂੰ ਕਿਉਂ ਪੁੱਠੇ ਰਸਤੇ ਪਾ ਰਹੇ ਹੋ। ਐਵੇਂ ਆਪਣੀ ਸਿਰ ਦਰਦੀ ਕਰਦੇ ਹੋ, ਪਰਮਾਤਮਾ ਤਾਂ ਕੁਝ ਚੀਜ਼ ਹੀ ਨਹੀਂ। ਇਹ ਤਾਂ ਆਪਣੇ ਆਪ ਹੀ ਸਭ ਕੁਝ ਹੋ ਰਿਹਾ ਹੈ। ਯਥਾ–

ਅੰਨਿ ਅੰਨਿ ਤੇ ਹੋਤ ਜਸੈਂ ਘਾਸਿ ਘਾਸਿ ਤੇ ਹੋਇ ॥ ਤੈਸੇ ਮਨੁਛ, ਮਨੁਛ ਤੇ ਅਵਰ ਨ ਕਰਤਾ ਕੋਇ ॥

[ਦਸਮ ਗ੍ਰੰਥ ਪੰਨਾ ੧੯੩

ਅਥਵਾ–ਜੈਸੇ ਬ੍ਰਿਖ ਬੀਜ ਤੇ ਜਾਮਹਿ॥ ਬੀਜ ਬ੍ਰਿਖ ਤੇ ਹੋਇ ਅਭਰਾਮਹਿ॥
ਤਿਉ ਮਾਨੁਛ ਮਾਨੁਛ ਤੇ ਹੋਇ॥ ਅਪਰ ਨ ਕਰਤਾ ਲਖੀਏ ਕੋਇ॥

ਇਸ ਪਰਕਾਰ ਆਪਸ ਵਿਚ ਚਰਚਾ ਕਰਦਿਆਂ ਕਰਦਿਆਂ ਸੰਧਿਆ ਪੈ ਗਈ। ਤਦੋਂ ਕਬੀਰ ਜੀ ਦੀ ਨਿਗਾਹ ਉਪਰ ਚਲੀ ਗਈ। ਅਕਾਸ਼ ਵਿਚ ਤਾਰੇ ਚਮਕਦੇ ਵੇਖਕੇ ਉਂਗਲੀ ਦਾ ਇਸ਼ਾਰਾ ਕਰਕੇ ਆਖਦੇ ਹਨ :-

**ਓਇ ਜੁ ਦੀਸਹਿ ਅੰਬਰਿ ਤਾਰੇ॥ ਕਿਨਿ ਓਇ ਚੀਤੇ ਚੀਤਨਹਾਰੇ॥੧॥**

ਉਹ ਜਿਹੜੇ ਅੰਬਰਿ=ਅਕਾਸ਼ ਵਿਚ ਤਾਰੇ ਨਜ਼ਰ ਆ ਰਹੇ ਹਨ, ਹੇ ਪੰਡਤ! ਉਹ ਕਿਸ ਚਿੱਤ੍ਰਣ ਵਾਲੇ ਨੇ ਚੀਤੇ=ਚਿੱਤਰੇ ਭਾਵ ਬਣਾਏ ਹਨ?॥੧॥ ਉਸਨੇ ਆਖਿਆ ਤਾਰੇ ਤਾਂ ਅਸਮਾਨ ਨਾਲ ਲਗੇ ਹੋਏ ਹਨ, ਇਹ ਸੁਣਕੇ ਕਬੀਰ ਜੀ ਆਖਦੇ ਹਨ-

**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ॥ ਬੂਝੈ ਬੂਝਨਹਾਰੁ ਸਭਾਗਾ॥**੧॥ਰਹਾਉ॥

ਹੇ ਪੰਡਤ! ਹੁਣ ਇਹ ਦੱਸ ਕਿ ਅੰਬਰੁ—ਅਕਾਸ਼ ਕਿਸਦੇ ਨਾਲ ਲੱਗਾ ਹੋਇਆ ਹੈ? ਪਰ ਇਸ ਗੱਲ ਨੂੰ ਕੋਈ ਸਰੇਸ਼ਟ ਭਾਗਾਂ ਵਾਲਾ ਹੀ ਬੁਝਣੇ ਵਾਲਾ ਹੋ ਕੇ ਬੁਝ ਸਕਦਾ ਹੈ।

ਪੰਡਤ ਨੇ ਸੋਚ ਕੇ ਆਖਿਆ ਅਕਾਸ਼ ਤਾਂ ਆਪਣੇ ਆਸਰੇ ਖੜਾ ਹੈ। ਕਬੀਰ ਜੀ ਨੇ ਕਿਹਾ ਇਸ ਵਿਚ 'ਆਤਮ ਆਸਰੇ' ਦੋਸ਼ ਆਉਂਦਾ ਹੈ। ਕੋਈ ਚੀਜ਼ ਆਪਣੇ ਆਸਰੇ ਨਹੀਂ ਰਹਿ ਸਕਦੀ। ਕਾਰਜ ਨੂੰ ਵੇਖ ਕੇ ਕਾਰਨ ਦਾ ਅਨੁਮਾਨ ਕੀਤਾ ਜਾਂਦਾ ਹੈ। ਜਿਵੇਂ ਚਿਤਰੇ ਹੋਏ ਮਕਾਨ ਨੂੰ ਵੇਖ ਕੇ ਚਿੱਤ੍ਰਕਾਰ ਦਾ ਅਨੁਮਾਨ ਕਰ ਲਈਦਾ ਹੈ।

ਨਾਸਤਕ ਨੇ ਆਖਿਆ ਤਾਂ ਅਸੀਂ ਇਕ ਹੋਰ ਅਕਾਸ਼ ਮੰਨ ਲਵਾਂਗੇ। ਪਹਿਲਾ ਦੂਜੇ ਦੇ ਆਸਰੇ ਤੇ ਦੂਜਾ ਪਹਿਲੇ ਦੇ ਆਸਰੇ ਹੈ। ਕਬੀਰ ਜੀ ਨੇ ਆਖਿਆ ਇਸ ਵਿਚ ਅੰਨਿਓ ਅੰਨ ਆਸਰੇ' ਦੋਸ਼ ਆਉਂਦਾ ਹੈ। ਤੂੰ ਮੇਰੇ ਆਸਰੇ ਮੈਂ ਤੇਰੇ ਆਸਰੇ। ਇਸ ਦੋਸ਼ ਨੂੰ ਹਟਾਉਣ ਲਈ ਪੰਡਤ ਨੇ ਤੀਸਰਾ ਅਕਾਸ਼ ਮੰਨਿਆਂ। ਕਬੀਰ ਜੀ ਨੇ ਆਖਿਆ ਇਸ ਖਿਆਲ ਅਨੁਸਾਰ 'ਚੱਕ੍ਰਕਾ ਦੋਸ਼' ਆਉਂਦਾ ਹੈ। ਫਿਰ ਪੰਡਤ ਚੌਥਾ, ਪੰਜਵਾਂ, ਛੇਵਾਂ, ਸੱਤਵਾਂ, ਅੱਠਵਾਂ, ਨੌਂਵਾਂ, ਦਸਵਾਂ ਮੰਨੀ ਗਿਆ। ਤਦ ਕਬੀਰ ਜੀ ਨੇ ਕਿਹਾ ਕਿ ਇਸ ਵਿਚ 'ਅਨਅਵੱਸਥਾ' ਦੋਸ਼ ਆ ਜਾਂਦਾ ਹੈ। ਇਸ ਦੋਸ਼ ਦੇ ਦੂਰ ਕਰਨ ਲਈ ਪੰਡਤ ਨੇ ਇਕ ਅਕਾਸ਼ ਨੂੰ ਚੁਣ ਕੇ ਆਖਿਆ, ਬੱਸ ਇਹੋ ਸਭ ਦਾ ਆਸਰਾ ਹੈ, ਤਾਂ ਕਬੀਰ ਜੀ ਨੇ ਕਿਹਾ ਇਸ ਪਰਕਾਰ ਅਸੀਂ ਹੋਰ ਚੁਣ ਲਵਾਂਗੇ। ਅਸੀਂ ਕਹਾਂਗੇ ਇਹ ਅਕਾਸ਼ ਸਾਰਿਆਂ ਦਾ ਆਸਰਾ ਹੈ, ਭਾਵ ਅਸੀਂ ਹੋਰ ਚੁਣ ਲਿਆ ਤੁਸੀਂ ਹੋਰ ਚੁਣ ਲਿਆ, ਤਾਂ ਇਸ ਵਿਚ 'ਬਿਨ ਗਮਨੇ ਬਰੇਹ' ਦੋਸ਼ ਆਉਂਦਾ ਹੈ। ਯੁਕਤੀ ਦਾ ਅਭਾਵ ਹੋ ਜਾਵੇਗਾ।

ਫਿਰ ਪੰਡਤ ਨੇ ਪਿਛਲਾ ਅਕਾਸ਼ ਆਸਰਾ ਰੂਪ ਮੰਨ ਲਿਆ। ਕਬੀਰ ਜੀ ਨੇ ਕਿਹਾ ਇਸ ਵਿਚ 'ਪ੍ਰਾਗ ਲੋਪ ਦੋਸ਼' ਆਉਂਦਾ ਹੈ। ਕਿਉਂਕਿ ਇਸ ਦਾ ਮਤਲਬ ਇਹ ਹੋਇਆ ਕਿ ਪਹਿਲਿਆਂ ਦਾ ਅਭਾਵ ਕਰਕੇ ਪਿਛਲਾ ਆਸਰਾ ਰੂਪ ਮੰਨ ਲਿਆ।

ਤਦ ਪੰਡਤ ਜੀ ਚੁਪ ਚਾਪ ਹੋ ਕੇ ਨਿਰੁੱਤਰ ਹੋ ਗਏ। ਤਾਂ ਕਬੀਰ ਜੀ ਨੇ ਕਿਹਾ ਪੰਡਤ ਜੀ! ਉਸ ਅਕਾਲ ਪੁਰਖ ਨੂੰ ਹੀ ਸਭ ਦਾ ਆਸਰਾ ਰੂਪ ਮੰਨੋ ਓਹੀ ਅਕਾਸ਼ ਧਰਤੀ ਆਦਿਕ ਸਭ ਨੂੰ ਆਸਰਾ ਦੇਣ ਵਾਲਾ ਹੈ॥੧॥ਰਹਾਉ॥

## ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥

ਜਿਸ ਨਿਰੰਕਾਰ ਦੀ ਤਾਕਤ ਨਾਲ ਸੂਰਜ ਤੇ ਚੰਦ੍ਰਮਾ ਉਜੀਆਰਾ=ਪ੍ਰਕਾਸ਼ ਕਰ ਰਹੇ ਹਨ, ਓਹੀ ਬ੍ਰਹਮ ਸਾਰੇ ਸੰਸਾਰ ਪਸਾਰੇ ਵਿਚ ਪਸਰਿਆ ਹੋਇਆ ਹੈ ॥੨॥

## ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥

ਕਬੀਰ ਜੀ ਕਹਿੰਦੇ ਹਨ ਇਸ ਮਹਾਂ ਗਿਆਨ ਨੂੰ, ਵਾ:-ਪਰਮਾਤਮਾ ਨੂੰ ਓਹੀ ਪੁਰਸ਼ ਜਾਣੇਗਾ, ਜਿਸ ਦੇ ਹਿਰਦੇ ਵਿਚ ਮੁਖੀ ਰਾਮ ਰਮਿਆ ਹੋਇਆ ਹੋਵੇ। ਵਾ:-ਜਿਸ ਦੇ ਹਿਰਦੇ ਵਿਚ ਅਤੇ ਮੂੰਹ ਵਿਚ ਭੀ ਰਾਮ ਨਾਮ ਸਮਾਇਆ ਹੋਇਆ ਹੋਵੇ ॥੩॥੨੯॥

ਬਹੁਤੇ ਰਾਮ ਹੋਣ ਕਰਕੇ ਮੁਖੀ ਰਾਮ ਆਖਿਆ ਹੈ। ਜਿਵੇਂ-

ਏਕ ਰਾਮ ਦਸਰਥ ਕਾ ਬੇਟਾ॥ ਏਕ ਰਾਮ ਘਟ ਘਟ ਮਹਿ ਲੇਟਾ॥
ਏਕ ਰਾਮ ਕਾ ਸਗਲ ਪਸਾਰਾ॥ ਏਕ ਰਾਮ ਸਭਹੂੰ ਤੇ ਨਿਆਰਾ॥

## ਗਉੜੀ ਕਬੀਰ ਜੀ॥ ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥

ਉਥਾਨਕਾ-ਇਸ ਸ਼ਬਦ ਰਾਹੀਂ ਮਾਇਆ ਦਾ ਪ੍ਰਤਾਪ ਕਥਨ ਕਰਦੇ ਹਨ-ਇਕ ਵਾਰ ਜਸੇ ਨੇ ਆਕੇ ਬੇਨਤੀ ਕੀਤੀ ਕਿ ਮਹਾਰਾਜ! ਇਹ ਮਾਇਆ ਕਿਹੋ ਜਿਹੀ ਹੈ? ਕਬੀਰ ਸਾਹਿਬ ਜੀ ਕਹਿੰਦੇ ਹਨ ਭਾਈ! ਮਾਇਆ ਦਾ ਤਿਆਗ ਬੜਾ ਔਖਾ ਹੈ। ਇਸ ਨੇ ਬੜੇ ਬੜੇ ਤਿਆਗੀਆਂ ਦਾ ਬੁਰਾ ਹਾਲ ਕੀਤਾ ਹੈ। ਇਕ ਵਾਰ ਦਾ ਜ਼ਿਕਰ ਹੈ ਕਿ ਮਾਇਆ ਔਰਤ ਦਾ ਰੂਪ ਧਾਰ ਕੇ ਮਾਤ ਲੋਕ ਦੀ ਧਰਤੀ ਉਤੇ-

## ਸਾਂਕਲ ਜੇਵਰੀ ਲੈ ਹੈ ਆਈ॥ ੧ ॥

ਸੰਗਲ ਤੇ ਜੇਵਰੀ=ਰਸੀਆਂ ਲੈ ਕੇ ਆ ਰਹੀ ਸੀ। ਅਗੋਂ ਇਕ ਸੰਤ ਮਿਲ ਪਏ।

ਸੰਤਾਂ ਨੇ ਪੁਛਿਆ ਬੀਬੀ ਤੂੰ ਕੌਣ ਹੈਂ ? ਤੇ ਤੂੰ ਇਹ ਕੀ ਰੂਪ ਧਾਰਿਆ ਹੈ? ਅਤੇ ਅਜਿਹੀ ਭਿਆਨਕ ਉਜਾੜ ਵਿਚ ਤੂੰ ਚਲੀ ਜਾ ਰਹੀ ਹੈਂ, ਤਾਂ ਉਸ ਨੇ ਆਖਿਆ ਕਿ ਮਹਾਰਾਜ ਜੀ! ਮੈਂ ਮਾਇਆ ਹਾਂ। ਵੱਡੇ ਵੱਡੇ ਸੰਗਲਾਂ ਨਾਲ ਤਾਂ ਮੈਂ ਤਿਆਗੀ ਵਿਰੱਕਤਾਂ ਨੂੰ ਬੰਨ੍ਹ ਲੈਂਦੀ ਹਾਂ ਤੇ ਇਹਨਾਂ ਰਸੀਆਂ ਨਾਲ ਸੰਸਾਰੀ ਜੀਵਾਂ ਨੂੰ ਬੰਨ੍ਹਦੀ ਹਾਂ, ਕਿਉਂਕਿ ਇਹ ਛੇਤੀ ਵੱਸ ਹੋ ਜਾਂਦੇ ਹਨ। ਵਿਰੱਕਤ ਮਹਾਤਮਾਂ ਕਦੇ ਨਿਕਲ ਭੀ ਜਾਂਦੇ ਹਨ, ਇਸ ਲਈ ਮੈਂ ਉਨ੍ਹਾਂ ਵਾਸਤੇ ਸੰਗਲ ਲਿਆਂਦੇ ਹੋਏ ਹਨ। ਜੋ ਇਕ ਵਾਰ ਫਸ ਜਾਣ ਤੇ ਫਿਰ ਨਿਕਲ ਨਾ ਸਕਣ।

ਇਹ ਕੁਝ ਸੁਣ ਕੇ ਸੰਤਾਂ ਨੇ ਆਖਿਆ, ਹੇ ਮਾਇਆ! ਤੂੰ ਮੇਰੇ ਵਾਸਤੇ ਕੀ ਲਿਆਂਦਾ ਹੈ? ਤਾਂ ਮਾਇਆ ਨੇ ਆਖਿਆ ਟੱਟੂ ਦੇ ਬੰਨ੍ਹਣ ਲਈ ਤਾਂ ਮਾਮੂਲੀ ਰਸੀ ਦੀ ਲੋੜ ਹੁੰਦੀ ਹੈ। ਸੰਤ ਜੀ! ਤੁਹਾਨੂੰ ਤਾਂ ਮੈਂ ਐਵੇਂ ਹੀ ਬੰਨ੍ਹ ਸਕਦੀ ਹਾਂ।

ਇਹ ਕੁਝ ਸੁਣ ਕੇ ਸੰਤ ਆਪਣੀ ਕੁਟੀਆ ਨੂੰ ਚਲੇ ਗਏ। ਮਾਇਆ ਆਪਣੇ ਰਾਹ ਤੁਰ ਗਈ। ਸਮੇਂ ਨੂੰ ਛਲ ਕੇ ਉਹ ਮਾਇਆ ਬੜੀ ਸੁੰਦਰ ਨੌਜੁਆਨ ਲੜਕੀ ਗਹਿਣਿਆਂ ਨਾਲ ਲਦੀ ਹੋਈ ਬਣ ਕੇ ਸੰਤ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਦੀ ਕੁਟੀਆ ਦੇ ਅਗੇ ਬੜੀ ਚਿੰਤਾਤੁਰ ਸ਼ਕਲ ਬਣਾ ਕੇ ਜਾ ਬੈਠੀ। ਇਤਨੇ ਨੂੰ ਸੰਤ ਜੀ ਆ ਪਹੁੰਚੇ। ਉਸ ਨੂੰ ਚਿੰਤਾਤੁਰ ਵੇਖਕੇ ਪੁਛਦੇ ਹਨ :-

ਹੇ ਭਲੀ ਲੋਕੇ! ਤੂੰ ਕੌਣ ਹੈਂ? ਇਥੇ ਕਿਉਂ ਬੈਠੀ ਹੈਂ? ਪਰੇ ਹੋ ਜਾਹ, ਮੈਨੂੰ ਦਰਵਾਜ਼ਾ ਖੋਲ੍ਹਣ ਦੇ, ਮੈਂ ਅੰਦਰ ਜਾਣਾ ਹੈ। ਇਹ ਗੱਲ ਸੁਣਦਿਆਂ ਸਾਰ ਹੀ ਉਹ ਲੜਕੀ ਰੋਣ ਲੱਗ ਪਈ। ਉਸਨੂੰ ਦੁਖੀ ਦੇਖਕੇ ਮਹਾਤਮਾਂ ਦਾ ਦਿਲ ਨਰਮ ਹੋ ਗਿਆ ਉਨ੍ਹਾਂ ਨੇ ਕਾਰਣ ਪੁਛਿਆ ਤਾਂ ਉਸਨੇ ਹੌਲੀ ਹੌਲੀ ਹਟਕੋਰੇ ਭਰਦਿਆਂ ਭਰਦਿਆਂ ਧੀਰਜ ਕਰਕੇ ਆਪਣੀ ਬਿਵਸਥਾ ਸੁਣਾਈ।

ਮਹਾਰਾਜ ਜੀ! ਮੇਰੇ ਮਾਪੇ ਅਤੇ ਹੋਰ ਸਨਬੰਧੀ ਮੇਰੇ ਨਾਲੋਂ ਨਿਖੜ ਗਏ ਹਨ। ਮੈਂ ਭੁਲ ਗਈ ਹਾਂ। ਮੈਨੂੰ ਹੋਰ ਕੋਈ ਥਹੁ ਟਿਕਾਣਾ ਨਹੀਂ ਲੱਭਾ। ਤੁਹਾਡੀ ਕੁਟੀਆ ਵੇਖ ਕੇ ਆ ਗਈ ਹਾਂ। ਤੁਸੀਂ ਹੁਣ ਕ੍ਰਿਪਾ ਕਰਕੇ ਮੈਨੂੰ ਸ਼ਹਿਰ ਦਾ ਰਸਤਾ ਦਸ ਦਿਓ। ਉਸ ਵੇਲੇ ਸੰਤ ਉਸਨੂੰ ਨਾਲ ਲੈ ਕੇ ਰਸਤਾ ਦੱਸਣ ਵਾਸਤੇ ਤੁਰ ਪਏ। ਥੋੜੀ ਦੂਰ ਜਾ ਕੇ ਲੜਕੀ ਨੇ ਆਖਿਆ ਮਹਾਰਾਜ ਜੀ! ਜੇ ਕੋਈ ਪਿਛੋਂ ਆਕੇ ਮੈਨੂੰ ਚੁੱਕ ਕੇ ਲੈ ਗਿਆ ਤਾਂ ਤੁਹਾਡੀ ਦਇਆ ਕਿਸ ਕੰਮ ਆਏਗੀ। ਇਸ ਵਾਸਤੇ ਤੁਸੀਂ ਮੈਨੂੰ ਆਪਣੀ ਉਂਗਲ ਫੜਾ ਕੇ ਨਾਲ ਲੈ ਤੁਰੋ।

ਸੰਤਾਂ ਨੇ ਉਸ ਦੀ ਗੱਲ ਮੰਨ ਲਈ, ਉਂਗਲ ਫੜਾ ਕੇ ਨਾਲ ਲੈ ਤੁਰੇ। ਇਕ ਮੀਲ ਉਤੇ ਜਾ ਕੇ ਮਾਇਆ ਨੇ ਆਪਣੀ ਤਾਕਤ ਨਾਲ ਰਾਹ ਵਿਚ ਨਦੀ ਰਚ ਲਈ, ਉਹ ਲੜਕੀ ਮਹਾਤਮਾ ਨੂੰ ਕਹਿਣ ਲੱਗੀ ਆਪ ਨੇ ਜਿਵੇਂ ਅਗੇ ਮੇਰੇ ਤੇ ਦਇਆ ਕੀਤੀ ਹੈ ਤਿਵੇਂ ਹੁਣ ਭੀ ਕਰੋ, ਭਾਵ ਮੈਨੂੰ ਮੋਢਿਆਂ ਤੇ ਚੁੱਕ ਕੇ ਨਦੀਓਂ ਪਾਰ ਕਰ ਆਓ। ਫਿਰ ਤੁਸੀਂ ਮੁੜ ਆਉਣਾ, ਅਗੋਂ ਮੈਂ ਰਸਤਾ ਜਾਣਦੀ ਹਾਂ, ਘਰ ਪਹੁੰਚ ਜਾਵਾਂਗੀ।

ਸੰਤ ਉਸ ਦੀ ਗੱਲ ਮੰਨ ਕੇ ਮੋਢੇ ਪਰ ਚੁੱਕ ਕੇ ਨਦੀਓਂ ਪਾਰ ਕਰਨ ਲਗੇ। ਜਿਸ ਵੇਲੇ ਨਦੀ ਦੇ ਵਿਚਕਾਰ ਪਹੁੰਚੇ ਉਸ ਵੇਲੇ ਮਾਇਆ ਅੱਡੀਆਂ ਮਾਰਨ ਲਗ ਪਈ, ਸੰਤਾਂ ਨੇ ਆਖਿਆ ਇਹ ਕੀ ਕਰਦੀ ਹੈਂ? ਉਸ ਵੇਲੇ ਮਾਇਆ ਨੇ ਚੇਤੇ ਕਰਾ ਕੇ ਆਖਿਆ ਕਿ ਸੰਤ ਜੀ ਹੁਣ ਦਸੋ ਮੈਂ ਤੁਹਾਨੂੰ ਟੱਟੂ ਬਣਾਇਆ ਹੈ ਜਾਂ ਨਹੀਂ? ਤੁਸੀਂ ਉਸ ਵੇਲੇ ਮੰਨਦੇ ਨਹੀਂ ਸਓ।

ਸੰਤਾਂ ਨੂੰ ਬੜਾ ਕ੍ਰੋਧ ਆਇਆ, ਉਸ ਨੂੰ ਭੁਆਕੇ ਮਾਰਿਆ, ਤਦ ਕੀ ਵੇਖਦੇ ਹਨ, ਨਾ ਕੋਈ ਨਦੀ ਹੈ ਅਤੇ ਨਾ ਹੀ ਉਹ ਲੜਕੀ ਹੈ। ਇਹ ਤਾਂ ਇਕ ਕੌਤਕ ਸੀ। ਕਬੀਰ ਜੀ

ਕਹਿੰਦੇ ਹਨ ਇਹ ਮਾਇਆ ਤਾਂ ਇਸ ਪ੍ਰਕਾਰ ਦੀ ਹੈ :- ਸਾਂਕਲ ਜੇਵਰੀ ਲੈਹੈ ਆਈ ॥੧॥
ਕਾਮ ਰੂਪ ਸੰਗਲ ਅਤੇ ਵਾਸ਼ਨਾਂ ਰੂਪੀ ਜੇਵੜੀਆਂ ਲੈ ਕੇ ਆਈ—ਆ ਰਹੀ ਹੈ ॥੧॥

## ਆਪਨ ਨਗਰੁ ਆਪ ਤੇ ਬਾਧਿਆ ॥

ਇਸ ਮਾਇਆ ਨੇ ਆਪਨਾ ਸੰਸਾਰ ਰੂਪੀ ਨਗਰ ਆਪਣੇ ਆਪ ਤੋਂ ਹੀ ਬਣਾਇਆ ਹੈ, ਫਿਰ ਆਪਣੇ ਵਿਚ ਹੀ ਬੰਨ੍ਹ ਲਿਆ ਹੈ।

## ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥ ੧ ॥ ਰਹਾਉ ॥

ਮਾਇਆ ਦੇ ਮੋਹ ਵਿਚ ਫਸਣ ਕਰਕੇ ਅੰਤ ਨੂੰ ਕਾਲ ਭਗਵਾਨ ਨੇ ਸਰੁ ਸਾਂਧਿਆ—ਬਾਣ ਖਿਚਕੇ ਮਾਰਨਾ ਕੀਤਾ ॥੧॥ਰਹਾਉ॥

## ਕਟੀ ਨ ਕਟੈ ਤੂਟਿ ਨਹ ਜਾਈ ॥

ਬ੍ਰਹਮਗਿਆਨ ਤੋਂ ਬਿਨਾਂ ਇਹ ਮਾਇਆ ਰੂਪੀ ਫਾਹੀ ਹੋਰ ਸਾਧਨਾਂ ਰੂਪ ਸ਼ਸਤ੍ਰਾਂ ਨਾਲ ਕਟੀਏ ਤਾਂ ਕੱਟੀ ਨਹੀਂ ਜਾਂਦੀ ਅਤੇ ਪੁਰਾਣੀ ਹੋ ਕੇ ਆਪਣੇ ਆਪ ਟੁਟਦੀ ਭੀ ਨਹੀਂ। ਯਥਾ.- ਮੋਹਨੀ ਮੋਹਤ ਰਹੈ ਨ ਹੋਰੀ॥ ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥

[ਸਾਰੰਗ ਮ: ੫ ਪੰਨਾ ੧੨੧੬

## ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥

ਉਹ ਮਾਇਆ ਸੱਪਣੀ ਵਾਂਗੂੰ ਹੋ ਕੇ ਸਾਰੇ ਜਗਤ ਨੂੰ ਖਾਈ ਜਾ ਰਹੀ ਹੈ। ਜਿਵੇਂ ਸੱਪਣੀ ਆਪਣੇ ਬਚਿਆਂ ਨੂੰ ਚਟਦੀ ਹੋਈ ਅੰਦਰ ਲੰਘਾਈ ਜਾਂਦੀ ਹੈ ॥੨॥

## ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥

ਸਾਡੇ ਵੇਖਦਿਆਂ ਵੇਖਦਿਆਂ ਜਿਸ ਮਾਇਆ ਨੇ ਸਾਰੇ ਸੰਸਾਰ ਨੂੰ ਲੁਟ ਲਿਆ ਹੈ।
ਯਥਾ:-ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ ॥

[ਸਾਰੰਗ ਮ: ੫, ਪੰਨਾ ੧੨੧੬

ਪ੍ਰਸ਼ਨ-ਇਹ ਗੱਲ ਤੁਸੀਂ ਹੀ ਆਖਦੇ ਹੋ ਜਾਂ ਹੋਰ ਭੀ ਕੋਈ ਆਖਦਾ ਹੈ? ਉੱਤਰ-
ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥

ਹੇ ਭਾਈ! ਬੇਦਾਂ ਦੀਆਂ ਪੁਤ੍ਰੀਆਂ ਜਿਹੜੀਆਂ ਸਿਮ੍ਰਤੀਆਂ ਹਨ ਉਹ ਸਾਰੀਆ ਇਸ ਗੱਲ ਨੂੰ ਕਥਨ ਕਰਦੀਆਂ ਹਨ ਕਿ ਮਾਇਆ ਤਰਨੀ ਬੜੀ ਔਖੀ ਹੈ। ਗੀਤਾ ਦੇ ਸੱਤਵੇਂ ਧਿਆਇ ਚੌਦਵੇਂ ਸਲੋਕ ਅੰਦਰ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਜੀ ਨੇ ਅਰਜਨ ਨੂੰ ਕਿਹਾ ਕਿ ਹੇ ਅਰਜਨ! ਤੂੰ ਮੇਰੀ ਮਾਇਆ ਵੇਖਣ ਦੀ ਇੱਛਿਆ ਨਾ ਕਰ। ਕਿਉਂਕਿ-

ਦੈਵੀ ਹੀ ਏਸ਼ਾ ਗੁਣਮਈ ਮਮ ਮਾਇਆ ਦੁਰੱਤਿਆ।
ਮਾਮੇਵ ਯੇ "ਪ੍ਰਪਦਜੰਤੇ" ਮਾਇਆ ਮੇਤਾਂ ਤਰੰਤੀ ਤੇ।

ਹੀ=ਕਿਉਂਕਿ ਏਸ਼ਾ=ਇਹ ਦੈਵੀ=ਅਦਭੁਤ ਗੁਣਮਈ=ਤ੍ਰਿਗੁਣਮਈ ਮਮ=ਮੇਰੀ ਜੋ ਯੋਗ ਮਾਇਆ ਇਹ ਬਹੁਤ ਦੁਰੱਤਿਆ=ਕਠਨ ਹੈ। ਪਰੰਤੂ ਯੇ=ਜੋ ਪੁਰਸ਼ ਮਮ ਏਵ=ਮੇਰੇ ਕੋ ਹੀ ਪ੍ਰਪਦਜੰਤੇ=ਨਿਰੰਤਰ ਯਾਨੇ ਇਕਰਸ ਭਜਤੇ ਹੈਂ, ਤੇ=ਉਹ ਪੁਰਸ਼ ਮਾਇਆ ਮੇਤਾਂਙ=ਇਸ ਮਾਇਆ ਕੋ ਤਰ ਜਾਤੇ ਹੈਂ।

ਯਥਾ:-ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ॥

[ਦੇਵਗੰਧਾਰੀ, ਪੰਨਾ ੫੩੪

ਤਥਾ-ਭਰਮਤ ਭਰਮਤ ਮਹਾ ਦੁਖੁ ਪਾਇਆ ॥ ਤਰੀ ਨ ਜਾਈ ਦੁਤਰ ਮਾਇਆ ॥

[ਰਾਮਕਲੀ ਮ: ੫, ਪੰਨਾ ੯੯੮

ਫਿਰ ਬੇਨਤੀ ਕੀਤੀ-ਆਪ ਇਸ ਮਾਇਆ ਤੋਂ ਕਿਸ ਪ੍ਰਕਾਰ ਬਚੇ ਹੋ ? ਉੱਤਰ-

**ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥**

ਕਬੀਰ ਜੀ ਕਹਿੰਦੇ ਹਨ ਮੈਂ ਤਾਂ ਇਕ ਰਾਮ ਦੇ ਨਾਮ ਨੂੰ ਜਪਕੇ ਇਸ ਮਾਇਆ ਕੋਲੋਂ ਛੁਟ ਗਿਆ ਹਾਂ ॥ ੩ ॥ ੩੦ ॥

ਦੂਸਰੇ ਅਰਥ ਵਿਚ ਉੱਚ ਕੋਟੀ ਦਾ ਉਪਦੇਸ਼ ਦਿੰਦੇ ਹੋਏ ਕਰਮ ਕਾਂਡ ਦਾ ਤਿਆਗ ਕਥਨ ਕਰਦੇ ਹਨ। ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥

ਹੇ ਭਾਈ ! ਬੇਦਾਂ ਦੀਆਂ ਪੁਤ੍ਰੀਆਂ ਜਿਹੜੀਆਂ ੨੭ ਸਿੰਮ੍ਰਿਤੀਆਂ ਹਨ ॥

ਸਾਂਕਲ ਜੇਵਰੀ ਲੈਹੈ ਆਈ ॥ ੨ ॥ ਉਹ ਜੀਵਾਂ ਨੂੰ ਫਸਾਣ ਲਈ ਸੰਗਲ ਤੇ ਰਸੀਆਂ ਲੈਕੇ ਆਈਆਂ ਹੋਈਆਂ ਹਨ। ਸਿੰਮ੍ਰਿਤੀਆਂ ਵਿਚ ਜਿਹੜੇ ਵੱਡੇ ਵੱਡੇ ਯੱਗ ਆਦਿਕ ਕਰਮ ਹਨ, ਇਹ ਤਾਂ ਸੰਗਲ ਹਨ ਅਤੇ ਜਿਹੜੇ ਸਰਾਧ ਆਦਿਕ ਛੋਟੇ ਕਰਮ ਹਨ ਇਹ ਰੱਸੀਆਂ ਹਨ। ਰਿਖੀ ਮੁਨੀ ਤੇ ਪੰਡਤ ਆਦਿਕ ਸਾਰੇ ਅਹੇੜੀ ਭਾਵ ਸ਼ਿਕਾਰੀ ਹਨ। ਕਿਉਂਕਿ ਇਹੋ ਹੀ ਜੀਵਾਂ ਨੂੰ ਇਨ੍ਹਾਂ ਕਰਮ ਕਾਂਡਾਂ ਵਿਚ ਫਸਾ ਦਿੰਦੇ ਹਨ। ਫਿਰ ਜਦੋਂ ਜੀਵ ਕਰਮ ਕਰਨ ਲੱਗ ਪੈਂਦਾ ਹੈ, ਫਿਰ ਨਾ ਕਰਮ ਕਦੇ ਮੁਕਦੇ ਹਨ, ਨਾ ਇਹ ਛੁਟ ਸਕਦਾ ਹੈ।

ਬੇਦ ਦਾ ਇਕ ਲਖ ਸਲੋਕ ਹੈ। ਜਿਨ੍ਹਾਂ ਵਿਚੋਂ ੮੦ ਹਜ਼ਾਰ ਕਰਮ ਕਾਂਡ ਨੂੰ ਕਥਨ ਕਰਦਾ ਹੈ। ੧੬ ਹਜ਼ਾਰ ਉਪਾਸ਼ਨਾ ਕਾਂਡ ਦਾ ਹੈ। ਬਾਕੀ ੪ ਹਜ਼ਾਰ ਸਲੋਕ ਸਿਧਾਂਤ ਦਾ ਹੈ। ਉਨ੍ਹਾਂ ੮੦ ਹਜ਼ਾਰ ਸਲੋਕਾਂ ਤੋਂ ਅਗੇ ੨੭ ਸਿੰਮ੍ਰਤੀਆਂ ਬਣੀਆਂ ਹਨ। ਇਸ ਲਈ ਕਲਗੀਧਰ ਜੀ ਨੇ ਲਿਖਿਆ ਹੈ:-

ਜੇ ਸਿੰਮ੍ਰਤਨ ਕੇ ਭਏ ਅਨੁਰਾਗੀ ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥

ਜਿਨ ਮਨੁ ਹਰਿ ਚਰਨਨ ਠਹਿਰਾਯੋ ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥੧੮॥

ਬ੍ਰਹਮਾ ਚਾਰ ਹੀ ਬੇਦ ਬਨਾਏ ॥ ਸਰਬ ਲੋਕ ਤਿਹ ਕਰਮ ਚਲਾਏ ॥

ਜਿਨ ਕੀ ਲਿਵ ਹਰਿ ਚਰਨਨ ਲਾਗੀ ॥ ਤੇ ਬੇਦਨ ਤੇ ਭਏ ਤਿਆਗੀ ॥੧੯॥

[ਦਸਮ ਗ੍ਰੰਥ ਪੰਨਾ ੫੦

ਆਪਨ ਨਗਰੁ ਆਪ ਤੇ ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ਰਹਾਉ॥

ਇਸ ਕਰਮ ਫਾਹੀ ਨੇ ਆਪਣਾ ਸਰੀਰ ਰੂਪ ਨਗਰ ਆਪਣੇ ਵਿਚ ਬੰਨ੍ਹਿਆਂ ਹੋਇਆ ਹੈ। ਸਾਰੀ ਉਮਰ ਇਹ ਜੀਵ ਮੋਹ ਵਿਚ ਹੀ ਫਸਿਆ ਰਿਹਾ। ਨਿਸ਼ਕਾਮ ਹੋ ਕੇ ਪੁੰਨ ਦਾਨ ਨਾ ਕੀਤਾ। ਇਸ ਵਾਸਤੇ ਕਾਲ ਨੇ ਬਾਣ ਖਿੱਚ ਕੇ ਮਾਰਿਆ। ਉਸ ਵੇਲੇ ਪ੍ਰਲੋਕ ਦੇ ਰਸਤੇ ਵਿਚ ਜਾਂਦਾ ਹੋਇਆ ਪਸ਼ਚਾਤਾਪ ਕਰਦਾ ਹੈ ॥੧॥ਰਹਾਉ॥

ਕਟੀ ਨ ਕਟੈ ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥

ਇਹ ਕਰਮਾਂ ਦੀ ਫਾਹੀ ਬ੍ਰਹਮਗਿਆਨ ਤੋਂ ਬਿਨਾਂ ਕਟਿਆਂ ਕਟੀ ਨਹੀਂ ਜਾਂਦੀ ਤੇ ਤੋੜਿਆਂ ਟੁਟਦੀ ਭੀ ਨਹੀਂ। ਇਹ ਕਰਮ ਫਾਹੀ ਸੱਪਣੀ ਵਾਂਗੂੰ ਸਾਰੇ ਸੰਸਾਰ ਨੂੰ ਖਾਈ ਜਾਂਦੀ ਹੈ ॥੨॥

ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥

ਸਾਡੇ ਵੇਖਦਿਆਂ ਵੇਖਦਿਆਂ ਇਸ ਕਰਮ ਫਾਹੀ ਨੇ ਸਾਰੇ ਸੰਸਾਰ ਨੂੰ ਲੁਟ ਲਿਆ ਹੈ।

ਪ੍ਰਸ਼ਨ—ਤੁਸੀਂ ਇਸ ਕਰਮ ਫਾਹੀ ਤੋਂ ਕਿਵੇਂ ਛੁਟੇ ਹੋ ? ਉੱਤਰ—

ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥

ਕਬੀਰ ਜੀ ਕਹਿੰਦੇ ਹਨ—ਮੈਂ ਤਾਂ ਇਕ ਰਾਮ ਨਾਮ ਨੂੰ ਕਹਿ ਕੇ ਛੁਟ ਗਿਆ ਹਾਂ। ਕਿਉਂਕਿ ਇਹ ਰਾਮ ਨਾਮ ਐਸਾ ਤਾਕਤ ਵਾਲਾ ਹੈ ਜਿਸ ਦੇ ਅਗੇ ਹੋਰ ਕਿਸੇ ਦੀ ਅਪੇਖਿਆ ਨਹੀਂ ਬਣਦੀ ॥੩॥੩੦॥

## ਗਉੜੀ ਕਬੀਰ ਜੀ ॥

ਉਥਾਨਕਾ :—ਇਕ ਰਾਜਾ ਕਬੀਰ ਜੀ ਦਾ ਜਸ ਸੁਣ ਕੇ ਕਾਂਸ਼ੀ ਵਿਚ ਆਇਆ। ਨਮਸ਼ਕਾਰ ਕਰ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਮੈਂ ਤੁਹਾਡੇ ਲਈ ਇਕ ਘੋੜਾ ਲਿਆਂਦਾ ਹੈ। ਤੁਸੀਂ ਉਸ ਉਤੇ ਅਸਵਾਰੀ ਕਰਕੇ ਬਾਹਰ ਜਾ ਕੇ ਸੰਗਤਾਂ ਨੂੰ ਉਪਦੇਸ਼ ਦਿਤਾ ਕਰੋ। ਕਬੀਰ ਜੀ ਨੇ ਕਿਹਾ ਹੇ ਰਾਜਨ ! ਅਸੀਂ ਤਾਂ ਅਗੇ ਹੀ ਘੋੜੇ ਤੇ ਅਸਵਾਰ ਹੋਏ ਹੋਏ ਹਾਂ। ਜੇ ਤੁਹਾਨੂੰ ਭੀ ਇੱਛਾ ਹੈ ਤਾਂ ਉਸ ਘੋੜੇ ਪਰ ਚੜ੍ਹਾ ਦਿੰਦੇ ਹਾਂ। ਉਸ ਉਤੇ ਚੜ੍ਹਨ ਕਰਕੇ ਤੁਸੀਂ ਥਕੋਗੇ ਨਹੀਂ ਅਤੇ ਕੋਈ ਦੁਸ਼ਮਨ ਭੀ ਆਪ ਨਾਲ ਟਾਕਰਾ ਨਹੀਂ ਕਰ ਸਕੇਗਾ। ਰਾਜੇ ਨੇ ਆਖਿਆ ਮਹਾਰਾਜ ਜੀ ਉਹ ਅਜਿਹਾ ਘੋੜਾ ਕਿਹੜਾ ਹੈ ? ਤਾਂ ਕਬੀਰ ਜੀ ਨੇ ਕਿਹਾ ਹੇ ਰਾਜਨ ! ਉਹ ਮਨ ਰੂਪੀ ਘੋੜਾ ਹੈ।

## ਦੇਇ ਮੁਹਾਰ ਲਗਾਮੁ ਪਹਿਰਾਵਉ ॥

ਸਰੀਰ ਵਿਚ ਜੋ ਮੋਹ ਹੈ ਉਸ ਦਾ ਅਰੀ—ਦੁਸ਼ਮਨ ਜੋ ਵੈਰਾਗ ਹੈ ਇਹ ਉਸ ਮਨ ਰੂਪੀ, ਘੋੜੇ ਨੂੰ ਲਗਾਮ ਪਾਉਣੀ ਕੀਤੀ ਹੈ। ਤਾਂ ਰਾਜੇ ਨੇ ਕਿਹਾ—ਲਗਾਮਾਂ ਤਾਂ ਦੋ ਹੁੰਦੀਆਂ ਹਨ, ਇਕ ਢਿਲੀ ਅਤੇ ਦੂਜੀ ਖਿਚੀ ਹੋਈ ਪਰ ਤੁਸੀਂ ਇਕੋ ਕਹੀ ਹੈ ਫਿਰ ਕਬੀਰ ਜੀ ਕਹਿੰਦੇ

ਹਨ—ਦੇਹ ਵਿਚ ਜਿਹੜਾ ਮੋਹ ਹੈ ਉਸ ਮੋਹ ਦਾ ਦੁਸ਼ਮਨ ਵੈਰਾਗ ਇਹ ਢਿੱਲੀ ਲਗਾਮ ਹੈ। ਨਿਰੰਕਾਰ ਵਿਚ ਜੋ ਲਿਵ ਲਾਈ ਹੈ ਇਹ ਖਿੱਚੀ ਹੋਈ ਲਗਾਮ ਹੈ। ਅਥਵਾ :—ਦੇਹ ਵਿਚ ਜਿਹੜਾ ਮੋਹ ਹੈ ਉਸ ਦਾ ਦੁਸ਼ਮਨ ਜੋ ਵਿਵੇਕ ਹੈ, ਇਹ ਅਸੀਂ ਮਨ ਰੂਪੀ ਘੋੜੇ ਨੂੰ ਮੁਹਾਰ=ਪੂਜੀ ਪਾਈ ਹੈ ਅਤੇ ਪਰਮਾਤਮਾ ਵਿਚ ਜੋ ਲਿਵ ਲਾਈ ਹੈ ਇਹ ਮਨ ਰੂਪੀ ਘੋੜੇ ਨੂੰ ਲਗਾਮ ਪਹਿਰਾਈ ਹੈ।

## ਸਗਲ ਤਜੀਨੁ ਗਗਨ ਦਉਰਾਵਉ ॥੧॥

ਸਾਰਿਆਂ ਪਦਾਰਥਾਂ ਦਾ ਤਜੀਨੁ=ਤਿਆਗਣਾ ਇਹ ਉਸ ਘੋੜੇ ਉਤੇ ਜੀਨੁ=ਕਾਠੀ ਪਾਈ ਹੈ ਅਤੇ ਚਿਦਾਕਾਸ਼ ਰੂਪ ਸੜਕ ਉਤੇ ਉਸ ਨੂੰ ਦੌੜਾਂਦੇ ਹਾਂ ॥੧॥

## ਅਪਨੈ ਬੀਚਾਰਿ ਅਸਵਾਰੀ ਕੀਜੈ ॥

ਆਪਣੇ ਸ੍ਵੈ ਸਰੂਪ ਦਾ ਵਿਚਾਰ ਕਰਨਾ ਇਹ ਮਨ ਰੂਪੀ ਘੋੜੇ ਉਤੇ ਅਸੀਂ ਅਸਵਾਰੀ ਕੀਤੀ ਹੈ।

## ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥੧॥ਰਹਾਉ॥

ਸਹਜ=ਸ਼ਾਂਤੀ। ਪਾਵੜੈ=ਰਕਾਬਾਂ। ਪਗੁ—ਪੈਰ।

ਜਿਹੜੀ ਸਾਨੂੰ ਅੰਦਰੋਂ ਬਾਹਰੋਂ ਸ਼ਾਂਤੀ ਪ੍ਰਾਪਤ ਹੋਈ ਹੈ। ਇਨ੍ਹਾਂ ਦੋ ਰਕਾਬਾਂ ਵਿਚ ਅਸੀਂ ਚਿਤ ਅਤੇ ਬੁੱਧੀ ਰੂਪ ਦੋ ਪੈਰ ਧਰ ਲੀਤੇ ਹਨ ॥੧॥ਰਹਾਉ॥

## ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥

ਫਿਰ ਅਸੀਂ ਉਸ ਮਨ ਰੂਪੀ ਘੋੜੇ ਨੂੰ ਇਸ ਪ੍ਰਕਾਰ ਕਹਿੰਦੇ ਹਾਂ। ਹੇ ਮਨ ਰੂਪੀ ਘੋੜੇ ! ਤੂੰ ਚਲ, ਤੈਨੂੰ ਸੰਸਾਰ ਸਮੁੰਦਰ ਤੋਂ ਤਾਰ ਕੇ ਬੈਕੁੰਠ, ਅਰਥਾਤ ਬ੍ਰਹਮ ਰੂਪ ਮੰਦਰ ਵਿਚ ਲੈ ਚਲੀਏ। ਹੇ ਮਨ ਰੂਪੀ ਘੋੜੇ ! ਜੇ ਤੂੰ ਹਿਚਹਿ=ਅੜੀ ਕਰੇਂਗਾ ਤਾਂ ਮੈਂ ਤੈਨੂੰ ਪ੍ਰੇਮ ਰੂਪ ਚਾਬਕ ਮਾਰਾਂਗਾ ॥੨॥

ਯਥਾ—ਕੜੀਆਲੁ ਮੁਖੇ ਗੁਰਿ ਗਿਆਨ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ॥ ਤਨਿ ਪ੍ਰੇਮ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥

[ਵਡਹੰਸ ਮ: ੪ ਘੋੜੀ ਪੰਨਾ ੫੭੫

## ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥੩॥੩੧॥

ਕਬੀਰ ਜੀ ਕਹਿੰਦੇ ਹਨ—ਇਸ ਤਰੀਕੇ ਨਾਲ ਅਸੀਂ ਸਭ ਤੋਂ ਚੰਗੇ ਮਨ ਰੂਪ ਘੋੜੇ ਉਤੇ ਅਸਵਾਰ ਹੋ ਰਹੇ ਹਾਂ।

ਵਾਹਿਗੁਰੂ ਦੀ ਦਇਆ ਕਰ ਕੇ ਹੁਣ ਸਾਡਾ ਮਨ ਬੇਦਾਂ ਦੇ ਦਸੇ ਹੋਏ ਕਰਮ ਕਾਂਡ ਅਤੇ ਕਤੇਬਾਂ ਦੇ ਮੱਤ ਕੋਲੋਂ ਸਦਾ ਹੀ ਨਿਰਾਲਾ ਰਹਿੰਦਾ ਹੈ ॥੩॥੩੧॥

ਯਥਾ—ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥

[ਭੈਰਉ ਕਬੀਰ ਜੀ ਪੰਨਾ ੧੧੫੯

## ਗਉੜੀ ਕਬੀਰ ਜੀ

ਇਸ ਸ਼ਬਦ ਦੁਆਰਾ ਵੈਰਾਗ ਮਈ ਉਪਦੇਸ਼ ਕਰਦੇ ਹਨ। ਇਕ ਵਾਰ ਕੋਈ ਆਦਮੀ ਪਰਮੇਸ਼ਰ ਦੇ ਭਾਣੇ ਅੰਦਰ ਚੜ੍ਹਾਈ ਕਰ ਗਿਆ। ਉਸ ਦੇ ਨੜੋਏ ਨਾਲ ਮਸਾਣਾਂ ਵਿਚ ਕਬੀਰ ਜੀ ਭੀ ਗਏ। ਉਸ ਨੂੰ ਚਿਖਾ ਵਿਚ ਰੱਖ ਅੱਗ ਲਾ ਕੇ ਸਾਰੇ ਇਕੱਠੇ ਹੋ ਕੇ ਬੈਠ ਗਏ। ਤਦੋਂ ਕਬੀਰ ਜੀ ਨੇ ਉਸ ਮੌਕੇ ਉਪਦੇਸ਼ ਕਰਨਾ ਸ਼ੁਰੂ ਕਰ ਦਿਤਾ :-

**ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ ਲਾਏ ॥੧॥**

ਜਿਸ ਮੂੰਹ ਨਾਲ ਇਹ ਜੀਵ ਪੰਜ ਪ੍ਰਕਾਰ ਦੇ ਅੰਮ੍ਰਿਤ ਦੁਧ, ਦਹੀਂ, ਘਿਉ, ਮਿਸ਼ਰੀ, ਸ਼ਹਿਤ ਵਾ-ਪੰਚਾਮ੍ਰਿਤ-ਕੜਾਹ ਪ੍ਰਸ਼ਾਦ ਖਾਂਦਾ ਸੀ ਵਾ:-ਜਿਸ ਮੂੰਹ ਨਾਲ ਕਈ ਪ੍ਰਕਾਰ ਦੇ ਅੰਮ੍ਰਿਤ ਭੋਜਨ ਖਾਂਦਾ ਸੀ। ਯਥਾ-ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ [ਪੰਨਾ ੨੬੯

ਉਸੇ ਮੁਖ ਨੂੰ ਵੇਖ ਕੇ ਹੁਣ ਤੁਸੀਂ ਅੱਗ ਦੇ ਮੁਆਤੇ ਲਾ ਰਹੇ ਹੋ। ਵਾ:-ਲਾ ਦਿਤੇ ਹਨ। ਅਥਵਾ-ਸਭਨਾਂ ਦੇ ਵੇਖਦਿਆਂ ਵੇਖਦਿਆਂ ਉਸ ਦੇ ਮੂੰਹ ਵਲੋਂ ਲੂਕਟ=ਚੁਆਤਾ ਲਾ ਦਿਤਾ ਹੈ। ਇਸ ਲਈ ਤੁਸੀਂ ਇਸ ਪੰਜ ਭੂਤਕ ਸਰੀਰ ਦਾ ਹੰਕਾਰ ਕਦੇ ਨਾ ਕਰਿਆ ਕਰੋ। ਸਗੋਂ ਹਿਰਦੇ ਵਿਚ ਨਿੰਮ੍ਰਤਾ ਧਾਰ ਕੇ ਵਾਹਿਗੁਰੂ ਅਗੇ ਇਸ ਪ੍ਰਕਾਰ ਪ੍ਰਾਰਥਨਾ ਕਰੋ-

**ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥**

ਹੇ ਪ੍ਰਕਾਸ਼ ਰੂਪ ਵਾਹਿਗੁਰੂ ਜੀ! ਆਪ ਕਿਰਪਾ ਕਰਕੇ ਮੇਰਾ ਇਕ ਦੁਖ ਕੱਟ ਦਿਓ।

**ਅਗਨਿ ਦਹੈ ਅਰੁ ਗਰਭ ਬਸੇਰਾ ॥੧॥ਰਹਾਉ॥**

ਮਾਂ ਦੇ ਗਰਭ ਵਿਚ ਵੱਸ ਕੇ ਜਿਹੜਾ ਜਠਰ ਅਗਨੀ ਵਿਚ ਸੜਨਾ ਹੈ, ਇਹ ਦੁਖ ਕੱਟਣਾ ਕਰੋ।

ਵਾ:-ਹੇ ਰਾਮਰਾਇ! ਇਕੋ ਜਿਹਾ ਜਿਹੜਾ ਮਰਨ ਅਤੇ ਜੰਮਣ ਦਾ ਦੁੱਖ ਹੈ ਇਹ ਮੇਰਾ ਨਵਿਰਤ ਕਰ ਦਿਓ। ਅੰਤ ਨੂੰ ਅੱਗ ਵਿਚ ਸੜਨ ਦਾ ਅਤੇ ਮਾਤਾ ਦੇ ਪੇਟ ਵਿਚ ਵਸਣ ਦਾ। ਅਗਨ ਦਹੇ ਤੋਂ ਮੁਰਾਦ ਮਰਨ ਦੀ ਹੈ, ਗਰਭ ਬਸੇਰਾ ਤੋਂ ਮੁਰਾਦ ਜੰਮਣ ਦੀ ਹੈ। ਜਨਮ ਮਰਨ ਦਾ ਦੁਖ ਇਕੋ ਜਿਹਾ ਇਸ ਕਰਕੇ ਕਿਹਾ ਹੈ ਜੋ ਕਿ ਜਨਮ ਕਾਲ ਵਿਚ ਭੀ ਹਜ਼ਾਰ ਬਿਛੂ ਦੇ ਲੜਨ ਜਿਤਨਾ ਦੁਖ ਹੁੰਦਾ ਹੈ ਤੇ ਮਰਨ ਵਿਚ ਭੀ ਹਜ਼ਾਰ ਬਿਛੂ ਦੇ ਲੜਨ ਜਿੰਨਾ ਦੁਖ ਹੁੰਦਾ ਹੈ ਪਰੰਤੂ ਭਾਗਵਤ ਦੇ ਪਹਿਲੇ ਸਕੰਧ ਦਸਵੇਂ ਧਿਆ ਵਿਖੇ ਮਰਨ ਕਾਲ ਵਿਚ ੯੦ ਹਜ਼ਾਰ ਬਿਛੂ ਦੇ ਲੜਨ ਜਿੰਨਾ ਦੁਖ ਲਿਖਿਆ ਹੈ। ਇਤਨਾ ਹੀ ਦੁਖ ਜਨਮ ਕਾਲ ਵਿਚ ਹੁੰਦਾ ਹੈ। ਇਸ ਕਰਕੇ ਇਕੋ ਜਿਹਾ ਦੁਖ ਕਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ-ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥ [ਰਾਮਕਲੀ ਮਹਲਾ ੧ ਪੰਨਾ ੯੦੬

**ਕਾਇਆ ਬਿਗੂਤੀ ਬਹੁ ਬਿਧਿ ਭਾਤੀ ॥ ਕੋ ਜਾਰੇ ਕੋ ਗਡਿ ਲੇ ਮਾਟੀ ॥੨॥**

ਬਹੁਤ ਪ੍ਰਕਾਰ ਦੀ ਜੋ ਕਾਇਆ ਹੈ ਉਹ ਬਹੁਤ ਪ੍ਰਕਾਰ ਕਰ ਕੇ ਖਰਾਬ ਹੋ ਰਹੀ ਹੈ।

ਯਥਾ–ਇਕਿ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥
ਇਕ ਪਾਣੀ ਵਿਚ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ [ਪੰਨਾ ੬੪੮

ਕੋਈ ਹਿੰਦੂ ਅੱਗ ਵਿਚ ਪਾ ਕੇ ਸਾੜ ਦਿੰਦਾ ਹੈ ਅਤੇ ਕੋਈ ਮੁਸਲਮਾਨ ਮਿਟੀ ਵਿਚ ਗੱਡ ਦਿੰਦਾ ਹੈ ॥ ੨ ॥ ਯਥਾ–

ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥ [ਸੋਰਠ ਕਬੀਰ ਜੀ ਪੰਨਾ ੬੫੪

**ਕਹੁ ਕਬੀਰ ਹਰਿ ਚਰਣ ਦਿਖਾਵਹੁ ॥ ਪਾਛੈ ਤੇ ਜਮੁ ਕਿਉ ਨ ਪਠਾਵਹੁ ॥੩॥੩੨॥**

ਕਬੀਰ ਜੀ ਕਥਨ ਕਰਦੇ ਹਨ–ਕਿ ਹੇ ਹਰੀ ! ਪਹਿਲੇ ਆਪ ਆਪਣੇ ਚਰਨ ਵਿਖਾਉਣਾ ਕਰੋ। ਅਥਵਾ–ਇਸ ਪ੍ਰਕਾਰ ਬੇਨਤੀ ਕਰੋ ਹੇ ਹਰੀ ਚਰਣ–ਪੂਜਨੀਕ ਵਾ:–ਬੇਦ ਪ੍ਰਤਿਪਾਦਯ ! ਹੁਣ ਤੁਸੀਂ ਆਪਣਾ ਸ੍ਵੈ ਸਰੂਪ ਮੈਨੂੰ ਵਿਖਾਉਣਾ ਕਰੋ।

ਪਿਛੋਂ ਫਿਰ ਆਪ ਜਮ ਨੂੰ ਕਿਉਂ ਨਹੀਂ ਭੇਜੋਗੇ ਭਾਵ ਪਿਛੋਂ ਜਮ ਨੂੰ ਭੇਜ ਹੀ ਦੇਣਾ ਫਿਰ ਉਸ ਨੇ ਮੇਰਾ ਕੀ ਕਰ ਲੈਣਾ ਹੈ। ਅਥਵਾ--ਪਿਛੋਂ ਫਿਰ ਆਪ ਕਦੇ ਭੀ ਧਰਮਰਾਜ ਨੂੰ ਨਹੀਂ ਭੇਜੋਗੇ ॥ ੩ ॥ ੩੨ ॥

ਯਥਾ--ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥ [ਸੋਰਠ ਮ: ੫ ਪੰਨਾ ੬੧੪

## ਗਉੜੀ ਕਬੀਰ ਜੀ ॥

ਉਥਾਨਕਾ--ਕਾਂਸ਼ੀ ਵਿਚ ਇਕ ਥਾਂ ਉਤੇ ਕਬੀਰ ਜੀ ਦਾ ਮਕਾਨ ਬਣਿਆਂ ਹੋਇਆ ਸੀ। ਉਸ ਦੇ ਨਾਲ ਇਕ ਵੇਸ਼ਵਾ ਦਾ ਮਕਾਨ ਭੀ ਸੀ। ਕਬੀਰ ਜੀ ਦੇ ਘਰ ਅੱਠੇ ਪਹਿਰ ਸਤਿਸੰਗ ਹੁੰਦਾ ਰਹਿੰਦਾ ਸੀ। ਢੋਲਕੀਆਂ, ਛੇਣੇ ਮ੍ਰਿਦੰਗ ਆਦਿਕ ਸਾਜ਼ਾਂ ਨਾਲ ਹਰੀ ਕੀਰਤਨ ਕੀਤਾ ਜਾਂਦਾ ਸੀ। ਉਧਰ ਵੇਸ਼ਵਾ ਪਾਸ ਜਦੋਂ ਭੀ ਕਾਮ ਚੇਸ਼ਟਾ ਕਰਨ ਵਾਸਤੇ ਲੰਪਟ ਪੁਰਸ਼ ਆਉਂਦੇ ਤਾਂ ਉਨ੍ਹਾਂ ਦਿਆਂ ਕੰਨਾਂ ਵਿਚ ਇਹ ਕੀਰਤਨ ਅਤੇ ਸਾਜ਼ਾਂ ਦੀ ਅਵਾਜ਼ ਪੁਜਦੀ ਸੀ। ਵੇਸ਼ਵਾ ਦੇ ਪ੍ਰੇਮੀ ਇਸ ਨੂੰ ਸਹਾਰ ਨਾ ਸਕੇ।

ਯਥਾ–ਦੁਰਮਤਿ ਭਾਗ ਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥
[ਗੂਜਰੀ ਮ: ੪, ਪੰਨਾ ੪੯੯

ਯਥਾ :–ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮ ਸੁਨਤ ਜਨੁ ਬਿਛੂਅ ਡਸਾਨਾ ॥੨॥
[ਰਾਮਕਲੀ ਮ: ੫ ਪੰਨਾ ੮੯੩

ਇਕ ਦਿਨ ਉਨ੍ਹਾਂ ਨੇ ਸ਼ਰਾਬਾਂ ਪੀ ਕੇ ਮਸਤ ਹੋ ਕੇ ਮਿੱਟੀ ਦੇ ਤੇਲ ਦਾ ਪੀਪਾ ਲਿਆ ਕੇ ਕਬੀਰ ਜੀ ਦੇ ਘਰ ਨੂੰ ਤੇਲ ਪਾ ਕੇ ਅੱਗ ਲਾ ਦਿਤੀ। ਖੂਬ ਭਾਂਬੜ ਨਿਕਲਣ ਲਗੇ, ਲਾਟਾਂ ਅਸਮਾਨ ਤਕ ਜਾਣ ਲੱਗੀਆਂ। ਕਬੀਰ ਜੀ ਦਿਆਂ ਸਤਸੰਗੀਆਂ ਨੂੰ ਪਤਾ ਲੱਗਾ, ਹਾਲ ਦੁਹਾਈ ਮੱਚ ਗਈ। ਅੱਗ ਬੁਝਾਣ ਦਾ ਉਪਰਾਲਾ ਹੋਣ ਲੱਗਾ। ਅੱਗ ਵਿਚ ਘਿਰਿਆਂ ਹੋਇਆਂ ਨੂੰ ਬਚਾਉਣ ਦੇ ਉਪਰਾਲੇ ਸੋਚੇ ਜਾਣ ਲੱਗੇ। ਕਬੀਰ ਜੀ ਪਾਸ ਅਰਜ਼ ਕੀਤੀ, ਮਹਾਰਾਜ ਜੀ! ਆਪ ਕੋਈ ਉਪਾਉ ਕਰੋ! ਉਸ ਵੇਲੇ ਕਬੀਰ ਜੀ ਨੇ ਆਖਿਆ ਭਾਈ ਤੁਸੀਂ ਡਰੋ ਨਾ ਅੱਗ ਹੁਣੇ ਬੁਝ ਜਾਵੇਗੀ। ਕਬੀਰ ਜੀ ਦੀ ਪ੍ਰੀਖਿਆ ਕਰਨ ਲਈ ਕੁਦਰਤ ਵਲੋਂ ਹਨੇਰੀ ਆ ਗਈ। ਅੱਗ ਹੋਰ ਭੀ ਤੇਜ਼ ਹੋ ਗਈ। ਸਤਸੰਗੀਆਂ ਨੇ ਆਖਿਆ ਬੜੀ ਭੈੜੀ ਮੌਤੇ ਮਰ ਜਾਵਾਂਗੇ। ਤਦੋਂ ਕਬੀਰ ਜੀ ਇਹ ਸ਼ਬਦ ਉਚਾਰਨ ਕਰਕੇ ਉਨ੍ਹਾਂ ਦੇ ਹੌਂਸਲੇ ਵਧਾਉਂਦੇ ਹਨ।

**ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥੧॥**

ਉਹ ਪਰਮੇਸ਼ਰ ਆਪ ਹੀ ਅਗਨੀ ਦੇਵਤਾ ਅਤੇ ਆਪ ਹੀ ਪਵਨ ਦੇਵਤਾ ਰੂਪ ਹੋ ਕੇ ਵਰਤ ਰਿਹਾ ਹੈ। ਜੇਕਰ ਉਹ ਖਸਮੁ-ਪਰਮਾਤਮਾ ਆਪ ਹੀ ਸਾੜਨਾ ਚਾਹੇ ਤਾਂ ਫਿਰ ਕੌਣ ਰੱਖ ਸਕਦਾ ਹੈ ॥੧॥

**ਰਾਮ ਜਪਤ ਤਨੁ ਜਰਿ ਕੀ ਨ ਜਾਇ ॥ ਰਾਮ ਨਾਮ ਚਿਤੁ ਰਹਿਆ ਸਮਾਇ ॥੧॥ਰਹਾਉ॥**

ਰਾਮ ਨਾਮ ਜਪਦਿਆਂ ਹੋਇਆਂ ਭਾਂਵੇਂ ਸਰੀਰ ਕਿਉਂ ਨਾ ਸੜ ਜਾਵੇ। ਬੇਸ਼ਕ ਸੜ ਜਾਵੇ, ਕੋਈ ਪਰਵਾਹ ਨਹੀਂ ਕਿਉਂਕਿ ਵਿਦੇਹ ਮੁਕਤੀ ਦਾ ਅਨੰਦ ਤਾਂ ਹੀ ਮਿਲਣਾ ਹੈ ਜਿਸ ਵੇਲੇ ਇਸ ਪੰਜ ਭੂਤਕ ਸਰੀਰ ਨੇ ਸੜ ਜਾਣਾ ਹੈ।

ਸਾਡਾ ਚਿੱਤ ਤਾਂ ਰਾਮ ਨਾਮ ਦੇ ਸਿਮਰਨ ਕਰਨ ਵਿਚ ਸਮਾ ਰਿਹਾ ਹੈ ॥੧॥ਰਹਾਉ॥

ਫਿਰ ਸਿਖਾਂ ਨੇ ਬੇਨਤੀ ਕੀਤੀ, ਭਗਤ ਜੀ! ਆਪ ਇਤਨੀ ਅਣਗਹਿਲੀ ਨਾ ਕਰੋ। ਅਗੇ ਤਾਂ ਮਸਾਂ ਮਸਾਂ ਗੁਜ਼ਾਰਾ ਚੱਲ ਰਿਹਾ ਹੈ। ਹੁਣ ਜੋ ਕੁਝ ਘਰ ਵਿਚ ਪਿਆ ਹੈ ਉਹ ਸੜ ਬਲ ਕੇ ਸੁਆਹ ਹੋ ਜਾਵੇਗਾ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ-

**ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗਪਾਨਿ ॥੨॥**

ਕਿਸਦਾ ਸੜਦਾ ਹੈ? ਅਤੇ ਕਿਸ ਦਾ ਕੁਝ ਨੁਕਸਾਨ ਹੁੰਦਾ ਹੈ?

ਸਾਡਾ ਤਾਂ ਕੁਝ ਭੀ ਨਹੀਂ। ਇਹ ਤਾਂ ਸਭ ਕੁਝ ਉਸ ਅਕਾਲ ਪੁਰਖ ਦਾ ਹੀ ਹੈ।

ਉਹ ਅਕਾਲ ਪੁਰਖ ਆਪ ਹੀ ਨਟ ਦੀ ਨਿਆਈਂ ਸਾਰੀਆਂ ਖੇਡਾਂ ਖੇਲ ਰਿਹਾ ਹੈ।

ਅਥਵਾ:-ਨਟ ਦੇ ਵੱਟੇ ਭਾਵ ਜਮੂਰੇ ਵਾਂਗਰ ਖੇਡ ਰਿਹਾ ਹੈ ॥੨॥

ਫਿਰ ਬੇਨਤੀ ਕੀਤੀ ਕਿ ਮਹਾਰਾਜ! ਜੇਕਰ ਆਪ ਨੂੰ ਕੁਝ ਪ੍ਰਵਾਹ ਨਹੀਂ ਹੈ ਤਾਂ ਸਾਡੀ ਜ਼ਿੰਦਗੀ ਬਰਬਾਦ ਨਾ ਕਰੋ, ਸਾਨੂੰ ਤਾਂ ਬਚਾ ਲਓ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ-

## ਕਹੁ ਕਬੀਰ ਅਖਰ ਦੁਇ ਭਾਖਿ ॥

ਹੇ ਪਿਆਰਿਓ ! ਤੁਸੀਂ ਦੋ ਅਖਰ 'ਰਾ-ਮ' ਨਾਮ ਉਚਾਰਨ ਕਰੀ ਜਾਓ, ਡਰੋ ਨਾ, ਗੁਰਮੁਖ ਬਣੋ। ਯਥਾ-ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥ ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰ ॥੧੭੧॥ [ਸਲੋਕ ਕਬੀਰ ਪੰਨਾ ੧੩੭੩

ਵਾ:-ਹਰਿ ਹਰਿ ਰੂਪ ਦੋ ਅੱਖਰ ਕਥਨ ਕਰੋ।

ਯਥਾ-ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥੧॥ [ਆਸਾ ਮਹਲਾ ੫ ਪੰਨਾ ੩੮੮

## ਹੋਇਗਾ ਖਸਮੁ ਤ ਲੇਇਗਾ ਰਾਖਿ ॥੩॥੩੩॥

ਜੇਕਰ ਇਨ੍ਹਾਂ ਦੋ ਅਖਰਾਂ ਦਾ ਕੋਈ ਖਸਮੁ=ਗੁਸਾਈਂ (ਮਾਲਕ) ਹੋਵੇਗਾ, ਤਾਂ ਤੁਹਾਨੂੰ ਉਹ ਵਾਹਿਗੁਰੂ ਰੱਖ ਲਏਗਾ।

ਤਦੋਂ ਸਾਰੇ ਸਿਖ ਸੇਵਕ ਮਿਲ ਕੇ ਰਾਮ ਨਾਮ ਉਚਾਰਨ ਕਰਨ ਲਗ ਪਏ। ਉਸ ਵੇਲੇ ਨਿਰੰਕਾਰ ਦੇ ਹੁਕਮ ਨਾਲ ਅਪੁੱਠੀ ਹਨੇਰੀ ਚੱਲਣ ਲੱਗ ਪਈ। ਕਬੀਰ ਜੀ ਦੇ ਮਕਾਨ ਤੋਂ ਅੱਗ ਬੁਝ ਗਈ, ਵੇਸ਼ਵਾ ਦੇ ਮਕਾਨ ਨੂੰ ਜਾ ਲੱਗੀ। ਵੇਸ਼ਵਾ ਘਬਰਾਈ ਹੋਈ ਕਬੀਰ ਜੀ ਪਾਸ ਆਈ। ਹੱਥ ਜੋੜ ਗਲ ਪੱਲਾ ਪਾ ਅਰਜ਼ ਕਰਨ ਲਗੀ, ਆਪ ਦਿਆਲੂ ਹੋ ਮੇਰੇ ਉਤੇ ਕਿਰਪਾ ਕਰੋ। ਅੰਮ੍ਰਿਤ ਦਾ ਛਿੱਟਾ ਮਾਰੋ ਅੱਗ ਬੁਝ ਜਾਵੇ, ਤਾਂ ਕਬੀਰ ਜੀ ਕਹਿਣ ਲੱਗੇ ਭਲੀਏ ਲੋਕੇ! ਇਸ ਵਿਚ ਮੇਰਾ ਅਤੇ ਤੇਰਾ ਕੋਈ ਹੱਥ ਨਹੀਂ, ਇਹ ਤਾਂ ਯਾਰਾਂ ਯਾਰਾਂ ਦਾ ਮੁਕਾਬਲਾ ਹੋ ਰਿਹਾ ਹੈ। ਤੇਰੇ ਯਾਰਾਂ ਨੇ ਮੇਰੇ ਮਕਾਨ ਨੂੰ ਅੱਗ ਲਾ ਦਿਤੀ ਸੀ, ਹੁਣ ਮੇਰੇ ਯਾਰ ਨੇ ਤੇਰੇ ਮਕਾਨ ਨੂੰ ਅੱਗ ਲਾ ਦਿਤੀ ਹੈ। ਇਸ ਵਿਚ ਮੈਂ ਕੋਈ ਫੈਸਲਾ ਨਹੀਂ ਕਰ ਸਕਦਾ ॥੩॥੩੩॥

## ਗਉੜੀ ਕਬੀਰ ਜੀ ਦੁਪਦੇ ॥

[ਦੁਪਦੇ ਹੇਠ ਜੋ ਦੂਣੀ ਲੱਗੀ ਹੋਈ ਹੈ ਇਸਦਾ ਭਾਵ ਹੈ ਕਿ ਦੁਪਦਿਆਂ ਦੇ ਦੋ ਸ਼ਬਦ ਆਉਣਗੇ]

ਆਪਣੀ ਨਿੰਮ੍ਰਤਾ ਦੱਸਦੇ ਹੋਏ ਪਰਮੇਸ਼ੁਰ ਦੇ ਸਨਮੁਖ ਬੇਨਤੀ ਕਰਦੇ ਹਨ-

## ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ॥੧॥

ਹ ਅਕਾਲ ਪੁਰਖ ਜੀਓ ! ਜੋ ਆਪ ਜੀ ਦੀ ਪ੍ਰਾਪਤੀ ਦਾ ਸਾਧਨ ਹਠ ਜੋਗ ਹੈ, ਮੈਂ ਉਸ ਵਿਚ ਚਿੱਤ ਦਾ ਧਿਆਨ ਨਹੀਂ ਲਾਇਆ। ਵਾ.-ਨਾ ਮੈਂ ਹਠ ਜੋਗ ਕੀਤਾ ਅਤੇ ਨਾ ਹੀ ਮੈਂ ਆਪਦੇ ਧਿਆਨ ਵਿਚ ਚਿੱਤ ਨੂੰ ਲਾਇਆ ਹੈ।

ਆਪ ਦੀ ਪ੍ਰਾਪਤੀ ਦਾ ਦੂਸਰਾ ਸਾਧਨ ਰਾਜ ਜੋਗ ਹੈ, ਉਸਦਾ ਪ੍ਰਿਥਮ ਅੰਗ ਵੈਰਾਗ ਹੈ। ਉਸਨੂੰ ਭੀ ਮੈਂ ਧਾਰਨ ਨਹੀਂ ਕੀਤਾ। ਵੈਰਾਗ ਤੋਂ ਬਿਨਾਂ ਮਾਇਆ ਤੋਂ ਛੁਟਕਾਰਾਂ ਨਹੀਂ ਹੁੰਦਾ।੧।

## (ਪੰਨਾ ੩੩੦)

**ਕੈਸੇ ਜੀਵਨੁ ਹੋਇ ਹਮਾਰਾ ॥ ਜਬ ਨ ਹੋਇ ਰਾਮ ਨਾਮ ਅਧਾਰਾ ॥੧॥ਰਹਾਉ॥**

ਇਸ ਲਈ ਹੇ ਵਾਹਿਗੁਰੂ ! ਹੁਣ ਸਾਡਾ ਜੀਵਨ ਸਫਲਾ ਕਿਸ ਪ੍ਰਕਾਰ ਹੋਵੇਗਾ ? ਜਦ ਤਕ ਦੋਹਾਂ ਸਾਧਨਾਂ ਚੋਂ ਮੁਖ ਸਾਧਨ ਰਾਮ ਨਾਮ ਦਾ ਆਸਰਾ ਪ੍ਰਾਪਤ ਨਹੀਂ ਹੁੰਦਾ ॥ ੧ ॥ ਰਹਾਉ ॥

**ਕਹੁ ਕਬੀਰ ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥੨॥੩੪॥**

ਕਬੀਰ ਜੀ ਕਥਨ ਕਰਦੇ ਹਨ, ਮੈਂ ਬੇਦਾਂ ਸ਼ਾਸਤ੍ਰਾਂ ਦੁਆਰਾ ਇਸ ਧਰਤੀ ਤੋਂ ਲੈ ਕੇ ਅਸਮਾਨ ਤੱਕ ਖੋਜ ਕੇ ਵੇਖਿਆ ਹੈ ਪਰ ਰਾਮ ਦੇ ਬਰਾਬਰ ਕੋਈ ਹੋਰ ਦੇਵੀ ਦੇਵਤਾ ਸਾਰਿਆਂ ਕਾਰਨਾਂ ਦੇ ਕਰਨ ਵਾਲਾ ਨਹੀਂ ਵੇਖਿਆ। ਵਾ:-ਮਾਨ=ਮੰਨਣ ਕਰਨੇ ਯੋਗ ਜਿਹੜਾ ਵਾਹਿਗੁਰੂ ਅਸ—ਹੈ ਉਸ ਨੂੰ ਖੋਜਣਾ ਕਰੋ। ਉਸ ਰਾਮ ਵਰਗਾ ਹੋਰ ਕਿਸੇ ਨੂੰ ਨਾ ਤਕੋ ॥੨॥੩੪॥

## ਗਉੜੀ ਕਬੀਰ ਜੀ ॥

ਉਥਾਨਕਾ—ਜਿਸ ਵੇਲੇ ਕਬੀਰ ਜੀ ੪-੫ ਵਜੇ ਬਾਹਰ ਸੈਰ ਕਰਨ ਜਾਂਦੇ ਹੁੰਦੇ ਸਨ, ਉਸ ਵੇਲੇ ਇਕ ਆਦਮੀ ਚੁਣ ਚੁਣ ਕੇ ਪੱਗ ਬੰਨ੍ਹਣ ਲਗਦਾ ਸੀ ਕਬੀਰ ਜੀ ਦੋ ਘੰਟੇ ਤਕ ਫਿਰ ਤੁਰ ਕੇ ਮੁੜ ਕੇ ਆਉਂਦੇ ਸਨ ਪਰ ਉਹ ਸ਼ੌਕੀਨ ਪੱਠਾ ਅਜੇ ਪੱਗ ਸੁਆਰਨ ਵਿਚ ਹੀ ਲੱਗਾ ਹੁੰਦਾ ਸੀ। ਉਸ ਨੂੰ ਕਬੀਰ ਜੀ ਸਮਝਾਂਦੇ ਭੀ ਸਨ, ਭਲਿਆ ਲੋਕਾ ! ਜਿੰਨਾਂ ਚਿਰ ਪੱਗ ਬੰਨ੍ਹਣ ਵਿਚ ਲਾਉਂਦਾ ਹੈਂ ਉਤਨਾ ਚਿਰ ਤੂੰ ਬੰਦਗੀ ਕਰਿਆ ਕਰ, ਤੇਰਾ ਲੋਕ ਪਰਲੋਕ ਸੁਧਰ ਜਾਵੇਗਾ ਪਰ ਉਸ ਨੂੰ ਇਕ ਭੀ ਪੋਂਹਦੀ ਨਹੀਂ ਸੀ। ਕਬੀਰ ਜੀ ਸਮਝਾਣੋਂ ਹਟ ਗਏ। ਜਦੋਂ ਉਸਦੇ ਸੁਆਸ ਪੂਰੇ ਹੋ ਗਏ ਤਾਂ ਉਹ ਕਿਧਰੇ ਬਾਹਰ ਗਿਆ ਜੰਗਲ ਵਿਚ ਹੀ ਮਰ ਗਿਆ।

ਅਜ ਉਸਦੇ ਸਿਰ ਉਤੇ ਕਾਂ ਬੈਠੇ ਚੁੰਝਾਂ ਮਾਰ ਰਹੇ ਸਨ। ਅਜਿਹੀ ਹਾਲਤ ਵੇਖਕੇ ਕਬੀਰ ਜੀ ਆਪਣੇ ਸਾਥੀਆਂ ਨੂੰ ਸਮਝਾਉਂਦੇ ਹਨ—

**ਜਿਹ ਸਿਰਿ ਰਚਿ ਰਚਿ ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥੧॥**

ਜਿਸ ਸਿਰ ਉਤੇ ਇਹ ਖੂਬ ਤਦਾਕਾਰ ਹੋ ਕੇ ਸਵਾਰ ਸਵਾਰ ਕੇ ਪੱਗ ਬੰਨ੍ਹਦਾ ਹੁੰਦਾ ਸੀ। ਅਥਵਾ—ਪੌੜੀਆਂ ਬਣਾ ਬਣਾ ਕੇ ਪਗੜੀ ਬੰਨ੍ਹਿਆਂ ਕਰਦਾ ਸੀ। ਉਸੇ ਸਿਰ ਦੇ ਨਾਲ ਹੁਣ ਕਾਂ, ਪਖਾਨਾ ਖਾ ਕੇ ਆਪਣੀਆਂ ਚੁੰਜਾਂ ਸੁਆਰ ਰਹੇ ਹਨ, ਅਥਵਾ:—ਕਾਂ ਆਪਣੀਆਂ ਚੁੰਜਾਂ ਨਾਲ ਸਿਰ ਦੀ ਖੋਪਰੀ ਨੂੰ ਸਵਾਰ ਰਹੇ ਹਨ ਭਾਵ ਸਿਰ ਵਿਚੋਂ ਮਿਝ ਕੱਢ ਕੇ ਖਾ ਰਹੇ ਹਨ।

ਯਥਾ—ਏਕਨ ਕੇ ਮੁਖ ਓਂਠਨ ਆਂਖਨ ਕਾਗ ਸੁ ਚੋਚਨ ਸਿਉ ਟਕ ਟੋਲਤ ॥ [ਦਸਮ ਗ੍ਰੰਥ

**ਇਸੁ ਤਨ ਧਨ ਕੋ ਕਿਆ ਗਰਬੀਆ ॥ ਰਾਮ ਨਾਮੁ ਕਾਹੇ ਨ ਦ੍ਰਿੜੀਆ ॥੧॥ਰਹਾਉ॥**

ਤਾਂਤੇ ਇਸ ਤਨ ਅਤੇ ਧਨ ਦਾ ਹੰਕਾਰ ਕੀ ਕਰਨਾ ਹੈ ਕਿ ਮੇਰਾ ਬੜਾ ਸੁੰਦਰ ਰੰਗ ਹੈ, ਮੇਰੇ ਪਾਸ ਬੜਾ ਧਨ ਹੈ।

ਨਿਯਮ ਸਮਝ ਲਓ ਇਹ ਤਨ ਧਨ ਕਿਸੇ ਦੇ ਨਾਲ ਨਹੀਂ ਗਿਆ।

ਮੁਕਤੀ ਦੀ ਪ੍ਰਾਪਤੀ ਲਈ ਰਾਮ ਨਾਮ ਨੂੰ ਕਿਉਂ ਨਹੀਂ ਦ੍ਰਿੜ੍ਹ ਕਰਦੇ।

ਅਰਥਾਤ ਇਸ ਜੀਵ ਦੇ ਸਿਰ ਦੇ ਹਾਲਾਤ ਨੂੰ ਵੇਖ ਕੇ ਤਨ ਅਤੇ ਧਨ ਦਾ ਹੰਕਾਰ ਛੱਡ ਕੇ ਰਾਮ ਨਾਮ ਦਾ ਅਰਾਧਨ ਕਰੋ। ਜੇ ਨਾ ਕਰੋਗੇ ਤਾਂ-

**ਕਹਤ ਕਬੀਰ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥੨॥੩੫॥**

ਕਬੀਰ ਜੀ ਕਹਿੰਦੇ ਹਨ ਹੇ ਮੇਰੇ ਮਨ-ਪਿਆਰਿਓ ਕੰਨ ਖੋਲ੍ਹਕੇ ਸੁਣੋ। ਜੇ ਨਾਮ ਨਹੀਂ ਜਪੋਗੇ ਤਾਂ ਤੁਹਾਡੇ ਆਪਣੇ ਹਾਲ ਭੀ ਇਹੋ ਜਿਹੇ ਹੋਣਗੇ। ਯਥਾ-

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥
ਤਥਾ-ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਹਿ ॥ ੩੪ ॥

## ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥

ਨੌਂ ਪ੍ਰਕਾਰ ਦੀ ਗਉੜੀ ਵਿਚੋਂ ਗੁਆਰੇਰੀ ਗਉੜੀ ਦੇ ਇਥੋਂ ਤਕ (੩੫) ਪੈਂਤੀ ਸ਼ਬਦ ਆਏ ਹਨ

## ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ ॥

## ੧ ੳ ਸਤਿਗੁਰ ਪ੍ਰਸਾਦਿ

ਕਬੀਰ ਜੀ ਪਾਸ ਸਿਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਤੁਹਾਡੇ ਪਾਸ ਨਿਤਾਪ੍ਰਤੀ ਸੰਤਾਂ ਦੀ ਮੰਡਲੀ ਉਤਰੀ ਰਹਿੰਦੀ ਹੈ, ਉਨ੍ਹਾਂ ਨੂੰ ਛਕਾਉਣ ਲਈ ਤੁਹਾਡੇ ਪਾਸ ਪੂਰਾ ਰਾਸ਼ਨ ਨਹੀਂ ਹੁੰਦਾ। ਸੋ ਤੁਸੀਂ ਪਰਮਾਤਮਾ ਪਾਸੋਂ ਕੁਝ ਮੰਗ ਲਓ। ਤਾਂ ਕਬੀਰ ਜੀ ਕਹਿੰਦੇ ਹਨ-

**ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥**

ਸੰਸਾਰਕ ਸੁਖ ਮੰਗਣ ਕਰਕੇ ਪਹਿਲਾਂ ਜ਼ਰੂਰ ਦੁਖ ਆਉਂਦਾ ਹੈ। ਜਿਵੇਂ ਵਾਸੁਦੇਵ ਨੇ ਸੰਕਲਪ ਕੀਤਾ ਸੀ ਕਿ ਭਗਵਾਨ ਮੇਰੇ ਘਰ ਜਨਮ ਲੈਣ, ਪਰ ਕ੍ਰਿਸ਼ਨ ਜੀ ਦੇ ਜਨਮ ਤੋਂ ਪਹਿਲਾਂ ਹੀ ਮਾਂ ਬਾਪ ਕੈਦ ਕੀਤੇ ਗਏ।

ਸੋ ਸੁਖੁ-ਉਹ ਸੰਸਾਰਕ ਸੁਖ ਸਾਨੂੰ ਮੰਗਣਾ ਨਹੀਂ ਭਾਉਂਦਾ। ਕਿਉਂਕਿ ਸੰਸਾਰਕ ਸੁਖ ਥੋੜੇ ਚਿਰ ਪਿਛੋਂ ਨਾਸ ਹੋ ਜਾਣ ਕਰਕੇ ਦੁਖ ਰੂਪ ਹਨ ॥੧॥ ਯਥਾ-

ਸੁਖੁ ਮਾਂਗਤ ਦੁਖੁ ਆਗਲ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥ [ਪੰਨਾ ੨੨੨
ਤਥਾ-ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥ [ਪੰਨਾ ੫੨

ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥
[ਮਾਰੂ ਵਾਰ ਡਖਣੇ ਪੰਨਾ ੧੧੦੧

**ਬਿਖਿਆ ਅਜਹੁ ਸੁਰਤਿ ਸੁਖ ਆਸਾ॥ ਕੈਸੇ ਹੋਈਹੈ ਰਾਜਾ ਰਾਮ ਨਿਵਾਸਾ॥੧॥ਰਹਾਉ**

ਵਿਸ਼ਿਆਂ ਵਿਚ ਸੁਰਤ ਹੈ ਤੇ ਅਜਹੁ—ਅਜੇ ਸੁਖਾਂ ਦੀ ਆਸਾ ਕਰਦਾ ਹੈ।

ਵਾ :—ਇਹ ਜੀਵ ਅਜਿਹਾ ਪ੍ਰਸਾਦੀ ਹੈ ਕਿ ਬੁੱਢਾ ਹੋ ਜਾਣ ਤੇ ਭੀ ਵਿਸ਼ਿਆਂ ਵਿਚ ਧਿਆਨ ਅਤੇ ਸੁਖ ਦੀ ਆਸ ਕਰਦਾ ਹੈ।

ਅਥਵਾ—ਅਜੇ ਭੀ ਸੁਰਤ ਪੂਰਬਕ ਵਿਸ਼ੇ ਸੁਖਾਂ ਦੀ ਆਸਾ ਕਰਦਾ ਹੈ।

ਇਨ੍ਹਾਂ ਵਿਸ਼ੇ ਸੁਖਾਂ ਦੀ ਆਸ ਕਰਨ ਨਾਲ ਰਾਜਾ ਰਾਮ—ਪਰਮਾਤਮਾ ਵਿਚ ਕਿਸ ਤਰ੍ਹਾਂ ਨਿਵਾਸ ਹੋਵੇਗਾ।

**ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ॥੨॥**

ਇਸ ਵਿਸ਼ੇ ਸੁਖ ਕੋਲੋਂ ਸ਼ਿਵ ਅਤੇ ਬ੍ਰਹਮਾ ਭੀ ਡਰਦੇ ਹਨ। ਇਨ੍ਹਾਂ ਤੋਂ ਡਰਦਿਆਂ ਹੀ ਸ਼ਿਵ ੮੮ ਹਜ਼ਾਰ ਜੁਗਾਂ ਦੀ ਚੌਂਕੜੀ (ਸਮਾਧੀ) ਲਾਈ ਰਖਦਾ ਹੈ। ਤੇ ਬ੍ਰਹਮਾ ਚੌਹਾਂ ਮੂੰਹਾਂ ਨਾਲ ਹਰ ਵੇਲੇ ਬੇਦਾਂ ਦਾ ਪਾਠ ਕਰਦਾ ਰਹਿੰਦਾ ਹੈ।

ਇਨ੍ਹਾਂ ਵਿਸ਼ੇ ਸੁਖਾਂ ਨੂੰ ਅਸੀਂ ਸਾਰਿਆਂ ਜੀਵਾਂ ਨੇ ਸੱਚਾ ਕਰ ਕੇ ਜਾਣ ਲਿਆ ਹੈ॥੨॥

**ਸਨਕਾਦਿਕ ਨਾਰਦ ਮੁਨਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥੩॥**

ਬ੍ਰਹਮਾ ਦੇ ਚਾਰ ਪੁਤ੍ਰ (੧. ਸਨਕ, ੨. ਸਨੰਦਨ, ੩. ਸਨਾਤਨ, ੪. ਸਨਤ ਕੁਮਾਰ) ਨਾਰਦ ਮੁਨੀ ਤੇ ਸ਼ੇਸ਼ਨਾਗ।

ਤਿਨ੍ਹਾਂ ਸਾਰਿਆਂ ਨੇ ਸਰੀਰ ਦੇ ਦੇਹ ਅਧਿਆਸ ਵਿਚ ਲੱਗ ਕੇ ਮਨ ਦਾ ਵਸੀਕਾਰ ਕਰਨਾ ਨਹੀਂ ਵੇਖਿਆ। ਵਾ:—ਮਨ—ਸ਼ੁਧ ਸਰੂਪ ਪ੍ਰਮਾਤਮਾ ਨੂੰ ਨਹੀਂ ਵੇਖਿਆ ਅਰਥਾਤ ਜੇ ਇਨ੍ਹਾਂ ਨੇ ਵੇਖਿਆ ਹੈ ਤਾਂ ਵਿਸ਼ਿਆਂ ਤੋਂ ਉਪਰਾਮ ਹੋ ਕੇ ਵੇਖਿਆ ਹੈ।

ਇਨ੍ਹਾਂ ਵਿਸ਼ਿਆਂ ਤੋਂ ਡਰ ਕੇ ਹੀ ਸਨਕਾਦਿਕਾਂ ਨੇ ਨਿਰੰਕਾਰ ਪਾਸੋਂ ਆਪਣੀ ਉਮਰ ਪੰਜ ਸਾਲ ਦੀ ਲਈ ਸੀ ਕਿ ਹੇ ਅਕਾਲ ਪੁਰਖ! ਅਸੀਂ ਵੱਡੀ ਉਮਰ ਦੇ ਨਾ ਹੋਈਏ।
ਪੰਜਾਂ ਸਾਲਾਂ ਦੇ ਹੀ ਰਹੀਏ, ਤਾਂ ਜੋ ਕਾਮ ਕ੍ਰੋਧ ਆਦਿਕ ਸਾਨੂੰ ਦੁੱਖ ਨ ਦੇ ਸਕਣ।

**ਇਸੁ ਮਨ ਕਉ ਕੋਈ ਖੋਜਹੁ ਭਾਈ॥ ਤਨ ਛੂਟੇ ਮਨੁ ਕਹਾ ਸਮਾਈ॥੪॥**

ਹੇ ਭਾਈ! ਇਸ ਮਨ ਨੂੰ ਵੱਸ ਕਰਨ ਦੇ ਤਰੀਕਿਆਂ ਨੂੰ ਲਭੋ। ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਹੈ। ਯਥਾ—ਇਸੁ ਮਨ ਕਉ ਕੋਈ ਖੋਜਹੁ ਭਾਈ॥
ਮਨੁ ਖੋਜਤ ਨਾਮੁ ਨਉ ਨਿਧਿ ਪਾਈ॥ [ਭੈਰਉ ਮ: ੩, ਪੰਨਾ ੧੧੨੮

ਕਿਉਂਕਿ ਇਹ ਮਨ ਬੜਾ ਅਵੈੜਾ ਹੈ। ਕਿਤੇ ਤਾਂ ਇਹ ਰਾਜ ਭਾਗ ਸਣੇ ਮੰਦਰਾਂ ਨੂੰ ਤਿਆਗਦਾ ਹੈ ਪਰ ਕਿਸੇ ਦੂਸਰੀ ਥਾਂ ਤੇ ਲਾਲ ਦੇ ਭੁਲੇਖੇ ਪੀਕ ਵਿਚ ਹੱਥ ਭਰ ਲੈਂਦਾ ਹੈ।

ਯਥਾ—ਰਤਨ ਜੜਤ ਮੰਦਰ ਤਜੇ ਅਰ ਸਖੀਅਨ ਕੇ ਸਾਥ।
ਰੇ ਮਨ ਧੋਖੇ ਲਾਲ ਕੇ ਭਰੇ ਪੀਕ ਸੋਂ ਹਾਥ॥ ੪॥

ਤਥਾ--ਮਨ ਲੋਭੀ ਮਨ ਲਾਲਚੀ ਮਨ ਚੰਚਲ ਮਨ ਚੋਰ॥
ਇਸ ਕੇ ਮਤ ਨਾ ਚਾਲੀਐ ਪਲਕ ਪਲਕ ਮਹਿ ਔਰ।

ਤਥਾ—ਮਨ ਮਾਰਨ ਅਤ ਕਰ ਬਹੁ ਔਖਾ, ਕੋਈ ਵਿਰਲਾ ਮਨ ਕਉ ਮਾਰੇ।
ਰਾਵਨ ਕਾ ਇਹ ਜੇਠਾ ਭਾਈ, ਰਾਖਤ ਸੀਸ ਅਪਾਰੇ।
ਜਿਉ ਜਿਉ ਔਖਾ ਤਿਉ ਫਲ ਬਹੁਤਾ, ਯੇਹ ਨੇਤ ਰਚੀ ਕਰਤਾਰੇ।
ਨਿਰੀਕਾਰ ਸਾਰ ਕਉ ਚਬ ਚਬ, ਪਾਇਆ ਸਾਰ ਮੁਰਾਰੇ।

ਤਥਾ—ਕਬੀਰ ਇਹ ਮਨ ਚੋਰ ਹੈ, ਭਲੀ ਬਸਤ ਲੇ ਜਾਹਿ।
ਸੂਤੇ ਕਉ ਏਹ ਲੂਟ ਲੈ, ਜਾਗਤ ਸੇ ਡਰ ਪਾਹਿ।

ਇਸੁ ਮਨ ਕਉ ਕੋਈ ਖੋਜਹੁ ਭਾਈ॥ ਵਾ—ਹੇ ਭਾਈ ! ਕੋਈ ਇਸ ਮਨ—ਸ਼ਰੋਮਣੀ ਪ੍ਰਮਾਤਮਾ ਨੂੰ ਖੋਜਣਾ ਕਰੋ। ਭਾਵ ਸਾਖਿਆਤਕਾਰ ਕਰੋ।

ਕਿਉਂਕਿ ਇਸ ਤਨ ਦੇ ਛੁਟ ਜਾਣ ਕਰਕੇ ਭਾਵ ਪ੍ਰਾਣਾਂ ਦਾ ਵਿਜੋਗ ਹੋ ਜਾਣ ਤੋਂ ਪਿਛੋਂ ਫਿਰ ਪਤਾ ਨਹੀਂ ਲਗਦਾ ਜੋ ਮਨ—ਜੀਵ ਕਿਸ ਜੂਨ ਵਿਚ ਜਾ ਕੇ ਸਮਾਉਂਦਾ ਹੈ।

ਵਾ:-ਤਨ—ਅੰਨਮਯ ਕੋਸ਼ ਆਦਿਕ ਪੰਜਾਂ ਕੋਸ਼ਾਂ ਦੇ ਛੁਟ ਜਾਣ ਕਰਕੇ ਇਹ ਜੀਵ ਫਿਰ ਕਿਥੇ ਜਾ ਕੇ ਸਮਾ ਜਾਂਦਾ ਹੈ।

ਉੱਤਰ :-ਮਨ—ਸ਼ੁਧ ਰੂਪ ਪਰਮਾਤਮਾ ਵਿਚ ਸਮਾ ਜਾਂਦਾ ਹੈ। ਵਾ :—ਸ਼ੁਧ ਰੂਪ ਪਰਮਾਤਮਾ ਨੂੰ ਕਿਸ ਦੇ ਆਸਰੇ ਸਮਾਇਆ ਹੋਇਆ ਨਿਸਚੇ ਕਰਦਾ ਹੈ। ਅਰਥਾਤ ਫਿਰ ਉਸ ਨੂੰ ਨਿਆਸਰੇ ਨਿਸਚੇ ਕਰਦਾ ਹੈ॥ ੪॥

ਪ੍ਰਸ਼ਨ—ਭਗਤਾਂ ਨੇ ਉਸ ਪ੍ਰਮਾਤਮਾ ਨੂੰ ਕਿਸ ਤਰ੍ਹਾਂ ਜਾਣਿਆਂ ਹੈ ? ਉੱਤਰ—

## ਗੁਰ ਪਰਸਾਦੀ ਜੈਦੇਉ ਨਾਮਾਂ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥੫॥

ਗੁਰਾਂ ਦੀ ਕਿਰਪਾ ਕਰਕੇ ਜੈਦੇਵ ਤੇ ਨਾਮਦੇਵ ਆਦਿਕ ਸ਼ੁਭ ਕਰਨੀਆਂ ਵਾਲੇ ਜੋ ਭਗਤ ਹਨ ਇਨ੍ਹਾਂ ਨੇ ਹੀ ਪ੍ਰੇਮਾ ਭਗਤੀ ਕਰ ਕੇ ਪ੍ਰਮਾਤਮਾ ਨੂੰ ਜਾਣਿਆਂ ਹੈ।

## ਇਸੁ ਮਨ ਕਉ ਨਹੀ ਆਵਨ ਜਾਨਾ॥

ਇਸ ਮਨ—ਸ਼ੁਧ ਰੂਪ ਪ੍ਰਮਾਤਮਾ ਦੇ ਵਿਚ ਆਉਣਾ ਅਤੇ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੈ।

**ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥੬॥**

ਗੁਰਾਂ ਦੀ ਕਿਰਪਾ ਨਾਲ ਜਿਸ ਪੁਰਸ਼ ਦਾ ਭਰਮ ਦੂਰ ਹੋ ਗਿਆ ਹੈ, ਉਸ ਨੇ ਸੱਚ ਨੂੰ ਪਛਾਣ ਲਿਆ ਹੈ।

**ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ।੭**

ਇਸ ਮਨ–ਸ਼ੁਧ ਰੂਪ ਪ੍ਰਮਾਤਮਾ ਕਉ=ਦਾ ਨਾ ਕੋਈ ਰੂਪ ਹੈ ਅਤੇ ਨਾ ਕੋਈ ਮੱਛ ਕੱਛ ਆਦਿ ਰੇਖਾ ਹੈ। ਯਥਾ ਪ੍ਰਮਾਣ :–

ਚੱਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥ [ਦਸਮ ਗ੍ਰੰਥ ਪੰਨਾ ੧

ਤਥਾ–ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ ॥
ਰੂਪ ਰੰਗ ਨ ਜਾਤ ਪਾਤ ਸੁ ਜਾਨਹੀ ਕਿਹ ਜੇਬ ॥ [ਦਸਮ ਗ੍ਰੰਥ ਪੰਨਾ ੪

ਤਥਾ–ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ ॥੧੮੧॥ [ਪੰਨਾ ੨੫

ਪ੍ਰਸ਼ਨ–ਇਹ ਜੀਵ ਉਸ ਪ੍ਰਮਾਤਮਾ ਤੋਂ ਭਿੰਨ ਕਿਉਂ ਹੋਇਆ ਹੈ ? ਉੱਤਰ–

ਹੁਕਮ ਦੇ ਨਾ ਮੰਨਣ ਕਰ ਕੇ ਇਹ ਜੀਵ ਪਰਮੇਸ਼ਰ ਤੋਂ ਭਿੰਨ ਹੋਇਆ ਹੈ। ਤੇ ਹੁਕਮ ਬੁਝਣੇ ਕਰਕੇ ਉਸ ਦੇ ਵਿਚ ਸਮਾ ਜਾਂਦਾ ਹੈ। ਵਾ:–ਉਸਦਾ ਹੁਕਮ ਨਾ ਮੰਨਣ ਕਰ ਕੇ ਇਹ ਜਗਤ ਭਿੰਨ (ਅਡਰਾ) ਨਜ਼ਰ ਆਉਂਦਾ ਹੈ। ਪਰ ਉਸ ਦੇ ਹੁਕਮ ਨੂੰ ਮੰਨ ਲੈਣ ਨਾਲ ਉਸ ਦੇ ਵਿਚ ਸਾਰਾ ਜਗਤ ਸਮਾਇਆ ਹੋਇਆ ਨਿਸਚੇ ਕਰਦਾ ਹੈ।

ਅਥਵਾ–ਪ੍ਰਮੇਸ਼ਵਰ ਦੇ ਹੁਕਮ ਨਾਲ ਜਗਤ ਅਧਿਆਰੋਪ ਵਿਚ ਹੋਇਆ ਹੈ।
ਜਾਨਣਾ ਕਰੋ ਕਿ ਉਸ ਦੇ ਹੁਕਮ ਨਾਲ ਅਪਵਾਦ ਕਾਲ ਵਿਚ ਸਮਾ ਜਾਂਦਾ ਹੈ।

ਪ੍ਰਸ਼ਨ–ਅਧਿਆਰੋਪ ਅਤੇ ਅਪਵਾਦ ਕਾਲ ਕਿਸ ਨੂੰ ਕਹਿੰਦੇ ਹਨ ? ਉੱਤਰ–

ਵਸਤੂ ਮੇਂ ਅਵਸਤੂ ਕਰ ਕਥਨ ਆਰੋਪ ਵਾਧ, ਅਵਸਤੂ ਵਸਤੂ ਕਥਨ ਅਪਵਾਦ ਜਾਨੀਏ।

ਅਰਥ–ਵਸਤੂ ਜੋ ਬ੍ਰਹਮ ਹੈ ਉਸ ਵਿਖੇ ਅਵਸਤੂ–ਸੰਸਾਰ ਦਾ ਜੋ ਕ੍ਰਮ ਪੂਰਬਕ ਕਥਨ ਕਰਨਾ ਹੈ ਇਸ ਨੂੰ ਆਰੋਪ–ਅਧਿਆ ਰੋਪ ਕਹਿੰਦੇ ਹਨ। ਅਤੇ ਵਸਤੂ–ਬ੍ਰਹਮ ਵਿਖੇ ਅਵਸਤੂ–ਸੰਸਾਰ ਦਾ ਕ੍ਰਮ ਪੂਰਬਕ ਜੋ ਵਾਧ – ਨਾਸ ਕਰਨਾ ਹੈ ਇਸ ਨੂੰ ਅਪਵਾਦ ਵਾਦ ਕਹਿੰਦੇ ਹਨ।

ਅਧਿਆਰੋਪ ਵਿਚ ਇਸ ਲਈ ਹੋਇਆ ਹੈ ਜੋ ਜਗਿਆਸੂ ਨੂੰ ਸਮਝਾਇਆ ਜਾਵੇ–ਮਾਇਆ ਸਬਲ ਦੇ ਫੁਰਨੇ ਤੋਂ ਅਕਾਸ਼, ਅਕਾਸ਼ ਤੋਂ ਪੌਣ, ਪੌਣ ਤੋਂ ਅਗਨੀ, ਅਗਨੀ ਤੋਂ ਜਲ। ਜਲ ਤੋਂ ਧਰਤੀ ਹੋਈ ਹੈ। ਧਰਤੀ ਤੋਂ ਉਪਰੰਤ ਸਾਰੇ ਸੰਸਾਰ ਦੀ ਰਚਨਾ ਹੋਈ ਹੈ।

ਦੂਜਾ ਅਪਵਾਦ ਕਾਲ ਦੀ ਰੀਤ ਇਸ ਪ੍ਰਕਾਰ ਹੈ–ਜੋ ਸਾਰਾ ਪ੍ਰਪੰਚ ਧਰਤੀ ਉਪੇ ਨਾਸ

ਹੋ ਜਾਂਦਾ ਹੈ। ਧਰਤੀ ਪਾਣੀ ਵਿਚ। ਪਾਣੀ ਅਗਨੀ ਵਿਚ। ਅੱਗ ਹਵਾ ਵਿਚ। ਹਵਾ ਆਕਾਸ਼ ਵਿਚ ਲੋਪ ਹੋ ਜਾਂਦੀ ਹੈ। ਆਕਾਸ਼ ਮਾਇਆ ਵਿਚ। ਮਾਇਆ ਬ੍ਰਹਮ ਵਿਚ ਲੋਪ ਹੋ ਜਾਂਦੀ ਹੈ ॥੭॥ ਇਸ ਲੈ ਚਿੰਤਨ ਨੂੰ ਅਪਵਾਦ ਕਾਲ ਕਹਿੰਦੇ ਹਨ।

**ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥੮॥**

ਇਸ ਅਧਿਯਾਰੋਪ ਤੇ ਅਪਵਾਦ ਦੁਆਰਾ ਸ਼ੁਧ ਰੂਪ ਪਰਮਾਤਮਾ ਦਾ ਕੋਈ ਵਿਰਲਾ ਹੀ ਵਿਵੇਕੀ ਪੁਰਸ਼ ਭੇਦ ਜਾਣਦਾ ਹੈ। ਵਾ :-ਇਸ ਮਨ ਚੰਚਲ ਨੂੰ ਵੱਸ ਕਰਨ ਦਾ ਭੇਤ ਕੋਈ ਵਿਰਲਾ ਭਗਤ ਜਨ ਹੀ ਜਾਣਦਾ ਹੈ।

ਜਿਹੜਾ ਕੋਈ ਭੇਦ ਜਾਣਦਾ ਹੈ ਉਹ ਇਸ ਮਨਿ-ਸ਼ੁਧ ਰੂਪ ਪਰਮਾਤਮਾ ਵਿਚ ਇਸ ਪ੍ਰਕਾਰ ਲੀਨ ਹੋਇਆ ਹੈ, ਜਿਸ ਪ੍ਰਕਾਰ ਸੁਖਦੇਉ-ਸੁਕਦੇਵ ਆਦਿਕ ਰਿਖੀ ਪਰਮਾਤਮਾ ਵਿਚ ਅਭੇਦ ਹੋ ਗਏ ਹਨ। ਵਾ :-ਇਸ ਮਨ ਨੂੰ ਵੱਸ ਕਰਨ ਵਿਚ ਇਉਂ ਲੱਗਣਾ ਚਾਹੀਦਾ ਹੈ, ਜਿਵੇਂ ਸੁਕਦੇਵ ਰਿਖੀ ਤਤਪਰ ਹੋਇਆ ਹੈ। ਜਿਹੜਾ ਬਾਰਾਂ ਬਰਸ ਮਾਂ ਦੇ ਪੇਟ ਵਿਚ ਮੋਹ ਆਦਿਕਾਂ ਪਾਸੋਂ ਡਰਦਾ ਬੈਠਾ ਰਿਹਾ ॥ ੮ ॥

ਇਕ ਰੂਪ ਪਰਮਾਤਮਾ ਨੂੰ ਸਿਧ ਕਰਦੇ ਹੋਏ ਹੁਣ ਆਪਣਾ ਨਿਸਚਾ ਦੱਸਦੇ ਹਨ :-

**ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥**

ਸਾਰਿਆਂ ਸਰੀਰਾਂ ਵਿਚ ਜੀਵਾਤਮਾ ਵਾਸਤਵ ਰੀਤੀ ਨਾਲ ਇਕੋ ਹੀ ਹੈ।

ਯਥਾ-ਸਹਸ ਘਟਾ ਮਹਿ ਏਕੁ ਅਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥

[ਸੂਹੀ ਮ: ੫ ਪੰਨਾ ੭੩੬

ਇਥੇ ਜੇ ਕੋਈ ਪ੍ਰਸ਼ਨ ਕਰੇ ਕਿ ਅਵਛੇਦ ਵਾਦ ਕੀ ਰੀਤੀ ਸੇ ਹੈ ਯਾਂ ਅਭਾਸਵਾਦ ਕੀ ਰੀਤੀ ਸੇ ਹੈ, ਉੱਤਰ :-ਅਭਾਸਵਾਦ ਕੀ ਰੀਤੀ ਸੇ ਸਾਰਿਆਂ ਸਰੀਰਾਂ ਮੇਂ ਜੀਵ ਇਕ ਹੀ ਹੈ।

ਕਬੀਰ ਜੀ ਕਥਨ ਕਰਦੇ ਹਨ-ਕਿ ਅਸੀਂ ਤਾਂ ਇਸ ਸ਼ੁਧ ਰੂਪ ਪਰਮਾਤਮਾ ਨੂੰ ਹੀ ਉਚਾਰਨ ਕਰ ਰਹੇ ਹਾਂ ॥੯॥੧॥੩੬॥

**ਗਉੜੀ ਗੁਆਰੇਰੀ ॥ ਅਹਿਨਿਸਿ ਏਕ ਨਾਮ ਜੋ ਜਾਗੇ ॥**

ਨਾਮ ਦਾ ਮਹਾਤਮ ਦਸਦੇ ਹੋਏ ਕਹਿੰਦੇ ਹਨ-ਕਿ ਜਿਹੜੇ ਪੁਰਸ਼ ਅਹਿਨਿਸਿ-ਰਾਤ ਦਿਨ ਨਿਰੰਕਾਰ ਦੇ ਚਿੰਤਨ ਵਿਚ ਲਗੇ ਹੋਏ ਹਨ, ਓਹੀਓ ਜਾਗਦੇ ਹਨ। ਵਾ:-ਜੋ ਦਿਨ ਰਾਤ ਇਕ ਨਾਮ ਜਪਣ ਵਿਚ ਜਾਗਦੇ ਹਨ।

**ਕੇਤਕ ਸਿਧ ਭਏ ਲਿਵ ਲਾਗੇ ॥੧॥ਰਹਾਉ॥**

ਉਹ ਬਿਰਤੀ ਦੇ ਲੱਗ ਜਾਣ ਕਰ ਕੇ ਕਿਤਨੇ ਹੀ ਜੀਵਨ ਮੁਕਤ ਹੋ ਕੇ ਬਿਦੇਹ ਮੁਕਤ ਹੋ ਗਏ ਹਨ। ਅਥਵਾ-ਲਿਵ ਲੱਗ ਜਾਣ ਕਰਕੇ ਕਿਤਨੇ ਹੀ ਸਿਧੀਆਂ ਸੰਯੁਕਤ ਹੋ ਗਏ ਹਨ ॥ ੧ ॥ ਰਹਾਉ ॥

**ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ ਕਲਿਪ ਤਰ ਤਾਰੇ ॥੧॥**

ਵਾਹਿਗੁਰੂ ਨਾਮ ਚਿੰਤਨ ਕਰਨ ਤੋਂ ਬਿਨਾਂ ਵਰਤ ਆਦਿਕ ਸਾਧਨਾਂ ਕਰਨ ਵਾਲੇ ਸਾਧਕ ਅਤੇ ਅਣਮਾ ਮਹਿਮਾ ਆਦਿਕ ਸਿਧੀਆਂ ਸਪੰਨ ਜਿਹੜੇ ਮੁਨੀ ਹਨ ਇਹ ਸਭ ਹਾਰ ਗਏ ਹਨ ।

ਇਕ ਪਰਮੇਸ਼ਰ ਦਾ ਨਾਮ ਹੀ ਮਨ ਭਾਉਂਦੇ ਫਲ ਦੇਣ ਵਾਲਾ ਕਲਿਪ ਤਰ-ਕਲਪ ਬ੍ਰਿਛ ਹੈ ਅਤੇ ਤਾਰਨ ਵਾਸਤੇ ਜਹਾਜ਼ ਵਾਂਗੂੰ ਹੈ । ਅਥਵਾ :-ਇਕ ਨਿਰੰਕਾਰ ਜੀ ਦਾ ਨਾਮ ਹੀ ਕਲਪਤ ਰੂਪ ਸੰਸਾਰ ਸਮੁੰਦਰ ਤੋਂ ਤਰ-ਅਤਿਅੰਤ ਕਰਕੇ ਤਾਰਨ ਵਾਲਾ ਹੈ ॥ ੧ ॥

**ਜੋ ਹਰਿ ਹਰੇ ਸੁ ਹੋਹਿ ਨ ਆਨਾ॥ ਕਹਿ ਕਬੀਰ ਰਾਮ ਨਾਮ ਪਛਾਨਾ ॥੨॥੩੭॥**

ਜਿਹੜੇ ਪੁਰਸ਼ ਹਰੀ ਨੇ ਆਪਣੇ ਵੱਲ ਹਰੇ-ਖਿਚ ਲਏ ਹਨ, ਅਰਥਾਤ ਨਾਮ ਜਪਣ ਵਿਚ ਲਾ ਕੇ ਮੁਕਤ ਰੂਪ ਕਰ ਲਏ ਹਨ ਉਹ ਆਨਾ-ਦੂਸਰਿਆਂ ਜਮਾਂ ਦੇ ਵੱਸ ਨਹੀਂ ਪੈਂਦੇ ।

ਅਥਵਾ :-ਜਿਹੜੇ ਹਰੀ ਨੇ ਸ਼ੁਭ ਗੁਣਾਂ ਕਰਕੇ ਹਰੇ ਕੀਤੇ ਹਨ ਉਹ ਫਿਰ ਆਨਾ-ਦ੍ਵੈਤ ਵਿਚ ਤਤਪਰ ਨਹੀਂ ਹੁੰਦੇ ।

ਕਬੀਰ ਜੀ ਕਹਿੰਦੇ ਹਨ-ਅਸਾਂ ਨੇ ਇਕ ਰਾਮ ਨਾਮ ਨੂੰ ਹੀ ਮੁਕਤੀ ਦਾ ਸਾਧਨ ਪਛਾਣਨਾ ਕੀਤਾ ਹੈ ॥ ੨ ॥ ੩੭ ॥

## ਗਉੜੀ ਭੀ ਸੋਰਠਿ ਭੀ ॥

ਇਹ ਸ਼ਬਦ ਗਉੜੀ ਰਾਗ ਵਿਚ ਵੀ ਅਤੇ ਸੋਰਠ ਰਾਗ ਵਿਚ ਵੀ ਗਾਇਆ ਜਾਂਦਾ ਹੈ । ਇਸ ਵਾਸਤੇ ਦੋਹਾਂ ਰਾਗਾਂ ਦੇ ਨਾਮ ਲਿਖ ਦਿਤੇ ਹਨ ।

ਉਥਾਨਕਾ-ਇਕ ਪੁਰਸ਼ ਕਬੀਰ ਜੀ ਦਾ ਸੇਵਕ ਬਣ ਕੇ ਰੋਜ਼ਾਨਾ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗੈਰਾ ਕਰਕੇ ਈਸ਼ਵਰ ਦੀ ਭਗਤੀ ਕਰਦਾ ਹੁੰਦਾ ਸੀ । ਇਕ ਦਿਨ ਅਨਮੱਤ ਵਾਲਿਆਂ ਨੇ ਉਸ ਨੂੰ ਆਪਣੀ ਤਰਫ ਭਰਮਾ ਲਿਆ ਕਿ ਤੂੰ ਸਵੇਰੇ ਉੱਠ ਕੇ ਐਵੇਂ ਔਖਾ ਹੁੰਦਾ ਹੈਂ । ਤੈਨੂੰ ਹੁਣ ਤਕ ਮਿਲਿਆ ਤਾਂ ਕੁਝ ਨਹੀਂ ਹੈ । ਕਬੀਰ ਦੀ ਸੰਗਤ ਛੱਡ ਕੇ ਸਾਡੇ ਨਾਲ ਰਲ ਕੇ ਸ਼ਿਵਾਂ ਦੀ ਉਪਾਸ਼ਨਾ ਕਰ, ਦੇਖ ਤੈਨੂੰ ਛੇਤੀ ਛੇਤੀ ਮਾਇਆ ਮਿਲ ਜਾਏਗੀ । ਇਹ ਗੱਲਾਂ ਸੁਣ ਕੇ ਉਸ ਦਾ ਮਨ ਭਰਮ ਗਿਆ । ਕਬੀਰ ਦੀ ਸੰਗਤ ਅਤੇ ਈਸ਼ਵਰ ਭਗਤੀ ਛੱਡ ਕੇ ਅਨ ਮਤੀਆਂ ਦੇ ਆਖੇ ਲੱਗ ਕੇ ਦਿਨ ਚੜ੍ਹੇ ਉੱਠ ਕੇ ਸ਼ਿਵਾਂ ਦੀ ਉਪਾਸ਼ਨਾਂ ਵਿਚ ਜੁੜ ਗਿਆ । ਇਕ ਦਿਨ ਕਬੀਰ ਜੀ ਬਾਹਰ ਸੈਰ ਨੂੰ ਜਾ ਰਹੇ ਸਨ ਤੇ ਉਹ ਆਦਮੀ ਅਗੋਂ ਮਿਲ ਪਿਆ । ਕਬੀਰ ਜੀ ਨੂੰ ਦੇਖ ਕੇ ਪਰੇ ਮੂੰਹ ਕਰ ਕੇ ਲੰਘਣ ਲੱਗਾ ਤਾਂ ਕਬੀਰ ਜੀ ਨੇ ਬੁਲਾ ਕੇ ਕਿਹਾ, ਕਿਉਂ ਭਾਈ ! ਕੀ ਗੱਲ ਹੈ ? ਅਗੇ ਤਾਂ ਸਾਡੇ ਨਾਲ ਰਲ ਕੇ ਈਸ਼ਵਰ ਭਗਤੀ ਕਰਦਾ ਹੁੰਦਾ ਸੈਂ ਤੇ ਹੁਣ ਮੂੰਹ ਫੇਰ ਕੇ ਲੰਘਣ ਲੱਗਾ ਹੈਂ, ਰਾਮ ਰਮਈਆ ਵੀ ਛੱਡ ਦਿਤਾ ਹੈ, ਕੀ ਕਾਰਨ ਹੈ ? ਉਸ ਨੇ ਕਿਹਾ ਆਪ ਜੀ ਦੀ ਸੰਗਤ ਕਰਕੇ ਬੜਾ ਚਿਰ ਈਸ਼ਵਰ ਭਗਤੀ ਕੀਤੀ ਹੈ, ਪਰ ਜਿਸ ਵਾਸਤੇ ਭਗਤੀ ਕਰਦਾ ਸਾਂ ਉਹ ਮੇਰਾ ਕੰਮ ਤਾਂ ਪੂਰਾ ਹੋਇਆ ਨਹੀਂ, ਇਸ ਕਰਕੇ ਮੈਂ

ਹੁਣ ਸ਼ਿਵਾਂ ਦੀ ਉਪਾਸ਼ਨਾ ਕੀਤੀ ਹੈ ਤੇ ਮੇਰਾ ਕੰਮ ਅੱਗੇ ਨਾਲੋਂ ਸਰਕ ਪਿਆ ਹੈ। ਇਸ ਵਜ੍ਹਾ ਕਰ ਕੇ ਮੈਂ ਆਪ ਦੀ ਸੰਗਤ ਕਰਨੀ ਛਡ ਦਿੱਤੀ ਹੈ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ–

**ਰੇ ਜੀਅ ਨਿਲਜ ਲਾਜ ਤੁੋਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਂਹੀ॥੧॥ਰਹਾਉ॥**

ਹੇ ਬੇਸ਼ਰਮ ਪੁਰਸ਼ਾ ! ਤੈਨੂੰ ਸ਼ਰਮ ਨਹੀਂ ਆਉਂਦੀ ?

ਸਭ ਤੋਂ ਬੜੇ ਅਤੇ ਸਮਰੱਥ ਹਰੀ ਨੂੰ ਤਿਆਗ ਕੇ ਕਿਸ ਵਾਸਤੇ ਕਿਸੇ ਦੇਵੀ ਦੇਵਤੇ ਜਾਂ ਮਨੁੱਖ ਦੇ ਪਿਛੇ ਜਾਂਦਾ ਭਾਵ ਭੌਂਦਾ ਫਿਰਦਾ ਹੈਂ ॥੧॥ਰਹਾਉ॥

**ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥**

ਜਿਸ ਸੇਵਕ ਦਾ ਠਾਕੁਰੁ–ਸੁਆਮੀ ਮਾਲਕ ਸਾਰਿਆਂ ਤੋਂ ਉੱਚਾ ਹੋਵੇ।

ਉਹ ਪੁਰਸ਼ ਪਰਾਏ ਘਰੀਂ ਜਾਂਦਾ ਸੋਭਾ ਨਹੀਂ ਪਾਉਂਦਾ ॥੧॥

**ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥੨॥**

ਜਿਸ ਪ੍ਰਮੇਸ਼ਵਰ ਨੂੰ ਤੁਸੀਂ ਦੂਰ ਦੱਸ ਰਹੇ ਹੋ, ਉਹ ਸਾਹਿਬ ਤਾਂ ਸਾਰਿਆਂ ਵਿਚ ਪਰੀਪੂਰਨ ਹੋ ਰਿਹਾ ਹੈ। ਪੁਨਾ–ਉਹ ਇਕ ਕਾਲ ਨਹੀਂ, ਸਦਾ=ਹਮੇਸ਼ਾਂ ਹੀ ਸਭ ਦੇ ਨਾਲ ਹੈ। ਉਹ ਕਿਸੇ ਤੋਂ ਦੂਰ ਨਹੀਂ, ਸਿਰਫ ਸਾਡੇ ਵੇਖਣ ਵਿਚ ਕਮਜ਼ੋਰੀ ਹੈ ॥੨॥

**ਕਵਲਾ ਚਰਨ ਸਰਨ ਹੈ ਜਾ ਕੇ ॥ ਕਹੁ ਜਨ ਕਾ ਨਾਹੀ ਘਰ ਤਾ ਕੇ ॥੩॥**

ਧਰਮ, ਅਰਥ ਅਤੇ ਕਾਮ ਇਨ੍ਹਾਂ ਤਿੰਨਾਂ ਪਦਾਰਥਾਂ ਦਾ ਮੂਲ ਜੋ ਲੱਛਮੀ ਹੈ, ਉਹ ਜਿਸ ਭਗਵਾਨ ਦੇ ਚਰਨਾਂ ਦੀ ਸ਼ਰਨ ਵਿਚ ਹਰ ਦਮ ਲੇਟਦੀ ਰਹਿੰਦੀ ਹੈ।

ਹੇ ਮਨੁਖ ! ਤੂੰ ਆਪ ਹੀ ਕਹੁ ਖਾਂ, ਤਿਸ ਦੇ ਘਰ ਵਿਚ ਭਲਾ ਕਿਹੜੀ ਚੀਜ਼ ਨਹੀਂ ਹੈ ॥੩॥

**ਸਭੁ ਕੋਊ ਕਹੈ ਜਾਸੁ ਕੀ ਬਾਤਾ ॥ ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥੪॥**

ਜਿਸ ਨਿਰੰਕਾਰ ਦੇ ਜਸ ਦੀਆਂ ਬਾਤਾਂ=ਗੱਲਾਂ ਸਭ ਕੋਈ ਕਹਿ ਰਿਹਾ ਹੈ।

ਉਹ ਆਪ ਹਰ ਪ੍ਰਕਾਰ ਕਰਕੇ ਸਾਰਿਆਂ ਕੰਮਾਂ ਦੇ ਕਰਨ ਨੂੰ ਸਮਰੱਥ ਹੈ। ਫਿਰ ਉਹ ਸਾਰਿਆਂ ਦਾ ਪਤੀ ਹੈ ਤੇ ਸਭ ਦਾ ਦਾਤਾ ਭੀ ਓਹੀ ਹੈ॥ ੪॥

**ਕਹੈ ਕਬੀਰੁ ਪੂਰਨ ਜਗ ਸੋਈ॥ ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥**

ਕਬੀਰ ਜੀ ਕਹਿੰਦੇ ਹਨ ਸੰਪੂਰਨ ਜਸ ਵਾਲਾ ਓਹੀ ਪੁਰਸ਼ ਜਗਤ ਵਿਚ ਹੈ।

ਜਿਸ ਸੇਵਕ ਦੇ ਹਿਰਦੇ ਵਿਚ ਪਰਮਾਤਮਾ ਤੋਂ ਬਿਨਾਂ ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਨਹੀਂ ਹੁੰਦੀ ॥੫॥੩੮॥

ਉਥਾਨਕਾ :–ਇਸ ਸ਼ਬਦ ਦੁਆਰਾ ਵੈਰਾਗ ਜਨਕ ਉਪਦੇਸ਼ ਦਿੰਦੇ ਹਨ। ਟੱਬਰ ਵਿਚੋਂ ਕਿਸੇ ਦਾ ਕੋਈ ਬੰਦਾ ਮਰ ਗਿਆ, ਉਹ ਬਹੁਤ ਰੋ ਰਿਹਾ ਸੀ। ਲੋਕਾਂ ਦੇ ਸਮਝਾਣ ਤੇ ਭੀ ਚੁੱਪ ਨਾ ਕਰੇ।

ਕਬੀਰ ਸਾਹਿਬ ਜੀ ਨੂੰ ਸੱਦ ਕੇ ਲਿਆਏ, ਕਬੀਰ ਜੀ ਦੇ ਆਉਣ ਨਾਲ ਹੀ ਉਹ ਚੁਪ ਕਰ ਗਿਆ। ਤਦੋਂ ਕਬੀਰ ਜੀ ਉਸਨੂੰ ਸਮਝਾਉਂਦੇ ਹਨ:-

## (ਪੰਨਾ ੩੩੧)

**ਕਉਨੁ ਕੋ ਪੂਤੁ ਪਿਤਾ ਕੋ ਕਾ ਕੋ ॥ ਕਉਨੁ ਮਰੈ ਕੋ ਦੇਇ ਸੰਤਾਪੋ ॥੧॥**

ਕੌਣ ਕੋਈ ਕਿਸੇ ਦਾ ਪੁਤਰ ਹੈ ਤੇ ਕੌਣ ਕੋਈ ਕਿਸੇ ਦਾ ਪਿਉ ਹੈ। ਅਰਥਾਤ ਕੋਈ ਕਿਸੇ ਦਾ ਰਖਸ਼ਕ ਨਹੀਂ। ਇਹ ਤਾਂ ਸਭ ਆਪੋ ਆਪਣੇ ਮਤਲਬੀ ਯਾਰ ਹਨ।

ਯਥਾ-ਕਾਕੀ ਮਾਈ ਕਾਕੋ ਬਾਪ ॥ ਨਾਮ ਧਾਰੀਕ ਝੂਠੇ ਸਭਿ ਸਾਕ ॥ [ਪੰਨਾ ੧੮੮

ਤਥਾ-ਹਰਿ ਬਿਨੁ ਤੇਰੋ ਕੋ ਨ ਸਹਾਈ ॥

ਕਾਂਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥ [ਸਾਰੰਗ ਮ: ੯ ਪੰਨਾ ੧੨੩੧

ਤਥਾ-ਕਾ ਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥ [ਪੰਨਾ ੨੫੩

ਕੌਣ ਕੋਈ ਮਰਦਾ ਹੈ ਅਤੇ ਕੌਣ ਕੋਈ ਕਿਸੇ ਨੂੰ ਦੁੱਖ ਦਿੰਦਾ ਹੈ ਅਰਥਾਤ ਨਾ ਕੋਈ ਮਰਦਾ ਹੈ ਤੇ ਨਾ ਕੋਈ ਕਿਸੇ ਨੂੰ ਦੁੱਖ ਦਿੰਦਾ ਹੈ, ਇਹ ਜੀਵ ਤਾਂ ਸਾਰੇ ਨਿਜ ਪ੍ਰਯੋਜਨੀ ਹਨ ॥੧॥

ਪ੍ਰਸ਼ਨ-ਜੇ ਕੋਈ ਕਿਸੇ ਦਾ ਨਹੀਂ ਤਾਂ ਇਹ ਮਮਤਾ ਕਿਉਂ ਕਰਦੇ ਹਨ? ਉੱਤਰ-

**ਹਰਿ ਠਗ ਜਗ ਕਉ ਠਗਉਰੀ ਲਾਈ ॥**

ਹਰੀ ਰੂਪੀ ਠੱਗ ਨੇ ਜਗਤ ਦਿਆਂ ਸਾਰਿਆਂ ਜੀਵਾਂ ਨੂੰ ਮੋਹ ਰੂਪੀ ਠੱਗ ਬੂਟੀ ਲਾ ਦਿਤੀ ਹੈ ਉਸ ਮੋਹ ਦੇ ਪ੍ਰਤਾਪ ਕਰਕੇ ਇਹ ਜੀਵ ਮੇਰ ਤੇਰ ਕਰਦੇ ਹਨ।

ਪ੍ਰਸ਼ਨ-ਤੁਸੀਂ ਮੇਰ ਤੇਰ ਕਿਉਂ ਨਹੀਂ ਕਰਦੇ? ਉੱਤਰ-

ਜੇਕਰ ਮੈਂ ਇਨ੍ਹਾਂ ਪਦਾਰਥਾਂ ਵਿਚ ਮੋਹ ਪਾ ਲਵਾਂ ਤਾਂ ਰਾਮ ਦੀ ਤਰਫੋਂ ਬਿਰਤੀ ਉੱਖੜ ਜਾਵੇਗੀ। ਜਦ ਬਿਰਤੀ ਉੱਖੜ ਗਈ ਤਾਂ ਰਾਮ ਨਾਲੋਂ ਵਿਛੋੜਾ ਹੋ ਜਾਵੇਗਾ, ਵਿਛੋੜਾ ਪੈ ਗਿਆ ਤਾਂ ਬੁਰਾ ਹਾਲ ਹੋ ਜਾਵੇਗਾ।

ਯਥਾ-ਰਾਮ ਬਿਓਗੀ ਨ ਜੀਐ ਜੀਐ ਤ ਬਉਰਾ ਹੋਇ ॥੭੬॥ [ਸਲੋਕ ਕਬੀਰ ਜੀ ਪੰਨਾ ੧੩੬੮

**ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥੧॥ਰਹਾਉ॥**

ਹੇ ਮੇਰੇ ਮਾਈ-ਭਾਈ! ਮੈਂ ਉਸ ਹਰੀ ਦੇ ਵਿਛੋੜੇ ਵਿਚ ਫਿਰ ਕਿਸ ਤਰ੍ਹਾਂ ਜੀਵਾਂਗਾ ਅਰਥਾਤ ਫਿਰ ਤਾਂ ਮੱਛੀ ਦੀ ਨਿਆਈਂ ਮਰਨਾ ਹੀ ਹੋਵੇਗਾ ॥੧॥ਰਹਾਉ॥

ਪੁਨਾ-ਪਿਛਲੇ ਪ੍ਰਸੰਗ ਅਨੁਸਾਰ ਕਥਨ ਕਰਦੇ ਹਨ-

**ਕਉਨ ਕੋ ਪੁਰਖੁ ਕਉਨ ਕੀ ਨਾਰੀ ॥ ਇਆ ਤਤ ਲੇਹੁ ਸਰੀਰ ਬਿਚਾਰੀ ॥੨॥**

ਕੌਣ ਕੋਈ ਕਿਸੇ ਦਾ ਪੁਰਖੁ-ਪਤੀ ਹੈ ਅਤੇ ਕੌਣ ਕੋਈ ਕਿਸੇ ਦੀ ਇਸਤ੍ਰੀ ਹੈ। ਸਾਰੇ ਆਪਣੇ ਲਾਭ ਦੇ ਸਬੰਧੀ ਹਨ।

ਯਥਾ-ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਧਿਓ ਕੋ ਕਾਹੂ ਕੋ ਨਾਹੀ ॥

ਸੁਖ ਮੈ ਆਨਿ ਬਹੁਤੁ ਮਿਲ ਬੈਠਤ ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ਘਰ ਕੀ ਨਾਰਿ ਬਹੁਤੁ ਹਿਤੁ ਜਾਸਿਉ ਸਦਾ ਰਹਤ ਸੰਗ ਲਾਗੀ ॥ ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥ [ਸੋਰਠ ਮਹਲਾ ੫ ਪੰਨਾ ੬੩੪

ਤਥਾ-ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ॥

ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥ [ਆਸਾ ਕਬੀਰ ਜੀ ਪੰਨਾ ੪੭੮

ਇਸ ਤਤ-ਯਥਾਰਥ ਗੱਲ ਨੂੰ ਆਪਣੇ ਸਰੀਰ ਅੰਦਰ ਵਿਚਾਰ ਲੈਣਾ ਕਰੋ ॥੨।

## ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥
## ਗਈ ਠਗਉਰੀ ਠਗੁ ਪਹਿਚਾਨਿਆ ॥੩॥੩੯॥

ਕਬੀਰ ਜੀ ਕਥਨ ਕਰਦੇ ਹਨ-ਜਿਸ ਵੇਲੇ ਮੇਰਾ ਮਨ ਠਗ-ਪਰਮਾਤਮਾ ਦੇ ਨਾਲ ਮੰਨਿਆਂ ਗਿਆ ਤਾਂ ਮੋਹ ਰੂਪੀ ਠਗ ਬੂਟੀ ਚਲੀ ਗਈ, ਤਦੋਂ ਠਗੁ-ਪਰਮਾਤਮਾ ਨੂੰ ਅੰਤਹਕਰਣ ਵਿਚ ਸਾਖਿਆਤ ਜਾਨਣਾ ਕੀਤਾ ॥੩॥੩੯।

ਅਵਾਂਤ੍ ਉੱਤਰ ਪ੍ਰਸ਼ਨ ਕਰ ਕੇ **-ਦੂਜਾ ਅਰਥ-**

ਪ੍ਰਸ਼ਨ-ਕਉਨੁ ਕੋ ਪੂਤੁ-ਇਸ ਜਗਤ ਵਿਚ ਕੌਣ ਕੋਈ ਪੂਤੁ-ਪਵਿੱਤਰ ਹੈ?

ਉੱਤਰ-ਪਿਤਾ ਕੋ ਕਾਕੋ-ਪਿਤਾ ਰੂਪ ਪਰਮਾਤਮਾ ਦੇ ਭਜਨ ਸਿਮਰਨ ਕਰਨ ਦੀ ਜਿਸ ਨੂੰ ਕਾਕੋ=ਕਾਂਖੋ (ਇਛਯਾ) ਹੈ ਓਹੀਓ ਮਨੁਖ ਸੰਸਾਰ ਵਿਚ ਪਵਿੱਤ੍ ਹੈ।

ਪ੍ਰਸ਼ਨ-ਕਉਨੁ ਮਰੈ-ਜੀਵਤ ਭਾਵ ਤੋਂ ਕੌਣ ਮਰਦਾ ਹੈ ?

ਉੱਤਰ-ਕੋ ਦੇਇ ਸੰਤਾਪੋ=ਜਿਹੜਾ ਕੋਈ ਆਪਣੀ ਦੇਹ ਨੂੰ ਸੰ-ਭਲੀ ਪ੍ਰਕਾਰ ਤਪ ਰੂਪ ਅਗਨੀ ਨਾਲ ਤਪਾਂਵਦਾ ਹੈ ਓਹੋ ਹੀ ਕੋਈ ਜੀਵਤ ਭਾ ਤੋਂ ਮਰਦਾ ਹੈ।

ਪ੍ਰਸ਼ਨ-ਠਗ=ਇਸ ਸੰਸਾਰ ਵਿਚ ਸਭ ਤੋਂ ਵੱਡਾ ਠੱਗ ਕੌਣ ਹੈ? ਉੱਤਰ-

ਹਰਿ ਠਗ ਜਗਕਉ ਠਗਉਰੀ ਲਾਈ-ਹਰੀ ਅਸਲੀ ਠੱਗ ਹੈ ਕਿਉਂਕਿ ਉਸ ਨੇ ਹੀ ਸਾਰਿਆਂ ਜੀਵਾਂ ਨੂੰ ਠੱਗਣ ਲਈ ਮੋਹ ਰੂਪੀ ਠੱਗਾਂ ਵਾਲੀ ਬੂਟੀ ਲਾਈ ਹੋਈ ਹੈ।

ਪ੍ਰਸ਼ਨ-ਹਰਿ ਕੇ ਬਿਓਗ ਕੈਸੇ-ਅਜਿਹੇ ਹਰੀ ਨਾਲੋਂ ਇਸ ਜੀਵ ਦਾ ਵਿਛੋੜਾ ਕਿਸ ਤਰ੍ਹਾਂ ਹੋ ਗਿਆ ਹੈ ?

ਉੱਤਰ-ਜੀਅਉ ਮੇਰੀ ਮਾਈ-ਜੀਅਉ-ਚਿੱਤ ਕਰਕੇ ਇਹ ਕਹਿੰਦਾ ਹੈ ਕਿ ਇਹ ਮੇਰੀ ਮਾਇਆ ਹੈ, ਇਹ ਮੇਰੀ ਜਾਇਦਾਦ ਹੈ। ਇਸ ਮਮਤਾ ਕਰਕੇ ਇਸ ਜੀਵ ਦਾ ਹਰੀ ਨਾਲੋਂ ਵਿਛੋੜਾ ਪੈ ਰਿਹਾ ਹੈ, ਇਹ ਕਹਿੰਦਾ ਹੈ - ਯਥਾ-ਹਮਰੀ ਭੂਮਿ ਕਉਣ ਘਾਲੈ ਪੈਰ ॥

ਇਹੋ ਮਮਤਾ ਦਾ ਸਰੂਪ ਹੈ।

ਪ੍ਰਸ਼ਨ-ਕਉਨ ਕੋ ਪੁਰਖੁ-ਪੁਰਖ ਰੂਪ ਪਰਮਾਤਮਾ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?

ਉੱਤਰ-ਕਉਨ ਕੀ ਨਾਰੀ-ਜਿਸ ਪੁਰਸ਼ ਨੇ ਨਾਰੀ-ਮਾਇਆ ਦੀ ਇੱਛਿਆ ਕਉਨ-ਲਾਂਭੇ ਕਰ ਦਿਤੀ ਹੈ, ਉਸ ਨੂੰ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਸ਼ਨ–ਤਤ=ਸਿਧਾਂਤ ਨੂੰ ਕਿਥੇ ਵਿਚਾਰ ਲਈਏ ?
ਉੱਤਰ–ਇਆ ਤਤ ਲੇਹੁ ਸਰੀਰ ਬਿਚਾਰੀ=
ਇਸ ਮਨੁਖਾ ਜਨਮ ਵਿਚ ਹੀ ਤਤ=ਸਿਧਾਂਤ ਨੂੰ ਵਿਚਾਰ ਲੈਣਾ ਕਰੋ।

ਪ੍ਰਸ਼ਨ–ਠਗੁ ਪਹਿਚਾਨਿਆ=ਤੁਸੀਂ ਉਸ ਪਰਮਾਤਮਾ ਰੂਪੀ ਠੱਗ ਨੂੰ ਕਿਸ ਤਰ੍ਹਾਂ ਜਾਣ ਲਿਆ ਹੈ ? ਉੱਤਰ–

ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥ ਗਈ ਠਗਉਰੀ ਠਗੁ ਪਹਿਚਾਨਿਆ ॥੩॥੩੯॥

ਕਬੀਰ ਜੀ ਕਥਨ ਕਰਦੇ ਹਨ ਕਿ ਠਗ ਰੂਪ ਪਰਮਾਤਮਾ ਨਾਲ ਮਿਲਾ ਦੇਣ ਵਾਲੇ ਜੋ ਗੁਰੂ ਹਨ ਜਦੋਂ ਉਨ੍ਹਾਂ ਗੁਰਾਂ ਦੇ ਮਨੁ=ਮੰਤ੍ਰ ਉਪਰ ਮੇਰਾ ਮਨ ਮੰਨਿਆਂ ਗਿਆ, ਤਦੋਂ ਮੇਰੇ ਚਿਤ ਵਿਚੋਂ ਮੋਹ ਰੂਪੀ ਠੱਗਬੂਟੀ ਚਲੀ ਗਈ। ਬੱਸ ਮੋਹ ਦੇ ਦੂਰ ਹੁੰਦਿਆਂ ਹੀ ਮੈਂ ਠੱਗਰੂਪ ਪਰਮਾਤਮਾ ਨੂੰ ਜਾਣ ਲਿਆ ਹੈ ॥੩॥੩੯॥

ਉਥਾਨਕਾ–ਇਸ ਸ਼ਬਦ ਦੁਆਰਾ ਆਪਣੇ ਉਤੇ ਵਾਹਿਗੁਰੂ ਦੀ ਅਪਾਰ ਕਿਰਪਾ ਸਮਝ ਕੇ ਉਸਦੀ ਵਡਿਆਈ ਵਰਣਨ ਕਰਦੇ ਹਨ। ਕਿਸੇ ਸਿਖ ਨੇਂ ਆ ਕੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਤੁਹਾਡਾ ਸੁਆਮੀ ਕਿਹੋ ਜਿਹਾ ਹੈ ? ਉੱਤਰ–ਕਬੀਰ ਕੋ ਸੁਆਮੀ ਗਰੀਬ ਨਿਵਾਜ ॥
ਕਬੀਰ ਜੀ ਆਖਦੇ ਹਨ ਕਿ ਸਾਡਾ ਸੁਆਮੀ ਗਰੀਬਾਂ ਨੂੰ ਵਡਿਆਉਣ ਵਾਲਾ ਹੈ। ਹੁਣ ਜਿਸ ਤਰ੍ਹਾਂ ਆਪਣੇ ਉਤੇ ਪਰਮਾਤਮਾ ਦੀ ਮੇਹਰ ਹੋਈ ਹੈ ਉਹ ਵਾਰਤਾ ਦੱਸਦੇ ਹਨ।

**ਅਬ ਮੋ ਕਉ ਭਏ ਰਾਜਾ ਰਾਮ ਸਹਾਈ ॥**

ਹੁਣ ਇਸ ਮਨੁਖਾ ਜਨਮ ਵਿਚ ਰਾਜਾ=ਪ੍ਰਕਾਸ਼ ਰੂਪ ਵਾਹਿਗੁਰੂ ਮੇਰੇ ਉਪਰ ਸਹਾਈ ਹੋਇਆ ਹੈ।

**ਜਨਮ ਮਰਨ ਕਟਿ ਪਰਮ ਗਤਿ ਪਾਈ ॥੧॥ਰਹਾਉ॥**

ਉਹਦੀ ਸਹਾਇਤਾ ਦੁਆਰੇ ਜੰਮਣਾ ਮਰਨਾ ਕੱਟਕੇ ਕੈਵਲ ਮੁਕਤੀ ਪਾ ਲੀਤੀ ਹੈ ॥੧॥ਰਹਾਉ॥

**ਸਾਧੂ ਸੰਗਤਿ ਦੀਓ ਰਲਾਇ ॥ ਪੰਚ ਦੂਤ ਤੇ ਲੀਓ ਛਡਾਇ ॥**

ਜਿਸ ਵੇਲੇ ਪਰਮਾਤਮਾ ਨੇ ਕਿਰਪਾ ਕਰ ਕੇ ਪੂਰਨ ਮਹਾਂ ਪੁਰਖਾਂ ਦੀ ਸੰਗਤ ਵਿਚ ਸਾਨੂੰ ਰਲਾ ਦਿਤਾ ਤਦ ਪੂਰਨ ਸਤਿਗੁਰਾਂ ਦੀ ਪ੍ਰਾਪਤੀ ਹੋਈ ਉਨ੍ਹਾਂ ਨੇ ਆਪਣੀ ਮਿਹਰ ਦੁਆਰਾ ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਕੋਲੋਂ ਸਾਨੂੰ ਛੁਡਾ ਲਿਆ।
ਯਥਾ–ਕਾਮ ਕ੍ਰੋਧ ਲੋਭ ਮਦ ਮਤਸਰ, ਸਾਧੂ ਕੈ ਸੰਗਿ ਖਾਪ ॥ (ਪੰਨਾ ੧੨੨੩)
ਤਥਾ–ਕਾਮ, ਕ੍ਰੋਧ, ਲੋਭ, ਮਦ, ਮਤਸਰ, ਇਹ ਅਰਪਿ ਸਗਲ ਦਾਨੁ ਕੀਨਾ ॥
ਮੰਤ੍ਰ ਦ੍ਰਿੜਾਇ ਹਰਿ ਅਉਖਧੁ ਗੁਰ ਦੀਓ ਤਉ ਮਿਲਿਓ ਸਗਲ ਪ੍ਰਬੀਨਾ ॥ (ਪੰਨਾ ੧੨੧੧)

**ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥੧॥**

ਜਦੋਂ ਮੈਂਨੇ ਅੰਮ੍ਰਿਤ ਰੂਪ ਨਾਮ ਨੂੰ ਜੀਭ ਦੁਆਰਾ ਜਪਣੇ ਵਾਲਾ ਹੋ ਕੇ ਜਪਣਾ ਕੀਤਾ ਤਾਂ ਸਤਿਗੁਰਾਂ ਨੇ ਮੈਨੂੰ ਭਲਾਮਾਨਸ ਸਮਝ ਕੇ ਆਪਣਾ ਅਮੋਲਕ ਦਾਸ (ਚੇਲਾ) ਬਣਾ ਲਿਆ ॥੧॥

**ਸਤਿਗੁਰ ਕੀਨੋ ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥**

ਪਰਮੇਸ਼ਰ ਦੀ ਕ੍ਰਿਪਾ ਦੇ ਸਬੱਬ ਕਰਕੇ ਸਤਿਗੁਰਾਂ ਨੇ ਮੇਰੇ ਉਪਰ ਬੜਾ ਭਾਰੀ ਪਰਉਪਕਾਰ ਕੀਤਾ। ਜੋ ਅਨੰਤ ਕਾਲ ਦੇ ਡੁਬੇ ਹੋਏ ਨੂੰ ਸੰਸਾਰ ਸਮੁੰਦਰ ਵਿਚੋਂ ਕਢ ਲਿਆ ਹੈ।

**ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥੨॥**

ਹੁਣ ਮੇਰੀ ਸਤਿਗੁਰਾਂ ਦੇ ਚਰਨ ਕਮਲਾਂ ਨਾਲ ਪ੍ਰੀਤੀ ਲਗ ਗਈ ਹੈ।

ਜਿਸ ਪ੍ਰੀਤੀ ਦੇ ਪ੍ਰਤਾਪ ਕਰਕੇ ਮੇਰੇ ਚਿੱਤ ਵਿਚ ਨਿਤਾਪ੍ਰਤੀ ਗੋਬਿੰਦ ਵੱਸ ਰਿਹਾ ਹੈ ॥੨॥

**ਮਾਇਆ ਤਪਤਿ ਬੁਝਿਆ ਅੰਗਿਆਰੁ ॥ ਮਨਿ ਸੰਤੋਖੁ ਨਾਮੁ ਆਧਾਰੁ ॥**

ਗੋਬਿੰਦ ਦੇ ਵੱਸ ਜਾਣ ਕਰਕੇ ਮਾਇਆ ਰੂਪ ਅੱਗ ਦਾ ਅੰਗਿਆਰ ਜਿਹੜਾ ਪਹਿਲਾਂ ਮਨ ਨੂੰ ਸਾੜ ਰਿਹਾ ਸੀ, ਉਹ ਹੁਣ ਬੁਝ ਗਿਆ ਹੈ। ਵਾ:-ਮਾਇਆ ਅਗਨੀ ਦਾ ਅੰਗਿਆਰ ਜਿਹੜਾ ਪਰਜੁਲਤ ਹੋ ਰਿਹਾ ਸੀ ਉਹ ਬੁਝ ਗਿਆ ਹੈ। ਅਰਥਾਤ ਪਦਾਰਥਾਂ ਦੀ ਵਾਸ਼ਨਾ ਨਹੀਂ ਰਹੀ। ਨਾਮ ਦੇ ਆਸਰੇ ਕਰਕੇ ਮੇਰਾ ਮਨ ਸੰਤੋਖ ਨੂੰ ਪ੍ਰਾਪਤ ਹੋਇਆ ਹੈ।

ਹੁਣ ਨਾਮ ਦੇ ਪ੍ਰਤਾਪ ਕਰਕੇ ਅਜਿਹੀ ਦ੍ਰਿਸ਼ਟੀ ਹੋ ਗਈ ਹੈ ਕਿ :-

**ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ ॥ ਜਤ ਪੇਖਉ ਤਤ ਅੰਤਰਜਾਮੀ ॥੩॥**

ਜਲਾ ਥਲਾਂ ਤੋਂ ਆਦਿ ਚੌਦਾਂ ਭਵਨਾਂ ਵਿਚ ਉਹ ਪ੍ਰਭੂ ਸੁਆਮੀ ਪਰੀਪੂਰਨ ਹੋ ਰਹੇ ਹਨ।

ਜਿਸ ਪਾਸੇ ਨਿਗਾਹ ਕਰ ਕੇ ਵੇਖਦੇ ਹਾਂ ਉਸੇ ਪਾਸੇ ਅੰਤਰਜਾਮੀ ਭਗਵਾਨ ਹੈ ॥੩॥

**ਅਪਨੀ ਭਗਤਿ ਆਪ ਹੀ ਦ੍ਰਿੜਾਈ ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ ॥**

ਵਾਹਿਗੁਰੂ ਨੇ ਆਪਣੀ ਭਗਤੀ ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਦ੍ਰਿੜ੍ਹਾ ਦਿਤੀ ਹੈ। ਹੇ ਮੇਰੇ ਭਾਈ! ਇਹ ਪੂਰਬਲੇ ਲਿਖੇ ਹੋਏ ਕਰਮਾਂ ਦਾ ਫਲ ਆ ਕੇ ਮਿਲਿਆ ਹੈ, ਪਰ ਨਿਰੀ ਲਿਖਤ ਭੀ ਕੁਝ ਨਹੀਂ ਕਰ ਸਕਦੀ। ਨਿਰੰਕਾਰ ਦੀ ਕਿਰਪਾ ਹੀ ਸਾਰਿਆਂ ਨਾਲੋਂ ਉਤਮ ਵਸਤੂ ਹੈ।

**ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ॥ ਕਬੀਰ ਕੋ ਸੁਆਮੀ ਗਰੀਬ ਨਿਵਾਜ॥੪॥੪੦**

ਜਿਸ ਪੁਰਸ਼ ਉਤੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਸ ਪੁਰਸ਼ ਦੇ ਭੋਗ ਮੋਖ ਰੂਪੀ ਸਰਬ ਕਾਰਜ ਪੂਰਨ ਹੁੰਦੇ ਹਨ।

ਕਬੀਰ ਜੀ ਆਖਦੇ ਹਨ ਮੇਰਾ ਸੁਆਮੀ ਅਕਾਲ ਪੁਰਖ ਗਰੀਬ ਨਿਵਾਜ ਹੈ ॥੪॥੪੦॥

ਉਥਾਨਕਾ-ਕਾਂਸ਼ੀ ਵਿਚ ਕਿਸੇ ਪਰੇਮੀ ਨੇ ਬ੍ਰਾਹਮਣਾਂ ਨੂੰ ਭੋਜਨ ਮਨਾਇਆ ਹੋਇਆ ਸੀ ਤੇ ਰਾਤ ਨੂੰ ਉਸਦੇ ਘਰ ਬਾਲਕ ਜੰਮ ਪਿਆ। ਬ੍ਰਾਹਮਣਾਂ ਨੂੰ ਪਤਾ ਲੱਗ ਜਾਣ ਕਰਕੇ ਉਸਦੇ ਘਰ ਰੋਟੀ ਖਾਣ ਨਾ ਆਏ। ਉਸ ਵੇਲੇ ਉਹ ਬੜਾ ਘਬਰਾਇਆ ਕਿ ਬ੍ਰਾਹਮਣ ਰੋਟੀ ਖਾਣ ਨਹੀਂ ਆਉਂਦੇ ਤੇ ਮੇਰਾ ਅੰਨ ਤਿਆਰ ਕੀਤਾ ਨਿਸਫਲ ਜਾਂਦਾ ਪਿਆ ਹੈ। ਉਸ ਵੇਲੇ ਕਿਸੇ ਨੇ ਕਿਹਾ ਜੇ ਉਹ ਨਹੀਂ ਆਉਂਦੇ ਤਾਂ ਤੂੰ ਅਫ਼ਸੋਸ ਨਾ ਕਰ, ਭਗਤ ਕਬੀਰ ਜੀ ਦੇ ਪਾਸ ਜਾ ਕੇ ਬੇਨਤੀ ਕਰ ਉਹ ਸੰਤਾਂ ਨੂੰ ਭੇਜ ਦੇਣਗੇ। ਉਸ ਪਰੇਮੀ ਨੇ ਉਸੀ ਵੇਲੇ ਕਬੀਰ ਜੀ ਪਾਸ

ਆਕੇ ਬੇਨਤੀ ਕੀਤੀ ਤਾਂ ਕੁਦਰਤਨ ਕਬੀਰ ਜੀ ਦੇ ਪਾਸ ਸੰਤ ਮੰਡਲੀ ਆਕੇ ਉਤਰੀ ਹੋਈ ਸੀ। ਭਗਤ ਜੀ ਨੇ ਕਹਿਕੇ ਸਾਰਿਆਂ ਸੰਤਾਂ ਨੂੰ ਭੇਜ ਕੇ ਉਸਦਾ ਮਨੋਰਥ ਪੂਰਾ ਕਰ ਦਿੱਤਾ। ਪਿਛੋਂ ਬ੍ਰਾਹਮਣਾਂ ਨੇ ਕਬੀਰ ਜੀ ਨੂੰ ਆ ਕੇ ਆਖਿਆ ਹੇ ਕਬੀਰ ! ਤੈਂ ਇਹ ਚੰਗਾ ਕੰਮ ਨਹੀਂ ਕੀਤਾ ਐਡ ਵੱਡਾ ਅਚਾਰਜ ਹੋ ਕੇ ਫਿਰ ਤੂੰ ਸੂਤਕ ਪਾਤਕ ਦਾ ਕੋਈ ਵਿਚਾਰ ਨਹੀਂ ਕਰਦਾ। ਪਰਮੇਸ਼ਰ ਦੀ ਕਿਰਪਾ ਉਸ ਉਤੇ ਹੁੰਦੀ ਹੈ ਜਿਹੜਾ ਸੂਤਕ ਅਤੇ ਪਾਤਕ ਤੋਂ ਬਚਿਆ ਰਹੇ। ਤੁਸੀਂ ਇਸਦੀ ਪਰਵਾਹ ਨਹੀਂ ਕਰਦੇ। ਤੁਸੀਂ ਸੂਤਕ ਅਤੇ ਪਾਤਕ ਵਾਲੇ ਘਰੋਂ ਖਾ ਆਉਂਦੇ ਹੋ। ਇਹ ਗੱਲ ਸੁਣਕੇ ਕਬੀਰ ਜੀ ਕਹਿੰਦੇ ਹਨ-

**ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥**

ਹੇ ਪੰਡਤ ਜੀ ! ਜੇ ਇਸ ਪਰਕਾਰ ਵਿਚਾਰ ਕਰੀਏ ਤਾਂ ਸੂਤਕ ਤੋਂ ਬਿਨਾਂ ਕੋਈ ਭੀ ਥਾਂ ਨਹੀਂ। ਜਿਸ ਪਾਣੀ ਨੂੰ ਤੁਸੀਂ ਪਵਿੱਤ੍ਰ ਮੰਨੀ ਬੈਠੇ ਹੋ ਉਸ ਵਿਚ ਭੀ ਸੂਤਕ ਹੈ। ਪਾਣੀ ਵਿਚ ਲੱਖਾਂ ਜੀਵ ਰੋਜ਼ ਪੈਦਾ ਹੁੰਦੇ ਹਨ ਅਤੇ ਮਰਦੇ ਹਨ।

ਯਥਾ :-ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥ [ਪੰਨਾ ੯੮੫

ਅਤੇ ਥਲਾਂ ਵਿਚ ਭੀ ਸੂਤਕ ਹੈ ਕਿਉਂਕਿ ਅਨੇਕਾਂ ਜੀਵ ਜ਼ਮੀਨ ਵਿਚ ਪੈਦਾ ਹੁੰਦੇ ਹਨ। ਖੇਤੀ ਪੈਦਾ ਕਰਨ ਲਈ ਬੀਜ ਬੀਜੀਦਾ ਹੈ ਉਸ ਦੇ ਉਗਣ ਵੇਲੇ ਭੀ ਤੁਹਾਡੇ ਖਿਆਲ ਅਨੁਸਾਰ ਸੂਤਕ ਹੁੰਦਾ ਹੈ। ਅਥਵਾ :-ਹਰ ਜਗ੍ਹਾ ਸੂਤਕ ਦੀ ਉਤਪਤੀ ਹੋ ਰਹੀ ਹੈ।

**ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥**

ਤੁਹਾਡੇ ਖਿਆਲ ਅਨੁਸਾਰ ਜਨਮ ਸਮੇਂ ਭੀ ਸੂਤਕ ਅਤੇ ਮਰਨ ਸਮੇਂ ਭੀ ਸੂਤਕ ਹੁੰਦਾ ਹੈ। ਸੋ ਤੁਸੀਂ ਸੂਤਕ ਦੱਸਣ ਵਾਲਿਆਂ ਨੇ ਸਾਰੀ ਦੁਨੀਆਂ ਸੂਤਕ ਪਾਤਕ ਨਾਲ ਬਿਗੋਈ=ਵਿਗਾੜ ਛੱਡੀ ਹੈ ॥੧॥

**ਕਹੁ ਰੇ ਪੰਡੀਆ ਕਉਨ ਪਵੀਤਾ ॥ ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ਰਹਾਉ॥**

ਹੇ ਪੰਡਿਤ ! ਤੂੰ ਵਿਚਾਰ ਕੇ ਦੱਸ, ਇਸ ਦੁਨੀਆਂ ਵਿਚ ਕੌਣ ਪਵਿੱਤ੍ਰ ਹੈ ? ਅਰਥਾਤ ਕੋਈ ਭੀ ਪਵਿੱਤ੍ਰ ਨਹੀਂ।

ਹੇ ਮੇਰੇ ਮਿੱਤਰੋ ! ਐਸੇ ਗਿਆਨੁ=ਜਾਣ ਕੇ ਉਸ ਅਕਾਲ ਪੁਰਖ ਨੂੰ ਜਪਣਾ ਕਰੋ ਕਿਸੇ ਵਹਿਮ ਵਿਚ ਨਾ ਫਸੋ ॥੧॥ਰਹਾਉ॥

**ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥**

ਅੱਖਾਂ ਵਿਚ ਪਰਾਈ ਔਰਤ ਦੇ ਸੁੰਦਰ ਰੂਪ ਨੂੰ ਵੇਖਣ ਦਾ ਸੂਤਕ ਹੈ, ਬਚਨਾਂ ਵਿਚ ਨਿੰਦਿਆ ਦਾ ਸੂਤਕ ਹੈ, ਕੰਨਾਂ ਵਿਚ ਚੁਗਲੀ ਸੁਣਨ ਦਾ ਸੂਤਕ ਚਿੰਬੜਿਆ ਹੋਇਆ ਹੈ।

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥ ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰ ਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ ॥ [ਆਸਾ ਦੀ ਵਾਰ ਪੰਨਾ ੪੭੨

**ਊਠਤ ਬੈਠਤ ਸੂਤਕੁ ਲਾਗੈ *ਸੂਤਕੁ ਪਰੈ ਰਸੋਈ ॥੨॥**

ਉਠਦਿਆਂ ਬੈਠਦਿਆਂ ਵੀ ਸੂਤਕ ਚਿੰਬੜਦਾ ਹੈ, ਕਿਉਂਕਿ ਉਠਦਿਆਂ ਬਹਿੰਦਿਆਂ ਕਈ ਕੀੜੇ ਮਰ ਜਾਂਦੇ ਹਨ, ਰਸੋਈ ਵਿਚ ਤਾਂ ਅੱਵਲ ਦਰਜੇ ਦਾ ਸੂਤਕ ਪੈਂਦਾ ਹੈ। ਭਾਵ ਸੂਖਮ ਜੀਵ ਮਰਦੇ ਰਹਿੰਦੇ ਹਨ। ਜੇ ਇਸ ਵਹਿਮ ਵਿਚ ਪੈ ਜਾਈਏ ਤਾਂ ਰੋਟੀ ਨਹੀਂ ਖਾਣੀ ਚਾਹੀਦੀ ॥੨॥

ਹਜ਼ੂਰ ਨੇ ਲਿਖਿਆ ਹੈ-

ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥ (ਆਸਾ ਦੀ ਵਾਰ ਪੰਨਾ ੪੭੨)

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥**

ਕਰਮ ਕਾਂਡ ਵਿਚ ਫਸਣ ਦੀ ਰੀਤ ਨੂੰ ਤਾਂ ਸਭ ਕੋਈ ਜਾਣਦਾ ਹੈ, ਪਰ ਸੰਸਾਰ ਵਿਚੋਂ ਛੁੱਟਣ ਦੀ ਰੀਤੀ ਨੂੰ ਕੋਈ ਇਕ ਅੱਧਾ ਗੁਰਮੁਖ ਹੀ ਜਾਣਦਾ ਹੈ।

ਪੁਨਾ-ਬੇਨਤੀ ਕੀਤੀ ਮਹਾਰਾਜ ਜੀ! ਫਿਰ ਸੂਤਕ ਨਵਿਰਤ ਕਿਵੇਂ ਹੁੰਦਾ ਹੈ? ਉੱਤਰ-

**ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥੩॥੪੧॥**

ਕਬੀਰ ਜੀ ਆਖਦੇ ਹਨ ਜੋ ਮਨੁਖ ਹਿਰਦੇ ਅੰਦਰ ਰਾਮ ਨਾਮ ਦਾ ਚਿੰਤਨ ਕਰਦੇ ਹਨ ਉਨ੍ਹਾਂ ਨੂੰ ਸੂਤਕ ਨਹੀਂ ਹੁੰਦਾ ॥੩॥੪੧॥

## ॥ ਗਉੜੀ ॥

ਉਥਾਨਕਾ-ਕਬੀਰ ਜੀ ਪਾਸ ਬੈਰਾਗੀ ਆਏ ਤੇ ਆਖਣ ਲਗੇ ਕਬੀਰ ਸਾਹਿਬ ਜੀ! ਚਲੋ ਤੁਹਾਨੂੰ ਤੀਰਥ ਯਾਤਰਾ ਕਰਵਾ ਲਿਆਈਏ। ਕਬੀਰ ਜੀ ਨੇ ਆਖਿਆ ਭਾਈ ਅਸੀਂ ਇਥੇ ਹੀ ਚੰਗੇ ਹਾਂ ਜੋ ਪਰਮੇਸ਼ਰ ਦਿਆਂ ਸੇਵਕਾਂ ਦੇ ਦਰਸ਼ਨ ਅਤੇ ਸੇਵਾ ਕਰਦੇ ਹਾਂ। ਇਸ ਦਾ ਫਲ ਤੀਰਥਾਂ ਨਾਲੋਂ ਬਹੁਤਾ ਹੈ। ਇਸ ਗੱਲ ਨੂੰ ਬੈਰਾਗੀ ਮੰਨਣ ਨਾ। ਕਬੀਰ ਜੀ ਆਖਦੇ ਸਨ ਕਿ ਹਰੀ ਦੇ ਭਗਤ ਵੱਡੇ ਹਨ, ਬੈਰਾਗੀ ਕਹਿੰਦੇ ਸਨ ਤੀਰਥ ਵੱਡੇ ਹਨ। ਜਿਸ ਵੇਲੇ ਮਨਮਨੌਤੀ ਨਾ ਹੋਈ ਤਿਸ ਵੇਲੇ ਝਗੜਾ ਨਵਿਰਤ ਕਰਨ ਲਈ ਦੋਵੇਂ ਰਾਮਾਨੰਦ ਜੀ ਪਾਸ ਆਏ, ਪਹਿਲੇ ਨਮਸ਼ਕਾਰ ਕਰਕੇ ਫੇਰ ਬੇਨਤੀ ਕਰਦੇ ਹਨ-

**ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥੧॥ਰਹਾਉ॥**

ਹੇ ਰਾਮ ਸਰੂਪ ਸਤਿਗੁਰੋ! ਕਿਰਪਾ ਕਰਕੇ ਅਸਾਡਾ ਇਕ ਝਗੜਾ ਨਿਬੇੜ ਦਿਓ।

ਜੇਕਰ ਆਪ ਨੂੰ ਆਪਣਿਆਂ ਦਾਸਾਂ ਦੀ ਮੁਕਤੀ ਕਰਨ ਦਾ ਕੰਮ ਹੈ, ਅਥਵਾ:-ਪ੍ਰੇਮ ਦਾ

*ਨੋਟ-ਇਥੇ ਸੂਤਕ ਪਾਤਰ ਦੀ ਅਭੇਦਤਾ ਚੱਲ ਰਹੀ ਹੈ। ਦੋਹਾਂ ਨੂੰ ਅਪਵਿੱਤ੍ਰ ਰੂਪ ਸਮਝ ਕੇ ਇਕ ਸੂਤਕ ਨਾਮ ਹੀ ਰੱਖ ਦਿਤਾ ਹੈ।

ਕੰਮ ਹੈ ਤਾਂ ਸਾਡਾ ਸੰਦੇਹ ਨਵਿਰਤ ਕਰੋ।

ਰਾਮਾਨੰਦ ਜੀ ਨੇ ਕਿਹਾ ਤੁਸੀਂ ਆਪਣਾ ਸੰਸਾ ਦਸੋ, ਤਾਂ ਕਬੀਰ ਜੀ ਕਹਿੰਦੇ ਹਨ-

**ਇਹੁ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ॥ਰਾਮੁ ਬਡਾ ਕੈ ਰਾਮਹਿ ਜਾਨਿਆ।੧।**

ਹੇ ਸਤਿਗੁਰੋ ! ਇਹ ਮਨ ਵੱਡਾ ਹੈ ਕਿ ਜਿਸ ਚੀਜ਼ ਨਾਲ ਮਨ ਮੰਨਿਆਂ ਜਾਵੇ ਉਹ ਚੀਜ਼ ਵੱਡੀ ਹੁੰਦੀ ਹੈ ? ਉੱਤਰ-

ਉਹ ਚੀਜ਼ ਵੱਡੀ ਹੈ ਜਿਸ ਨੇ ਇਸ ਮਨ ਨੂੰ ਆਪਣੀ ਤਰਫ ਖਿੱਚ ਲਿਆ ਹੈ। ਪ੍ਰਸ਼ਨ-

ਪਰਮਾਤਮਾ ਵੱਡਾ ਹੈ ਜਾਂ ਉਸ ਦੇ ਜਾਨਣ ਵਾਲੇ ਭਗਤ ਜਨ ਵੱਡੇ ਹਨ ?

ਗੁਰ ਉੱਤਰ-ਹੇ ਕਬੀਰ ! ਰਾਮ ਨੂੰ ਜਾਨਣ ਵਾਲੇ ਭਗਤ ਹੀ ਵੱਡੇ ਹਨ।

ਯਥਾ-ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥

ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ [ਪੰਨਾ ੧੨੫੨

ਵਿਸ਼ੇਸ਼ ਵਿਆਖਿਆ ਸਟੀਕ ਭਗਤ ਬਾਣੀ ਵਿਚ ਵੇਖੋ।

**ਬ੍ਰਹਮਾ ਬਡਾ ਕਿ ਜਾਸੁ ਉਪਾਇਆ॥ ਬੇਦੁ ਬਡਾ ਕਿ ਜਹਾਂ ਤੇ ਆਇਆ॥੨॥**

ਬ੍ਰਹਮਾ ਵੱਡਾ ਹੈ ਕਿ ਜਿਸ ਵਿਸ਼ਨੂੰ ਨੇ ਆਪਣੀ ਨਾਭੀ ਕਵਲ ਤੋਂ ਉਤਪੰਨ ਕੀਤਾ ਹੈ ਉਹ ਵਿਸ਼ਨੂੰ ਵੱਡਾ ਹੈ ?

ਉੱਤਰ-ਉਹ ਵਿਸ਼ਨੂੰ ਹੀ ਵੱਡਾ ਹੈ ਜਿਸ ਨੇ ਬ੍ਰਹਮਾ ਨੂੰ ਉਤਪੰਨ ਕੀਤਾ ਹੈ।

ਵੇਦ ਵੱਡਾ ਹੈ ਕਿ ਜਹਾਂ-ਜਿਸ ਪਰਮਾਤਮਾ ਤੋਂ ਵੇਦ ਆਇਆ ਹੈ ਉਹ ਵੱਡਾ ਹੈ ?

ਉੱਤਰ :-ਉਹ ਪਰਮਾਤਮਾ ਹੀ ਵੱਡਾ ਹੈ॥੨॥

**ਕਹਿ ਕਬੀਰ ਹਉ ਭਇਆ ਉਦਾਸੁ॥ ਤੀਰਥੁ ਬਡਾ ਕਿ ਹਰਿ ਕਾ ਦਾਸੁ॥੩॥੪੨**

ਕਬੀਰ ਜੀ ਕਹਿੰਦੇ ਹਨ-ਕਿ ਹੇ ਸਤਿਗੁਰ ਜੀ ! ਮੈਂ ਹੁਣ ਉਦਾਸ ਹੋ ਗਿਆ ਹਾਂ। ਤਾਂ ਰਾਮਾਨੰਦ ਜੀ ਨੇ ਕਿਹਾ ਕਬੀਰ ਜੀ ਤੁਸੀਂ ਕਿਉਂ ਉਦਾਸ ਹੋ ਗਏ ਹੋ ? ਤੁਹਾਡਿਆਂ ਪ੍ਰਸ਼ਨਾਂ ਦਾ ਉੱਤਰ ਨਾਲੋ ਨਾਲ ਦਿੰਦੇ ਗਏ ਹਾਂ, ਫਿਰ ਉਦਾਸ ਹੋਣ ਦਾ ਕੀ ਕਾਰਣ ਹੈ ? ਕਬੀਰ ਜੀ ਕਹਿੰਦੇ ਹਨ ਮੈਂ ਹੁਣ ਹੋਰ ਪ੍ਰਸ਼ਨ ਕਰਨ ਵਲੋਂ ਉਦਾਸ ਹੋ ਗਿਆ ਹਾਂ ਹੁਣ ਮੇਰਾ ਇਕ ਅਸਲੀ ਪ੍ਰਸ਼ਨ ਹੀ ਰਹਿ ਗਿਆ ਹੈ, ਉਸ ਪ੍ਰਸ਼ਨ ਦਾ ਉੱਤਰ ਲੈਣ ਲਈ ਮੈਂ ਇਨ੍ਹਾਂ ਵੈਰਾਗੀਆਂ ਨਾਲ ਮਿਲ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ। ਤਦ ਰਾਮਾ ਨੰਦ ਜੀ ਨੇ ਆਖਿਆ ਉਹ ਭੀ ਪੁੱਛ ਲੈ। ਫਿਰ ਕਬੀਰ ਜੀ ਨੇ ਕਿਹਾ-

ਹੇ ਗੁਰੂ ਜੀ ! ਕਿਰਪਾ ਕਰਕੇ ਦਸੋ ਕਿ ਤੀਰਥ ਵੱਡਾ ਹੈ ਜਾਂ ਹਰੀ ਦੇ ਦਾਸ ਵੱਡੇ ਹਨ। ਤਾਂ ਰਾਮਾਨੰਦ ਜੀ ਨੇ ਆਖਿਆ ਹਰੀ ਦੇ ਦਾਸ ਹੀ ਵੱਡੇ ਹਨ, ਕਿਉਂਕਿ ਉਹ ਹਰੀ ਦਾਸਾਂ ਨੂੰ ਆਪਣੇ ਗਲ ਨਾਲ ਲਗਾ ਕੇ ਰਖਦਾ ਹੈ।

ਯਥਾ--ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ॥

ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ॥ [ਪੰਨਾ ੯੦੦

## ਰਾਗੁ ਗਉੜੀ ਚੇਤੀ॥

ਉਥਾਨਕਾ–ਇਕ ਸਮੇਂ ਗਰਮੀ ਦੀ ਰੁਤ ਵਿਚ ਕਬੀਰ ਜੀ ਬਰਾਂਡਿਓਂ ਬਾਹਰ ਬੈਠ ਕੇ ਕਥਾ ਕਰ ਰਹੇ ਸਨ। ਖੁਲ੍ਹਾ ਮੈਦਾਨ ਹੋਣ ਕਰਕੇ ਅੰਧੇਰੀ ਨਾਲ ਗਰਦਾ ਹੀ ਗਰਦਾ ਹੋ ਗਿਆ, ਸਭ ਦੇ ਮੂੰਹਾਂ ਉਤੇ ਮਿੱਟੀ ਪੈ ਗਈ। ਸਤਸੰਗੀਆਂ ਨੇ ਭੋਗ ਪਾਉਣ ਲਈ ਆਖਿਆ। ਕਬੀਰ ਜੀ ਕਹਿਣ ਲਗੇ ਤੁਸੀਂ ਬਾਹਰਲੀ ਅੰਧੇਰੀ ਦਾ ਤਾਂ ਖਿਆਲ ਕਰ ਰਹੇ ਹੋ ਪਰ ਜਿਹੜੀ ਸਰੀਰ ਅੰਦਰ ਅੰਧੇਰੀ ਚੱਲ ਰਹੀ ਹੈ ਉਸ ਦੀ ਤਰਫ ਵੀ ਧਿਆਨ ਕਰੋ। ਸਿੱਖਾਂ ਨੇ ਆਖਿਆ ਮਹਾਰਾਜ ਜੀ! ਉਹ ਕਿਹੜੀ ਅੰਧੇਰੀ ਹੈ? ਤਾਂ ਕਬੀਰ ਜੀ ਅੰਧੇਰੀ ਦਾ ਪ੍ਰਕਰਣ ਬੰਨ੍ਹ ਕੇ ਵਿਖਾਂਦੇ ਹਨ।

ਪਹਿਲੇ ਪ੍ਰਕਰਣ ਵਿਚ ਕਰਮਾਂ ਨਾਲੋਂ ਉਪਾਸ਼ਨਾ ਵਿਚ ਵਾਧਾ ਦਸਿਆ ਸੀ। ਹੁਣ ਉਪਾਸ਼ਨਾ ਨਾਲੋਂ ਬ੍ਰਹਮ ਗਿਆਨ ਵਿਚ ਵਿਸ਼ੇਸ਼ਤਾ ਵਿਖਾਉਂਦੇ ਹਨ।

### ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥

ਹੇ ਭਾਈ! ਗੁਰੂ ਦੇ ਉਪਦੇਸ਼ ਨਾਲ ਦੇਖੋ ਗਿਆਨ ਪ੍ਰਾਪਤ ਕਰਨ ਵਾਲੀ ਵੈਰਾਗ ਰੂਪੀ ਅੰਧੇਰੀ. ਵਾ–ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਗਿਆਨ ਰੂਪੀ ਅੰਧੇਰੀ ਸਾਡੇ ਚਿੱਤ ਵਿਚ ਆਈ ਹੈ, ਹੁਣ ਉਸ ਦਾ ਪ੍ਰਤਾਪ ਸੁਣੋ ਉਸ ਨੇ ਕਿਹੜਾ ਕਿਹੜਾ ਕੰਮ ਕੀਤਾ ਹੈ।

### ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥੧॥ਰਹਾਉ॥

ਜਿਵੇਂ ਪ੍ਰਤੱਖ ਅੰਧੇਰੀ ਆਉਣ ਨਾਲ ਸਭ ਛੱਪਰੀਆਂ ਉੱਡ ਜਾਂਦੀਆਂ ਹਨ, ਰਸੀਆਂ ਟੁੱਟ ਜਾਂਦੀਆਂ ਹਨ, ਥੰਮ੍ਹੀਆਂ ਡਿਗ ਪੈਂਦੀਆਂ ਹਨ। ਹੇਠਾਂ ਪਏ ਭਾਂਡੇ ਟੁੱਟ ਭਜ ਜਾਂਦੇ ਹਨ। ਇਸੇ ਪ੍ਰਕਾਰ ਬ੍ਰਹਮ ਗਿਆਨ ਰੂਪੀ ਅੰਧੇਰੀ ਆ ਜਾਣ ਨਾਲ ਪ੍ਰਮੇਸ਼ਵਰ ਦੀ ਤਰਫ ਪੜਦਾ ਰੂਪ ਜੋ ਭਰਮ ਹੈ ਉਹ ਭਰਮ ਰੂਪੀ ਟੱਟੀਆਂ ਸਭ ਉੱਡ ਗਈਆਂ ਹਨ।

ਭਰਮ ਦੀ ਪਰਤੀਤੀ ਆਤਮਾ ਦੇ ਅਗਿਆਨ ਕਰਕੇ ਹੁੰਦੀ ਹੈ, ਇਸ ਵਾਸਤੇ ਇਸਦੇ ਦੂਰ ਕਰਨ ਲਈ ਆਤਮ ਗਿਆਨ ਦੀ ਜ਼ਰੂਰਤ ਹੈ।

ਯਥਾ–ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ [ਪੰਨਾ ੬੮੪

ਹੋਰ ਵਿਚ ਹੋਰ ਵਸਤੂ ਦੀ ਜਿਹੜੀ ਪ੍ਰਤੀਤੀ ਹੁੰਦੀ ਹੈ ਇਹੋ ਭਰਮ ਦਾ ਲੱਛਣ ਹੈ।

ਯਥਾ–ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨ੍ਹੀਐ ਹੋਇ ਨ ਤੈਸਾ॥ [ਪੰਨਾ ੬੫੭

ਅਰਥਾਤ ਜਿਹੋ ਜਿਹਾ ਪ੍ਰਤੀਤ ਹੋਵੇ ਉਹੋ ਜਿਹਾ ਨਾ ਹੋਵੇ, ਉਸ ਨੂੰ ਭਰਮ ਆਖਦੇ ਹਨ। ਜਿਵੇਂ ਰੱਸੀ ਵਿਚ ਸੱਪ ਪ੍ਰਤੀਤ ਹੁੰਦਾ ਹੈ ਪਰ ਅਸਲ ਵਿਚ ਉਹ ਸੱਪ ਨਹੀਂ, ਰੱਸੀ ਹੈ। ਇਸ ਲਈ ਭਰਮ ਹੈ, ਸੋ ਭਰਮ ਪੰਜ ਪ੍ਰਕਾਰ ਦਾ ਹੈ।

ਯਥਾ–ਭੇਦ ਭਰਮ ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ॥
ਬ੍ਰਹਮ ਇਤਰ ਜਗ ਸਤ ਹੈ, ਪਾਂਚੋ ਭਰਮ ਸੰਸਾਰ॥

੧. ਭੇਦ ਭਰਮ-ਭੇਦ ਰਹਿਤ ਆਤਮਾ ਵਿਚ ਭੇਦ ਦੀ ਪ੍ਰਤੀਤੀ। ਪੁਨਾ-ਉਹ ਭੇਦ ਵੀ ਪੰਜ ਪ੍ਰਕਾਰ ਦਾ ਹੈ। ੧. ਜੀਵ ਈਸ਼ਵਰ ਦਾ ਭੇਦ। ੨. ਜੀਵ ਜੀਵ ਦਾ ਭੇਦ। ੩. ਜੀਵ ਜੜ੍ਹ ਦਾ ਭੇਦ। ੪. ਜੜ੍ਹ ਜੜ੍ਹ ਦਾ ਭੇਦ। ੫. ਜੜ੍ਹ ਈਸ਼ ਦਾ ਭੇਦ।

੨. ਕਰਤੱਤ ਭਰਮ-ਕਰਤਾ ਭੋਗਤਾ ਆਦਿਕ ਧਰਮਾਂ ਤੋਂ ਰਹਿਤ ਆਤਮਾ ਵਿਚ ਕਰਤਾ ਭੋਗਤਾ ਆਦਿਕ ਧਰਮਾਂ ਦੀ ਪ੍ਰਤੀਤੀ ਹੋਣੀ ਇਹ ਦੂਸਰਾ ਕਰਤਤ ਭਰਮ ਹੈ।

੩. ਸੰਗ ਭਰਮ-ਪੁਨਾ ਬਹੁੜੋਂ ਅਸੰਗ ਆਤਮਾ ਵਿਚ ਦੇਹ ਆਦਿਕਾਂ ਦੇ ਸੰਗ ਦੀ ਪਰਤੀਤੀ ਹੋਣੀ ਇਹ ਤੀਸਰਾ ਭਰਮ ਹੈ।

੪. ਵਿਕਾਰ ਭਰਮ-ਜਗਤ ਅਤੇ ਜੀਵ ਵਿਚ ਬ੍ਰਹਮ ਦੇ ਵਿਕਾਰ-ਪ੍ਰਨਾਮ ਦੀ ਪ੍ਰਤੀਤੀ ਹੋਣੀ ਇਹ ਚੌਥਾ ਭਰਮ ਹੈ।

੫. 'ਬ੍ਰਹਮ ਇਤਰ ਜਗ ਸਤ ਹੈ'-ਬ੍ਰਹਮ ਤੋਂ ਬਿਨਾਂ ਸੱਤਾ ਰਹਿਤ ਜਗਤ ਵਿਚ ਸ਼ੱਤਤਾ ਦੀ ਪ੍ਰਤੀਤੀ ਹੋਣੀ ਇਹ ਪੰਜਵਾਂ ਭਰਮ ਹੈ। ਇਹ ਪੰਜੇ ਭਰਮ ਪੰਜਾਂ ਦ੍ਰਿਸ਼ਟਾਂਤਾਂ ਨਾਲ ਦੂਰ ਹੁੰਦੇ ਹਨ। ਉਹ ਪੰਜ ਦ੍ਰਿਸ਼ਟਾਂਤ ਇਹ ਹਨ :-

ਦੋਹਰਾ-ਬਿੰਬ ਪ੍ਰਤਿਬਿੰਬ ਲੋਹਤ ਸਫੱਟਕ ਘਟਾਕਾਸ ਗੁਣ ਮਾਰ॥
ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ॥

ਪਹਿਲਾ-ਬਿੰਬ ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਕਰਕੇ ਭੇਦ ਭਰਮ ਦੀ ਨਵਿਰਤੀ ਇਸ ਪਰਕਾਰ ਕਰੋ, ਜਿਵੇਂ ਸ਼ੀਸ਼ੇ ਦੀ ਉਪਾਧੀ ਕਰ ਕੇ ਮੂੰਹ ਦਾ ਅਕਸ ਸ਼ੀਸ਼ੇ ਵਿਚ ਨਜ਼ਰ ਆਉਂਦਾ ਹੈ। ਉਹ ਅਕਸ ਮੂੰਹ ਨਾਲੋਂ ਅੱਡਰਾ ਨਹੀਂ, ਕਿਉਂਕਿ ਸ਼ੀਸ਼ੇ ਦੇ ਨਾ ਹੋਣ ਕਰਕੇ ਭਾਵ ਪਰੇ ਕਰ ਲੈਣ ਕਰਕੇ ਉਹ ਅਕਸ ਨਜ਼ਰ ਨਹੀਂ ਆਉਂਦਾ। ਇਸ ਵਾਸਤੇ ਉਸ ਦਾ ਵੱਖਰਾ ਪ੍ਰਤੀਤ ਹੋਣਾ ਸ਼ੀਸ਼ੇ ਕਰਕੇ ਸੀ ਜਿਹੜਾ ਕਿ ਭਰਮ ਰੂਪ ਸੀ। ਸੋ ਉਸ ਪ੍ਰਤਿਬਿੰਬ ਦੀ ਭਿੰਨ ਪ੍ਰਤੀਤੀ ਦਾ ਮਿਥਿਆ ਰੂਪ ਬਾਧ ਕਰ ਕੇ ਬਿੰਬ ਪ੍ਰਤਿਬਿੰਬ ਦਾ ਅਭੇਦ ਨਿਸਚੇ ਹੋ ਰਿਹਾ ਹੈ।

ਇਸੇ ਤਰ੍ਹਾਂ ਅਗਿਆਨ ਰੂਪ ਸ਼ੀਸ਼ੇ ਵਿਚ ਬਿੰਬ ਰੂਪ ਬ੍ਰਹਮ ਦਾ ਪ੍ਰਤਿਬਿੰਬ ਰੂਪ ਜੀਵ ਭਾਸਦਾ ਹੈ। ਇਸ ਲਈ ਪ੍ਰਤਿਬਿੰਬ ਰੂਪ ਜੀਵ, ਬਿੰਬ ਰੂਪ ਬ੍ਰਹਮ ਕੋਲੋਂ ਵੱਖਰਾ ਨਹੀਂ। ਉਸ ਦਾ ਵੱਖਰਾ-ਪਨ ਭਰਮ ਕਰਕੇ ਪਰਤੀਤ ਹੁੰਦਾ ਹੈ।

ਯਥਾ-ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ [ਪੰਨਾ ੬੮੪

ਤਥਾ-ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥ [ਪੰਨਾ ੧੩੧੮

ਦੂਜਾ ਦ੍ਰਿਸ਼ਟਾਂਤ ਹੋਰ ਭੀ ਹੈ, ਜਿਵੇਂ ਸੂਰਜ ਦਾ ਪ੍ਰਤਿਬਿੰਬ ਘਟ ਉਪਾਧੀ ਕਰਕੇ ਭਿੰਨ ਪਰਤੀਤ ਹੁੰਦਾ ਹੈ ਜਿਸ ਵੇਲੇ ਡੰਡੇ ਨਾਲ ਘਟ ਫੋੜ ਦੇਈਏ ਤਾਂ ਉਹ ਪ੍ਰਤਿਬਿੰਬ ਸੂਰਜ ਨਾਲ

ਮਿਲ ਜਾਂਦਾ ਹੈ, ਤਿਵੇਂ ਅੰਤਹਕਰਣ ਰੂਪ ਘਟ ਉਪਾਧੀ ਕਰ ਕੇ ਬ੍ਰਹਮ ਨਾਲੋਂ ਜੀਵ ਭਿੰਨ ਪ੍ਰਤੀਤ ਹੁੰਦਾ ਹੈ। ਜਦ ਗਿਆਨ ਰੂਪ ਡੰਡੇ ਦੁਆਰਾ ਅੰਤਹਕਰਣ ਰੂਪ ਘਟ ਦੀ ਨਵਿਰਤੀ ਕਰ ਦੇਈਏ, ਤਦ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ।

ਯਥਾ–ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭ ਬਿਗਰਾਨਾ ॥

ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾ ॥ [ਪੰਨਾ ੭੫

ਵਾਸਤਵ ਵਿਚ–ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ [ਪੰਨਾ ੧੧੫੩

ਇਤਿਆਦਿਕ ਗੁਰ ਵਾਕਾਂ ਅਨੁਸਾਰ ਜੀਵ ਬ੍ਰਹਮ ਦੇ ਭੇਦ ਨੂੰ ਮਿਥਿਆ ਜਾਣ ਕੇ ਅਭੇਦ ਨਿਸਚੇ ਕਰੇ। ਇਸ ਤਰੀਕੇ ਨਾਲ ਸਾਰਿਆਂ ਭੇਦਾਂ ਨੂੰ ਨਵਿਰਤ ਕਰੇ। ਕਿਉਂਕਿ ਸਾਰੇ ਭੇਦ ਉਪਾਧਕ ਹਨ। ਉਪਾਧੀ ਦੀ ਦ੍ਰਿਸ਼ਟੀ ਤਿਆਗ ਕੇ ਉਹਨਾਂ ਦਾ ਅਭੇਦ ਜਾਣ ਲਵੇ। ਜੀਵ ਈਸ਼ਵਰ ਦਾ ਭੇਦ ਅਵਿੱਦਿਆ, ਮਾਇਆ ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ। ਜੀਵ ਜੀਵ ਦਾ ਭੇਦ–ਨਾਨਾ ਅਵਿਦਿਆ ਅਕਸ ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ। ਜੀਵ ਜੜ੍ਹ ਦਾ ਭੇਦ–ਮਲਨ ਸਤ ਪ੍ਰਧਾਨ ਅਵਿਦਿਆ ਅਤੇ ਕੇਵਲ ਤਮ ਪ੍ਰਧਾਨ ਅਵਿਦਿਆ ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ ਅਤੇ ਇਸੇ ਪ੍ਰਕਾਰ ਹੀ ਜੜ੍ਹ ਜੜ੍ਹ ਦਾ ਭੇਦ–ਕੇਵਲ ਤਮ ਪ੍ਰਧਾਨ ਅਵਿਦਿਆ ਅਤੇ ਸਤ ਪ੍ਰਧਾਨ ਮਾਇਆ ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ। ਇਨ੍ਹਾਂ ਸਾਰੀਆਂ ਉਪਾਧੀਆਂ ਦੀ ਦ੍ਰਿਸ਼ਟੀ ਤਿਆਗ ਕਰਕੇ ਸਭ ਪਦਾਰਥਾਂ ਦਾ ਚੇਤਨ ਨਾਲ ਅਭੇਦ ਨਿਸਚੇ ਕਰੇ। ਇਸ ਤਰ੍ਹਾਂ ਬਿੰਬ ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਦੁਆਰਾ ਭੇਦ ਭਰਮ ਦੀ ਨਵਿਰਤੀ ਕਰੇ ॥੧॥

ਦੂਜੇ ਕਰਤੱਤ ਭਰਮ ਦੀ ਨਵਿਰਤੀ–ਲੋਹਤ ਯਾਨੇ ਜਪਾ ਪੁਸ਼ਪ ਅਤੇ ਸਫਟਕ ਮਣੀ ਦੇ ਦ੍ਰਿਸ਼ਟਾਂਤ ਦੁਆਰਾ ਕਰੇ।

ਜਿਵੇਂ ਲਾਲ ਰੰਗ ਦੇ ਕਪੜੇ ਉਪਰ ਧਰੇ ਸਫਟਕ ਮਣੀ ਵਿਖੇ ਕਪੜੇ ਦਾ ਲਾਲ ਰੰਗ ਸੰਜੋਗ ਸਬੰਧ ਸੇ ਭਾਸਦਾ ਹੈ ਪਰ ਉਹ ਕਪੜੇ ਦਾ ਧਰਮ ਹੈ।

ਕਪੜੇ ਅਤੇ ਸਫਟਕ ਮਣੀ ਦੇ ਵਿਯੋਗ ਹੋਣ ਕਰਕੇ ਸਫਟਕ ਮਣੀ ਵਿਖੇ ਲਾਲ ਰੰਗ ਭਾਸਦਾ ਨਹੀਂ। ਇਸ ਕਰਕੇ ਲਾਲ ਰੰਗ ਸਫਟਕ ਮਣੀ ਦਾ ਧਰਮ ਨਹੀਂ, ਕਿੰਤੂ ਸਫਟਕ ਮਣੀ ਵਿਖੇ ਭਰਮ ਕਰਕੇ ਪ੍ਰਤੀਤ ਹੁੰਦਾ ਹੈ। ਤੈਸੇ ਅੰਤਹਕਰਣ ਦਾ ਧਰਮ ਜੋ ਕਰਤਾ ਭੋਗਤਾ ਪਣਾ ਹੈ, ਸੋ 'ਆਤਮਾ ਵਿਖੇ ਤਦਾਤਮ ਸਬੰਧ ਕਰ ਕੇ ਭਾਸਦਾ ਹੈ' ਪਰ ਉਹ ਅੰਤਹਕਰਣ ਦਾ ਧਰਮ ਹੈ। ਸਖੋਪਤ ਅਵਸਥਾ ਵਿਚ ਅੰਤਹਕਰਣ ਅਤੇ ਆਤਮਾ ਦੇ ਵਿਯੋਗ ਹੋਣ ਕਰਕੇ ਆਤਮਾ ਵਿਖੇ ਭਾਸਦਾ ਨਹੀਂ ਇਸ ਕਰਕੇ ਆਤਮਾ ਦਾ ਧਰਮ ਨਹੀਂ। ਕਿੰਤੂ ਆਤਮਾ ਵਿਖੇ ਕਰਤਾ ਭੋਗਤਾ ਪਣਾ ਭਰਮ ਕਰਕੇ ਭਾਸਦਾ ਹੈ। ਇਸ ਰੀਤੀ ਸੇ ਸਫਟਕ ਮਣੀ ਵਿਖੇ ਲਾਲ ਰੰਗ ਦੀ ਪ੍ਰਤੀਤੀ ਦੇ ਦ੍ਰਿਸ਼ਟਾਂਤ ਦੁਆਰਾ ਕਰਤਾ ਭੋਗਤਾ ਪਣੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ ॥੨॥

ਤੀਸਰੇ ਸੰਗ ਭਰਮ ਦੀ ਨਵਿਰਤੀ ਘਟਾ ਕਾਸ਼ ਦੇ ਦ੍ਰਿਸ਼ਟਾਂਤ ਨਾਲ ਕਰੇ।

ਜਿਸ ਪ੍ਰਕਾਰ ਘਟ ਉਪਾਧੀ ਵਾਲਾ ਅਕਾਸ਼, ਘਟਾਕਾਸ਼ ਹੈ। ਸੋ ਅਕਾਸ਼ ਘੜੇ ਦੇ ਸੰਗ

ਕਰਕੇ ਪਰਤੀਤ ਹੁੰਦਾ ਹੈ। ਤਦ ਭੀ ਘੜੇ ਦੇ ਧਰਮ ਉਤਪਤੀ, ਨਾਸ, ਗਮਨ ਅਗਮਨ ਆਦਿਕ ਹਨ। ਉਹ ਅਕਾਸ਼ ਨੂੰ ਸਪਰਸ਼ ਨਹੀਂ ਕਰਦੇ, ਇਸੇ ਲਈ ਅਕਾਸ਼ ਅਸੰਗ ਹੈ। ਜਿਹੜਾ ਅਕਾਸ਼ ਦਾ ਸੰਬੰਧ ਘੜੇ ਨਾਲ ਪਰਤੀਤ ਹੋ ਰਿਹਾ ਹੈ ਉਹ ਭਰਮ ਕਰਕੇ ਹੈ। ਇਸੇ ਪ੍ਰਕਾਰ ਦੇਹ ਆਦਿਕ ਸੰਘਾਤ ਰੂਪ ਉਪਾਧੀ ਵਾਲਾ ਆਤਮਾ ਜੀਵ ਆਖੀਦਾ ਹੈ। ਆਤਮਾ ਦੇਹ ਆਦਿਕਾਂ ਦੇ ਨਾਲ ਭਾਸਦਾ ਹੈ। ਤਦ ਭੀ ਦੇਹ ਆਦਿਕਾਂ ਦੇ ਜੋ ਜਨਮ ਮਰਨ ਆਦਿਕ ਧਰਮ ਹਨ ਉਹ ਆਤਮਾ ਨਾਲ ਸਪਰਸ਼ ਨਹੀਂ ਕਰਦੇ। ਕਿਉਂਕਿ ਦੇਹ ਆਦਿਕ ਸੰਘਾਤ ਦ੍ਰਿਸ਼ ਭਾਵ ਦਿਸਣੇ ਵਾਲੇ ਹਨ ਤੇ ਆਤਮਾ ਦ੍ਰਿਸ਼ਟਾ ਦੇਖਣੇ ਵਾਲਾ ਹੈ। ਇਸ ਕਰਕੇ ਆਤਮਾ ਸੰਘਾਤ ਤਿੰਨ ਸਰੀਰਾਂ ਤੋਂ ਨਿਆਰਾ ਭਾਵ ਅਸੰਗ ਹੈ।

ਯਥਾ–ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਹੀ॥ . [ਪੰਨਾ ੬੮੪

ਜਿਸ ਕਰਕੇ ਆਤਮਾ ਸੰਘਾਤ ਰੂਪ ਨਹੀਂ। ਇਸ ਕਾਰਨ ਆਤਮਾ ਦਾ ਸੰਘਾਤ ਨਾਲ ਹੰਗਤਾ ਰੂਪ ਸੰਬੰਧ ਨਹੀਂ ਔਰ ਆਤਮਾ ਦਾ ਸੰਘਾਤ ਨਹੀਂ। ਕਿੰਤੂ ਪੰਜ ਮਹਾਂ ਭੂਤਾਂ ਦਾ ਸੰਘਾਤ ਹੈ। ਇਸ ਕਰਕੇ ਆਤਮਾ ਦਾ ਸੰਘਾਤ ਨਾਲ ਮਮਤਾ ਰੂਪ ਸੰਬੰਧ ਵੀ ਨਹੀਂ। ਇਸ ਕਰਕੇ ਆਤਮਾ ਸੰਘਾਤ ਤਿੰਨਾਂ ਸਰੀਰਾਂ ਤੋਂ ਨਿਆਰਾ ਹੈ। ਤਾਂਤੇ ਆਤਮਾ ਦਾ ਸੰਘਾਤ ਦੇ ਸੰਬੰਧੀ ਇਸਤ੍ਰੀ ਪੁਤਰ ਘਰ ਆਦਿਕਾਂ ਨਾਲ ਭੀ ਮਮਤਾ ਰੂਪ ਸੰਬੰਧ ਨਹੀਂ ਹੈ। ਐਸੇ ਆਤਮਾ ਅਸੰਗ ਹੈ ਪਰ ਹੰਗਤਾ ਮਮਤਾ ਰੂਪ ਸੰਬੰਧ ਦੇਹ ਆਦਿਕਾਂ ਦਾ ਆਤਮਾ ਵਿਖੇ ਭਰਮ ਕਰਕੇ ਪ੍ਰਤੀਤ ਹੁੰਦਾ ਹੈ। ਇਸ ਪਰਕਾਰ ਆਤਮਾ ਨੂੰ ਅਸਲ ਵਿਚ ਅਸੰਗ ਜਾਣ ਕੇ ਘਟਾਕਾਸ਼ ਦੇ ਦ੍ਰਿਸ਼ਟਾਂਤ ਦੁਆਰਾ 'ਸੰਗ ਭਰਮ' ਦੀ ਨਵਿਰਤੀ ਕਰੇ ॥੩।

ਚੌਥੇ ਵਿਕਾਰ ਭਰਮ ਦੀ ਨਵਿਰਤੀ ਰੱਸੀ ਵਿਚ ਕਲਪਤ ਸੱਪ ਦੇ ਦ੍ਰਿਸ਼ਟਾਂਤ ਨਾਲ ਦੂਰ ਕਰੇ।

ਜਿਸ ਪਰਕਾਰ ਰੱਸੀ ਨੂੰ ਵਿਸ਼ੇ ਕਰਨ ਵਾਸਤੇ ਨਿਕਲੀ ਜਿਹੜੀ ਅੰਤਹਕਰਣ ਦੀ ਬਿਰਤੀ, ਉਹ ਥੋੜੇ ਅੰਧੇਰੇ ਕਰਕੇ ਰੱਸੀ ਦੇ ਅਵਰਨ ਨੂੰ ਦੂਰ ਨਹੀਂ ਕਰ ਸਕਦੀ ਤਦੋਂ ਰੱਸੀ ਅਵਛਿੰਨ ਚੇਤਨ ਵਿਚ ਇਸਥਿਤ ਤੂਲਾ ਅਵਿੱਦਿਆ ਵਿਚ ਖੋਭ ਹੋ ਕਰਕੇ ਉਹ ਅਵਿੱਦਿਆ ਸਰਪਾਕਾਰ ਪ੍ਰਣਾਮ ਨੂੰ ਪ੍ਰਾਪਤ ਹੁੰਦੀ ਹੈ। ਉਹ ਸੱਪ ਅਵਿੱਦਿਆ ਦਾ ਪ੍ਰਣਾਮ ਹੈ ਅਤੇ ਰੱਸੀ ਅਵਛਿੰਨ ਚੇਤਨ ਦਾ ਵਿਵੱਰਤ ਹੈ, ਪ੍ਰਣਾਮ ਨਹੀਂ ਹੈ। ਇਸੀ ਪ੍ਰਕਾਰ ਬ੍ਰਹਮ ਚੇਤਨ ਦੇ ਆਸ੍ਰਿਤ ਜੋ ਮੂਲਾ ਅਵਿੱਦਿਆ ਹੈ ਸੋ ਪ੍ਰਾਰਬਧ ਰੂਪ ਨਮਿਤ ਨੂੰ ਪਾ ਕੇ ਜੜ੍ਹ ਚੇਤਨ ਪ੍ਰਪੰਚ ਰੂਪ ਵਿਕਾਰ ਨੂੰ ਧਾਰਨ ਕਰਦੀ ਹੈ। ਸੋ ਪ੍ਰਪੰਚ ਅਵਿੱਦਿਆ ਦਾ ਪ੍ਰਣਾਮ ਹੈ ਅਤੇ ਬ੍ਰਹਮ ਚੇਤਨ ਦਾ ਵਿਵੱਰਤ ਹੈ, ਪ੍ਰਣਾਮ ਨਹੀਂ।

ਸੋ ਇਸ ਪ੍ਰਪੰਚ ਦਾ ਅਧਿਸ਼ਠਾਨ ਬ੍ਰਹਮ ਹੈ, ਉਸ ਦੇ ਗਿਆਨ ਕਰਕੇ ਹੀ ਭਰਮ ਦੀ ਨਵਿਰਤੀ ਹੁੰਦੀ ਹੈ। ਜਿਸ ਪ੍ਰਕਾਰ–

ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥ [ਪੰਨਾ ੩੮੭

ਇਸ ਪ੍ਰਕਾਰ ਗੁਰਵਾਕ ਦੁਆਰਾ ਬ੍ਰਹਮਆਤਮਾ ਨੂੰ ਨਿਰਵਿਕਾਰ ਜਾਣਕੇ ਰੱਸੀ ਅਤੇ

ਸੱਪ ਦੇ ਦ੍ਰਿਸ਼ਟਾਂਤ ਸੇ ਵਿਕਾਰ ਭਰਮ ਦੀ ਨਵਿਰਤੀ ਕਰੇ ॥੪॥

ਬ੍ਰਹਮ ਇਤਰ ਜਗ ਸਤ ਹੈ–

ਤਿਸ ਪੰਜਵੇਂ ਭਰਮ ਦੀ ਨਵਿਰਤੀ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਦੁਆਰਾ ਕਰੇ।

ਜਿਸ ਤਰ੍ਹਾਂ ਕਨਕ ਅਤੇ ਕੁੰਡਲ ਦਾ ਕਾਰਨ ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਕਲਪਤ ਹੈ। ਕਿਉਂਕਿ ਕਨਕ ਤੋਂ ਭਿੰਨ ਕੁੰਡਲ ਦਾ ਭਿੰਨ ਸਰੂਪ ਦੇਖਣ ਵਿਚ ਨਹੀਂ ਆਉਂਦਾ। ਸੋ ਇਸ ਤੇ ਇਹ ਵਾਸਤਵ ਅਭੇਦ ਹੈ। ਤਾਂਤੇ ਸੁਵਰਨ ਨਾਲੋਂ ਕੁੰਡਲ ਦੀ ਵੱਖਰੀ ਸਤਿਆ ਕੁਝ ਭੀ ਨਹੀਂ। ਇਸੇ ਤਰ੍ਹਾਂ ਬ੍ਰਹਮ ਅਤੇ ਜਗਤ ਦਾ ਕਾਰਨ ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਭੇਦ ਕਲਪਤ ਹੈ। ਵਾਸਤਵ ਸੇ ਅਸਤਿ ਭਾਂਤੀ, ਪ੍ਰੇਜ ਤੋਂ ਭਿੰਨ ਨਾਮ ਰੂਪ ਜੋ ਪ੍ਰਪੰਚ ਹੈ ਉਹ ਵਖਰਾ ਸਤ ਸਿਧ ਨਹੀਂ ਹੁੰਦਾ, ਪਰ ਕਲਪਤ ਸਿਧ ਹੁੰਦਾ ਹੈ। ਜਿਸ ਪ੍ਰਕਾਰ–

ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥ [ਪੰਨਾ ੧੧੬੯

ਅਥਵਾ–ਰੇ ਨਰ ਇਹ ਸਾਚੀ ਜੀਅ ਧਾਰਿ ॥

ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ [ਪੰਨਾ ੬੩੩

ਸੋ ਕਲਪਤ ਦੀ ਸੱਤਾ ਅਧਿਸ਼ਠਾਨ ਤੋਂ ਭਿੰਨ ਸਿਧ ਨਹੀਂ ਹੁੰਦੀ, ਕਿੰਤੂ ਅਧਿਸ਼ਠਾਨ ਦੀ ਸੱਤਾ ਕਰਕੇ ਤਿਸਦੀ ਸੱਤਾ ਹੁੰਦੀ ਹੈ। ਇਸ ਪ੍ਰਕਾਰ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਦੁਆਰਾ ਬ੍ਰਹਮ ਤੋਂ ਭਿੰਨ ਜਗਤ ਦੇ ਸਤੱਜਤ–ਸਤਪਨੇ ਦੇ ਭਰਮ ਦੀ ਨਵਿਰਤੀ ਕਰੇ ॥੫॥

ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥

ਜਿਵੇਂ ਪ੍ਰਤੱਖ ਟਟੀਆਂ ਦੇ ਅਭਾਵ ਹੋ ਜਾਣ ਨਾਲ ਰੱਸੀਆਂ ਦਾ ਭੀ ਅਭਾਵ ਹੋ ਜਾਂਦਾ ਹੈ। ਇਸ ਪਰਕਾਰ ਜਿਹੜੀਆਂ ਮਾਇਆ ਰੂਪੀ ਰੱਸੀਆਂ ਕਰਕੇ ਭਰਮ ਰੂਪੀ ਟਟੀਆਂ ਬੰਨ੍ਹੀਆਂ ਹੋਈਆਂ ਸਨ, ਉਹ ਮਾਇਆ ਰੂਪੀ ਰੱਸੀਆਂ ਦਾ ਭੀ ਅਭਾਵ ਹੋ ਗਿਆ।

## ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹੁ ਬਲੇਂਡਾ ਟੂਟਾ ॥

ਚਿੱਤ ਦੀਆਂ ਜਿਹੜੀਆਂ ਦੋ ਬਿਰਤੀਆਂ ਹਨ ਇਕ ਸੁਮੱਤ, ਦੂਜੀ ਕੁਮੱਤ ਇਹ ਦੋ ਥੰਮ੍ਹੀਆਂ ਡਿਗ ਪਈਆਂ ਹਨ ਅਤੇ ਮੋਹ ਰੂਪ ਵਲਾ ਭੀ ਟੁਟ ਗਿਆ ਹੈ।

ਇਹ ਦੋਨੋਂ ਬਿਰਤੀਆਂ ਦੁਖਦਾਇਕ ਹਨ।

ਯਥਾ–ਕਬਹੂੰ ਸੁਮਤਿ ਪ੍ਰਕਾਸ਼ ਚਿਤ, ਕਬਹੂੰ ਕੁਮਤਿ ਅਧੀਨ ॥

ਬਿਬ ਨਾਰੀ ਕੇ ਕੰਤ ਜਿਉਂ, ਰਹਿਤ ਸਦਾ ਅਤਿ ਦੀਨ ॥

## ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥

ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਛਪਰੀ ਧਰਤੀ ਉਤੇ ਡਿਗ ਪਈ ਹੈ ਅਤੇ ਖੋਟੀਆਂ ਮਤੀਆਂ ਰੂਪੀ ਭਾਂਡਿਆਂ ਦਾ ਢੇਰ ਟੁਟ ਭਜ ਗਿਆ ਹੈ, ਭਾਵ ਜਿਤਨੀਆਂ ਖੋਟੀਆਂ ਸਿਖਿਆ ਸਨ ਉਹ ਸਭ ਮਿਟ ਗਈਆਂ ਹਨ ॥੧॥

ਨੋਟ–ਧਰ ਨਾਮ ਧਰਤੀ ਦਾ, ਧਰਤੀ ਨਾਮ ਭੂਮਾ ਦਾ, ਭੂਮਾ ਨਾਮ ਬ੍ਰਹਮ ਦਾ, ਭਾਵ ਬ੍ਰਹਮ ਦੇ ਵਿਚ ਲੋਪ ਹੋ ਗਈ।

## ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥ (ਪੰਨਾ ੩੩੨)

ਬ੍ਰਹਮਗਿਆਨ ਦੀ ਅੰਧੇਰੀ ਪਿਛੋਂ ਜਿਹੜਾ ਚਿੱਤ ਵਿਚ ਬ੍ਰਹਮਾਨੰਦ ਰੂਪ ਜਾਂ ਨਿਰਸੰਕਲਪ ਹੋਣ ਦਾ ਜਲ ਵਰਸਦਾ ਹੈ, ਉਸ ਜਲ ਦੇ ਪ੍ਰਾਪਤ ਹੋਣ ਕਰਕੇ ਤਿਸ ਵਿਚ ਮੈਂ ਸੇਵਕ ਜਨ ਦਾ ਮਨ ਭਿਜ ਗਿਆ ਹੈ।

ਜਿਵੇਂ ਪ੍ਰਤੱਖ ਪਹਿਲੇ ਹਨੇਰੀ ਆਉਂਦੀ ਹੈ ਫੇਰ ਬੱਦਲ ਵਰਖਾ ਕਰਦੇ ਹਨ। ਉਸ ਤੋਂ ਪਿਛੋਂ ਫਿਰ ਸੂਰਜ ਨਿਕਲਦਾ ਹੈ ਏਹੋ ਅਲੰਕਾਰ ਅੰਤ੍ਰੀਵ ਕਥਨ ਕੀਤਾ ਹੈ।

## ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੇ ਭਾਨੁ ਜਬ ਚੀਨਾ ॥੨॥੪੩॥

ਕਬੀਰ ਜੀ ਕਹਿੰਦੇ ਹਨ–ਜਿਸ ਵੇਲੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਬ੍ਰਹਮ ਰੂਪ ਸੂਰਜ ਨੂੰ ਸਾਰੇ ਪ੍ਰਗਟ ਹੋਇਆ ਜਾਣ ਲਿਆ ਤਾਂ ਮਨ ਵਿਚ ਪੰਜਵੀਂ ਤੇ ਛੇਵੀਂ ਭੂਮਕਾ ਦਾ ਅਨੰਦ ਪ੍ਰਾਪਤ ਹੋਇਆ।

## ਗਉੜੀ ਚੇਤੀ ੧ ਓ ਸਤਿਗੁਰ ਪ੍ਰਸਾਦਿ ॥

ਉਥਾਨਕਾ–ਇਕ ਵਾਰ ਕਬੀਰ ਜੀ ਦੇ ਸੇਵਕ ਵਿਹਾਰਕ ਕੰਮ ਕਾਰ ਲਈ ਬਾਹਰ ਜਾਣ ਲਗੇ, ਉਨ੍ਹਾਂ ਨੇ ਮਨ ਵਿਚ ਇਹ ਸੰਕਲਪ ਧਾਰ ਕੇ ਬੇਨਤੀ ਕੀਤੀ ਕਿ ਆਪ ਜੀ ਦੀ ਕਿਰਪਾ ਨਾਲ ਅਸੀਂ ਕਾਰੋਬਾਰ ਕਰਨ ਲਈ ਬਾਹਰ ਚਲੇ ਹਾਂ। ਜੇ ਸਾਨੂੰ ਚੰਗਾ ਨਫਾ ਹੋ ਗਿਆ ਤਾਂ ਅਸੀਂ ਆਪ ਜੀ ਅਗੇ ਦਸਵੰਧ ਭੇਟ ਕਰਾਂਗੇ। ਬਾਹਰ ਜਾਕੇ ਪੰਜ ਸੱਤ ਮਹੀਨੇ ਕੰਮ ਕਾਰ ਕੀਤਾ ਤਾਂ ਸ਼ੁਭ ਸੰਕਲਪ ਦੇ ਹੋਣ ਕਰਕੇ ਉਨ੍ਹਾਂ ਵਿਉਪਾਰੀਆਂ ਨੂੰ ਬੜਾ ਲਾਭ ਹੋਇਆ। ਅਗੇ ਵਾਸਤੇ ਉਨ੍ਹਾਂ ਦੀ ਸ਼ਰਧਾ ਕਬੀਰ ਜੀ ਉਪਰ ਹੋਰ ਵਧ ਗਈ। ਜਦੋਂ ਉਹ ਮੁੜਕੇ ਕਾਂਸ਼ੀਪੁਰੀ ਵਿਚ ਆਏ ਤਾਂ ਉਨ੍ਹਾਂ ਆਖਿਆ ਘਰ ਫੇਰ ਚਲਾਂਗੇ, ਪਹਿਲਾਂ ਗੰਗਾ ਵਿਚ ਇਸ਼ਨਾਨ ਕਰਕੇ ਕਬੀਰ ਜੀ ਦੀ ਭੇਟਾ ਦੇ ਚਲੀਏ। ਜੇ ਪਹਿਲਾਂ ਘਰ ਚਲੇ ਗਏ ਫੇਰ ਦਸਵੰਧ ਦੇਣਾ ਔਖਾ ਹੋ ਜਾਵੇਗਾ।

ਉਹ ਗੰਗਾ ਵਿਚ ਇਸ਼ਨਾਨ ਕਰਨ ਤੋਂ ਪਹਿਲਾਂ ਕਿਨਾਰੇ ਉਤੇ ਬੈਠੇ ਪੰਡਿਆਂ ਕੋਲ ਕਪੜੇ ਉਤਾਰ ਗਏ। ਪੰਡਿਆਂ ਨੇ ਕਪੜੇ ਫੋਲਕੇ ਮਾਇਆ ਸਾਰੀ ਕੱਢ ਲਈ। ਜਦੋਂ ਇਹ ਕਪੜੇ ਪਾਉਣ ਲਗੇ ਤਾਂ ਖੀਸੇ ਖਾਲੀ ਵੇਖਕੇ ਹੈਰਾਨ ਪਰੇਸ਼ਾਨ ਹੋਏ। ਪੰਡਿਆਂ ਨੂੰ ਕਿਹਾ ਤੁਸੀਂ ਸਾਡੀ ਦੌਲਤ ਚੁਰਾਈ ਹੈ। ਪਰ ਪੰਡੇ ਕਿਹੜੇ ਕੂਲੇ ਸਨ ਜੋ ਮੰਨ ਜਾਂਦੇ। ਉਨ੍ਹਾਂ ਬਥੇਰੇ ਦਬਕੇ ਮਾਰੇ ਪਰ ਪੰਡਿਤਾਂ ਨੇ ਉਨ੍ਹਾਂ ਦੀ ਜ਼ਰਾ ਪਰਵਾਹ ਨਾ ਕੀਤੀ। ਤਦੋਂ ਵਿਚਾਰੇ ਵਪਾਰੀ ਨਿੰਮੋਝੂਣੇ ਹੋ ਕੇ ਕਬੀਰ ਜੀ ਪਾਸ ਆਏ ਤੇ ਸਾਰੀ ਹੱਡਬੀਤੀ ਗੱਲ ਦੱਸੀ।

ਉਸ ਸਮੇਂ ਕਬੀਰ ਜੀ ਨੇ ਉਨ੍ਹਾਂ ਦੀ ਹਾਲਤ ਵੇਖ ਕੇ ਇਹ ਸ਼ਬਦ ਉਚਾਰਿਆ ਅਤੇ ਵਿਉਪਾਰੀਆਂ ਨੂੰ ਧੀਰਜ ਦਿਤਾ। ਆਖਿਆ ਭਾਈ ਸ਼ੁਕਰ ਕਰੋ ਤੁਸੀਂ ਆਪਣਾ ਆਪ ਤਾਂ ਬਚਾ ਕੇ ਆ ਗਏ ਹੋ, ਨਹੀਂ ਤਾਂ ਇਹ ਪੰਡੇ ਅਜਿਹੇ ਨਿਧੱੜਕ ਕਸਾਈ ਹਨ ਜੋ ਜਾਨੋਂ

ਮਾਰਨ ਤੋਂ ਭੀ ਘੱਟ ਨਹੀਂ ਗੁਜ਼ਾਰਦੇ। ਵਪਾਰੀਆਂ ਨੇ ਆਖਿਆ ਜੀ ਆਪ ਚਲ ਕੇ ਉਨ੍ਹਾਂ ਨੂੰ ਕੁਝ ਆਖੋ ਤਾਂ ਸਹੀ, ਤਾਂ ਕਬੀਰ ਜੀ ਆਖਦੇ ਹਨ—

ਐਸੇ ਲੋਗਨ ਸਿਉ ਕਿਆ ਕਹੀਐ ॥

ਹੇ ਭਾਈ ! ਅਜਿਹੇ ਭੈੜਿਆਂ ਲੋਕਾਂ ਨੂੰ ਕੀ ਆਖੀਏ, ਉਨ੍ਹਾਂ ਨਾਲ ਕੀ ਮੱਥਾ ਲਾਈਏ।

ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥

ਜਿਨ੍ਹਾਂ ਨੂੰ ਪਰਮਾਤਮਾ ਨੇ ਆਪਣੀ ਭਗਤੀ ਕਰਾਉਣ ਤੋਂ ਬਾਹਰ ਕਰ ਦਿਤਾ ਹੈ, ਉਨ੍ਹਾਂ ਦੁਸ਼ਟਾਂ ਪਾਸੋਂ ਤਾਂ ਹਮੇਸ਼ਾਂ ਡਰਦੇ ਰਹਿਣਾ ਚਾਹੀਦਾ ਹੈ। ਕਿਉਂਕਿ ਉਨ੍ਹਾਂ ਨੇ ਆਪਣੀ ਇੱਜ਼ਤ ਲਾਹ ਲਈ ਹੁੰਦੀ ਹੈ। ਹੋਰਨਾਂ ਦੀ ਇੱਜ਼ਤ ਲਾਹੁਣ ਲਈ ਤਿਆਰ ਰਹਿੰਦੇ ਹਨ। ਇਸ ਲਈ ਉਨ੍ਹਾਂ ਪਾਸੋਂ ਡਰਨਾ ਹੀ ਚਾਹੀਦਾ ਹੈ ॥੧॥ਰਹਾਉ॥

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧**

ਉਹ ਮੰਦੇ ਆਦਮੀ ਸਤਿਸੰਗ ਵਿਚ ਬੈਠ ਕੇ ਨਾ ਤਾਂ ਹਰੀ ਜਸ ਨੂੰ ਆਪਣੇ ਕੰਨਾਂ ਵਿਚ ਸੁਣਦੇ ਹਨ ਅਤੇ ਨਾ ਹੀ ਜੀਭ ਦੁਆਰਾ ਹਰੀ ਗੁਣ ਗਾਉਂਦੇ ਹਨ।

ਸਗੋਂ ਗੱਲਾਂ ਬਾਤਾਂ ਕਰਕੇ ਅਸਮਾਨ ਨੂੰ ਗਿਰਾਉਂਦੇ ਹਨ ਭਾਵ ਉਹ ਆਖਦੇ ਹਨ ਨਾ ਸੁਰਗ ਹੈ ਨਾ ਨਰਕ ਹੈ। ਇਸ ਲਈ ਅਜਿਹੇ ਚਾਰ ਵਾਕੀਏ (ਨਾਸਤਕਾਂ) ਨੂੰ ਕੀ ਆਖਣਾ ਹੈ।

**ਐਸੇ ਲੋਗਨ ਸਿਉ ਕਿਆ ਕਹੀਐ ॥**

**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥**

ਇਨ੍ਹਾਂ ਤੁਕਾਂ ਦਾ ਅਰਥ ਪਹਿਲੇ ਹੋ ਚੁਕਾ ਹੈ।

**ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥**

ਆਪ ਤਾਂ ਕਿਸੇ ਪਿਆਸੇ ਤੇ ਲੋੜਵੰਦ ਦੁਖੀ ਆਦਮੀ ਨੂੰ ਚੁਲੀ ਭਰ ਪਾਣੀ ਭੀ ਨਹੀਂ ਦਿੰਦੇ ਭਾਵੇਂ ਉਹ ਸਾਹਮਣੇ ਤਿਹਾਇਆ ਮਰ ਜਾਏ।

ਸਗੋਂ ਉਸਦੀ ਨਿੰਦਿਆ ਕਰਦੇ ਹਨ ਜਿਸ ਭਗੀਰਥ ਨੇ ਇਸ ਮਾਤ ਲੋਕ ਵਿਚ ਪਰਉਪਕਾਰ ਲਈ ਗੰਗਾ ਲਿਆਂਦੀ ਹੈ ॥੨॥

**ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ ਅਉਰਨ ਹੂ ਘਾਲਹਿ ॥੩॥**

ਉਠਦਿਆਂ, ਬਹਿੰਦਿਆਂ ਹਰ ਵੇਲੇ ਕੁਟਲਤਾਈਆਂ ਵਿਚ ਹੀ ਤੁਰਦੇ ਹਨ। ਆਪ ਤਾਂ ਸੰਸਾਰ ਦੀ ਤਰਫ ਗਏ ਹਨ ਅਤੇ ਹੋਰਨਾਂ ਨੂੰ ਭੀ ਸੰਸਾਰ ਵਲ ਹੀ ਘਾਲਹਿ—ਪਾਉਂਦੇ ਹਨ ॥੩॥

**ਛਾਡਿ ਕੁਚਰਚਾ ਆਨ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥**

ਉਨ੍ਹਾਂ ਨੇ ਇਕ ਖੋਟੀ ਚਰਚਾ ਨੂੰ ਹੀ ਮੁਖ ਰਖਿਆ ਹੋਇਆ ਹੈ। ਉਸ ਕੁਚਰਚਾ—ਖੋਟੀ ਚਰਚਾ ਨੂੰ ਛੱਡਕੇ ਆਨ ਨ ਜਾਨਹਿ—ਹੋਰ ਕੋਈ ਭਜਨ ਸਿਮਰਨ ਦੀ ਗੱਲ ਨਹੀਂ ਜਾਣਦੇ।

ਬ੍ਰਹਮ ਦਾ ਕਿਹਾ ਹੋਇਆ ਜੋ ਬੇਦ ਹੈ ਉਸ ਨੂੰ ਤਾਂ ਮੰਨਦੇ ਹੀ ਨਹੀਂ, ਆਖਦੇ ਹਨ ਏਹ ਤਾਂ ਗਪੌੜੇ ਮਾਰੇ ਹੋਏ ਹਨ। ਵਾ:-ਜੇਕਰ ਬ੍ਰਹਮਾ ਵੀ ਆਪ ਆ ਕੇ ਕਹੇ ਕਿ ਤੁਸੀਂ ਚੰਗੇ ਕਰਮ ਕਰੋ, ਤਾਂ ਉਸ ਦਾ ਕਿਹਾ ਵੀ ਇਹ ਪੰਡੇ ਨਹੀਂ ਮੰਨਦੇ ॥੪॥

**ਆਪੁ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥**

ਇਹ ਠੱਗ ਲੋਕ ਆਪ ਪਰਮੇਸ਼ਰ ਵਲੋਂ ਹਟ ਗਏ ਹਨ ਅਤੇ ਅਉਰਨ-ਹੋਰਨਾਂ ਨੂੰ ਭੀ ਪਰਮੇਸ਼ਰ ਵਲੋਂ ਖੋਵਹਿ-ਹਟਾਉਂਦੇ ਹਨ। ਜੇ ਕੋਈ ਮੰਦਰ ਵਿਚ ਸੁੱਤਾ ਪਿਆ ਹੋਵੇ ਤਾਂ ਉਸ ਨੂੰ ਮਾਰਨ ਵਾਸਤੇ ਅੱਗ ਲਗਾ ਦਿੰਦੇ ਹਨ, ਐਸੀ ਅਤਤਾਈ ਕਰਦੇ ਹਨ।

ਅਥਵਾ-ਤ੍ਰਿਸ਼ਨਾ ਰੂਪੀ ਅੱਗ ਲਗਾ ਕੇ ਸਰੀਰ ਰੂਪੀ ਮੰਦਰ ਵਿਚ ਸੌਂ ਰਹੇ ਹਨ।

ਵਾ-ਕਾਲ ਰੂਪ ਅਗਨੀ ਲਗਾ ਕੇ ਸਰੀਰ ਰੂਪੀ ਮੰਦਰ ਵਿਚ ਅਵਿੱਦਿਆ ਰੂਪੀ ਨੀਂਦ ਵਿਚ ਸੁਤੇ ਹੋਏ ਹਨ ॥੫॥

**ਅਵਰਨ ਹਸਤ ਆਪ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ** ॥੬॥੧॥੪੪

ਐਸੇ ਉਲਟ ਲੱਛਣਾਂ ਵਾਲੇ ਪੁਰਸ਼ ਅਵਰਨ ਹਸਤ-ਹੋਰਨਾਂ ਨੂੰ ਹੱਸਦੇ ਹਨ, ਪਰ ਆਪ ਕਾਣੇ ਹਨ, ਕਿਉਂਕਿ ਇਨ੍ਹਾਂ ਦੀ ਇਕ ਵਿਹਾਰਕ ਅੱਖ ਹੈ, ਪਰਮਾਰਥਕ ਅੱਖ ਬੰਦ ਹੈ। ਕਬੀਰ ਜੀ ਕਥਨ ਕਰਦੇ ਹਨ ਤਿਨ੍ਹਾਂ ਐਸੇ ਪੁਰਸ਼ਾਂ ਨੂੰ ਦੇਖ ਕੇ ਅਸੀਂ ਸ਼ਰਮਸਾਰ ਹੁੰਦੇ ਹਾਂ।

ਜੋ ਮਨੁਖਾ ਦੇਹ ਨੂੰ ਨਿਸਫਲ ਗਵਾ ਰਹੇ ਹਨ ॥੬॥੧॥੪੪॥

**ਦੂਜਾ ਅਰਥ**-ਪੁਨਾ ਬੇਨਤੀ ਕੀਤੀ ਕਾਸ਼ੀ ਨਿਵਾਸੀ ਜੋ ਮਹਾਤਮਾ ਹਨ ਉਹਨਾਂ ਦੀ ਬਿਵਸਥਾ ਕਥਨ ਕਰੋ, ਉਹ ਕੈਸੇ ਹਨ ? ਉਤਰ :- ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥

ਅਜੇਹੇ ਮਹਾਤਮਾ ਲੋਕਾਂ ਨਾਲ ਕੀ ਕੁਛ ਕਹਿਣਾ ਹੈ। ਜਿਨ੍ਹਾਂ ਮਹਾਤਮਾਂ ਨੂੰ ਪ੍ਰਭੂ ਪਰਮਾਤਮਾ ਨੇ ਆਪਣੀ ਭਗਤੀ ਕਰਾ ਕੇ ਸੰਸਾਰ ਤੋਂ ਬਾਹਰ ਕੀਤਾ ਹੈ, ਉਹਨਾਂ ਮਹਾਤਮਾਂ ਪਾਸੋਂ ਨਿਤ ਹੀ ਡਰਦੇ ਰਹੀਏ। ਕਿਉਂਕਿ ਕਿਸੀ ਬੇਅਦਬੀ ਦੇ ਕਾਰਨ ਕਿਧਰੇ ਸਰਾਪ ਨਾ ਦੇ ਦੇਵਣ। ਹੁਣ ਮਹਾਤਮਾਂ ਦੇ ਗੁਣ ਸੁਣੋ-

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥

ਉਹ ਮਹਾਤਮਾਂ ਕੰਨਾਂ ਦੁਆਰੇ ਹਰੀ ਜਸ ਨੂੰ ਸੁਨਹਿਨ-ਸੁਣਦੇ ਹਨ ਅਤੇ ਜੀਭਾ ਦੁਆਰੇ ਹਰੀ ਗੁਣਾਂ ਨੂੰ ਗਾਂਵਦੇ ਹਨ।

ਵਾ :-ਹਰੀ ਜਸ ਨੂੰ ਨਹੀਂ ਸੁਣਦੇ ਅਰਥਾਤ ਸੁਣਦੇ ਹਨ, ਤੇ ਹਰੀ ਗੁਣਾਂ ਨੂੰ ਨਹੀਂ ਗਾਂਵਦੇ ਕਿੰਤੂ ਗਾਂਵਦੇ ਹਨ।

ਪੁਨਾ-ਉਹ ਮਹਾਤਮਾਂ ਆਪਣੀਆਂ ਗੱਲਾ ਬਾਤਾਂ ਦੁਆਰੇ ਜਗਿਆਸੂ ਦੀ ਅਸਮਾਨੁ-ਸੁਰਗ ਵਿਚ ਜਾਣ ਦੀ ਇੱਛਾ ਨੂੰ ਗਿਰਾ ਦਿੰਦੇ ਹਨ। ਵਾ:-ਬਾ-ਸਾਥ ਤਨ ਦੇ ਜੋ ਮਾਨੁ-ਹੰਕਾਰ

ਅਸ=ਹੈ ਉਸ ਨੂੰ ਗਿਰਾ ਦਿੰਦੇ ਹਨ। ਵਾ :-ਉਹ ਮਹਾਤਮਾਂ ਅਸਮਾਨੁ=ਸ੍ਵਰਗ ਵਿਚ ਜਾਣੇ ਦੀ ਬਾਤ×ਨਹੀ ਇੱਛਾ ਹੀ ਨਹੀਂ ਕਰਦੇ, ਕਿਉਂਕਿ ਉਨ੍ਹਾਂ ਨੇ ਸ੍ਵਰਗ ਵਿਚ ਜਾਣ ਦੀ ਇੱਛਾ ਨੂੰ ਗਿਰਾ ਦਿਤਾ ਹੋਇਆ ਹੈ।

ਆਪਿ ਨ ਦੇਹਿ ਚੁਰੂ ਭਰਿ ਪਾਨੀ ॥

ਉਹ ਮਹਾਤਮਾਂ ਆਪਣੀ ਮੰਨ ਕੇ ਕਿਸੇ ਲੋੜਵੰਦ ਨੂੰ ਪਾਣੀ ਦੀ ਚੁਲੀ ਭਰ ਕੇ ਨਹੀਂ ਦਿੰਦੇ ਅਰਥਾਤ ਪਰਮੇਸ਼ਰ ਦੀ ਮੰਨ ਕੇ ਦਿੰਦੇ ਹਨ। ਵਾ:-ਆਪਿਨ ਦੇਹਿ=ਆਪਣੀ ਦੇਹ ਹੰਗਤਾ ਉਨ੍ਹਾਂ ਨੇ ਐਸੇ ਅਭਾਵ ਕੀਤੀ ਹੈ, ਜਿਵੇਂ ਕੋਈ ਪਾਣੀ ਦੀ ਚੁਲੀ ਲੈ ਕੇ ਚੀਜ਼ ਮਣਸ ਦੇਵੇ ਤੇ ਫੇਰ ਉਸ ਨੂੰ ਅੰਗੀਕਾਰ ਨਹੀਂ ਕਰਦਾ। ਵਾ:-ਨਾਮ ਰੂਪੀ ਪਾਣੀ ਦੇ ਭਰਨੇ ਵਿਚ ਚੁਰੂ=ਬਿਰਤੀ ਲਗਾ ਕੇ ਦੇਹ ਵਿਚ ਆਪਾ ਭਾ ਹੰਕਾਰ ਨਹੀਂ ਕਰਦੇ।

ਤਿਹ ਨਿੰਦਹਿ ਜਿਹ ਗੰਗਾ ਆਨੀ ॥ ੨ ॥

ਤਿਸ ਪੁਰਸ਼ ਦੀ ਨਿੰਦਿਆ ਕਰਦੇ ਹਨ ਜਿਸ ਨੇ ਗੰਗਾ=ਬਿਰਤੀ ਸੰਸਾਰ ਵਲ ਲਿਆਂਦੀ ਹੈ।

ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ ਅਉਰਨ ਹੂ ਘਾਲਹਿ ॥੩॥

ਬਹਿੰਦਿਆਂ ਉਠਦਿਆਂ ਕੁਟਲਤਾਈਆਂ ਨੂੰ ਚਾਲਹਿ=ਅਭਾਵ ਕਰਦੇ ਹਨ।

ਵਾ:-ਜਿਹੜੇ ਜਗਿਆਸੂ ਉਨ੍ਹਾਂ ਦੇ ਪਾਸ ਉਠਦੇ ਬੈਠਦੇ ਹਨ ਉਨ੍ਹਾਂ ਦੀਆਂ ਟੇਢਤਾਈਆਂ ਅਭਾਵ ਕਰਦੇ ਹਨ। ਵਾ:-ਸਤਸੰਗਤਿ ਦੀ ਤਰਫ ਚਲ ਕੇ ਗੁਰਾਂ ਪਾਸ ਬੈਠ ਕੇ ਜਿਨ੍ਹਾਂ ਨੇ ਮੋਹ ਰੂਪੀ ਲਤਾ-ਵੇਲ ਨੂੰ ਕੁਟ ਦਿਤਾ ਯਾਨੇ ਅਭਾਵ ਕੀਤਾ ਹੈ ਉਨ੍ਹਾਂ ਨੇ ਸੰਸਾਰ ਨੂੰ ਉਠ ਜਾਣ ਵਾਲਾ ਨਿਸਚੇ ਕੀਤਾ ਹੈ।

ਉਹ ਮਹਾਤਮਾਂ ਆਪ ਪਰਮੇਸ਼ਰ ਦੀ ਤਰਫ ਗਏ ਹਨ ਅਤੇ ਹੋਰਨਾਂ ਨੂੰ ਪਰਮੇਸ਼ਰ ਦੀ ਤਰਫ ਘਾਲਹਿ=ਪਾਂਵਦੇ ਹਨ ॥ ੩ ॥

ਛਾਡਿ ਕੁਚਰਚਾ ਆਨ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥ ੪ ॥

ਉਨ੍ਹਾਂ ਮਹਾਤਮਾਂ ਨੇ ਕੁਚਰਚਾ=ਖੋਟੀ ਚਰਚਾ ਕਰਨੀ ਛੱਡ ਦਿਤੀ ਹੈ, ਆਨ=ਦ੍ਵੈਤ ਵਾ:-ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨੀ ਨਹੀਂ ਜਾਣਦੇ। ਬ੍ਰਹਮਾ ਦਾ ਕਿਹਾ ਹੋਇਆ ਜੋ ਕਰਮਕਾਂਡ ਹੈ ਉਸ ਨੂੰ ਉਹ ਮਹਾਤਮਾ ਨਹੀਂ ਮੰਨਦੇ। ਵਾ-ਬ੍ਰਹਮਾ=ਮਨ ਦਾ ਕਿਹਾ ਨਹੀਂ ਮੰਨਦੇ ਭਾਵ ਮਨ ਦੇ ਅਨੁਸਾਰ ਨਹੀਂ ਚਲਦੇ।

ਏਹ ਅਰਥ ਗਉਣੀ ਬਿਰਤੀ ਸੇ ਹੈ ਜੈਸੇ ਬ੍ਰਹਮਾ ਸ੍ਰਿਸ਼ਟੀ ਦੀ ਉਤਪਤੀ ਕਰਦਾ ਹੈ, ਤੈਸੇ ਮਨ ਵੀ ਆਪਣੇ ਸੰਕਲਪਾਂ ਦੁਆਰੇ ਕਈਆਂ ਚੀਜ਼ਾਂ ਦੀ ਉਤਪਤੀ ਕਰਦਾ ਹੈ ॥੪॥

ਆਪੁ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥

ਉਹ ਮਹਾਤਮਾਂ ਆਪ ਸੰਸਾਰ ਵਲੋਂ ਹਟ ਗਏ ਹਨ ਅਤੇ ਅਉਰਨ=ਹੋਰਨਾਂ ਨੂੰ ਭੀ ਸੰਸਾਰ ਵਲੋਂ ਖੋਵਹਿ=ਹਟਾਉਂਦੇ ਹਨ। ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਲਗਾ ਕੇ ਅਧਿਸ਼ਠਾਨ ਰੂਪੀ ਮੰਦਰ ਵਿਚ ਸੋਵਹਿ=ਇਸਥਿਤ ਹਨ। ਵਾ:-ਪ੍ਰੇਮ ਰੂਪੀ ਅਗਨੀ ਲਗਾ ਕੇ ਸਤਸੰਗਤਿ ਰੂਪੀ ਮੰਦਰ ਵਿਚ ਸੋਵਹਿ=ਇਸਥਿਤ ਹਨ ॥੫॥

ਅਵਰਨ ਹਸਤ ਆਪਿ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

ਅਵਰਨ=ਹੋਰਨਾਂ ਨੂੰ ਧੰਧਿਆਂ ਵਿਚ ਫਸਿਆ ਵੇਖ ਕੇ ਹੱਸਦੇ ਹਨ ਤੇ ਆਪ ਸੰਸਾਰ ਤੋਂ ਕਾਂਨੇ=ਕਿਨਾਰੇ ਹਨ। ਵਾ:-ਹੋਰਨਾਂ ਨੂੰ ਹੱਸਦੇ ਹਨ ਤੇ ਆਪ ਕਾਣੇ ਹਨ ਕਿਉਂਕਿ ਵਿਹਾਰਕ ਅੱਖ ਉਨ੍ਹਾਂ ਦੀ ਬੰਦ ਹੈ ਅਤੇ ਇਕ ਪ੍ਰਮਾਰਥਕ ਅੱਖ ਖੁਲ੍ਹੀ ਹੈ।

ਵਾ:-ਅਵਰ ਨ ਹਸਤ=ਹੋਰਨਾਂ ਨੂੰ ਨਹੀਂ ਹੱਸਦੇ ਕਿਉਂਕਿ ਆਪ ਕਿਨਾਰੇ ਜੋ ਹੋਏ। ਪਾਠ ਇਕੱਠਾ ਹੈ ਅਵਰਨ।

ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲ ਬ੍ਰਹਮੁ ਪਛਾਤਾ ॥ [ਸੋਰਠ ਮ: ੫ ਪੰਨਾ ੬੧੦

ਕਬੀਰ ਜੀ ਕਥਨ ਕਰਦੇ ਹਨ-ਤਿਨ੍ਹਾਂ ਐਸੇ ਗੁਰਮੁਖ ਮਹਾਤਮਾਂ ਨੂੰ ਦੇਖ ਕੇ ਅਸੀਂ ਲਜਾਇਮਾਨ ਹੁੰਦੇ ਹਾਂ ਕਿ ਐਸੇ ਗੁਣ ਸਾਡੇ ਵਿਚ ਤਾਂ ਰਤੀ ਭਰ ਵੀ ਨਹੀਂ ਹਨ ॥੬॥੧॥੪੪॥

## ਰਾਗੁ ਗਉੜੀ ਬੈਰਾਗਣਿ ਕਬੀਰ ਜੀ ੧ ੴ ਸਤਿਗੁਰ ਪ੍ਰਸਾਦਿ ॥

ਉਥਾਨਕਾ-ਕਬੀਰ ਜੀ ਦੇ ਘਰ ਦੇ ਨਾਲ ਹੀ ਇਕ ਪੁਰਸ਼ ਆਪਣੇ ਬੁੱਢੇ ਪਿਤਾ ਨੂੰ ਗਾਲ੍ਹਾਂ ਕੱਢਦਾ ਤੇ ਮਾਰਦਾ ਹੁੰਦਾ ਸੀ। ਪਰ ਜਿਸ ਵੇਲੇ ਉਹ ਮਰ ਗਿਆ ਤਾਂ ਪਿਛੋਂ ਆਪਣੇ ਨੱਕ ਰੱਖਣ ਵਾਸਤੇ ਪੁੱਤਰ ਨੇ ਉਸਦੇ ਨਮਿਤ ਸਰਾਧ ਖਿਆ ਵਗੈਰਾ ਸਭ ਕੰਮ ਕੀਤੇ ਇਹ ਵਾਰਤਾ ਦੇਖ ਕੇ ਕਬੀਰ ਜੀ ਨੇ ਕਿਹਾ-

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**

ਜੀਂਵਦਿਆਂ ਤਾਂ ਪਿਤਰਾਂ ਨੂੰ ਕੋਈ ਮੰਨਦਾ ਨਹੀਂ, ਸਗੋਂ ਰੋਟੀ ਕਪੜਾ ਤਰਸਾ ਤਰਸਾ ਕੇ ਦਿੰਦੇ ਹਨ ਅਤੇ ਮੰਨਤਾਂ ਮੰਨਦੇ ਹਨ ਕਿ ਏਹ ਛੇਤੀ ਮਰੇ ਜਦ ਉਹ ਮਰ ਜਾਂਦੇ ਹਨ ਤਾਂ ਪਿਛੋਂ ਲੋਕ ਦਿਖਾਵੇ ਲਈ ਉਸ ਦੇ ਨਮਿਤ ਸਰਾਧ ਕਰਦੇ ਹਨ।

**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥**

ਕਹੁ ਖਾਂ ! ਬਪੁਰੇ=ਵਿਚਾਰੇ ਪਿਤਰ ਵੀ ਉਸ ਨਲਾਇਕ ਪੁਤਰ ਦੇ ਕੀਤੇ ਹੋਏ ਸਰਾਧ ਦੇ ਅੰਨ ਨੂੰ ਕਿਸ ਪ੍ਰਕਾਰ ਪਾ ਸਕਦੇ ਹਨ। ਕਿਉਂਕਿ ਉਹ ਅੰਨ ਨੂੰ ਤਾਂ ਕਊਆ ਕੂਕਰ=ਕਾਂ ਕੁੱਤੇ ਤੇ ਬ੍ਰਾਹਮਣ ਵਗੈਰਾ ਖਾ ਜਾਂਦੇ ਹਨ।

ਅਥਵਾ-ਜੀਂਵਦਾ ਪਿਤਰ ਜੋ ਪਰਮੇਸ਼ਰ ਹੈ ਉਸ ਨੂੰ ਤਾਂ ਕੋਈ ਮੰਨਦਾ ਨਹੀਂ ਉਸ ਦੀ ਨਿਗਾਹ ਵਿਚ ਮਰੇ ਹੋਏ ਜੋ ਦੇਵੀ ਦੇਵਤਾ ਹਨ ਉਨ੍ਹਾਂ ਦੇ ਨਮਿਤ ਸਰਾਧ ਕਰਦੇ ਹਨ।

ਕਹੁ ਖਾਂ ! ਬਪੁਰੇ=ਵਿਚਾਰੇ ਪਿਤਰ ਜੋ ਦੇਵੀ ਦੇਵਤਾ ਹਨ ਉਹ ਉਸ ਦਾ ਦਿਤਾ ਹੋਇਆ ਕਿਸ ਪਰਕਾਰ ਪਾ ਸਕਦੇ ਹਨ। ਕਿਉਂਕਿ ਉਸ ਅੰਨ ਨੂੰ ਤਾਂ ਕਾਂ ਕੁੱਤੇ ਹੀ ਖਾ ਜਾਂਦੇ ਹਨ। ਉਲਟਾ ਉਨ੍ਹਾਂ ਦੇਵੀ ਦੇਵਤਿਆਂ ਦੇ ਮੂੰਹ ਵਿਚ ਖਾਕ ਹੀ ਪੈਂਦੀ ਹੈ। ਕਿਉਂਕਿ ਦੇਵੀ ਦੇਵਤਿਆਂ ਦੇ ਮੰਨਣ ਵਾਲੇ ਪੁਰਸ਼ ਜੰਡੀ ਆਦਿ ਦੇਵੀ ਦੇ ਮੂੰਹ ਨਾਲ ਤਾਂ ਮਿਠਾ ਵਗੈਰਾ ਚੜ੍ਹਾ ਕੇ ਚਲੇ

ਜਾਂਦੇ ਹਨ ਤੇ ਪਿਛੋਂ ਪੁਜਾਰੀ ਲੋਕ ਆ ਕੇ ਉਸ ਮੂੰਹ ਨੂੰ ਸੁਆਹ ਨਾਲ ਮਾਂਜਦੇ ਹਨ, ਇਸ ਤਰ੍ਹਾਂ ਨਾਲ ਮੂੰਹ ਵਿਚ ਖਾਕ ਪੈਂਦੀ ਹੈ। ਯਥਾ :-

ਭਾਤ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥ ਭੋਗਨ ਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥

## ਮੋ ਕਉ ਕੁਸਲੁ ਬਤਾਵਹੁ ਕੋਈ ॥

ਜਿਸ ਵੇਲੇ ਸਰਾਧ ਛਕਾਉਂਦੇ ਹਨ, ਤਾਂ ਬ੍ਰਾਹਮਣ ਵਿਚ ਆ ਕੇ ਬੈਠਾ ਹੁੰਦਾ ਹੈ, ਜਦ ਸਾਰੇ ਪ੍ਰਸ਼ਾਦ ਛਕ ਲੈਂਦੇ ਹਨ ਤਾਂ ਪਿਛੋਂ ਬ੍ਰਾਹਮਣ ਆਖਦਾ ਹੈ ਹੇ ਜਜਮਾਨ ! ਤੈਨੂੰ ਸੁਖ ਹੋਵੇ। ਅਗੋਂ ਜਜਮਾਨ ਕਹਿੰਦਾ ਹੈ ਕਿ ਆਪ ਜੀ ਦੀ ਕਿਰਪਾ ਨਾਲ ਸੁਖ ਹੈ। ਕਬੀਰ ਜੀ ਪੁਛਦੇ ਹਨ-ਹੇ ਪੁਰਸ਼ਾ ! ਉਹ ਜਿਹੜਾ ਤੈਨੂੰ ਸੁਖ ਪ੍ਰਾਪਤ ਹੋਇਆ ਹੈ ਉਹ ਸੁਖ ਮੈਨੂੰ ਕੋਈ ਦਸੋ। ਐਵੇਂ ਇਕ ਬ੍ਰਾਹਮਣ ਦੇ ਆਖਣ ਕਰਕੇ ਭੇਡਾ ਚਾਲ ਵਾਂਗੂ-

## ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ਰਹਾਉ॥

ਸੁਖ ਸੁਖ ਕਰਦਿਆਂ ਸਾਰਾ ਸੰਸਾਰ ਨਾਸ ਹੋ ਰਿਹਾ ਹੈ, ਭਲਾ ਦਸੋ ਇਸ ਤਰ੍ਹਾਂ ਕਰਨ ਨਾਲ ਯਥਾਰਥ ਕੁਸਲੁ=ਸੁਖ ਦੀ ਪਰਾਪਤੀ ਕਿਵੇਂ ਹੋ ਸਕਦੀ ਹੈ ॥ ੧ ॥ ਰਹਾਉ ॥

## ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥

ਮਿੱਟੀ ਦੇ ਦੇਵੀ ਦੇਵਤੇ ਬਣਾ ਕੇ ਤਿਸ ਜੜ੍ਹ ਦੇਵਤਿਆਂ ਅਗੇ ਆਪਣੇ ਜੀਅ ਨੂੰ ਦਿੰਦੇ ਭਾਵ ਨਮਸ਼ਕਾਰਾਂ ਕਰਦੇ ਹਨ, ਵਾ:-ਤਿਸ ਜੜ੍ਹ ਮਿੱਟੀ ਦੇ ਦੇਵੀ ਦੇਵਤਿਆਂ ਅਗੇ ਸੰਢਾ ਬਕਰਾ ਮਨੁਖ ਆਦਿ ਜੀਵਾਂ ਨੂੰ ਬਲੀਦਾਨ ਦਿੰਦੇ ਹਨ।

## ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥

ਤੁਹਾਡੇ ਪਿਤਰ ਐਸੇ=ਇਸ ਤਰ੍ਹਾਂ ਦੇ ਕਹੇ ਜਾਂਦੇ ਹਨ ਜੋ ਆਪ ਕਹਿ ਕੇ ਨਹੀਂ ਲੈਂਦੇ ਕਿ ਸਾਨੂੰ ਭੁੱਖ ਲਗੀ ਹੈ ਤੁਸੀਂ ਦੇਣਾ ਕਰੋ। ਵਾ.-ਤੁਹਾਡੇ ਪਿਤਰ ਇਸ ਤਰ੍ਹਾਂ ਦੇ ਕਹੀਂਦੇ ਹਨ, ਜੋ ਆਪਣਾ ਕਿਹਾ ਹੋਇਆ ਭੋਜਨ ਵੀ ਨਹੀਂ ਲੈਂਦੇ। ਕਿਉਂਕਿ ਜੋਤਸ਼ ਸ਼ਾਸਤ੍ਰ ਵਿਚ ਸਭ ਦੇਵੀ ਦੇਵਤਿਆਂ ਦੀ ਭੇਟਾ ਲਿਖੀ ਹੋਈ ਹੈ ਕਿ ਅਮਕੇ ਦੇਵਤੇ ਦੀ ਇਹ ਭੇਟਾ ਹੈ, ਫਲਾਣੇ ਦੇਵਤੇ ਦੀ ਏਹ ਵਸਤੂ ਹੈ। ਜਿਸ ਤਰ੍ਹਾਂ ਵੈਸ਼ਨਵ ਦੇਵੀ ਦੀ ਭੇਟਾ ਕੜਾਹੀ ਦੀ ਹੈ। ਸੂਰਜ ਦੀ ਭੇਟਾ ਖੀਰ ਦੀ ਹੈ ਹਨੂੰਮਾਨ ਦੀ ਭੇਟਾ ਲਡੂਆਂ ਦੀ ਹੈ।

## ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥

ਯਾਦ ਰਖੋ ਜਿਹੜੇ ਮਨੁਖ ਜੀਅ ਦੇ ਸਹਿਤ ਬਕਰੇ, ਛਤਰੇ, ਦੁੰਬੇ ਆਦਿਕਾਂ ਨੂੰ ਕੱਟਦੇ ਹਨ ਤੇ ਨਿਰਜੀਉ=ਜੀਅ ਤੋਂ ਰਹਿਤ ਪਥਰ ਆਦਿਕਾਂ ਨੂੰ ਪੂਜਦੇ ਹਨ ਅੰਤ ਸਮੇਂ ਉਹਨਾਂ ਨੂੰ ਭਾਰੀ ਦੁਖ ਹੋਵੇਗਾ।

ਯਥਾ-ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥ [ਪੰਨਾ ੧੨੬੪

**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥**

ਰਾਮ ਨਾਮ ਜਪਣ ਦੀ ਗਤਿ=ਰੀਤੀ (ਮਰਯਾਦਾ) ਨਾ ਜਾਣੀ, ਇਸ ਕਰਕੇ ਭੈਦਾਇਕ ਸੰਸਾਰ ਸਮੁੰਦਰ ਵਿਚ ਡੂਬ ਗਏ ॥੩॥

**ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥**

ਦੇਵੀ ਦੇਵਤਿਆਂ ਦੀਆਂ ਮੂਰਤਾਂ ਨੂੰ ਪੂਜਦੇ ਫਿਰਦੇ ਹਨ ਪਰ ਪਾਰਬ੍ਰਹਮ ਦਾ ਸਿਮਰਨ ਕਰਨਾ ਨਹੀਂ ਜਾਣਿਆ। ਵਾ :-ਪਾਰਬ੍ਰਹਮ ਨੂੰ ਆਪਣਾ ਆਪ ਰੂਪ ਕਰਕੇ ਨਹੀਂ ਜਾਣਦੇ।

**ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥੪॥੧॥੪੫॥**

ਕਬੀਰ ਜੀ ਕਥਨ ਕਰਦੇ ਹਨ ਕੁਲਾਂ ਤੋਂ ਰਹਿਤ ਪਰਮੇਸ਼ਰ ਨੂੰ ਯਾਦ ਨਹੀਂ ਕੀਤਾ ਅਤੇ ਵਿਸ਼ੇ ਵਿਕਾਰਾਂ ਨਾਲ ਲੰਪਟ ਹੋ ਰਿਹਾ ਹੈ ॥੪॥੧॥੪੫॥

## ਗਉੜੀ ॥

ਪ੍ਰਸ਼ਨ-ਇਕ ਜਗਿਆਸੂ ਨੇ ਬੇਨਤੀ ਕੀਤੀ ਕਿ ਅਫੁਰ ਪਰਮਾਤਮਾ ਵਿਚ ਕਿਵੇਂ ਅਭੇਦ ਹੋਵੇ ? ਉੱਤਰ :-

**ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥**

ਜਿਧਰ ਸੰਸਾਰ ਦੀ ਤਰਫ ਜਿਊਂਦਾ ਹੈ ਉਧਰੋਂ ਮਰੇ, ਤੇ ਜਿਧਰੋਂ ਮਰਿਆ ਹੋਇਆ ਹੈ ਭਾਵ ਪਰਮੇਸ਼ਰ ਵਲੋਂ, ਉਸ ਤਰਫ ਫਿਰ ਜਿਊਣਾ ਕਰੇ, ਇਸ ਤਰ੍ਹਾਂ ਕਰਨ ਨਾਲ ਸੁੰਨਿ=ਅਫੁਰ ਪਰਮੇਸ਼ਰ ਵਿਚ ਸਮਾਂਵਦਾ ਹੈ।

ਵਾ :-ਜੋ ਮਹਾਤਮਾਂ ਜੀਵਤ ਭਾ ਤੋਂ ਮਰੇ ਹਨ ਉਨ੍ਹਾਂ ਦੁਆਰੇ ਇਹ ਜਗਿਆਸੂ ਵੀ ਫੁਨਿ-ਬਹੁੜੇਂ ਜੀਵਤ ਭਾ ਤੋਂ ਮਰੇ ਐਸੇ ਸਾਧਨ ਕਰਨ ਨਾਲ ਸੁੰਨਿ-ਅਫੁਰ ਪਰਮੇਸ਼ਰ ਵਿਚ ਸਮਾਇਆ-ਅਭੇਦ ਹੁੰਦਾ ਹੈ।

**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥੧॥**

ਅੰਜਨ=ਮਾਇਆ ਵਿਚ ਰਹਿੰਦੇ ਹੋਏ ਨਿਰੰਜਨਿ=ਮਾਇਆ ਮਲ ਤੋਂ ਰਹਿਤ ਹੋ ਰਹੀਏ ਤਾਂ ਬਹੁੜਿ-ਫਿਰ ਸੰਸਾਰ ਵਿਚ ਜਨਮ ਮਰਨ ਨਹੀਂ ਪਾਇਆ ਜਾਂਦਾ ॥੧॥

**ਮੇਰੇ ਰਾਮ ਐਸਾ ਖੀਰੁ ਬਿਲੋਈਐ ॥**

ਹੇ ਮੇਰੇ ਰਾਮ=ਭਾਈ ! ਐਸਾ ਨਿਸ਼ਕਾਮ ਕਰਮਾਂ ਰੂਪੀ ਖੀਰੁ=ਦੁਧ ਬਿਲੋਈਐ=ਮਥਨਾ ਕਰੀਏ ਜਿਸਤੇ ਗਿਆਨ ਰੂਪ ਮੱਖਣ ਦਾ ਅਭਾਵ ਨਾ ਹੋਵੇ। ਯਥਾ :-

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥ [ਪੰਨਾ ੪੭੮

**ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ॥੧॥ਰਹਾਉ॥**

ਗੁਰਾਂ ਦੀ ਸਿਖਿਆ ਦੁਆਰੇ ਮਨ ਨੂੰ ਇਸਥਿਤ ਕਰਕੇ ਰਖੋ, ਇਸ ਵਿਧੀ ਨਾਲ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਣਾ ਕਰੋ।

**ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥**

ਜਿਸਨੇ ਗੁਰਾਂ ਦੇ ਬਾਣਿ–ਉਪਦੇਸ਼ ਰੂਪ ਬਜਰ ਸ਼ਸਤ੍ਰ ਕਰਕੇ ਕਲਪਣਾ ਅਰਥਾਤ ਅਵਿੱਦਿਆ ਰੂਪੀ ਪਹਾੜੀ ਛੇਦੀ–ਕੱਟੀ ਹੈ ਵਾ:–ਜਿਸਨੇ ਗੁਰਾਂ ਦੀ ਬਾਣੀ ਦੁਆਰਾ ਬਜਰ ਵਾਂਗੂ ਅਛੇਦ ਅਵਿਦਿਆ ਰੂਪੀ ਪਹਾੜੀ ਕੱਟੀ ਹੈ, ਤਿਸਨੂੰ ਪ੍ਰਕਾਸ਼ ਵਾਲਾ ਆਤਮਪਦ ਪ੍ਰਗਟਿਆ ਹੈ, ਵਾ:–ਪਰਗਾਸਾ–ਗਿਆਨ ਕਰਕੇ ਆਤਮ ਪਦ ਪ੍ਰਗਟਿਆ ਹੈ।

**ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥**

ਜਿਵੇਂ ਪ੍ਰਤੱਖ ਹਨੇਰੇ ਦੀ ਸ਼ਕਤੀ ਕਰਕੇ ਜੇਵੜੀ–ਰਸੀ ਵਿਚ ਸੱਪ ਦਾ ਭਰਮ ਹੁੰਦਾ ਹੈ ਜਦ ਦੀਵੇ ਦੇ ਪ੍ਰਕਾਸ਼ ਨਾਲ ਉਹ ਹਨੇਰਾ ਦੂਰ ਹੁੰਦਾ ਹੈ ਤਾਂ ਰਸੀ ਵਿਚ ਸੱਪ ਦਾ ਭਰਮ ਚੁੱਕ ਜਾਂਦਾ ਹੈ ਤੇ ਸੁਖ ਘਰ ਵਿਚ ਨਿਵਾਸ ਹੁੰਦਾ ਹੈ। ਤਿਵੇਂ ਅਗਿਆਨ ਰੂਪ ਹਨੇਰੇ ਦੀ ਅਵਰਨ ਸ਼ਕਤੀ ਕਰਕੇ ਬ੍ਰਹਮਰੂਪ ਰਜੂ–ਰਸੀ ਵਿਖੇ ਜਗਤ ਰੂਪ ਸੱਪ ਭਰਮ ਦੀ ਪ੍ਰਤੀਤੀ ਹੋ ਰਹੀ ਸੀ, ਜਦ ਗਿਆਨ ਰੂਪ ਦੀਵੇ ਦੇ ਪ੍ਰਕਾਸ਼ ਨਾਲ ਉਹ ਭਰਮ ਚੂਕਾ–ਦੂਰ ਹੋਇਆ ਤਾਂ ਨਿਸਚਲ ਜੋ ਸਿਵ–ਕਲਿਆਣ ਰੂਪ ਘਰ ਹੈ ਤਿਸ ਵਿਚ ਨਿਵਾਸ ਹੋਇਆ॥੨॥

ਪ੍ਰਸ਼ਨ—ਜਿਸ ਮਾਇਆ ਦੇ ਪ੍ਰਭਾਵ ਕਰਕੇ ਬ੍ਰਹਮ ਰੂਪੀ ਰਜੂ ਵਿਚ ਜਗਤ ਰੂਪ ਸੱਪ ਦੀ ਭਰਮ ਕਰਕੇ ਪ੍ਰਤੀਤੀ ਹੋ ਰਹੀ ਹੈ ਉਹ ਮਾਇਆ ਕੈਸੀ ਹੈ? ਉੱਤਰ:–

**(ਪੰਨਾ ੩੩੩)**

**ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥**

ਤਿਸ ਮਾਇਆ ਨੇ ਪ੍ਰਤੱਖ ਧਨੁਖ ਬਾਣ ਚੜ੍ਹਾਏ ਤੋਂ ਬਿਨਾ ਹੀ ਅੰਤ੍ਰੀਵ ਧਨੁਖ ਬਾਣ ਚੜ੍ਹਾਕੇ ਹੇ ਭਾਈ! ਇਸ ਸਾਰੇ ਸੰਸਾਰ ਨੂੰ ਵਿੰਨ੍ਹ ਦਿਤਾ ਹੈ।

ਅਸ਼ੁਧ ਮਨ ਧਨੁਖ ਹੈ, ਅਵਿਚਾਰ ਰੂਪ ਚਿੱਲਾ ਹੈ। ਅਪ੍ਰੇਮ ਰੂਪ ਬਾਣ ਹੈ।

**ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ॥੩॥**

ਜੀਵਾਂ ਦੀ ਦੇਹ ਰੂਪੀ ਬੂਡੀ–ਗੁੱਡੀ ਨੂੰ ਮਾਇਆ ਦੀ ਵਾਸ਼ਨਾ ਰੂਪੀ ਪੌਣ ਦਸੋਦਿਸਾਂ ਵਿਚ ਫਿਰਾ ਰਹੀ ਹੈ ਇਸ ਕਰਕੇ ਜੀਵਾਂ ਦੀ ਲਿਵ ਰੂਪੀ ਡੋਰੀ ਤਿਸ ਮਾਇਆ ਵਿਚ ਲਗ ਰਹੀ ਹੈ॥੩॥

ਪ੍ਰਸ਼ਨ–ਜਿਨ੍ਹਾਂ ਦਾ ਨਿਸਚਲ ਕਲਿਆਣ ਰੂਪੀ ਘਰ ਵਿਚ ਵਾਸਾ ਹੋਇਆ ਹੈ ਉਹ ਮਾਇਆ ਤੋਂ ਕਿਵੇਂ ਬਚੇ ਹਨ? ਉੱਤਰ–

ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥

ਤਿਨ੍ਹਾਂ ਮਹਾਤਮਾ ਨੇ ਪ੍ਰਤੱਖ ਧਨੁਖ ਬਾਣ ਚੜ੍ਹਾਏ ਤੋਂ ਬਿਨਾਂ ਹੀ, ਅੰਤਰੀਵ ਧਨੁਖ ਬਾਣ ਚੜ੍ਹਾ ਕੇ ਹੇ ਭਾਈ! ਇਸ ਜਗਤ ਨੂੰ ਬੇਧਿਆ=ਮਿਥਿਆ ਰੂਪ ਨਿਸਚੇ ਕੀਤਾ ਹੈ। ਸ਼ੁਧ ਮਨ ਧਨੁਖ, ਅਦ੍ਵੈਤ ਨਿਸਚਾ ਵਾ:-ਵਿਚਾਰ ਰੂਪ ਚਿੱਲਾ ਤੇ ਪ੍ਰੇਮ ਰੂਪੀ ਬਾਣ ਹੈ।

ਯਥਾ:-ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥

ਪ੍ਰਸ਼ਨ-ਜਿਨ੍ਹਾਂ ਨੂੰ ਬ੍ਰਹਮਗਿਆਨ ਦੀ ਪ੍ਰਾਪਤੀ ਹੋਈ ਹੈ ਉਹ ਪਰਵਿਰਤੀ ਪੱਖ ਨੂੰ ਗ੍ਰਹਿਣ ਕਰਦੇ ਹਨ ਯਾਂ ਨਵਿਰਤੀ ਪੱਖ ਨੂੰ?

ਉੱਤਰ-ਪ੍ਰਾਰਬਧ ਦੇ ਅਧੀਨ ਹੋਣ ਕਰਕੇ ਏਹ ਉਨ੍ਹਾਂ ਦਾ ਬੇਨਿਯਮਾ ਵਿਉਹਾਰ ਹੈ। ਜੇਕਰ ਉਨ੍ਹਾਂ ਦੀ ਨਵਿਰਤੀ ਵਾਲੀ ਪ੍ਰਾਰਬਧ ਹੋਵੇ ਤਾਂ ਉਹ ਹੱਥ ਵਿਚ ਤੂੰਬੀ ਫੜ ਕੇ ਸੁਕਦੇਵ ਵਾਂਗੂ ਬਨ ਨੂੰ ਨਿਕਲ ਜਾਂਦੇ ਹਨ। ਜੇ ਉਨ੍ਹਾਂ ਦੀ ਪਰਵਿਰਤੀ ਵਾਲੀ ਪ੍ਰਾਰਬਧ ਹੋਵੇ ਤਾਂ ਉਹ ਰਾਜ ਤਖਤ ਉਤੇ ਬੈਠ ਕੇ ਰਾਜੇ ਜਨਕ ਵਾਂਗੂ ਹੁਕਮ ਹਾਸਲ ਕਰਦੇ ਹਨ।

ਦਹਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ॥੩॥

ਮਹਾਤਮਾਂ ਦੀ ਦੇਹ ਰੂਪੀ ਬੂਡੀ=ਗੁੱਡੀ ਨੂੰ ਪ੍ਰਾਰਬਧ ਰੂਪੀ ਪੌਣ ਦਸੋਂ ਦਿਸ਼ਾਂ ਵਿਚ ਝੁਲਾਂਵਦੀ ਹੈ, ਪਰ ਉਨ੍ਹਾਂ ਗਿਆਨੀਆਂ ਦੀ ਲਿਵ ਰੂਪੀ ਡੋਰੀ ਪਰਮੇਸ਼ਰ ਵਿਚ ਲਗੀ ਰਹਿੰਦੀ ਹੈ। ਪਰਵਿਰਤੀ ਤੇ ਨਵਿਰਤੀ ਪੱਖ ਹੋਂਣ ਕਰਕੇ ਜੀਵਨ ਮੁਕਤੀ ਦੇ ਅਨੰਦ ਵਿਚ ਫਰਕ ਰਹਿੰਦਾ ਹੈ ਪਰੰਤੂ ਵਿਦੇਹ ਮੁਕਤੀ ਦਾ ਅਨੰਦ ਦੋਹਾਂ ਗਿਆਨੀਆਂ ਨੂੰ ਇਕੋ ਜੇਹਾ ਹੁੰਦਾ ਹੈ।

**ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ॥**

ਉਨ੍ਹਾਂ ਦਾ ਮਨ ਮਨੂਆ=ਮਨੌਤ ਵਲੋਂ ਹਟਕੇ ਉਨਮਨਿ=ਤੁਰੀਆ ਪਦ ਜੋ ਸੁੰਨਿ-ਅਫੁਰ ਹੈ ਤਿਸ ਵਿਚ ਸਮਾਇਆ ਹੈ। ਦੁਬਿਧਾ ਦੇ ਸਹਿਤ ਖੋਟੀ ਬੁੱਧੀ ਭਜ ਗਈ ਹੈ।

**ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ॥੪॥੨॥੪੬॥**

ਕਬੀਰ ਜੀ ਕਥਨ ਕਰਦੇ ਹਨ-ਜਿਨ੍ਹਾਂ ਦੀ ਰਾਮ ਨਾਮ ਵਿਚ ਲਿਵ ਲਗੀ ਹੈ ਉਹਨਾਂ ਨੇ ਇਕ ਅਨਭਉ-ਗਿਆਨ ਰੂਪ ਪਰਮੇਸ਼ਰ ਨੂੰ ਦੇਖਿਆ ਹੈ॥੪॥੨॥੪੬॥

## ਗਉੜੀ ਬੈਰਾਗਣਿ ਤਿਪਦੇ॥

੩

ਉਥਾਨਕਾ-ਇਕ ਬੈਰਾਗੀ ਨੇ ਆ ਕੇ ਬੇਨਤੀ ਕੀਤੀ ਕਿ ਪਰਮੇਸ਼ਰ ਦੀ ਪਰਾਪਤੀ ਦਾ ਰਸਤਾ ਕਿਹੜਾ ਹੈ? ਕਬੀਰ ਜੀ ਨੇ ਕਿਹਾ-ਉਹਦੀ ਪ੍ਰਾਪਤੀ ਦੇ ਦੋ ਰਸਤੇ ਹਨ, ਇਕ ਹਠ ਜੋਗ ਦੂਜਾ ਭਗਤੀ ਜੋਗ। ਤੂੰ ਕਿਸ ਰਸਤੇ ਚਲਿਆ ਚਾਹੁੰਦਾ ਹੈਂ? ਉਸ ਨੇ ਕਿਹਾ ਦੋਨੋਂ ਰਸਤੇ ਆਪ ਸ੍ਰਵਣ ਕਰਾਓ। ਸੋ ਕਬੀਰ ਜੀ ਪਹਿਲੇ ਹਠਜੋਗ ਦਾ ਰਸਤਾ ਦਸਦੇ ਹਨ-

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥**

ਗੁਦਾ ਰਾਹੀਂ ਜਾ ਰਹੀ ਅਪਾਨ ਵਾਯੂ ਨੂੰ ਉਲਟਾ ਕੇ ਦਸਮ ਦੁਆਰ ਦੀ ਤਰਫ ਲਿਜਾ ਕੇ

*ਛੇ ਚਕਰ ਭੇਦੇ–ਵਿੰਨ੍ਹ ਦੇਵੇ ਤਾਂ ਸੁਰਤਿ=ਗਿਆਤ, ਵਾ :–ਬਿਰਤੀ ਸੁੰਨ–ਅਫੁਰ ਪਦ ਵਿਚ ਅਨਰਾਗੀ=ਪ੍ਰੇਮ ਵਾਲੀ ਹੁੰਦੀ ਹੈ।

ਦੂਜਾ ਰਸਤਾ ਏਹ ਹੈ ਕਿ–ਸੰਸਾਰ ਵਲ ਜਾਂਦੇ ਹੋਏ ਪਵਨ=ਸੁਆਸਾਂ ਨੂੰ ਪਰਮੇਸ਼ਰ ਦੀ ਤਰਫ ਉਲਟਾ ਕੇ ਛੇ ਚਕ੍ਰ=ਪੰਜ ਕਾਮ ਆਦਿਕ ਤੇ ਇਕ ਮਨ ਇਨ੍ਹਾਂ ਨੂੰ ਵਿੰਨ੍ਹੇ ਭਾਵ ਕਾਬੂ ਕਰੇ, ਤਾਂ ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸੁੰਨ–ਅਫੁਰ ਪਰਮਾਤਮਾ ਹੈ ਉਸ ਵਿਚ ਬਿਰਤੀ ਅਨਰਾਗੀ=ਪ੍ਰੇਮ ਵਾਲੀ ਹੁੰਦੀ ਹੈ।

## ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥

ਜੋ ਪਰਮੇਸ਼ਰ ਨਾ ਆਉਂਦਾ ਜਾਂਦਾ ਹੈ ਅਤੇ ਨਾ ਹੀ ਜੰਮਦਾ ਮਰਦਾ ਹੈ, ਹੇ ਬੈਰਾਗੀ! ਤੂੰ ਤਿਸ ਪਰਮਾਤਮਾ ਨੂੰ ਖੋਜਨਾ ਕਰ ॥੧॥

ਯਥਾ :–ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ ॥੨॥ [ਦਸਮ ਗ੍ਰੰਥ ਪੰਨਾ ੪

## ਮੇਰੇ ਮਨ ਮਨ ਹੀ ਉਲਟਿ ਸਮਾਨਾ ॥

ਪਹਿਲੇ ਮੈਂ ਭੀ ਭਟਕਦਾ ਫਿਰਦਾ ਸੀ। ਹੁਣ ਮੇਰੇ ਮਨ ਨੇ ਮਨਹੀ–ਮਨੌਤ ਵਲੋਂ ਉਲਟਕੇ ਪਰਮੇਸ਼ਰ ਵਿਚ ਸਮਾਉਣਾ ਕੀਤਾ ਹੈ।

## ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥ਰਹਾਉ॥

ਹੁਣ ਗੁਰਾਂ ਦੀ ਕਿਰਪਾ ਕਰਕੇ ਮੇਰੀ ਹੋਰ ਹੀ ਤਰ੍ਹਾਂ ਦੀ ਅਕਲ ਹੋ ਗਈ ਹੈ, ਨਾਤਰੁ=ਨਹੀਂ ਤਾਂ ਮੈਂ ਬੇਗਾਨਾ–ਬੇ ਗਿਆਤ ਵਾ :–ਬੇ ਗਾਨਾ=ਦ੍ਵੈਤ ਦੇ ਗਾਇਣ ਕਰਨ ਵਾਲਾ ਸੀ, ਵਾ :–ਬੇਗਾਨਾ=ਦੂਜਿਆਂ ਦੇ ਭਾਵ ਜਮਾਂ ਦੇ ਹਵਾਲੇ ਹੋਣੇ ਯੋਗ ਸੀ।

## ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥

ਜਿਨ੍ਹਾਂ ਨੇ ਗੁਰਾਂ ਦਾ ਸਰੂਪ ਬ੍ਰਹਮ ਜੈਸਾ ਕਰਕੇ ਮੰਨਿਆਂ ਹੈ ਉਨ੍ਹਾਂ ਦੇ ਨਿਵਰੈ–ਨੇੜੇ ਜੋ ਕਾਮ ਆਦਿਕ ਦੂਤ ਸਨ ਉਹ ਦੂਰ ਹੋ ਗਏ, ਪੁਨਾ ਦੂਰ ਜੋ ਸਤ ਸੰਤੋਖ ਆਦੀ ਸੁਭ ਗੁਣ ਸਨ ਉਹ ਨਿਵਰੈ=ਨੇੜੇ ਹੋ ਗਏ।

ਵਾ :–ਜਿਨ੍ਹਾਂ ਨੇ ਗੁਰਾਂ ਦਾ ਸਰੂਪ ਮਨੁਖ ਜੈਸਾ ਕਰਕੇ ਮੰਨਿਆਂ ਹੈ ਕਿ ਜੈਸੇ ਅਸੀਂ ਹਾਂ ਤੈਸੇ ਗੁਰੂ ਸਾਹਿਬ ਜੀ ਹਨ, ਉਨ੍ਹਾਂ ਨੂੰ ਐਸੇ ਉਲਟਾ ਫਲ ਹੋਇਆ ਹੈ ਕਿ ਉਨ੍ਹਾਂ ਦੇ ਨੇੜੇ ਰਹਿਣ ਵਾਲੇ ਜੋ ਸਤ ਸੰਤੋਖ ਆਦੀ ਸੁਭ ਗੁਣ ਸਨ ਉਹ ਦੂਰ ਹੋ ਗਏ ਅਤੇ ਦੂਰ ਹੋਏ ਹੋਏ ਜੋ ਕਾਮ ਆਦਿਕ ਸਨ ਉਹ ਨੇੜੇ ਹੋ ਗਏ।

---

*੧. ਮੂਲਾਧਾਰ (ਗੁਦਾ ਵਿਚ ਹੈ) ੨. ਸ੍ਵੈਧਿਸ਼ਠਾਨ ਚਕਰ (ਲਿੰਗ ਵਿਚ ਹੈ)
੩. ਮਣੀ ਪੂਰਕ ਚਕਰ (ਨਾਭੀ ਵਿਚ ਹੈ) ੪. ਅਨਾਹਤ ਚਕਰ (ਹਿਰਦੇ ਵਿਚ ਹੈ)
੫. ਵਿਸ਼ੁਧ ਚਕਰ (ਕੰਠ ਵਿਚ ਹੈ) ੬ ਆਗਯਾ ਚਕਰ (ਭਰਵੱਟਿਆਂ ਵਿਚ ਹੈ)।

ਕਿਉਂਕਿ ਇਹ ਨਿਯਮ ਹੈ ਜੇਹੋ ਜੇਹਾ ਗੁਰਾਂ ਨੂੰ ਸਮਝੇਗਾ ਤੇਹੋ ਜੇਹਾ ਸੁਖ ਹੋਵੇਗਾ।

ਯਥਾ–ਜੇਹਾ ਸਤਿਗੁਰੁ ਕਰਿ ਜਾਨਿਆ ਤੇਹੋ ਜੇਹਾ ਸੁਖੁ ਹੋਇ ॥

ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥ [ਸਿਰੀ ਰਾਗੁ ਮਹਲਾ ੩ ਪੰਨਾ ੩੦

ਤਥਾ–ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥ [ਪੰਨਾ ੫੯੦

ਗੁਰੂ ਸਾਹਿਬ ਜੀ ਇੰਵ ਫੁਰਮਾਂਦੇ ਹਨ–

ਦੂਜਾ ਨਹੀ ਜਾਨੈ ਕੋਇ ॥ ਸਤਿਗੁਰੁ ਨਿਰੰਜਨੁ ਸੋਇ ॥ ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ [ਰਾਮਕਲੀ ਮਹਲਾ ੫ ਪੰਨਾ ੮੯੫

ਵਾ:–ਜਿਸ ਨੇ ਗੁਰਾਂ ਦਾ ਸਰੂਪ ਬ੍ਰਹਮ ਜੈਸਾ ਕਰਕੇ ਮੰਨਿਆਂ ਹੈ, ਉਸਦੇ ਨੇੜੇ ਜੋ ਅਨਾਤਮ ਵਿਚਾਰ ਸੀ ਉਹ ਦੂਰ ਹੋ ਗਿਆ ਅਤੇ ਦੂਰ ਜੋ ਆਤਮ ਵਿਚਾਰ ਸੀ ਉਹ ਨੇੜੇ ਹੋ ਗਿਆ। ਉਸ ਆਤਮ ਅਨੰਦ ਵਾਲੇ ਨੂੰ ਐਸਾ ਅਕਹਿ ਅਨੰਦ ਪ੍ਰਾਪਤ ਹੋਇਆ ਹੈ ਜੋ ਕਥਨ ਨਹੀਂ ਕੀਤਾ ਜਾਂਦਾ।

## ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥੨॥

ਜੈਸੇ ਅਲਉਤੀ–ਗਲੋ ਦਾ ਬਰੇਡਾ–ਰਸ, ਸਤ ਤਿਆਰ ਹੁੰਦਾ ਹੈ, ਉਸ ਰਸ ਨੂੰ ਜਿਸਨੇ ਪੀਤਾ ਹੈ ਉਸ ਦੇ ਅਨੰਦ ਨੂੰ ਉਸੀ ਨੇ ਜਾਣਿਆ ਹੈ।

ਪ੍ਰਸ਼ਨ–ਗਲੋਂ ਤਾਂ ਕੌੜੀ ਹੁੰਦੀ ਹੈ ਉਸ ਦਾ ਅਨੰਦ ਕੀ ਆਉਣਾ ਹੈ?

ਉੱਤਰ–ਗਲੋ ਕੌੜੀ ਤਾਂ ਠੀਕ ਹੈ, ਪਰ ਉਸ ਵਿਚ ਜਿਹੜਾ ਗੁਣ ਹੈ ਰੋਗ ਦੀ ਨਵਿਰਤੀ ਦਾ, ਉਸ ਗੁਣ ਨੂੰ ਓਹੀ ਜਾਣਦਾ ਹੈ ਜਿਹੜਾ ਉਸ ਗਲੋ ਦੇ ਰਸ ਨੂੰ ਪੀਂਦਾ ਹੈ।

ਅਥਵਾ–ਜੈਸੇ ਅਲਉਤੀ=ਮਹੂਏ ਦੇ ਫੁਲਾਂ ਦੀ ਸ਼ਰਾਬ ਦਾ ਬਰੇਡਾ=ਪਿਆਲਾ ਭਰਿਆ ਹੋਇਆ ਹੋਵੇ, ਉਸ ਸ਼ਰਾਬ ਨੂੰ ਜਿਸਨੇ ਪੀਤਾ ਹੈ ਉਸ ਦੀ ਮਸਤੀ ਦੇ ਅਨੰਦ ਨੂੰ ਉਸੀ ਨੇ ਜਾਣਿਆ ਹੈ।

ਅਥਵਾ–ਜੈਸੇ ਮੁਲਤਾਨੀ ਅਲਉਤੀ=ਮਿਸ਼ਰੀ ਦਾ ਬਰੇਡਾ=ਸ਼ਰਬਤ ਤਿਆਰ ਹੁੰਦਾ ਹੈ। ਸਾਵਣ ਦੇ ਦਿਨਾਂ ਵਿਚ ਨਿਕੀਆਂ ਨਿਕੀਆਂ ਬੂੰਦਾਂ ਪੈਂਦੀਆਂ ਹੋਣ ਤੇ ਸਵਾ ਗਜ ਮਲਮਲ ਦੇ ਚਾਰੇ ਕੋਨੇ ਬੰਨ੍ਹਕੇ ਵਿਚ ਮਿਸ਼ਰੀ ਰਖੀ ਜਾਵੇ ਤੇ ਹੇਠਾਂ ਮਿੱਟੀ ਦਾ ਕੋਰਾ ਭਾਂਡਾ ਪਿਆ ਹੋਵੇ ਉਸ ਦੇ ਵਿਚ ਜੋ ਸ਼ਰਬਤ ਦੀਆਂ ਬੂੰਦਾਂ ਪੈ ਕੇ ਇਕੱਠੀਆਂ ਹੁੰਦੀਆਂ ਹਨ ਉਸ ਸ਼ਰਬਤ ਨੂੰ ਜਿਸ ਨੇ ਪੀਤਾ ਹੈ ਉਸ ਦੇ ਮਿਠਾਸ ਅਤੇ ਠੰਢਕ ਦੇ ਅਨੰਦ ਨੂੰ ਉਸੀ ਨੇ ਜਾਣਿਆਂ ਹੈ ॥੨॥

## ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥

ਤਿਸ ਨਿਰਗੁਣ ਬ੍ਰਹਮ ਦੀ ਕਥਾ ਕਿਸ ਦੇ ਸਾਥ ਕਥਨ ਕਰੀਏ ਕਿਉਂਕਿ ਐਸਾ ਕੋਈ ਕੋਈ ਵਿਵੇਕੀ ਹੈ ਭਾਵ ਕੋਈ ਦੁਰਲੱਭ ਪੁਰਖ ਹੈ।

**ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੪੭॥**

ਕਬੀਰ ਜੀ ਕਥਨ ਕਰਦੇ ਹਨ–ਜਿਸ ਜਿਸ ਪੁਰਸ਼ ਨੇ ਜੈਸਾ ਜੈਸਾ ਪ੍ਰੇਮ ਰੂਪ ਪਲੀਤਾ ਦਿੱਤਾ ਹੈ ਤਿਸ ਨੇ ਤੈਸੀ ਹੀ ਝਲ–ਪ੍ਰਕਾਸ਼ਤਾ ਦੇਖੀ ਹੈ ॥੩॥੩॥੪੭॥

ਯਥਾ–ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥ [ਪੰਨਾ ੧੧੬੧

## ਗਉੜੀ ॥

ਉਥਾਨਕਾ–ਜਿਸ ਵੇਲੇ ਕਬੀਰ ਜੀ ਦੇ ਗੁਰੂ ਰਾਮਾਨੰਦ ਜੀ ਸੰਸਾਰ ਤੋਂ ਚਲਾਣਾ ਕਰ ਗਏ ਤਾਂ ਸਿਖਾਂ ਨੇ ਬੇਨਤੀ ਕੀਤੀ ਕਿ ਆਪ ਜੀ ਦੇ ਗੁਰੂ ਪੰਜਭੂਤਕ ਦੇਹ ਨੂੰ ਤਿਆਗਕੇ ਕਿਸ ਜਗ੍ਹਾ ਜਾ ਕੇ ਸਮਾਏ ਹਨ ? ਉੱਤਰ–

**ਤਹਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥**

ਤਿਸ ਜਗ੍ਹਾ ਮੇਰੇ ਗੁਰੂ ਜਾ ਕੇ ਸਮਾਏ ਹਨ ਜਿਸ ਬ੍ਰਹਮ ਵਿਚ ਪਾਵਸ ਆਦਿਕ ਛੇ ਰੁਤਾਂ ਸੱਤ ਸਮੁੰਦਰ, ਅਤੇ ਧੁੱਪ ਛਾਂ ਵਗੈਰਾ ਕੋਈ ਨਹੀਂ, ਵਾ–ਧੂਪ–ਤਮੋਗੁਣ ਨਹੀਂ; ਛਹੀਆ= ਸ਼ਾਂਤੀ ਹੈ । ਵਾ:–ਧੂਪ= ਪ੍ਰਕਾਸ਼ ਹੀ ਹੈ, ਛਹੀਆ=ਜੜ੍ਹਤਾ ਨਹੀਂ ਅਤੇ ਜਿਸ ਬ੍ਰਹਮ ਵਿਚ ਉਤਪਤੀ ਤੇ ਪਰਲੋ ਭੀ ਨਹੀਂ ਹੈ ।

**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥**

ਜਿਊਣਾ ਮਰਨਾ ਅਤੇ ਦੁਖ ਸੁਖ ਜਿਸਦੇ ਵਿਚ ਨਹੀਂ ਵਿਆਪਦੇ, ਸੁੰਨ ਸਮਾਧਿ = ਨਿਰ ਵਿਕਲਪ ਸਮਾਧੀ ਤੇ ਸਾਵਿਕਲਪ ਸਮਾਧੀ ਇਹ ਦੋਨੋਂ ਜਿਸ ਵਿਚ ਨਹੀਂ ਹਨ, ਮੇਰੇ ਗੁਰੂ ਤਿਸ ਬ੍ਰਹਮ ਦੇ ਵਿਚ ਸਮਾਏ ਹਨ ॥੧॥

**ਸਹਜ ਕੀ ਅਕਥ ਕਥਾ ਹੈ ਨਿਰਾਰੀ ॥**

ਸਹਜ = ਗਿਆਨ ਸਰੂਪ ਪਰਮਾਤਮਾ ਦੀ ਕਥਾ ਅਕੱਥ ਹੈ ਅਤੇ ਸਭ ਤੋਂ ਨਿਰਾਰੀ = ਨਿਰਾਲੀ ਹੈ ।

**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ਰਹਾਉ॥**

ਤਕੜੀ ਉਤੇ ਚੜ੍ਹਕੇ ਤੁਲਦੀ ਨਹੀਂ ਅਤੇ ਮੁਕ ਭੀ ਨਹੀਂ ਜਾਂਦੀ, ਨਾ ਹੀ ਹਲਕੀ ਲਗਦੀ ਹੈ ਨਾ ਹੀ ਭਾਰੀ ਲਗਦੀ ਹੈ । ਕਿਉਂਕਿ ਉਸ ਵਿਚ ਦੂੰਦਵਾਦ ਨਹੀਂ ਹੈ । ਵਾ:–ਆਪਣਾ ਆਪ ਰੂਪ ਹੋਣ ਕਰਕੇ ਹਲਕੀ ਭਾਰੀ ਨਹੀਂ ਲਗਦੀ । ਜੇ ਆਪਣੇ ਆਪ ਤੋਂ ਭਿੰਨ ਹੋਵੇ ਤਾਂ ਹਲਕੀ ਭਾਰੀ ਲੱਗੇ ।

ਵਾ:–ਬੁੱਧੀ ਰੂਪੀ ਤਕੜੀ ਵਿਚ ਚੜ੍ਹ ਕੇ ਵਿੱਚਾਰ ਰੂਪ ਵੱਟੇ ਦੁਆਰਾ ਤੁਲਦੀ ਨਹੀਂ ਮੁਕ ਵੀ ਨਹੀਂ ਜਾਂਦੀ । ਹਲਕੀ ਨਹੀਂ, ਭਾਰੀ ਲਗਦੀ ਹੈ ਕਿਉਂਕਿ ਹਰ ਏਕ ਮਨੁਖ ਇਸ ਨੂੰ ਧਾਰਨ ਨਹੀਂ ਕਰ ਸਕਦਾ ।

ਵਾ:–ਹਲਕੀ ਹੈ, ਭਾਰੀ ਨਹੀਂ ਲਗਦੀ ਕਿਉਂਕਿ ਅੰਤਹਕਰਣ ਰੂਪ ਪ੍ਰਛਿੰਨ ਜਗ੍ਹਾ ਪਰ ਇਸਥਿਤ ਹੈ ।

**ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥**

ਜਿਸ ਬ੍ਰਹਮ ਵਿਚ ਅਰਧ ਉਰਧ = ਜੀਵ ਈਸ਼ਵਰ, ਪਤਾਲ ਅਕਾਸ਼, ਵਾ:–ਲੋਕ ਪਰਲੋਕ ਇਨ੍ਹਾਂ ਦੋਹਾਂ ਦੀ ਕਲਪਣਾ ਨਹੀਂ ਹੈ ਤਿਸ ਬ੍ਰਹਮ ਵਿਚ ਮੇਰੇ ਗੁਰੂ ਸਮਾਏ ਹਨ ਅਤੇ ਰਾਤ ਦਿਨ ਦੀ ਕਲਪਨਾ ਵੀ ਜਿਸ ਬ੍ਰਹਮ ਵਿਚ ਨਹੀਂ ਹੈ ਤਿਸ ਵਿਚ ਮੇਰੇ ਗੁਰੂ ਸਮਾਏ ਹਨ।

**ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥**

ਜਿਸ ਬ੍ਰਹਮ ਵਿਚ ਜਲ ਤੇ ਪੌਣ ਦੀ ਕਲਪਣਾ ਨਹੀਂ, ਪੁਨਾ ਪਾਵਕੁ = ਅਗਨੀ ਤਤ ਦੀ ਵੀ ਕਲਪਣਾ ਨਹੀਂ।

ਵਾ:–ਜਲੁ ਪਵਨੁ ਪਾਵਕੁ = ਸਤੋ, ਰਜੋ, ਤਮੋ, ਇਨ੍ਹਾਂ ਤ੍ਰਿੰਨਾਂ ਗੁਣਾਂ ਦੀ ਕਲਪਣਾ ਜਿਸ ਵਿਚ ਨਹੀਂ ਹੈ, ਤਿਸ ਬ੍ਰਹਮ ਦੇ ਵਿਚ ਮੇਰੇ ਸਤਿਗੁਰੂ ਰਾਮਾਨੰਦ ਜੀ ਸਮਾਏ ਹਨ ॥੨॥

ਯਥਾ–ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਗਤਿ ਨਾਥੁ ਅਗਮ ਧਨੀ ॥੩॥ [ਪੰਨਾ ੮੮੩

ਦੂਜਾ ਪਰਕਰਣ ਇਸ ਤਰ੍ਹਾਂ ਭੀ ਕਥਨ ਕਰਦੇ ਹਨ ਕਿ–ਪਰਮੇਸ਼ਵਰ ਦੀ ਪਰਾਪਤੀ ਦੇ ਦੋ ਪੱਖ ਹਨ, ਇਕ ਵਿਧੀ ਪੱਖ, ਦੂਜਾ ਨਿਖੇਧ ਪੱਖ। ਜਿਵੇਂ ਇਕ ਪੁਰਸ਼ ਤੁਰਦਾ ਫਿਰਦਾ ਉਥੇ ਜਾ ਪਹੁੰਚਾ ਜਿਥੇ ਚਰਾਵਾ ਗਊਆਂ ਚਰਾ ਰਿਹਾ ਸੀ ਉਥੇ ਜਾ ਕੇ ਬੜੀ ਕੋਸ਼ਿਸ਼ ਕੀਤੀ ਪਰ ਉਸ ਨੂੰ ਆਪਣੀ ਗਊ ਦਾ ਪਤਾ ਨਾ ਲੱਗਾ, ਜਦ ਉਸਨੇ ਗੁਆਲੇ ਤੋਂ ਪੁਛਿਆ ਕਿ ਮੇਰੀ ਗਊ ਕਿਹੜੀ ਹੈ ਤਾਂ ਝਟ ਉਸਨੇ ਸਿੰਙਾਂ ਤੋਂ ਫੜਕੇ ਦਸ ਦਿਤਾ ਕਿ ਤੇਰੀ ਗਊ ਏਹ ਹੈ।

ਏਸੇ ਤਰ੍ਹਾਂ ਜਦ ਜਗਿਆਸੂ ਨੇ ਗੁਰਾਂ ਤੋਂ ਪੁਛਿਆ ਕਿ ਬ੍ਰਹਮ ਕੌਣ ਹੈ ? ਤਾਂ ਗੁਰਾਂ ਨੇ ਵਿਧੀ ਪੱਖ ਸੇ ਉਪਦੇਸ਼ ਦਿਤਾ ਕਿ ਜੋ ਸਤ ਚਿਤ ਅਨੰਦ ਸਰੂਪ ਹੈ ਓਹੀ ਬ੍ਰਹਮ ਹੈ। ਇਹ ਵਿਧੀ ਪੱਖ ਦਾ ਉਪਦੇਸ਼ ਹੈ ਅਤੇ ਜੋ ਬਚਨ ਸਭ ਦਾ ਨਿਖੇਧ ਕਰਕੇ ਬਾਕੀ ਰਹੀ ਵਸਤੂ ਦਾ ਬੋਧਨ ਕਰੇ, ਉਹ ਨਿਖੇਧ ਪੱਖ ਹੈ। ਜੈਸੇ ਅਨੇਕਾਂ ਸੂਰਮੇ ਰਾਜੇ ਸ੍ਰੀਖੇ ਪਹਿਰਾਵੇ ਨੂੰ ਧਾਰਕੇ ਜਾ ਰਹੇ ਸਨ, ਤਾਂ ਰਸਤੇ ਵਿਚ ਕਿਸੀ ਪੁਰਸ਼ ਨੇ ਪੁਛਿਆ ਇਨ੍ਹਾਂ ਸਭ ਪੁਰਸ਼ਾਂ ਵਿਚੋਂ ਰਾਜਾ ਕੌਣ ਹੈ ? ਉਸ ਦਾ ਬਚਨ ਸੁਣ ਕੇ ਦਸਣ ਵਾਲੇ ਨੇ ਕਿਹਾ ਕਿ–ਜਿਸ ਦੇ ਹੱਥ ਵਿਚ ਸੋਨੇ ਚਾਂਦੀ ਦੀਆਂ ਸੋਟੀਆਂ ਹਨ ਉਹ ਭੀ ਰਾਜਾ ਨਹੀਂ। ਜਿਸ ਦੇ ਹੱਥ ਵਿਚ ਛਤ੍ਰ ਚਮਰ ਹੈ ਉਹ ਭੀ ਰਾਜਾ ਨਹੀਂ। ਜੋ ਇਨ੍ਹਾਂ ਸਭਨਾਂ ਤੋਂ ਬਾਕੀ ਰਿਹਾ ਹੈ ਉਹ ਰਾਜਾ ਹੈ। ਐਸੇ ਹੀ ਜਦ ਜਗਿਆਸੂ ਨੇ ਪੁਛਿਆ ਕਿ ਬ੍ਰਹਮਕੌਣ ਹੈ ? ਤਾਂ ਗੁਰਾਂ ਨੇ ਕਿਹਾ ਕਿ ਜਿਸ ਵਿਚ ਰੂਪ ਰੇਖ ਹੈ ਉਹ ਭੀ ਪਰਮੇਸ਼ਰ ਨਹੀਂ ਹੈ। ਜਿਸ ਵਿਚ ਰੰਗ ਭੇਖ ਹੈ ਉਹ ਭੀ ਪਰਮਾਤਮਾ ਨਹੀਂ ਹੈ। ਜਿਸ ਵਿਚ ਚਾਰ ਵਰਨ, ਚਾਰ ਆਸ਼ਰਮ ਤੇ ਗੁਣ ਕਿਰਿਆ ਵਗੈਰਾ ਹਨ ਉਹ ਭੀ ਪਰਮੇਸ਼ਰ ਨਹੀਂ ਹੈ। ਏਸੇ ਤਰ੍ਹਾਂ ਨਿਖੇਧ ਪੱਖ ਸੇ ਕਬੀਰ ਜੀ ਉਪਦੇਸ਼ ਕਰਦੇ ਹਨ–

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥

ਜਿਸ ਵਿਚ ਪਾਵਸ ਆਦਿ ਛੇ ਰੁਤਾਂ ਹਨ ਉਹ ਭੀ ਬ੍ਰਹਮ ਨਹੀਂ ਹੈ । ਜਿਸ ਵਿਚ ਸੱਤ ਸਮੁੰਦਰ ਹਨ ਉਹ ਭੀ ਬ੍ਰਹਮ ਨਹੀਂ ਹੈ, ਜਿਸ ਵਿਚ ਧੁੱਪ ਛਾਂ ਹੈ ਉਹ ਭੀ ਬ੍ਰਹਮ ਨਹੀਂ ਹੈ । ਜਿਸ ਵਿਚ ਉਤਪਤੀ ਪਰਲੌ ਹੈ ਉਹ ਭੀ ਬ੍ਰਹਮ ਨਹੀਂ ਹੈ। ਇਸ ਢੰਗ ਨਾਲ ਸਾਰਾ ਅਰਥ ਕਰ ਲੈਣਾ । ਦੂਜੀ ਰੀਤੀ ਇਹ ਭੀ ਹੈ ਤਿਸ ਬ੍ਰਹਮ ਵਿਚ ਪਾਵਸ ਆਦਿਕ ਖਟ ਰੁਤਾਂ, ਸੱਤ ਸਮੁੰਦਰ ਤੇ ਧੁੱਪ ਛਾਂ ਵਗੈਰਾ ਕੋਈ ਨਹੀਂ, ਤਿਸ ਬ੍ਰਹਮ ਵਿਚ ਉਤਪਤੀ ਪਰਲੌ ਭੀ ਨਹੀਂ ਹੈ ।

ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥

ਜੰਮਣਾ ਮਰਨਾ ਦੁਖ ਸੁਖ ਕੋਈ ਭੀ ਨਹੀਂ ਵਿਆਪਦਾ, ਨਿਰਵਿਕਲਪ ਤੇ ਸਾਵਿਕਲਪ ਸਮਾਧੀ ਦੋਨੋਂ ਤਿਸ ਬ੍ਰਹਮ ਵਿਚ ਨਹੀਂ ਹਨ । ਹੋਰ ਸਭ ਤੁਕਾਂ ਦਾ ਅਰਥ ਓਹੀ ਹੈ ।

ਸਤਿਗੁਰ ਤਹਾ ਸਮਾਹੀ ॥ ੨ ॥

ਸਤਿਗੁਰੂ ਤੇ ਚੇਲਾ ਭਾਵ ਏਹ ਭੀ ਤਿਸ ਬ੍ਰਹਮ ਵਿਚ ਸਮਾਹੀ=ਅਭਾਵ ਹਨ ॥੨॥

## ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥

ਜੋ ਮਨ ਦੀ ਪਹੁੰਚ ਤੋਂ ਅਗਮ ਤੇ ਅਗੋਚਰੁ ਕਹੀਏ ਇੰਦ੍ਰੀਆਂ ਦੇ ਵਿਸ਼ੇ ਤੋਂ ਰਹਿਤ, ਨਿਰੰਤਰਿ=ਇਕਰਸ ਸਾਰੇ ਰਹਿੰਦਾ ਹੈ, ਉਹ ਪਰਮੇਸ਼ਰ ਗੁਰਾਂ ਦੀ ਕਿਰਪਾ ਨਾਲ ਲਹੀਐ—ਜਾਣਿਆਂ ਜਾਂਦਾ ਹੈ ।

## ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ।੩।੪।੪੮।

ਕਬੀਰ ਜੀ ਕਹਿੰਦੇ ਹਨ–ਤਾਂ ਤੇ ਆਪਣੇ ਗੁਰਾਂ ਤੋਂ ਬਲਿਹਾਰ ਕੁਰਬਾਨ ਜਾਣਾ ਕਰੋ ਅਤੇ ਸਤਸੰਗਤਿ ਵਿਚ ਮਿਲ ਕੇ ਰਹਿਣਾ ਕਰੋ ॥੩॥੪॥੪੮॥

## ਗਉੜੀ

ਉਥਾਨਕਾ–ਕਬੀਰ ਜੀ ਪਾਸ ਵਣਜਾਰਿਆਂ ਨੇ ਆ ਕੇ ਕਿਹਾ ਕਿ ਭਗਤ ਜੀ ! ਆਪ ਸਾਨੂੰ ਬੈਲ ਖਰੀਦ ਦਿਉ, ਉਨ੍ਹਾਂ ਰਾਹੀਂ ਸਾਰਾ ਕੰਮ ਕਾਰ ਅਸੀਂ ਆਪ ਕਰਾਂਗੇ, ਤੁਹਾਨੂੰ ਕਿਸੇ ਕਿਸਮ ਦਾ ਫ਼ਿਕਰ ਨਹੀਂ ਹੋਣ ਦਿਆਂਗੇ ਜੋ ਆਮਦਨ ਆਵੇਗੀ ਉਹ ਸਾਰੀ ਆਪ ਜੀ ਦੇ ਅਗੇ ਲਿਆ ਰਖਾਂਗੇ ਉਸ ਵਿਚੋਂ ਕੁਝ ਸਾਡੇ ਗੁਜਾਰੇ ਵਾਸਤੇ ਸਾਨੂੰ ਦੇ ਦੇਣੀ ਬਾਕੀ ਸੰਤਾਂ ਦੇ ਲੰਗਰ ਵਾਸਤੇ ਆਪਣੇ ਪਾਸ ਰਖ ਲੈਣੀ । ਇਹ ਗੱਲ ਸੁਣ ਕੇ ਕਬੀਰ ਨੇ ਕਿਹਾ–ਹੇ ਭਾਈ ! ਤੁਹਾਡੇ ਆਖਣ ਤੋਂ ਪਹਿਲਾਂ ਹੀ ਅਸਾਂ ਤੁਸਾਂ ਸਾਰਿਆਂ ਨੇ ਆਪੋ ਆਪਣੇ ਬੈਲ ਖਰੀਦੇ ਹੋਏ ਹਨ ।

–ਹੁਣ ਪਹਿਲਾ ਅਰਥ ਸੁਣੋ–

## ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥

ਦੋ ਜੋ ਪਾਪ ਪੁੰਨ ਹਨ ਇਨ੍ਹਾਂ ਦੁਆਰੇ ਸਭਨਾਂ ਨੇ ਸਰੀਰਾਂ ਰੂਪੀ ਬੈਲ ਬਿਸਾਹੇ=ਖਰੀਦੇ ਹੋਏ ਹਨ । ਕਿਉਂਕਿ ਤਮਾਮ ਸਰੀਰਾਂ ਦੀ ਉਤਪਤੀ ਪਾਪ ਪੁੰਨ ਦੁਆਰਾ ਹੀ ਹੁੰਦੀ ਹੈ ।

ਯਥਾ–ਕਾਇਆ ਅੰਦਰ ਪਾਪ ਪੁੰਨ ਦੁਇ ਭਾਈ ॥ ਦੁਹੀ ਮਿਲਿਕੈ ਸ੍ਰਿਸਟਿ ਉਪਾਈ ॥ [ਪੰਨਾ ੧੩੯

ਪੁੰਨ ਥੋੜੇ ਹੋਣ ਤੇ ਪਾਪ ਬਹੁਤੇ ਹੋਵਣ ਤਾਂ ਪਸ਼ੂ ਸਰੀਰ ਦੀ ਪ੍ਰਾਪਤੀ ਹੁੰਦੀ ਹੈ।

ਜੇਕਰ ਪੁੰਨ ਬਹੁਤੇ ਹੋਣ ਤੇ ਪਾਪ ਥੋੜੇ ਹੋਵਣ ਤਾਂ ਦੇਵ ਸਰੀਰ ਦੀ ਪ੍ਰਾਪਤੀ ਹੁੰਦੀ ਹੈ।

ਜੇਕਰ ਪਾਪ ਪੁੰਨ ਦੋਨੋਂ ਇਕ ਸਮਾਨ ਹੋਣ ਤਾਂ ਮਨੁਖ ਸਰੀਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਚੰਗੀ ਮਾੜੀ ਵਸਤੂ ਦੇ ਖਰੀਦਨ ਵਾਸਤੇ ਹਰ ਇਕ ਦੇ ਪਾਸ ਪਵਨੁ=ਸਵਾਸਾਂ ਰੂਪੀ ਪੂੰਜੀ ਪਰਗਾਸਿਓ=ਪ੍ਰਗਟ ਹੀ ਹੈ।

**ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥**

ਘਟ ਰੂਪੀ ਗੂਣਿ=ਬੋਰੀ ਦੇ ਵਿਚ ਕਿਸੀ ਨੇ ਚੰਗੀ ਤੇ ਕਿਸੇ ਨੇ ਮਾੜੀ ਤ੍ਰਿਸ਼ਨਾ ਰੂਪੀ ਵਸਤੂ ਭਰੀ ਹੋਈ ਹੈ, ਪਰੰਤੂ ਅਸਾਂ ਨੇ ਤਾਂ ਘਟ ਰੂਪੀ ਗੂਣ ਦੇ ਵਿਚ ਸਰੇਸ਼ਟ ਤ੍ਰਿਸ਼ਨਾ ਰੂਪੀ ਵਸਤੂ ਭਰੀ ਹੋਈ ਹੈ। ਇਹ ਵਿਧੀ ਹੈ ਟਾਂਡੇ ਦੇ ਬਿਸਾਹਿਓ=ਖਰੀਦਣੇ ਦੀ ॥ ੧ ॥

ਪੁਨਾ-ਵਣਜਾਰਿਆਂ ਨੇ ਕਿਹਾ-ਅਸਾਡੇ ਮਤ ਵਿਚ ਇਕ ਨਾਇਕ ਹੁੰਦਾ ਹੈ ਜਿਸ ਪਾਸੋਂ ਰੁਪਯਾ ਲੈ ਕੇ ਅਸੀਂ ਵਣਜ ਕਰਦੇ ਹਾਂ, ਆਪ ਜੀ ਦੇ ਮਤ ਵਿਚ ਨਾਇਕ ਕੌਣ ਹੈ ? ਉੱਤਰ-

**ਐਸਾ ਨਾਇਕੁ ਰਾਮੁ ਹਮਾਰਾ ॥ ਸਗਲ ਸੰਸਾਰ ਕੀਓ ਬਨਜਾਰਾ ॥੧॥ਰਹਾਉ॥**

ਇਕ ਰਾਮ ਪਰਮੇਸ਼ਰ ਹੀ ਅਸਾਡਾ ਐਸਾ ਨਾਇਕ ਹੈ ਜਿਸ ਨੇ ਸਾਰੇ ਸੰਸਾਰ ਨੂੰ ਆਪਣਾ ਵਣਜਾਰਾ ਕੀਤਾ ਹੋਇਆ ਹੈ ॥ ੧ ॥ ਰਹਾਉ ॥

ਜਿਸ ਵੇਲੇ ਵਣਜਾਰੇ ਸੌਦਾ ਖਰੀਦ ਕੇ ਚਲਦੇ ਹਨ ਤਾਂ ਰਾਹ ਵਿਚ ਚੁੰਗੀ ਪਰ ਜਗਾਤੀਏ ਜਗਾਤ ਲਗਾਂਵਦੇ ਹਨ ਅਤੇ ਰਾਹ ਵਿਚ ਕਈ ਦਫਾ ਠੱਗ ਵੀ ਮਿਲ ਪੈਂਦੇ ਹਨ। ਇਸ ਤਰਫ-

**ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥**

ਕਾਮ ਤੇ ਕ੍ਰੋਧ ਇਹ ਦੋਨੋਂ ਮਸੂਲੀਏ ਹੋਏ ਹਨ। ਜਿਸ ਵੇਲੇ ਜੀਵ ਪਰਮੇਸ਼ਰ ਦੀ ਤਰਫ਼ ਚਲਦਾ ਹੈ ਤਾਂ ਇਸ ਦੇ ਕੁਛਕ ਪੁੰਨ ਤਾਂ ਕਾਮਦੇਵ ਨਸ਼ਟ ਕਰਦਾ ਹੈ ਅਤੇ ਕੁਛਕ ਪੁੰਨ ਕਰੋਧ ਨਾਸ ਕਰ ਦਿੰਦਾ ਹੈ, ਏਹੀ ਮਸੂਲ ਲੈਂਦੇ ਹਨ। ਤਰੰਗ=ਸੰਕਲਪਾਂ ਦੇ ਕਰਨ ਵਾਲਾ ਜੋ ਮਨ ਹੈ ਏਹ ਬਟਵਾਰਾ=ਰਾਹਮਾਰ ਠੱਗ ਭਾਵ ਧਾੜਵੀ ਹੈ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥**

ਜੈਸੇ ਪ੍ਰਤੱਖ ਕੋਈ ਵੱਡਾ ਅਫ਼ਸਰ ਰਾਹਦਾਰੀ ਲਿਖ ਦੇਵੇ ਤਾਂ ਫਿਰ ਮਸੂਲ ਨਹੀਂ ਲਗਦਾ। ਇਸੀ ਪ੍ਰਕਾਰ ਤਤਮਿਥਿਆ ਦੇ ਵਵੇਚਨ ਕਰਨ ਵਾਲੇ ਪੰਚ=ਸ੍ਰੇਸ਼ਟ ਮਹਾਤਮਾ ਮਿਲ ਜਾਣ ਤਾਂ ਉਹ ਰਿਖੀ ਦੰਡ, ਪਿਤਰ ਦੰਡ, ਦੇਵ ਦੰਡ, ਜਮ ਦੰਡ, ਸਭ ਨਿਬੇੜ ਦਿੰਦੇ ਹਨ। ਇਸ ਵਿਧੀ ਸੇ ਟਾਂਡਾ ਪਾਰ ਉਤਰ ਜਾਂਦਾ ਹੈ ਭਾਵ ਸਭ ਸਾਧਨ ਵਗੈਰਾ ਕੀਤੇ ਹੋਏ ਸਫਲ ਹੋ ਜਾਂਦੇ ਹਨ ॥੨॥

**ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥**

ਕਬੀਰ ਜੀ ਕਥਨ ਕਰਦੇ ਹਨ-ਹੇ ਸੰਤ ਜਨੋਂ ! ਸੁਣਨਾ ਕਰੋ, ਹੁਣ ਮਨੁਖਾ ਜਨਮ ਦੇ ਵਿਚ ਐਸੀ ਵਾਰਤਾ ਬਣ ਆਈ ਹੈ।

**ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥੫॥੪੯॥**

ਬ੍ਰਹਮ ਗਿਆਨ ਰੂਪੀ ਘਾਟੀ ਉਤੇ ਚੜ੍ਹਣ ਕਰ ਕੇ ਸਰੀਰ ਰੂਪੀ ਬੈਲ ਇਕ ਵਿਸ਼ਿਆਂ ਦੇ ਭੋਗਣ ਵਲੋਂ ਥਕ ਗਿਆ ਤੇ ਘਟ ਰੂਪੀ ਗੂਣ ਵਿਚੋਂ ਮੰਦ ਤ੍ਰਿਸ਼ਨਾ ਰੂਪੀ ਵਸਤੂ ਨੂੰ ਛੰਡ ਕੇ ਪਰਮਾਤਮਾ ਦੀ ਤਰਫ ਚਲਿਆ। ਇਹ ਅਰਥ ਜੀਵਨ ਮੁਕਤ ਅਵਸਥਾ ਵਾਲਾ ਹੈ।

ਵਾ:-ਬ੍ਰਹਮ ਗਿਆਨ ਰੂਪੀ ਘਾਟੀ ਤੇ ਚੜ੍ਹਣ ਕਰਕੇ ਇਕ ਅਸਥੂਲ ਸਰੀਰ ਰੂਪੀ ਬੈਲ ਥਕ ਗਿਆ ਭਾਵ ਮਿਰਤੂ ਹੋ ਗਿਆ ਅਤੇ ਸੂਖਮ ਸਰੀਰ ਦੇ ਕਾਰਨ ਸਰੀਰ ਰੂਪੀ ਗੂਣ ਨੂੰ ਵੀ ਛੰਡ ਕੇ ਚਲਿਆ ਭਾਵ ਵਿਦੇਹ ਮੁਕਤੀ ਕਾਲ ਵਿਚ ਤਿੰਨੇ ਸਰੀਰਾਂ ਦਾ ਅਭਾਵ ਹੋ ਗਿਆ ॥੩॥੫॥੪੯॥

**ਦੂਜਾ ਅਰਥ**—ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥

ਹਰ ਇਕ ਨੇ ਦੋ ਪਾਪਾਂ ਪੁੰਨਾਂ ਰੂਪੀ ਬੈਲ ਬਿਸਾਹੇ—ਖਰੀਦੇ ਹੋਏ ਹਨ।

ਯਥਾ :-ਕਿਆ ਮੁਹੁ ਲੈ ਕੀਚੈ ਅਰਦਾਸਿ ॥ ਪਾਪੁ ਪੁੰਨੁ ਦੁਇ ਸਾਖੀ ਪਾਸਿ ॥੨॥ [ਪੰਨਾ ੩੫੧

ਅਤੇ ਹਰ ਇਕ ਦੇ ਪਾਸ ਪਰਗਾਸਿਓ—ਪ੍ਰਗਟ ਸੁਆਸਾਂ ਰੂਪੀ ਪੂੰਜੀ ਹੈ।

ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥

ਘਟ ਰੂਪ ਜਗ੍ਹਾ ਤੇ ਰਖ ਕੇ ਤ੍ਰਿਸ਼ਨਾ ਰੂਪੀ ਗੂਣ ਵਿਚ ਕਿਸੀ ਨੇ ਸ਼ੁਭ ਇੱਛਾ ਰੂਪੀ ਵਸਤੂ ਤੇ ਕਿਸੀ ਨੇ ਅਸ਼ੁਭ ਇੱਛਾ ਰੂਪੀ ਵਸਤੂ ਭਰੀ ਹੈ, ਇਸੀ ਵਿਧੀ ਸੇ ਟਾਂਡੇ ਨੂੰ ਖਰੀਦਿਆ ਹੈ।

ਐਸਾ ਨਾਇਕੁ ਰਾਮੁ ਹਮਾਰਾ ॥ ਸਗਲ ਸੰਸਾਰ ਕੀਓ ਬਨਜਾਰਾ ॥

ਉਹ ਰਾਮ ਹੀ ਸਾਡਾ ਐਸਾ ਨਾਇਕ ਹੈ ਜਿਸ ਨੇ ਸਾਰੇ ਸੰਸਾਰ ਨੂੰ ਵਣਜਾਰਾ ਕੀਤਾ ਹੋਇਆ ਹੈ।

ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥

ਕਾਮ ਤੇ ਕ੍ਰੋਧ ਇਹ ਦੋ ਮਸੂਲੀਏ ਹਨ। ਮਨ ਦੇ ਸੰਕਲਪ ਵਿਕਲਪ ਇਹ ਧਾੜਵੀ ਹਨ।

ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥

ਤਤੁ ਕਹੀਏ ਸੋ ਜੋ ਪੰਜ ਗੁਣ ਹਨ ਸਤ ਸੰਤੋਖ ਧੀਰਜ ਧਰਮ ਵਿਚਾਰ ਇਨ੍ਹਾਂ ਨਾਲ ਮਿਲ ਜਾਵੇ ਤਾਂ ਸਭ ਦੰਡ ਨਿਬੜ ਜਾਂਦੇ ਹਨ। ਇਸ ਵਿਧੀ ਨਾਲ ਸ਼ੁਭ ਗੁਣਾਂ ਰੂਪੀ ਟਾਂਡਾ ਪਾਰ ਉਤਰ ਜਾਂਦਾ ਹੈ ਭਾਵ ਸ਼ੁਭ ਗੁਣ ਧਾਰੇ ਹੋਏ ਸਫਲ ਹੋ ਜਾਂਦੇ ਹਨ ॥ ੨ ॥

ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿਆਈ ॥

ਕਬੀਰ ਜੀ ਕਹਿੰਦੇ ਹਨ—ਹੇ ਸੰਤ ਜਨੋ! ਸੁਣਨਾ ਕਰੋ ਹੁਣ ਐਸੀ ਵਾਰਤਾ ਬਣ ਆਈ ਹੈ ਕਿ—

ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥

ਪ੍ਰੇਮ ਰੂਪੀ ਘਾਟੀ ਉਤੇ ਚੜ੍ਹਣ ਕਰਕੇ ਪਾਪਾਂ ਰੂਪੀ ਇਕ ਬੈਲ ਥਕ ਗਿਆ ਅਤੇ ਤ੍ਰਿਸ਼ਨਾ ਰੂਪੀ ਗੂਣ ਨੂੰ ਅਸ਼ੁਭ ਇੱਛਾ ਰੂਪੀ ਵਸਤੂ ਦੇ ਸਹਿਤ ਛੰਡ ਕੇ ਚਲਿਆ ਕਿਉਂਕਿ ਪ੍ਰੇਮ ਕਰ ਕੇ ਹੀ ਸਾਰੇ ਕਾਰਜ ਰਾਸ ਆਉਂਦੇ ਹਨ ਅਤੇ ਪ੍ਰੇਮ ਕਰ ਕੇ ਹੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਯਥਾ—ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ ॥੯॥ [ਦਸਮ ਗ੍ਰੰਥ ਪੰਨਾ ੧੩

**ਤੀਜਾ ਅਰਥ :**—ਪ੍ਰਸ਼ਨ—ਜਨਮ ਮਰਨ ਦੇ ਦੇਣ ਵਾਲੇ ਜੋ ਪਾਪ ਪੁੰਨ ਹਨ ਇਹ ਪਾਪਾਂ ਪੁੰਨਾਂ ਰੂਪੀ ਦੋਨੋਂ ਬੈਲ ਕਿਸ ਤਰ੍ਹਾਂ ਬਿਸੱਤੇ ਹੋਣ ? ਉੱਤਰ:—

ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥

ਜਿਸ ਪਾਸ ਪਵਨੁ—ਪ੍ਰਣਵ ਓਅੰਕਾਰ ਦੀ ਉਪਾਸ਼ਨਾ ਰੂਪੀ ਪੂੰਜੀ ਪਰਗਾਸਿਓ—ਪਰਗਟ ਹੈ, ਉਸ ਨੇ ਦੋ ਪਾਪਾਂ ਪੁੰਨਾਂ ਰੂਪੀ ਬੈਲਾਂ ਨੂੰ ਬਿਸਾਹੇ=ਬਿਸੱਤਾ (ਸਾਹ ਸਤ ਤੋਂ ਬਿਨਾਂ) ਕਰ ਦਿਤਾ ਹੈ।

ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥

ਘਟ ਰੂਪੀ ਗੂਣ ਦੇ ਭੀਤਰ ਜੋ ਤ੍ਰਿਸ਼ਨਾ ਰੂਪੀ ਵਸਤੂ ਭਰੀ ਹੋਈ ਸੀ। ਗੁਰਮੁਖਾਂ ਨੇ ਇਸ ਪ੍ਰਣਵ ਓਅੰਕਾਰ ਦੀ ਉਪਾਸ਼ਨਾ ਰੂਪੀ ਵਿਧੀ ਨਾਲ ਇਸ ਟਾਂਡੇ ਨੂੰ ਬਿਸਾਹਿਓ=ਬਿਸੱਤਾ (ਸਾਹ ਸਤ ਤੋਂ ਬਿਨਾਂ) ਕਰ ਦਿੱਤਾ ਹੈ। ਐਸਾ ਨਾਇਕੁ ਰਾਮੁ ਹਮਾਰਾ ॥

ਹਮਾਰਾ ਨਾਇਕੁ—ਸੁਆਮੀ ਜੋ ਰਾਮ ਹੈ ਉਸ ਦਾ ਨਾਮ ਐਸਾ ਸਮਰਥ ਹੈ।

ਜਿਸ ਨੇ ਉਸ ਦੇ ਨਾਮ ਨੂੰ ਜਪਿਆ ਹੈ :— ਸਗਲ ਸੰਸਾਰ ਕੀਓ ਬਨਜਾਰਾ ॥

ਉਸ ਨੇ ਸਾਰੇ ਸੰਸਾਰ ਬਨ ਨੂੰ ਜਾਰਾ=ਜਾਲਨਾ ਭਾਵ ਸਾੜਨਾ ਕੀਤਾ ਹੈ ਅਰਥਾਤ ਮਿਥਿਆ ਰੂਪ ਨਿਸਚੇ ਕੀਤਾ ਹੈ। ਕਾਮੁ ਕ੍ਰੋਧੁ ਦੁਇ ਭਏ ਜਗਾਤੀ

ਦੋ ਕਾਮ ਕ੍ਰੋਧ ਜੋ ਅੰਤਹਕਰਣ ਵਿਚ ਜ=ਉਤਪੰਨ ਹੋ ਰਹੇ ਸਨ ਉਹ ਗਾਤੀ=ਨਾਸ ਹੋ ਗਏ।

ਮਨ ਤਰੰਗ ਬਟ ਵਾਰਾ ॥

ਅਤੇ ਮਨ ਦਿਆਂ ਸੰਕਲਪਾਂ ਨੂੰ ਬਟ ਵਾਰਾ—ਰਸਤੇ ਵਿਚ ਹੀ ਵਰਜ ਦਿਤਾ ਹੈ।

ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥

ਪੰਜਾਂ ਤਤਾਂ ਦੀ ਰਹਿਣੀ ਨਾਲ ਮਿਲ ਕੇ ਦਾਨੁ—ਦੰਡ ਨੂੰ ਨਿਬੇੜ ਦਿਤਾ। ਇਸ ਵਜ੍ਹਾ ਨਾਲ ਸਰੀਰ ਰੂਪੀ ਟਾਂਡਾ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਿਆ ॥ ੨ ॥

ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿਆਈ ॥

ਕਬੀਰ ਜੀ ਕਹਿੰਦੇ ਹਨ—ਹੇ ਸੰਤੋ ! ਸੁਣਨਾ ਕਰੋ, ਹੁਣ ਐਸੀ ਵਾਰਤਾ ਬਣ ਆਈ ਹੈ ਕਿ—

ਘਾਟੀ ਚਢਤ ਬੈਲੁ ਇਕੁ ਥਾਕਾ

ਅਗਿਆਨੁ ਰੂਪੀ ਘਾਟੀ ਉਤੇ ਚੜ੍ਹਨ ਕਰ ਕੇ ਇਕ ਬ੍ਰਹਮ ਗਿਆਨ ਰੂਪੀ ਬੈਲ ਵੀ ਥਕ ਗਿਆ ਭਾਵ ਗਿਆਨ ਦਾ ਵੀ ਅਭਾਵ ਹੋ ਗਿਆ। ਯਥਾ—

ਬਾਹਰਿ ਬੈਲੁ ਗੋਨਿ ਘਰਿ ਆਈ ॥ [ਆਸਾ ਕਬੀਰ ਪੰਨਾ ੪੮੧

ਮੁਕਤੀ ਦੀ ਪ੍ਰਾਪਤੀ ਪਿਛੋਂ ਗਿਆਨ ਦਾ ਅਭਾਵ ਵੀ ਹੋ ਜਾਵੇ ਤਾਂ ਕੋਈ ਡਰ ਨਹੀਂ।

ਜੈਸੇ ਕਪੜੇ ਦੀ ਮੈਲ ਦਾ ਅਭਾਵ ਕਰਕੇ ਸਾਬਨ ਆਪ ਵੀ ਬਾਹਰ ਨਿਕਲ ਜਾਂਦਾ ਹੈ।

ਚਲੋ ਗੋਨਿ ਛਿਟਕਾਈ ॥੩॥੫॥੪੯॥

ਘਟ ਰੂਪੀ ਗੂਣ ਵਿਚੋਂ ਤ੍ਰਿਸ਼ਨਾ ਰੂਪੀ ਵਸਤੂ ਨੂੰ ਛੰਡਕੇ ਪਰਮਾਤਮਾ ਦੀ ਤਰਫ ਚਲਿਆ ॥੩॥੫॥੪੯।

**ਗਉੜੀ ਪੰਚ ਪਦਾ ॥ ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**੫ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥ ੧ ॥**

ਜੈਸੇ ਲੜਕੀ ਦਾ ਪੇਵਕੜੈ—ਪੇਕੇ ਘਰ ਵਿਚ ਰਹਿਣਾ ਚਾਰ ਕੁ ਦਿਨਾਂ ਦਾ ਹੁੰਦਾ ਹੈ,
ਯਥਾ—ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥ [ਪੰਨਾ ੧੬੨
ਅੰਤ ਨੂੰ ਉਸ ਨੇ ਆਪਣੇ ਸਾਹੁਰੇ ਘਰ ਜ਼ਰੂਰ ਜਾਣਾ ਹੈ। ਪਰ ਮੂਰਖ ਅਗਿਆਤ ਅੰਧਾ ਪੁਰਸ਼ ਜਾਣਦਾ ਨਹੀਂ ਐਵੇਂ ਉਸ ਨਾਲ ਪ੍ਰੇਮ ਕਰਦਾ ਹੈ ॥੧॥

ਇਸ ਤੁਕ ਦੁਆਰਾ ਕਬੀਰ ਜੀ ਉਪਦੇਸ਼ ਦਿੰਦੇ ਹਨ ਕਿ ਮਾਪਿਆਂ ਨੂੰ ਲੜਕੀ ਨਾਲ ਬਹੁਤਾ ਪ੍ਰੇਮ ਨਹੀਂ ਕਰਨਾ ਚਾਹੀਦਾ।

ਪ੍ਰਸ਼ਨ—ਕਿਸ ਲੜਕੀ ਨੇ ਸਾਹੁਰੇ ਘਰ ਜਾਣਾ ਹੈ ? ਕਬੀਰ ਜੀ ਕਥਨ ਕਰਦੇ ਹਨ—

**ਕਹੁ ਡਡੀਆ ਬਾਧੈ ਧਨ ਖੜੀ ॥ ਪਾਹੂ ਘਰਿ ਆਏ ਮੁਕਲਾਊ ਆਏ** ॥੧॥ਰਹਾਉ॥

ਜੋ ਧਨ—ਇਸਤ੍ਰੀ ਖੜੋ ਕੇ ਡਡੀਆ—ਸਾੜ੍ਹੀ ਨੂੰ ਬੰਨ੍ਹ ਰਹੀ ਹੈ। ਉਸ ਦੇ ਘਰ ਵਿਚ ਪਾਹੂ—ਪ੍ਰਾਹੁਣੇ ਆਏ ਹਨ। ਪ੍ਰਾਹੁਣੇ ਭੀ ਕੈਸੇ ਆਏ ਕਿ ਮੁਕਲਾਵਾ ਲੈਣ ਵਾਸਤੇ ਆਏ ਹਨ।

ਪ੍ਰਸ਼ਨ—ਪਤਾ ਨਹੀਂ ਲਗਾ ਕਿਸ ਦਾ ਮੁਕਲਾਵਾ ਲੈਕੇ ਜਾਣਾ ਹੈ। ਉੱਤਰ—
ਉਂਗਲ ਨਿਰਦੇਸ਼ ਸੇ ਕਥਨ ਕਰਦੇ ਹਨ ਕਿ—

**ਓਹ ਜਿ ਦਿਸੈ ਖੂਹੜੀ**

ਔਹ ਜਿਹੜੀ ਖੂਹੀ ਉਤੇ ਖਲੋਤੀ ਨਿਗਾਹ ਆ ਰਹੀ ਹੈ ਉਸ ਦਾ ਮੁਕਲਾਵਾ ਲੈ ਜਾਣਾ ਹੈ।

ਪ੍ਰਸ਼ਨ—ਖੂਹੀ ਉਤੇ ਤਾਂ ਬਹੁਤ ਸਾਰੀਆਂ ਲੜਕੀਆਂ ਖਲੋਤੀਆਂ ਹਨ ਇਨ੍ਹਾਂ ਵਿਚੋਂ **ਕਉਨ**—ਕਿਸ ਨੇ ਜਾਣਾ ਹੈ ? ਉੱਤਰ:—**ਲਾਜੁ ਵਹਾਰੀ ॥**

ਜੋ ਪਾਣੀ ਭਰਨ ਵਾਸਤੇ ਲਜ ਨੂੰ ਵਹਾ ਰਹੀ ਹੈ ਉਸ ਨੇ ਜਾਣਾ ਹੈ। ਇਤਨੇ ਨੂੰ ਉਸ ਵਲ ਸੱਦਾ ਆ ਗਿਆ ਕਿ ਛੇਤੀ ਘਰ ਚਲ। ਜਿਸ ਵੇਲੇ ਉਸ ਨੇ ਜਲਦੀ ਕੀਤੀ ਤਾਂ—

**ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥**

ਲਜ ਨਾਲੋਂ ਘੜੀ ਟੁਟ ਕੇ ਖੂਹ ਵਿਚ ਪੈ ਗਈ ਤੇ ਉਹ ਪਾਣੀ ਭਰਨ ਵਾਲੀ ਖਾਲੀ ਹੱਥੀਂ ਉਠ ਕੇ ਘਰ ਨੂੰ ਚਲ ਪਈ ॥੨॥

ਏਹ ਹੈ ਦ੍ਰਿਸ਼ਟਾਂਤ, ਹੁਣ ਦਾ ਦ੍ਰਿਸ਼ਟਾਂਤ ਸੁਣੋ। ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥

ਮਾਤ ਲੋਕ ਰੂਪੀ ਪੇਕੇ ਘਰ ਵਿਚ ਜੀਵ ਰੂਪੀ ਇਸਤ੍ਰੀ ਦਾ ਰਹਿਣਾ ਚਾਰ ਕੁ ਦਿਨ ਭਾਵ ਕੋਈ ਦਿਨ ਦਾ ਹੈ। ਅੰਤ ਨੂੰ ਪਰਲੋਕ ਰੂਪੀ ਸਾਹੁਰੇ ਘਰ ਵਿਚ ਚਲਿਆ ਜਾਣਾ ਹੈ।

ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥ ੧ ॥

ਮਨ ਬਾਣੀ ਸਰੀਰ ਕਰਕੇ ਅੰਧਾ ਮੂਰਖ ਅਗਿਆਤ ਜਾਣਦਾ ਨਹੀਂ, ਵਾ:-ਪ੍ਰਮਾਰਥ ਤੋਂ ਰਹਿਤ ਹੋਣ ਕਰ ਕੇ ਅੰਧਾ ਹੈ, ਸ਼ਾਸਤ੍ਰ ਗਿਆਨ ਤੋਂ ਰਹਿਤ ਹੋਣ ਕਰਕੇ ਮੂਰਖ ਹੈ, ਵਿਹਾਰਕ ਗਿਆਨ ਤੋਂ ਰਹਿਤ ਹੋਣ ਕਰਕੇ ਇਆਣਾ ਹੈ। ਇਸ ਕਰਕੇ ਇਹ ਕਝ ਜਾਣਦਾ ਨਹੀਂ ਹੈ।

ਕਹੁ ਡਡੀਆ ਬਾਧੇ ਧਨ ਖੜੀ -- ਇਸ ਜੀਵ ਰੂਪੀ ਇਸਤ੍ਰੀ ਕਹੁ=ਨੂੰ ਡਡੀਆ=ਦੰਡ ਦੇਣ ਵਾਲੇ ਜ਼ਮਦੂਤ ਬੰਨ੍ਹ ਕੇ ਖੜੀ=ਖੜਨੱਗੇ। ਵਾ :-ਜੀਵ ਰੂਪੀ ਇਸਤ੍ਰੀ ਕਹੁ=ਨੂੰ ਬੰਨ੍ਹ ਕੇ ਪ੍ਰਲੋਕ ਦੀ ਡਡੀਆ=ਪਗਡੰਡੀ ਵਿਚ ਖੜਨਗੇ।

ਪ੍ਰਸ਼ਨ-ਕਿਸ ਜੀਵ ਰੂਪੀ ਇਸਤ੍ਰੀ ਨੂੰ ਲਿਜਾਣਗੇ ? ਉੱਤਰ-

ਜੋ ਜੀਵ ਰੂਪੀ ਧਨ=ਇਸਤ੍ਰੀ ਪਾਪਾਂ ਪੁੰਨਾਂ ਰੂਪੀ ਡਡੀਆ=ਸਾੜ੍ਹੀ ਨੂੰ ਬੰਨ੍ਹ ਰਹੀ ਹੈ ਉਸ ਨੂੰ ਖੜੀ-ਲਿਜਾਣਗੇ। ਪਾਹੂ ਘਰਿ ਆਏ ਮੁਕਲਾਊ ਆਏ ॥

ਇਸ ਦੇ ਸਰੀਰ ਰੂਪੀ ਘਰ ਵਿਚ ਜਮਦੂਤਾਂ ਰੂਪੀ ਪ੍ਰਾਹੁਣੇ ਆਏ, ਪ੍ਰਾਹੁਣੇ ਭੀ ਕੈਸੇ ਆਏ ਕਿ ਮੁਕਲਾਵਾ ਲੈਣ ਵਾਸਤੇ ਆਏ।

ਪ੍ਰਸ਼ਨ-ਕਿਹੜੀ ਇਸਤ੍ਰੀ ਨੇ ਜਾਣਾ ਹੈ ? ਉੱਤਰ-ਓਹ ਜਿ ਦਿਸੈ ਖੂਹੜੀ

ਔਹ ਜਿਹੜੀ ਸੰਸਾਰ ਰੂਪੀ ਖੂਹੀ ਉਤੇ ਖਲੋਤੀ ਨਿਗਾਹ ਆ ਰਹੀ ਹੈ।

ਨੋਟ-ਸੰਸਾਰ ਹੈ ਤਾਂ ਅਪ੍ਰੋਖ ਲੇਕਿਨ ਇਸ ਨੂੰ ਪ੍ਰੋਖ ਸ਼ਬਦ 'ਔਹ' ਕਰਕੇ ਤਾਂ ਦਿਤਾ ਹੈ ਜੋ ਕਿ ਗਿਆਨਵਾਨਾਂ ਨੂੰ ਸੰਸਾਰ ਪ੍ਰੋਖ ਹੈ, ਤੇ ਪਰਮਾਤਮਾ ਅਪ੍ਰੋਖ ਹੈ।

ਪ੍ਰਸ਼ਨ-ਸੰਸਾਰ ਰੂਪੀ ਖੂਹੀ ਉਤੇ ਤਾਂ ਬਹੁਤ ਸਾਰੀਆਂ ਖਲੋਤੀਆਂ ਹਨ, ਇਨ੍ਹਾਂ ਵਿਚੋਂ ਕਉਨੁ= ਕਿਸ ਨੇ ਜਾਣਾ ਹੈ ? ਉੱਤਰ-ਲਾਜੁ ਵਹਾਰੀ ॥

ਜੋ ਸ੍ਵਾਸਾਂ ਰੂਪੀ ਲਜ ਵਿਸ਼ਿਆਂ ਰੂਪੀ ਜਲ ਦੇ ਭਰਨ ਵਾਸਤੇ ਵਹਾ ਰਹੀ ਹੈ ਉਸ ਨੇ ਜਾਣਾ ਹੈ।

ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥

ਜਿਸ ਵੇਲੇ ਦੇਹ ਰੂਪੀ ਘੜੀ ਨਾਲੋਂ ਸ੍ਵਾਸਾਂ ਰੂਪੀ ਲਜ ਟੁਟ ਗਈ ਤਾਂ ਪਦਾਰਥਾਂ ਰੂਪੀ ਜਲ ਵਾ :-ਕਰਮਾਂ ਧਰਮਾਂ ਰੂਪੀ ਜਲ ਦੇ ਭਰਨ ਵਾਲੀ ਜੀਵ ਰੂਪੀ ਇਸਤ੍ਰੀ ਇਸ ਸੰਸਾਰ ਧਰਤੀ ਤੋਂ ਉਠ ਕੇ ਜਮ ਮਾਰਗ ਵਿਚ ਚਲ ਪਈ।

ਇਨ੍ਹਾਂ ਦੋ ਤੁਕਾਂ ਦਾ ਅਰਥ ਇਸ ਤਰ੍ਹਾਂ ਭੀ ਕਰਦੇ ਹਨ ਕਿ-

ਓਹ ਜਿ ਦਿਸੈ ਖੂਹੜੀ ਔਹ ਜਿਹੜੀ ਸਤਸੰਗ ਰੂਪੀ ਖੂਹੀ ਨਜ਼ਰ ਆ ਰਹੀ ਹੈ ਉਸ ਉਤੇ ਜਿਹੜੀ ਖੜੀ ਹੈ ਉਹ ਤਰਦੀ ਹੈ।

ਪ੍ਰਸ਼ਨ-ਉਥੇ ਤਾਂ ਬਹੁਤ ਖੜੀਆਂ ਹਨ, ਉਹਨਾ ਵਿਚੋਂ ਕਉਨ=ਕਿਸ ਨੇ ਤਰਨਾ ਹੈ।
ਉੱਤਰ-ਲਾਜੁ ਵਹਾਰੀ।

ਜਿਸ ਨੇ ਸੁਆਸਾਂ ਰੂਪੀ ਲਜ ਨਾਮ ਜਲ ਭਰਨ ਵਾਸਤੇ ਵਹਾਈ ਹੈ ਉਸ ਨੇ ਤਰਨਾ ਹੈ।

ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥

ਜਿਸ ਵੇਲੇ ਦੇਹ ਰੂਪੀ ਘੜੀ ਨਾਲੋਂ ਅਵਿੱਦਿਆ, ਮੋਹ, ਵਾ-ਵਿਸ਼ੇ ਵਾਸ਼ਨਾ ਰੂਪੀ ਲਜ ਟੁਟ ਗਈ ਤਾਂ ਨਾਮ ਰੂਪੀ ਜਲ ਦੇ ਭਰਨ ਵਾਲੀ ਜੀਵ ਰੂਪੀ ਇਸਤ੍ਰੀ ਪਰਮਾਤਮਾ ਵਿਚ ਅਭੇਦ ਹੋ ਚਲੀ ॥੨॥

## (ਪੰਨਾ ੩੩੪)

**ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥**
**ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥੩॥**

ਸਾਹਿਬੁ—ਪਰਮੇਸ਼ਰ ਦਿਆਲੂ ਹੋਵੇ ਤੇ ਗੁਰੂ ਸਾਹਿਬ ਜੀ ਵੀ ਕਿਰਪਾ ਕਰਨ ਤਾਂ ਇਹ ਮੁਕਤੀ ਦੀ ਪ੍ਰਾਪਤੀ ਰੂਪ ਆਪਣੇ ਕਾਰਜ ਨੂੰ ਸਵਾਰਦੀ ਹੈ। ਜਾਂ ਗੁਰਾਂ ਦੇ ਦਿਤੇ ਹੋਏ ਉਪਦੇਸ਼ ਨੂੰ ਵਿਚਾਰੇ ਤਾਂ ਇਹ ਜੀਵ ਰੂਪੀ ਇਸਤ੍ਰੀ ਸੁਹਾਗਣ ਜਾਣੀ ਜਾਂਦੀ ਹੈ ॥੩॥

**ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ ॥**
**ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥ ੪ ॥**

ਕਿਰਤ=ਕਰਮਾਂ ਦੀ ਬਧੀ ਹੋਈ ਸਾਰੀ ਸ੍ਰਿਸ਼ਟੀ ਭੌਂਦੀ ਫਿਰਦੀ ਹੈ, ਇਸ ਗੱਲ ਨੂੰ ਵਿਚਾਰ ਕੇ ਦੇਖੋ। ਇਸ ਜੀਵ ਰੂਪੀ ਇਸਤ੍ਰੀ ਨੂੰ ਕੀ ਆਖਣਾ ਕਰੀਏ, ਜੇ ਕੁਝ ਆਖੀਏ ਵੀ ਸਹੀ ਤਾਂ ਇਹ ਵਿਚਾਰੀ ਆਪਣੇ ਆਪ ਕਰ ਕੀ ਸਕਦੀ ਹੈ ॥ ੪ ॥

ਯਥਾ—ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਅਪਨੈ ॥ [ਪੰਨਾ ੩੦੬

ਇਹ ਨਿਗਾਹ ਉਪਾਸ਼ਨਾ ਕਾਂਡ ਵਾਲਿਆਂ ਦੀ ਹੈ ਕਿਉਂਕਿ ਉਪਾਸ਼ਨਾ ਕਾਂਡ ਵਾਲੇ ਪੁਰਸ਼ ਇਸ ਤਰ੍ਹਾਂ ਮੰਨਦੇ ਹਨ ਕਿ ਜੋ ਕੁਝ ਹੁੰਦਾ ਉਹ ਪਰਮੇਸ਼ਰ ਦੇ ਹੁਕਮ ਅੰਦਰ ਹੀ ਹੁੰਦਾ ਹੈ।

**ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ ॥**

ਜਿਸ ਵੇਲੇ ਇਹ ਜੀਵ ਰੂਪੀ ਇਸਤ੍ਰੀ ਨਿਰਾਸ ਹੋ ਕੇ ਉਠ ਚਲਦੀ ਹੈ ਤਾਂ ਜਮਾਂ ਦੇ ਡਰ ਕਰਕੇ ਚਿੱਤ ਵਿਚ ਧੀਰਜ ਨਹੀਂ ਬੰਨ੍ਹਦੀ।

**ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥੫॥੬॥੫੦॥**

ਕਬੀਰ ਜੀ ਕਥਨ ਕਰਦੇ ਹਨ-ਸੰਸਾਰ ਵਲੋਂ ਭਜ ਕੇ ਹਰੀ ਸਰੂਪ ਸਤਿਗੁਰਾਂ ਦੀ ਚਰਨ ਸ਼ਰਨ ਵਿਚ ਲਗ ਰਹਿਣਾ ਕਰੋ ॥੫॥੬॥੫੦॥

## ਗਉੜੀ ॥

੨

ਉਥਾਨਕਾ—ਇਕ ਮਾਈ ਦਾ ਪਤੀ ਮਿਰਤੂ ਹੋ ਗਿਆ ਹੋਇਆ ਸੀ ਤੇ ਧਨ ਉਸ ਦੇ ਪਾਸ ਬਹੁਤ ਸੀ, ਜਦ ਉਸ ਨੇ ਵਰ੍ਹੀਣਾ ਕਰਨਾ ਚਾਹਿਆ ਤਾਂ ਕੁੰਭ ਦਾ ਮੌਕਾ ਆ ਗਿਆ ਤਦ ਉਸ ਨੇ ਵਿਚਾਰਿਆ ਕਿ ਕੁੰਭ ਦੇ ਮੌਕੇ ਹਰ ਭੇਖਾਂ ਦੇ ਸਾਧੂ ਗੰਗਾ ਪਰ ਇਕਤ੍ਰ ਹੁੰਦੇ ਹਨ ਸੋ ਓਥੇ ਜਾ ਕੇ ਪਤੀ ਦੇ ਨਮਿਤ ਸੰਤਾਂ ਨੂੰ ਭੰਡਾਰਾ ਛਕਾਇ ਆਵਾਂ। ਇਸ ਵਿਚਾਰ ਨੂੰ ਮੁਖ ਰਖ ਕੇ ਉਹ ਮਾਈ

ਹਰਿਦੁਆਰ ਪਹੁੰਚ ਗਈ ਤੇ ਵਖੋ ਵਖਰੇ ਭੇਖਾਂ ਦੇ ਅਸਥਾਨਾਂ ਤੇ ਪਹੁੰਚ ਕੇ ਆਪਣੀ ਰਾਇ ਪਰਗਟ ਕੀਤੀ ਕਿ ਮੈਂ ਸਭ ਸੰਤਾਂ ਨੂੰ ਭੰਡਾਰਾ ਛਕਾਇਆ ਚਾਹੁੰਦੀ ਹਾਂ। ਭੰਡਾਰੇ ਦਾ ਨਾਮ ਸੁਣਕੇ ਸੰਨਿਆਸੀਆਂ ਨੇ ਕਿਹਾ ਕਿ ਤੂੰ ਸੰਨਿਆਸੀਆਂ ਨੂੰ ਹੀ ਖੁਆ ਹੋਰ ਸਾਰੇ ਪੰਥਾਈ ਹਨ। ਜਦ ਉਦਾਸੀਆਂ ਪਾਸ ਆਈ ਤਾਂ ਉਨ੍ਹਾਂ ਨੇ ਕਿਹਾ ਉਦਾਸੀ ਭੇਖ ਹੀ ਸਭ ਤੋਂ ਸ਼੍ਰੇਸ਼ਟ ਹੈ ਉਦਾਸੀਆਂ ਨੂੰ ਖੁਆ । ਪੁਨਾ ਜੋਗੀਆਂ ਪਾਸ ਆਈ ਤਾਂ ਉਨ੍ਹਾਂ ਨੇ ਆਪਣੇ ਭੇਖ ਦੀ ਸਿਫਤ ਕਰਨੀ ਸ਼ੁਰੂ ਕਰ ਦਿਤੀ। ਜਦ ਸਰੇਵੜਿਆਂ ਪਾਸ ਗਈ ਤਾਂ ਉਨ੍ਹਾਂ ਨੇ ਕਿਹਾ ਸਾਨੂੰ ਛਕਾਵੇਂਗੀ ਤਾਂ ਤੇਰੇ ਪਤੀ ਨੂੰ ਮਿਲੇਗਾ ਨਹੀਂ ਤ ਨਹੀਂ । ਜਦ ਸਾਰਿਆਂ ਪਾਸੋਂ ਉਸ ਨੇ ਐਸੇ ਸੁਣਿਆਂ ਤਾਂ ਉਸ ਮਾਈ ਨੇ ਵਿਚਾਰਿਆ ਕਿ ਜੇਕਰ ਇਹ ਸਾਰੇ ਸੰਤ ਆਪੋ ਆਪਣੇ ਭੇਖ ਦੀ ਮਾਨਤਾ ਕਥਨ ਕਰਦੇ ਹਨ ਤਾਂ ਮੈਂ ਭੀ ਆਪਣੇ ਭੇਖ ਨੂੰ ਕਿਉਂ ਨਾ ਛਕਾਵਾਂ। ਉਸ ਵੇਲੇ ਮਾਈ ਨੇ ਸਭ ਵਿਧਵਾ ਔਰਤਾਂ ਨੂੰ ਨਿਮੰਤ੍ਰਣ ਦੇ ਕੇ ਭੰਡਾਰਾ ਛਕਾ ਦਿਤਾ।

ਯਥਾ :–ਦੋਹਰਾ ॥ ਆਪੋ ਆਪਣੇ ਮਤ ਕੀ ਸਭੀ ਮਨਾਵੇ ਟੇਕ ॥
ਸਭ ਵਿਧਵਾ ਨੂੰ ਨਿਉਤਾ ਦੀਆ, ਮਨ ਮੇ ਧਾਰ ਵਿਵੇਕ ॥

ਜਿਸ ਵੇਲੇ ਉਸ ਮਾਈ ਨੇ ਉਨ੍ਹਾਂ ਸਾਧੂਆਂ ਦਾ ਸਾਰਾ ਹਾਲ ਕਬੀਰ ਜੀ ਨੂੰ ਆ ਕੇ ਦਸਿਆ ਤਾਂ ਕਬੀਰ ਜੀ ਨੇ ਕਿਹਾ--

**ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥**

ਗੋਰਖ ਮਤ ਦੇ ਜੋਗੀ ਕਹਿੰਦੇ ਹਨ ਕਿ ਜੋਗ ਭੇਖ ਹੀ ਸਭ ਤੋਂ ਭਲ–ਉਤਮ ਤੇ ਮੀਠਾ=ਪਿਆਰਾ ਹੈ। ਹੇ ਭਾਈ ! ਇਸ ਵਰਗਾ ਹੋਰ ਕੋਈ ਦੂਜਾ ਭੇਖ ਉਤਮ ਨਹੀਂ।

**ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥**

ਰੁੰਡਿਤ=ਸਰੇਵੜੇ, ਮੁੰਡਿਤ=ਪਰਮਹੰਸ, ਏਕੈ ਸਬਦੀ=ਇਕ ਅਲਖ ਦੇ ਜਗਾਉਣ ਵਾਲੇ ਇਹ ਸਾਰੇ ਇਸ ਤਰ੍ਹਾਂ ਕਹਿੰਦੇ ਹਨ ਕਿ ਅਸਾਂ ਨੇ ਹੀ ਸਿਧਿ=ਮੁਕਤੀ ਪਾਈ ਹੈ।
ਹੋਰ ਕਿਸੀ ਨੂੰ ਮੁਕਤੀ ਨਹੀਂ ਮਿਲੀ ॥੧॥

ਯਥਾ :–ਸਭ ਸਾਲਾਹੇ ਆਪ ਕਉ ਵਡਹੁ ਵਡੇਰੀ ਹੋਇ ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥ [ਪੰਨਾ ੫੮

ਨੋਟ :–ਸਰੇਵੜੇ ਉਹ ਹਨ ਜੋ ਜਗਿਆਸੂ ਨੂੰ ਆਪਣਾ ਸ਼ਿਸ਼ ਕਰਨ ਵੇਲੇ ਸਿਰ ਵਿਚ ਸੁਆਹ ਪਾ ਕੇ ਵਾਲ ਪੁਟਦੇ ਤੇ ਕਹਿੰਦੇ ਹਨ–ਪ੍ਰੇਮ ਚਟਾਕਾ ਅਗੋਂ ਸ਼ਿਸ਼ ਕਹਿੰਦਾ ਹੈ–ਅਬ ਸੁਖ ਜਾਤਾ।

**ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥**

**ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ਰਹਾਉ॥**

ਅੰਧੇ ਅਗਿਆਨੀਆਂ ਦਾ ਪੁੰਜ ਹਰੀ ਤੋਂ ਬਿਨਾਂ ਭਰਮ ਵਿਚ ਭੁਲਿਆਂ ਫਿਰਦਾ ਹੈ,

ਜਾ ਪਹਿ=ਜਿਨ੍ਹਾਂ ਦੇ ਪਾਸ ਆਪਣੇ ਆਪ ਨੂੰ ਧੰਧਿਆਂ ਤੋਂ ਵਾ:-ਜਮਾਂ ਤੋਂ ਛੁਡਾਣ ਵਾਸਤੇ ਜਾਈਏ, ਅਗੋਂ ਉਹ ਭੇਖੀ ਸੰਤ ਆਪ ਹੀ ਬਹੁਤੇ ਫੰਧਿਆਂ ਵਿਚ ਬਧੇ ਹੋਏ ਨਿਗਾਹ ਆਉਂਦੇ ਹਨ ॥੧॥ਰਹਾਉ॥

ਯਥਾ :-ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥
ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ॥੧॥ [ਪੰਨਾ ੧੩੩੨

**ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ ॥**
**ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ ॥੨॥**

ਪੰਡਿਤ ਕਹਿੰਦੇ ਹਨ ਅਸੀਂ ਸਭ ਤੋਂ ਵਡੇ ਹਾਂ, ਗੁਣੀ ਕਹਿੰਦੇ ਹਨ ਅਸੀਂ ਸਭ ਤੋਂ ਵੱਡੇ ਹਾਂ। ਸੂਰਬੀਰ ਕਹਿੰਦੇ ਹਨ ਅਸੀਂ ਵੱਡੇ ਹਾਂ ਤੇ ਦਾਤੇ ਕਹਿੰਦੇ ਹਨ ਅਸੀਂ ਸਭ ਤੋਂ ਵੱਡੇ ਹਾਂ।

ਯਥਾ:-ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨। [ਪੰਨਾ ੯੭੪

ਤਥਾ:-ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥ [ਪੰਨਾ ੬੨

ਜੋਗੀ ਕਹਿੰਦੇ ਹਨ ਅਸੀਂ ਵੱਡੇ ਹਾਂ, ਸਰੇਵੜੇ ਕਹਿੰਦੇ ਹਨ ਅਸੀਂ ਸਭ ਤੋਂ ਸਰੇਸ਼ਟ ਹਾਂ। ਪਰਮਹੰਸ ਕਹਿੰਦੇ ਹਨ ਅਸੀਂ ਉੱਤਮ ਹਾਂ। ਲੇਕਿਨ "ਇਹ ਬਿਧਿ ਬਿਸਰੀ ਜਬਹੀ"-ਜਿਸ ਵੇਲੇ ਇਹ ਹੰਗਤਾ ਮਮਤਾ ਵਾਲੀ ਵਿਧੀ ਵਿਸਰ ਗਈ, ਤਾਂ 'ਜਹ ਤੇ ਉਪਜੀ ਤਹੀ ਸਮਾਨੀ ਤਬਹੀ" ਜਿਸ ਬ੍ਰਹਮ ਤੋਂ ਇਹ ਜੀਵ ਰੂਪੀ ਇਸਤ੍ਰੀ ਉਤਪੰਨ ਹੋਈ ਸੀ ਉਸੀ ਬ੍ਰਹਮ ਵਿਚ ਤਿਸ ਵੇਲੇ ਸਮਾ ਗਈ ਅਰਥਾਤ ਅਭੇਦ ਹੋ ਗਈ ॥੨॥

**ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ ॥**
**ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ ॥੩॥**

ਉਹ ਪਰਮੇਸ਼ਰ ਗੁਰੂ ਰੂਪ ਹੋ ਕੇ ਜਿਸ ਨੂੰ ਇਹ ਭੇਦ ਬੁਝਾਏ=ਸਮਝਾਉਂਦਾ ਹੈ ਉਹੀ ਪੁਰਸ਼ ਬੁਝਦਾ ਹੈ, ਗੁਰਾਂ ਪਾਸੋਂ ਬੁਝੇ ਤੋਂ ਬਿਨਾਂ ਹੰਕਾਰ ਆਦਿਕਾਂ ਵਲੋਂ ਕੈਸੇ ਰਹਿ ਸਕਦਾ ਹੈ । ਵਾ: -ਜਨਮ ਮਰਨ ਵਲੋਂ ਕੈਸੇ ਰਹਿ ਸਕਦਾ ਹੈ। ਸਤਿਗੁਰੂ ਮਿਲ ਜਾਣ ਤਾਂ ਅਗਿਆਨ ਰੂਪ ਹਨੇਰਾ ਦੂਰ ਹੁੰਦਾ ਹੈ, ਇਸ ਵਿਧੀ ਸੇ ਮਾਣਕ ਰੂਪ ਪਰਮੇਸ਼ਰ ਨੂੰ ਲਭ ਲੈਂਦਾ ਹੈ ॥ ੩ ॥

**ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ ॥**

ਸਾਰੇ ਵਿਕਾਰਾਂ ਨੂੰ ਬਾਵੇ ਦਾਹਨੇ=ਖੱਬੇ ਸੱਜੇ ਭਾਵ ਇਧਰ ਉਧਰ ਤਿਆਗ ਕੇ ਹਰੀ ਪਦ ਨੂੰ ਦ੍ਰਿੜ ਕਰ ਰਹੀਏ। ਵਾ:-ਬਾਵੇ=ਖੱਬੇ ਵਿਸ਼ੇ ਵਿਕਾਰਾਂ ਨੂੰ ਤਿਆਗ ਕੇ ਦਾਹਨੇ=ਸੱਜੇ ਜੋ ਹਰੀ ਪਦ ਹੈ ਉਸ ਨੂੰ ਦ੍ਰਿੜ ਕਰਿ ਰਹੀਏ=ਨਿਸ਼ਚਿਤ ਕਰ ਕੇ ਗ੍ਰਹਿਣ ਕਰ ਰਹੀਏ।

ਵਾ:-ਬਾਵੇ = ਪਾਪ, ਦਾਹਨੇ = ਪੁੰਨ ਇਨ੍ਹਾਂ ਦੋਹਾਂ ਪਾਪਾਂ ਪੁੰਨਾਂ ਨੂੰ ਵਿਕਾਰ ਰੂਪ ਜਾਣ ਕੇ

ਤਿਆਗਣਾ ਕਰ, ਕਿਉਂਕਿ ਪਾਪ ਲੋਹੇ ਦੀ ਬੇੜੀ ਹੈ ਤੇ ਪੁੰਨ ਸੋਨੇ ਦੀ ਬੇੜੀ ਹੈ ਬੰਧਨ ਵਿਚ ਦੋਨੋਂ ਇਕ ਰੂਪ ਹਨ। ਯਥਾ:-ਪਾਪ ਬੇੜੀ ਹੈ ਲੋਹਿ ਕੀ ਪੁੰਨ ਸੂਰਨ ਕੀ ਜਾਨ।

ਦੋਨੋ ਬੰਧਨ ਰੂਪ ਹੈਂ ਨਿਸਚੇ ਲੇਹੁ ਪਛਾਨ॥

ਮੁਸਲਮਾਨ ਲੋਕ ਇਹ ਗੱਲ ਆਖਦੇ ਹਨ ਕਿ ਖੱਬੇ ਪਾਸੇ ਪਾਪ ਰਹਿੰਦੇ ਹਨ ਤੇ ਸੱਜੇ ਪਾਸੇ ਪੁੰਨ ਰਹਿੰਦੇ ਹਨ। ਪਰ ਇਹ ਦੋਨੋਂ ਨਰਕ ਸੁਰਗ ਦਾ ਬੀਜ ਹੈ।

## ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥

ਕਬੀਰ ਜੀ ਕਥਨ ਕਰਦੇ ਹਨ-ਉਸ ਬ੍ਰਹਮ ਦਾ ਅਨੰਦ ਐਸਾ ਹੈ, ਜੈਸੇ ਗੁੰਗੇ ਨੇ ਗੁੜ ਖਾਧਾ ਹੋਵੇ ਤੇ ਉਸ ਦੇ ਪਾਸੋਂ ਕੋਈ ਸੁਆਦ ਪੁਛੇ ਤਾਂ ਉਸ ਨੇ ਕੀ ਕਹਿਣਾ ਹੈ। ਐਸੇ ਹੀ ਹਰੀ ਪਦ ਨੂੰ ਦ੍ਰਿੜ ਰਖਣ ਦਾ ਜੋ ਸੁਆਦ ਹੈ ਉਹ ਕਿਸੇ ਪਾਸੋਂ ਕਿਹਾ ਨਹੀਂ ਜਾਂਦਾ॥੪॥੭॥੫੧॥

ਯਥਾ-ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ॥

ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ॥੪॥

## ਰਾਗੁ ਗਉੜੀ ਪੂਰਬੀ ਕਬੀਰ ਜੀ॥

## ੧ੴ ਸਤਿਗੁਰ ਪ੍ਰਸਾਦਿ॥

ਉਥਾਨਕਾ-ਇਕ ਪ੍ਰਾਣਾਯਾਮ ਦੇ ਕਰਨ ਵਾਲੇ ਜੋਗੀ ਸਾਹਿਬ ਕਬੀਰ ਜੀ ਦੇ ਪਰਮ ਮਿਤਰ ਸਨ ਜੋ ਆਪਸ ਵਿਚ ਵਾਰੋ ਵਾਰੀ ਇਕ ਦੂਜੇ ਪਾਸ ਆ ਜਾ ਕੇ ਮਿਲਿਆ ਕਰਦੇ ਸਨ, ਕਿਉਂਕਿ ਕਬੀਰ ਜੀ ਨੇ ਜੋਗੀ ਜੀ ਪਾਸੋਂ ਹਠਯੋਗ ਦੀ ਪ੍ਰਕਿਰਿਆ ਸਿਖੀ ਸੀ ਅਤੇ ਜੋਗੀ ਜੀ ਨੇ ਕਬੀਰ ਸਾਹਿਬ ਪਾਸੋਂ ਭਗਤੀ ਯੋਗ ਦੀ ਪ੍ਰਕਿਰਿਆ ਸਿਖੀ ਸੀ। ਹੁਣ ਕਬੀਰ ਜੀ ਦੇ ਪਾਸ ਜੋਗੀ ਜੀ ਦੇ ਆਉਣ ਦੀ ਵਾਰੀ ਸੀ। ਜਦ ਜੋਗੀ ਜੀ ਨਾ ਆਏ ਤਾਂ ਕਬੀਰ ਜੀ ਬੜੇ ਚਿੰਤਾਤੁਰ ਹੋ ਕੇ ਵਿਚਾਰਦੇ ਹਨ ਕਿ ਜੋਗੀ ਜੀ ਨੇ ਅਜ ਤਕ ਕੋਈ ਨਾਗਾ ਨਹੀਂ ਪਾਇਆ ਆਪਣੇ ਨਿਯਮ ਅਨੁਸਾਰ ਰੋਜ਼ਾਨਾ ਆਉਂਦੇ ਰਹੇ ਹਨ ਅਜ ਕੀ ਕਾਰਨ ਬਣ ਗਿਆ ਹੈ, ਕੋਈ ਅਜੇਹਾ ਕੰਮ ਪੈ ਗਿਆ ਹੈ, ਜਾਂ ਬੀਮਾਰ ਹੋ ਗਏ ਹਨ ਜਿਸ ਕਰਕੇ ਨਹੀਂ ਆਏ। ਚਲੋ ਆਪ ਚਲਕੇ ਪਤਾ ਲੈ ਆਉਂਦੇ ਹਾਂ। ਜਦ ਕਬੀਰ ਜੀ ਕਈ ਤਰ੍ਹਾਂ ਦੀਆਂ ਗਿਣਤੀਆਂ ਗਿਣਦੇ ਹੋਏ ਜੋਗੀ ਜੀ ਦੇ ਘਰ ਪਹੁੰਚੇ ਤਾਂ ਕੀ ਵੇਖਿਆ ਕਿ ਜੋਗੀ ਸਾਹਿਬ ਜੀ ਤਾਂ ਸੰਸਾਰ ਤੋਂ ਚਲਾਣਾ ਕਰ ਗਏ ਹਨ ਤੇ ਓਥੇ ਹੀ ਬੈਠ ਕੇ ਕਰੁਣਾ ਰਸ ਵਿਚ ਕਬੀਰ ਜੀ ਨੇ ਇਕ ਗਉੜੀ ਰਾਗ ਵਿਚ ਤੇ ਦੂਜਾ ਆਸਾ ਰਾਗ ਵਿਚ 'ਗਗਨ ਨਗਰ ਇਕ ਬੂੰਦ ਨ ਵਰਖੈ' ਵਾਲਾ ਸ਼ਬਦ ਉਚਾਰਨ ਕੀਤਾ।

-ਪਹਿਲਾ ਅਰਥ-

## ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ॥

ਜਹ-ਜਿਸ ਜਗ੍ਹਾ ਕੁਝ ਗਦੇਲੇ ਤਕੀਏ ਵਗੈਰਾ ਵਿਛੇ ਹੋਏ ਸਨ ਤਿਸ ਜਗ੍ਹਾ ਹੁਣ ਕੁਝ

ਵੀ ਨਹੀਂ ਹੈ, ਹੋਰ ਭਲਾ ਕੀ ਕਹਿਣਾ ਹੈ ਪੰਜਾਂ ਤਤਾਂ ਰਚਿਤ ਦੇਹ ਭੀ ਤਿਸ ਜਗ੍ਹਾ ਨਹੀਂ ਹੈ। ਕਿਉਂਕਿ ਜੋਗੀ ਜੀ ਦੇ ਮਰ ਜਾਣ ਨਾਲ ਚੇਲੇ ਬਾਲਿਆਂ ਨੇ ਉਹ ਤਕੀਏ ਵਗੈਰਾ ਸਭ ਚੁਕ ਦਿਤੇ ਹੋਏ ਸਨ ਅਤੇ ਸਰੀਰ ਵੀ ਹੋਰ ਜਗ੍ਹਾ ਪਰ ਰਖਿਆ ਹੋਇਆ ਸੀ।

ਵਾ:–ਜਿਸ ਜਗ੍ਹਾ ਕੁਝ ਬਚਨ ਬਿਲਾਸ, ਮੰਗਲਾਚਾਰ ਵਗੈਰਾ ਹੁੰਦੇ ਸਨ, ਤਿਸ ਜਗ੍ਹਾ ਹੁਣ ਕੁਝ ਭੀ ਨਹੀਂ ਹੈ। ਹੁਣ ਤਾਂ ਸਿਰਫ਼ ਰੋਣੇ ਪਿਟਣੇ ਪੈ ਰਹੇ ਹਨ। ਹੋਰ ਕੀ ਆਖਣਾ ਹੈ ਪੰਜਾਂ ਤਤਾਂ ਰਚਿਤ ਦੇਹ ਵੀ ਤਿਥੇ ਨਹੀਂ ਹੈ ਓਹ ਵੀ ਅੰਦਰ ਰਖੀ ਹੋਈ ਹੈ।

## ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥੧॥

ਇੜਾ=ਸੱਜੀ ਸੁਰ ਦੁਆਰਾ ਪ੍ਰਾਣਾਂ ਦਾ ਚਾੜ੍ਹਨਾ, ਪਿੰਗੁਲਾ=ਖੱਬੀ ਸੁਰ ਦੁਆਰਾ ਪ੍ਰਾਣਾਂ ਦਾ ਉਤਾਰਨਾ ਤੇ ਸੁਖਮਨਾ ਨਾੜੀ ਵਿਚ ਪ੍ਰਾਣਾਂ ਦਾ ਠਹਿਰਾਵਣਾ, ਇਸ ਤਰ੍ਹਾਂ ਦਾ ਜੋ ਬੰਦੇ=ਬੰਧੇਜ ਭਾਵ ਨਿਯਮ ਸੀ, ਉਹ ਅਵ=ਵਿਸ਼ੇਸ਼ ਕਰਕੇ ਇਸ ਗਨ = ਗਿਣਤੀ ਦਾ ਕੁਝ ਪਤਾ ਨਹੀਂ ਜੋ ਕਿਥੇ ਚਲੀ ਗਈ ਹੈ ॥੧॥

## ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ ॥

ਤਾਗਾ = ਨੇਤੀ ਧੋਤੀ* ਕਰਨੇ ਰੂਪ ਤਾਗਾ, ਵਾ:–ਪ੍ਰਾਣਾਯਾਮ ਰੂਪ ਤਾਗਾ ਟੁਟ ਗਿਆ ਹੈ, ਗਗਨੁ = ਦਸਮ ਦੁਆਰ ਵੀ ਨਾਸ ਹੋ ਗਿਆ ਹੈ, ਹੇ ਜੋਗੀ! ਤੇਰਾ ਮਿੱਠਾ ਬੋਲ ਵੀ ਪਤਾ ਨਹੀਂ ਜੋ ਕਿਥੇ ਸਮਾ ਗਿਆ ਹੈ। ਜੋ ਹਰ ਇਕ ਆਏ ਗਏ ਨੂੰ ਆਪ ਮਿੱਠਾ ਬਚਨ ਬੋਲਦੇ ਸੀ ਕਿ ਆਓ ਮਾਧੋ ਜੀ, ਆਓ ਪਾਰਬ੍ਰਹਮ ਜੀ, ਆਓ ਪਰਮੇਸ਼ਵਰ ਜੀ, ਆਓ ਪਰਮਹੰਸ ਜੀ।

ਯਥਾ–ਪਾਰਬ੍ਰਹਮ ਪਰਮੇਸਰ ਮਾਧੋ ਪਰਮਹੰਸ ਲੇ ਸਿਧਾਨਾ ॥ ਬਾਬਾ ਬੋਲਤੇ ਤੇ ਕਹਾ ਗਏ ॥ [ਆਸਾ ਕਬੀਰ ਪੰਨਾ ੪੮੦

## ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ ।੧।ਰਹਾਉ।

ਇਹ ਸੰਸਾ ਮੈਨੂੰ ਰਾਤ ਦਿਨ ਵਿਆਪ ਰਿਹਾ ਹੈ ਕਿ ਜਿਸ ਪ੍ਰਕਾਰ ਜੋਗੀ ਜੀ ਮੈਨੂੰ ਹਠ ਜੋਗ ਦੀ ਪ੍ਰਕਿਰਿਆ ਦਸਦੇ ਸਨ, ਹੁਣ ਉਸ ਤਰ੍ਹਾਂ ਮੋਕਉ = ਮੈਨੂੰ ਕੋਈ ਭੀ ਸਮਝਾਕੇ ਨਹੀਂ ਕਹੇਗਾ ।੧।ਰਹਾਉ।

---

*ਨੋਟ–ਤਾਗਾ ਬਣਾਕੇ ਨਾਸਕਾ ਵਿਚ ਪਾ ਕੇ ਪ੍ਰਾਣਾਂ ਦੇ ਬਲ ਨਾਲ ਉਪਰ ਚੜ੍ਹਾਣਾ ਤੇ ਮੂੰਹ ਰਾਹ ਕਢਕੇ ਦੋਵੇਂ ਸਿਰੇ ਫੜਕੇ ਨਾੜੀ ਦੀ ਸਫਾਈ ਕਰਨੀ ਇਸ ਨੂੰ ਨੇਤੀ ਕਹਿੰਦੇ ਹਨ । ਬਰੀਕ ਕਪੜਾ ਤਿੰਨ ਉਂਗਲ ਚੌੜਾ ਤੇ ਪੰਦਰਾਂ ਹੱਥ ਲੰਮਾ ਕੋਸੇ ਪਾਣੀ ਵਿਚ ਭਿਉਂਕੇ ਇਕ ਇਕ ਹੱਥ ਰੋਜ਼ ਨਿਗਲਣ ਦਾ ਅਭਿਆਸ ਕਰਨਾ ਤੇ ਪੰਦਰਾਂ ਦਿਨਾਂ ਵਿਚ ਸਾਰਾ ਨਿਗਲ ਜਾਣਾ ਪਿਛਲਾ ਸਿਰਾ ਦੰਦਾਂ ਵਿਚ ਦਬਕੇ ਰਖਣਾ ਤੇ ਹੌਲੀ ਹੌਲੀ ਮੂੰਹ ਵਿਚੋਂ ਬਾਹਰ ਕਢਣਾ ਇਸ ਤਰ੍ਹਾਂ ਅੰਦਰਲੀਆਂ ਸਭ ਨਾੜੀਆਂ ਸਾਫ ਕਰਨੀਆਂ ਇਸ ਨੂੰ ਧੋਤੀ ਆਖਦੇ ਹਨ ।

## ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥

ਜਿਥੇ ਜੋਗੀ ਜੀ ਅੰਤਰਜਾਮਤਾ ਨਾਲ ਬ੍ਰਹਮੰਡਾਂ ਦੀ ਖਬਰ ਦਸਦੇ ਸੀ, ਤਿਥੇ ਹੁਣ ਇਕ ਪਿੰਡ ਦੀ ਵੀ ਖਬਰ ਕੋਈ ਦਸਦਾ ਨਹੀਂ ਕਿਉਂਕਿ ਅੰਤਰਜਾਮਤਾ ਦੇ ਰਚਨੇ ਵਾਲਾ ਜੋਗੀ ਜੋ ਤਿਥੇ ਨਹੀਂ ਹੈ।

## ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥੨॥

ਦਸਮ ਦੁਆਰ ਵਿਚ ਪ੍ਰਾਣਾ ਦੇ ਜੋੜਨ ਵਾਲਾ ਜੋਗੀ ਹੁਣ ਤੋਂ ਸਦਾ ਲਈ ਅਤੀਤਾ=ਰਹਿਤ ਹੋ ਚੁਕਾ ਹੈ ਇਹ ਪ੍ਰਾਣਾਂ ਦਾ ਚਾੜ੍ਹਨਾ ਉਤਾਰਨਾ ਤੇ ਠਹਿਰਾਵਨਾ ਜੋਗੀ ਤੋਂ ਬਗੈਰ ਹੋਰ ਕਿਸ ਦੇ ਵਿਚ ਕਹੀਏ ਭਾਵ ਹੋਰ ਕਿਸੀ ਦੇ ਵਿਚ ਨਹੀਂ ਕਿਹਾ ਜਾਂਦਾ। ਜੈਸੇ ਇਹ ਅਖੌਤ ਚਲੀ ਆ ਰਹੀ ਹੈ ਕਿ ਮਰਦ ਦੀ ਮਾਇਆ ਮਰਦ ਨਾਲ, ਬ੍ਰਿਛ ਦੀ ਛਾਇਆ ਬ੍ਰਿਛ ਨਾਲ ਤੈਸੇ ਜੋਗੀ ਦੀ ਪ੍ਰਕਿਰਿਆ ਜੋਗੀ ਦੇ ਨਾਲ ਹੀ ਚਲੀ ਗਈ ਹੈ ॥੨॥

ਤਿਸ ਵੇਲੇ ਜੋਗੀ ਦੇ ਚੇਲਿਆਂ ਨੇ ਕਬੀਰ ਜੀ ਨੂੰ ਕਿਹਾ ਕਿ ਮਹਾਰਾਜ ਜੀ ! ਆਪ ਭੀ ਸਰਬ ਕਲਾ ਸਮਰਥ ਹੋ, ਤੁਸੀਂ ਆਪਣੀ ਤਾਕਤ ਨਾਲ ਜੋਗੀ ਜੀ ਦੇ ਸਰੀਰ ਵਿਚ ਪ੍ਰਾਨ ਕਲਾ ਜੋੜ ਦਿਓ, ਤਾਂ ਫਿਰ ਵੈਸੇ ਦੇ ਵੈਸੇ ਅਨੰਦ ਮੰਗਲਾਚਾਰ ਹੋਣਗੇ। ਇਹ ਗੱਲ ਸੁਣਕੇ ਕਬੀਰ ਜੀ ਨੇ ਕਿਹਾ ਇਹ ਪ੍ਰਾਣਕਲਾ ਪ੍ਰਾਰਬਧ ਦੇ ਅਨੁਸਾਰ ਹੈ।

## ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥

ਪ੍ਰਾਰਬਧ ਮੁਕ ਜਾਏ ਤਾਂ ਕਿਸੀ ਜਤਨ ਨਾਲ ਭੀ ਇਹ ਪ੍ਰਾਣਕਲਾ ਦੇਹ ਨਾਲ ਜੋੜੀ ਹੋਈ ਜੁੜ ਨਹੀਂ ਸਕਦੀ, ਜੇਕਰ ਪ੍ਰਾਰਬਧ ਹੈ ਤਾਂ ਪ੍ਰਾਣਕਲਾ ਦੇਹ ਨਾਲੋਂ ਤੋੜੀ ਹੋਈ ਤੁਟਦੀ ਨਹੀਂ। ਤਾਂਤੇ ਜਬ ਤਕ ਇਹ ਦੇਹ ਇਸਥਿਤ ਹੋਵੇ ਤਬ ਤਕ ਇਸਨੂੰ ਬਿਨਾਸੀ=ਨਾਸ ਰੂਪ ਹੀ ਨਿਸਚੇ ਕਰੇ। ਇਨ੍ਹਾਂ ਦੋ ਤੁਕਾਂ ਦਾ ਦੁਬਾਰਾ ਅਰਥ ਕਰਨਾ।

ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥

ਇਸ ਦੇਹ ਦੇ ਜੋੜਨ ਵਾਲਾ ਸਾਖੀ ਚੇਤਨ ਤਾਂ ਸਦਾ ਹੀ ਅਤੀਤਾ=ਅਸੰਗ ਹੈ, ਤਾਂ ਇਹ ਦੇਹ ਫਿਰ ਕਿਸ ਦੇ ਵਿਚ ਕਹੀਏ ?

ਉੱਤਰ-ਉਸ ਸਾਖੀ ਚੇਤਨ ਵਿਚ ਕਲਪਤ ਕਹੀਏ।

ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥

ਇਹ ਦੇਹ ਚੇਤਨ ਨਾਲ ਜੋੜੀ ਹੋਈ ਜੁੜਦੀ ਨਹੀਂ ਕਿਉਂਕਿ ਅਸੱਤ ਜੜ ਦੁਖ ਰੂਪ ਹੈ ਅਤੇ ਚੇਤਨ ਨਾਲੋਂ ਤੋੜੀ ਹੋਈ ਟੁਟਦੀ ਨਹੀਂ ਕਿਉਂਕਿ ਉਸ ਦੇ ਆਸਰੇ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ। ਜੀਵ ਨੂੰ ਚਾਹੀਦਾ ਹੈ ਕਿ ਜਦ ਤੀਕ ਚਾਰਾ ਚਲੇ ਤਦ ਤੀਕ ਇਸ ਦੇਹ ਦੀ ਬਿਨ+ਆਸੀ=ਆਸਾ ਤੋਂ ਬਿਨਾਂ ਹੋਵੇ।

**ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ ॥੩॥**

ਕੌਣ ਕੋਈ ਕਿਸੇ ਦਾ ਸੁਆਮੀ ਹੈ, ਕੌਣ ਕੋਈ ਕਿਸੇ ਦਾ ਸੇਵਕ ਹੈ, ਕੌਣ ਕੋਈ ਕਿਸੇ ਦੇ ਪਾਸ ਆਵੇਗਾ ਅਤੇ ਕੌਣ ਕੋਈ ਕਿਸੇ ਦੇ ਪਾਸ ਜਾਵੇਗਾ ਭਾਵ–ਹੁਣ ਸਾਡਾ ਆਉਣਾ ਜਾਣਾ ਰਹਿ ਚੁਕਾ ਹੈ। ਕਿਉਂਕਿ ਮਿਤਰਾਂ ਦੀ ਬਹਾਰ ਮਿਤਰਾਂ ਨਾਲ ਹੁੰਦੀ ਹੈ। ਹੁਣ ਸਾਡੇ ਮਿਤਰ ਜੋਗੀ ਜੀ ਤਾਂ ਚਲੇ ਗਏ ਹਨ ॥ ੩ ॥

ਜੋਗੀ ਦੇ ਚੇਲਿਆਂ ਨੇ ਪੁਛਿਆ–ਹੁਣ ਜੋਗੀ ਜੀ ਦੀ ਲਿਵ ਕਿਥੇ ਲਗ ਰਹੀ ਹੈ ? ਉੱਤਰ–

**ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ ॥**

ਕਬੀਰ ਜੀ ਕਥਨ ਕਰਦੇ ਹਨ–ਜੋਗੀ ਸਾਹਿਬ ਜੀ ਦੀ ਲਿਵ ਉਸ ਥਾਂ ਤੇ ਲਗ ਰਹੀ ਹੈ, ਜਿਥੇ ਦਿਨ ਰਾਤ ਬਸ ਹੋ ਚੁਕੇ ਹਨ ਭਾਵ ਦਿਨ ਰਾਤ ਦੀ ਉਥੇ ਖੇਡ ਨਹੀਂ।

ਯਥਾ:–ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥ [ਪੰਨਾ ੪੯੪]

**ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥**

ਉਆ ਕਾ–ਉਸ ਜੋਗੀ ਦਾ ਜੋ ਮਰਮੁ=ਭੇਦ ਹੈ ਉਸ ਨੂੰ ਉਹ ਜੋਗੀ ਜੀ ਆਪ ਹੀ ਪਰੁ=ਭਲੀ ਪਰਕਾਰ ਜਾਣਦੇ ਹਨ। ਉਹ ਤਾਂ ਸਦਾ ਵਾਸਤੇ ਅਬਿਨਾਸੀ=ਨਾਸ ਤੋਂ ਰਹਿਤ ਹੋ ਗਏ ਹਨ ॥੪॥੧॥੫੨॥

**ਦੂਜਾ ਅਰਥ**–ਇਸ ਅਰਥ ਦੁਆਰਾ ਅਗਿਆਨ ਤੇ ਗਿਆਨ ਦੀਆਂ ਦੋਵੇਂ ਬਿਵਸਥਾ ਦਸਦੇ ਹਨ।

ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥

ਜਿਸ ਅਗਿਆਨ ਕਾਲ ਵਿਖੇ ਬ੍ਰਹਮ ਦੇ ਵਿਚ ਕੁਝ ਜਗਤ ਭਾਸਦਾ ਸੀ, ਬ੍ਰਹਮ ਗਿਆਨ ਕਾਲ ਵਿਖੇ ਤਿਸ ਬ੍ਰਹਮ ਵਿਚ ਕੁਝ ਵੀ ਨਹੀਂ ਭਾਸਦਾ। ਪੰਜਾਂ ਤਤਾਂ ਦੀ ਕਲਪਨਾ ਭੀ ਤਿਸ ਬ੍ਰਹਮ ਵਿਚ ਪਰਤੀਤ ਨਹੀਂ ਹੁੰਦੀ।

ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥੧॥

ਅਗਿਆਨ ਕਾਲ ਵਿਖੇ ਇੜਾ=ਗੰਗਾ, ਪਿੰਗਲਾ=ਜਮਨਾ, ਸੁਖਮਨਾ=ਸਰੁਸਤੀ ਇਤਿਆਦੀ ਤੀਰਥਾਂ ਪਰ ਇਸ਼ਨਾਨ ਕਰਨ ਦਾ ਬੰਧਨ ਪਿਆ ਹੋਇਆ ਸੀ। ਹੁਣ ਬ੍ਰਹਮ ਗਿਆਨ ਹੋਣ ਕਾਲ ਵਿਚ ਇਨ੍ਹਾਂ ਤੀਰਥਾਂ ਪਰ ਇਸ਼ਨਾਨ ਕਰਨੇ ਦੀ ਗਿਣਤੀ ਅਵ=ਵਿਸ਼ੇਸ਼ ਕਰਕੇ ਪਤਾ ਨਹੀਂ ਕਿਥੇ ਚਲੀ ਗਈ ਹੈ।

ਅਥਵਾ:–ਇੜਾ=ਗੰਗਾ, ਗੰਗਾ ਵਿਚੋਂ ਲੈਣੀ ਭਗਤੀ, ਪਿੰਗਲਾ=ਜਮਨਾ, ਜਮਨਾ ਵਿਚੋਂ ਲੈਣੀ ਕਰਮ ਕਥਾ, ਸੁਖਮਨਾ=ਸਰੁਸਤੀ, ਸਰੁਸਤੀ ਵਿਚੋਂ ਲੈਣੀ ਬ੍ਰਹਮ ਵਿਦਿਆ।

ਅਥਵਾ–ਇੜਾ=ਸਤੋਗੁਣ, ਪਿੰਗਲਾ=ਤਮੋਗੁਣ, ਸੁਖਮਨਾ=ਰਜੋਗੁਣ ਇਨ੍ਹਾਂ ਗੁਣਾਂ ਵਿਚ

ਜੋ ਅਗਿਆਨ ਕਾਲ ਵਿਖੇ ਮਨ ਆਦਿਕ ਇੰਦ੍ਰੀਏ ਬਧੇ ਹੋਏ ਸਨ, ਸੋ ਏਹ ਤਿੰਨੇ ਗੁਣ ਅਵਗੁਣ ਰੂਪ ਹੋ ਕੇ ਬ੍ਰਹਮਗਿਆਨ ਤੋਂ ਉਪਰੰਤ ਪਤਾ ਨਹੀਂ ਜੋ ਕਿਥੇ ਚਲੇ ਗਏ।

ਤਾਗਾ ਤੂਟਾ–ਮੋਹ ਟੁਟ ਗਿਆ। ਗਗਨੁ ਬਿਨਸਿ ਗਇਆ ॥ ਗਗਨੁ–ਲੋਭ ਵੀ ਬਿਨਸ ਗਿਆ (ਏਹ ਅਰਥ ਗਉਣੀ ਬਿਰਤੀ ਸੇ ਕੀਤਾ ਹੈ। ਜਿਵੇਂ ਤਾਗਾ ਬੰਨ੍ਹ ਲੈਂਦਾ ਹੈ ਤਿਵੇਂ ਮੋਹ ਬੰਨ੍ਹ ਲੈਂਦਾ ਹੈ। ਜਿਵੇਂ ਆਕਾਸ਼ ਨਹੀਂ ਭਰੀਂਦਾ ਤਿਵੇਂ ਲੋਭੀ ਵੀ ਨਹੀਂ ਰਜਦਾ।

ਤੇਰਾ ਬੋਲਤੁ ਕਹਾ ਸਮਾਈ ॥ ਅਤੇ ਤੇਰ ਮੇਰ ਦਾ ਬਚਨ ਭੀ ਪਤਾ ਨਹੀਂ ਜੋ ਕਿਥੇ ਸਮਾ ਗਿਆ ਹੈ ਭਾਵ ਬ੍ਰਹਮ ਦੇ ਵਿਚ ਹੀ ਲੋਪ ਹੋ ਗਿਆ ਹੈ।

ਏਹ ਸੰਸਾ ਮੋਕਉ ਅਨਦਿਨੁ ਬਿਆਪੈ ਮੋਕਉ ਕੋ ਨ ਕਹੈ ਸਮਝਾਈ ॥

ਅਗਿਆਨ ਕਾਲ ਵਿਚ ਏਹ ਸੰਸਾ ਮੈਨੂੰ ਰਾਤ ਦਿਨੇ ਵਿਆਪ ਰਿਹਾ ਸੀ ਕਿ ਮੈਂ ਬ੍ਰਹਮ ਹਾਂ ਕਿ ਅਨ ਹਾਂ। ਅਥਵਾ–ਏਹ ਸੰਸਾ ਵਿਆਪ ਰਿਹਾ ਸੀ ਕਿ ਮੈਂ ਅਨਮਯ ਕੋਸ਼ ਹਾਂ ਕਿ ਪ੍ਰਾਨਮਯ ਕੋਸ਼ ਹਾਂ ਕਿ ਮਨੋਮਯ ਕੋਸ਼ ਹਾਂ ਕਿ ਵਿਗਯਾਨਮਯ ਕੋਸ਼ ਹਾਂ ਕਿ ਅਨੰਦਮਯ ਕੋਸ਼ ਹਾਂ ਅਤੇ ਮੈਨੂੰ ਕੋਈ ਭੀ ਸਮਝਾ ਕੇ ਨਹੀਂ ਕਹਿੰਦਾ ਸੀ। ਪਰ ਬ੍ਰਹਮਗਿਆਨ ਕਾਲ ਵਿਚ ਇਹ ਸਾਰੇ ਸੰਸੇ ਦੂਰ ਹੋ ਗਏ ਹਨ।

ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥

ਅਗਿਆਨ ਕਾਲ ਵਿਚ ਜਿਸ ਬ੍ਰਹਮ ਵਿਚ ਬ੍ਰਹਮੰਡਾਂ ਦੀ ਕਲਪਨਾ ਹੁੰਦੀ ਸੀ, ਹੁਣ ਬ੍ਰਹਮ ਗਿਆਨ ਕਾਲ ਵਿਚ ਤਿਸ ਬ੍ਰਹਮ ਵਿਚ ਇਕ ਪਿੰਡ ਦੀ ਕਲਪਨਾ ਭੀ ਨਹੀਂ ਹੈ। ਕਿਉਂਕਿ ਕਲਪਨਾ ਦੇ ਰਚਨੇਹਾਰਾ ਅਗਿਆਨ ਜੋ ਤਿਥੇ ਨਹੀਂ ਹੈ।

ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥੨॥

ਬਿਰਤੀ ਦੇ ਜੋੜਨ ਵਾਲਾ ਬ੍ਰਹਮ ਗਿਆਨੀ ਸਦਾ ਹੀ ਤਿੰਨਾਂ ਗੁਣਾਂ ਤੋਂ ਅਤੀਤਾ=ਰਹਿਤ ਹੈ। ਇਹ ਜਗਤ ਕਿਸ ਦੇ ਮਾਹੀ=ਵਿਚ ਕਹੀਏ ? ਉੱਤਰ–ਅਗਿਆਨ ਦੇ ਵਿਚ ਕਹੀਏ।

ਜੋੜੀ ਜੁੜੈ ਨ ਤੋੜੀ ਤੂਟੈ, ਜਬ ਲਗੁ ਹੋਇ ਬਿਨਾਸੀ ॥

ਜਿੰਨਾ ਚਿਰ ਅਗਿਆਨ ਹੈ ਉਤਨਾ ਚਿਰ ਬਿਰਤੀ ਜੋੜੀ ਹੋਈ ਬ੍ਰਹਮ ਵਿਚ ਜੁੜਦੀ ਨਹੀਂ। ਜਿਸ ਵੇਲੇ ਬ੍ਰਹਮਗਿਆਨ ਹੋ ਜਾਂਦਾ ਹੈ ਤਾਂ ਫਿਰ ਬਿਰਤੀ ਤੋੜੀ ਹੋਈ ਟੁਟਦੀ ਨਹੀਂ। ਪ੍ਰਾਰਬਧ ਦੇ ਅਨੁਸਾਰ ਜਿੰਨਾ ਚਿਰ ਬ੍ਰਹਮਗਿਆਨੀ ਦਾ ਸਰੀਰ ਰਹਿੰਦਾ ਹੈ, ਉਨਾ ਚਿਰ ਉਹ ਜੀਵਨ ਮੁਕਤੀ ਦੇ ਅਨੰਦ ਵਾਸਤੇ ਬਿਨ+ਆਸੀ=ਆਸਾ ਤੋਂ ਬਿਨਾਂ ਰਹਿੰਦਾ ਹੈ। ਇਨ੍ਹਾਂ ਦੋ, ਤੁਕਾਂ ਦਾ ਫੇਰ ਦੂਜਾ ਅਰਥ ਕਰਨਾ–

ਜੋੜਨਹਾਰੋ ਸਦਾ ਅਤੀਤਾ

ਇਸ ਸੰਸਾਰ ਦੇ ਜੋੜਨ ਵਾਲਾ ਚੇਤਨ ਸਦਾ ਹੀ ਅਤੀਤਾ=ਅਸੰਗ ਹੈ।

ਇਹ ਕਹੀਐ ਕਿਸੁ ਮਾਹੀ ॥

ਪ੍ਰਸ਼ਨ–ਜੇਕਰ ਉਹ ਚੇਤਨ ਅਸੰਗ ਹੈ ਤਾਂ ਫਿਰ ਏਹ ਸੰਸਾਰ ਕਿਸ ਦੇ ਵਿਚ ਕਹੀਏ ?

ਉੱਤਰ–ਏਹ ਸੰਸਾਰ ਮਾਇਆ ਵਿਚ ਕਹੀਏ। ਪ੍ਰਸ਼ਨ–ਉਹ ਮਾਇਆ ਕੈਸੀ ਹੈ ? ਬ੍ਰਹਮ ਸੇ ਭਿੰਨ ਹੈ ਕਿ ਅਭਿੰਨ ਹੈ ?

ਉੱਤਰ–ਨਾ ਭਿੰਨ ਹੈ ਨਾ ਅਭਿੰਨ ਹੈ, ਨਾ ਭਿੰਨਾਭਿੰਨ ਉਭੇ ਹੈ, ਏਹ ਮਾਇਆ ਤਾਂ ਅਨਰਵਚਨੀ ਹੈ।

ਜੋੜੀ ਜੁੜੈ ਨ ਤੋੜੀ ਤੂਟੈ––ਏਹ ਮਾਇਆ ਬ੍ਰਹਮ ਨਾਲ ਜੋੜੀ ਹੋਈ ਜੁੜਦੀ ਨਹੀਂ ਕਿਉਂਕਿ ਬ੍ਰਹਮ ਸ਼ੁਧ ਹੈ ਤੇ ਮਾਇਆ ਮਲੀਨ ਹੈ ਇਸ ਕਰਕੇ ਉਹ ਅਭਿੰਨ ਨਹੀਂ ਅਤੇ ਬ੍ਰਹਮ ਨਾਲੋਂ ਤੋੜੀ ਹੋਈ ਟੁਟਦੀ ਭੀ ਨਹੀਂ ਕਿਉਂਕਿ ਬ੍ਰਹਮ ਤੋਂ ਬਿਨਾਂ ਇਸ ਨੂੰ ਹੋਰ ਕੋਈ ਆਸਰਾ ਨਹੀਂ ਇਸ ਕਰਕੇ ਉਸ ਤੋਂ ਭਿੰਨ ਵੀ ਨਹੀਂ। ਜਬ ਲਗੁ ਹੋਇ ਬਿਨਾਸੀ॥

ਜਿਤਨਾ ਚਿਰ ਵੱਸ ਚਲੇ ਉਤਨਾਂ ਚਿਰ ਮਾਇਆ ਨੂੰ ਬਿਨਾਸੀ–ਮਿਥਿਆ ਰੂਪ ਨਿਸਚੇ ਕਰੇ।

ਕਾਕੋ ਠਾਕੁਰੁ ਕਾਕੋ ਸੇਵਕੁ ਕੋ ਕਾਹੂ ਕੇ ਜਾਸੀ॥

ਬ੍ਰਹਮਗਿਆਨ ਤੋਂ ਉਪਰੰਤ ਕੌਣ ਕੋਈ ਕਿਸੇ ਦਾ ਠਾਕੁਰ=ਸੁਆਮੀ ਹੈ। ਕੌਣ ਕੋਈ ਕਿਸੇ ਦਾ ਸੇਵਕ ਹੈ, ਕੌਣ ਕੋਈ ਕਿਸੇ ਪਾਸ ਆਉਂਦਾ ਤੇ ਕੌਣ ਕੋਈ ਕਿਸੇ ਪਾਸ ਜਾਂਦਾ ਹੈ।

ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ॥

ਕਬੀਰ ਜੀ ਕਥਨ ਕਰਦੇ ਹਨ–ਬ੍ਰਹਮਗਿਆਨੀ ਦੀ ਲਿਵ = ਬਿਰਤੀ ਉਸ ਨਿਰੰਕਾਰ ਵਿਚ ਲਗ ਰਹੀ ਹੈ, ਜਿਸ ਦੇ ਵਿਚ ਰਾਤ ਦਿਨ ਕਲਪਤ ਹੋਏ ਵਸ ਰਹੇ ਹਨ।

ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ॥੪॥

ਉਸ ਬ੍ਰਹਮਗਿਆਨੀ ਦਾ ਮਰਮੁ = ਭੇਦ ਉਹ ਬ੍ਰਹਮਗਿਆਨੀ ਆਪ ਹੀ ਜਾਣਦਾ ਹੈ।

ਯਥਾ:–ਬ੍ਰਹਮਗਿਆਨੀ ਕੀ ਮਿਤਿ ਕਉਨੁ ਬਖਾਨੈ॥

ਬ੍ਰਹਮਗਿਆਨੀ ਕੀ ਗਤਿ ਬ੍ਰਹਮਗਿਆਨੀ ਜਾਨੈ॥ [ਗਉੜੀ ਸੁਖਮਨੀ ਪੰਨਾ ੨੭੩

ਉਹ ਬ੍ਰਹਮਗਿਆਨੀ ਤਾਂ ਹਮੇਸ਼ਾ ਹੀ ਨਾਸ ਤੋਂ ਰਹਿਤ ਹੈ॥੪॥੧॥੫੨॥

ਯਥਾ:–ਬ੍ਰਹਮਗਿਆਨੀ ਸੁਖ ਸਹਜ ਨਿਵਾਸ॥ ਨਾਨਕ ਬ੍ਰਹਮਗਿਆਨੀ ਕਾ ਨਹੀ ਬਿਨਾਸ॥

## ਗਉੜੀ॥

ਉਥਾਨਕਾ–ਜੋਗੀ ਜੀ ਦੇ ਮਰਨ ਪਿਛੋਂ ਜੋਗੀ ਜੀ ਦੇ ਚੇਲਿਆਂ ਨੇ ਇਕੱਠਿਆਂ ਹੋ ਕੇ ਕਬੀਰ ਜੀ ਨੂੰ ਕਿਹਾ ਕਿ ਹੁਣ ਆਪ ਜੋਗ ਭੇਖ ਧਾਰਨ ਕਰਕੇ ਏਸੇ ਗੱਦੀ ਪਰ ਬੈਠ ਜਾਵੋ ਤਾਂ ਉਸੇ ਤਰ੍ਹਾਂ ਫੇਰ ਰੌਣਕਾਂ ਹੋ ਜਾਣਗੀਆਂ। ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ–

(ਰਹਾਉ ਦੀ ਪੰਗਤੀ ਉਠਾਣੀ)

ਮੇਰੇ ਰਾਜਨ ਮੈ ਬੈਰਾਗੀ ਜੋਗੀ॥ ਮਰਤ ਨ ਸੋਗ ਬਿਓਗੀ॥੧॥ਰਹਾਉ॥

ਹੇ ਮੇਰੇ ਰਾਜਨ = ਪਿਆਰੇ! ਮੈਂ ਤਾਂ ਪਹਿਲਾਂ ਹੀ ਵੈਰਾਗਵਾਨ ਜੋਗੀ ਹਾਂ। ਤੁਸੀਂ ਤਾਂ ਪਦਾਰਥਾਂ ਦੇ ਵਿਜੋਗ ਜਨ ਸੋਗ ਕਰਕੇ ਮਰਦੇ ਹੋ, ਭਾਵ ਦੁਖੀ ਹੁੰਦੇ ਹੋ, ਮੈਂ ਪਦਾਰਥਾਂ ਦੇ ਵਿਜੋਗ ਜਨ ਸੋਗ ਕਰਕੇ ਨਹੀਂ ਮਰਦਾ ਭਾਵ ਮੈਂ ਨਹੀਂ ਦੁਖੀ ਹੁੰਦਾ ਇਸ ਕਰਕੇ ਮੈਂ ਸਭ ਤੋਂ ਸਰੇਸ਼ਟ ਜੋਗੀ ਹਾਂ॥੧॥ਰਹਾਉ॥

ਪੁਨਾ–ਜੋਗੀ ਦੇ ਚੇਲਿਆਂ ਨੇ ਕਿਹਾ ਅਸੀਂ ਕਿਵੇਂ ਮੰਨੀਏ ਕਿ ਆਪ ਸਰੇਸ਼ਟ ਜੋਗੀ ਹੋ ਕਿਉਂਕਿ ਆਪ ਜੀ ਨੇ ਜੋਗੀਆਂ ਵਾਲੇ ਚਿੰਨ੍ਹ ਕੋਈ ਧਾਰਨ ਨਹੀਂ ਕੀਤੇ ਹੋਏ। ਇਹ ਗੱਲ ਸੁਣਕੇ ਕਬੀਰ ਜੀ ਨੇ ਕਿਹਾ–

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰ ਮਿਤਿ ਬਾਹਰਿ ਖਿੰਥਾ॥**

ਨਿਸਚਾ ਵਿਚਾਰ ਰੂਪ ਦੋ ਕੰਨਾਂ ਵਿਚ ਸੁਰਤੀ ਸਿਮ੍ਰਿਤੀ ਦੇ ਸਿਧਾਂਤ ਰੂਪ ਮੁੰਦ੍ਰਾਂ ਪਾਈਆਂ ਹੋਈਆਂ ਹਨ। ਪਰ=ਭਲੀ ਪਰਕਾਰ ਸੰਸਾਰ ਮਰਯਾਦਾ ਤੋਂ ਬਾਹਰ ਹੋਣਾ ਇਹ ਅਸਾਂ ਨੇ ਖਿੰਥਾ=ਗੋਦੜੀ ਪਾਈ ਹੋਈ ਹੈ।

**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥**

ਸੁੰਨ=ਅਫੁਰ ਪਰਮਾਤਮ ਦੇਵ ਰੂਪ ਗੁਫਾ ਵਿਚ ਜਿਹੜਾ ਬੈਠਣਾ ਕੀਤਾ ਹੈ, ਏਹੋ ਸਾਡਾ ਆਸਣ ਹੈ। ਕਲਪਣਾ ਤੋਂ ਬਿਬਰਜਿਤ=ਰਹਿਤ ਹੋਣਾ ਇਹ ਸਾਡਾ ਬਾਰਾਂ ਪੰਥਾਂ ਵਿਚੋਂ ਵੱਡਾ ਤੇ ਉੱਚਾ ਆਈ ਪੰਥ ਹੈ ॥੧॥

**ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ਰਹਾਉ॥**

ਹੇ ਮੇਰੇ ਭਾਈ ! ਮੈਂ ਵੈਰਾਗਵਾਨ ਜੋਗੀ ਹਾਂ। ਪਦਾਰਥਾਂ ਦੇ ਵਿਜੋਗ ਜਨ ਸੋਗ ਕਰਕੇ ਮੈਂ ਦੁਖੀ ਨਹੀਂ ਹੁੰਦਾ ॥੧॥

**ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥**

ਨੌਂ ਖੰਡ ਰੂਪ ਸਾਰੇ ਬ੍ਰਹਮੰਡ ਅੰਦਰ ਜਿਹੜਾ ਸ਼ਬਦ ਹੋ ਰਿਹਾ ਹੈ ਇਹ ਸਾਡੀ ਸਿੰਙੀ ਵਜ ਰਹੀ ਹੈ। ਸਤਿਨਾਮੁ ਰੂਪੀ ਮੇਰਾ ਬਟੂਆ ਹੈ। ਸਾਰੇ ਸੰਸਾਰ ਨੂੰ ਭਸਮਾਧਾਰੀ=ਭਸਮ+ਅਧਾਰੀ ਭਸਮ ਵਾਂਗੂੰ ਮਿਥਿਆ ਸਮਝਣਾ ਇਹ ਅਸਾਂ ਨੇ ਅਧਾਰੀ = ਝੋਲੀ ਫੜੀ ਹੋਈ ਹੈ।

**ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੇ ਹੋਇ ਪਸਾਰੀ ॥੨॥**

ਤ੍ਰਿਪਲੁ = ਤਿੰਨ ਗੁਣ, ਪਲਟੀਐ = ਹਟ ਜਾਣਾ, ਤਾੜੀ = ਸਮਾਧੀ।

ਤਿੰਨਾਂ ਗੁਣਾਂ ਵਲੋਂ ਹਟਣਾ ਏਹੀ ਸਾਡੀ ਸਮਾਧੀ ਲਗੀ ਹੋਈ ਹੈ ਇਸ ਰੀਤੀ ਕਰਕੇ ਅਸੀਂ ਬਾਹਰਲੇ ਪਸਾਰੇ ਵਲੋਂ ਛੁਟੇ ਹੋਏ ਹਾਂ ॥੨॥

**ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥**

ਮਨ ਅਤੇ ਸ੍ਵਾਸ ਇਹ ਅਸੀਂ ਦੋ ਤੂੰਬੇ ਬਣਾਉਣੇ ਕੀਤੇ ਹਨ। ਸਾਰਿਆਂ ਜੁਗਾਂ ਵਿਚ ਨਿਰੰਕਾਰ ਦੀ ਚੇਤਨ ਸੱਤਾ ਜਿਹੜੀ ਜੁਗ = ਜੁੜੀ ਹੋਈ ਨਿਸਚੇ ਕੀਤੀ ਹੈ ਇਹ ਅਸੀਂ ਇਕ ਸਾਰਦ = ਡੰਡੀ ਸਜਾ ਰਖੀ ਹੈ। ਇਸੇ ਡੰਡੀ ਨਾਲ ਉਪਰੋਕਤ ਮਨ ਅਤੇ ਸ੍ਵਾਸਾਂ ਰੂਪੀ ਦੋ ਤੂੰਬੇ ਲਗਾਏ ਹੋਏ ਹਨ।

**(ਪੰਨਾ ੩੩੫)**

**ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥**

ਬ੍ਰਹਮਾਕਾਰ ਬਿਰਤੀ ਰੂਪ ਤੰਤੀ = ਤਾਰ ਅਜੇਹੀ ਇਸਥਿਤ ਹੋਈ ਹੈ, ਜਿਹੜੀ ਕਦੇ ਵੀ ਟੁੱਟਦੀ ਨਹੀਂ। ਇਸ ਰੀਤੀ ਨਾਲ ਕਿੰਗ ਦੀ ਅਨਹਦ = ਇਕ ਰਸ ਅਹੰਬ੍ਰਹਮਾਂਸਮੀ ਰੂਪੀ ਧੁਨੀ ਵਜ ਰਹੀ ਹੈ ॥੩॥

## ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥

ਇਸ ਧੁਨ ਨੂੰ ਸੁਣ ਕੇ ਮਨ ਆਦਿਕ ਇੰਦਰੇ ਪੂਰੇ=ਪੂਰਨ ਪਰਮਾਤਮਾ ਵਿਚ ਮਸਤ ਹੋ ਰਹੇ ਹਨ। ਇਸ ਲਈ ਹੁਣ ਮਾਇਆ ਦਾ ਡੋਲ=ਧੱਕਾ ਨਹੀਂ ਲਗਦਾ।

ਸੰਪ੍ਰਦਾਈ ਪਾਠ ਡੋਲ-ਨ-ਲਾਗੀ ਹੈ। ਵਾ:-ਮਾਇਆ ਪਿਛੇ ਪਿਛੇ ਡੋਲਨ=ਫਿਰਨ ਲਗਦੀ ਹੈ।

## ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥੪॥੨॥੫੩॥

ਕਬੀਰ ਜੀ ਆਖਦੇ ਹਨ-ਉਸ ਪੁਰਖ ਨੂੰ ਪੁਨਰਪਿ=ਪੁਨਰ+ਅਪਿ=ਪੁਨਾ=ਫਿਰ, ਅਪਿ=ਨਿਸਚੇ ਕਰਕੇ ਜਨਮ ਮਰਨ ਨਹੀਂ ਹੁੰਦਾ, ਜਿਹੜਾ ਵੈਰਾਗੀ ਉਪਰ ਦਸੀ ਹੋਈ ਖੇਡ ਨੂੰ ਖੇਡ ਕੇ ਇਥੋਂ ਗਿਆ ਹੈ ॥੪॥੨॥੫੩॥

## ਗਉੜੀ ॥

ਉਥਾਨਕਾ-ਇਕ ਹੰਕਾਰੀ ਪੰਡਤ ਸਭ ਦੇਸ਼ਾਂ ਦਿਆਂ ਪੰਡਤਾਂ ਨੂੰ ਸ਼ਾਸਤ੍ਰ ਅਰਥ ਕਰਕੇ ਜਿਤਦਾ ਹੋਇਆ ਬਨਾਰਸ ਅੰਦਰ ਆਇਆ। ਢੰਡੋਰਾ ਫਿਰਾ ਕੇ ਸਾਰਿਆਂ ਪੰਡਤਾਂ ਨੂੰ ਚੈਲੰਜ ਕਰ ਦਿਤਾ ਕਿ ਕਲ ਨੂੰ ਸਾਰੇ ਪੰਡਤ ਆ ਕੇ ਮੇਰੇ ਨਾਲ ਸ਼ਾਸਤ੍ਰ ਅਰਥ ਕਰਨ ਜਾਂ ਸਾਰੇ ਮੇਰੇ ਅਗੇ ਆਕੇ ਹਾਰ ਮੰਨਣ। ਢੰਡੋਰਾ ਸੁਣਕੇ ਸਭ ਪੰਡਿਤ ਚੌਕੰਨੇ ਹੋ ਗਏ। ਸੋਚਣ ਲਗੇ ਕਿ ਹੁਣ ਕੀ ਕੀਤਾ ਜਾਵੇ। ਜੇ ਹਾਰ ਗਏ ਤਾਂ ਸਾਰੀ ਕਾਂਸ਼ੀ ਪੁਰੀ ਨੂੰ ਹਮੇਸ਼ਾਂ ਵਾਸਤੇ ਕਲੰਕ ਲਗ ਜਾਵੇਗਾ। ਸਾਰੇ ਪੰਡਿਤ ਇਕੱਠੇ ਹੋ ਕੇ ਆਪੋ ਆਪਣੀਆਂ ਸਲਾਹਾਂ ਦੇਣ ਲਗੇ। ਸਾਰਿਆਂ ਦੀ ਰਾਇ ਅਨੁਸਾਰ ਇਹ ਫੈਸਲਾ ਹੋਇਆ ਕਿ ਕਬੀਰ ਜੀ ਨੂੰ ਅਗੇ ਲਾਓ, ਜੇ ਕਬੀਰ ਜੀ ਹਾਰ ਗਏ ਤਾਂ ਸਾਡੇ ਅਗੇ ਬੋਲਣ ਜੋਗੇ ਨਾ ਰਹਿਣਗੇ। ਜੇ ਜਿਤ ਗਏ ਤਾਂ ਕਾਂਸ਼ੀ ਪੁਰੀ ਦੀ ਜੈ ਹੋਵੇਗੀ। ਇਸ ਤਜਵੀਜ਼ ਅਨੁਸਾਰ ਸਾਡੇ ਦੋਹੀਂ ਹੱਥੀਂ ਲੱਡੂ ਵਾਲੀ ਗੱਲ ਬਣਦੀ ਹੈ। ਇਹ ਮਤਾ ਕਰਕੇ ਸਾਰੇ ਕਬੀਰ ਜੀ ਪਾਸ ਆਏ ਤੇ ਆਖਿਆ, ਕਬੀਰ ਜੀ ! ਕਲ ਤੁਸੀਂ ਬਾਹਰੋਂ ਆਏ ਹੋਏ ਪੰਡਿਤ ਨਾਲ ਚਰਚਾ ਕਰਨੀ ਹੋਵੇਗੀ। ਕਬੀਰ ਜੀ ਨੇ ਆਖਿਆ ਅਸੀਂ ਵਿਚਾਰ ਕਰਨ ਲਈ ਸਦਾ ਹਾਜ਼ਰ ਹਾਂ, ਜਦੋਂ ਜ਼ਰੂਰਤ ਪਵੇ ਸਾਨੂੰ ਬੁਲਾ ਲੈਣਾ।

ਪੰਡਿਤ ਖੁਸ਼ੀ ਖੁਸ਼ੀ ਕੱਛਾਂ ਵਜਾਉਂਦੇ ਘਰੋ ਘਰੀ ਚਲੇ ਗਏ। ਅਗਲੇ ਦਿਨ ਸਾਰੇ ਪੰਡਿਤ ਇਕੱਠੇ ਹੋਕੇ ਕਬੀਰ ਜੀ ਪਾਸ ਆਏ, ਕਬੀਰ ਜੀ ਨੂੰ ਆਪਣੇ ਨਾਲ ਲੈਕੇ ਉਸ ਵਿਦਵਾਨ ਪੰਡਿਤ ਕੋਲ ਪਹੁੰਚ ਗਏ। ਉਸ ਨੇ ਕਬੀਰ ਜੀ ਨੂੰ ਆਦਰ ਸਤਿਕਾਰ ਕਰਕੇ ਬਿਠਾ ਲਿਆ। ਬਚਨ ਬਿਲਾਸ ਆਰੰਭ ਹੋ ਗਿਆ।

ਪੰਡਿਤ ਜੀ ਨੇ ਆਖਿਆ ਤੁਸੀਂ ਪਹਿਲਾਂ ਆਪਣੀ ਜਾਤਿ ਦਾ ਨਿਰੂਪਣ ਕਰ ਦਿਓ ਪੁਸ਼ਕਰਨੇ ਹੋ ? ਗੌਡ ਹੋ ? ਸਾਰਸੁਤੀਏ ਹੋ ? ਫਿਰ ਸ਼ਾਸਤ੍ਰ ਅਰਥ ਆਪ ਨਾਲ ਆਰੰਭ

ਕਰਾਂਗੇ। ਕਬੀਰ ਜੀ ਨੇ ਸੱਚ ਆਖ ਦਿਤਾ ਕਿ ਮੇਰੀ ਜਾਤ ਜੁਲਾਹਾ ਹੈ। ਜੁਲਾਹਾ ਸ਼ਬਦ ਸੁਣਦਿਆਂ ਹੀ ਪੰਡਿਤ ਜੀ ਨੂੰ ਜਾਤੀ ਅਭਿਮਾਨ ਦਾ ਸੱਪ ਡੰਗ ਮਾਰ ਗਿਆ। ਮੂੰਹ ਮੋੜ ਕੇ ਆਖਣ ਲਗਾ ਕਿ ਅਸੀਂ ਤਾਂ ਨੀਚ ਜਾਤੀ ਵਾਲੇ ਨਾਲ ਚਰਚਾ ਕਰਨੀ ਪਸੰਦ ਹੀ ਨਹੀਂ ਕਰਦੇ ਕਿਉਂਕਿ ਜੁਲਾਹਾ ਜਾਤੀ ਸਭ ਤੋਂ ਨੀਵੀਂ ਹੈ। ਕਬੀਰ ਜੀ ਕਹਿਣ ਲਗੇ ਹੇ ਪੰਡਿਤ ਜੀ! ਆਪ ਮੂੰਹ ਨਾ ਪਰੇ ਕਰੋ ਹੌਂਸਲੇ ਨਾਲ ਗੱਲ ਬਾਤ ਕਰੋ ਤੁਸੀਂ ਆਪ ਜੁਲਾਹੇ ਹੋ ਤੁਹਾਡਾ ਪਿਉ, ਦਾਦਾ, ਪੜਦਾਦਾ ਆਦਿ ਸਾਰਾ ਪਰਵਾਰ ਹੀ ਜੁਲਾਹਿਆਂ ਦਾ ਹੈ। ਤੁਸੀਂ ਜੁਲਾਹੇਪਨ ਤੋਂ ਕਿਸੇ ਪਰਕਾਰ ਭੀ ਦੂਰ ਨਹੀਂ ਹੋ ਸਕਦੇ ਕਿਉਂਕਿ ਸਾਰਿਆਂ ਦੀ ਉਤਪਤੀ ਬ੍ਰਹਮਾ ਜੀ ਤੋਂ ਹੋਈ ਹੈ। ਬ੍ਰਹਮਾ ਆਪ ਖੁਦ ਜੁਲਾਹਾ ਹੈ, ਕਿਉਂਕਿ ਉਸ ਦਾ ਹਰਦਮ ਕੰਮ ਹੀ ਏਹੋ ਹੈ, ਸੰਸਾਰ ਦੀ ਤਾਣੀ ਨੂੰ ਉਣੀ ਜਾਣਾ। ਆਦਮੀ ਜਿਹੋ ਜਿਹਾ ਕੰਮ ਕਰਦਾ ਹੈ ਉਹੋ ਜੇਹਾ ਨਾਮ ਪੈ ਜਾਂਦਾ ਹੈ।

ਯਥਾ—ਕਰਮ ਦੇਵਤਾ ਨਾਮ ਕਹਾਵੈ॥

ਜੇਕਰ ਇਹ ਗੱਲ ਨਾ ਹੋਵੇ ਤਾਂ ਫਿਰ ਬਿਆਸ ਵਸਿਸ਼ਟ ਪਰਾਸਰ ਆਦਿਕ ਰਿਖੀ ਬ੍ਰਾਹਮਣ ਨਹੀਂ ਸਿਧ ਹੋਣੇ ਚਾਹੀਦੇ ਪਰ ਕਰਨੇ ਜ਼ਰੂਰ ਪੈਂਦੇ ਹਨ। ਕਿਉਂਕਿ ਉਹਨਾਂ ਨੂੰ ਬ੍ਰਾਹਮਣ ਸਿਧ ਕਰਨ ਤੋਂ ਬਿਨਾਂ ਸਾਰੇ ਗ੍ਰੰਥ ਨਿਸਫਲ ਚਲੇ ਜਾਂਦੇ ਹਨ। ਜੇ ਉਤਪਤੀ ਵਲ ਖਿਆਲ ਕਰੀਏ ਤਾਂ ਬਿਆਸ ਭਗਵਾਨ ਦੀ ਉਤਪਤੀ ਮਛੋਦ੍ਰੀ ਦੇ ਪੇਟੋਂ ਹੋਈ ਹੈ। ਵਸਿਸ਼ਟ ਦੀ ਉਤਪਤੀ ਵੇਸ਼ਵਾ ਤੋਂ ਹੋਈ ਹੈ। ਪਰਾਸਰ ਦੀ ਉਤਪਤੀ ਚੰਡਾਲਣੀ ਤੋਂ ਹੋਈ ਹੈ। ਅਖੀਰ ਸਾਰੀ ਗੱਲ ਦਾ ਸਿੱਟਾ ਏਹੀ ਨਿਕਲਿਆ ਕਿ ਕਰਮਾਂ ਉਤੇ ਮਨੁਖ ਦੀ ਅਲ ਪੈ ਜਾਂਦੀ ਹੈ। ਜੇ ਕਪੜੇ ਧੋਵੇ ਤਾਂ ਧੋਬੀ, ਜੇਕਰ ਕਪੜੇ ਸਿਊਣ ਦਾ ਕੰਮ ਕਰੇ ਤਾਂ ਦਰਜੀ ਨਾਮ ਪੈ ਜਾਂਦਾ ਹੈ। ਕਪੜੇ ਵੇਚਣ ਕਰ ਕੇ ਬਜਾਜ਼, ਅਤੇ ਰੰਗਣ ਕਰਕੇ ਲਿਲਾਰੀ ਪੈ ਜਾਂਦਾ ਹੈ। ਇਸੇ ਪਰਕਾਰ ਸੰਸਾਰ ਦੀ ਉਤਪਤੀ ਕਰਨ ਕਰਕੇ ਬ੍ਰਹਮਾ ਜੀ ਜੁਲਾਹੇ ਹਨ ਤੇ ਬ੍ਰਹਮਾ ਦੇ ਉਤਪੰਨ ਕੀਤੇ ਹੋਏ ਸਾਰੇ ਜੀਵ ਭੀ ਜੁਲਾਹੇ ਹਨ। ਪੰਡਿਤ ਜੀ! ਆਪ ਭਲਾ ਜੁਲਾਹਾ ਜਾਤੀ ਤੋਂ ਦੂਰ ਕਿਵੇਂ ਹਟ ਸਕਦੇ ਹੋ?

ਹੁਣ ਪਹਿਲੇ ਅਰਥ ਵਿਚ ਬ੍ਰਹਮਾ ਨੂੰ ਜੀਵ ਕੋਟੀ ਵਿਚ ਲਿਆ ਕੇ ਜੁਲਾਹਾ ਸਿਧ ਕਰਦੇ ਹਨ।

ਕਿਉਂਕਿ 'ਪ੍ਰਥਮ ਸਰੀਰੀ ਬ੍ਰਹਮਾ ਹਈਏ'।

ਪਹਿਲਾ ਵੱਡਾ ਜੀਵ ਜੋ ਹੈ ਤਾਂ ਬ੍ਰਹਮਾ ਹੈ ਨਾਲੇ ਇਸ ਅਰਥ ਵਿਚ ਤੁਯੰਪਦ ਦਾ ਸੋਧਨ ਭੀ ਚਲੇਗਾ। ਰਹਾਉ ਤੋਂ ਪੰਗਤੀ ਉਠਾਉਣੀ। ਗਈ ਬੁਨਾਵਨ ਮਾਹੋ॥

ਆਤਮਾ ਨੂੰ ਜਾਨਣੇ ਵਾਲੀ ਮਾਹੋ=ਸ਼ੁਧ ਬੁੱਧੀ ਰੂਪੀ ਇਸਤ੍ਰੀ, ਜੀਵ ਰੂਪ ਜੁਲਾਹੇ ਪਾਸ ਦੇਹ ਰੂਪੀ ਤਾਣੀ ਨੂੰ ਉਣਾਉਣ ਵਾਸਤੇ ਭਾਵ ਸਫਲ ਕਰਾਉਣ ਵਾਸਤੇ ਗਈ।

ਘਰ ਛੋਡਿਐ ਜਾਇ ਜੁਲਾਹੋ॥ ੧॥ ਰਹਾਉ॥

ਅਗੋਂ ਜੀਵ ਰੂਪੀ ਜੁਲਾਹਾ ਲਾਭ ਵਾਲੀ ਸਰੂਪ ਰੂਪੀ ਘਰ ਦੀ ਜਗ੍ਹਾ ਨੂੰ ਛਡ ਕੇ ਬਾਹਰ ਮੁਖ ਹੋ ਰਿਹਾ ਹੈ। ਪਰ ਬੁੱਧੀ ਦੇ ਆਖਣ ਕਰਕੇ ਜੀਵ ਪੁਛਦਾ ਹੈ ਕਿ ਜਿਸ ਤਾਣੀ ਨੂੰ ਤੂੰ ਸਫਲ ਕਰਾਉਣਾ ਹੈ ਉਹ ਤਾਣੀ ਕਿਤਨੀ ਕੁ ਹੈ? ਤਾਂ ਸ਼ੁਧ ਬੁੱਧੀ ਆਖਦੀ ਹੈ—

## ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥

ਨੌਂ ਗਜ=ਨੌਂ ਗੋਲਕਾਂ, ਗਜ ਦਸ=ਦਸ ਇੰਦ੍ਰੀਏ, ਗਜ ਇਕੀਸ=੨੧ ਗਜ (ਪੰਜ ਸੂਖਮ ਤਤ, ਪੰਜ ਅਸਥੂਲ ਤਤ, ਪੰਜ ਪ੍ਰਾਣ, ਪੰਜ ਅਪ੍ਰਾਣ ਅਤੇ ਇਕ ਮਨ) ਇਹ ਇੱਕੀ ਗਜ ਰਲ ਕੇ ਪੂਰੀ ਚਾਲੀਆਂ ਗਜਾਂ ਦੀ ਇਕ ਤਾਣੀ ਤਣੀ ਹੋਈ ਹੈ। ਅਥਵਾ :-ਇਹ ਪੁਰੀਆ=ਪੂਰੀ ਚਾਲੀ ਗਜਾਂ ਦੀ ਤਾਣੀ ਇਕ ਪਰਮਾਤਮਾ ਨੇ ਬ੍ਰਹਮਾ ਪਾਸੋਂ ਬਣਵਾਈ ਹੈ।

## ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥

ਸਰੀਰ ਅੰਦਰ ਜਿਹੜੀਆਂ ੬੦ ਅਸਥੂਲ ਨਾੜੀਆਂ ਹਨ ਇਹ ਸੂਤਰ ਹੈ ਅਤੇ ਸਭ ਤੋਂ ਵੱਡੇ ਨਵ=ਨੌਂ ਜੋੜ ੪ ਲਤਾਂ ਦੇ, ੪ ਬਾਹਾਂ ਦੇ, ਇਕ ਗਿਚੀ ਦਾ। ਇਹ ਕਾਨੇ ਹਨ।

੪੦ ਸਿਰਾ, ੪ ਸਨਾਜੂ, ੨੪ ਧਮਨੀਆਂ, ੪ ਰਜੂ ਇਹ ੭੨ ਜਿਹੜੀਆਂ ਮਨ ਦੀਆਂ ਕੋਠੀਆਂ ਹਨ ਇਹ ਅਧਿਕਾਈ=ਅਧਿਕਤਾ ਕਰਕੇ ਪਾਟੁ=ਪੇਟਾ ਲਗਾ ਹੋਇਆ ਹੈ।

## ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥

ਇਸ ਦਾ ਅਰਥ ਪਹਿਲੇ ਹੋ ਚੁਕਾ ਹੈ। ਪੁਨਾ-ਜੀਵ ਨੇ ਆਖਿਆ ਇਹ ਤਾਣੀ ਗਜਾਂ ਕਰਕੇ ਨਹੀਂ ਮਿਣੀ ਹੋਈ ਹੋਵੇਗੀ ਅਤੇ ਤੋਲ ਕਰ ਨਹੀਂ ਤੁਲੀ ਹੋਈ ਹੋਵੇਗੀ। ਤਾਂ ਸ਼ੁੱਧ ਬੁੱਧੀ ਨੇ ਆਖਿਆ-

## ਗਜੀ ਨ ਮਿਨੀਐ ਤੋਲਿ ਨ ਤੋਲੀਐ ਪਾਚਨੁ ਸੇਰ ਅਢਾਈ ॥

ਗਜਾਂ ਕਰਕੇ ਨਹੀਂ ਮਿਣੀ ਹੋਈ ? ਭਾਵ ਮਿਣੀ ਹੋਈ ਹੈ। ਤੋਲ ਕਰਕੇ ਨਹੀਂ ਤੁਲੀ ਹੋਈ ? ਭਾ ਤੁਲੀ ਹੋਈ ਹੈ। ਗਜਾਂ ਕਰਕੇ ੪੦ ਗਜ ਹੈ ਅਤੇ ਤੋਲ ਕਰਕੇ ਸਾਢੇ ਤਿੰਨ ਮਣ ਹੈ।

ਯਥਾ :-ਸਾਢੇ ਤ੍ਰੈਮਣ ਦੇਹੁਰੀ ਚਲੈ ਪਾਣੀ ਅੰਨਿ॥ [ਪੰਨਾ ੧੩੮੩

ਅਥਵਾ:-ਗਜਾਂ ਕਰਕੇ ਮਿਣੀ ਹੋਈ ਹੈ ਆਪੋ ਆਪਣੇ ਸਾਢੇ ਤਿੰਨ ਤਿਨ ਹੱਥ ਹੈ ਅਤੇ ਤੋਲ ਕਰ ਕੇ ਤੁਲੀ ਹੋਈ ਹੈ। ਅਸੱਤ ਜੜ੍ਹ ਦੁਖ ਰੂਪ ਹੈ। ਇਤਨੀ ਲੰਮੀ ਤਾਣੀ ਦੀ ਪੈਮਾਇਸ਼ ਸੁਣ ਕੇ ਜੀਵ ਸਫਲ ਕਰਨ ਵਲੋਂ ਡਰ ਗਿਆ ਤਾਂ ਬੁੱਧੀ ਨੇ ਆਖਿਆ-

ਹੇ ਜੀਵ ! ਤੈਨੂੰ ਰੋਜ਼ ਦੀ ਢਾਈ ਸੇਰ ਕੱਚੀ ਪਾਚਨੁ=ਪਾਨ ਭਾਵ ਖੁਰਾਕ ਮਿਲ ਰਹੀ ਹੈ। ਕਿਧਰੇ ਤਿੰਨ ਸੇਰ ਭੀ ਕਹੀ ਹੈ।

ਯਥਾ-ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ ਤੁਝ ਪਾਹਿ ਅਮਾਨ ॥ [ਪੰਨਾ ੩੭੪

## ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥

ਜੇਕਰ ਤੂੰ ਆਪਣੀ ਪਾਚਨੁ=ਖੁਰਾਕ, ਬੇਗਿ=ਜਲਦੀ ਨਾ ਪਾਵੇਂ ਤਾਂ ਹੇ ਸਰੂਪ ਰੂਪੀ ਘਰ ਨੂੰ ਹਾਈ-ਹਤ (ਨਾਸ) ਕਰਨ ਵਾਲੇ ਪੰਤੀ ! ਤੂੰ ਝਗੜਾ ਕਰੇਂ ਕਿ ਮੈਂ ਸਫਲ ਨਹੀਂ ਕਰਦਾ ॥੨॥ ਪੁਨਾ-ਜੀਵ ਨੇ ਆਖਿਆ, ਹਛਾ ਮੈਂ ਠਹਿਰ ਕੇ ਸਫਲੀ ਕਰ ਦਿਆਂਗਾ ਤਾਂ ਫਿਰ ਬੁੱਧੀ ਨੇ ਆਖਿਆ-

## ਦਿਨ ਕੀ ਬੈਠ ਖਸਮ ਕੀ ਬਰਕਸ ਏਹ ਬੇਲਾ ਕਤ ਆਈ ॥

ਹੇ ਪਤੀ ! ਜਦ ਤੇਰੀ ਆਯੂ ਰੂਪ ਦਿਨਾਂ ਦੀ ਬੈਠ=ਸਮਾਪਤੀ ਹੋਈ ਤੇ ਖਸਮ=ਪੰਰਮਾਤਮਾ ਨੇ ਤੇਰੇ ਬਰ-ਉਪਰ ਕਸ=ਤਾੜਨਾ ਕੀਤੀ ਤਾਂ ਫਿਰ ਇਹ ਮਨੁਖਾ ਦੇਹ ਦੀ ਪ੍ਰਾਪਤੀ ਦਾ ਵੇਲਾ ਕਦੋਂ ਆਵੇਗਾ ਭਾਵ ਫਿਰ ਨਹੀਂ ਆਵੇਗਾ। ਇਸ ਵਾਸਤੇ ਹੁਣੇ ਹੀ ਜੋ ਕੁਝ ਕਰਨਾ ਹੈ ਕਰ ਲੈ।

ਯਥਾ :-ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥ [ਪੰਨਾ ੧੩੭੧

## ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥

ਜਿਨ੍ਹਾਂ ਪਦਾਰਥਾਂ ਦੀ ਮਸਤੀ ਕਰਕੇ ਤੂੰ ਹੰਕਾਰ ਕਰਦਾ ਹੈਂ ਉਹ ਕੂੰਡੇ=ਪਦਾਰਥ ਅੰਤ ਸਮੇਂ ਤੇਰੇ ਕੋਲੋਂ ਛੁਟ ਜਾਣਗੇ ਤੇ ਪੁਰੀਆ=ਵਾਸ਼ਨਾਂ ਭਿਜੀਆਂ ਰਹਿਣਗੀਆਂ। ਹੇ ਜੁਲਾਹੋ=ਜੀਵ ! ਤਿਸ ਵੇਲੇ ਤੂੰ ਰੀਸਾਈ=ਸ਼ੋਕਾਤੁਰ ਹੋਇਆ ਹੋਇਆ ਚਲਿਆ ਜਾਏਂਗਾ ॥੩॥

## ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥

ਜਦੋਂ ਜਿਹਵਾ ਰੂਪੀ ਨਲੀ ਛੋਛੀ ਖਾਲੀ ਹੋ ਗਈ ਭਾਵ ਬੋਲਣ ਦੀ ਤਾਕਤ ਨਾ ਰਹੀ ਤਾਂ ਬਚਨਾਂ ਰੂਪੀ ਤੰਦ ਨਹੀਂ ਨਿਕਲੇਗੀ। ਅਥਵਾ :-ਜਦੋਂ ਸ਼ਾਹ ਰਗ ਰੂਪੀ ਨਲੀ ਖਾਲੀ ਹੋ ਗਈ ਤਾਂ ਸੁਆਸਾਂ ਰੂਪੀ ਤੰਦ ਨਹੀਂ ਨਿਕਲੇਗੀ।

ਅਤੇ ਪਾਨ ਅਪਾਨ ਦੀ ਤੁਰ ਵੀ ਨਹੀਂ ਉਲਝੀ ਰਹੇਗੀ ਭਾਵ ਦੋਹਾਂ ਹਵਾਵਾਂ ਦੀ ਗੰਢ ਖੁਲ੍ਹ ਜਾਵੇਗੀ।

ਤਦੋਂ ਜੀਵ ਨੇ ਆਖਿਆ ਹੇ ਬੁੱਧੀ ! ਇਹ ਸਾਰਾ ਪੁਆੜਾ ਤੇਰਾ ਆਪਣਾ ਹੀ ਹੈ।

ਯਥਾ :-ਚੰਚਲ ਚਪਲ ਬੁਧਿ ਕਾ ਖੇਲੁ ॥ [ਪੰਨਾ ੧੫੨

## ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

ਇਸ ਲਈ ਹੇ ਵਿਚਾਰ ਵਾਲੀ ਬੁੱਧੀ ! ਤੂੰ ਸਾਰੇ ਪਸਾਰੇ ਛਡ ਦੇਹ। ਇਥੇ ਮੇਰੇ ਵਿਚ ਟਿਕ ਕੇ ਰਹੁ।

ਬੁੱਧੀ ਨੇ ਆਖਿਆ ਹੇ ਸੁਆਮੀ ਜੀ ! ਮੈਂ ਤਾਂ ਪਹਿਲਾਂ ਹੀ ਸ਼ੁੱਧ ਹਾਂ, ਤੁਸੀਂ ਬਪੁ=ਸਰੀਰ, ਰੀ= ਇੰਦ੍ਰੀਆਂ ਦੀ ਈਹਾ=ਇੱਛਾ ਨੂੰ ਦੂਰ ਕਰਕੇ ਮੇਰੇ ਵਿਚ ਹੀ ਰਹਿਣਾ ਕਰੋ ਭਾਵ ਅੰਤਰਮੁਖ ਬਿਰਤੀ ਕਰ ਲਓ।

ਜਦੋਂ ਇਸ ਪ੍ਰਕਾਰ ਬੁੱਧੀ ਨੇ ਸਮਝਾਇਆ ਤਾਂ ਜੀਵ ਨੂੰ ਸਮਝ ਆਈ, ਤਾਂ ਫਿਰ ਦੇਹ ਰੂਪੀ ਤਾਣੀ ਨੂੰ ਸਫਲ ਕਰਨ ਵਾਸਤੇ ਤਿਆਰ ਹੋ ਗਿਆ ॥੪॥੩॥੫੪॥

ਇਸ ਰੀਤੀ ਕਰਕੇ ਵੱਡਾ ਜੀਵ ਹੋਣ ਦੇ ਸਬੱਬ ਕਰਕੇ ਬ੍ਰਹਮਾ ਨੂੰ ਜੁਲਾਹਾ ਸਿੱਧ ਕੀਤਾ ਹੈ।

ਨਾਲੇ ਇਸ ਸ਼ਬਦ ਨਾਲ ਇਹ ਗੱਲ ਪ੍ਰਗਟ ਕੀਤੀ ਗਈ ਹੈ ਕਿ ਭਲੀ ਇਸਤ੍ਰੀ ਆਪਣੇ ਸਾਰੇ ਪਰਵਾਰ ਨੂੰ ਸੁਆਰ ਸਕਦੀ ਹੈ। ਜਿਵੇਂ ਮੰਦਾਲਸਾ ਨੇ ਆਪਣਿਆਂ ਪੁਤਰਾਂ ਨੂੰ ਗਿਆਨ ਦੇ ਕੇ ਸੁਆਰਿਆ ਸੀ। ਬਚਪਨ ਤੋਂ ਹੀ ਅਜੇਹੀਆਂ ਲੋਰੀਆਂ ਦਿਤੀਆਂ ਜਿਹੋ ਜੇਹੀਆਂ ਨਾ

ਕਿਸੇ ਹੋਰ ਨੇ ਦਿਤੀਆਂ ਅਤੇ ਨਾ ਦੇਣੀਆਂ ਹਨ। ਯਥਾ :-ਸੁਧੋ ਸੀ ਬੁਧੋ ਸੀ ਨਿਰੰਜਨੋ ਸੀ ਸੰਸਾਰ ਮਾਇਆ ਪਰੀਵਰਜਤੋ ਸੀ। ਸੰਸਾਰ ਸੁਪਨ ਤਜਜ ਮੋਹਿ ਨਿੰਦ੍ਰਾ ਮੰਦਾਲਸਾ ਵਾਕਯੰ ਉਵਾਚ ਪੁਤ੍ਰੰ॥ [ਸ੍ਰੀ ਨਾਰਾਇਣ ਹਰੀ ਉਪਦੇਸ਼ ਪੰਨਾ ੩੫੨

ਪੁਨਾ ਚੁੜਾਲਾਂ ਨੇ ਆਪਣੀਆਂ ਉਤਮ ਸਿਖਿਆਵਾਂ ਨਾਲ ਆਪਣੇ ਪਤੀ ਸਿਖਰਧੁਜ ਨੂੰ ਗਿਆਨ ਦਾ ਉਪਦੇਸ਼ ਕੀਤਾ ਸੀ।

**ਦੂਜਾ ਅਰਥ:**—ਦੂਜੇ ਅਰਥ ਵਿਚ ਈਸ਼ਵਰ ਨੂੰ ਜੁਲਾਹਾ ਸਿਧ ਕਰਦੇ ਹੋਏ ਤਤ ਪਦ ਦਾ ਵਿਚਾਰ ਕਰਦੇ ਹਨ। ਗਈ ਬੁਨਾਵਨ ਮਾਹੋ ॥

ਮਾਹੋ=ਮਾਇਆ ਪਰਮੇਸ਼ਰ ਪਾਸ ਸ੍ਰਿਸ਼ਟੀ ਰੂਪੀ ਤਾਣੀ ਦੇ ਬੁਣਵਾਉਣ ਵਾਸਤੇ ਗਈ। ਮਾਇਆ ਦਾ ਜਾਣਾ ਇਹੋ ਹੈ ਜਿਹੜਾ ਪਰਮੇਸ਼ਰ ਅੰਦਰ ਫੁਰਨਾ ਕਰ ਦੇਣਾ ਹੈ ਕਿ ਸੰਸਾਰ ਰਚਨਾ ਕੀਤੀ ਜਾਵੇ। ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥

ਉਸੇ ਵੇਲੇ ਨਿਰੰਕਾਰ ਨੇ ਅੱਕ੍ਰੇ ਅਤੇ ਨਿਰਵਿਕਾਰ ਰੂਪੀ ਲਾਭਦਾਇਕ ਘਰ ਦੀ ਥਾਂ ਛਡ ਦਿਤੀ ਪਰ ਜੀਵ ਨਾਲੋਂ ਫਿਰ ਭੀ ਬ੍ਰਹਮ ਸਰੇਸ਼ਟ ਹੈ। ਕਿਉਂਕਿ ਵਿਕਾਰੀ ਹੋਣ ਕਰਕੇ ਜੀਵ ਵਿਚ ਤਾਂ ਵਿਖੇਪ ਤੇ ਅਵਰਨ ਇਹ ਦੋਵੇਂ ਸ਼ਕਤੀਆਂ ਆ ਜਾਂਦੀਆਂ ਹਨ, ਪਰ ਬ੍ਰਹਮ ਵਿਚ ਇਕ ਵਿਖੇਪ ਸ਼ਕਤੀ ਹੁੰਦੀ ਹੈ, ਉਹ ਭੀ ਕਲਪਤ ਮਾਤਰ ਹੁੰਦੀ ਹੈ। ਉਸ ਵੇਲੇ ਨਿਰੰਕਾਰ ਨੇ ਕਿਹਾ ਇਹ ਸ੍ਰਿਸ਼ਟੀ ਰੂਪੀ ਤਾਣੀ ਕਿਤਨੀ ਕੁ ਹੈ ? ਤਾਂ ਮਾਇਆ ਨੇ ਆਖਿਆ-

ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥

ਗਜ ਨਵ=ਨੌਂ ਗਜ-੧. ਪੁਰਖ, ੨. ਪ੍ਰਕਿਰਤੀ ੩. ਮਹਿਤਤ, ੪. ਤ੍ਰਿਧਾ ਹੰਕਾਰ ਤੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪ ਪੰਜ ਤਨ ਮਾਤ੍ਰਾਂ।

ਅਥਵਾ:-ਪੁਰਖ ਤੇ ਪ੍ਰਕਿਰਤੀ ਦਾ ਆਪਸ ਵਿਚ ਸੰਬਾਦ ਹੈ, ਇਸ ਕਰਕੇ ਇਹ ਦੋਵੇਂ ਨਹੀਂ ਗਿਣਨੇ। ਇੱਕ ਮਹਤਤ, ਤ੍ਰਿਧਾ ਹੰਕਾਰ ਵਿਚੋਂ ਤਿੰਨ ਲੈਣੇ ਤੇ ਪੰਜ ਤਨ ਮਾਤ੍ਰਾ ਵਿਚੋਂ ਪੰਜ ਲੈਣੇ। ਇਹ ਸਾਰੇ ਨੌਂ ਗਜ ਹਨ।

ਦਸ ਗਜ=ਦਸੋ ਦਿਸ਼ਾਂ, ਇਕੀ ਗਜ=ਸੱਤ ਅਕਾਸ਼, ਸੱਤ ਪਤਾਲ, ਸੱਤ ਦੀਪ, ਵਾ-ਸੱਤ ਸਮੁੰਦਰ ਇਹ ਪੂਰੀ ੪੦ ਗਜ ਦੀ ਤਾਣੀ ਆਪ ਅਗੇ ਭੀ ਤਣਦੇ ਆਏ ਹੋ ਤੇ ਹੁਣ ਤੁਸੀਂ ਤਣਨ ਵਿਚ ਕਿਉਂ ਦੇਰ ਲਾਈ ਹੈ।

ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥

ਜਿਹੜੀ ੬੦ ਸੰਮਤੀ ਹੈ ਜਿਸ ਵਿਚ ੨੦ ਵਰ੍ਹੇ ਬ੍ਰਹਮਾ, ੨੦ ਵਰ੍ਹੇ ਵਿਸ਼ਨੂੰ ਤੇ ੨੦ ਵਰ੍ਹੇ ਸ਼ਿਵ ਜੀ ਰਾਜ ਕਰਦਾ ਹੈ।

ਜਿਸ ਬੀਸੀ ਵਿਚ ਬਹੁਤੇ ਜੀਵ ਉਤਪੰਨ ਹੋਣ ਉਹ ਬ੍ਰਹਮਾ ਦੀ ਬੀਸੀ ਹੈ। ਜਿਸ ਬੀਸੀ ਵਿਚ ਅਨਾਜ ਬਹੁਤਾ ਹੋਵੇ ਉਹ ਵਿਸ਼ਨੂੰ ਦੀ ਬੀਸੀ ਹੈ। ਜਿਸ ਬੀਸੀ ਵਿਚ ਬਹੁਤੇ ਜੀਵ ਮਿਰਤੂ ਹੋਵਨ

ਉਹ ਸ਼ਿਵਾਂ ਦੀ ਬੀਸੀ ਹੈ। ਇਹ ਸੰਸਾਰਕ ਤਾਨੀ ਨੂੰ ਸੂਤ੍ਰ ਲਗਾ ਹੋਇਆ ਹੈ। ਭਾਰਤ ਖੰਡ, ਇਲਾਬ੍ਰਤ ਆਦਿਕ ਜੋ ਨੌਂ ਖੰਡ ਹਨ ਇਹ ਕਾਨੇ ਹਨ।

੭੨ ਜੁਗ ਚੌਂਕੜੀ ਜੋ ਇਕ ਇੰਦ੍ਰ ਰਾਜ ਕਰਦਾ ਹੈ ਇਹ ਅਧਿਕਤਾ ਕਰਕੇ ਪੇਟਾ ਲਗ ਰਿਹਾ ਹੈ ॥੧॥ਰਹਾਉ॥ ਗਜੀ ਨ ਮਿਨੀਐ ਤੋਲਿ ਨ ਤੁਲੀਐ

ਗਜਾਂ ਕਰਕੇ ਨਹੀਂ ਮਿਣੀ ਹੋਈ ? ਭਾਵ ੪੦ ਗਜ ਮਿਣੀ ਹੋਈ ਹੈ। ਤੋਲ ਕਰਕੇ ਨਹੀਂ ਤੁਲੀ ਹੋਈ ? ਭਾਵ ਤੁਲੀ ਹੋਈ ਹੈ ਨਾਮ ਰੂਪ ਆਤਮਕ ਹੈ।

ਅਥਵਾ:-ਗਜਾਂ ਕਰਕੇ ਮਿਣੀ ਹੋਈ ਹੈ। ਉਨੰਜਾ ਕਰੋੜ ਜੋਜਨ ਪ੍ਰਿਥਵੀ, ਵਾ-ਪੰਜਾਹ ਕਰੋੜ ਜੋਜਨ ਪ੍ਰਿਥਵੀ ਹੈ ਅਤੇ ਤੋਲ ਕਰਕੇ ਤੁਲੀ ਹੋਈ ਹੈ ਭਾਵ ਸ਼ੇਸ਼ਨਾਗ ਨੇ ਚੁੱਕੀ ਹੋਈ ਹੈ।

ਪਾਚਨੁ ਸੇਰ ਅਢਾਈ ॥ ਅਢਾਈ ਮਾਤ੍ਰਾਂ ਜੋ ਓਅੰਕਾਰ ਮੰਤ੍ਰ ਹੈ ਵੇਦ ਦਾ ਸੇਰ ਕਹੀਏ ਸ਼ਰੋਮਣੀ ਉਸ ਦਾ ਜੋ ਲਖਸ਼ ਭਾਗ ਹੈ।

ਪੁਨਾ-ਉਸ ਦੀ ਜੋ ਸੱਤਾ ਸਫੁਰਤੀ ਹੈ ਇਹ ਆਪ ਨੂੰ ਪਾਚਨੁ=ਪਾਣ ਮਿਲ ਰਹੀ ਹੈ ਭਾਵ ਉਸਦੀ ਸੱਤਾ ਸਫੁਰਤੀ ਕਰਕੇ ਆਪ ਦਾ ਹੋਣਾ ਦੁਨੀਆਂ ਵਿਚ ਪ੍ਰਸਿਧ ਹੋ ਰਿਹਾ ਹੈ ਉਸ ਤੋਂ ਬਿਨਾਂ ਤਾਂ ਆਪ ਦਾ ਸਰੂਪ ਸਿਧ ਹੀ ਨਹੀਂ ਹੋ ਸਕਦਾ।

ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥

ਉਸ ਓਅੰਕਾਰ ਮੰਤ੍ਰ ਦੇ ਲਖਸ਼ ਭਾਗ ਦੀ ਸੱਤਾ ਸਫੁਰਤੀ ਰੂਪੀ ਪਾਨ ਜੇਕਰ ਆਪ ਨੂੰ ਛੇਤੀ ਨਾ ਮਿਲੇ ਤਾਂ ਹੇ ਸਰੂਪ ਰੂਪੀ ਘਰ ਵਾਲੇ ! ਆਪ ਬੇਸ਼ੱਕ ਮੇਰੇ ਨਾਲ ਝਗੜਾ ਕਰੋ ਕਿ ਮੈਂ ਸ੍ਰਿਸ਼ਟੀ ਨਹੀਂ ਰਚਦਾ। ਜੇਕਰ ਆਪ ਨੂੰ ਪਾਣ ਮਿਲ ਰਹੀ ਹੈ ਤਾਂ ਫਿਰ ਆਪ ਕਿਉਂ ਨਹੀਂ ਉਦਮ ਕਰਦੇ। ਪੁਨਾ-ਕਬੀਰ ਜੀ ਦੇ ਪਾਸ ਪੰਡਤ ਨੇ ਸ਼ੰਕਾ ਕੀਤੀ ਕਿ ਨਿਰੰਕਾਰ ਦੀ ਰਚੀ ਹੋਈ ਸ੍ਰਿਸ਼ਟੀ ਦਾ ਕੋਈ ਹਿਸਾਬ ਭੀ ਹੈ ਕਿ ਨਹੀਂ ?

ਤਾਂ ਕਬੀਰ ਜੀ ਕਥਨ ਕਰਦੇ ਹਨ- ਗਜੀ ਨ ਮਿਨੀਐ ਤੋਲਿ ਨ ਤੁਲੀਐ

ਇਹ ਸ੍ਰਿਸ਼ਟੀ ਪ੍ਰਤੱਖ ਗਜਾਂ ਨਾਲ ਮਿਣੀ ਨਹੀਂ ਜਾਂਦੀ ਤੇ ਪ੍ਰਤੱਖ ਵਟਿਆਂ ਨਾਲ ਤੋਲਿਆਂ ਤੋਲੀ ਨਹੀਂ ਜਾਂਦੀ।

ਸ਼ੰਕਾ-ਤਾਂ ਫਿਰ ਇਸ ਨੂੰ ਕੀ ਕੁਝ ਕਰਕੇ ਜਾਣੇ ? ਉੱਤਰ-

ਮਿਥਿਆ ਰੂਪ ਜਾਨਣਾ ਕਰੇ ॥ ਸ਼ੰਕਾ-ਮਿਥਿਆ ਕਿਸ ਤਰ੍ਹਾਂ ਨਿਸਚੇ ਕਰੇ ?

ਉੱਤਰ-ਪਾਚਨੁ ਸੇਰ ਅਢਾਈ ॥ ਅਢਾਈ ਮਾਤ੍ਰਾਂ ਜੋ ਓਅੰਕਾਰ ਮੰਤ੍ਰ ਹੈ ਵੇਦ ਦਾ ਸ਼ਰੋਮਣੀ, ਅਥਵਾ:-ਜੋ ਸੇਰ=ਸ਼ਰੋਮਣੀ ਸਭਨਾਂ ਦਾ ਅਢਾਈ=ਆਸਰਾ ਰੂਪ ਹੈ। ਉਸ ਦੀ ਉਪਾਸ਼ਨਾਂ ਕਰੇ ਤਾਂ ਇਸ ਸੰਸਾਰ ਨੂੰ ਮਿਥਿਆ ਪਾਚਨੁ=ਪ੍ਰਪੱਕ ਕਰਨਾ ਜਾਣਦਾ ਹੈ।

ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥

ਹੇ ਪੰਡਿਤ ! ਜੇਕਰ ਤੂੰ ਆਪਣੀ ਵਿਦਿਆ ਦੇ ਹੰਕਾਰ ਕਰਕੇ ਇਸ ਸੰਸਾਰ ਨੂੰ ਮਿਥਿਆ ਪਾਚਨੁ=ਪ੍ਰਪੱਕ ਕਰਨਾ ਸ਼ੀਘਰ ਨਹੀਂ ਪਾਵੇਂਗਾ ਤਾਂ ਕਾਮ ਆਦਿਕ ਝਗੜਾ ਕਰ ਕੇ ਤੇਰੇ

ਸਰੂਪ ਰੂਪੀ ਘਰ ਨੂੰ ਹਾਈ=ਨਾਸ ਕਰ ਦੇਣਗੇ ॥੨॥ ਸ਼ੰਕਾ–ਇਹ ਬੇਲਾ ਕਤ ਆਈ ॥

ਇਸ ਦੁਨੀਆਂ ਦੀ ਉਤਪਤੀ ਦਾ ਵੇਲਾ ਕਦੋਂ ਆਣ ਕੇ ਪ੍ਰਾਪਤ ਹੁੰਦਾ ਹੈ ?

ਉੱਤਰ :–ਦਿਨ ਕੀ ਬੈਠ–

ਜਿਸ ਵੇਲੇ ਬ੍ਰਹਮਾ ਦੇ ਆਯੂ ਰੂਪੀ ਦਿਨਾਂ ਦੀ ਬੈਠ=ਸਮਾਪਤੀ ਹੁੰਦੀ ਹੈ।

ਛੂਟੇ ਕੂੰਡੇ–ਸਮੁੰਦਰ ਆਪਣੀ ਮਰਯਾਦਾ ਨੂੰ ਛੋੜ ਦਿੰਦੇ ਹਨ।

ਭੀਗੈ ਪੁਰੀਆ–ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ, ਇੰਦ੍ਰਪੁਰੀ ਆਦਿਕ ਤਮਾਮ ਪੁਰੀਆਂ ਜਲ ਨਾਲ ਭਿਜ ਜਾਂਦੀਆਂ ਹਨ।

ਛੋਛੀ ਨਲੀ–ਸੂਰਜ ਅਤੇ ਚੰਦ੍ਰਮਾ ਰੂਪੀ ਨਲੀਆਂ ਖਾਲੀ ਹੋ ਜਾਂਦੀਆਂ ਹਨ।

ਤੰਤੁ ਨਹੀ ਨਿਕਸੈ–ਕਿਰਨਾਂ ਰੂਪੀ ਤੰਦਾਂ ਨਹੀਂ ਨਿਕਲਦੀਆਂ।

ਨਤਰ ਰਹੀ ਉਰਝਾਈ–ਇਸ ਸੰਸਾਰ ਰੂਪੀ ਚੱਕਰ ਦੀ ਤੂਰ ਭੀ ਉਰਝੀ ਨਹੀਂ ਰਹਿੰਦੀ ਭਾਵ ਸਿਸਮਾਰ ਚੱਕਰ ਆਪਣੀ ਮਰਯਾਦਾ ਤੋਂ ਹਟ ਜਾਏਗਾ।

ਖਸਮ ਕੀ ਬਰਕਸ–ਖਸਮ=ਪਰਮੇਸ਼ਰ ਨੇ ਸੰਸਾਰ ਸਭਾ ਬਰਕਸ=ਬਰਖਾਸਤ ਭਾਵ ਉਠਾਉਣਾ ਕੀਤੀ

ਚਲਿਓ ਜੁਲਾਹੋ ਰੀਸਾਈ ॥ ਤਾਂ ਫਿਰ ਜੁਲਾਹਾ=ਬ੍ਰਹਮਾ ਰੀਸਾਈ=ਰੁਸਕੇ ਕ੍ਰੋਧ ਦੇ ਸਹਿਤ ਹੋਇਆ ਚਲੇਗਾ। ਇਹ ਵੇਲਾ ਤਦ ਆਈ=ਤਿਸ ਵੇਲੇ ਇਹ ਉਤਪਤੀ ਦਾ ਵੇਲਾ ਆਵੇਗਾ।

ਹੁਣ ਅਖੀਰਲੀ ਪੰਗਤੀ ਪਿਛੇ ਦੂਸਰੇ ਅੰਗ ਨਾਲ ਮੇਲ ਖਾਂਦੀ ਹੈ। ਜਦੋਂ ਕਿਹਾ ਸੀ ਕਿ ਆਪ ਨੇ ਦੁਨੀਆਂ ਦੀ ਰਚਨਾ ਕਰਨ ਵਿਚ ਦੇਰ ਕਿਉਂ ਲਾਈ ਹੈ ? ਤਾਂ ਮਾਇਆ ਨੇ ਆਖਿਆ ਜੇਕਰ ਆਪ ਨਾ ਰਚੋਗੇ ਤਾਂ ਮੈਂ ਆਪੇ ਰਚ ਲਵਾਂਗੀ। ਇਸ ਪਰਕਾਰ ਸੁਣਕੇ ਪਰਮੇਸ਼ਰ ਨੇ ਆਖਿਆ– ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

ਹੇ ਮਾਇਆ ! ਤੂੰ ਇਸ ਇਛਿਆ ਰੂਪ ਪਸਾਰੇ ਨੂੰ ਛਡਕੇ ਮੇਰੇ ਵਿਚ ਰਹਿਣਾ ਕਰ ਕਿਉਂਕਿ ਤੂੰ ਮੇਰੇ ਬਿਨਾਂ ਕੁਝ ਨਹੀਂ ਕਰ ਸਕਦੀ। ਜਦੋਂ ਇਸ ਪ੍ਰਕਾਰ ਸਮਝਾਇਆ ਤਾਂ ਮਾਇਆ ਨੂੰ ਸਮਝ ਆਈ ਕਿਉਂਕਿ ਇਹ ਇਕ ਨਿਯਮ ਹੈ ਕਿ ਮਾਤਾ ਪਿਤਾ ਬਿਨਾਂ ਬਾਲ ਨਹੀਂ ਹੁੰਦਾ। ਇਸ ਤਰੀਕੇ ਨਾਲ ਹੇ ਪੰਡਿਤ ਜੀ ! ਨਿਰੰਕਾਰ ਆਪ ਸਭ ਤੋਂ ਵੱਡਾ ਜੁਲਾਹਾ ਹੈ। ਕਿਉਂਕਿ ਉਹ ਮਾਇਆ ਨਾਲ ਮਿਲਕੇ ਜਗਤ ਰੂਪੀ ਤਾਣੀ ਨੂੰ ਤਣਦਾ ਅਤੇ ਬੁਣਦਾ ਹੈ।

ਯਥਾ :–ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥

ਜਬ ਤੁਮ ਸੁਨਿਲੇ ਬੇਦ ਪੁਰਾਨਾਂ ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥ [ਪੰਨਾ ੪੮੪

ਨੋਟ–ਪਹਿਲਾ ਅਰਥ ਸਰੀਰ ਰੂਪ ਵਯੱਸ਼ਟੀ ਤਾਣੀ ਦਾ ਬੋਧਕ ਹੈ। ਦੂਜਾ ਅਰਥ ਜਗਤ ਰੂਪ ਸਮੱਸ਼ਟੀ ਤਾਣੀ ਦਾ ਬੋਧਕ ਹੈ। ਨੰਬਰ ੨–ਪਹਿਲਾ ਅਰਥ ਤ੍ਵੰ ਪਦ ਦਾ ਬੋਧਕ ਹੈ। ਦੂਜਾ ਅਰਥ ਤਤ ਪਦ ਦਾ ਬੋਧਕ ਹੈ ਇਹ ਦੋਨੋਂ ਅਰਥ ਸੰਪ੍ਰਦਾਈ ਹਨ। ਮਹਾਤਮਾਂ ਹੋਰ ਅਰਥ ਭੀ ਕਰਦੇ ਹਨ।

**ਤੀਸਰਾ ਅਰਥ–**ਪੁਨਾ–ਉਸ ਪੰਡਿਤ ਨੇ ਕਿਹਾ ਕਿ ਸੰਸਾਰ ਦੀ ਉਤਪਤੀ ਸਾਂਖ ਸ਼ਾਸਤ੍ਰ ਵਾਲੇ ਤਾਂ ਪ੍ਰਧਾਨ ਤੋਂ ਮੰਨਦੇ ਹਨ। ਨਿਆਇਕ ਪ੍ਰਮਾਣੂਆਂ ਤੋਂ ਮੰਨਦੇ ਹਨ। ਚਾਰ

ਵਾਕੀਏ ਸੁਭਾਵ ਤੋਂ ਮੰਨਦੇ ਹਨ। ਮੀਮਾਂਸਾ ਵਾਲੇ ਕਰਮਾਂ ਤੋਂ ਮੰਨਦੇ ਹਨ । ਵਿਸ਼ੇਸ਼ਕ ਮਤ ਵਾਲੇ ਜਗਤ ਦੀ ਉਤਪਤੀ ਕਾਲ ਤੋਂ ਮੰਨਦੇ ਹਨ । ਇਸੇ ਤਰ੍ਹਾਂ ਹੋਰ ਅਨੇਕਾਂ ਮਤ ਹਨ ਉਹ ਆਪੋ ਆਪਣੇ ਅਕੀਦੇ ਅਨੁਸਾਰ ਜਗਤ ਦੀ ਉਤਪਤੀ ਮੰਨੀ ਬੈਠੇ ਹਨ । ਆਪ ਕਿਰਪਾ ਕਰਕੇ ਦਸੋ ਜਗਤ ਦੀ ਉਤਪਤੀ ਕਿਸ ਪਰਕਾਰ ਹੋਈ ਹੈ ? ਉੱਤਰ :-ਗਜ ਗਜ ਗਜ ਇਕੀਸ

ਗ=ਗਿਆਨ ਸਰੂਪ ਜੋ ਪਰਮਾਤਮਾ ਹੈ ਉਸ ਤੋਂ ਜ=ਉਤਪਤ ਹੋਇਆ ਹੋਇਆ ਜੋ ਵੇਦ ਹੈ ਉਹ ਐਸੇ ਗਜ=ਉਚਾਰਦਾ ਹੈ ਕਿ ਗ=ਗਿਆਨ ਸਰੂਪ ਜੋ ਇਕੀਸ=ਇਕ ਈਸ਼ਵਰ ਹੈ ਓਹੀ ਜਗਤ ਦੀ ਜ=ਉਤਪਤੀ ਦਾ ਕਾਰਨ ਹੈ।

ਸ਼ੰਕਾ-ਉਹ ਨਮਿਤ ਕਾਰਨ ਹੈ ਜਾਂ ਉਪਾਦਾਨ ਕਾਰਨ ਹੈ ? ਜਿਵੇਂ ਘੜੇ ਦਾ ਨਮਿਤ ਕਾਰਨ ਘੁਮਿਆਰ ਹੈ ਅਤੇ ਉਪਾਦਾਨ ਕਾਰਨ ਮਿੱਟੀ ਹੈ ? ਉੱਤਰ :-ਪੂਰੀਆ ਏਕ ਤਨਾਈ ॥

ਇਕ ਜੋ ਪਰਮਾਤਮਾ ਸਜਾਤੀ ਵਿਜਾਤੀ ਸੁੱਗਤ ਭੇਦ ਤੋਂ ਰਹਿਤ ਜਿਸ ਕਰਕੇ ਉਹ ਸਾਰਿਆਂ ਤਨਾਈ=ਸਰੀਰਾਂ ਵਿਚ ਪੂਰੀਆ=ਪੂਰਨ ਹੈ ਇਸ ਕਰਕੇ ਉਹ ਪਰਮਾਤਮਾ ਅਭਿੰਨ ਨਮਿਤ ਉਪਾਦਾਨ ਕਾਰਨ ਹੈ। ਭਾਵ ਨਮਿਤ ਕਾਰਨ ਭੀ ਓਹੀ ਹੈ ਅਤੇ ਉਪਾਦਾਨ ਕਾਰਨ ਭੀ ਓਹੀ ਹੈ। ਜਿਵੇਂ ਮਕੜੀ ਜਾਲੇ ਦਾ ਨਮਿਤ ਕਾਰਨ ਭੀ ਆਪ ਹੈ ਤੇ ਉਪਾਦਾਨ ਕਾਰਨ ਭੀ ਆਪ ਹੀ ਹੈ। (ਸ਼ੁਧ ਮਾਇਆ, ਚੇਤਨ ਤੇ ਚੇਤਨ ਦਾ ਪ੍ਰਤਿਬਿੰਬ ਇਨ੍ਹਾਂ ਤਿੰਨਾਂ ਦੇ ਮਿਲਾਪ ਦਾ ਨਾਮ ਹੀ ਈਸ਼ਵਰ ਹੈ। ਇਸ ਈਸ਼ਵਰ ਦੇ ਸਰੂਪ ਵਿਚ ਜੋ ਸ਼ੁਧ ਮਾਇਆ ਭਾਗ ਹੈ ਉਹ ਤਾਂ ਸ੍ਰਿਸ਼ਟੀ ਦੀ ਉਤਪਤੀ ਦਾ ਉਪਾਦਾਨ ਕਾਰਨ ਹੈ ਤੇ ਚੇਤਨ ਭਾਗ ਨਮਿਤ ਕਾਰਨ ਹੈ।

ਪ੍ਰਸ਼ਨ :-ਉਸ ਪਰਮਾਤਮਾ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ ? ਉੱਤਰ :-

ਨਵ=ਪਹਿਲੇ ਨੌਧਾ ਭਗਤੀ ਕਰੇ ਫਿਰ ਦਸ=ਦਸਦਾ ਭਗਤੀ ਕਰੇ ਭਾਵ ਅਭੇਦ ਭਗਤੀ ਕਰੇ ਤਾਂ ਉਸਦੀ ਪ੍ਰਾਪਤੀ ਹੁੰਦੀ ਹੈ।

ਸ਼ੰਕਾ-ਉਸਦੀ ਪ੍ਰਾਪਤੀ ਦਾ ਹੋਰ ਭੀ ਕੋਈ ਸਾਧਨ ਹੈ ਜਾਂ ਨਹੀਂ ? ਉੱਤਰ :-

ਸਾਠ ਸੂਤ ਨਵ ਖੰਡ- ਸਾਠ=ਮੂਰਖਤਾ ਦੇ ਸੂਤ=ਸਹਿਤ ਪੰਜ ਕਾਮ ਆਦਿਕ ਅਤੇ ਚਾਰ ਰਾਗ ਦ੍ਵੈਖ ਹਰਖ ਸੋਗ ਇਨ੍ਹਾਂ ਨੌਆਂ ਦਾ ਖੰਡ = ਅਭਾਵ ਕਰੇ।

ਬਹਤਰਿ ਪਾਟੁ ਲਗੋ ਅਧਿਕਾਈ ॥੧॥ ਤਰਿ = ਅਤਿਸੇ ਕਰਕੇ ਬਹ = ਵਿਭੂ ਯਾਨੇ ਵਿਆਪਕ ਪਰਮਾਤਮਾ ਵਿਚ ਜਿਸ ਦੀ ਅਧਿਕਾਈ = ਵਿਸ਼ੇਸ਼ਤਾ ਕਰਕੇ ਬਿਰਤੀ ਲਗੀ ਹੈ ਉਹ ਪਾਟੁ = ਪਟੂ ਭਾਵ ਚਤੁਰ ਹੋ ਜਾਂਦਾ ਹੈ।

ਸ਼ੰਕਾ-ਜਿਵੇਂ ਦੀਵੇ ਦੇ ਜਗਣ ਨਾਲ ਅੰਧੇਰਾ ਦੂਰ ਹੋ ਜਾਂਦਾ ਹੈ ਪਰ ਬੁਝ ਜਾਣ ਨਾਲ ਅੰਧੇਰਾ ਫਿਰ ਆ ਜਾਂਦਾ ਹੈ, ਇਸੇ ਪ੍ਰਕਾਰ ਵਿਹਾਰ ਕਰਨ ਸਮੇਂ ਬ੍ਰਹਮ ਗਿਆਨੀ ਦੀ ਮਾਇਆ ਗਈ ਹੋਈ ਫਿਰ ਆ ਜਾਂਦੀ ਹੋਵੇਗੀ ? ਉੱਤਰ :- ਗਈ ਬੁਨਾਵਨ ਮਾਹੋ ॥

ਇਹ ਇਕ ਵੱਡਾ ਮਾਹੋ = ਅਸਚਰਜ ਹੈ ਕਿ ਬੁਨ = ਜੜ੍ਹ ਤੋਂ ਗਈ ਹੋਈ ਮਾਇਆ ਬ੍ਰਹਮ ਗਿਆਨੀ ਦੇ ਪਾਸ ਫਿਰ ਨਹੀਂ ਆਉਂਦੀ।

ਸ਼ੰਕਾ–ਕਿਉਂ ਨਹੀਂ ਆਉਂਦੀ ? ਉੱਤਰ–ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥

ਲਾਭਵਾਲੀ ਜੋ ਸਰੂਪ ਘਰ ਦੀ ਜਾਇ=ਜਗ੍ਹਾ ਹੈ ਉਸ ਵਿਚ ਇਸਥਿਤ ਹੋ ਕੇ ਉਸ ਨੇ ਮਾਇਆ ਦੇ ਘਰ ਸੰਸਾਰ ਨੂੰ ਛਡ ਦਿਤਾ ਹੈ। ਇਸ ਕਰਕੇ ਫਿਰ ਮਾਇਆ ਉਸ ਦੇ ਪਾਸ ਨਹੀਂ ਆਉਂਦੀ।

ਸ਼ੰਕਾ–ਸਰੂਪ ਥਾਂ ਤੇ ਰਹਿਣ ਕਰਕੇ ਜਿਹੜਾ ਬ੍ਰਹਮਾਨੰਦ ਆ ਕੇ ਪ੍ਰਾਪਤ ਹੁੰਦਾ ਹੈ ਉਹ ਗਜਾਂ ਕਰਕੇ ਮਿਣਿਆਂ ਜਾਂਦਾ ਅਤੇ ਤੋਂਲ ਕਰਕੇ ਤੁਲਿਆ ਜਾਂਦਾ ਹੈ ਜਾਂ ਨਹੀਂ ? ਉੱਤਰ:-

ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥

ਉਹ ਬ੍ਰਹਮਾਨੰਦ ਪ੍ਰਤੱਖ ਗਜਾਂ ਨਾਲ ਮਿਣਿਆਂ ਨਹੀਂ ਜਾਂਦਾ ਅਤੇ ਤੱਕੜੀ ਵਿਚ ਪਾ ਕੇ ਵਟਿਆਂ ਨਾਲ ਤੋਲਿਆ ਭੀ ਨਹੀਂ ਜਾਂਦਾ।

ਕਿਉਂਕਿ ਪਾਚਨੁ=ਪੰਜ ਸੇਰ ਅਥਵਾ ਢਾਈ ਸੇਰ, ਪੰਜ ਮਣ ਜਾਂ ਢਾਈ ਮਣ ਹੋਵੇ ਤਾਂ ਤੋਲਿਆ ਭੀ ਜਾਵੇ।

ਦੂਜਾ ਅਰਥ–ਗਜੀ ਨਾਮ ਉਚਾਰਨੇ ਦਾ ਹੈ। ਉਚਾਰਨਾ ਨਾਮ ਬਾਣੀ ਦਾ ਹੈ। ਬਾਣੀ ਨਾਮ ਸ਼ਬਦ ਦਾ ਹੈ। ਸ਼ਬਦ ਵਿਚੋਂ ਵੇਦ ਦਾ ਗ੍ਰਹਿਣ ਕਰਨਾ, ਉਹ ਬ੍ਰਹਮਾਨੰਦ ਵੇਦ ਕਰਕੇ ਭੀ ਕਥਨ ਨਹੀਂ ਕੀਤਾ ਜਾਂਦਾ ਅਤੇ ਬੁੱਧੀ ਰੂਪੀ ਤੋਲਿ = ਤਕੜੀ ਵਿਚ ਪਾ ਕੇ ਉਹ ਬ੍ਰਹਮਾਨੰਦ ਤੋਲਿਆ ਨਹੀਂ ਜਾਂਦਾ। ਫਿਰ ਉਹ ਪਾਚਨੁ=ਪੰਜਾਂ ਗਿਆਨ ਇੰਦ੍ਰੀਆਂ ਦਾ ਵਿਸ਼ਾ ਨਹੀਂ ਹੈ ਅਤੇ ਸੇਰ=ਬਿਰਤੀ ਅਰੂੜ ਚੇਤਨ ਹੋ ਕੇ ਸਾਰੇ ਸੰਸਾਰ ਨੂੰ ਅਭਾਵ ਕਰਦਾ ਹੈ ਅਤੇ ਸਭ ਦਾ ਅਢਾਈ=ਆਸਰਾ ਰੂਪ ਹੈ।

ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥

ਹੇ ਪੰਡਿਤ ! ਜੇਕਰ ਤੂੰ ਪੰਜਾਂ ਗਿਆਨ ਇੰਦ੍ਰੀਆਂ ਦੇ ਵਿਸ਼ਿਆਂ ਦੇ ਬੇਗਿ=ਪ੍ਰਵਾਹ ਨੂੰ ਰੋਕਣਾ ਨਹੀਂ ਪਾਵੇਂਗਾ ਤਾਂ ਫਿਰ ਕਾਮ ਕ੍ਰੋਧ ਆਦਿਕ ਵੈਰੀ ਝਗੜਾ ਕਰਕੇ ਤੇਰੇ ਸਰੂਪ ਘਰ ਨੂੰ ਨਾਸ ਕਰ ਦੇਣਗੇ ॥੨॥

ਪ੍ਰਸ਼ਨ–ਉਸ ਪਰਮੇਸ਼ਰ ਦਾ ਪ੍ਰਕਾਸ਼ ਸੂਰਜ ਵਰਗਾ ਹੋਵੇਗਾ ? ਉੱਤਰ:-

ਦਿਨ ਕੀ=ਉਸ ਪਰਮੇਸ਼ਰ ਦੇ ਸਾਹਮਣੇ ਦਿਨ ਦੇ ਸੂਰਜ ਦਾ ਪ੍ਰਕਾਸ਼ ਭਲਾ ਕੀ ਹੈ ਭਾਵ ਮਾਮੂਲੀ ਹੈ।

ਬੈਠ ਖਸਮ ਕੀ–ਉਹ ਪਰਮਾਤਮਾ ਬੈਠ=ਇਸਥਿਤੀ ਦਾ ਖਸਮ=ਮਾਲਕ ਹੈ।

ਬਰਕਸ–ਤੇ ਸਭ ਨੂੰ ਬਰਕਸ=ਬਖਸ਼ਣੇ ਵਾਲਾ ਹੈ। ਅਥਵਾ:–ਬਰ=ਸ੍ਰਿਸ਼ਟੀ ਨੂੰ ਕਸ=ਤਾੜਨਾਂ ਵਿਚ ਰਖਣ ਵਾਲਾ ਹੈ। ਬਰ ਨਾਮ ਸਰੇਸ਼ਟ ਦਾ ਬੋਧਕ ਹੈ ਪਰ ਇਸੇ ਸ੍ਰਿਸ਼ਟੀ ਦਾ ਵਾਚਿਕ ਗ੍ਰਹਿਣ ਕਰਨਾ। ਇਹ ਬੇਲਾ ਕਤ ਆਈ ॥

ਇਹ ਬੇਲਾ=ਸੰਸਾਰ ਉਸ ਦੇ ਵਿਚ ਕਤ ਆਈ=ਕਹਾਂ ਆਉਂਦਾ ਹੈ ਭਾਵ ਤਿੰਨ ਕਾਲ ਹੀ ਜਗਤ ਉਸਦੇ ਵਿਚ ਨਹੀਂ ਹੈ। ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥

ਪੁਰੀਆ=ਪੂਰਨ ਪਰਮਾਤਮਾ ਵਿਚ ਬਿਰਤੀ ਦੇ ਭਿਜ ਜਾਣ ਕਰਕੇ ਜਿਨ੍ਹਾਂ ਗੁਰਮੁਖਾਂ ਦੀ ਕੂੰਡੇ=ਚਿਦ ਜੜ ਦੀ ਗੰਢ ਛੁਟ ਗਈ ਹੈ ਉਨ੍ਹਾਂ ਮਹਾਤਮਾਂ ਦੀ ਸੇਵਾ ਕਰਨ ਵਿਚ ਜਿਹੜਾ

ਮਨੁਖ ਚਲਿਆ ਹੈ, ਉਸਨੂੰ ਭੀ ਲਾਭ ਵਾਲੇ ਪਦ ਦੀ ਰੀਸ ਆਈ ਹੈ।

ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥

ਅਵਿੱਦਿਆ ਰੂਪੀ ਨਲੀ ਦੇ ਖਾਲੀ ਹੋਣ ਤੇ ਜਗਤ ਰੂਪ ਤੰਤੂ ਨਹੀਂ ਨਿਕਲਦੀਆਂ। ਅਥਵਾ :–ਅੰਤਹਕਰਣ ਰੂਪੀ ਨਲੀ ਦੇ ਖਾਲੀ ਹੋ ਜਾਣ ਨਾਲ ਜਿਸ ਦੇ ਅੰਦਰੋਂ ਵਾਸ਼ਨਾਂ ਰੂਪੀ ਤੰਦਾਂ ਨਹੀਂ ਨਿਕਲਦੀਆਂ ਉਸ ਨ=ਪੁਰਸ਼ ਦੀ ਬਿਰਤੀ ਤਰ ਤੁਰੀਆ ਪਦ ਵਿਚ ਉਰਝਾਈ=ਮਿਲ ਗਈ ਹੈ।

ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

ਇਸ ਲਈ ਹੇ ਪੰਡਿਤ ਜੀ ! ਬਪੁ=ਸਰੀਰ ਤੇ ਰੀ=ਇੰਦ੍ਰੀਆਂ ਦੀ ਈਹਾ=ਇਛਿਆ ਰੂਪ ਪਸਾਰੇ ਨੂੰ ਛਡ ਕੇ ਅੰਤਰਮੁਖ ਬਿਰਤੀ ਕਰਕੇ ਰਹੁ।

ਕਬੀਰ ਜੀ ਕਹਿੰਦੇ ਹਨ–ਜਦੋਂ ਇਸ ਪ੍ਰਕਾਰ ਪੰਡਤ ਜੀ ਨੂੰ ਸਮਝਾਇਆ ਤਾਂ ਉਸ ਨੂੰ ਸਮਝ ਆਈ ॥੪॥੩॥੫੪॥

## ਗਉੜੀ ॥ ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥

ਹੁਣ ਅਭੇਦਤਾ ਦਾ ਸ਼ਬਦ ਨਿਰੂਪਣ ਕਰਦੇ ਹਨ :–

ਇਕ ਜੋਤੀ ਪਰਮਾਤਮਾ ਦੇ ਨਾਲ ਜਿਸ ਮਨੁਖ ਦੀ ਇਕ ਜੋਤ ਮਿਲ ਗਈ ਹੈ ਉਹ ਫਿਰ ਭਿੰਨ ਹੁੰਦੀ ਹੈ ਕਿੰਬਾ=ਅਥਵਾ ਨਹੀਂ ?

ਉੱਤਰ–ਮਹੋਇ=ਮਤ ਹੋਇ, ਯਾਨੇ ਫਿਰ ਭਿੰਨ ਨਹੀਂ ਹੁੰਦੀ।

## ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥

ਜਿਸ ਮਨੁਖ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਉਤਪੰਨ ਨਹੀਂ ਹੁੰਦਾ ਉਹ ਮਨੁਖ ਫੂਟਿ= ਦੁਖੀ ਹੋ ਕੇ ਮਰਦਾ ਹੈ॥੧॥

ਮਨੁਖ ਨੂੰ ਪਹਿਲਾਂ ਚਾਹੀਦਾ ਹੈ ਕਿ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰੇ, ਜੇ ਉਸ ਦੀ ਉਪਾਸ਼ਨਾ ਨਾ ਹੋ ਸਕੇ ਤਾਂ ਸਰਬ ਸ਼ਕਤੀਮਾਨ ਸਰਗੁਣ ਦੀ ਉਪਾਸ਼ਨਾ ਕਰੇ ਤੇ ਜੇ ਇਹ ਭੀ ਨਾ ਹੋ ਸਕੇ ਤਾਂ ਅਵਤਾਰਾਂ ਦੀ ਉਪਾਸ਼ਨਾ ਕਰੇ ਨਾਲੇ ਇਸ ਪ੍ਰਕਾਰ ਬੇਨਤੀ ਭੀ ਕਰੇ :–

## ਸਾਵਲ ਸੁੰਦਰ ਰਾਮਈਆ ਮੇਰਾ ਮਨੁ ਲਾਗਾ ਤੋਹਿ ॥੧॥ਰਹਾਉ॥

ਹੇ ਸੁੰਦਰ ਸਾਂਵਲੇ ਰੰਗ ਵਾਲੇ ਪਰਮਾਤਮਾ ! ਮੇਰਾ ਮਨ ਆਪ ਦੇ ਚਰਨਾਂ ਵਿਚ ਲਗ ਰਿਹਾ ਹੈ। ਆਪ ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰੋ ॥੧॥ਰਹਾਉ॥

ਪ੍ਰਸ਼ਨ–ਗੁਰੂ ਕਿਸ ਤਰ੍ਹਾਂ ਦਾ ਹੋਵੇ, ਗ੍ਰਹਿਸਤੀ ਹੋਵੇ ਕਿ ਸਾਧੂ ਹੋਵੇ ? ਉੱਤਰ :–

## ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥

ਜਿਨ੍ਹਾਂ ਸੰਤਾਂ ਦੇ ਮਿਲਣ ਨਾਲ ਸਿਧਿ ਪਾਈਐ–ਮੁਕਤੀ ਦੀ ਪ੍ਰਾਪਤੀ ਹੋ ਜਾਵੇ, ਇਨ੍ਹਾਂ ਲੱਛਣਾਂ ਵਾਲੇ ਉਪਦੇਸ਼ਕ ਗੁਰੂ ਭਾਵੇਂ ਸਾਧੂ ਹੋਣ ਤੇ ਭਾਵੇਂ ਗ੍ਰਿਹਸਤੀ ਹੋਣ ਕੋਈ ਡਰ ਨਹੀਂ।

[ਨੋਟ-ਯਾਗ ਵਲਕ ਆਦਿਕ ਸਭ ਗ੍ਰਿਹਸਤੀ ਗੁਰੂ ਹੋਏ ਹਨ, ਦਸ ਪਾਤਸ਼ਾਹੀਆਂ ਭੀ ਗ੍ਰਿਹਸਤੀ ਗੁਰੂ ਹੋਏ ਹਨ।]

ਸ਼ੰਕਾ-ਜਗਿਆਸੂ ਕਿਸਤਰ੍ਹਾਂ ਦਾ ਹੋਣਾ ਚਾਹੀਦਾ ਹੈ, ਗ੍ਰਿਹਸਤੀ ਹੋਵੇ ਕਿ ਸਾਧੂ ਹੋਵੇ ?

ਉੱਤਰ-ਚਾਰ ਸਾਧਨ ਸਪੰਨ ਹੋ ਕੇ ਜਿਹੜਾ ਜਗਿਆਸੂ ਗੁਰੂ ਨੂੰ ਮਿਲਕੇ ਸਿਧਿ-ਆਤਮ ਵਸਤੂ ਪ੍ਰਾਪਤ ਕਰ ਸਕਦਾ ਹੈ, ਉਹ ਜਗਿਆਸੂ ਚਾਹੇ ਸਾਧੂ ਹੋਵੇ, ਚਾਹੇ ਗ੍ਰਿਹਸਤੀ ਹੋਵੇ ਕੋਈ ਡਰ ਨਹੀਂ, ਕਿਉਂਕਿ ਆਪਣਾ ਕਾਰਜ ਸਿਧ ਕਰਨ ਦੀ ਲੋੜ ਹੈ, ਭੇਖ ਦੀ ਤਾਂ ਕੋਈ ਲੋੜ ਹੀ ਨਹੀਂ।

ਯਥਾ:-ਸਾਧੂ ਮਿਲੇ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥ [ਸਿਰੀ ਰਾਗ ਮ: ੧ ਪੰਨਾ ੬੨

## ਦੁਹੂ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥

ਜਿਵੇਂ ਦੁਨੀਆਂਦਾਰੀ ਦਾ ਇਹ ਸੰਕੇਤ ਹੈ ਕਿ ਪਤੀ ਪਤਨੀ ਦੋਹਾਂ ਦੇ ਮਿਲਾਪ ਤੋਂ ਸੰਤਾਨ ਦੇ ਉਤਪੰਨ ਹੋਣ ਦਾ ਕਾਰਜ ਹੁੰਦਾ ਹੈ ਇਸੇ ਪਰਕਾਰ ਗੁਰੂ ਅਤੇ ਸਿਖ ਆਪਸ ਵਿਚ ਦੋਨੋਂ ਮਿਲਣ ਤਾਂ ਰਾਮ ਨਾਮ ਦੇ ਸੰਜੋਗ ਦਾ ਕਾਰਜ ਉਤਪੰਨ ਹੁੰਦਾ ਹੈ। ਅਥਵਾ:-ਦੋ ਹੋਠ ਮਿਲਣ ਤਾਂ ਰਾਮ ਨਾਮ ਦੇ ਸੰਜੋਗ ਦਾ ਕਾਰਜ ਉਤਪੰਨ ਹੁੰਦਾ ਹੈ। ਅਥਵਾ:-ਦੋ ਵੈਰਾਗ ਤੇ ਗਿਆਨ ਮਿਲਣ ਤਾਂ ਰਾਮ ਹੈ ਨਾਮ ਜਿਸਦਾ ਉਸ ਦੇ ਨਾਲ ਸੰਜੋਗ ਹੋਣ ਦਾ ਕਾਰਜ ਉਤਪੰਨ ਹੁੰਦਾ ਹੈ।

ਬੇਨਤੀ ਕੀਤੀ ਫਿਰ ਗਡਵਾ ਲੈ ਕੇ ਹਥ ਹੀ ਧੁਆਂਦਾ ਰਹੇਗਾ ? ਉੱਤਰ-

ਜੀਵ ਤੇ ਈਸ਼ਵਰ ਇਨ੍ਹਾਂ ਦੋਹਾਂ ਦੇ ਮਿਲ ਜਾਣ ਦਾ ਭਾਵ ਅਭੇਦਤਾ ਦਾ ਕਾਰਜ ਉਤਪੰਨ ਹੁੰਦਾ ਹੈ ਤੇ ਰਾਮ ਹੈ ਨਾਮ ਜਿਸ ਦਾ ਉਸ ਨੂੰ ਸਾਰਿਆਂ ਦਾ ਸੰਜੋਗੀ ਨਿਸਚੇ ਕਰਦਾ ਹੈ।

## ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥

ਲੋਕ ਤਾਂ ਜਾਣਦੇ ਹਨ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਅਥਵਾ:-ਰਾਮ ਨਾਮ ਦੀ ਬਾਣੀ ਆਮ ਗੀਤਾਂ ਵਾਂਗ ਹੈ ਪਰ ਜੇ ਵਿਚਾਰ ਕੇ ਵੇਖੀਏ ਤਾਂ ਇਹ ਕੇਵਲ ਇਕ ਬ੍ਰਹਮ ਦਾ ਹੀ ਵਿਚਾਰ ਹੈ।

## ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥

ਸ਼ਿਵਾਂ ਦੀ ਕਿਰਪਾ ਕਰਕੇ ਜਿਵੇਂ ਕਾਂਸ਼ੀ ਪੁਰੀ ਵਿਚ ਮਰਨ ਸਮੇਂ ਮਨੁਖ ਨੂੰ ਤਾਰਕਾ ਮੰਤਰ ਦਾ ਉਪਦੇਸ਼ ਹੁੰਦਾ ਹੈ ਤੇ ਉਸ ਮੰਤਰ ਬਾਬਤ ਲਿਖਿਆ ਹੈ ਕਿ ਸ਼ਿਵ ਲੋਕ ਵਿਚ ਪਹੁੰਚਾ ਦਿੰਦਾ ਹੈ ॥੩॥

## ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥

ਇਸੇ ਪਰਕਾਰ ਸ਼ਰਧਾ ਨਾਲ ਚਾਹੇ ਕੋਈ ਚਿਤ ਲਾਕੇ ਹਰੀ ਨਾਮਾਂ ਨੂੰ ਗਾਵੇ ਚਾਹੇ ਕੋਈ ਕੰਨਾਂ ਦੁਆਰੇ ਸੁਣੇ।

**ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥**

ਕਬੀਰ ਜੀ ਆਖਦੇ ਹਨ–ਇਸ ਗੱਲ ਵਿਚ ਕੋਈ ਸੰਸਾ ਨਹੀਂ ਉਹ ਮਨੁੱਖ ਪ੍ਰਾਣਾਂ ਦੇ ਵਿਯੋਗ ਹੋ ਜਾਣ ਤੋਂ ਉਪਰੰਤ ਜ਼ਰੂਰ ਪਰਮ ਗਤਿ–ਕੈਵਲ ਮੁਕਤੀ ਨੂੰ ਪਾਂਵਦਾ ਹੈ।

**ਗਉੜੀ ॥ ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥**

ਨਾਮ ਸਿਮਰਨ ਤੋਂ ਬਿਨਾਂ ਹੋਰ ਜਿਤਨੇ ਜਤਨ ਕਰਨ ਵਾਲੇ ਹਨ ਉਹ ਸਭ ਸੰਸਾਰ ਸਮੁੰਦਰ ਵਿਚ ਡੁਬ ਰਹੇ ਹਨ। ਉਨ੍ਹਾਂ ਨੇ ਆਪਣੇ ਆਪ ਨੂੰ ਸੰਸਾਰ ਸਮੁੰਦਰ ਤੋਂ ਤਾਰਨਾ ਨਹੀਂ ਕੀਤਾ।

**ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥**

ਬਹੁਤੇ ਖਾਣ ਪੀਣ ਦੀ ਤਰਫੋਂ ਸੰਜਮ ਰਖਕੇ ਇਹ ਜੀਵ ਬਹੁਤ ਹੀ ਕਰਮ ਧਰਮ ਤਾਂ ਕਰਦੇ ਹਨ ਪਰ ਕਰਮਾਂ ਦੀ ਹੰਗਤਾ ਨੇ ਬੁੱਧੀ ਅਤੇ ਮਨ ਨੂੰ ਸਾੜਨਾ ਕੀਤਾ ਹੈ ॥੧॥

**ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥**

ਹੇ ਭਾਈ! ਸੁਆਸਾਂ ਅਤੇ ਭੋਜਨਾਂ ਦਾ ਦਾਤਾ ਜੋ ਨਿਰੰਕਾਰ ਹੈ ਉਸਨੂੰ ਤੂੰ ਮਨ ਵਿਚੋਂ ਕਿਉਂ ਭੁਲਾਇਆ ਹੈ?

**ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ਰਹਾਉ॥**

ਹੇ ਭਾਈ! ਹੀਰਿਆਂ ਅਤੇ ਲਾਲਾਂ ਵਾਂਗ ਅਮੋਲਕ ਮਨੁਖਾ ਜਨਮ ਹੈ, ਤੂੰ ਇਸ ਨੂੰ ਵਿਸ਼ੇ ਵਿਕਾਰਾਂ ਰੂਪੀ ਕੌਡੀ ਦੇ ਬਦਲੇ ਨਿਸਫਲ ਗੁਆ ਰਿਹਾ ਹੈਂ ॥੧॥ਰਹਾਉ॥

ਯਥਾ–ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ [ਪੰਨਾ ੧੫੬

**ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥**

ਭਰਮ ਕਰਕੇ ਪਦਾਰਥਾਂ ਦੇ ਇਕੱਠੇ ਕਰਨ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੇ ਪੀਣ ਦੀ ਤਰੇਹ ਅਤੇ ਪਦਾਰਥਾਂ ਦੇ ਖਾਣ ਦੀ ਭੁਖ ਲਗ ਰਹੀ ਹੈ। ਇਸੇ ਕਰਕੇ ਹੇ ਭਾਈ! ਤੂੰ ਭਲਾ ਬੁਰਾ ਕੁਝ ਭੀ ਹਿਰਦੇ ਵਿਚ ਵਿਚਾਰਿਆ ਨਹੀਂ।

**ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥**

ਹੇ ਭਾਈ! ਤੂੰ ਮਨ ਵਿਚ ਗੁਰੂ ਦੇ ਉਪਦੇਸ਼ ਨੂੰ ਧਾਰਨ ਨਹੀਂ ਕੀਤਾ, ਇਸੇ ਲਈ ਹੰਕਾਰ ਦੀ ਉਨਮਤ=ਮਸਤੀ ਨੇ ਤੇਰੇ ਸ਼ੁਭ ਗੁਣਾਂ ਦੇ ਪੁੰਜ ਨੂੰ ਹਿਰਿਓ=ਚੁਰਾ ਲਿਆ ਹੈ ॥੨॥

**ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥**

ਇੰਦ੍ਰੀਆਂ ਦਾ ਪ੍ਰੇਰਿਆ ਹੋਇਆ ਤੂੰ ਰਸਾਂ ਦੇ ਸੁਆਦਾਂ ਵਿਚ ਲੁਭਾਇਮਾਨ ਹੈਂ ਤੇ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਮਦ ਆਦਿਕਾਂ ਦੇ ਰਸ ਨੂੰ ਲੈ ਰਿਹਾ ਹੈਂ।

**ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥**

ਹੇ ਭਾਈ! ਕਰਮਾਂ ਦੇ ਹਿਸੇ ਕਰਕੇ ਸੰਤਾਂ ਦਾ ਸੰਗ ਮਿਲਦਾ ਹੈ। ਜਾਂ ਪੂਰਬਲੇ ਜਨਮ ਦੇ

ਕਰਮ ਹੋਣ ਅਤੇ ਹੁਣ ਦੇ ਜਨਮ ਦੇ ਭਾਗ ਹੋਣ ਤਾਂ ਸੰਤਾਂ ਦਾ ਸੰਗ ਮਿਲਦਾ ਹੈ।

ਅਥਵਾ :–ਚੰਗੇ ਕਰਮ ਹੋਣ ਤਾਂ ਭਾਗਾਂ ਵਾਲੇ ਸੰਤਾਂ ਦਾ ਸੰਗ ਮਿਲਦਾ ਹੈ।

ਵਾ :–ਈਸ਼ਵਰ ਦੀ ਕਰਮ=ਅਨੁਗ੍ਰਹਿ ਭੀ ਹੋਵੇ, ਆਪਣੇ ਭਾਗ ਵੀ ਹੋਣ ਤਾਂ ਸੰਤਾਂ ਦਾ ਸੰਗ ਮਿਲਦਾ ਹੈ। ਜਿਵੇਂ ਕਾਸਟ–ਲਕੜੀ ਲੋਹੇ ਨੂੰ ਤਾਰ ਦਿੰਦੀ ਹੈ, ਇਸੀ ਤਰ੍ਹਾਂ ਹੀ ਸੰਤਾਂ ਦਾ ਸੰਗ ਇਸ ਜੀਵ ਨੂੰ ਤਾਰ ਦਿੰਦਾ ਹੈ ॥੩॥

ਇਸ ਲਈ ਜੀਵ ਨੂੰ ਚਾਹੀਦਾ ਹੈ ਪਰਮਾਤਮਾਂ ਅਗੇ ਇਸ ਪਰਕਾਰ ਬੇਨਤੀ ਕਰੇ :–

**ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥**

ਹੇ ਨਿਰੰਕਾਰ! ਅਸੀਂ ਭਰਮ ਵਿਚ ਪਏ ਹੋਏ ਜੂਨੀਆਂ ਦੁਆਰੇ ਜਨਮਾਂ ਵਿਚ ਧਾਂਵਦੇ ਹੋਏ ਥੱਕ ਗਏ ਹਾਂ। ਹੁਣ ਦੁਖਾਂ ਨੂੰ ਪਾ ਪਾ ਕੇ ਅਸੀਂ ਹਾਰ ਗਏ ਹਾਂ ਆਪ ਆਪਣੀ ਮਿਹਰ ਕਰੋ।

**ਕਹਿ ਕਬੀਰ ਗੁਰ ਮਿਲਤ ਮਹਾਂ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ** ।੪।੧।੫੫।੫੬।

ਕਬੀਰ ਜੀ ਕਹਿੰਦੇ ਹਨ ਜਿਨ੍ਹਾਂ ਨੇ ਗੁਰਾਂ ਨਾਲ ਮਿਲ ਕੇ ਉਸ ਨਾਮ ਰੂਪ ਮਹਾਂ ਰਸ ਨੂੰ ਪੀ ਕੇ ਪ੍ਰੇਮਾ ਭਗਤੀ ਕੀਤੀ ਹੈ ਉਨ੍ਹਾਂ ਨੂੰ ਨਿਰੰਕਾਰ ਨੇ ਸੰਸਾਰ ਸਮੁੰਦਰ ਤੋਂ ਤਾਰਨਾ ਕੀਤਾ ਹੈ ।੪।੧।੫੫।੫੬।

ਹੁਣ ਕਬੀਰ ਜੀ ਤ੍ਰਾੜ ਕੇ ਉਪਦੇਸ਼ ਕਰਦੇ ਹਨ–

**ਗਉੜੀ ॥ ਕਾਲਬੂਤ ਕੀ ਹਸਤਨੀ ਮਨ ਬਉ ਰੇ ਚਲਤੁ ਰਚਿਓ ਜਗਦੀਸ ॥**

ਹੇ ਝਲੇ ਮਨ! ਕਾਲਬੂਤ=ਕਾਗਜ਼ਾਂ ਦੀ ਹਸਤਨੀ=ਹਥਨੀ ਵਾਂਗੂੰ ਇਹ ਸੰਸਾਰ ਦਾ ਕੌਤਕ ਨਿਰੰਕਾਰ ਨੇ ਰਚਨਾ ਕੀਤਾ ਹੈ।

**(ਪੰਨਾ ੩੩੬)**

**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥**

ਹੇ ਝਲੇ ਮਨ! ਜਿਵੇਂ ਹਾਥੀ ਕਾਮ ਦੇ ਸੁਆਦ ਕਰਕੇ ਟੋਏ ਵਿਚ ਡਿੱਗ ਕੇ ਵਸੀਕਾਰ ਹੋ ਜਾਂਦਾ ਹੈ ਫਿਰ ਸਾਰੀ ਉਮਰ ਆਪਣੇ ਸਿਰ ਉਤੇ ਅੰਕਸੁ=ਕੁੰਡੇ ਸਹਾਰਦਾ ਹੈ । ਇਸੇ ਤਰ੍ਹਾਂ ਇਹ ਜੀਵ ਮੋਹ ਦੇ ਖਾਤੇ ਵਿਚ ਪਿਆ ਹੋਇਆ ਸਾਰੀ ਉਮਰ ਬੋਲ ਕੁਬੋਲ ਦੇ ਕੁੰਡੇ ਸਹਾਰਦਾ ਹੈ।

ਨੋਟ–ਕਾਲਬੂਤ ਦਾ ਅਰਥ 'ਸੰਪ੍ਰਦਾਈ ਗਿਆਨੀ' ਕਾਗਜ਼ ਕਰਦੇ ਹਨ, ਪਰ ਕੋਸ਼ ਅਨੁਸਾਰ ਅਰਥ ਕਲਬੂਤ ਹੈ। ਕਲਬੂਤ ਬਣਾਉਟੀ ਦੇਹ ਨੂੰ ਆਖਦੇ ਹਨ। ਭਾਵੇਂ ਉਹ ਮਿੱਟੀ ਦੀ ਹੋਵੇ ਤੇ ਭਾਵੇਂ ਕਾਗਜ਼ ਦੀ ਹੋਵੇ। ਹਾਥੀ ਫੜਨ ਵਾਲੇ ਜੰਗਲਾਂ ਵਿਚ ਵੱਡੇ ਵੱਡੇ ਟੋਏ ਪੁਟ ਕੇ ਪਤਲੀਆਂ ਛਮਕਾਂ ਪਾ ਕੇ ਛੱਤ ਕੇ ਉਤੇ ਹਰਾ ਘਾਹ ਖਿਲਾਰਕੇ ਉਤੇ ਕਾਗਜ਼ਾਂ ਦੀ ਬਣਾਈ ਹੋਈ ਹਥਨੀ ਖੜੀ ਕਰ ਦਿੰਦੇ ਹਨ। ਹਾਥੀ ਉਸ ਨੂੰ ਸਚਮੁਚ ਦੀ ਹਥਨੀ ਸਮਝ ਕੇ ਭੋਗਣ ਲਈ ਦੌੜਦਾ ਹੈ ਤੇ ਟੋਏ ਵਿਚ ਡਿੱਗ ਕੇ ਸਾਰੀ ਉਮਰ ਲਈ ਕੈਦੀ ਬਣ ਜਾਂਦਾ ਹੈ।

ਇਸੇ ਲਈ ਇਥੇ ਇਹ ਅਰਥ ਕਰਨਾ–ਕਾਲਬੂਤ ਕੀ ਹਸਤਨੀ=ਹਥਨੀ ਦੀ ਬਨਾਵਟੀ ਦੇਹ ਵਾਂਙੂ ਇਹ ਇਸਤ੍ਰੀ ਰੂਪ ਇਕ ਕੌਤਕ ਪਰਮਾਤਮਾ ਨੇ ਰਚਿਆ ਹੈ।

ਜੀਵ ਰੂਪ ਹਾਥੀ ਕਾਮ ਦਾ ਸੁਆਦ ਲੈਣ ਵਾਸਤੇ ਔਰਤ ਦੇ ਪਿਛੇ ਗ੍ਰਿਹਸਤ ਰੂਪ ਟੋਏ ਵਿਚ ਡਿੱਗ ਪੈਂਦਾ ਹੈ ਤੇ ਸਾਰੀ ਉਮਰ ਔਰਤ ਦੇ ਬੋਲੀ ਕਬੋਲੀ ਰੂਪੀ ਕੁੰਡੇ ਸਹਾਰਦਾ ਹੈ ॥੧॥

## ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥

ਹੇ ਝਲੇ ਮਨ ! ਆਪਣੇ ਦਿਲ ਵਿਚ ਸਮਝਕੇ ਵਿਸ਼ੇ ਵਿਕਾਰਾਂ ਤੋਂ ਬ੍ਰਚ ਕੇ ਹਰੀ ਨਾਮ ਦੇ ਸਿਮਰਨ ਕਰਨ ਵਿਖੇ ਰਚ ਜਾਹ।

## ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ॥੧॥ ਰਹਾਉ॥

ਹੇ ਝਲੇ ਮਨ ! ਸੰਸਾਰ ਵਲੋਂ ਬੇਖੌਫ ਹੋ ਕੇ ਹਰੀ ਨਾਮ ਨੂੰ ਕਿਉਂ ਨਹੀਂ ਜਪਦਾ ਅਤੇ ਨਾ ਹੀ ਤੂੰ ਰਾਮ ਨਾਮ ਰੂਪੀ ਜਹਾਜ਼ ਨੂੰ ਫੜਨਾ ਕੀਤਾ ਹੈ। ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਤੂੰ ਹਰੀ ਦਾ ਚਿੰਤਨ ਕਰ ॥੧॥ਰਹਾਉ॥

## ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥

ਹੇ ਝੱਲੇ ਮਨ ! ਜਿਵੇਂ ਮਰਕਟ=ਬਾਂਦਰ ਨੇ ਕਲੰਦਰ ਦੀ ਘੜੀ ਵਿਚੋਂ ਅੰਨ ਦੀ ਭਾਵ ਛੋਲਿਆਂ ਦੀ ਮੁਠੀ ਹੱਥ ਪਸਾਰ ਕੇ ਭਰ ਲਈ।

## ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨॥

ਹੇ ਝਲੇ ਮਨ ! ਪਰ ਜਦੋਂ ਕਲੰਦਰ ਆਕੇ ਸਿਰੋਂ ਫੜ ਲੈਂਦਾ ਹੈ ਤਾਂ ਫਿਰ ਛੁਟਕਾਰੇ ਦਾ ਸੰਸਾ ਪੈ ਜਾਂਦਾ ਹੈ। ਘਰਾਂ ਘਰਾਂ ਦੇ ਬਾਰਿ=ਦਰਵਾਜ਼ਿਆਂ ਅਗੇ ਨੱਚਦਾ ਟੱਪਦਾ ਹੈ। ਭਾਈ ਗੁਰਦਾਸ ਜੀ ਨੇ ੩੨ਵੀਂ ਵਾਰ ਵਿਚ ਲਿਖਿਆ ਹੈ –

ਬਾਂਦਰੁ ਮੁਠ ਨ ਛਡਈ ਘਰ ਘਰ ਨਚੈ ਝੀਕਣੁ ਝੀਕੈ ॥

ਇਸ ਤਰ੍ਹਾਂ ਹੀ–ਇਸ ਜੀਵ ਰੂਪ ਬਾਂਦਰ ਨੇ ਇਸਤ੍ਰੀ ਰੂਪੀ ਘੜੀ ਵਿਚੋਂ ਵਿਸ਼ੇ ਵਿਕਾਰ ਰੂਪ ਛੋਲਿਆਂ ਦੀ ਮੁਠੀ ਮਨ ਅਤੇ ਬੁੱਧੀ ਰੂਪੀ ਹੱਥ ਪਸਾਰ ਕੇ ਲੈਣਾ ਕੀਤੀ ਹੈ। ਪਰ ਜਦੋਂ ਜਮ ਰੂਪ ਕਲੰਦਰ ਨੇ ਆ ਕੇ ਫੜ ਲਿਆ ਤਾਂ ਫਿਰ ਇਸ ਜੀਵ ਰੂਪ ਬਾਂਦਰ ਨੂੰ ਛੁਟਕਾਰੇ ਦਾ ਸੰਸਾ ਯਾਨੇ ਫਿਕਰ ਪੈ ਜਾਂਦਾ ਹੈ। ਚੌਰਾਸੀ ਲਖ ਜੂਨੀਆਂ ਰੂਪੀ ਘਰਾਂ ਘਰਾਂ ਦੇ ਦਰਵਾਜ਼ੇ ਦਰਵਾਜ਼ੇ ਉਤੇ ਨੱਚਦਾ ਫਿਰਦਾ ਹੈ ॥੨॥

## ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥

ਹੇ ਝਲੇ ਮਨ ! ਜਿਵੇਂ ਸੂਅਟਾ=ਤੋਤਾ ਭਰਮ ਕਰਕੇ ਨਲ਼ਨੀ ਨੂੰ ਫੜਦਾ ਹੈ ਤੇ ਨਾਲ ਹੀ ਆਪ ਫਸ ਜਾਂਦਾ ਹੈ। ਤੋਤੇ ਦੇ ਫੜਨ ਵਾਲੇ ਪੁਰਸ਼ ਦੋ ਲੱਕੜਾਂ ਜ਼ਮੀਨ ਵਿਚ ਗੱਡ ਕੇ ਵਿਚ ਇਕ ਸੂਏ ਵਿਚ ਨਲਕੀ ਪ੍ਰੋਕੇ ਤੇ ਹੇਠਾਂ ਪਾਣੀ ਦੀ ਠੂਠੀ ਭਰਕੇ ਰਖ ਦਿੰਦੇ ਹਨ। ਜਦ ਉਸ ਨਲਨੀ ਉਤੇ ਤੋਤਾ ਆ ਕੇ ਬੈਠਦਾ ਹੈ ਤਾਂ ਨਲਨੀ ਫਿਰ ਜਾਂਦੀ ਹੈ ਤੇ ਤੋਤਾ ਪੁਠਾ ਲਟਕ ਜਾਂਦਾ ਹੈ। ਨੀਚੇ ਉਸ ਨੂੰ ਨਦੀ ਦਾ ਜਲ ਪਰਤੀਤ ਹੁੰਦਾ ਹੈ, ਸਮਝਦਾ ਹੈ ਜੇ ਮੈਂ ਨਲਨੀ ਨੂੰ ਛਡਾਂਗਾ

ਤਾਂ ਡੁਬ ਜਾਵਾਂਗਾ। ਇਤਨੇ ਨੂੰ ਫੜਨ ਵਾਲੇ ਆ ਕੇ ਫੜ ਲੈਂਦੇ ਹਨ। ਐਸੇ ਹੀ ਜੀਵ ਰੂਪ ਤੋਤਾ ਮਾਇਆ ਵਿਚ ਫਸਿਆ ਹੋਇਆ ਸਾਰੀ ਉਮਰ ਦੁਖ ਸਹਾਰਦਾ ਰਹਿੰਦਾ ਹੈ।

ਹੇ ਝੱਲੇ ਪੁਰਸ਼ਾ! ਮਾਇਆ ਦਾ ਭੀ ਇਸੇ ਤਰ੍ਹਾਂ ਦਾ ਵਿਉਹਾਰ ਹੈ। ਇਹ ਜੀਵ ਰੂਪੀ ਤੋਤਾ ਭਰਮ ਕ ਮਾਇਆ ਨੂੰ ਆਪ ਫੜੀ ਬੈਠਾ ਹੈ ਤੇ ਮੂੰਹੋਂ ਆਖਦਾ ਹੈ ਕਿ ਮੈਨੂੰ ਮਾਇਆ ਫੜੀ ਬੈਠੀ ਹੈ।

**ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥੩॥**

ਹੇ ਝੱਲੇ ਪੁਰਸ਼ਾ! ਜਿਵੇਂ ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ ਤਿਵੇਂ ਹੀ ਮਾਇਆ ਦਾ ਪਸਾਰਾ ਪਸਰਿਆ ਹੋਇਆ ਝੂਠਾ ਹੈ ॥੩॥

ਸ਼ੰਕਾ–ਕੀ ਤੀਰਥਾਂ ਤੇ ਇਸ਼ਨਾਨ ਕਰਨ ਅਤੇ ਦੇਵਤਿਆਂ ਦੀ ਪੂਜਾ ਕਰਨ ਨਾਲ ਮੁਕਤੀ ਹੋ ਜਾਂਦੀ ਹੈ? ਉੱਤਰ:–

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥**

ਹੇ ਝਲਿਆ ਪੁਰਸ਼ਾ! ਇਸ ਵਿਚ ਕੋਈ ਸ਼ੱਕ ਨਹੀਂ ਕਿ ਨਹਾਉਣ ਵਾਸਤੇ ਤੀਰਥ ਬਹੁਤ ਸਾਰੇ ਹਨ ਅਤੇ ਪੂਜਣ ਵਾਸਤੇ ਦੇਵਤਿਆਂ ਦੇ ਬੁਤ ਭੀ ਬੜੇ ਹਨ।

**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥੧॥੬॥੫੭**

ਪਰ ਕਬੀਰ ਜੀ ਆਖਦੇ ਹਨ ਹੇ ਝੱਲੇ ਪੁਰਸ਼ਾ! ਇਨ੍ਹਾਂ ਗੱਲਾਂ ਦੇ ਕਰਨ ਨਾਲ ਛੁਟਕਾਰਾ ਨਹੀਂ ਹੁੰਦਾ।

ਜਮਾਂ ਤੋਂ ਛੁਟਕਾਰਾ ਹਰੀ ਦੀ ਸੇਵਾ ਕਰਨ ਕਰਕੇ ਹੁੰਦਾ ਹੈ। ਇਸ ਲਈ ਹਰ ਮਨੁਖ ਨੂੰ ਤਨ, ਮਨ ਤੇ ਧਨ ਕਰਕੇ ਸੰਤਾਂ ਦੀ ਸੇਵਾ ਕਰਨੀ ਚਾਹੀਦੀ ਹੈ ॥੪॥੧॥੬॥੫੭॥

## ਗਉੜੀ

ਉਥਾਨਕਾ–ਕੋਈ ਰਾਜਾ ਕਬੀਰ ਜੀ ਦੀ ਉਸਤਤ ਸੁਣ ਕੇ ਦਰਸ਼ਨ ਕਰਨ ਆਇਆ ਅਤੇ ਬਹੁਤ ਸਾਰਾ ਧਨ ਅਗੇ ਰਖ ਕੇ ਨਮਸ਼ਕਾਰ ਕੀਤੀ ਤਾਂ ਕਬੀਰ ਜੀ ਨੇ ਆਖਿਆ ਇਸ ਧਨ ਦੀ ਸਾਨੂੰ ਲੋੜ ਨਹੀਂ ਸਾਡੇ ਪਾਸ ਬਹੁਤ ਹੀ ਉੱਤਮ ਧਨ ਦੇ ਖਜ਼ਾਨੇ ਭਰੇ ਪਏ ਹਨ ਤਾਂ ਰਾਜਾ ਹੈਰਾਨ ਹੋ ਕੇ ਪੁਛਦਾ ਹੈ ਕਿ ਮਹਾਰਾਜ ਜੀ! ਉਹ ਧਨ ਕਿਹੋ ਜੇਹਾ ਹੈ ਇਹ ਗੱਲ ਸੁਣਕੇ ਕਬੀਰ ਜੀ ਕਥਨ ਕਰਦੇ ਹਨ।

ਰਹਾਉ ਤੋਂ ਪੰਗਤੀ ਉਠਾਉਣੀ।

ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥

ਹੇ ਰਾਜਨ! ਸਾਡਾ ਧਨ ਮਾਧਉ, ਗੋਬਿੰਦ, ਧਰਣੀਧਰ, ਪਰਮਾਤਮਾ ਰੂਪ ਹੈ। ਮਾਇਆ ਦੇ ਪਦਾਰਥਾਂ ਨਾਲੋਂ ਇਹ ਧਨ ਸੈਂਕੜੇ ਹਿਸੇ ਸਾਰ=ਸਰੇਸ਼ਟ ਕਥਨ ਕੀਤਾ ਹੈ।

ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥

ਪ੍ਰਭੂ ਗੋਬਿੰਦ ਦੀ ਸੇਵਾ ਕਰਨ ਕਰਕੇ ਜਿਹੜਾ ਆਤਮ ਸੁਖ ਮਿਲਦਾ ਹੈ, ਉਹ ਸੁਖ ਰਾਜ ਭਾਗ ਵਿਚ ਰਾਜਿਆਂ ਨੂੰ ਨਹੀਂ ਮਿਲ ਸਕਦਾ। ਫੇਰ ਪ੍ਰਤੱਖ ਧਨ ਨਾਸ ਹੋ ਜਾਂਦਾ ਹੈ ਅੱਗ ਸਾੜ ਦਿੰਦੀ ਹੈ, ਚੋਰਾਂ ਦਾ ਡਰ ਹੁੰਦਾ ਹੈ ਪਰ ਇਹ ਧਨ ਅਜੇਹਾ ਹੈ:–

**ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥**

ਇਸ ਨੂੰ ਅੱਗ ਨਹੀਂ ਦਹੈ=ਸਾੜ ਸਕਦੀ, ਪੌਣ ਨਹੀਂ ਮਗਨੈ=ਉਡਾ ਸਕਦੀ ਅਤੇ ਚੋਰ ਉਚੱਕਾ ਵੀ ਇਸਦੇ ਨੇੜੇ ਨਹੀਂ ਆਉਂਦਾ।

ਅਥਵਾ:-ਇਸ ਧਨ ਨੂੰ ਤ੍ਰਿਸ਼ਨਾ ਦੀ ਅੱਗ ਨਹੀਂ ਸਾੜ ਸਕਦੀ, ਵਾਸ਼ਨਾਂ ਦੀ ਪੌਣ ਭੀ ਨਹੀਂ ਉਡਾ ਸਕਦੀ ਅਤੇ ਕਾਮ, ਕ੍ਰੋਧ ਆਦਿਕ ਚੋਰ ਭੀ ਨੇੜੇ ਨਹੀਂ ਆ ਸਕਦੇ।

ਯਥਾ-ਐਸਾ ਹਰਿਧਨੁ ਸੰਚੀਐ ਭਾਈ ॥ ਭਾਹਿ ਨ ਜਾਲੈ ਜਲਿ ਨਹੀ ਡੂਬੈ ਤਸਕਰੁ ਨੇੜਿ ਨ ਜਾਈ ॥

**ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥੧॥**

ਇਸ ਲਈ ਹੇ ਰਾਜਨ ! ਤੂੰ ਭੀ ਰਾਮ ਨਾਮ ਰੂਪੀ ਧਨ ਨੂੰ ਇਕੱਤਰ ਕਰ ਕਿਉਂਕਿ ਇਸ ਧਨ ਨੂੰ ਇਕੱਤਰ ਕਰਨ ਵਾਲਾ ਪੁਰਸ਼ ਕਿਸੇ ਜੂਨੀਆਂ ਅੰਦਰ ਨਹੀਂ ਜਾਂਦਾ।

ਅਥਵਾ:-ਰਾਮ ਨਾਮ ਧਨ ਇਕੱਠਾ ਕਰੋ ਕਿਉਂਕਿ ਇਹ ਧਨ ਕਿਧਰੇ ਭੀ ਨਹੀਂ ਜਾਂਦਾ ॥੧॥

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥**
**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥**

ਇਨ੍ਹਾਂ ਤੁਕਾਂ ਦੇ ਅਰਥ ਸ਼ਬਦ ਦੇ ਅਰੰਭ ਵਿਚ ਹੋ ਚੁਕੇ ਹਨ।

**ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ॥**

ਇਸ ਧਨ ਦੇ ਵਾਸਤੇ ਸ਼ਿਵ ਜੀ ਤੇ ਸਨਕ ਸਨੰਦਨ ਆਦਿਕ ਚਾਰੇ ਭਾਈ ਉਦਾਸ ਹੋ ਕੇ ਢੂੰਡਦੇ ਫਿਰਦੇ ਹਨ।

**ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥**

ਜਿਸ ਦੇ ਮਨ ਵਿਚ ਮੁਕਤੀ ਦਾਤਾ ਮੁਕੰਦ ਨਾਮ ਹੈ ਅਤੇ ਜੀਭ ਉਤੇ ਭੀ ਨਾਰਾਇਣ ਦਾ ਨਾਮ ਵਸ ਰਿਹਾ ਹੈ ਭਾਵ ਜੋ ਸ੍ਵਾਸ ਸ੍ਵਾਸ ਨਾਮ ਜਪਦਾ ਹੈ, ਉਸ ਨੂੰ ਫਿਰ ਜਮਾਂ ਦੀ ਫਾਹੀ ਨਹੀਂ ਪੈਂਦੀ ॥੨॥

ਯਥਾ-ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ ॥
ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥ [ਪੰਨਾ ੮੭੫

**ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥**

ਗਿਆਨ ਅਤੇ ਭਗਤੀ ਰੂਪੀ ਆਪਣੇ ਧਨ ਨੂੰ ਪਰਾਪਤ ਕਰਨ ਦੀ ਸਿਖਿਆ ਜਦੋਂ ਸਤਿਗੁਰੂ ਜੀ ਨੇ ਦਿਤੀ, ਤਾਂ ਸਰੇਸ਼ਟ ਮਤ ਵਾਲਿਆਂ ਦਾ ਮਨ ਉਸ ਵਿਚ ਲਗ ਗਿਆ।

**ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥**

ਤ੍ਰਿਸ਼ਨਾ ਦੀ ਅੱਗ ਵਿਚ ਜਲਤ=ਸੜਦੇ ਹੋਏ ਮਨ ਨੂੰ ਸੀਤਲ ਕਰਨ ਲਈ ਰਾਮ ਨਾਮ ਅੰਭ=ਜਲ ਵਾਂਗੂੰ ਹੈ ਤੇ ਦੌੜਦੇ ਹੋਏ ਮਨ ਨੂੰ ਰੋਕਣ ਲਈ ਥੰਮੇ ਵਾਂਗੂੰ ਹੈ।

ਰਾਮ ਨਾਮ ਦਾ ਚਿੰਤਨ ਕਰਨ ਕਰਕੇ ਗੁਰਮੁਖਾਂ ਦੇ ਚਿਤ ਵਿਚੋਂ ਭਰਮ, ਬੰਧਨ ਅਤੇ ਜਮਾਂ ਦਾ ਡਰ ਭਾਗਾ=ਭੱਜ ਗਿਆ ਹੈ ॥੩॥

**ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥**

ਕਬੀਰ ਜੀ ਕਹਿੰਦੇ ਹਨ-ਹੇ ਮਦਨ=ਕਾਮਦੇਵ ਵਿਚ ਮਸਤ ਹੋਏ ਹੋਏ ਰਾਜਨ ! ਤੂੰ ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖ, ਸੁਖ ਕਿਹੜੀ ਗੱਲ ਵਿਚ ਹੈ। ਰਾਜ ਭਾਗ ਕਰਨ ਵਿਚ ਸੁਖ ਹੈ ਜਾਂ ਰਾਮਨਾਮ ਸਿਮਰਨ ਵਿਚ ਸੁਖ ਹੈ।

**ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥**

ਹੇ ਰਾਜਨ ! ਤੁਹਾਡੇ ਘਰ ਵਿਚ ਤਾਂ ਲਖਾਂ ਕਰੋੜਾਂ ਘੋੜੇ ਹਾਥੀ ਹਨ, ਪਰ ਸਾਡੇ ਘਰ ਵਿਚ ਇਨ੍ਹਾਂ ਸਾਰਿਆਂ ਪਦਾਰਥਾਂ ਦਾ ਦਾਤਾ ਇਕ ਵਾਹਿਗੁਰੂ ਹੈ। ਇਸ ਲਈ ਮੈਂ ਤੇਰੇ ਨਾਲੋਂ ਜ਼ਿਆਦਾ ਬਿਭੂਤੀ ਵਾਲਾ ਹਾਂ ਫਿਰ ਤੂੰ ਝੂਠਾ ਬਾਦਸ਼ਾਹ ਹੈਂ ਮੈਂ ਸੱਚਾ ਪਾਤਸ਼ਾਹ ਹਾਂ ॥੪॥੧॥੭॥੫੮॥

ਯਥਾ:-ਕੌਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵਲਾਈ ॥ [ਪੰਨਾ ੧੮੮

ਤਥਾ:-ਭਾਗਠ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥ [ਪੰਨਾ ੩੯੬

**ਗਉੜੀ॥ ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ॥**

ਜਿਵੇਂ ਬਾਂਦਰ ਦੇ ਹੱਥ ਵਿਚ ਜਦੋਂ ਛੋਲਿਆਂ ਦੀ ਮੁਠੀ ਆਉਂਦੀ ਹੈ ਤਾਂ ਉਹ ਲੋਭ ਕਰ ਕੇ ਉਸ ਨੂੰ ਛਡ ਨਹੀਂ ਸਕਦਾ ਤੇ ਫੜਨ ਵਾਲੇ ਆਕੇ ਫੜ ਲੈਂਦੇ ਹਨ।

**ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥੧॥**

ਇਸੇ ਪਰਕਾਰ ਇਸ ਜੀਵ ਰੂਪ ਬਾਂਦਰ ਨੇ ਜਿਹੜੇ ਜਿਹੜੇ ਭੀ ਕਰਮ ਕੀਤੇ ਹਨ ਉਹ ਪਦਾਰਥਾਂ ਦੀ ਪ੍ਰਾਪਤੀ ਦੇ ਲਾਲਚ ਵਿਚ ਲਗ ਕੇ ਕੀਤੇ ਹਨ। ਇਸੇ ਲਈ ਉਹ ਕਰਮ ਫਿਰ ਇਸ ਦੇ ਗਲ ਵਿਚ ਫਾਹੀ ਰੂਪ ਬਣਕੇ ਪੈ ਗਏ ਹਨ ॥੧॥

**ਭਗਤਿ ਬਿਨੁ ਬਿਰਥੇ ਜਨਮੁ ਗਇਓ ॥**

ਨਿਰੰਕਾਰ ਦੀ ਭਗਤੀ ਤੋਂ ਬਿਨਾਂ ਵਿਅਰਥ ਕਰਮਾਂ ਦੇ ਕਰਨ ਵਿਚ ਮਨੁਖ ਜਨਮ ਐਵੇਂ ਹੀ ਚਲਾ ਗਿਆ

**ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ਰਹਾਉ॥**

ਸਤਸੰਗਤਿ ਵਿਚ ਜਾ ਕੇ ਭਗਵਾਨ ਦੇ ਭਜਨ ਤੋਂ ਬਿਨਾਂ ਇਹ ਜੀਵ ਕਿਸੇ ਤਰ੍ਹਾਂ ਭੀ ਸਚੁ = ਸੁਖ ਵਿਚ ਨਹੀਂ ਰਹਿੰਦਾ ॥੧॥ਰਹਾਉ॥

## ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥

ਜਿਵੇਂ ਜੰਗਲ ਬੀਆਬਾਨ ਵਿਚ ਖਿੜੇ ਹੋਏ ਫੁਲਾਂ ਦੀ ਘ੍ਰਾਉ=ਖੁਸ਼ਬੋ ਕਿਸੇ ਨੇ ਭੀ ਘ੍ਰਾਉ=ਘ੍ਰਾਣ ਇੰਦ੍ਰੀਏ ਭਾਵ ਨੱਕ ਦੁਆਰਾ ਨਹੀਂ ਲਈ। ਇਸੇ ਤਰ੍ਹਾਂ ਹੀ ਉਨ੍ਹਾਂ ਮਨਮੁਖਾਂ ਦਾ ਜਨਮ ਵਿਅਰਥ ਹੀ ਚਲਾ ਜਾਂਦਾ ਹੈ।

## ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ ॥੨॥

ਤਿਵੇਂ ਹੀ ਇਹ ਜੀਵ ਨਾਮ ਸਿਮਰਨ ਤੋਂ ਬਿਨਾਂ ਅਨੇਕਾਂ ਜੋਨੀਆਂ ਵਿਚ ਫਿਰਦਾ ਹੈ ਅਤੇ ਕਾਲ ਭਗਵਾਨ ਇਸ ਨੂੰ ਵਾਰੰ ਵਾਰ ਹਇਓ=ਮਾਰਦਾ ਹੈ ॥੨॥

## ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥

ਇਹ ਧਨ, ਜੁਆਨੀ ਪੁਤਰ ਇਸਤ੍ਰੀ ਆਦਿਕ ਸਾਰੇ ਪਦਾਰਥ ਜੋ ਵਾਹਿਗੁਰੂ ਨੇ ਦਿਤੇ ਹਨ ਉਹ ਪੇਖਨ ਕਹੀਏ ਅਜ਼ਮਾਇਸ਼ ਕਰਨ ਵਾਸਤੇ ਦਿਤੇ ਹਨ ਕਿ ਵੇਖਾਂ ਜੀਵ ਇਨ੍ਹਾਂ ਵਿਚ ਲਗਦਾ ਹੈ ਜਾਂ ਮੇਰਾ ਭਜਨ ਕਰਦਾ ਹੈ। ਇਸ ਕਰਕੇ ਹੇ ਪੁਰਸ਼ਾ ! ਤੂੰ ਇਨ੍ਹਾਂ ਨੂੰ ਪੇਖ×ਨ = ਵੇਖ ਨਾ।

ਅਥਵਾ–ਇਹ ਜਿਤਨੇ ਕੁ ਪਦਾਰਥ ਦਿਤੇ ਹਨ ਉਹ ਪੇਖਨ=ਬਾਜੀਗਰ ਦੀ ਮਾਇਆ ਵਾਂਗੂ ਝੂਠੇ ਹਨ।

## ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥

ਤਿਨ੍ਹਾਂ ਪਦਾਰਥਾਂ ਵਿਚ ਜੋ ਪੁਰਸ਼ ਅਟਕ ਕੇ ਉਰਝੇ=ਫਸੇ ਪਏ ਹਨ, ਉਨ੍ਹਾਂ ਨੂੰ ਇੰਦ੍ਰੀਆਂ ਨੇ ਆਪਣੀ ਤਰਫ ਪ੍ਰੇਰ ਲੀਤਾ ਹੈ।

ਵਾ :–ਇੰਦ੍ਰੀਆਂ ਦਾ ਪ੍ਰੇਰ ਲਿਆ ਹੋਇਆ ਜੋ ਪੁਰਸ਼ ਤਿਨ੍ਹਾਂ ਸਬੰਧੀਆਂ ਵਿਚ, ਵਾ:–ਪਦਾਰਥਾਂ ਵਿਚ ਅਟਕ ਕੇ ਜੋ ਫਸ ਰਿਹਾ ਹੈ ਉਹ ਜੰਮਦਾ ਮਰਦਾ ਹੈ ॥੩॥

## ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ॥

ਸਰੀਰ ਇਕ ਤਿਨ=ਕੱਖਾਂ ਕੋ=ਦਾ ਮੰਦਰ ਹੈ, ਇਸ ਦੇ ਚੌਹੀਂ ਪਾਸੀਂ ਅਉਧ = ਉਮਰ ਰੂਪੀ ਅਨਲ = ਅਗਨੀ ਦਾ ਬਣਾਉ ਬਣਿਆਂ ਹੋਇਆ ਹੈ। ਵਾ :–ਉਮਰਾ ਸਹਿਤ ਜੋ ਸਰੀਰ ਹੈ ਏਹੀ ਕੱਖਾਂ ਦਾ ਮੰਦਰ ਹੈ ਇਸ ਦੇ ਚੌਹੀਂ ਪਾਸੀਂ ਕਾਲ ਰੂਪੀ ਅਗਨੀ ਦਾ ਬਣਾਉ ਬਣਿਆਂ ਹੋਇਆ ਹੈ।

ਯਥਾ :–ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥ [ਪੰਨਾ ੮੨੧

## ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ।੪।੧।੮।੫੯।

ਕਬੀਰ ਜੀ ਕਥਨ ਕਰਦੇ ਹਨ–ਭੈਦਾਇਕ ਸੰਸਾਰ ਸਮੁੰਦਰ ਦੇ ਤਰਨੇ ਨੂੰ ਮੈਂ ਸਤਿਗੁਰਾਂ ਦੀ ਓਟ ਨੂੰ ਲੈਣਾ ਕੀਤਾ ਹੈ ॥੪॥੧॥੮॥੫੯॥

## ਗਉੜੀ

ਕੋਈ ਅਹੰਕਾਰੀ ਪੁਰਸ਼ ਆਇਆ ਹੈ ਉਸ ਨੂੰ ਉਪਦੇਸ਼ ਕਰਦੇ ਹਨ।

**ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥੧॥**

ਪਾਨੀ ਮੈਲਾ=ਪਿਤਾ ਦਾ ਵੀਰਜ ਅਪਵਿਤ੍ਰ ਹੈ ਅਤੇ ਮਾਟੀ ਗੋਰੀ=ਮਾਤਾ ਦੀ ਰਕਤ ਗੋਰੀ=ਲਾਲ ਉਹ ਵੀ ਅਪਵਿਤ੍ਰ ਹੈ।

ਇਸ ਅਪਵਿਤ੍ਰ ਵੀਰਜ ਦੇ ਮਿਲਾਪ ਕਰਕੇ ਇਹ ਦੇਹ ਦੀ ਪੁਤਲੀ ਜੋੜਨਾ ਕੀਤੀ ਹੈ।

ਯਥਾ :–ਮਾ ਕੀ ਰਕਤ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥ [ਪੰਨਾ ੧੦੨੨

ਤੂੰ ਵਾਹਿਗੁਰੂ ਅਗੇ ਐਸੇ ਪ੍ਰਾਰਥਨਾ ਕਰ–

**ਮੈ ਨਾਹੀ ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ ਗੋਬਿੰਦ ਤੇਰਾ ॥੧॥ਰਹਾਉ॥**

ਮੈਂ ਕੁਝ ਚੀਜ਼ ਨਹੀਂ ਹਾਂ ਅਤੇ ਨਾ ਹੀ ਮੇਰਾ ਕੁਝ ਪਦਾਰਥ ਆਹਿ=ਹੈ ਹੇ ਗੋਬਿੰਦ ! ਸਰੀਰ, ਦੌਲਤ ਸਾਰਿਆਂ ਰਸਾਂ ਦਾ ਸੁਆਦ ਇਹ ਸਭ ਆਪ ਦਾ ਦਿਤਾ ਹੋਇਆ ਹੈ ॥੧॥ਰਹਾਉ॥

## (ਪੰਨਾ ੩੩੭)

**ਇਸ ਮਾਟੀ ਮਹਿ ਪਵਨੁ ਸਮਾਇਆ ॥ ਝੂਠਾ ਪਰਪੰਚੁ ਜੋਰਿ ਚਲਾਇਆ ॥੨॥**

ਇਸ ਮਿੱਟੀ ਰੂਪ ਦੇਹ ਵਿਚ ਉਸ ਵਾਹਿਗੁਰੂ ਦੇ ਹੁਕਮ ਨਾਲ ਪਵਨੁ=ਸ੍ਵਾਸ ਸਮਾ ਰਹੇ ਹਨ। ਜਿਸ ਵਾਹਿਗੁਰੂ ਨੇ ਆਪਣੇ ਜ਼ੋਰ ਨਾਲ ਝੂਠੇ ਸੰਸਾਰ ਨੂੰ ਸੱਚਾ ਕਰਕੇ ਚਲਾਇਆ ਹੈ। ਅਥਵਾ :–ਇਸ ਸੰਸਾਰ ਵਿਚ ਜੀਵ ਨੇ ਆਪਣਾ ਝੂਠਾ ਜੋਰਿ=ਹੁਕਮ ਚਲਾਉਣਾ ਕੀਤਾ ਹੈ।

**ਕਿਨਹੂ ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ ਗਗਰੀਆ ਫੋਰੀ ॥੩॥**

ਜੇ ਕਿਸੇ ਨੇ ਹਿੰਮਤ ਕਰਕੇ ਕਰਮਾਂ ਅਨੁਸਾਰ ਪੰਜ ਲੱਖ ਰੁਪਇਆਂ ਦੀ ਕੁੰਨੀ ਜੋੜ ਲਈ ਹੈ ਤਾਂ ਕੀ ਲਾਭ ਹੈ।

ਕਿਉਂ ਕਿ ਪ੍ਰਾਣਾਂ ਦੇ ਵਿਯੋਗ ਸਮੇਂ ਤਾਂ ਸਭ ਦੇ ਸਿਰ ਕੋਲ ਦੋ ਪੈਸਿਆਂ ਦੀ ਮਿੱਟੀ ਦੀ ਘੜੀ ਹੀ ਭੰਨੀ ਜਾਂਦੀ ਹੈ, ਸੋਨੇ ਦੀ ਘੜੀ ਨੂੰ ਕੋਈ ਨਹੀਂ ਭੰਨਦਾ।

ਅਥਵਾ :–ਹੇ ਮਨੁਖ ! ਜਿਸ ਦੇਹ ਦਾ ਤੂੰ ਹੰਕਾਰ ਕਰਦਾ ਹੈਂ ਇਹ ਦੇਹ ਤਾਂ ਇਉਂ ਨਾਸ ਹੋ ਜਾਣ ਵਾਲੀ ਹੈ, ਜਿਸ ਤਰ੍ਹਾਂ ਕਿਸੇ ਨੇ ਲਾਖ ਦੇ ਟਾਂਕੇ ਨਾਲ ਟੁਟੀ ਹੋਈ ਗਾਗਰ ਜੋੜ ਤਾਂ ਲਈ, ਪਰ ਅਖੀਰ ਨੂੰ ਉਹ ਗਾਗਰ ਛੇਤੀ ਤੋਂ ਛੇਤੀ ਟੁਟ ਜਾਂਦੀ ਹੈ। ਇਸੇ ਤਰ੍ਹਾਂ ਬੜੀਆਂ ਬੜੀਆਂ ਦੁਆਈਆਂ ਖੁਆ ਕੇ ਇਸ ਦੇਹ ਨੂੰ ਖੜਿਆਂ ਤਾਂ ਕਰ ਲਿਆ ਪਰ ਅੰਤ ਨੂੰ ਇਸ ਨੇ ਜ਼ਰੂਰ ਨਾਸ ਹੋ ਜਾਣਾ ਹੈ।

ਅਥਵਾ :–ਕਿਸੇ ਨੇ ਤਾਂ ਲਾਖ=ਜਾਣ ਲਿਆ ਹੈ ਕਿ ਇਹ ਦੇਹ ਪੰਜ ਤਤਾਂ ਦੀ ਜੋੜੀ ਹੋਈ ਹੈ ਤੇ ਕਿਸੇ ਨੇ ਜਾਣ ਲਿਆ ਹੈ ਕਿ–

ਨਾਮ ਤੇ ਰੂਪ ਇਹ ਦੋ ਅੰਸਾਂ ਮਾਇਆ ਦੀਆਂ ਹਨ। ਅਸਤੀ, ਭਾਂਤੀ, ਪ੍ਰੇਯ ਰੂਪ ਤਿੰਨ ਅੰਸਾਂ ਪਰਮੇਸ਼ਰ ਦੀਆਂ ਹਨ ਇਨ੍ਹਾਂ ਪੰਜਾਂ ਅੰਸਾਂ ਕਰਕੇ ਇਹ ਦੇਹ ਜੋੜੀ ਹੋਈ ਹੈ ਪਰ ਇਹ ਦੇਹ ਰੂਪੀ ਗਾਗਰ ਅੰਤ ਨੂੰ ਟੁਟ ਜਾਣ ਵਾਲੀ ਹੈ ॥੩॥

**ਕਹਿ ਕਬੀਰ ਇਕ ਨੀਵ ਉਸਾਰੀ ॥**
**ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥੪॥੧॥੯॥੬੦॥**

ਕਬੀਰ ਜੀ ਆਖਦੇ ਹਨ–ਹੇ ਹੰਕਾਰੀ ਪੁਰਸ਼ਾ ! ਇਹ ਜਿਹੜੀ ਤੂੰ ਦੇਹ ਰੂਪੀ ਨੀਂਹ ਪਦਾਰਥਾਂ ਦਾ ਚਿੱਕੜ (ਗਾਰਾ) ਲਗਾ ਕੇ ਉਸਾਰੀ ਹੈ ਇਹ ਤਾਂ ਇਕ ਖਿਨ ਵਿਚ ਨਾਸ ਹੋ ਜਾਣ ਵਾਲੀ ਹੈ।

ਪ੍ਰਸ਼ਨ–ਤਰਦਾ ਕੌਣ ਹੈ ?

ਉੱਤਰ–ਕਬੀਰ ਜੀ ਆਖਦੇ ਹਨ–ਬ੍ਰਹਮ ਰੂਪ ਕੋਟ ਦੇ ਉਸਾਰਨ ਲਈ ਜਿਨ੍ਹਾਂ ਨੇ ਸ਼ਰਧਾ ਰੂਪੀ ਨੀਂਹ ਰਖ ਕੇ ਭਗਤੀ ਰੂਪੀ ਕੰਧ ਪ੍ਰੇਮ ਰੂਪੀ ਚੂਨਾ ਲਾ ਕੇ ਉਸਾਰਨਾ ਕੀਤੀ ਹੈ, ਉਨ੍ਹਾਂ ਦੇ ਅੰਤਹਕਰਣ ਵਿਚੋਂ ਹੰਕਾਰ ਆਦਿਕ ਵਿਕਾਰ ਇਕ ਖਿਨ ਵਿਚ ਦੂਰ ਹੋ ਜਾਂਦੇ ਹਨ ॥੪॥

**ਗਉੜੀ ॥ ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**

ਅਜੇਹੇ ਰਾਮ ਨੂੰ ਜੀਅ ਵਿਚ ਇਸ ਪਰਕਾਰ ਜਪਣਾ ਕਰੋ,= ਜਿਵੇਂ ਧ੍ਰੂ ਭਗਤ ਅਤੇ ਪ੍ਰਹਿਲਾਦ ਭਗਤ ਨੇ ਜਗਤ ਤੋਂ ਉਪਰਾਮ ਹੋ ਕੇ ਤੇ ਪੂਰਨ ਵਿਸ਼ਵਾਸ ਰਖ ਕੇ ਜਪਿਆ ਸੀ ॥੧॥

ਵਾ:–'ਐਸੇ ਐਸੇ' ਪਦ ਦੋ ਹਨ ਅਤੇ ਦੋ ਹੀ ਭਗਤਾਂ ਦੇ ਨਾਂ ਹਨ ਇਸ ਲਈ ਇੰਵ ਅਰਥ ਕਰਨਾ। ਜੀਅ ਵਿਖੇ ਰਾਮ ਨੂੰ ਐਸੇ ਜਪੋ, ਜਿਵੇਂ ਧ੍ਰੂ ਭਗਤ ਨੇ ਹਰੀ ਨੂੰ ਜਪਿਆ ਹੈ। ਜੀਅ ਵਿਖੇ ਰਾਮ ਨੂੰ ਐਸੇ ਜਪੋ, ਜਿਵੇਂ ਪ੍ਰਹਿਲਾਦ ਭਗਤ ਨੇ ਹਰੀ ਨੂੰ ਜਪਿਆ ਹੈ। ਅਤੇ ਇਸ ਪ੍ਰਕਾਰ ਪ੍ਰਾਰਥਨਾ ਕਰੋ।

**ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ॥**

ਹੇ ਦੀਨ ਦਇਆਲ ਪਰਮਾਤਮਾ ! ਤੇਰੇ ਭਰੋਸੇ ਕਰਕੇ ਹੀ ਅਸਾਂ ਨੇ ਸਾਰੇ ਇੰਦ੍ਰੀਆਂ ਆਦਿਕ ਪਰਵਾਰ ਨੂੰ ਨਾਮ ਰੂਪ ਬੇੜੇ=ਜਹਾਜ਼ ਉਤੇ ਚੜ੍ਹਾਇਆ ਹੈ ॥੧॥ਰਹਾਉ॥

**ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥੨॥**

ਜਾਂ ਤਿਸ ਨਿਰੰਕਾਰ ਨੂੰ ਇਹ ਜੀਵ ਭਾ ਜਾਵੇ ਤਾਂ ਉਹ ਆਪਣਾ ਹੁਕਮ ਮਨਾਉਂਦਾ ਹੈ ਤਾਂ ਫਿਰ ਇਸ ਮਨੁਖਾ ਦੇਹ ਰੂਪ ਬੇੜੇ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ ।੨।

**ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥੩॥**

ਸਤਿਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਦੇ ਹਿਰਦੇ ਅੰਦਰ ਇਸ ਪ੍ਰਕਾਰ ਦੀ ਬੁੱਧੀ ਆ ਕੇ ਸਮਾਈ ਹੈ। ਉਨ੍ਹਾਂ ਦੀ ਆਵਨ ਜਾਨੀ=ਜੰਮਣ ਮਰਨ ਦੀ ਕਹਾਣੀ ਚੂਕਿ=ਮੁਕ ਗਈ ਹੈ ।੩॥

## ਕਹੁ ਕਬੀਰ ਭਜੁ ਸਾਰਿਗਪਾਨੀ ॥
## ਉਰਿਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥

ਕਬੀਰ ਜੀ ਕਹਿੰਦੇ ਹਨ–ਹੇ ਜੀਵ ! ਤੂੰ 'ਸਾਰਿਗਪਾਨੀ=ਪਰਮਾਤਮਾ ਨੂੰ ਇਸ ਪਰਕਾਰ ਭਜਨਾ ਕਰ, ਜਿਵੇਂ ਸਾਰਿਗ=ਪਪੀਹਾ ਪਾਨੀ=ਸ੍ਵਾਂਤੀ ਬੂੰਦ ਨੂੰ ਭਜਦਾ ਹੈ।

ਉਰਵਾਰਿ=ਇਹ ਲੋਕ, ਪਾਰਿ = ਪ੍ਰਲੋਕ ਤੇ ਸਭ ਜਗ੍ਹਾ ਪਰ ਇਕ ਨੂੰ ਦਾਨੀ = ਜਾਨਣਾ ਕਰ। ਵਾ:–ਲੋਕ ਪ੍ਰਲੋਕ ਦੇ ਸਾਰਿਆਂ ਜੀਵਾਂ ਨੂੰ ਇਕ ਪ੍ਰਮਾਤਮਾ ਹੀ ਦਾਨ ਦੇਣੇ ਵਾਲਾ ਜਾਨਣਾ ਕਰ ॥੪॥੨॥੧੦॥੬੧॥

## ਗਉੜੀ ੯ ॥

## ਜੋਨਿ ਛਾਡਿ ਜਉ ਜਗ ਮਹਿ ਆਇਓ ॥ ਲਾਗਤ ਪਵਨ ਖਸਮੁ ਬਿਸਰਾਇਓ॥੧॥

ਹੇ ਜੀਵ ! ਮਾਂ ਦੀ ਗਰਭ ਜੋਨੀ ਨੂੰ ਛਡ ਕੇ ਜਦੋਂ ਤੂੰ ਸੰਸਾਰ ਵਿਚ ਆਇਆ ਹੈਂ।

ਤਦੋਂ ਮਾਇਆ ਦੀ ਵਾਸ਼ਨਾ ਰੂਪੀ ਪਵਨ= ਹਵਾ ਲਗਦਿਆਂ ਨਾਲ ਹੀ ਤੂੰ ਖਸਮ ਨੂੰ ਭੁਲਾ ਦਿਤਾ ਹੈ ।੧

## ਜੀਅਰਾ ਹਰਿ ਕੇ ਗੁਨਾ ਗਾਉ ॥੧॥ਰਹਾਉ॥

ਹੇ ਜੀਵ ! ਹੁਣ ਭੀ ਤੂੰ ਨਿਰੰਕਾਰ ਦੇ ਗੁਣਾਂ ਨੂੰ ਗਾਉਣਾ ਕਰ ॥੧॥ਰਹਾਉ॥

## ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ ॥੨॥

ਮਾਂ ਦੀ ਗਰਭ ਜੋਨੀ ਵਿਚ ਤੂੰ ਉਰਧ = ਉਲਟਾ ਹੋਇਆ ਹੋਇਆ ਤਪ ਕਰ ਰਿਹਾ ਸੀ।

ਤਾਂ ਹੀ ਤੂੰ ਮਾਤਾ ਦੀ ਜਠਰ ਅਗਨਿ = ਪੇਟ ਦੀ ਅੱਗ ਵਿਚ ਸੜਨ ਤੋਂ ਬਚਿਆ ਰਹਿੰਦਾ ਸੀ ॥੨॥

## ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ ਠਉਰ ਨ ਠਾਇਓ ॥੩॥

ਹੇ ਪੁਰਸ਼ਾ ! ਤੂੰ ਚੌਰਾਸੀ ਲਖ ਜੂਨਾਂ ਵਿਚ ਭ੍ਰਮਦਾ ਭ੍ਰਮਦਾ ਮਨੁਖਾ ਦੇਹ ਵਿਚ ਆਇਆ ਹੈਂ।

ਅਬ ਕੇ=ਹੁਣ ਦੇ ਸਮੇਂ ਤੋਂ ਛੁਟਣ ਕਰ ਕੇ ਭਾਵ ਮਨੁਖਾ ਦੇਹ ਨੂੰ ਨਿਸਫਲ ਗੁਆਣ ਕਰਕੇ ਠਹਿਰਣ ਨੂੰ ਕੋਈ ਠਉਰ=ਜਗ੍ਹਾ ਨਹੀਂ ਮਿਲੇਗੀ ॥੩॥

## ਕਹੁ ਕਬੀਰ ਭਜੁ ਸਾਰਿਗਪਾਨੀ ॥
## ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥

ਕਬੀਰ ਜੀ ਕਹਿੰਦੇ ਹਨ–ਹੇ ਪੁਰਸ਼ਾ ! ਜਿਸ ਦੇ ਪਾਨੀ = ਹੱਥਾਂ ਵਿਚ ਸਾਰੰਗ ਨਾਮਾ ਧਨੁਖ ਫੜਿਆ ਹੋਇਆ ਹੈ ਉਸ ਨੂੰ ਭਜਨਾ ਕਰ।

ਜੋ ਪਰਮਾਤਮਾ ਨਾ ਆਂਵਦਾ ਦਿਸਦਾ ਹੈ, ਨਾ ਹੀ ਜਾਂਦਾ ਹੋਇਆ ਜਾਨੀ=ਜਾਣਿਆ ਜਾਂਦਾ ਹੈ।

ਯਥਾ :–ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ॥ ਕਉਣੁ ਕਹੈ ਕਿਨਿ ਬੂਝੀਐ ਰਾਮਈਆ ਆਕੁਲੁ ਰੀ ਬਾਈ ॥ [ਗੂਜਰੀ ਪੰਨਾ ੫੨੫

ਅਥਵਾ–ਇਹ ਜੀਵ ਆਂਵਦਾ ਤਾਂ ਦਿਸਦਾ ਹੈ ਪਰ ਜਾਂਦਾ ਨਹੀਂ ਜਾਣਿਆਂ ਜਾਂਦਾ ਜੋ ਕਿਧਰ ਗਿਆ ਹੈ ॥੪॥੧॥੧੧॥੬੨॥

**ਗਉੜੀ ਪੂਰਬੀ ॥ ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥**

ਸੁਰਗਾਂ ਵਿਚ ਵਸਣ ਦੀ ਇਛਿਆ ਨਾ ਕਰੀਏ ਅਤੇ ਨਰਕਾਂ ਵਿਚ ਵਸਣ ਤੋਂ ਭੀ ਨਾ ਡਰੀਏ ਕਿਉਂਕਿ–

**ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥**

ਵਾਹਿਗੁਰੂ ਦੇ ਹੁਕਮ ਅਨੁਸਾਰ ਜੋ ਕੁਝ ਹੋਣਾ ਹੈ ਉਹ ਜ਼ਰੂਰ ਹੋ ਜਾਣਾ ਹੈ। ਸਾਡੀ ਮਰਜ਼ੀ ਅਨੁਸਾਰ ਕੁਝ ਨਹੀਂ ਹੋਣਾ।

ਯਥਾ :–ਕਬੀਰ ਜੋ ਮੈ ਚਿਤਵਉ ਨ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ ॥੨੧੯॥ [ਪੰਨਾ ੧੩੭੬

ਇਸ ਲਈ ਆਪਣੇ ਮਨ ਵਿਚ ਕੋਈ ਭੀ ਆਸਾ ਨਾ ਕਰੀਏ ॥੧॥

ਪ੍ਰਸ਼ਨ–ਫਿਰ ਮੇਰੇ ਲਈ ਕਿਹੜਾ ਕਰਤੱਬ ਕਰਨ ਯੋਗ ਹੈ? ਉੱਤਰ–

**ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥੧॥ਰਹਾਉ॥**

ਉਸ ਵਾਹਿਗੁਰੂ ਦੇ ਗੁਣਾਂ ਨੂੰ ਗਾਉਣਾ ਕਰੋ। ਜਿਸ ਕਰਕੇ ਉਸ ਪਰਮ ਨਿਧਾਨੁ=ਵੱਡਿਆਂ ਖਜ਼ਾਨਿਆਂ ਦੇ ਮਾਲਕ ਪਰੀਪੂਰਨ ਪਰਮਾਤਮਾ ਨੂੰ ਪ੍ਰਾਪਤ ਕਰ ਲਈਏ ॥੧॥ਰਹਾਉ॥

**ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥**
**ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥**

ਜਦ ਤਕ ਇਹ ਜੀਵ ਭਗਵਾਨ ਦੀ ਪ੍ਰੇਮਾ ਭਗਤੀ ਵਿਚ ਜੁਗਤਿ=ਜੁੜਨਾ ਨਹੀਂ ਜਾਣਦਾ ਤਦ ਤਕ ਜਪ ਕਰਨੇ ਸੇ ਕੀ ਹੈ, ਤਪ ਕਰਨੇ ਸੇ ਕੀ ਹੈ, ਸੰਜਮੋ=ਖਾਣ ਪੀਣ ਦੇ ਸੰਕੋਚ ਕਰਨੇ ਸੇ ਕੀ ਹੈ, ਵਰਤ ਰਖਣੇ ਸੇ ਕੀ ਹੈ, ਤੀਰਥ ਇਸ਼ਨਾਨ ਕਰਨੇ ਸੇ ਕੀ ਫਲ ਹੈ ਭਾਵ ਕੁਛ ਫਾਇਦਾ ਨਹੀਂ ॥੨॥

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥**

ਬਹੁਤੀ ਰਾਜ ਬਿਭੂਤੀ ਅਤੇ ਦੌਲਤ ਨੂੰ ਵੇਖ ਕੇ ਖੁਸ਼ ਨਾ ਹੋਈਏ ਅਤੇ ਅਨੇਕ ਪਰਕਾਰ ਦੀ ਬਿਪਤਾ ਆਈ ਹੋਈ ਨੂੰ ਵੇਖ ਕੇ ਰੋਣ ਨਾ ਲਗ ਜਾਈਏ ਭਾਵ ਇਹ ਹੈ ਕਿ ਦੁਖਾਂ ਅਤੇ ਸੁਖਾਂ ਵਿਚ ਚਿੱਤ ਬਿਰਤੀ ਨੂੰ ਇਕੋ ਜੇਹੀ ਅਡੋਲ ਅਵਸਥਾ ਵਿਚ ਰਖਣਾ ਕਰੀਏ।

**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥੩॥**

ਜਿਵੇਂ ਦੌਲਤ ਦੀ ਹਾਲਤ ਹੈ, ਤਿਵੇਂ ਹੀ ਬਿਪਤਾ ਦੀ ਹਾਲਤ ਹੈ ਭਾਵ ਜਿਵੇਂ ਤੇਰੇ

ਪਾਸ ਦੌਲਤ ਨਹੀਂ ਰਹੀ ਤਿਵੇਂ ਹੀ ਬਿਪਤਾ ਨੇ ਭੀ ਨਹੀਂ ਰਹਿਣਾ। ਉਸ ਦੇ ਭਾਣੇ ਨੂੰ ਮਿਠਾ ਕਰ ਕੇ ਮੰਨ। ਕਿਉਂਕਿ ਫਲ ਬਰ ਦਾਤੇ ਵਾਹਿਗੁਰੂ ਨੇ ਜੋ ਕੁਝ ਰਚਿਆ ਹੈ। ਉਹ ਜ਼ਰੂਰ ਹੋ ਕੇ ਹੀ ਰਹਿਣਾ ਹੈ ॥੩॥

## ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥

ਕਬੀਰ ਜੀ ਆਖਦੇ ਹਨ-ਕਿ ਅਸੀਂ ਸੰਤਾਂ ਦੀ ਸੰਗਤ ਕਰਕੇ ਹੁਣ ਅਪਣੇ ਹਿਰਦੇ ਮਝਾਰਿ=ਵਿਚ ਇਹ ਜਾਣ ਲਿਆ ਹੈ ਕਿ-

## ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

ਸੇਵਕ ਓਹੀ ਚੰਗਾ ਹੈ ਜਿਹੜਾ ਭਲੀ ਪਰਕਾਰ ਸੇਵਾ ਕਰਦਾ ਹੈ ਅਤੇ ਜਿਸ ਦੇ ਹਿਰਦੇ ਅੰਦਰ ਮੁਰਾਰੀ ਦਾ ਨਾਮ ਵਸਦਾ ਹੈ ॥੪॥੧॥੧੨॥੬੩॥

## ਗਉੜੀ ॥

ਉਥਨਕਾ-ਇਕ ਲੜਕਾ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਠ ਕਰ ਕੇ ਕਬੀਰ ਜੀ ਦੇ ਸਤਸੰਗ ਵਿਚ ਬਿਨਾਂ ਨਾਗਾ ਆਉਂਦਾ ਹੁੰਦਾ ਸੀ। ਜਦੋਂ ਜੁਆਨ ਹੋਇਆ ਤਾਂ ਵਿਆਹ ਹੋ ਜਾਣ ਕਰਕੇ ਇਸਤ੍ਰੀ ਦੇ ਪਿਆਰ ਵਿਚ ਫਸ ਕੇ ਸਤਸੰਗ ਛਡ ਬੈਠਾ। ਪੁਤਰ ਧੀਆਂ ਹੋ ਜਾਣ ਨਾਲ ਕੁਟੰਬ ਦੀ ਜ਼ਿੰਮੇਵਾਰੀ ਦਾ ਭਾਰ ਪੈ ਗਿਆ ਫਿਰ ਭਲਾ ਸਤਸੰਗ ਲਈ ਵਿਹਲ ਹੀ ਕਿਥੋਂ ਮਿਲਣਾ ਸੀ। ਬਹੁਤ ਸਾਰੇ ਸਮੇਂ ਤੋਂ ਉਪਰੰਤ ਇਕ ਦਿਨ ਕਬੀਰ ਸਾਹਿਬ ਜੀ ਦਾ ਮੇਲ ਹੋ ਗਿਆ। ਉਸ ਪ੍ਰੇਮੀ ਨੇ ਨਮਸਕਾਰ ਕੀਤੀ ਤਾਂ ਕਬੀਰ ਜੀ ਨੇ ਆਖਿਆ ਭਾਈ ਗੁਰਮੁਖਾ! ਤੂੰ ਸਤਸੰਗੀ ਸੈਂ। ਹੁਣ ਸਤਸੰਗ ਵਿਚ ਕਿਉਂ ਨਹੀਂ ਆਉਂਦਾ? ਉਤਰ ਵਿਚ ਉਸ ਨੇ ਆਖਿਆ ਮਹਾਰਾਜ! ਹੁਣ ਤਾਂ ਵਿਹਲ ਨਹੀਂ ਮਿਲਦਾ, ਬਸ ਰਾਤ ਦਿਨ ਪ੍ਰਵਾਰ ਦੇ ਪਾਲਣ ਪੋਸਣ ਵਿਚ ਹੀ ਬਤੀਤ ਹੋ ਜਾਂਦਾ ਹੈ। ਇਤਨੀ ਗੱਲ ਸੁਣ ਕੇ ਉਸ ਨੂੰ ਸਮਝਾਂਦੇ ਹਨ-

## ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥

ਹੇ ਪਿਆਰੇ! ਇਸ ਦੁਨੀਆਂ ਵਿਚ ਤੇਰਾ ਕੋਈ ਸਹਾਈ ਨਹੀਂ। ਇਸ ਲਈ ਤੂੰ ਇਨ੍ਹਾਂ ਸਬੰਧੀਆਂ ਦੇ ਪਾਲਣ ਪੋਸਣ ਦਾ ਭਾਰ ਆਪਣੇ ਉਤੇ ਜਿਨਿ=ਮਤਾਂ ਖਿਚ ਲਵੇਂ ਭਾਵ ਅਜੇਹਾ ਖਿਆਲ ਨਾ ਕਰ ਕਿ ਮੈਂ ਪਾਲਦਾ ਹਾਂ।

## ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥੧॥

ਜਿਵੇਂ ਪੰਖਿ ਕੋ = ਪੰਛੀਆਂ ਦਾ ਰਾਤ ਨੂੰ ਬਿਰਖ = ਦਰਖਤਾਂ ਉਪਰ ਵਾਸਾ ਹੁੰਦਾ ਹੈ। ਦਿਨ ਚੜ੍ਹੇ ਸਾਰੇ ਆਪੋ ਆਪਣੇ ਰਾਹ ਪੈ ਜਾਂਦੇ ਹਨ। ਤਿਵੇਂ ਹੀ ਇਹ ਸੰਸਾਰ ਹੈ। ਅਵਸਥਾ ਰੂਪੀ ਰਾਤ ਦੇ ਸੰਜੋਗ ਕਰਕੇ ਜੀਵਾਂ ਰੂਪੀ ਪੰਛੀ ਸੰਸਾਰ ਰੂਪ ਦਰਖਤ ਉਤੇ ਆ ਕੇ ਬੈਠਦੇ ਹਨ, ਜਿਸ ਵੇਲੇ ਕਾਲ ਰੂਪੀ ਦਿਨ ਚੜ੍ਹਦਾ ਹੈ ਤਾਂ ਕਰਮਾਂ ਅਨੁਸਾਰ ਜੀਵਾਂ ਰੂਪੀ ਪੰਛੀਆਂ ਦਾ ਝੁੰਡ

ਕੋਈ ਕਿਸੇ ਬੰਨੇ ਤੇ ਕੋਈ ਕਿਸੇ ਪਾਸੇ ਉਡ ਜਾਂਦਾ ਹੈ।

ਯਥਾ :-ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥

ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥ [ਪੰਨਾ ੧੦੧੯

**ਰਾਮ ਰਸੁ ਪੀਆ ਰੇ ॥ ਜਿਸ ਰਸ ਬਿਸਰਿ ਗਏ ਰਸ ਅਉਰ ॥੧॥ਰਹਾਉ॥**

ਇਸੀ ਕਰਕੇ ਹੇ ਪਿਆਰੇ ਅਸਾਂ ਨੇ ਤਾਂ ਰਾਮ ਨਾਮ ਰੂਪੀ ਰਸ ਨੂੰ ਪੀਤਾ ਹੈ।

ਜਿਸ ਰਾਮ ਨਾਮ ਰੂਪੀ ਅੰਮ੍ਰਿਤ ਰਸ ਦੇ ਪੀਣ ਕਰ ਕੇ ਬਾਕੀ ਦੇ ਹੋਰ ਸੰਸਾਰਕ ਰਸ ਬਿਸਰਿ ਗਏ=ਭੁਲ ਗਏ ਹਨ ॥੧॥ਰਹਾਉ॥

ਅਜੇ ਇਸ ਨੂੰ ਇਹ ਉਪਦੇਸ਼ ਕਰ ਹੀ ਰਹੇ ਸਨ ਜੋ ਕਿਸੇ ਨੇ ਆਖਿਆ ਮਹਾਰਾਜ ਜੀ ! ਤੁਹਾਡੀ ਬਰਾਦਰੀ ਵਿਚੋਂ ਫਲਾਣਾ ਆਦਮੀ ਮਰ ਗਿਆ ਹੈ। ਆਪ ਜਾ ਕੇ ਕੁਝ ਅਫਸੋਸ ਕਰ ਆਓ ਤਾਂ ਕਬੀਰ ਜੀ ਨੇ ਆਖਿਆ।-

**ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ ॥**

ਹੋਰਨਾਂ ਦੇ ਮਰਨ ਤੇ ਕੀ ਰੋਣਾ ਹੈ। ਜੇਕਰ ਅਸੀਂ ਆਪ ਹੀ ਥਿਰ ਨਹੀਂ ਰਹਿਣਾ ਭਾਵ ਰੋਣ ਦੀ ਕੋਈ ਜ਼ਰੂਰਤ ਨਹੀਂ।

**ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ ॥੨॥**

ਕਿਉਂਕਿ ਸੰਸਾਰ ਵਿਚ ਜੋ ਭੀ ਉਤਪੰਨ ਹੋਇਆ ਹੈ ਉਸ ਨੇ ਜ਼ਰੂਰ ਮਰ ਜਾਣਾ ਹੈ।

ਯਥਾ :-ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥ [ਪੰਨਾ ੧੪੨੮

ਇਹ ਕੋਈ ਅਸਚਰਜ ਗੱਲ ਨਹੀਂ। ਇਸ ਵਾਸਤੇ ਰੋਣ ਦੀ ਕੋਈ ਲੋੜ ਨਹੀਂ। ਦੁਖਾਂ ਨੂੰ ਪਾ ਕੇ ਉਹ ਰੋਵੇ ਜਿਸ ਨੂੰ ਅਵਿੱਦਿਆ ਰੂਪੀ ਬਲਾ ਚਿੰਬੜੀ ਹੋਈ ਹੈ। ਸਾਡੀ ਅਵਿੱਦਿਆ ਤਾਂ ਦੂਰ ਹੋ ਚੁਕੀ ਹੈ। ਵਾ-ਦੁਖ ਕਰਕੇ ਸਾਡੀ ਬਲਾ ਰੋਵੇ ਅਸੀਂ ਕਿਉਂ ਰੋਈਏ ॥੨॥

**ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥**

ਜੀਵਾਂ ਦੀ ਜਮਾਤ ਜਿਸ ਭਗ (ਜੂਨੀ) ਤੋਂ ਉਤਪੰਨ ਹੋਈ ਹੈ, ਜੁਆਨੀ ਦੀ ਮਸਤੀ ਕਰਕੇ ਫਿਰ ਉਸੇ ਭਗ [ਜੂਨੀ] ਨੂੰ ਭੋਗਣ ਵਿਚ ਲਗ ਜਾਂਦੀ ਹੈ ਤੇ ਬਾਲਕ ਅਵਸਥਾ ਵਿਚ ਜਿਨ੍ਹਾਂ ਥਣਾਂ ਤੋਂ ਦੁਧ ਪੀਂਦੀ ਸੀ ਜੁਆਨੀ ਵਿਚ ਆਕੇ ਉਨ੍ਹਾਂ ਹੀ ਅਸਥਨਾਂ ਨੂੰ ਮਲਣ ਲਗ ਜਾਂਦੀ ਹੈ।

ਦੂਜਾ ਅਰਥ ਇੰਜ ਸਾਂਝਾ ਵੀ ਕਰਦੇ ਹਨ।

ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥

**ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥**

ਕਬੀਰ ਜੀ ਕਥਨ ਕਰਦੇ ਹਨ-ਪੀਵਤ-ਤਿਸ ਪਤੀ ਪਰਮਾਤਮਾ ਦੇ ਮਰਦ ਜੋ ਮਹਾਤਮਾਂ ਹਨ ਉਨ੍ਹਾਂ ਦੀ ਚਰਨੀਂ ਲਗ ਕੇ ਜਿਸ ਪੁਰਸ਼ ਨੇ ਵੈਰਾਗ ਆਦਿਕ ਸਾਧਨਾਂ ਨੂੰ ਧਾਰ ਕੇ ਉਸ ਰਾਮ ਨੂੰ ਚਿਤ ਵਿਚ ਚੇਤਿਆ ਹੈ ਅਤੇ ਬਾਣੀ ਦੁਆਰਾ ਰਾਮ ਨੂੰ ਸਿਮਰਿਆ ਹੈ ਉਹ

ਜੀਵ ਰੂਪੀ ਇਸਤ੍ਰੀ ਜਹ ਕੀ ਉਪਜੀ ਤਹ ਰਚੀ=ਜਿਸ ਬ੍ਰਹਮ ਤੋਂ ਉਤਪੰਨ ਹੋਈ ਸੀ ਉਸੀ ਬ੍ਰਹਮ ਦੇ ਵਿਚ ਹੀ ਰਚ ਗਈ ਭਾਵ ਅਭੇਦ ਹੋ ਗਈ ਹੈ।

ਯਥਾ-ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥੧੭॥ [ਪੰਨਾ ੧੪੨੬

## ਰਾਗੁ ਗਉੜੀ ॥

ਉਥਾਨਕਾ-ਪਰਮੇਸ਼ਰ ਪ੍ਰਾਪਤੀ ਦੀ ਤੀਬਰ ਇੱਛਾ ਵਾਲਾ ਇਕ ਜਗਿਆਸੂ ਕਬੀਰ ਜੀ ਪਾਸ ਆ ਕੇ ਕਹਿੰਦਾ ਹੈ ਮੈਨੂੰ ਉਸ ਦੀ ਪ੍ਰਾਪਤੀ ਦਾ ਰਾਹ ਦਸੋ।

ਇਹ ਗੱਲ ਸੁਣ ਕੇ ਕਬੀਰ ਸਾਹਿਬ ਜੀ ਇਸ ਸ਼ਬਦ ਦੁਆਰਾ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਦਾ ਦ੍ਰਿਸ਼ਟਾਂਤ ਦੇ ਕੇ ਜਗਿਆਸੂ ਦੀ ਬਿਵਸਥਾ ਕਥਨ ਕਰਦੇ ਹੋਏ ਉਸਨੂੰ ਪਰਮੇਸ਼ਰ ਪਰਾਪਤੀ ਦਾ ਰਾਹ ਦਸਦੇ ਹਨ।

ਜਿਸ ਵੇਲੇ ਪਤੀਬ੍ਰਤ ਧਰਮ ਵਾਲੀ ਔਰਤ ਦਾ ਪਤੀ ਕਿਸੇ ਕੰਮ ਕਾਰ ਨੂੰ ਬਾਹਰ ਚਲਿਆ ਜਾਂਦਾ ਹੈ ਤੇ ਆਪਣੇ ਇਕਰਾਰ ਅਨੁਸਾਰ ਨਹੀਂ ਆਉਂਦਾ ਤਿਸ ਵੇਲੇ-

### ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥

ਉਹ ਕਾਮਨੀ=ਇਸਤ੍ਰੀ ਆਪਣੇ ਪਤੀ ਦੇ ਪੰਥੁ=ਰਾਹ ਨੂੰ ਨਿਹਾਰੈ=ਦੇਖਦੀ ਹੈ ਕਿ ਹੁਣ ਭੀ ਆ ਜਾਂਦਾ ਹੈ। ਜਦ ਬਹੁਤ ਸਮਾਂ ਗੁਜ਼ਰ ਜਾਣ ਪਰ ਵੀ ਨਹੀਂ ਆਉਂਦਾ ਤਾਂ ਫਿਰ ਲੋਚਨ = ਅੱਖਾਂ ਵਿਚ ਜਲ ਭਰ ਲੈਂਦੀ ਹੈ ਤੇ ਉਸਾਸਾ=ਠੰਢੇ ਹੌਕੇ ਲੈਂਦੀ ਹੈ।

ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਵਿਖੇ ਕੋਠੇ ਤੇ ਚੜ੍ਹ ਕੇ ਸ੍ਰੀ ਅੰਮ੍ਰਿਤਸ਼ਰ ਦੀ ਤਰਫ ਦੇਖਦੇ ਸਨ ਕਿ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਦਾ ਭੇਜਿਆ ਹੋਇਆ ਕੋਈ ਸਿਖ ਸਾਨੂੰ ਸੱਦਣ ਵਾਸਤੇ ਸ਼ਾਇਦ ਆਂਵਦਾ ਹੋਵੇ, ਪਰ ਜਿਸ ਵੇਲੇ ਕੋਈ ਭੀ ਨਜ਼ਰ ਨਾ ਆਇਆ ਤਾਂ ਉਸ ਵੇਲੇ ਅੱਖਾਂ ਵਿਚ ਜਲ ਭਰ ਆਇਆ।

ਯਥਾ :-ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥ [ਪੰਨਾ ੬੨੪

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਨੇਤਰਾਂ ਵਿਚੋਂ ਭੀ ਵੈਰਾਗ ਦੇ ਕਾਰਨ ਹਰ ਵੇਲੇ ਨੀਰ ਚਲਦਾ ਰਹਿੰਦਾ ਸੀ।

ਯਥਾ-ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥ [ਪੰਨਾ ੯੪

## (ਪੰਨਾ ੩੩੮)

### ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥

ਉਸ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਦਾ ਹਿਰਦਾ ਪਤੀ ਤੋਂ ਬਗੈਰ ਹੋਰ ਦੂਜੇ ਪੁਰਸ਼ ਉਤੇ ਨਹੀਂ ਭਿਜਦਾ, ਵਾ:-ਘਰ ਦੇ ਕਿਸੇ ਹੋਰ ਕੰਮ ਵਿਚ ਨਹੀਂ ਭਿਜਦਾ ਅਤੇ ਜਿਸ ਜਗ੍ਹਾ ਖਲੋ ਕੇ ਪਤੀ ਨੂੰ

ਵੇਖਦੀ ਹੈ ਉਸ ਜਗ੍ਹਾ ਤੋਂ ਪੈਰ ਵੀ ਨਹੀਂ ਖਿਸਕਦਾ, ਇਕ ਹਰਿ=ਪਤੀ ਦੇ ਦਰਸ਼ਨ ਦੀ ਹੀ ਆਸਾ ਲਗ ਰਹੀ ਹੈ ॥੧॥

ਜਿਵੇਂ ਪੱਟੀ ਵਾਲੇ ਰਾਜੇ ਦੀ ਸਪੁਤ੍ਰੀ 'ਰਜਨੀ' ਦੀ ਹਾਲਤ ਹੋਈ ਸੀ। ਜਦ ਉਹ ਆਪਣੇ ਲੂਲ੍ਹੇ ਪਤੀ ਨੂੰ ਖਾਰੇ ਵਿਚ ਬਿਠਾ ਕੇ ਤੁੰਗ ਪਿੰਡ ਵਿਚ ਗਈ ਤੇ ਉਥੋਂ ਰੋਟੀ ਮੰਗ ਕੇ ਆਈ ਤਾਂ ਕੀ ਵੇਖਿਆ ਕਿ ਮੇਰਾ ਪਤੀ ਤਾਂ ਕੋਈ ਨਹੀਂ ਬੈਠਾ ਇਹ ਤਾਂ ਕੋਈ ਹੋਰ ਸੁੰਦਰ ਪੁਰਸ਼ ਮੇਰੇ ਪਤੀ ਨੂੰ ਮਾਰ ਕੇ ਮੇਰੇ ਵਾਸਤੇ ਬੈਠਾ ਹੈ, ਉਹ ਕਹੇ-ਹੇ ਸੁਭੱਦਰੇ ! ਮੈਂ ਹੀ ਤੇਰਾ ਪਤੀ ਹਾਂ, ਪਰ ਉਸ ਰਜਨੀ ਦਾ ਹਿਰਦਾ ਉਸ ਵਿਚ ਭਿਜਿਆ ਨਾ ਅਤੇ ਪੈਰ ਵੀ ਉਸ ਥਾਂ ਤੋਂ ਖਿਸਕਿਆ ਨਾ, ਕਿਉਂਕਿ ਉਸ ਨੂੰ ਇਕ ਪਤੀ ਦੇ ਦਰਸ਼ਨ ਦੀ ਆਸਾ ਲਗ ਰਹੀ ਸੀ।

[ਇਹ ਸਾਖੀ ਸੂਰਜ ਪ੍ਰਤਾਪ ਰਾਸ ੨ ਅੰਸੂ ੨੭ ਵਿਚ ਹੈ]

## ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ਰਹਾਉ॥

ਉਥੇ ਹੀ ਖਲੋਤੀ ਹੋਈ ਸਗਨ ਮਨਾਉਂਦੀ ਹੈ, ਹੇ ਕਾਲੇ ਕਾਵੋਂ ! ਤੁਸੀਂ ਉਡਦੇ ਨਹੀਂ ਭਾਵ ਉਡ ਜਾਵੋ। ਜੇ ਤੁਸੀਂ ਉਡ ਜਾਓਗੇ ਤਾਂ ਬੇਗਿ=ਸ਼ੀਘਰ ਹੀ ਮੈਂ ਆਪਣੇ ਪਿਆਰੇ ਰਾਮ=ਪਤੀ ਨੂੰ ਮਿਲ ਜਾਵਾਂਗੀ ॥੧॥ਰਹਾਉ॥

ਕਾਵਾਂ ਦੇ ਉਡਾਣ ਦਾ ਪ੍ਰਸੰਗ ਅਗੇ ਜਾ ਕੇ ਭੀ ਲਿਖਿਆ ਹੈ।

ਯਥਾ-ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥ [ਪੰਨਾ ੭੯੨

ਹੁਣ ਦਾ ਢ੍ਰਿਸ਼ਟਾਂਤ ਸੁਣੋ-ਇਸੀ ਤਰ੍ਹਾਂ ਜਗਿਆਸੂ ਰੂਪੀ ਇਸਤ੍ਰੀ ਪਰਮੇਸ਼ਰ ਪਤੀ ਦੇ ਭਗਤੀ ਤੇ ਗਿਆਨ ਰੂਪੀ 'ਪੰਥੁ ਨਿਹਾਰੈ'=ਰਸਤੇ ਨੂੰ ਦੇਖਦੀ ਹੈ ਅਤੇ ਬੁੱਧੀ ਰੂਪੀ ਨੇਤਰਾਂ ਵਿਚ ਵੈਰਾਗ ਰੂਪੀ ਜਲ ਭਰਦੀ ਹੈ ਕਿ ਕਿਧਰੇ ਵੈਰਾਗ ਵਿਚ ਨਯੂਨਤਾ ਨਾ ਹੋਵੇ ਤੇ ਉਸਾਸਾ=ਠੰਢੇ ਹੌਕੇ ਕਿਹੜੇ ਭਰਦੀ ਹੈ ਜੋ ਕਿ ਪ੍ਰਾਰਥਨਾ ਕਰਦੀ ਹੈ।

ਵਾ:-ਪ੍ਰਤੱਖ ਲੰਮੇ ਸ੍ਵਾਹ ਲੈ ਕੇ ਅਫਸੋਸ ਕਰਦੀ ਹੈ।

ਉਰ ਨ ਭੀਜੈ=ਪਰਮੇਸ਼ਰ ਪਤੀ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਵਿਚ ਹਿਰਦਾ ਨਹੀਂ ਭਿਜਦਾ। ਮਨ ਬੁੱਧੀ ਰੂਪੀ ਪੈਰ ਵੀ ਨਹੀਂ ਖਿਸਕਦਾ, ਕਿਉਂਕਿ ਪਤੀ ਪਰਮੇਸ਼ਰ ਦੇ ਦਰਸ਼ਨ ਦੀ ਆਸਾ ਲਗ ਰਹੀ ਹੈ। ਸਗਨ ਮਨਾਉਂਦੀ ਹੈ-ਹੇ ਕਾਮ ਆਦਿਕਾਂ ਰੂਪੀ ਕਾਲੇ ਕਾਵੋ ! ਤੁਸੀਂ ਉਡਦੇ ਨਹੀਂ, ਉਡ ਜਾਓ, ਜਿਸ ਕਰਕੇ ਮੈਂ ਆਪਣੇ ਪਿਆਰੇ ਰਾਮ ਪਤੀ ਨੂੰ ਸ਼ੀਘਰ ਹੀ ਮਿਲਣਾ ਕਰਾਂ।

ਅਥਵਾ:-ਉਡਹੁ ਨ ਕਾਗਾ ਕਾਰੇ=ਹੇ ਕਾਲੇ ਕੇਸੋ ! ਤੁਸੀਂ ਉਡੋ ਨਾ, ਤਾਂਕਿ ਮੈਂ ਜੁਆਨੀ ਅਵਸਥਾ ਵਿਚ ਹੀ ਆਪਣੇ ਪਿਆਰੇ ਰਾਮ ਪਤੀ ਪਰਮਾਤਮਾ ਨੂੰ ਬੇਗਿ=ਜਲਦੀ ਮਿਲਣਾ ਕਰਾਂ ॥੧॥ਰਹਾਉ॥

## ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥

ਕਬੀਰ ਜੀ ਕਥਨ ਕਰਦੇ ਹਨ-ਜੀਵਨ ਪਦਵੀ ਦੀ ਪ੍ਰਾਪਤੀ ਵਾਸਤੇ ਹਰੀ ਦੀ ਭਗਤੀ ਕਰੋ।

**ਏਕੁ ਆਧਾਰੁ ਨਾਮ ਨਾਰਾਇਨ ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥**

ਇਕ ਨਾਰਾਇਣ ਦੇ ਨਾਮ ਦਾ ਆਸਰਾ ਲਵੋ ਅਤੇ ਜਿਹਵਾ ਨਾਲ ਰਾਮ ਨਾਮ ਨੂੰ ਰਵੀਜੈ=ਉਚਾਰਨਾ ਕਰੋ ॥੨॥੧ ੧੪॥੬੫॥

## ਰਾਗੁ ਗਉੜੀ ੧੧ ॥

'ਗਉੜੀ ੧੧' ਦਾ ਭਾਵ ਹੈ ਕਿ ਗਿਆਰਵੇਂ ਘਰ ਵਿਚ ਇਹ ਗਉੜੀ ਗਾਇਣ ਕਰਨੀ।

ਉਥਾਨਕਾ—ਇਕ ਕ੍ਰਿਸ਼ਨ ਉਪਾਸ਼ਕ ਭਗਤ ਨੇ ਕਬੀਰ ਜੀ ਦੇ ਪਾਸ ਆ ਕੇ ਕਿਹਾ ਕਿ ਕਿਰਪਾ ਕਰ ਕੇ ਕੁਝ ਕੁ ਕ੍ਰਿਸ਼ਨ ਭਗਵਾਨ ਜੀ ਦੀ ਲੀਲ੍ਹਾ ਸੁਣਾਓ।

ਇਹ ਗੱਲ ਸੁਣ ਕੇ ਕਬੀਰ ਜੀ ਕਥਨ ਕਰਦੇ ਹਨ—

**ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ ॥**

ਜਿਸ ਦੇ ਆਸ ਪਾਸ=ਆਲੇ ਦੁਆਲੇ ਚਾਰੋਂ ਤਰਫ ਘਨ=ਬਹੁਤੇ ਤੁਰਸੀ=ਤੁਲਸੀ ਦੇ ਬਿਰਵਾ=ਬੂਟੇ ਹਨ ਉਸ ਦੇ ਮਾਝ=ਵਿਚ ਇਕ 'ਬਨਾਰਸਿ ਗਾਊਂ ਰੇ'=ਬਰਸਾਨਾ ਨਾਮੇ ਪਿੰਡ ਹੈ।

**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥**

ਉਸ ਬਰਸਾਨੇ ਪਿੰਡ ਦੇ ਰਹਿਣ ਵਾਲੀ ਗੁਆਰਨਿ=ਗੋਪੀ 'ਰਾਧਕਾ' ਕ੍ਰਿਸ਼ਨ ਜੀ ਦੇ ਸੁੰਦਰ ਸਰੂਪ ਨੂੰ ਵੇਖ ਕੇ ਮੋਹਿਤ ਹੋ ਗਈ ਤੇ ਕਹਿੰਦੀ ਹੈ ਕਿ ਹੁਣ ਆਪ ਮੈਨੂੰ ਛਡ ਕੇ ਹੋਰ ਕਿਧਰੇ ਨਾ ਆਓ, ਨਾ ਜਾਓ ॥੧॥

**ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ਸੋ ਮਿਲੈ ਜੋ ਬਡਭਾਗੋ ॥੧॥ਰਹਾਉ॥**

ਹੇ ਸਾਰਿੰਗ ਨਾਮੇ ਧਨੁਖ ਦੇ ਧਾਰਨ ਵਾਲੇ ਸੁਆਮੀ ਜੀ! ਆਪ ਜੀ ਦੇ ਚਰਨਾਂ ਵਿਚ ਮੈਂ ਦਾਸੀ ਦਾ ਮਨ ਲਗ ਗਿਆ ਹੈ। ਇਹ ਸੱਚ ਹੈ ਕਿ ਆਪ ਨੂੰ ਓਹੀਓ ਮਿਲ ਸਕਦਾ ਹੈ ਜਿਸ ਦੇ ਵੱਡੇ ਭਾਗ ਹੋਣ। ਆਪ ਜੀ ਦੇ ਨਾਲ ਮਿਲ ਕੇ ਮੈਂ ਭੀ ਅੱਜ ਵਡਭਾਗਣ ਹੋਈ ਹਾਂ ॥੧॥ਰਹਾਉ॥

**ਬਿੰਦ੍ਰਾਬਨ ਮਨਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥**

ਹੇ ਮਨ ਦੇ ਹਰਨ ਵਾਲੇ ਮਨੋਹਰ=ਸੁੰਦਰ ਬਿੰਦ੍ਰਾਬਨ ਵਿਖੇ ਗਊਆਂ ਦੇ ਚਰਾਨ ਵਾਲੇ ਅਤੇ—

**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥**

ਸਾਰਿੰਗ ਨਾਮੇ ਧਨੁਖ ਦੇ ਧਾਰਨ ਵਾਲੇ ਕ੍ਰਿਸ਼ਨ ਜੀ! ਜਿਸ ਰਾਧਕਾ ਦੇ ਸੁਆਮੀ ਤੁਸੀਂ ਆਪ ਹੋ ਉਸੇ ਪਰਕਾਰ ਮੈਂ ਕਬੀਰ ਦਾ ਨਾਮ ਭੀ ਸਫਲ ਕਰੋ ॥੨॥੨॥੧੫॥੬੬॥

**ਦੂਜਾ ਅਰਥ:**—ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ ॥

ਜਿਸ ਅੰਤਹਕਰਣ ਦੇ ਆਲੇ ਦੁਆਲੇ ਘਨ = ਬਹੁਤ ਸਾਰੇ ਤੁਰਸੀ = ਤੁਲਤਾ ਸੀਖੇ ਵੈਰਾਗ, ਵਿਵੇਕ ਕਰੁਣਾ ਮੈਤ੍ਰੀ ਮੁਦਤਾ ਆਦਿਕ ਇਕੋ ਜਿਹੇ ਬਿਰਵਾ=ਬੂਟੇ ਲਗੇ ਹੋਏ ਹਨ, ਉਸ ਅੰਤਹਕਰਣ ਦੇ ਵਿਚ ਰਸ ਦਾ ਗਾਊਂ=ਪਿੰਡ 'ਸਾਖੀ ਚੇਤਨ' ਬਣਿਆਂ ਹੋਇਆ ਹੈ।

ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋਕਉ ਛੋਡਿ ਨ ਆਉ ਨ ਜਾਹੂ ਰੇ ॥੧॥

ਉਸ ਸਾਖੀ ਚੇਤਨ ਦੇ ਸੋਹਣੇ ਸਰੂਪ ਨੂੰ ਵੇਖ ਕੇ ਗੁਆਰਨਿ=ਬੁੱਧੀ ਮੋਹਿਤ ਹੋ ਗਈ ਹੈ, ਫਿਰ ਬੁੱਧੀ ਇਸ ਪ੍ਰਕਾਰ ਆਖਦੀ ਹੈ ਕਿ ਮੈਨੂੰ ਛੱਡ ਕੇ ਨਾ ਕਿਧਰੇ ਜਾਓ ਤੇ ਨਾ ਆਓ, ਭਾਵ ਇਕ ਮੈਨੂੰ ਹੀ ਪ੍ਰਕਾਸ਼ਦੇ ਰਹੋ।

ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ਸੋ ਮਿਲੈ ਜੋ ਬਡਭਾਗੋ ॥੧॥ਰਹਾਉ॥

ਸ਼ੁਧ ਬੁੱਧੀ ਆਖਦੀ ਹੈ-ਹੇ ਸਾਰਿੰਗ=ਅਨਾਤਮ ਵਰਗ ਸੰਸਾਰ ਦੇ ਧਾਰਨ ਵਾਲੇ ਚਰਨ=ਵੇਦਾਂ ਕਰਕੇ ਪ੍ਰਤਿਪਾਦਯ ਮਨੁ=ਸ਼੍ਰੋਮਣੀ 'ਸਾਖੀ ਚੇਤਨ' ਮੇਰਾ ਪ੍ਰੇਮ ਆਪ ਜੀ ਵਿਚ ਲਗ ਰਿਹਾ ਹੈ। ਆਪ ਜੀ ਨੂੰ ਮਿਲਦਾ ਓਹੀ ਹੈ ਜੋ ਵਡਿਆਂ ਭਾਗਾਂ ਵਾਲਾ ਹੁੰਦਾ ਹੈ।

ਬਿੰਦ੍ਰਾਬਨ ਮਨਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥

ਬਿੰਦ੍ਰ=ਸਮੂਹ ਗੁਣਾਂ ਕਰਕੇ ਬਣਿਆ ਹੋਇਆ ਜੋ ਇਕ ਮਨੋਹਰ=ਸੁੰਦਰ ਅੰਤਹਕਰਣ ਰੂਪੀ ਬਿੰਦਰਾਬਨ ਹੈ, ਉਸ ਦੇ ਵਿਚ ਮਨਹਰਨ ਜੋ ਕ੍ਰਿਸਨ=ਸਾਖੀ ਚੇਤਨ ਹੈ ਜਿਸ ਵਿਚ ਕ੍ਰਿਸਤਾਈ ਨਹੀਂ ਓਹੀਓ ਗਾਊ=ਇੰਦ੍ਰੀਆਂ ਨੂੰ ਵਿਚਰਾ ਰਿਹਾ ਭਾਵ ਸੱਤਾ ਸਫੂਰਤੀ ਦੇ ਰਿਹਾ ਹੈ।

ਜਾਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥

ਹੁਣ ਚਿਦਾਭਾਸ ਆਖਦਾ ਹੈ-ਹੇ ਸਾਰਿੰਗਧਰ=ਅਨਾਤਮ ਵਰਗ ਸੰਸਾਰ ਦੇ ਧਾਰਨ ਵਾਲੇ ਸਾਖੀ ਚੇਤਨ! ਜਿਸ ਸ਼ੁਧ ਬੁਧੀ ਦਾ ਤੂੰ ਠਾਕੁਰ ਹੈਂ, ਉਸ ਵਾਂਗੂੰ ਮੈਨੂੰ ਵੀ ਸਫਲ ਕਰ, ਕਿਉਂਕਿ ਆਪ ਦਾ ਨਾਮ ਭੀ ਕਬੀਰ ਤੇ ਮੇਰਾ ਨਾਮ ਭੀ ਕਬੀਰ ਹੈ। ਤੁਸੀਂ ਆਪਣੇ ਨਾਮ ਦੀ ਲਜਿਆ ਜ਼ਰੂਰ ਰਖੋ। ਆਪ ਭੀ ਪ੍ਰਕਾਸ਼ ਕਰਨ ਵਾਲੇ ਹੋ ਮੈਂ ਭੀ ਪ੍ਰਕਾਸ਼ ਕਰਨ ਵਾਲਾ ਹਾਂ। ਜਿਵੇਂ ਸ਼ਮਸ਼ ਤਬਰੇਜ਼ ਨੇ ਸੂਰਜ ਨੂੰ ਕਿਹਾ ਸੀ ਕਿ ਮੇਰਾ ਨਾਮ ਸ਼ਮਸ਼ ਹੈ ਤੇਰਾ ਨਾਮ ਭੀ ਸ਼ਮਸ਼ ਹੈ ਤੂੰ ਨੀਚੇ ਹੋ ਕੇ ਮੱਛੀ ਨੂੰ ਭੂੰਨ ਦੇਹ। ਉਸੇ ਵੇਲੇ ਸੂਰਜ ਨੇ ਨੀਵੇਂ ਹੋ ਕੇ ਸ਼ਮਸ਼ ਤਬਰੇਜ ਦਾ ਕੰਮ ਕਰ ਦਿਤਾ। ਇਸੇ ਕਰ ਕੇ ਮੁਲਤਾਨ ਵਿਚ ਗਰਮੀ ਬਹੁਤ ਪੈਂਦੀ ਹੈ।

ਇਸ ਦੀ ਸਾਖੀ ਭਗਤ ਬਾਣੀ ਸਟੀਕ ਵਿਚ ਪੜ੍ਹੋ।

## ਗਉੜੀ ਪੂਰਬੀ ੧੨ ॥

ਇਸ ਗਉੜੀ ਨੂੰ ਬਾਰ੍ਹਵੇਂ ਘਰ ਵਿਚ ਗਾਵਣਾ।

ਇਸ ਸ਼ਬਦ ਦੁਆਰਾ ਪਖੰਡ ਦੀ ਨਿਖੇਧੀ ਕਰਦੇ ਹਨ।

**ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ ॥**

ਬਿਪਲ=ਬਲਕਲ (ਭੋਜ ਪੱਤ੍ਰ) ਆਦਿਕਾਂ ਦੇ ਕਪੜੇ ਕਿਤਨੇ ਪਹਿਨ ਲਏ ਤਾਂ ਕੀ ਹੋ ਗਿਆ ਅਤੇ ਜੰਗਲ ਵਿਚ ਵਾਸਾ ਕਰ ਲਿਆ ਤਾਂ ਕੀ ਹੋਇਆ।

ਯਥਾ-ਬਨਹਿ ਬਸੈ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥ [ਪੰਨਾ ੧੧੦੩

**ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ ॥੧॥**

ਕੀ ਹੋਇਆ ਜੇ ਮਨੁਖ ਨੇ ਧੂਪ ਧੁਖਾ ਕੇ ਪੂਜਾ ਦੀ ਸਮੱਗ੍ਰੀ ਅੱਗੇ ਰਖ ਕੇ ਦੇਵਤਿਆਂ ਨੂੰ

ਧੋਖੇ=ਪੂਜ ਲਿਆ ਅਤੇ ਗੰਗਾ ਆਦਿਕ ਪਵਿੱਤਰ ਨਦੀਆਂ ਵਿਚ ਗਿਆਤਾ=ਸਰੀਰ ਨੂੰ ਡਬੋ ਲਿਆ ਭਾਵ ਤੀਰਥਾਂ ਵਿਚ ਇਸ਼ਨਾਨ ਕਰ ਲਿਆ ਤਾਂ ਕੀ ਹੋ ਗਿਆ ॥੧॥

**ਜੀਅ ਰੇ ਜਾਹਿਗਾ ਮੈ ਜਾਨਾਂ ॥ ਅਬਿਗਤ ਸਮਝੁ ਇਆਨਾ ॥**

ਹੇ ਜੀਵ ! ਮੈਂ ਜਾਣ ਲਿਆ ਹੈ ਕਿ ਤੂੰ ਇਸ ਸੰਸਾਰ ਤੋਂ ਬਿਗੱਤਾ ਚਲਿਆ ਜਾਏਗਾ । ਇਸ ਲਈ ਹੇ ਇਆਨਾ=ਅਗਿਆਤ ਜੀਵ ! ਤੂੰ ਉਸ ਅਬਿਗਤ=ਪਰਮੇਸ਼ਰ ਨੂੰ ਸਮਝਣਾ ਕਰ ।

**ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ਰਹਾਉ॥**

ਜਿਸ ਮਾਇਆ ਨਾਲ ਤੂੰ ਚਿੰਬੜਿਆ ਪਿਆ ਹੈਂ ਉਸ ਮਾਇਆ ਦੇ ਅਨੰਦ ਇਕ ਵਾਰ ਜਿਧਰ ਜਿਧਰ ਦੇਖੀਦੇ ਹਨ ਸਮਾਂ ਪਾ ਕੇ ਫਿਰ ਉਸ ਤਰਫ ਦੇਖਣ ਵਿਚ ਨਹੀਂ ਆਉਂਦੇ ॥੧॥ਰਹਾਉ॥

**ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥**

ਇਸ ਜਗਤ ਵਿਚ ਜਿਤਨੇ ਕੁ ਗਿਆਨੀ ਧਿਆਨੀ ਤੇ ਬਹੁਤੇ ਉਪਦੇਸ਼ਕ ਹਨ ਇਨ੍ਹਾਂ ਸਾਰਿਆਂ ਦਾ ਮਨ ਧੰਧਿਆਂ ਵਿਚ ਫੱਸਿਆ ਪਿਆ ਹੈ, ਇਸ ਕਰਕੇ ਪਰਮੇਸ਼ਰ ਦੇ ਦਰਬਾਰ ਵਿਚ ਕਬੂਲ ਨਹੀਂ ਪੈਂਦੇ । ਯਥਾ :-

ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥
ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥ [ਪੰਨਾ ੨੫੫

ਅਥਵਾ:-ਗਿਆਨੀ ਧਿਆਨੀ ਅਤੇ ਉਪਦੇਸ਼ਕ ਬਹੁਤ ਸਾਰੇ ਇੰਝ ਕਹਿੰਦੇ ਹਨ ਕਿ ਹੇ ਭਾਈ ! ਇਹ ਸਾਰਾ ਸੰਸਾਰ ਇਕ ਗੋਰਖ ਧੰਧਾ ਹੀ ਹੈ ।

**ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ।੨।੧।੧੬।੬੭।**

ਕਬੀਰ ਜੀ ਆਖਦੇ ਹਨ-ਇਕ ਰਾਮ ਨਾਮ ਦੇ ਸਿਮਰਨ ਕਰਨ ਤੋਂ ਬਿਨਾਂ ਇਹ ਜੀਵ ਮਾਇਆ ਵਿਚ ਲਗ ਕੇ ਅੰਨ੍ਹਾਂ ਹੋ ਰਿਹਾ ਹੈ ॥੨॥੧॥੧੬॥੬੭॥

## ਗਉੜੀ ੧੨ ॥

ਉਥਾਨਕਾ-ਇਕ ਆਦਮੀ ਸਾਧੂਆਂ ਵਾਲਾ ਭੇਖ ਧਾਰ ਕੇ ਬਹੁਤ ਚਿਰ ਸੰਤਾਂ ਦੀਆਂ ਮੰਡਲੀਆਂ ਵਿਚ ਫਿਰਦਾ ਰਿਹਾ, ਉਸ ਪਾਸ ਕੁਝ ਮਾਇਆ ਜੁੜ ਜਾਣ ਕਰਕੇ ਉਹ ਵਿਆਹ ਕਰਾਉਣ ਲਈ ਤਿਆਰ ਹੋ ਗਿਆ । ਜਿਸ ਵੇਲੇ ਕਬੀਰ ਜੀ ਨੂੰ ਪਤਾ ਲਗਾ ਤਾਂ ਉਸ ਨੂੰ ਸਦ ਕੇ ਸਮਝਾਉਂਦੇ ਹਨ :-

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥**

ਹੇ ਪਿਆਰੇ ! ਵਿਸ਼ਿਆਂ ਨੂੰ ਸੁਖ ਰੂਪ ਸਮਝਣ ਵਾਲਾ ਭਰਮ ਛਡ ਦੇਹ, ਪ੍ਰਗਟ ਰੂਪ ਵਿਚ ਹੋ ਕੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਇਸ ਗੱਲ ਦਾ ਨਾਚਹੁ=ਨਿਰਨਾ ਕਰੋ ਕਿ ਸਤ ਵਸਤੂ ਕਿਹੜੀ ਹੈ ਤੇ ਅਸਤ ਕਿਹੜੀ ਹੈ । ਇਸ ਮਾਇਆ ਵਿਚ ਜੋ ਭੀ ਲਗੇ ਹਨ ਉਹ ਸਭ ਡੰਡ ਰੌਲਿਆਂ ਵਿਚ ਹੀ ਪਏ ਹੋਏ ਹਨ ।

ਅਥਵਾ :–ਇਹ ਸਭ ਮਾਇਆ ਦੇ ਹੀ ਡਾਂਡੇ=ਝਗੜੇ ਹਨ। ਵਾ:–ਇਸ ਮਾਇਆ ਦੇ ਡਾਂਡੇ=ਡੰਗੇ ਹੋਏ, ਕੀਲੇ ਹੋਏ, ਸੜੇ ਹੋਏ ਪੁਰਸ਼ੋ ! ਤੁਸੀਂ ਇਸ ਮਾਇਆ ਤੋਂ ਬਚਣਾ ਕਰੋ।

## ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥

ਦ੍ਰਿਸ਼ਟਾਂਤ–ਉਹ ਸੂਰਮਾ ਕਾਹਦਾ ਹੈ ਜੋ ਰਣ ਦੇ ਸਾਹਮਣੇ ਜਾ ਕੇ ਡਰ ਜਾਵੇ। ਉਹ ਸਤੀ ਕਾਹਦੀ ਹੈ ਜੋ ਘਰ ਦੇ ਭਾਂਡਿਆਂ ਨੂੰ ਸਾਂਚੈ=ਇਕੱਠੇ ਕਰਕੇ ਸਤੀ ਹੋਣਾ ਚਾਹੇ। ਇਸੇ ਪ੍ਰਕਾਰ ਉਹ ਸੰਤ ਕੀ ਹੋਇਆ ਜੋ ਕਾਮ ਆਦਿਕਾਂ ਨਾਲ ਜੰਗ ਕਰਨ ਤੋਂ ਡਰ ਜਾਵੇ ਤੇ ਉਹ ਵੈਰਾਗੀ ਕਾਹਦਾ ਹੋਇਆ ਜਿਹੜਾ ਭਾਂਡੇ=ਪਦਾਰਥਾਂ ਨੂੰ ਸਾਂਭਣ ਲਗ ਜਾਵੇ ॥੧॥

## ਡਗਮਗ ਛਾਡਿ ਰੇ ਮਨ ਬਉਰਾ ॥

ਇਸ ਲਈ ਹੇ ਝਲੇ ਮਨ ! ਤੂੰ ਡਗਮਗ=ਡਾਂਵਾਂਡੋਲ ਹੋਣਾ ਭਾਵ ਭਟਕਣਾ ਛਡ ਦੇਹ ਅਤੇ ਦਿਲ ਨੂੰ ਪੱਕਾ ਕਰ।

## ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ਰਹਾਉ॥

ਜਿਸ ਔਰਤ ਨੇ ਆਪਣੇ ਪਤੀ ਦੇ ਨਾਲ ਸਤੀ ਹੋ ਜਾਣ ਵਾਸਤੇ ਹੱਥ ਵਿਚ ਸੰਧਉਰਾ=ਨਾਰੀਏਲ ਫਲ ਫੜ ਲਿਆ ਹੈ ਉਹ ਤਾਂ ਹੁਣ ਚਿਖਾ ਉਤੇ ਚੜ੍ਹ ਕੇ ਸੜ ਮਰੇ ਤਾਹੀਂ ਮੋਖ ਪਾ ਸਕਦੀ ਹੈ। ਪਰ ਚਿਖਾ ਦੀ ਅੱਗ ਨਾਲੋਂ ਵਿਛੋੜੇ ਦੀ ਅੱਗ ਵਿਚ ਸੜ ਕੇ ਮਰ ਜਾਣ ਨੂੰ ਚੰਗਾ ਆਖਿਆ ਹੈ।

ਯਥਾ :–ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥ [ਪੰਨਾ ੭੮੭

ਜਿਵੇਂ 'ਅਜ' ਰਾਜੇ ਦੀ ਰਾਣੀ 'ਇੰਦੂਮਤੀ' ਨੇ ਪਤੀ ਦੇ ਵਿਛੋੜੇ ਨੂੰ ਸੁਣ ਕੇ ਹੀ ਪ੍ਰਾਣ ਤਿਆਗ ਦਿਤੇ ਸਨ।

ਅਥਵਾ:–ਜਿਸ ਸੂਰਮੇ ਨੇ ਆਪਣੇ ਹੱਥ ਵਿਚ ਸੰਧਉਰਾ=ਖੰਡਾ ਫੜ ਲਿਆ ਹੈ ਉਹ ਰਣ ਭੂਮੀ ਵਿਚ ਜਾ ਕੇ ਧਰਮ ਜੁਧ ਕਰਕੇ ਹੋਰਨਾਂ ਨੂੰ ਮਾਰਦਾ ਹੋਇਆ ਆਪ ਸ਼ਹੀਦੀ ਪਾ ਲਵੇ ਤਾਂ ਉਹ ਮੁਕਤੀ ਪਾ ਸਕਦਾ ਹੈ। ਇਸੇ ਤਰ੍ਹਾਂ ਜਿਸ ਪੁਰਸ਼ ਨੇ ਇਕ ਵਾਰ ਆਪਣੇ ਮਨ ਰੂਪੀ ਹੱਥ ਵਿਚ ਵੈਰਾਗ ਰੂਪੀ ਨਾਰੀਏਲ ਫੜ ਲਿਆ ਹੈ 'ਜਾਂ ਭੇਖ ਰੂਪੀ ਨਾਰੀਅਲ ਫੜ ਲਿਆ ਹੈ ਉਹ ਆਪਣੀ ਜੁਆਨੀ ਨੂੰ ਸਾੜੇ ਭਾਵ ਬਿਰਤੀ ਨੂੰ ਵਿਸ਼ੇ ਵਿਕਾਰਾਂ ਵਲੋਂ ਹਟਾਵੇ ਅਤੇ ਜੀਵਤ ਭਾਵ ਤੋਂ ਮਰੇ ਤਾਂ ਮੁਕਤੀ ਪਾ ਸਕਦਾ ਹੈ ਅਤੇ ਜਿਸ ਨੇ ਮਨ ਰੂਪੀ ਹੱਥ ਵਿਚ ਗਿਆਨ ਰੂਪੀ ਖੰਡਾ ਫੜਿਆ ਹੈ ਉਹ ਆਪ ਜੀਵਤ ਭਾਵ ਤੋਂ ਮਰੇ ਤੇ ਹੋਰਨਾਂ ਨੂੰ ਭੀ ਜੀਵਤ ਭਾਵ ਤੋਂ ਮਰਨ ਦਾ ਉਪਦੇਸ਼ ਦੇਵੇ ਤਾਂ ਮੁਕਤੀ ਪਾ ਸਕਦਾ ਹੈ ॥੧॥ਰਹਾਉ॥

## ਕਾਮ ਕ੍ਰੋਧ ਮਾਇਆ ਕੇ-ਲੀਨੇ ਇਆ ਬਿਧਿ ਜਗਤੁ ਬਿਗੂਤਾ ॥

ਇਹ ਜੀਵ ਮਾਇਆ ਦੇ ਪ੍ਰਤਾਪ ਦੁਆਰਾ ਕਾਮ ਕ੍ਰੋਧ ਆਦਿਕਾਂ ਵਿਚ ਲੀਨੇ=ਫਸੇ ਹੋਏ ਹਨ। ਹੇ ਪੁਰਖਾ ! ਇਸ ਤਰੀਕੇ ਨਾਲ ਸਾਰਾ ਜਗਤ ਹੀ ਬਿਗੂਤਾ=ਖਰਾਬ ਹੋ ਰਿਹਾ ਹੈ।

**ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥੨॥੧੭॥੬੮॥**

ਕਬੀਰ ਜੀ ਕਹਿੰਦੇ ਹਨ–ਇਸ ਲਈ ਹੇ ਭਾਈ ! ਰਾਜਾ=ਪ੍ਰਕਾਸ਼ ਰੂਪ ਨਿਰੰਕਾਰ ਦਾ ਸਿਮਰਨ ਕਰਨਾ ਨਾ ਤਿਆਗੋ ਜੋ ਪ੍ਰਭੂ ਸਾਰੇ ਉਚਿਆਂ ਤੋਂ ਉਚਾ ਹੈ ॥੨॥੨॥੧੭॥੬੮॥

## ਗਉੜੀ ੧੩ ॥

ਇਸ ਗਉੜੀ ਨੂੰ ਤੇਰਵੇਂ ਘਰ ਵਿਚ ਗਾਇਨ ਕਰਨਾ ।

ਕਬੀਰ ਜੀ ਇਕ ਦਿਨ ਆਪਣੇ ਖਿਆਲ ਅੰਦਰ ਬੈਠੇ ਹੋਏ ਸਨ । ਭਗਵਾਨ ਵਲੋਂ ਅਕਾਸ਼ ਬਾਣੀ ਹੋਈ ਕਿ ਕਬੀਰ ! ਤੂੰ ਐਸ ਵੇਲੇ ਬੈਠਾ ਹੋਇਆ ਕੀ ਕਰ ਰਿਹਾ ਹੈਂ ? ਤਾਂ ਕਬੀਰ ਜੀ ਆਖਦੇ ਹਨ–

**ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥**

ਹੇ ਨਿਰੰਕਾਰ ! ਆਪ ਜੀ ਦਾ ਹੁਕਮ ਸਿਰ ਮਥੇ ਤੇ ਹੈ, ਇਸ ਹੁਕਮ ਤੋਂ ਬਿਨਾਂ ਹੋਰ ਕੋਈ ਦੂਸਰਾ ਵਿਚਾਰ ਨਹੀਂ ਕਰਦੇ ।

ਅਥਵਾ:–ਆਪ ਦੇ ਹੁਕਮ ਨੂੰ ਫੇਰਨ ਦਾ ਕੋਈ ਵਿਚਾਰ ਨਹੀਂ ਕਰ ਰਹੇ, ਸਗੋਂ ਪਕੇ ਇਰਾਦੇ ਨਾਲ ਆਪ ਦੇ ਹੁਕਮ ਦੀ ਤਾਮੀਲ ਕਰ ਰਹੇ ਹਾਂ ।

ਯਥਾ–ਸਹੀ ਤੇਰਾ ਫੁਰਮਾਣੁ ਕਿਨੈ ਨ ਫੇਰੀਐ ॥ ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥

[ਰਾਮਕਲੀ ਵਾਰ ਦੂਜੀ ਪਉੜੀ ੧੬

**ਤੂਹੀ ਦਰੀਆ ਤੂਹੀ ਕਰੀਆ ਤੁਝੈ ਤੇ ਨਿਸਤਾਰ ॥੧॥**

ਤੂੰ ਆਪ ਹੀ ਦਰਿਆ ਰੂਪ ਹੈਂ, ਤੂੰ ਆਪ ਹੀ ਕਰੀਆ=ਮਲਾਹ ਰੂਪ ਹੈਂ, ਆਪ ਦੀ ਕ੍ਰਿਪਾ ਨਾਲ ਹੀ ਸੰਸਾਰ ਸਮੁੰਦਰ ਤੋਂ ਤਰੀਦਾ ਹੈ ।

ਅਥਵਾ :–ਤੂੰ ਆਪ ਹੀ ਸੰਸਾਰ ਰੂਪੀ ਦਰਿਆ ਹੈਂ, ਤੂੰ ਆਪ ਹੀ ਗੁਰੂ ਰੂਪ ਮਲਾਹ ਹੈਂ ।

ਅਥਵਾ :–ਤੂੰ ਆਪ ਹੀ ਦਰੀਆ=ਦ੍ਰਵੀਭੂਤ ਭਾਵ ਕ੍ਰਿਪਾਲੂ ਹੈਂ ਤੂੰ ਆਪ ਹੀ ਸਾਰਿਆਂ ਦੀ ਉਤਪਤੀ ਕਰਨ ਵਾਲਾ ਹੈਂ ਆਪ ਦੀ ਕ੍ਰਿਪਾ ਕਰਕੇ ਹੀ ਸੰਸਾਰ ਰੂਪੀ ਦਰਿਆ ਤੋਂ ਤਰਨਾ ਹੁੰਦਾ ਹੈ ।੧।

**ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ਰਹਾਉ॥**

ਬੰਦੇ ਨੂੰ ਚਾਹੀਦਾ ਹੈ ਕਿ ਇਕ ਆਪ ਦੀ ਬੰਦਗੀ ਕਰਨ ਵਿਚ *ਇਕਤੀਆਰ-ਤਿਆਰ-ਬਰ-ਤਿਆਰ ਰਹੇ, ਕਿਉਂਕਿ ਸਰੀਰ ਦਾ ਕੋਈ ਭਰੋਸਾ ਨਹੀਂ । ਅਗੋਂ ਹੇ ਸਾਹਿਬ ਜੀ ! ਆਪ ਦੀ ਮਰਜ਼ੀ ਹੈ ਚਾਹੇ ਆਪ ਗੁਸਾ ਕਰੋ ਤੇ ਚਾਹੇ ਪਿਆਰ ਕਰੋ ॥੧॥ਰਹਾਉ।

---

* ਅਰਬੀ ਭਾਸ਼ਾ ਵਿਚ ਇਖਤਯਾਰ ਪਾਠ ਹੁੰਦਾ ਹੈ ਇਖਤਯਾਰ ਦਾ ਅਰਥ ਕਬੂਲ ਹੈ । ਬੰਦੇ ਨੂੰ ਚਾਹੀਦਾ ਹੈ ਕਿ ਇਕ ਬੰਦਗੀ ਨੂੰ ਕਬੂਲ ਕਰੇ ।

ਯਥਾ–ਰੋਜ਼ ਸਬ ਦਰ ਬੰਦਗੀ ਬਾਸ਼ੰਦ ਸਾਦ ॥ ਬੰਦਗੀ ਓ ਬੰਦਗੀ ਓ ਯਾਦ ਯਾਦ ॥

ਤਥਾ–ਦੌਲਤੇ ਜਾਵੇਦ ਬਾਸ਼ਦ ਬੰਦਗੀ ॥ ਬੰਦਗੀ ਕੁਨ ਬੰਦਗੀ ਕੁਨ ਬੰਦਗੀ ॥

## ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥

ਹੇ ਨਿਰੰਕਾਰ ! ਆਪ ਜੀ ਦਾ ਨਾਮ ਹੀ ਮੇਰਾ ਆਸਰਾ ਹੈ। ਨਾਮ ਜਪ ਕੇ ਮੇਰਾ ਦਿਲ ਇਉਂ ਖਿੜ ਗਿਆ ਹੈ ਜਿਵੇਂ ਨਾਰਿ=ਜਲ ਵਿਚ ਕੌਲ ਫੁੱਲ ਖਿੜ ਜਾਂਦਾ ਹੈ।

ਵਾ:-ਜਿਵੇਂ ਨਾਰਿ=ਮਾਤਾ ਆਪਣੇ ਜਈ=ਜੰਮੇ ਹੋਏ ਪੁਤ੍ਰ ਨੂੰ ਵੇਖ ਕੇ ਪ੍ਰਫੁਲਤ ਹੁੰਦੀ ਹੈ।

ਅਥਵਾ :-ਜਿਵੇਂ ਪਤੀਬ੍ਰਤਾ ਨਾਰਿ=ਇਸਤ੍ਰੀ ਪਤੀ ਨੂੰ ਪਾ ਕੇ ਖਿੜ ਜਾਂਦੀ ਹੈ ਤਿਵੇਂ ਨਾਮ ਨੂੰ ਪਾ ਕੇ ਮੈਂ ਪ੍ਰਸੰਨ ਹੁੰਦਾ ਹਾਂ।

## ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥੧੮॥੬੯॥

ਕਬੀਰ ਜੀ ਕਹਿੰਦੇ ਹਨ-ਹੇ ਨਿਰੰਕਾਰ ਜੀਓ ! ਮੈਂ ਤਾਂ ਆਪ ਦੇ ਘਰ ਦਾ ਸੇਵਾਦਾਰ ਹਾਂ। ਆਪ ਦੀ ਮਰਜ਼ੀ ਹੈ ਭਾਵੇਂ ਜੀਵਾਓ ਤੇ ਭਾਵੇਂ ਮਾਰੋ, ਮੇਰਾ ਕੋਈ ਉਜਰ ਨਹੀਂ ॥੨॥੧੮॥੬੯॥

## ਗਉੜੀ ॥

੫

ਕਬੀਰ ਜੀ ਤੀਰਥ ਯਾਤ੍ਰਾ ਕਰਦੇ ਹੋਏ ਬਿੰਦ੍ਰਾਬਨ ਪਹੁੰਚੇ। ਕਿਸੇ ਮੰਦਰ ਅੰਦਰ ਰਹਿਣ ਲਈ ਪ੍ਰਬੰਧ ਕੀਤਾ। ਜਦੋਂ ਸਵੇਰ ਹੋਈ ਤਾਂ ਮੰਦਰ ਅੰਦਰ ਬਹੁਤ ਸਾਰੇ ਭਗਤ ਇਕੱਠੇ ਹੋ ਕੇ 'ਧੰਨ ਨੰਦ ਕੋ ਨੰਦਨ, ਧੰਨ ਨੰਦ ਕੋ ਨੰਦਨ' ਜਾਪ ਰਟਨ ਲਗੇ। ਇਕੋ ਸਾਹ ਲਗਾਤਾਰ ਘੰਟਿਆਂ ਬੱਧੀ ਰਟੀ ਗਏ। ਕਬੀਰ ਜੀ ਇਹ ਸੁਣ ਕੇ ਬੜਾ ਅਫਸੋਸ ਕਰਦੇ ਹੋਏ, ਉਨ੍ਹਾਂ ਨੂੰ ਸਮਝਾਉਣ ਲਗੇ। ਹੇ ਪਿਆਰਿਓ ! ਤੁਸੀਂ ਜੋ ਸਾਰੇ ਮਿਲ ਕੇ ਆਖ ਰਹੇ ਹੋ ਕਿ 'ਨੰਦ ਕੋ ਨੰਦਨ' ਭਾਵ ਕ੍ਰਿਸ਼ਨ ਬਾਬੇ ਨੰਦ ਦਾ ਪੁਤ੍ਰ ਹੈ, ਸੋ ਅਸੀਂ ਤੁਸਾਂ ਤੋਂ ਇਹ ਪੁਛਦੇ ਹਾਂ ਕਿ ਬਾਬਾ ਨੰਦ ਕਿਸ ਦਾ ਪੁਤਰ ਹੈ? ਤਾਂ ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ ! ਉਹ ਆਪਣੇ ਬਾਪ ਦਾ ਪੁਤ੍ਰ ਹੈ। ਕਬੀਰ ਜੀ ਨੇ ਕਿਹਾ ਉਹ ਕਿਸ ਦਾ ਪੁਤ੍ਰ ਹੈ? ਉਨ੍ਹਾਂ ਕਿਹਾ ਜੀ ਉਹ ਆਪਣੇ ਬਾਪ ਦਾ ਪੁਤ੍ਰ ਹੈ। ਗੱਲ ਕੀ ਇਸ ਪ੍ਰਕਾਰ ਪ੍ਰਸ਼ਨ ਉੱਤਰ ਕਰਦਿਆਂ ਕਰਦਿਆਂ ਬ੍ਰਹਮਾ ਤਕ ਉਤਪਤੀ ਚਲੀ ਗਈ। ਕਬੀਰ ਜੀ ਨੇ ਕਿਹਾ ਬ੍ਰਹਮਾ ਕਿਸ ਦਾ ਪੁਤ੍ਰ ਹੈ? ਸਭਨਾਂ ਨੇ ਉੱਤਰ ਵਿਚ ਕਿਹਾ ਕਿ ਉਹ ਵਿਸ਼ਨੂੰ ਦਾ ਪੁਤਰ ਹੈ। ਤਾਂ ਕਬੀਰ ਜੀ ਨੇ ਆਖਿਆ ਕਿ ਹੇ ਭਲੇ ਪੁਰਸ਼ੋ ! ਤੁਸੀਂ ਦਿਲ ਵਿਚ ਵਿਚਾਰ ਕੇ ਵੇਖੋ ਇਸ ਤਰੀਕੇ ਨਾਲ ਵਿਸ਼ਨੂੰ ਸਭ ਦਾ ਬਾਪ ਹੈ। ਓਹੀ ਰਾਮ ਕ੍ਰਿਸ਼ਨ ਆਦਿਕ ਅਵਤਾਰ ਧਾਰਦਾ ਹੈ, ਫਿਰ ਨੰਦ ਦਾ ਨੰਦਨ ਨਹੀਂ ਆਖਣਾ ਚਾਹੀਦਾ, ਸਗੋਂ 'ਨੰਦ ਦਾ ਬਾਪੂ' ਆਖਣਾ ਚਾਹੀਦਾ ਹੈ। ਜੇ ਤੁਸੀਂ ਸਿਆਣੇ ਅਕਲਵੰਦ ਹੋਵੋਂਗੇ ਤਾਂ ਅਜ ਤੋਂ ਲੈ ਕੇ ਕ੍ਰਿਸ਼ਨ ਜੀ ਨੂੰ ਕਦੇ ਨੰਦ ਦਾ ਪੁਤ੍ਰ ਨਾ ਆਖੋਗੇ, ਕਿਉਂਕਿ ਉਸ ਪ੍ਰਮਾਤਮਾ ਨੂੰ ਕਿਸੇ ਜੀਵ ਦਾ ਪੁਤ੍ਰ ਆਖਣਾ ਵੱਡਾ ਭਾਰਾ ਦੋਸ਼ ਹੈ। ਇਹ ਨੰਦ ਤਾਂ ਵਿਚਾਰਾ ਜੀਵ ਕੋਟੀ ਵਿਚ ਹੈ, ਜੂਨਾਂ ਵਿਚ ਫਿਰਦਾ ਫਿਰਦਾ ਹੁਣ ਕਿਧਰੇ ਮਨੁਖ ਜਨਮ ਵਿਚ ਆਇਆ ਹੈ।

## ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥

ਜੋ ਚੌਰਾਸੀ ਲੱਖ ਜੀਆਂ ਦੀਆਂ ਜੂਨੀਆਂ ਹਨ ਉਨ੍ਹਾਂ ਵਿਚ ਕਰਮ ਫਲ ਭੋਗਣ ਵਾਸਤੇ

ਫਿਰਦਾ ਫਿਰਦਾ ਨੰਦ ਗੁਆਲਾ ਬਹੁਤ ਹੀ ਥਕ ਗਿਆ, ਅਖੀਰ ਉਸ ਨੇ ਇਨ੍ਹਾਂ ਗੁਆਲਿਆਂ ਦੇ ਘਰ ਆ ਜਨਮ ਲਿਆ। ਇਥੇ ਆ ਕੇ ਅਤੇ ਇਸ ਤੋਂ ਪਹਿਲੇ ਕਈ ਜਨਮਾਂ ਵਿਚ ਬਹੁਤ ਭਗਤੀ ਕੀਤੀ।

**ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥**

ਇਸ ਭਗਤੀ ਦੇ ਸਬੱਬ ਕਰਕੇ ਭਗਵਾਨ ਨੇ ਇਸ ਦੇ ਘਰ ਆ ਕੇ ਅਵਤਾਰ ਲਿਆ ਹੈ, ਇਸ ਲਈ ਤੁਸੀਂ ਇਸ ਵਿਚਾਰੇ ਨੰਦ ਦੇ ਬੜੇ ਉਤਮ ਭਾਗ ਸਮਝਣਾ ਕਰੋ ॥੧॥

**ਤੁਮ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥**

ਤੁਸੀਂ ਜੋ ਕ੍ਰਿਸ਼ਨ ਮਹਾਰਾਜ ਜੀ ਨੂੰ ਬਾਬੇ ਨੰਦ ਦਾ ਨੰਦਨੁ=ਪੁਤਰ ਕਹਿੰਦੇ ਹੋ, ਅਸੀਂ ਤੁਹਾਡੇ ਪਾਸੋਂ ਇਹ ਪੁਛਦੇ ਹਾਂ ਬਾਬਾ ਨੰਦ ਕਿਸ ਦਾ ਪੁਤ੍ਰ ਹੈ ? ਜੇ ਤੁਸੀਂ ਨੰਦ ਨੂੰ ਕਿਸੇ ਦਾ ਪੁਤਰ ਨਾ ਮੰਨੋਗੇ ਭਾਵ ਸੁਤੇ ਪ੍ਰਕਾਸ਼ ਮੰਨੋਗੇ ਤਾਂ ਮੈਂ ਇਹ ਗੱਲ ਪੁਛਦਾ ਹਾਂ–

**ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ਰਹਾਉ॥**

ਜਿਸ ਮਹਾਂ ਪਰਲੋ ਦੇ ਸਮੇਂ ਧਰਤੀ, ਅਕਾਸ਼ ਅਤੇ ਦਸੋ - ਦਿਸ਼ਾਂ ਭੀ ਨਹੀਂ ਸਨ, ਕੇਵਲ ਅੰਧਧੁੰਦ ਹੀ ਸੀ, ਉਸ ਵੇਲੇ ਇਹ ਨੰਦ ਕਿਥੇ ਰਹਿੰਦਾ ਸੀ, ਭਾਵ ਤਦੋਂ ਕੋਈ ਭੀ ਨਹੀਂ ਸੀ ਤੇ ਨਿਰੰਕਾਰ ਉਸ ਸਮੇਂ ਭੀ ਸੀ, ਇਸ ਲਈ ਕ੍ਰਿਸ਼ਨ ਜੀ ਨੂੰ 'ਨੰਦ ਕੋ ਬਾਪੂ, ਨੰਦ ਕੋ ਬਾਪੂ' ਆਖਣਾ ਹੀ ਬਣਦਾ ਹੈ। 'ਨੰਦ ਕੋ ਨੰਦਨ' ਕਹਿਣਾ ਨਹੀਂ ਬਣਦਾ ॥੧॥ਰਹਾਉ॥

**(ਪੰਨਾ ੩੩੯)**

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥**

ਹੇ ਪਿਆਰਿਓ ! ਨਾ ਉਹ ਦੁਖਾਂ ਵਿਚ ਪੈਂਦਾ ਹੈ ਅਤੇ ਨਾ ਉਹ ਚੌਰਾਸੀ ਲੱਖ ਜੂਨੀਆਂ ਵਿਚ ਹੀ ਆਉਂਦਾ ਹੈ, ਜਿਸ ਦਾ ਨਾਮ ਨਿਰੰਜਨ=ਮਾਇਆ ਮਲ ਤੋਂ ਰਹਿਤ ਭਾਵ ਨਿਰਲੇਪ ਕਥਨ ਕੀਤਾ ਹੈ।

**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥**

ਕਬੀਰ ਜੀ ਕਥਨ ਕਰਦੇ ਹਨ–ਐਸਾ ਠਾਕੁਰ ਮੇਰਾ ਸੁਆਮੀ ਹੈ ਜਿਸ ਠਾਕੁਰ ਦਾ ਨਾ ਕੋਈ ਪਿਤਾ ਤੇ ਨਾ ਹੀ ਕੋਈ ਮਾਤਾ ਹੈ। ਅਸੀਂ ਤਾਂ ਉਸ ਦੀ ਉਪਾਸ਼ਨਾ ਕਰਦੇ ਹਾਂ।
ਯਥਾ–ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥ [ਪੰਨਾ ੧੩੪੩

**ਗਉੜੀ ॥**

ਉਥਾਨਕਾ–ਜਿਸ ਵੇਲੇ ਕਬੀਰ ਜੀ ਨੇ ਕਿਹਾ ਕਿ ਕ੍ਰਿਸ਼ਨ ਦਾ ਨਾ ਕੋਈ ਬਾਪ ਅਤੇ ਨਾ ਕੋਈ ਮਾਂ ਹੈ ਤਾਂ ਬਿੰਦਰਾਬਨ ਵਾਸੀਆਂ ਨੇ ਸਮਝਿਆ ਕਿ ਕਬੀਰ ਨੇ ਕ੍ਰਿਸ਼ਨ ਜੀ ਨੂੰ ਹਰਾਮੀ ਜਾਂ ਅਜਗੈਬੀ ਗੋਲਾ ਸਮਝ ਲਿਆ ਹੈ। ਇਸ ਕਰਕੇ ਉਹ ਨਿੰਦਿਆ ਕਰਨ ਲਗ ਪਏ ਤਾਂ

ਕਬੀਰ ਜੀ ਨੇ ਬੜੇ ਹੌਂਸਲੇ ਨਾਲ ਆਖਿਆ।

## ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥

ਹੇ ਨਿੰਦਿਆ ਕਰਨ ਵਾਲੇ ਲੋਗੋ! ਤੁਸੀਂ ਨਿੰਦਕ ਬਣ ਕੇ ਬੇਸ਼ਕ ਮੇਰੀ ਨਿੰਦਿਆ ਕਰੋ।

ਮੈਂ ਸੇਵਕ ਨੂੰ ਨਿੰਦਿਆ ਬੜੀ ਪਿਆਰੀ ਲਗ ਰਹੀ ਹੈ।

ਇਥੇ ਇਸ ਸ਼ਬਦ ਦੀ ਦੂਜੀ ਉਥਾਨਕਾ ਇਹ ਭੀ ਲਾਉਂਦੇ ਹਨ ਕਿ ਕਬੀਰ ਸਾਹਿਬ ਜੀ ਦਾ ਪ੍ਰਤਾਪ ਬਹੁਤ ਵਧ ਗਿਆ। ਭਜਨ ਸਿਮਰਨ ਤੇ ਭਗਤੀ ਕਰਨ ਕਰ ਕੇ ਸਾਰਾ ਸਾਰਾ ਦਿਨ ਸੈਂਕੜੇ ਆਦਮੀਆਂ ਦੀ ਆਵਾਜਾਈ ਲਗੀ ਰਿਹਾ ਕਰੇ। ਜਿਸ ਤੇ ਕਬੀਰ ਜੀ ਅੱਕ ਗਏ, ਤਾਂ ਆਪ ਜੀ ਨੇ ਸੋਚਿਆ ਕਿ ਇਹ ਲੋਕ ਸਾਡੇ ਕੋਲ ਆਉਣ ਤੋਂ ਕਿਵੇਂ ਹਟ ਜਾਣ। ਸੋਚ ਵਿਚਾਰ ਤੋਂ ਉਪਰੰਤ ਆਪ ਜੀ ਨੇ ਆਪਣੀ ਹਾਲਤ ਸ਼ਰਾਬੀਆਂ ਵਰਗੀ ਬਣਾ ਲਈ। ਹੱਥ ਵਿਚ ਲਾਲ ਰੰਗ ਵਾਲੇ ਪਾਣੀ ਦੀ ਬੋਤਲ ਤੇ ਨਾਲ ਲੋਈ ਨੂੰ ਵੇਸ਼ਵਾ ਵਾਲੇ ਕਪੜੇ ਪੁਆ ਕੇ ਬਜ਼ਾਰਾਂ, ਗਲੀਆਂ, ਮਹੱਲਿਆਂ ਵਿਚ ਲਈ ਫਿਰੇ। ਲੋਕ ਵੇਖ ਵੇਖਕੇ ਨਿੰਦਿਆ ਕਰਨ ਲਗ ਪਏ ਕਿ ਆਖਰ ਜੁਲਾਹਾ ਹੀ ਨਿਕਲਿਆ ਨਾ, ਕੁਤੇ ਨੂੰ ਖੀਰ ਨਹੀਂ ਪਚਦੀ। ਤਾਂ ਕਬੀਰ ਜੀ ਨੇ ਅਗੋਂ ਆਖਿਆ–

'ਨਿੰਦਉ ਨਿੰਦਉ ਮੋਕਉਂ ਲੋਗ ਨਿੰਦਉ॥'

ਹੇ ਲੋਕੋ! ਬੇਸ਼ਕ ਮੈਨੂੰ ਤੁਸੀਂ ਨਿੰਦੋ, ਨਿੰਦੋ, ਜ਼ਰੂਰ ਨਿੰਦੋ ਤਿੰਨ ਵਾਰ ਆਖਣ ਕਰ ਕੇ ਇਹ ਨਿਸਚੇ ਅਰਥ ਹੋ ਗਿਆ ਹੈ।

ਅਥਵਾ :–ਮਨ ਬਾਨੀ ਸਰੀਰ ਕਰਕੇ ਬੇਸ਼ਕ ਮੈਨੂੰ ਨਿੰਦਣਾਂ ਕਰੋ, ਮੈਨੂੰ ਕੋਈ ਪ੍ਰਵਾਹ ਨਹੀਂ। ਮੈਂ ਸੇਵਕ ਨੂੰ ਨਿੰਦਿਆ ਬੜੀ ਪਿਆਰੀ ਅਤੇ ਚੰਗੀ ਲਗਦੀ ਹੈ।

## ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ॥

ਨਿੰਦਿਆ ਹੀ ਮੇਰਾ ਪਿਤਾ ਹੈ, ਨਿੰਦਿਆ ਹੀ ਮੇਰੀ ਮਹਤਾਰੀ=ਮਾਤਾ ਹੈ, ਕਿਉਂਕਿ ਨਿੰਦਿਆ ਕਰਨ ਵਾਲਾ ਪੁਰਸ਼ ਨਿੰਦਿਆ ਕਰਕੇ ਸਾਡੇ ਸੰਚਿਤ ਪਾਪ ਰੂਪ ਕਰਮਾਂ ਨੂੰ ਦੂਰ ਕਰਕੇ ਪਿਤਾ ਦੀ ਨਿਆਈਂ ਨਰਕਾਂ ਵਲੋਂ ਰਖਿਆ ਕਰਦਾ ਹੈ, ਇਸ ਤੇ ਨਿੰਦਿਆ ਪਿਤਾ ਦੇ ਤੁਲ ਹੈ।

ਅਤੇ ਮਾਤਾ ਜਿਵੇਂ ਮਲ ਮੂਤਰ ਨੂੰ ਦੂਰ ਕਰਕੇ ਆਪਣੇ ਬੱਚੇ ਨੂੰ ਸ਼ੁਧ ਰਖਦੀ ਹੈ ਉਸੇ ਤਰ੍ਹਾਂ ਹੀ ਇਹ ਨਿੰਦਿਆ ਅੰਤਹਕਰਣ ਨੂੰ ਸ਼ੁਧ ਰਖਦੀ ਹੈ, ਇਸ ਲਈ ਨਿੰਦਿਆ ਮਾਤਾ ਦੇ ਤੁਲ ਹੈ॥੧॥ਰਹਾਉ॥

## ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥

ਨਿੰਦਿਆ ਹੋਵੇ ਤਾਂ ਹੀ ਬੈਕੁੰਠ ਧਾਮ ਵਿਚ ਜਾਣਾ ਹੁੰਦਾ ਹੈ।

ਪਰ ਪਹਿਲੇ ਨਾਮ ਪਦਾਰਥ ਨੂੰ ਆਪਣੇ ਮਨ ਵਿਚ ਵਸਾ ਰਖੀਏ, ਫਿਰ ਚਾਹੇ ਕਿਤਨੀ ਨਿੰਦਿਆ ਹੋਵੇ ਉਸ ਕਰ ਕੇ ਸਾਰੇ ਪਾਪ ਨਾਸ ਹੁੰਦੇ ਜਾਂਦੇ ਹਨ।

**ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥**

ਜੇਕਰ ਆਪਣਾ ਅੰਤਹਕਰਣ ਸ਼ੁਧ ਹੋਵੇ ਤਾਂ ਬੇਸ਼ਕ ਨਿੰਦਿਆ ਹੋਵੇ, ਕੋਈ ਹਰਜ ਨਹੀਂ। ਸ਼ੁਧ ਦਿਲ ਵਾਲੇ ਦੀ ਜੇ ਕੋਈ ਨਿੰਦਿਆ ਕਰੇ ਭੀ ਤਾਂ ਉਹ ਇਉਂ ਨਿਸਚੇ ਕਰਦਾ ਹੈ ਕਿ–

ਸਾਡੇ ਚਤੁਸ਼ਟੇ ਅੰਤਹਕਰਣ ਰੂਪ ਮੈਲੇ ਕਪੜਿਆਂ ਨੂੰ ਨਿੰਦਕ ਪੁਰਸ਼ ਧੋ ਰਿਹਾ ਹੈ ॥੧॥

**ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥**

ਜੋ ਸਾਡੀ ਨਿੰਦਿਆ ਨੂੰ ਕਰਦਾ ਹੈ ਓਹੀ ਸਾਡਾ ਅਸਲੀ ਮਿੱਤ੍ਰ ਹੈ।
ਇਸ ਲਈ ਨਿੰਦਕ ਪੁਰਸ਼ ਵਿਚ ਸਾਡਾ ਚਿਤ ਲਗ ਰਿਹਾ ਹੈ।
ਪ੍ਰਸ਼ਨ–ਫਿਰ ਆਪ ਦੇ ਖ਼ਿਆਲ ਅਨੁਸਾਰ ਨਿੰਦਕ ਪੁਰਸ਼ ਕੌਣ ਹੈ? ਉੱਤਰ :–

**ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥**

ਸਾਡੇ ਖਿਆਲ ਅਨੁਸਾਰ ਨਿੰਦਕ ਉਹ ਪੁਰਸ਼ ਹੈ ਜਿਹੜਾ ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਕਰਨ ਵਲੋਂ ਹੋਰੈ–ਰੋਕਦਾ ਹੈ, ਕਿਉਂਕਿ ਉਹ ਸਾਡੇ ਅੰਤਹਕਰਣ ਰੂਪ ਥਾਂ ਨੂੰ ਪਵਿੱਤਰ ਜੋ ਨਹੀਂ ਕਰਨ ਦਿੰਦਾ।
ਸਾਡਾ ਜੀਵਣ ਨਿੰਦਕ ਪੁਰਸ਼ ਲੋਚਦਾ ਹੈ ਭਾਵ ਉਹ ਸਾਡੇ ਜੀਵਨ ਨੂੰ ਚਗਾ ਬਣਾਉਣਾ ਚਾਹੁੰਦਾ ਹੈ।

**ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥**

ਇਸ ਕਰਕੇ ਸਾਡੀ ਨਿੰਦਿਆ ਕਰਨ ਵਿਚ ਜਿਸ ਦਾ ਪ੍ਰੇਮ ਹੈ ਉਸੇ ਨਾਲ ਸਾਡਾ ਪਿਆਰ ਹੈ।
ਯਥਾ–ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ ਮੁਝੈ ਪਿਆਰਾ ॥ [ਪੰਨਾ ੧੩੩੦
ਨਿੰਦਿਆ ਹੀ ਸਾਡਾ ਉਧਾਰ ਕਰਨ ਵਾਲੀ ਹੈ।

**ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥**

ਕਬੀਰ ਜੀ ਆਖਦੇ ਹਨ–ਕਿ ਮੈਂ ਦਾਸ ਨੂੰ ਤਾਂ ਨਿੰਦਿਆ ਕਰਾਉਣੀ ਹੀ ਸਰੇਸ਼ਟ ਹੈ।

ਜਿਸ ਸਮੇਂ ਇਉਂ ਆਖਿਆ ਤਾਂ ਨਿਰੰਕਾਰ ਵਲੋਂ ਅਕਾਸ਼ ਬਾਨੀ ਹੋਈ ਕਿ ਹੇ ਕਬੀਰ ਤੂੰ ਸੰਸਾਰ ਵਿਚ ਚੰਗਾ ਪ੍ਰਚਾਰ ਕਰ ਰਿਹਾ ਹੈਂ ਜੋ ਨਿੰਦਿਆ ਕਰਨ ਦੀ ਵਡਿਆਈ ਦਸ ਕੇ ਸਾਰਿਆਂ ਨੂੰ ਡੋਬਣ ਲਗਾ ਹੈਂ। ਇਹ ਗੱਲ ਸੁਣ ਕੇ ਕਬੀਰ ਨੇ ਕਿਹਾ–

ਨਿੰਦਿਆ ਕਰਨ ਵਾਲਾ ਨਿੰਦਕ ਪੁਰਸ਼ ਸੰਸਾਰ ਸਮੁੰਦਰ ਵਿਚ ਡੁਬੇਗਾ ਤੇ ਅਸੀਂ ਪਾਰ ਉਤਰ ਜਾਵਾਂਗੇ, ਕਿਉਂਕਿ ਨਿੰਦਕ ਦੀ ਮੁਕਤੀ ਕਦੇ ਨਹੀਂ ਹੋ ਸਕਦੀ।

ਯਥਾ :–ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥ ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ ॥ ੧ ॥ ਨਿੰਦਕਿ ਅਹਿਲਾ ਜਨਮੁ ਗਵਾਇਆ ॥ ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥ ੧ ॥ ਕਿਰਤ ਪਇਆ ਨਿੰਦਕ ਬਪੁਰ ਕਾ ਕਿਆ ਓਹੁ ਕਰੈ ਬਿਚਾਰਾ ॥ ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥ ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥ ਜੋ ਜੋ ਨਿੰਦ ਕਰੇ

ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥ ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਇ ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥ [ਪੰਨਾ ੩੮੧

ਉਸ ਵੇਲੇ ਕਬੀਰ ਜੀ ਨੇ ਕਚਹਿਰੀ ਵਿਚ ਜਾ ਕੇ ਰੰਗੀਨ ਗੰਗਾ ਜਲ ਵਾਲੇ ਪਾਣੀ ਦੀ ਬੋਤਲ ਤੋੜ ਦਿਤੀ। ਲੋਕਾਂ ਨੇ ਪੁਛਿਆ ਇਹ ਆਪ ਨੇ ਕੀ ਕੀਤਾ ਹੈ ? ਕਬੀਰ ਨੇ ਕਿਹਾ ਜਗਨ ਨਾਥ ਦੇ ਮੰਦਰ ਵਿਚ ਚੰਦੋਏ ਨੂੰ ਅੱਗ ਲੱਗ ਗਈ ਸੀ ਉਸ ਨੂੰ ਬੁਝਾਇਆ ਹੈ। ਬਾਦਸ਼ਾਹ ਨੇ ਉਹ ਟਾਇਮ ਲਿਖ ਕੇ ਰਖ ਲਿਆ ਤੇ ਜਗਨ ਨਾਥ ਆਦਮੀ ਭੇਜ ਕੇ ਖਬਰ ਮੰਗਵਾਈ ਕਿ ਮੰਦਰ ਵਿਖੇ ਚੰਦੋਏ ਨੂੰ ਅੱਗ ਲੱਗੀ ਹੈ ਕਿ ਨਹੀਂ ? ਜੇ ਲਗੀ ਹੈ ਤਾਂ ਕਿਸ ਸਮੇਂ ਲਗੀ ਹੈ ਅਤੇ ਕਿਸ ਨੇ ਬੁਝਾਈ ਹੈ ? ਜਿਸ ਵੇਲੇ ਜਗਨ ਨਾਥ ਜਾ ਕੇ ਆਦਮੀ ਨੇ ਪੁਛਿਆ ਤਾਂ ਪੰਡਿਆਂ ਨੇ ਕਿਹਾ–ਹਾਂ ਜੀ ! ਫਲਾਣੇ ਦਿਨ ਅਮਕੇ ਟਾਈਮ ਪਰ ਚੰਦੋਏ ਨੂੰ ਅੱਗ ਲੱਗੀ ਸੀ ਅਤੇ ਕਬੀਰ ਜੀ ਨੇ ਬੁਝਾਈ ਹੈ। ਇਹ ਪਤਾ ਲੈ ਕੇ ਜਦ ਉਸ ਆਦਮੀ ਨੇ ਸਾਰੀ ਗੱਲ ਬਾਦਸ਼ਾਹ ਨੂੰ ਦੱਸੀ ਤਾਂ ਸੁਣ ਕੇ ਬੜਾ ਪ੍ਰਸੰਨ ਹੋਇਆ। ਕਬੀਰ ਜੀ ਦਾ ਫਿਰ ਉਸੇ ਤਰ੍ਹਾਂ ਪ੍ਰਤਾਪ ਵਧ ਗਿਆ।

**ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ਰਹਾਉ॥**

ਇਸ ਸ਼ਬਦ ਵਿਚ ਨਿਰੰਕਾਰ ਦੀ ਉਸਤਤ ਕਰਦੇ ਹੋਏ ਆਪਣੇ ਤਰਨ ਦੀ ਬਿਵਸਥਾ ਆਖਦੇ ਹਨ–ਹੇ ਪ੍ਰਕਾਸ਼ ਰੂਪ ਰਾਮ ! ਆਪ ਐਸੇ ਨਿਰਖੌਫ ਹੋ ਜੋ ਆਪ ਨੂੰ ਕਿਸੇ ਦਾ ਭੈ ਨਹੀਂ ਹੈ ਅਤੇ ਆਪ ਭਗਤ ਜਨਾਂ ਨੂੰ ਤਾਰਨ ਵਾਸਤੇ ਤਰਨ=ਜਹਾਜ਼ ਰੂਪ ਹੋ।

ਪੁਨਾ–ਹੇ ਰਾਮ ! ਤੁਸੀਂ ਰਾਇਆ=ਪ੍ਰਕਾਸ਼ ਰੂਪ ਭੀ ਹੋ ॥੧॥ਰਹਾਉ॥

**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥**

ਹੇ ਸੁਆਮੀ ! ਜਦ ਅਗਿਆਨ ਕਾਲ ਵਿਚ ਅਸੀਂ ਹੰਕਾਰ ਸਹਿਤ ਸੀ, ਉਸ ਸਮੇਂ ਆਪ ਦੀ ਪ੍ਰਾਪਤੀ ਨਹੀਂ ਸੀ। ਹੁਣ ਜਦੋਂ ਗਯਾਨ ਕਾਲ ਵਿਚ ਆਪ ਪ੍ਰਾਪਤ ਹੋ ਗਏ ਹੋ ਤਾਂ ਸਾਡੇ ਵਿਚ ਹੰਕਾਰ ਨਹੀਂ ਰਿਹਾ। ਯਥਾ–ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ [ਪੰਨਾ ੬੫੭

**ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥**

ਹੁਣ ਵਿਚਾਰ ਕਾਲ ਵਿਚ ਅਸੀਂ ਤੁਸੀਂ ਇਕ ਰੂਪ ਹੋ ਗਏ ਹਾਂ,
ਹੁਣ ਇਕ ਆਪ ਜੀ ਨੂੰ ਵੇਖ ਕੇ ਮੇਰਾ ਮਨ ਭਰੋਸੇ ਵਾਲਾ ਹੋ ਗਿਆ ਹੈ ॥੧॥

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**

ਜਦ ਤਕ ਸੰਸਾਰਾਕਾਰ ਬੁੱਧੀ ਸੀ, ਤਦ ਤਕ ਆਪ ਜੀ ਦੀ ਪ੍ਰਾਪਤੀ ਦੇ ਕਰਨ ਵਾਲਾ ਵਿਵੇਕ ਰੂਪ ਬਲ ਕੈਸਾ ਸੀ ਭਾਵ ਨਹੀਂ ਸੀ, ਹੁਣ ਜਿਸ ਸਮੇਂ ਆਤਮਾ ਦੇ ਜਾਨਣ ਵਾਲੀ ਬੁੱਧੀ ਹੋਈ ਤਾਂ ਸੰਸਾਰਕ ਪਦਾਰਥਾਂ ਨੂੰ ਇਕੱਠੇ ਕਰਨ ਦੇ ਬਲ ਨੂੰ ਪ੍ਰਾਪਤ ਨਹੀਂ ਕਰਦੀ।

## ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

ਕਬੀਰ ਜੀ ਕਹਿੰਦੇ ਹਨ–ਹੇ ਹਰੀ ! ਜਦੋਂ ਆਪ ਨੇ ਮੇਰੀ ਬੁੱਧੀ ਆਪਣੇ ਵਿਚ ਅਭੇਦ ਕਰ ਲਈ ਤਾਂ ਮੇਰੀ ਖੋਟੀ ਅਕਲ ਬਦਲ ਗਈ ਅਤੇ ਮੈਂ ਮੁਕਤੀ ਪ੍ਰਾਪਤ ਕਰ ਲਈ।

ਵਾ:–ਬੁੱਧੀ ਦੇ ਬਦਲੇ ਮੁਕਤੀ ਪਾਵਣਾ ਕੀਤੀ ਹੈ ॥੨॥੨੧॥੭੨॥

## ਗਉੜੀ ॥

ਉਥਾਨਕਾ–ਕਿਸੇ ਜੋਗੀ ਨੇ ਪ੍ਰਸ਼ਨ ਕੀਤਾ ਕਿ ਇਹ ਦੇਹ ਕਿਤਨੀਆਂ ਚੀਜ਼ਾਂ ਨਾਲ ਬਣੀ ਹੋਈ ਹੈ ? ਅਤੇ ਇਸ ਵਿਚ ਅਨੂਪਮ ਵਸਤੂ ਕਿਹੜੀ ਹੈ ਤੇ ਇਸ ਜੀਵ ਦਾ ਉਧਾਰ ਕਿਸ ਤਰ੍ਹਾਂ ਹੋ ਸਕਦਾ ਹੈ ? ਉੱਤਰ–

## ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥

ਇਹ ਮਨੁਖਾ ਦੇਹ ਰੂਪੀ ਕੋਠੀ ਖਟ ਨੇਮ=ਛਿਆਂ ਚੱਕਰਾਂ ਕਰਕੇ ਬਣੀ ਹੋਈ ਹੈ। ਤੇ ਇਸ ਦੇ ਵਿਚ ਹੀ ਜੋਗਾਨੰਦ ਰੂਪ ਅਨੂਪਮ ਵਸਤੂ ਪਾਈ ਹੋਈ ਹੈ।

ਨੋਟ:–ਛੇ ਚੱਕਰਾਂ ਦਾ ਵੇਰਵਾ ਇਸੇ ਪੋਥੀ ਦੇ ੯੩੨ ਪੰਨੇ ਦੇ ਫੁਟ ਨੋਟ ਵਿਚ ਦੇਖੋ।

## ਕੂੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥

ਇਨ੍ਹਾਂ ਛਿਆਂ ਚੱਕਰਾਂ ਰੂਪੀ ਕੁਲਫੁ=ਜੰਦਰਿਆਂ ਨੂੰ ਖੋਲ੍ਹਣ ਵਾਸਤੇ ਪ੍ਰਾਣਾਯਾਮ ਰੂਪੀ ਕੁੰਜੀ ਤਿਆਰ ਕਰਕੇ ਰਖੀ ਹੋਈ ਹੈ। ਜਿਨ੍ਹਾਂ ਪੁਰਸ਼ਾਂ ਨੇ ਪ੍ਰਾਣਾਯਾਮ ਰੂਪੀ ਕੁੰਜੀ ਵਰਤੀ ਹੈ ਭਾਵ ਦਸਵੇਂ ਦਵਾਰ ਤਕ ਪ੍ਰਾਣ ਚਾੜ੍ਹੇ ਹਨ ਉਨ੍ਹਾਂ ਦੇ ਇਹ ਛੇ ਚੱਕ੍ਰਾਂ ਰੂਪ ਜੰਦਰੇ ਖੋਲ੍ਹਣ ਵਿਚ ਕਰਤੇ=ਵਾਹਿਗੁਰੂ ਨੇ ਬਾਰ=ਦੇਰ ਨਹੀਂ ਲਗਾਈ। ਦੂਜਾ ਅਰਥ–

ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥

ਨੇਮ—ਨਿਯਮ ਨਾਲ ਪੰਜ ਤਤ ਤੇ ਛੇਵਾਂ ਮਨ ਇਨ੍ਹਾਂ ਛਿਆਂ ਕਰਕੇ ਦੇਹ ਰੂਪੀ ਕੋਠੀ ਬਣਾਈ ਹੋਈ ਹੈ। ਇਸ ਵਿਚ ਬ੍ਰਹਮਾਨੰਦ ਰੂਪੀ ਉਪਮਾ ਤੋਂ ਰਹਿਤ ਵਸਤੂ ਪਾਈ ਹੋਈ ਹੈ। ਪ੍ਰਾਪਤ ਇਸ ਲਈ ਨਹੀਂ ਹੁੰਦੀ, ਕਿਉਂਕਿ ਉਸ ਦੇ ਪ੍ਰਤੱਖ ਹੋਣ ਦਾ ਕੋਈ ਰਸਤਾ ਸਿਧ ਨਹੀਂ। ਪਾਪ ਪੁੰਨ ਰੂਪ ਦਰਵਾਜ਼ੇ ਹਨ, ਆਸਾ ਤੇ ਅੰਦੇਸਾ ਇਹ ਦੋ ਤਖਤੇ ਜੜੇ ਹੋਏ ਹਨ, ਕਾਮ ਕ੍ਰੋਧ ਰੂਪ ਦੋ ਕੁੰਡੇ ਹਨ, ਆਸਾ ਤੇ ਤ੍ਰਿਸ਼ਨਾ ਦੀਆਂ ਸੰਗਲੀਆਂ ਹਨ। ਅਗਿਆਨ ਰੂਪ ਜੰਦਰਾ ਵਜਿਆ ਹੋਇਆ ਹੈ।

ਕੂੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥

ਉਸ ਅਗਿਆਨ ਰੂਪ ਕੁਲਫੁ=ਜੰਦਰੇ ਦੇ ਖੋਲ੍ਹਣੇ ਨੂੰ ਪ੍ਰਾਨ=ਪਛਾਨਣਾ ਕਰੋ ਬ੍ਰਹਮ ਵਿਦਿਆ ਦੀ ਕੁੰਜੀ ਤਿਆਰ ਕਰ ਰਖੀ ਹੈ।

ਅਥਵਾ:–ਪ੍ਰਾਨ=ਸੁਾਸ ਸੁਾਸ ਜੋ ਭਜਨ ਕਰਨਾ ਹੈ ਇਹੋ ਅਗਿਆਨ ਰੂਪ ਜੰਦਰੇ ਦੇ ਖੋਲ੍ਹਣ ਲਈ ਇਕ ਕੁੰਜੀ ਬਣਾਈ ਹੈ।

ਗੁਰੂ ਦੀ ਸ਼ਰਨ ਵਿਚ ਜਾ ਕੇ ਜਿਸ ਨੇ ਬ੍ਰਹਮ ਵਿਦਿਆ ਰੂਪੀ ਕੁੰਜੀ ਲਈ ਹੈ ਉਸ ਦੇ ਅਗਿਆਨ ਰੂਪ ਜੰਦਰੇ ਦੇ ਖੋਲ੍ਹਣ ਵਿਚ ਵਾਹਿਗੁਰੂ ਨੇ ਬਾਰ=ਦੇਰੀ ਨਹੀਂ ਲਗਾਈ।

ਯਥਾ-ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥ [ਪੰਨਾ ੨੦੫

## ਅਬ ਮਨ ਜਾਗਤ ਰਹੁ ਰੇ ਭਾਈ॥

ਹੇ ਭਾਈ! ਮਨ ਕਰਕੇ ਹੁਣ ਗਿਆਨ ਜਾਗ੍ਰਤ ਵਿਚ ਜਾਗਦਾ ਰਹੁ।

## ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥੧॥ਰਹਾਉ॥

ਤੈਨੇ ਪਿਛਲਾ ਜਨਮ ਗਾਫਲੁ=ਬੇਖਬਰ ਹੋ ਕੇ ਗਵਾ ਲਿਆ ਹੈ ਅਤੇ ਕਾਮਾਦਿਕ ਚੋਰ ਤੇਰੇ ਸਰੀਰ ਰੂਪੀ ਘਰ ਦੇ ਅੰਤਹਕਰਣ ਦੀ ਜਾਈ=ਜਗ੍ਹਾ ਵਿਚੋਂ ਸ਼ੁਭਗੁਣਾਂ ਨੂੰ ਮੁਸੈ=ਲੁਟੀ ਜਾਂਦੇ ਹਨ, ਇਸ ਲਈ ਤੈਨੂੰ ਆਪਣੀ ਰਖਿਆ ਲਈ ਸਤਸੰਗ ਰੂਪ ਘਰ ਵਿਚ, ਅਥਵਾ :-ਅੰਤਰਮੁਖ ਬਿਰਤੀ ਕਰਕੇ ਆਪਣੇ ਸਰੂਪ ਘਰ ਵਿਚ ਜਾਣਾ ਚਾਹੀਦਾ ਹੈ, ਫਿਰ ਤੂੰ ਕਾਮਾਦਿਕ ਚੋਰਾਂ ਨੂੰ ਮੁਸੈ=ਲੁਟ ਲਵੇਂਗਾ, ਭਾਵ ਆਪਣੇ ਕਾਬੂ ਕਰ ਲਵੇਂਗਾ॥੧॥ਰਹਾਉ॥

ਜੀਵ ਨੇ ਕਿਹਾ-ਦਰਵਾਜ਼ੇ ਪਰ ਪਹਿਰੇਦਾਰ ਹੋਣ ਕਰ ਕੇ ਸਾਨੂੰ ਕਿਸੇ ਕਿਸਮ ਦਾ ਕੋਈ ਡਰ ਨਹੀਂ ਹੈ। ਕਬੀਰ ਜੀ ਨੇ ਕਿਹਾ ਠੀਕ ਹੈ :-

## ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ॥

ਭਾਵੇਂ ਪੰਜ ਗਿਆਨ ਇੰਦ੍ਰੀਆਂ ਰੂਪ ਪਹਰੂਆ=ਪਹਿਰੇਦਾਰ ਦਰ ਮਹਿ=ਗੋਲਕਾਂ ਵਿਚ ਰਹਿੰਦੇ ਹਨ, ਪਰ ਤਿਨ ਕਾ=ਉਨ੍ਹਾਂ ਦਾ ਕੋਈ ਪਤੀਆਰਾ=ਭਰੋਸਾ ਨਹੀਂ ਹੈ, ਕਿਉਂਕਿ ਉਹ ਕਾਮਆਦਿਕ ਚੋਰਾਂ ਦੇ ਮੇਲੀ ਹਨ। ਜਦ ਪਹਿਰੇਦਾਰ ਚੋਰਾਂ ਨਾਲ ਮਿਲ ਜਾਣ ਤਾਂ ਚੋਰੀ ਕਰਨੀ ਸੌਖੀ ਹੋ ਜਾਂਦੀ ਹੈ। ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ-

ਜੇ ਘਰ ਭੰਨੈ ਪਾਹਰੂ ਕਉਣ ਰਖਣਹਾਰਾ॥

## ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ॥੨॥

ਤਾਂਤੇ ਹੇ ਭਾਈ! ਸੁਚੇਤ=ਸਾਵਧਾਨ ਚਿਤ ਹੋ ਕੇ ਉਸ ਪਰਮਾਤਮਾ ਨੂੰ ਯਾਦ ਕਰਦਾ ਰਹੁ, ਜਿਸ ਪਰਮੇਸ਼ਰ ਦਾ ਸਾਰੇ ਉਜਾਰਾ=ਚਾਨਣ ਹੋ ਰਿਹਾ ਹੈ, ਤਾਂ ਤੂੰ ਉਸ ਦੇ ਪਰਗਾਸੁ=ਗਿਆਨ ਨੂੰ ਪ੍ਰਾਪਤ ਕਰ ਲਵੇਂਗਾ॥੨॥

## ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥

ਨੌਂ ਗੋਲਕਾਂ ਵਾਲੇ ਸਰੀਰ ਘਰ ਨੂੰ ਸੋਹਣਾ ਵੇਖਕੇ ਜੋ ਜੀਵ ਰੂਪੀ ਇਸਤ੍ਰੀ ਇਸ ਵਿਚ ਭੁਲ ਗਈ ਹੈ ਭਾਵ ਜੋ ਇਸੇ ਦੇ ਸ਼ਿੰਗਾਰਨ ਵਿਚ ਲਗ ਗਈ ਹੈ, ਉਸ ਨੇ ਅਨੂਪ=ਉਪਮਾ ਤੋਂ ਰਹਿਤ ਆਤਮ ਵਸਤੂ ਨਹੀਂ ਪਾਈ।

**ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥**

ਕਬੀਰ ਜੀ ਕਹਿੰਦੇ ਹਨ-ਨਵੈ ਘਰ=ਨੌਂ ਗੋਲਕਾਂ ਵਾਲੇ ਸਰੀਰ ਘਰ ਵਿਚ ਜੋ ਜੀਵ ਲਗੇ ਹਨ ਅਰਥਾਤ ਦੇਹ ਅਧਿਆਸ ਕਰਦੇ ਹਨ ਉਹ ਮੂਸੇ=ਲੁਟੇ ਗਏ ਹਨ ਅਤੇ ਜਿਸ ਨੇ ਦਸਮ ਦੁਆਰ ਵਿਚ ਪ੍ਰਾਣ ਚਾੜ੍ਹੇ ਹਨ ਤਿਸ ਨੇ ਤਤੁ=ਸਿਧਾਂਤ ਰੂਪ ਪਰਮੇਸ਼ਰ ਵਿਚ ਸਮਾਈ ਕੀਤੀ ਹੈ।

ਅਥਵਾ:-ਨਵੈ ਘਰ=ਨੌਂ ਗੋਲਕਾਂ ਵਿਚ ਜਿਸ ਨੇ ਦਸਵੈਂ=ਦਸ ਇੰਦ੍ਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਮੂਸੇ=ਰੋਕਿਆ ਹੈ, ਉਸ ਨੇ ਸਭ ਵੇਦਾਂ ਸ਼ਾਸਤ੍ਰਾਂ ਦੇ ਤਤੁ=ਸਿਧਾਂਤ ਰੂਪ ਪਰਮਾਤਮਾ ਵਿਚ ਸਮਾਈ ਕੀਤੀ ਹੈ ॥੩॥੨੨॥੭੩॥

## ਗਉੜੀ ॥

ਉਥਾਨਕਾ-ਕਿਸੇ ਪ੍ਰੇਮੀ ਨੇ ਕਬੀਰ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਆਪ ਜੀ ਦਾ ਪੂਰਨ ਭਰੋਸਾ ਕਿਸ ਉਤੇ ਹੈ ? ਤਾਂ ਕਬੀਰ ਜੀ ਨੇ ਕਿਹਾ-

**ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥**

ਮਾਈ=ਹੇ ਭਾਈ ! ਮੈਨੇ ਅਵਰੁ=ਵਿਸ਼ੇਸ਼ ਕਰ ਕੇ ਸਰੇਸ਼ਟ ਜੋ ਪਰਮਾਤਮਾ ਹੈ ਉਸ ਤੋਂ ਬਿਨਾ ਆਨਾ=ਹੋਰ ਕਿਸੇ ਨੂੰ ਨਹੀਂ ਜਾਨਿਆਂ ਭਾਵ ਮੇਰਾ ਪੂਰਨ ਭਰੋਸਾ ਤਾਂ ਇਕ ਪਰਮਾਤਮਾ ਉਤੇ ਹੀ ਹੈ ਉਸ ਤੋਂ ਬਿਨਾਂ ਮੈਂ ਕਿਸੇ ਹੋਰ ਦੀ ਆਸ ਨਹੀਂ ਰਖੀ।

ਅਥਵਾ-ਹੇ ਭਾਈ ! ਉਸ ਪਰਮਾਤਮਾ ਤੋਂ ਬਿਨਾਂ ਨਾਂ=ਨਿਸਚੇ ਸਹਿਤ ਅਵਰੁ=ਹੋਰ ਕਿਸੇ ਨੂੰ ਆਨਾ = ਹੋਰ ਅਸਥਾਨ ਪਰ ਨਹੀਂ ਜਾਨਿਆਂ।

**ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ਰਹਾਉ॥**

ਸਿਵ ਜੀ ਅਤੇ ਸਨਕਾਦਿ=ਸਨਕਆਦਿਕ ਚਾਰੇ ਭਰਾ ਜਿਸ ਪਰਮਾਤਮਾ ਦੇ ਗੁਣਾਂ ਨੂੰ ਗਾਉਂਦੇ ਹਨ, ਨਾਂ=ਨਿਸਚੇ ਸਹਿਤ ਉਸ ਪਰਮਾਤਮਾ ਵਿਚ ਮੇਰੇ ਪ੍ਰਾਣ ਵਸ ਰਹੇ ਹਨ।

ਪ੍ਰਸ਼ਨ-ਅਜਿਹਾ ਨਿਸਚਾ ਆਪ ਜੀ ਨੂੰ ਕਿਵੇਂ ਪ੍ਰਾਪਤ ਹੋਇਆ ਹੈ ? ਉੱਤਰ-

**ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾ ਨਾਂ ॥**

ਗਿਆਨ ਵਿਖੇ ਜਿਨ੍ਹਾਂ ਦੀ ਗੰਮਤਾ ਹੈ ਐਸੇ ਗਿਆਨਵਾਨ ਜੋ ਗੁਰੂ ਹਨ, ਉਨ੍ਹਾਂ ਦੁਆਰੇ ਜਿਸ ਵੇਲੇ ਰਿਦੇ ਵਿਚ ਚਾਨਣ ਹੋਇਆ ਤਾਂ ਸਭ ਮੰਡਲਾਂ ਵਿਚ ਪੂਰਨ ਜੋ ਗਗਨ=ਚੇਤਨ ਦੇਵ ਪਰਮਾਤਮਾ ਹੈ ਨਾਂ=ਨਿਸਚੇ ਕਰਕੇ ਉਸ ਵਲ ਧਿਆਨ ਲਗ ਗਿਆ।

ਭਾਵ-ਗੁਰਾਂ ਦੀ ਕਿਰਪਾ ਨਾਲ ਉਸ ਪਰਮਾਤਮਾ ਵਿਚ ਮੇਰਾ ਦ੍ਰਿੜ ਨਿਸਚਾ ਹੋ ਗਿਆ ਹੈ।

ਪ੍ਰਸ਼ਨ-ਉਸ ਦ੍ਰਿੜ ਨਿਸਚੇ ਦਾ ਫਲ ਆਪ ਜੀ ਨੂੰ ਕੀ ਹੋਇਆ ਹੈ ? ਉੱਤਰ-

**ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥੧॥**

ਉਸ ਨਿਸਚੇ ਨਾਲ ਰੋਗ ਰੂਪ ਵਿਸ਼ੇ ਵਿਕਾਰ ਕਈ ਤਰ੍ਹਾਂ ਦੇ ਡਰ ਅਤੇ ਬੰਧਨ ਇਹ ਸਾਰੇ

ਭਾਗੇ=ਦੂਰ ਹੋ ਗਏ ਹਨ, ਜਿਸ ਨਿਸਚੇ ਕਰਕੇ ਮਨ ਨੇ ਆਪਣੇ ਸ੍ਵੈ ਸਰੂਪ ਰੂਪੀ ਘਰ ਦਾ ਸੁਖ ਜਾਣਿਆ ਹੈ ॥੧॥

ਪ੍ਰਸ਼ਨ—ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦੇਵੀ ਦੇਵਤੇ ਦੀ ਉਪਾਸ਼ਨਾ ਤੁਸੀਂ ਕੀਤੀ ਹੈ ਜਾਂ ਨਹਾਂ ?

ਉੱਤਰ—

**ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥**

ਜਿਸ ਦਿਨ ਤੋਂ ਮੈਂ ਏਕ ਸੁਮਤਿ=ਇਕ ਸ੍ਰੇਸ਼ਟ ਮਤੀ ਵਿਚ ਰਤਿ=ਪ੍ਰੀਤੀ ਕਰ ਕੇ ਮਾਨਿ=ਮੰਨਣ ਯੋਗ ਪ੍ਰਭੂ ਦੀ ਪ੍ਰੇਮਾ ਭਗਤੀ ਕਰਨੀ ਜਾਣੀ ਹੈ, ਉਸ ਦਿਨ ਤੋਂ ਕਿਸੇ ਹੋਰ ਦੂਜੇ ਦੀ ਉਪਾਸ਼ਨਾ ਨੂੰ ਮੈਨੇ ਆਪਣੇ ਮਨ ਵਿਚ ਨਾ=ਨਿਸਚੇ ਕਰਕੇ ਨ ਆਨਾ=ਨਹੀਂ ਲਿਆਂਦਾ ਭਾਵ ਇਕ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਦੀ ਉਪਾਸ਼ਨਾ ਨਹੀਂ ਕੀਤੀ।

ਪ੍ਰਸ਼ਨ—ਆਪ ਜੀ ਦਾ ਹੰਕਾਰ ਕਿਵੇਂ ਦੂਰ ਹੋਇਆ ਹੈ ? ਉੱਤਰ—

**ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨॥**

ਜਿਵੇਂ ਪ੍ਰਤੱਖ ਚੰਦਨ ਦੀ ਵਾਸ਼ਨਾ ਨਾਲ ਹੋਰ ਬਨਾਸਪਤੀ ਸੁਗੰਧਤ ਹੋ ਜਾਂਦੀ ਹੈ, ਤਿਵੇਂ ਗੁਰੂ ਸਾਹਿਬ ਰੂਪ ਚੰਦਨ ਦੀ ਸ਼ੁਭ ਸਿਖਿਆ ਭਰੀ ਵਾਸ਼ਨਾ ਦੇ ਪਰਾਪਤ ਹੋਣ ਨਾਲ ਮਨ ਆਦਿਕ ਇੰਦਰੇ ਭਗਤੀ ਰੂਪੀ ਵਾਸ਼ਨਾ ਸਹਿਤ ਹੋ ਗਏ ਹਨ ਅਤੇ ਸ਼ੁਭ ਗੁਨਾਂ ਦੇ ਘਟਿਓ=ਘਟਾਉਣ ਵਾਲਾ ਜੋ ਹੰਕਾਰ ਸੀ ਉਸ ਨੂੰ ਨਿਸਚੇ ਕਰ ਕੇ ਮੈਂ ਤਿਆਗ ਦਿਤਾ ਹੈ ॥੨॥

**ਜੋ ਜਨ ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ ॥**

ਜਿਹੜਾ ਭੀ ਕੋਈ ਨਾਂ=ਨਿਸਚੇ ਨਾਲ ਠਾਕੁਰ ਜੀ ਦੇ ਜਸ ਨੂੰ ਗਾਉਂਦਾ ਅਤੇ ਮਨ ਵਿਚ ਉਸ ਦਾ ਧਿਆਨ ਕਰਦਾ ਹੈ, ਉਸ ਪੁਰਸ਼ ਦੀ ਪਰਮਾਤਮਾ ਵਿਚ ਥਾਨਾ=ਇਸਥਿਤੀ ਹੁੰਦੀ ਹੈ।

**ਤਿਹ ਬਡਭਾਗ ਬਸਿਓ ਮਨਿ ਜਾ ਕੈ ਕਰਮ ਪ੍ਰਧਾਨ ਮਥਾਨਾਨਾ ॥੩॥**

ਜਾ ਕੈ=ਜਿਸ ਪੁਰਸ਼ ਦੇ ਮਨ ਵਿਚ ਉਹ ਪਰਮਾਤਮਾ ਵਸਿਆ ਹੈ ਉਸਦੇ ਬੜੇ ਉਤਮ ਭਾਗ ਹਨ। ਉਸ ਵਾਹਿਗੁਰੂ ਨਾਲ ਮਿਲਾਪ ਕਰਾਉਣ ਲਈ ਨਾ=ਨਿਸਚੇ ਕਰਕੇ ਮਥੇ ਦੇ ਕਰਮ ਹੀ ਪ੍ਰਧਾਨ=ਮੁਖੀ ਹਨ।

ਅਥਵਾ :—ਗੁਰਾਂ ਦੀ ਕਰਮ=ਕਿਰਪਾ ਨਾਲ ਜਿਸ ਦੇ ਮਨ ਵਿਚ ਪਰਮਾਤਮਾ ਵੱਸਿਆ ਹੈ, ਤਿਸ ਵਡਭਾਗੀ ਨੂੰ ਪ੍ਰਧਾਨ=ਧਰਮ ਰਾਜਾ ਪਾਪੀਆਂ ਵਾਂਗੂ ਮਥਾਨਾ ਨਾ=ਮਥਦਾ ਨਹੀਂ ਭਾਵ ਦੁਖ ਨਹੀਂ ਦਿੰਦਾ ॥੩॥

**ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥**

ਜਿਸ ਨੇ ਸਕਤਿ=ਪਾਰਬਤੀ ਤੇ ਸ਼ਿਵਜੀ ਆਦਿਕ ਦੇਵੀ ਦੇਵਤਿਆਂ ਦੀ ਉਪਾਸ਼ਨਾ ਨੂੰ ਕੱਟ ਕੇ ਨਿਸਚੇ ਨਾਲ ਵਾਹਿਗੁਰੂ ਨਾਮ ਨੂੰ ਪ੍ਰਗਾਸਿਓ=ਉਚਾਰਨ ਕੀਤਾ ਹੈ, ਉਹ ਸੁਤੇ ਹੀ ਇਕ

ਰੂਪ ਹੋ ਕੇ ਇਕ ਪਰਮਾਤਮਾ ਵਿਚ ਸਮਾ ਜਾਂਦਾ ਹੈ।

ਅਥਵਾ :-ਸਕਤਿ = ਮਾਇਆ ਦੀ ਇੱਛਾ ਅਰਥਾਤ ਤਮੋ ਗੁਣ ਬਿਰਤੀ ਨੂੰ ਕੱਟ ਕੇ ਜਿਸ ਨੇ ਸਿਵ = ਕਲਿਆਣ ਸਰੂਪ ਪਰਮਾਤਮਾ ਨੂੰ ਪ੍ਰਗਾਸਿਓ=ਪ੍ਰਗਟ ਕੀਤਾ ਹੈ, ਉਹ ਸਹਿਜੇ ਹੀ ਇਕ ਰੂਪ ਵਿਚ ਸਮਾ ਕੇ ਇਕ ਪਰਮਾਤਮਾ ਨਾਲ ਅਭੇਦ ਹੋ ਗਿਆ ਹੈ।

**ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪**

. ਕਬੀਰ ਜੀ ਕਥਨ ਕਰਦੇ ਹਨ-ਗੁਰਾਂ ਨਾਲ ਮਿਲ ਕੇ ਜਦ ਉਨ੍ਹਾਂ ਦੇ ਮਨੁ ਮਾਨਾ=ਮੰਤਰ ਨੂੰ ਮੰਨਿਆ ਤਾਂ ਭ੍ਰਮਣੇ ਦੀ ਤਰਫੋਂ ਰਹਿ ਗਏ, ਜਾਂ ਭਰਮਣੇ ਦੀ ਤਰਫੋਂ ਰਹੇ ਤਾਂ ਮਹਾ ਸੁਖ=ਬੜੇ ਆਤਮ ਸੁਖ ਦੀ ਪ੍ਰਾਪਤੀ ਹੋਈ ॥੪॥੨੩॥੭੪॥

## (ਪੰਨਾ ੩੪੦) ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ ॥

## ੧ ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ਉਥਾਨਕਾ-ਕਾਜ਼ੀ ਤੇ ਪੰਡਤ ਦੋਨੋਂ ਆਪਣਾ ਸਿਧਾਂਤ ਦਸਣ ਵਾਸਤੇ ਤੇ ਕਬੀਰ ਜੀ ਦਾ ਸਿਧਾਂਤ ਜਾਨਣ ਵਾਸਤੇ ਚਲ ਕੇ ਕਬੀਰ ਜੀ ਪਾਸ ਆਏ। ਪਹਿਲੇ ਪੰਡਤ ਨੇ ਪ੍ਰਸ਼ਨ ਕੀਤਾ ਕਿ ਸੰਸਕ੍ਰਿਤ ਦੇ ਬਵੰਜਾ ਅੱਖਰਾਂ ਦਾ ਸਿਧਾਂਤ ਕੀ ਹੈ ? ਅਤੇ ਇਨ੍ਹਾਂ ਅੱਖਰਾਂ ਵਿਚ ਕੀ ਹੈ ? ਉੱਤਰ-

**ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥**

ਸੰਸਕ੍ਰਿਤ ਦੇ ਜੋ ਬਵੰਜਾ ਅੱਖਰ ਅਤੇ ਤਿੰਨ ਲੋਕ ਹਨ ਇਨ੍ਹਾਂ ਦੇ ਵਿਚ ਹੀ ਸਭ ਕੁਝ ਹੈ ਅਰਥਾਤ ਰੂਪ ਤਾਂ ਤ੍ਰਿਲੋਕੀ ਵਿਚ ਹੈ ਅਤੇ ਨਾਮ ਅੱਖਰਾਂ ਵਿਚ ਹੈ।

ਵਾ-ਤ੍ਰਿਲੋਕੀ ਤੋਂ ਲੈ ਕੇ ਸਭ ਕੁਝ ਜੋ ਪਦਾਰਥ ਹਨ ਉਹ ਇਨ੍ਹਾਂ ਬਵੰਜਾ ਅੱਖਰਾਂ ਦੇ ਵਿਚ ਹੀ ਹਨ। ਯਥਾ-ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ.॥

ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯਾਨਾ ॥

ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥ [ਪੰਨਾ ੨੬੧

ਪ੍ਰਸ਼ਨ-ਇਹ ਬਵੰਜਾ ਅੱਖਰ ਇਸਥਿਤ ਹੋਣਗੇ ? ਉੱਤਰ-

**ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥**

ਹੇ ਪੰਡਤ ! ਇਹ ਬਵੰਜਾ ਅੱਖਰ ਖਿਰਿ ਜਾਹਿਗੇ = ਨਾਸ ਹੋ ਜਾਣਗੇ।

ਪ੍ਰਸ਼ਨ-ਆਪ ਨੇ ਕਿਹਾ ਹੈ ਤਿੰਨਾਂ ਲੋਕਾਂ ਤੋਂ ਲੈ ਕੇ ਸਭ ਕੁਝ ਇਨ੍ਹਾਂ ਬਵੰਜਾ ਅਖਰਾਂ ਵਿਚ ਹੈ ਤਾਂ ਫਿਰ ਪਰਮੇਸ਼ਰ ਵੀ ਇਨ੍ਹਾਂ ਅੱਖਰਾਂ ਦੇ ਵਿਚ ਹੀ ਹੋਵੇਗਾ ਇਸ ਤੇ ਉਹ ਭੀ ਨਾਸ ਰੂਪ ਸਿਧ ਹੋਇਆ ?

ਉੱਤਰ-ਹੇ ਪੰਡਤ ! ਉਹ ਅਖਰ=ਖਿਰਨੇ ਤੋਂ ਰਹਿਤ ਪਰਮੇਸ਼ਰ ਇਨ੍ਹਾਂ ਅੱਖਰਾਂ ਦੇ ਵਿਚ ਨਹੀਂ ਹੈ।

ਵਾ:--ਇਨ੍ਹਾਂ ਅੱਖਰਾਂ ਦਾ ਮਹਿ=ਰੂਪ ਨਹੀਂ ਹੈ ॥੧॥

ਯਥਾ–ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥ [ਪੰਨਾ ੨੬੧

ਪ੍ਰਸ਼ਨ–ਉਹ ਪਰਮੇਸ਼ਰ ਕੈਸਾ ਹੈ ? ਉੱਤਰ–

## ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

**ਪਹਿਲਾ ਅਰਥ–**ਹੇ ਪੰਡਤ ! ਜਹਾਂ ਬੋਲੀਦਾ ਹੈ ਤਹਾਂ ਅਖਰ ਆਉਂਦਾ ਹੈ, ਜਹ ਅਬੋਲ–ਜਿਥੇ ਅਬੋਲ ਹੈ ਬਾਣੀ ਦੀ ਗੰਮਤਾ ਨਹੀਂ ਹੈ, ਉਥੇ ਮਨ ਨਹੀਂ ਰਹਿੰਦਾ ।

## ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥੨॥

ਇਕ ਬਚਨ ਤਾਂ ਬੋਲਿਆ ਹੈ,ਦੂਜਾ ਅਜੇ ਅਬੋਲ ਹੈ ਅਰਥਾਤ ਬੋਲਿਆ ਨਹੀਂ ਬੋਲਣ ਨੂੰ ਤਿਆਰ ਹੈ । ਤਿਸ ਦੇ ਵਿਚ ਜੋ ਪ੍ਰਕਾਸ਼ ਕਰਨ ਵਾਲਾ ਪਰਮੇਸ਼ਰ ਹੈ ਜੈਸਾ ਉਸਦਾ ਸਰੂਪ ਹੈ ਸਤ ਚਿਤ ਅਨੰਦ ਰੂਪ ਤੈਸਾ ਆਪਣੇ ਆਪ ਕੋਈ ਲਖੈ ਨ=ਜਾਣ ਨਹੀਂ ਸਕਦਾ ॥੨॥

**ਦੂਜਾ ਅਰਥ–**ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਜਿਥੇ ਬੋਲ=ਜਾਗ੍ਰਤ ਹੈ ਤਿਥੇ ਜ਼ਰੂਰ ਅਖਰ ਆਉਂਦਾ ਹੈ । ਜਹ ਅਬੋਲ=ਜਿਥੇ ਸੁਪਨ ਹੈ ਤਿਥੇ ਜਾਗ੍ਰਤ ਵਾਲਾ ਮਨ ਨਹੀਂ ਰਹਿੰਦਾ ।

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥

ਬੋਲ=ਜਾਗ੍ਰਤ ਅਵਸਥਾ ਬੀਤ ਗਈ ਹੈ ਤੇ ਅਬੋਲ=ਸੁਪਨ ਅਵੱਸਥਾ ਅਜੇ ਆਈ ਨਹੀਂ, ਤਿਸ ਦੇ ਵਿਚ ਜੋ ਪ੍ਰਕਾਸ਼ਨੇ ਵਾਲਾ ਪਰਮੇਸ਼ਰ ਹੈ, ਜੈਸਾ ਉਸ ਦਾ ਸਰੂਪ ਹੈ, ਤੈਸਾ ਉਸ ਨੂੰ ਆਪਣੇ ਆਪ ਕੋਈ ਜਾਣ ਨਹੀਂ ਸਕਦਾ ॥੨॥

**ਤੀਜਾ ਅਰਥ–**ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਜਿਥੇ ਬੋਲ=ਸੁਪਨ ਅਵਸਥਾ ਹੈ ਤਿਥੇ ਜ਼ਰੂਰ ਅਖਰ ਆਉਂਦਾ ਹੈ ।
ਜਿਥੇ ਅਬੋਲ=ਸਖੋਪਤੀ ਹੈ ਤਿਥੇ ਮਨ ਨਹੀਂ ਰਹਿੰਦਾ ।

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥੨॥

ਬੋਲ=ਸੁਪਨ ਅਵਸਥਾ ਬੀਤ ਗਈ ਹੈ ਤੇ ਅਬੋਲ=ਸਖੋਪਤੀ ਅਵਸਥਾ ਅਜੇ ਪੂਰੀ ਪੂਰੀ ਆਈ ਨਹੀਂ, ਤਿਸ ਸੰਧੀ ਦੇ ਵਿਚ ਜੋ ਪ੍ਰਕਾਸ਼ ਕਰਨ ਵਾਲਾ ਪਰਮੇਸ਼ਰ ਹੈ ਜੈਸਾ ਉਸ ਦਾ ਸਰੂਪ ਹੈ ਤੈਸਾ ਆਪਣੇ ਆਪ ਉਸ ਨੂੰ ਕੋਈ ਜਾਣ ਨਹੀਂ ਸਕਦਾ ।

**ਚੌਥਾ ਅਰਥ–**ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਜਿਥੇ ਬੋਲ=ਚੇਤਨ ਜੀਵ ਹੈ ਤਿਥੇ ਅਖਰ ਆਉਂਦਾ ਹੈ ।
ਜਿਥੇ ਅਬੋਲ=ਜੜ੍ਹ ਪੱਥਰ ਆਦਿਕ ਹਨ ਤਿਥੇ ਮਨ ਹੀ ਨਹੀਂ ਰਹਿੰਦਾ ।

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥

ਬੋਲ ਅਬੋਲ=ਚੇਤਨ ਜੜ ਦੇ ਵਿਚ ਜੋ ਪ੍ਰਕਾਸ਼ਕ ਪਰਮੇਸ਼ਰ ਹੈ, ਜੈਸਾ ਉਸ ਦਾ ਸਰੂਪ ਹੈ ਤੈਸਾ ਆਪਣੇ ਆਪ ਕੋਈ ਜਾਣ ਨਹੀਂ ਸਕਦਾ ॥ ੨ ॥

**ਪੰਜਵਾਂ ਅਰਥ**—ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਜਹਾ ਬੋਲ=ਜਿਥੇ ਸਾ ਵਿਕਲਪ ਸਮਾਧੀ ਹੈ, ਤਿਥੇ ਜ਼ਰੂਰ ਅਖਰ ਆਉਂਦਾ ਹੈ।

ਜਹ ਅਬੋਲ=ਜਿਥੇ ਨਿਰਵਿਕਲਪ ਸਮਾਧੀ ਹੈ ਤਿਥੇ ਮਨ ਨਹੀਂ ਰਹਿੰਦਾ।

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥

ਬੋਲ=ਸਾਵਿਕਲਪ ਸਮਾਧੀ ਬਤੀਤ ਹੋ ਗਈ ਹੈ ਤੇ ਅਬੋਲ=ਨਿਰਵਿਕਲਪ ਸਮਾਧੀ ਪੂਰੀ ਪੂਰੀ ਆਈ ਨਹੀਂ, ਤਿਸ ਸੰਧੀ ਵਿਚ ਪ੍ਰਕਾਸ਼ ਕਰਨ ਵਾਲਾ ਜ ਪਰਮੇਸ਼ਰ ਹੈ ਜੈਸਾ ਉਸ ਦਾ ਸਰੂਪ ਹੈ ਤੈਸਾ ਕੋਈ ਗੁਰਾਂ ਤੋਂ ਬਗੈਰ ਜਾਣ ਨਹੀਂ ਸਕਦਾ ॥੨ ॥

**ਛੇਵਾਂ ਅਰਥ**—ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਜਿਥੇ ਬੋਲ=ਦ੍ਵੈਤ ਹੈ ਤਿਥੇ ਅਖਰ ਆਂਵਦਾ ਹੈ। ਜਿਥੇ ਅਬੋਲ=ਅਦ੍ਵੈਤ ਹੈ ਤਿਥੇ ਮਨ ਨਹੀਂ ਰਹਿੰਦਾ।

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥

ਬੋਲ=ਦ੍ਵੈਤ ਬੀਤ ਗਈ ਹੈ ਤੇ ਅਬੋਲ=ਅਦ੍ਵੈਤ ਅਜੇ ਆਈ ਨਹੀਂ, ਤਿਸ ਸੰਧੀ ਵਿਚ ਜੋ ਪ੍ਰਕਾਸ਼ ਕਰਨ ਵਾਲਾ ਪਰਮੇਸ਼ਰ ਹੈ, ਜੈਸਾ ਉਸ ਦਾ ਸਰੂਪ ਹੈ, ਤੈਸਾ ਗੁਰਾਂ ਤੋਂ ਬਿਨਾਂ ਕੋਈ ਜਾਣ ਨਹੀਂ ਸਕਦਾ ॥ ੨ ॥

ਪੁਨਾ—ਕਾਜ਼ੀ ਨੇ ਕਿਹਾ ਕਿ ਹੇ ਭਗਤ ਜੀ! ਇਨ੍ਹਾਂ ਗੱਲਾਂ ਤੋਂ ਮਾਲੂਮ ਹੁੰਦਾ ਹੈ ਕਿ ਤੁਸਾਂ ਨੇ ਅੱਲਾ ਨੂੰ ਜਾਣ ਲਿਆ ਹੈ। ਇਸ ਗੱਲ ਨੂੰ ਸੁਣ ਕੇ ਕਬੀਰ ਜੀ ਨੇ ਕਿਹਾ—

**ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥**

ਹੇ ਕਾਜ਼ੀ! ਜੇਕਰ ਮੈਨੇ ਅੱਲਾ ਨੂੰ ਲਹਉ=ਲਖ ਲਿਆ ਹੈ ਤਾਂ ਮੈਂ ਤੈਨੂੰ ਕੀ ਕਹਾਂ, ਜੇ ਕਹਾਂ ਭੀ ਸਹੀ ਤਾਂ ਤੈਨੇ ਕੋਈ ਉਪਕਾਰ ਥੋੜਾ ਨਿਸਚੇ ਕਰਨਾ ਹੈ, ਤੈਨੇ ਤਾਂ ਏਹੀ ਆਖਣਾ ਹੈ ਇਹ ਜੁਲਾਹਿਆ ਐਵੇਂ ਬੋਲਦਾ ਹੈ।

ਵਾ:—ਜੇ ਕਹੀਏ ਤਾਂ ਕਿਸੇ ਉਤੇ ਉਪਕਾਰ ਥੋੜ੍ਹਾ ਕਰਨਾ ਹੈ, ਆਪਣੇ ਭਲੇ ਵਾਸਤੇ ਕਹਿਣਾ ਹੈ।

ਵਾ:—ਜੇ ਕਹੀਏ ਤਾਂ ਕਿਸੇ ਉਤੇ ਉਪਕਾਰ ਕਰਕੇ ਕਹੀਏ।

ਵਾ:—ਜੇ ਕੁਝ ਕਹੀਏ ਤਾਂ ਪਰਮੇਸ਼ਰ ਦਾ ਕੋਈ ਉਪਕਾਰ ਹੀ ਕਹੀਏ।

ਯਥਾ—ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥

ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥ [ਪੰਨਾ ੯੧੩

ਪ੍ਰਸ਼ਨ—ਜਿਸ ਅੱਲਾ ਨੂੰ ਆਪ ਨੇ ਪਾਇਆ ਹੈ ਉਹ ਕਿਥੇ ਰਹਿੰਦਾ ਹੈ? ਉੱਤਰ—

**ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥**

ਹੇ ਕਾਜ਼ੀ! ਜਾਕੋ=ਜਿਸ ਪਰਮੇਸ਼ਰ ਦਾ ਤ੍ਰਿਲੋਕੀ ਆਦਿਕ ਵਿਸਥਾਰ ਕੀਤਾ ਹੋਇਆ ਹੈ ਉਹ ਸੰਸਾਰ ਵਿਚ ਐਸੇ ਮਿਲ ਰਿਹਾ ਹੈ ਜਿਵੇਂ ਬੋਹੜ ਦੇ ਵਿਚ ਬੀਜ ਤੇ ਬੀਜ ਦੇ ਵਿਚ ਬੋਹੜ ਰਵਿ ਰਿਹਾ ਹੈ ॥ ੩ ॥

## ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥

ਜਿਸ ਵੇਲੇ ਕੁਝ ਸ਼ਾਸਤ੍ਰਾਂ ਦੁਆਰੇ ਤੇ ਕੁਝ ਗੁਰਾਂ ਦੁਆਰੇ ਭੇਦ ਪਾਇਆ ਤਾਂ ਅੱਲਾ ਵਿਚ ਤੇ ਅੱਲਾ ਦੇ ਲਹੰਤਾ—ਜਾਨਣ ਵਾਲੇ ਫਕੀਰਾਂ ਵਿਚ ਜੋ ਭੇਦ ਮੰਨਿਆਂ ਹੋਇਆ ਸੀ ਉਹ ਛੈ—ਨਾਸ ਹੋ ਗਿਆ।

ਯਥਾ :—ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਅਥਵਾ :—ਜਿਸ ਵੇਲੇ ਗੁਰਾਂ ਦੁਆਰੇ ਪਰਮੇਸ਼ਰ ਦੀ ਪ੍ਰਾਪਤੀ ਦਾ ਕੁਝ ਭੇਦ ਪਾਇਆ ਤੇ ਅੱਲਾ ਨੂੰ ਆਪਣਾ ਸਰੂਪ ਕਰਕੇ ਲਹੰਤਾ=ਲਖਿਆ ਤਾਂ ਕਛੁ—ਤੁਛ ਭੇਦ ਸਾਰੇ ਛੈ—ਨਾਸ ਹੋ ਗਏ।

## ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥੪॥

ਜਿਸ ਵੇਲੇ ਮਨ ਭੇਦਾਂ ਵਲੋਂ ਉਲਟਿ—ਹਟ ਕੇ ਪਰਮੇਸ਼ਰ ਦੇ ਭਜਨ ਵਿਚ ਬੇਧਿਓ=ਮਿਲਿਆ ਤਾਂ ਅਭੰਗ=ਨਾਸ ਤੋਂ ਰਹਿਤ, ਅਛੇਦ—ਕਟਣ ਤੋਂ ਰਹਿਤ ਪਰਮਾਤਮਾ ਨੂੰ ਪਾ ਲਿਆ ॥੪॥

ਪ੍ਰਸ਼ਨ—ਤੁਰਕ ਅੱਲਾ ਨੂੰ ਕਿਸ ਦੁਆਰੇ ਜਾਣਦੇ ਹਨ ਅਤੇ ਹਿੰਦੂ ਲੋਕ ਪਰਮੇਸ਼ਰ ਨੂੰ ਕਿਸ ਤਰ੍ਹਾਂ ਜਾਣਦੇ ਹਨ ? ਉੱਤਰ—

## ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥

ਤੁਰਕ—ਮੁਸਲਮਾਨ ਤਾਂ ਤਰੀਕਤ ਕਿਤਾਬ ਦੁਆਰਾ ਅੱਲਾ ਨੂੰ ਜਾਣਦੇ ਹਨ ਤੇ ਹਿੰਦੂ ਲੋਕ ਬੇਦਾਂ ਪੁਰਾਨਾਂ ਦੁਆਰੇ ਪਰਮੇਸ਼ਰ ਨੂੰ ਜਾਣਦੇ ਹਨ।

ਪ੍ਰਸ਼ਨ—ਬੇਦਾਂ ਨੂੰ ਤਾਂ ਬਨ ਰੂਪ ਕਥਨ ਕੀਤਾ ਹੈ, ਇਸ ਦੇ ਵਿਚ ਜੋ ਪੈਂਦਾ ਹੈ ਉਹ ਤਾਂ ਵਿਚੇ ਹੀ ਭੁਲਿਆ ਫਿਰਦਾ ਹੈ, ਕਿਉਂਕਿ ਇਸਦਾ ੮੦ ਹਜ਼ਾਰ ਸਲੋਕ ਕਰਮ ਕਾਂਡ ਦਾ ਕਥਨ ਕੀਤਾ ਹੈ। ਇਸ ਕਰਮ ਕਾਂਡ ਵਿਚ ਜੋ ਫਸਿਆ ਹੈ ਉਹ ਤਾਂ ਮੁੜ ਕੇ ਨਿਕਲਦਾ ਹੀ ਨਹੀਂ, ਇਸ ਤੇ ਆਪ ਦਸੋ ਕਿ ਵੇਦਾਂ ਨੂੰ ਪੜ੍ਹਨਾ ਚਾਹੀਦਾ ਹੈ ਕਿ ਨਹੀਂ ? ਉੱਤਰ—

## ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥

ਆਪਣੇ ਚੰਚਲ ਮਨ ਨੂੰ ਸਮਝਾਉਣ ਵਾਸਤੇ ਕੁਝ ਕੁ ਵੇਦਾਂ ਨੂੰ ਪੜ੍ਹਨਾ ਚਾਹੀਦਾ ਹੈ ਜੋ ੧੬ ਹਜ਼ਾਰ ਸਲੋਕ ਉਪਾਸ਼ਨਾ ਕਾਂਡ ਦਾ ਹੈ ਉਹ ਜ਼ਰੂਰ ਪੜ੍ਹਨਾ ਚਾਹੀਦਾ ਹੈ ਜਿਸ ਤੇ ਗਿਆਨ ਦੀ ਪ੍ਰਾਪਤੀ ਹੋ ਜਾਵੇ ॥੫॥

ਪ੍ਰਸ਼ਨ—ਆਪ ਜੀ ਨੇ ਕਿਸ ਦੀ ਉਪਾਸ਼ਨਾ ਕੀਤੀ ਹੈ ਅਤੇ ਕਿਸ ਨੂੰ ਜਾਣਿਆਂ ਹੈ। ਉੱਤਰ—

## ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥

ਸਾਰਿਆਂ ਦੀ ਆਦਿ ਜੋ ਓਅੰਕਾਰ=ਮੰਗਲ ਸਰੂਪ ਪਰਮਾਤਮਾ ਹੈ ਤਿਸ ਨੂੰ ਮੈਨੇ ਜਾਣਿਆਂ ਹੈ। ਜੋ ਓਅੰਕਾਰ ਅੱਖਰਾਂ ਵਿਚ ਲਿਖਿਆ ਤੇ ਮੇਟਿਆ ਜਾਂਦਾ ਹੈ ਤਿਸ ਨੂੰ ਮੈਂ ਨਹੀਂ ਮੰਨਦਾ।

ਅਥਵਾ:—ਓਅੰਕਾਰ ਦਾ ਆਦਿ ਜੋ ਲਖਸ਼ ਭਾਗ ਹੈ ਤਿਸ ਨੂੰ ਮੈਂ ਜਾਣ ਲਿਆ ਹੈ, ਲਿਖਣੇ ਵਾਲਾ ਬ੍ਰਹਮਾ ਅਤੇ ਮੇਟਣੇ ਵਾਲਾ ਸ਼ਿਵ ਤਿਨ੍ਹਾਂ ਨੂੰ ਮੈਂ ਨਹੀਂ ਮੰਨਦਾ।

## ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥੬॥

ਜਿਹੜਾ ਕੋਈ ਪੁਰਸ਼ ਓਅੰਕਾਰ ਦੇ ਲਖਸ਼ ਸਰੂਪ ਨੂੰ ਜਾਣਦਾ ਹੈ।

ਵਾ:-ਮੰਗਲ ਸਰੂਪ ਪਰਮੇਸ਼ਰ ਨੂੰ ਜਾਣਦਾ ਹੈ। ਓਹੀ ਲਖਸ਼ ਸਰੂਪ ਹੁੰਦਾ ਹੈ, ਉਸ ਦਾ ਫਿਰ ਮੇਟਣਾ=ਨਾਸ ਨਹੀਂ ਹੁੰਦਾ ॥੬॥

## ਕਕਾ ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ ਸੰਪਟ ਨਹੀ ਆਵਾ ॥

ਕਕੇ ਦੁਆਰਾ ਕਥਨ ਕਰਦੇ ਹਨ-ਜਿਵੇਂ ਪ੍ਰਤੱਖ ਸੂਰਜ ਦੇ ਉਦੇ ਹੋਣ ਨਾਲ ਕਵਲ ਫੁਲ ਖਿੜ ਜਾਂਦਾ ਹੈ ਤੇ ਚੰਦ੍ਰਮਾ ਦੇ ਚੜ੍ਹਨ ਨਾਲ ਕਵਲ ਫੁਲ ਮੂੰਦਿਆ ਜਾਂਦਾ ਹੈ, ਪਰੰਤੂ ਇਸ ਪ੍ਰਤੱਖ ਸੂਰਜ ਨਾਲੋਂ ਗੁਰੂ ਸਾਹਿਬ ਜੀ ਰੂਪੀ ਸੂਰਜ ਬੜੇ ਪ੍ਰਤਾਪੀ ਹਨ, ਕਿਉਂਕਿ ਜਿਸ ਵੇਲੇ ਗੁਰੂ ਸਾਹਿਬ ਜੀ ਰੂਪ ਸੂਰਜ ਆਪਣੀਆਂ ਉਪਦੇਸ਼ ਰੂਪੀ ਕਿਰਨਾਂ ਨੂੰ ਜਗਿਆਸੂ ਦੇ ਹਿਰਦੇ ਰੂਪ ਕਵਲ ਫੁਲ ਵਿਚ ਪਾਂਵਦੇ ਹਨ ਤਾਂ ਤ੍ਰਿਗੁਣ ਆਤਮਕ ਮਾਇਆ ਰੂਪੀ 'ਸਸਿ ਬਿਗਾਸ'=ਚੰਦ੍ਰਮਾ ਦੇ ਪ੍ਰਗਟ ਹੋਣ ਪਰ ਭੀ ਜਗਿਆਸੂ ਦਾ ਹਿਰਦਾ ਕਵਲ ਰਾਜੇ ਜਨਕ ਵਤ 'ਸੰਪਟ ਨਹੀ ਆਵਾ'=ਮੂੰਦਨੇ ਵਿਚ ਨਹੀਂ ਆਉਂਦਾ।

ਅਥਵਾ:-ਜਦ ਤੋਂ ਗੁਰੂ ਰੂਪੀ ਸਸਿ=ਚੰਦ੍ਰਮਾ ਆਪਣੀਆਂ ਉਪਦੇਸ਼ ਰੂਪੀ ਕਿਰਨਾਂ ਨੂੰ ਜਗਿਆਸੂ ਦੀ ਬੁੱਧੀ ਰੂਪ ਕਮਲ ਮਹਿ ਪਾਵਾ=ਕਵੀ ਵਿਚ ਪਾਂਵਦੇ ਹਨ, ਤਦ ਕਾਲ ਤੋਂ ਤਮੋਗੁਣ ਰੂਪੀ ਸੂਰਜ ਦੇ ਬਿਗਾਸ=ਉਦੇ ਹੋਣ ਪਰ ਵੀ ਉਹ ਬੁੱਧੀ ਰੂਪੀ ਕਵੀ ਸੰਪਟ ਨਹੀਂ ਆਵਾ=ਮੂੰਦਨੇ ਵਿਚ ਨਹੀਂ ਆਉਂਦੀ। ਜਿਵੇਂ ਦੁਰਬਾਸ਼ਾ ਰਿਖੀ ਜੀ ਸਾਰੀ ਉਮਰਾ ਤਮੋਗੁਣੀ ਰਹੇ ਹਨ ਪਰ ਬ੍ਰਹਮ ਗਿਆਨ ਵਿਚ ਕੋਈ ਫਰਕ ਨਹੀਂ ਆਇਆ।

## ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥੭॥

ਅਰੁ-ਬਹੁੜੋ ਗੁਰਾਂ ਨੇ ਤਿਸ ਹਿਰਦੇ ਰੂਪ ਕਵਲ ਫੁਲ ਵਿਚ, ਵਾ:-ਬੁੱਧੀ ਰੂਪ ਕਵੀ ਵਿਚ ਜਿਹੜਾ ਆਤਮ ਰਸ ਪਾਇਆ ਹੈ, ਉਹ ਰਸ ਕਹਿਣੇ ਤੋਂ ਅਕਹਿ ਹੈ, ਭਾਵ ਕਥਨ ਨਹੀਂ ਕੀਤਾ ਜਾਂਦਾ। ਮੈਂ ਕਿਸੇ ਨੂੰ ਕੀ ਕਹਿ ਕੇ ਸਮਝਾਵਾਂ? ਕਿਉਂਕਿ ਇਹ ਰਸ ਐਸਾ ਹੈ ਜੋ ਕਿਹਾ ਨਹੀਂ ਜਾਂਦਾ।

ਯਥਾ-ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥ [ਪੰਨਾ ੩੩੪

## ਖਖਾ ਇਹੈ ਖੋੜਿ ਮਨ ਆਵਾ ॥ ਖੋੜੇ ਛਾਡਿ ਨ ਦਹ ਦਿਸ ਧਾਵਾ ॥

-ਪਹਿਲਾ ਅਰਥ- ਖਖੇ ਦੁਆਰਾ ਕਥਨ ਕਰਦੇ ਹਨ-ਜਿਸ ਗੁਰਮੁਖ ਦਾ ਇਹ ਮਨ ਬ੍ਰਹਮ ਰੂਪ ਖੋੜ ਵਿਚ ਆਇਆ ਹੈ ਉਸ ਦਾ ਮਨ ਫਿਰ ਬ੍ਰਹਮ ਰੂਪੀ ਖੋੜੇ=ਗੁਫਾ ਨੂੰ ਛਡ ਕੇ ਦਸੋ ਦਿਸਾਂ ਵਿਖੇ ਨਹੀਂ ਧਾਂਵਦਾ।

ਦੂਜੇ ਅਰਥ ਵਿਚ ਚਕ੍ਰਕਾ ਲਗਦੀ ਹੈ--ਖਖੇ ਦੁਆਰਾ ਕਥਨ ਕਰਦੇ ਹਨ-ਇਸ ਜੀਵ ਦਾ ਮਨ ਜਦੋਂ ਸਤਸੰਗਤਿ ਰੂਪੀ ਖੋੜ ਵਿਚ ਆਇਆ ਤਾਂ ਪ੍ਰੇਮ ਰੂਪੀ ਖੋੜ ਵਿਚ ਆਇਆ ਜਾਂ ਪ੍ਰੇਮ ਰੂਪੀ ਖੋੜ ਵਿਚ ਆਇਆ ਤਾਂ ਗੁਰ ਉਪਦੇਸ਼ ਰੂਪੀ ਖੋੜ ਵਿਚ ਆਇਆ ਤਾਂ ਹੀ ਨਾਮ

ਰੂਪੀ ਖੋੜ ਵਿਚ ਆਇਆ। ਜਾਂ ਨਾਮ ਰੂਪੀ ਖੋੜ ਵਿਚ ਆਇਆ ਤਾਂ ਅੰਤ੍ਰ ਮੁਖਤਾ ਰੂਪੀ ਖੋੜ ਵਿਚ ਆਇਆ, ਜਾਂ ਅੰਤ੍ਰ ਮੁਖਤਾ ਰੂਪੀ ਖੋੜ ਵਿਚ ਆਇਆ ਤਾਂ ਗਿਆਨ ਰੂਪੀ ਖੋੜ ਵਿਚ ਆਇਆ। ਜਾਂ ਗਿਆਨ ਰੂਪੀ ਖੋੜ ਵਿਚ ਆਇਆ ਤਾਂ ਆਤਮਾ ਰੂਪੀ ਖੋੜ ਵਿਚ ਆਇਆ। ਜਾਂ ਆਤਮਾ ਰੂਪੀ ਖੋੜ ਵਿਚ ਆਇਆ ਤਾਂ ਬ੍ਰਹਮ ਰੂਪੀ ਖੋੜ ਵਿਚ ਆਇਆ ਭਾਵ ਬ੍ਰਹਮ ਆਤਮਾ ਦਾ ਅਭੇਦ ਨਿਸਚੇ ਕੀਤਾ ਤਾਂ ਫਿਰ ਉਸ ਬ੍ਰਹਮ ਰੂਪੀ ਖੋੜ ਨੂੰ ਛਡ ਕੇ ਦਸੋ ਦਿਸ਼ਾ ਵਿਚ ਨਹੀਂ ਦੌੜਦਾ।

## ਖਸਮਹਿ ਜਾਣਿ ਖਿਮਾ ਕਰਿ ਰਹੈ॥ ਤਉ ਹੋਇ ਨਿਖਿਅਉ ਅਖੈ ਪਦੁ ਲਹੈ॥੮॥

ਜੀਵਨ ਮੁਕਤੀ ਦੇ ਅਨੰਦ ਵਾਸਤੇ ਖਸਮਹਿ=ਪਰਮਾਤਮਾ ਨੂੰ ਪਰੀਪੂਰਨ ਜਾਣ ਕੇ ਸਭ ਉਤੇ ਖਿਮਾ ਕਰ ਰਹੇ ਤਾਂ ਫਿਰ ਵਿਦੇਹ ਮੁਕਤੀ ਕਾਲ ਵਿਚ ਅਖੈ ਪਦੁ ਲਹੈ=ਨਾਸ ਤੋਂ ਰਹਿਤ ਆਤਮਪਦ ਨੂੰ ਲੈ ਕੇ ਨਿ×ਖਿਅਉ=ਨਾਸ ਤੋਂ ਰਹਿਤ ਭਾਵ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ॥ ੮॥

## ਗਗਾ ਗੁਰ ਕੇ ਬਚਨ ਪਛਾਨਾ॥ ਦੂਜੀ ਬਾਤ ਨ ਧਰਈ ਕਾਨਾ॥

ਗਗੇ ਦੁਆਰਾ ਕਥਨ ਕਰਦੇ ਹਨ-ਗੁਰਾਂ ਦੇ ਬਚਨ=ਉਪਦੇਸ਼ ਨੂੰ ਪਛਾਨਣਾ ਕਰੇ। ਗੁਰ ਉਪਦੇਸ਼ ਤੋਂ ਬਿਨਾਂ ਹੋਰ ਕੋਈ ਦੂਜੀ ਗੱਲ ਵਾ:-ਦੂਜੀ=ਦ੍ਵੈਤ ਦੀ ਗੱਲ ਕਾਨਾ=ਕੰਨਾਂ ਵਿਚ ਨਾ ਧਾਰਨਾ ਕਰੇ।

## ਰਹੈ ਬਿਹੰਗਮ ਕਤਹਿ ਨ ਜਾਈ॥ ਅਗਹ ਗਹੈ ਗਹਿ ਗਗਨ ਰਹਾਈ॥੯॥

ਬਿਹੰਗਮ—ਪੰਛੀ ਵਾਂਗੂੰ ਸਹਾਰੇ ਵਾਲੀ ਬਿਰਤੀ ਕਰ ਰਹੇ।

ਯਥਾ-ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥ [ਪੰਨਾ ੧੪੪

ਸਹਿਜ ਸੁਭਾਵਕ ਜੋ ਮਿਲ ਜਾਵੇ ਉਸ ਨੂੰ ਸੰਤੋਖ ਨਾਲ ਖਾ ਲਵੇ, ਵਾਸ਼ਨਾਂ ਦੇ ਬਲ ਕਰਕੇ ਕਤਹਿ=ਕਿਸੇ ਤਰਫ ਨਾ ਜਾਵੇ।

ਵਾ:-ਬਿ×ਹੰਗਮ=ਹੰਗਤਾ ਤੋਂ ਰਹਿਤ ਹੋ ਰਹੇ ਤਾਂ ਕਤਹਿ ਨ ਜਾਈ—ਕਿਸੇ ਜੂਨ ਵਿਚ ਨਹੀਂ ਜਾਂਦਾ।

ਜੋ ਚੇਤਨ ਅਸ਼ੁਧ ਮਨ ਕਰਕੇ ਪਕੜਨੇ ਸੇ ਅਗਹ=ਅਪਕੜ ਹੈ ਉਸ ਚੇਤਨ ਦੇਵ ਨੂੰ ਸ਼ੁਧ ਮਨ ਕਰਕੇ ਗਹਿ ਰਹਾਈ=ਪਕੜ ਰਖਦਾ ਹੈ, ਕਿਉਂਕਿ ਇਹ ਨਿਯਮ ਹੈ ਕਿ ਸ਼ੁਧ ਮਨ ਤੋਂ ਬਿਨਾਂ ਉਸ ਦੀ ਪ੍ਰਾਪਤੀ ਨਹੀਂ ਹੁੰਦੀ।

ਯਥਾ—ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥

ਸੰਪ੍ਰਦਾਈ ਗਿਆਨੀ ਅਰਥ ਇਸ ਤਰ੍ਹਾਂ ਕਰਦੇ ਹਨ ਕਿ ਗਿਆਨ ਦਾ ਬਧਾ ਹੋਇਆ ਮਨ ਇਸਥਿਤ ਰਹਿੰਦਾ ਹੈ, ਪਰੰਤੂ ਗੁਰ ਬਿਨੁ=ਸ਼ੁਧ ਮੰਨ ਤੋਂ ਬਿਨਾਂ ਗਿਆਨ ਨਹੀਂ ਹੁੰਦਾ।

ਕਈ ਲੋਕ ਇਹ ਵੀ ਅਰਥ ਕਰਦੇ ਹਨ ਕਿ ਗੁਰਾਂ ਤੋਂ ਬਿਨਾਂ ਗਿਆਨ ਨਹੀਂ ਹੁੰਦਾ। ਇਸ ਦਾ ਭਾਵ ਇਹ ਹੈ ਕਿ ਗਿਆਨ ਦੀ ਪ੍ਰਾਪਤੀ ਵਿਚ ਗੁਰੂ ਸਾਹਿਬ ਜੀ ਤਾਂ ਨਮਿਤ ਕਾਰਨ ਹਨ ਤੇ ਜਿਹੜਾ ਸ਼ੁਧ ਮਨ ਹੈ ਇਹ ਗਿਆਨ ਦੀ ਪ੍ਰਾਪਤੀ ਵਿਖੇ ਉਪਾਦਾਨ ਕਾਰਨ ਹੈ।

ਅਥਵਾ :-ਸ਼ਕਤੀ ਬਿਰਤੀ ਕਰਕੇ ਪਕੜ ਤੋਂ ਅਪਕੜ ਜੋ ਚੇਤਨ ਹੈ ਉਸ ਨੂੰ ਲਖਸ਼ਣਾ ਬਿਰਤੀ ਕਰ ਕੇ ਗਹਿ ਰਹਾਈ—ਪਕੜ ਰਖਦਾ ਹੈ ਅਰਥਾਤ ਭਾਗ ਤਿਆਗ ਲਖਸ਼ਣਾ ਦੁਆਰਾ ਵਾਚ ਵਾਚ ਦਾ ਤਿਆਗ ਕਰਕੇ ਤੇ ਲਖਸ਼ ਲਖਸ਼ ਦੀ ਏਕਤਾ ਦੁਆਰਾ ਸਾਖਿਆਤਕਾਰ ਕਰਦਾ ਹੈ ॥ ੯ ॥

## ਘਘਾ ਘਟਿ ਘਟਿ ਨਿਮਸੇ ਸੋਈ ॥ ਘਟ ਫੂਟੇ ਘਟਿ ਕਬਹਿ ਨ ਹੋਈ ॥

ਘਘੇ ਅੱਖਰ ਦੁਆਰਾ ਕਥਨ ਕਰਦੇ ਹਨ-ਉਹ ਪਰਮੇਸ਼ਰ ਹਰ ਇਕ ਘਟ ਘਟ ਵਿਚ ਨਿਮਸੈ=ਇਸਥਿਤ ਹੋ ਰਿਹਾ ਹੈ। ਵਾ:-ਨਿਮਸੈ=ਪ੍ਰਕਾਸ਼ ਰਿਹਾ ਹੈ।

ਪ੍ਰਸ਼ਨ-ਜੇ ਪਰਮਾਤਮਾ ਸਾਰੇ ਸਰੀਰਾਂ ਵਿਚ ਪੂਰਨ ਹੈ ਤਾਂ ਸਰੀਰਾਂ ਦੇ ਨਾਸ ਹੋਣ ਤੇ ਉਸ ਦਾ ਵੀ ਨਾਸ ਹੋ ਜਾਂਦਾ ਹੋਵੇਗਾ ? ਉੱਤਰ-

ਘਟ ਫੂਟੇ=ਸਰੀਰ ਦੇ ਨਾਸ ਹੋਣੇ ਤੇ ਉਸ ਪਰਮਾਤਮਾ ਦਾ ਘਟਿ=ਨਾਸ ਕਦੇ ਨਹੀਂ ਹੁੰਦਾ। ਜਿਵੇਂ ਮਿੱਟੀ ਦੇ ਘੜੇ ਫੁਟਣ ਨਾਲ ਮਹਾਂਕਾਸ਼ ਦਾ ਨਾਸ ਨਹੀ ਹੁੰਦਾ।

ਨ ਜਾਯਤੇ ਮ੍ਰਿਯਤੇ ਵਾ ਕਦਾਚਿੰਨ ਨਾਯੰ ਭੂਤਵਾ ਭਵੀਤਾ ਵਾ ਨ ਭੂਯਹ ॥
ਅਜੋ ਨਿਤ੍ਯਹ ਸ਼ਾਸ਼ਵਤੋਂ ਪੁਰਾਣੋ ਨ ਹਨੱਯਤੇ ਹਨ੍ਯਮਾਨੇ ਸ਼ਰੀਰੇ ॥੨੦॥ [ਗੀਤਾ ਧਿਆ ਦੂਜਾ

ਅਰਥ-ਇਹ ਆਤਮਾ ਕਿਸੀ ਕਾਲ ਵਿਚ ਵੀ ਕਦੇ ਜਾਯਤੇ ਵਾ ਮ੍ਰਿਯਤੇ=ਜੰਮਦਾ ਅਤੇ ਮਰਦਾ ਨਹੀਂ ਹੈ। ਇਹ ਆਤਮਾ ਅਜੋ=ਅਜਨਮਾ ਹੈ। ਨਿਤ੍ਯਹ=ਨਿਤ ਹੈ। ਅਯੰ=ਇਹ ਆਤਮਾ ਸ਼ਾਸ਼ਵਤੋ=ਸਰਬ ਕਾਲ ਵਿਚ ਹੈ। ਪੁਰਾਣੋ=ਅਨਾਦੀ ਕਾਲ ਦਾ ਹੈ। ਚਿੰਨ ਨਾਯੰ=ਨਵਾਂ ਨਹੀਂ ਭੂਤਵਾ=ਹੋਇਆ। ਵਾ=ਅਤੇ ਭੂਯਹ=ਫਿਰ ਭਵੀਤਾ ਨ=ਅਗੇ ਹੋਣੇ ਵਾਲਾ ਭੀ ਨਹੀਂ ਹੈ ਭਾਵ ਜੰਮਣੇ ਵਾਲਾ ਭੀ ਨਹੀਂ ਹੈ। ਸਰੀਰ ਕੇ ਹਨ੍ਯਮਾਨੇ=ਮਰਨੇ ਪਰ ਭੀ ਉਹ ਆਤਮਾ ਨ ਹਨੱਯਤੇ=ਨਹੀਂ ਮਰਦਾ।

## ਤਾ ਘਟ ਮਾਹਿ ਘਾਟ ਜਉ ਪਾਵਾ ॥ ਸੋ ਘਟੁ ਛਾਡਿ ਅਵਘਟ ਕਤ ਧਾਵਾ ।੧੦।

ਤਾ ਘਟ ਮਾਹਿ=ਤਿਸ ਸਰੀਰ ਦੇ ਵਿਚ ਜੋ ਪੁਰਸ਼ ਪਰਮੇਸ਼ਰ ਦੀ ਪ੍ਰਾਪਤੀ ਦੇ ਘਾਟ=ਰਸਤੇ ਨੂੰ ਜਦ ਪਾਂਵਦਾ ਹੈ ਤਾਂ-

ਉਹ ਪੁਰਸ਼ ਉਸ ਸਰੀਰ ਘਟ ਨੂੰ ਛਡ ਕੇ ਜੰਗਲ ਆਦਿਕ ਅਵਘਟ=ਕਠਨ ਰਸਤਿਆਂ ਵਿਚ ਕਤ ਧਾਵਾ=ਕਿਸ ਵਾਸਤੇ ਦੌੜਦਾ ਹੈ ਅਰਥਾਤ ਨਹੀਂ ਦੌੜਦਾ ॥੧੦॥

## ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥

ਙੰਙੇ ਦੁਆਰਾ ਕਥਨ ਕਰਦੇ ਹਨ-ਹੇ ਭਾਈ! ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਨਿਗ੍ਰਹਿ=ਰੋਕ ਕੇ ਭਾਵ ਦਮਨ ਕਰ ਕੇ ਪਰਮਾਤਮਾ ਵਿਚ ਸਨੇਹੁ ਕਰਿ=ਪ੍ਰੇਮ ਕਰ, ਪਰਮੇਸ਼ਰ ਪ੍ਰਾਪਤ ਹੋਵੇਗਾ ਕਿ ਨਹੀਂ ? ਇਸ ਸੰਦੇਹ=ਸੰਸੇ ਨੂੰ ਨਵਿਰਤ ਕਰ।

ਵਾ :-ਹੇ ਭਾਈ! ਪਰਮੇਸ਼ਰ ਦੇ ਸਨੇਹੁ=ਪ੍ਰੇਮ ਨੂੰ ਨਿ×ਗ੍ਰਹਿ ਕਰਿ=ਵਿਸ਼ੇਸ਼ ਕਰਕੇ ਗ੍ਰਹਿਣ

ਕਰ, ਬਹੁਤਾ ਭਜਨ ਕਰਦਿਆਂ ਕਰਦਿਆਂ ਜੋ ਸੰਸਾ ਉਠਦਾ ਹੈ ਕਿ ਅਜੇ ਤਕ ਪਰਮੇਸ਼ਰ ਨਹੀਂ ਮਿਲਿਆ ਤੇ ਅਗੋਂ ਕਿਸ ਤਰ੍ਹਾਂ ਮਿਲੇਗਾ ? ਇਸ ਸੰਸੇ ਨੂੰ ਨਵਿਰਤ ਕਰ ਕੇ ਭਜਨ ਕੀਤੀ ਜਾਹ। ਯਥਾ—ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥ ਰਾਤ ਦਿਵਸ ਕੇ ਕੂਕਨੇ ਕਬਹੂ ਕਿ ਸੁਨੇ ਪੁਕਾਰ ॥ ਜਿਵੇਂ ਫਰੀਦ ਭਗਤ ੩੬ ਬਰਸ ਤਪ ਕਰਦਾ ਰਿਹਾ ਪਰ ਉਸ ਨੇ ਆਪਣੇ ਮਨ ਨੂੰ ਨਹੀਂ ਢਾਹਿਆ।

**ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥੧੧॥**

ਇਹ ਗੱਲ ਦੇਖ ਕੇ ਦੌੜ ਨਾ ਜਾਵੇ, ਕਿ ਇਤਨਾ ਭਜਨ ਕੀਤਾ ਹੈ ਤੇ ਅਜੇ ਪਰਮੇਸ਼ਰ ਪ੍ਰਾਪਤ ਨਹੀਂ ਹੋਇਆ। ਇਹ ਬੜੀ ਭਾਰੀ ਸਿਆਣਪ ਹੈ ॥੧੧॥

ਪਾਰਬਤੀ ਵਾਂਗੂ ਹਠ ਧਾਰ ਲਵੇ ਜਿਵੇਂ ਪਾਰਬਤੀ ਨੇ ਕਿਹਾ ਸੀ—
ਜਨਮ ਕੋਟਿ ਲਗਿ ਰਗਰ ਹਮਾਰੀ ॥ ਰਵਉਂ ਸ਼ੰਭੂ ਨਤਿ ਰਹਉਂ ਕੁਆਰੀ ॥੮੧॥
[ਤੁਲਸੀ ਰਮੈਣ ਬਾਲਕਾਂਡ

**ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥**

ਚਚੇ ਦੁਆਰਾ ਕਥਨ ਕਰਦੇ ਹਨ—ਇਹ ਸੰਸਾਰ ਇਕ ਵੱਡਾ ਭਾਰੀ ਚਿੱਤ੍ਰ ਰਚਿਆ ਹੋਇਆ ਹੈ। ਇਸ ਚਿਤ੍ਰੈ=ਸੰਸਾਰ ਨੂੰ ਤਿਆਗ ਕੇ ਚਿਤ੍ਰਕਾਰੀ ਕਰਨ ਵਾਲੇ ਪਰਮੇਸ਼ਰ ਨੂੰ ਚੇਤਨਾ ਕਰ।

**ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥**

ਬਚਿਤ੍ਰ=ਨਾਨਾ ਪ੍ਰਕਾਰ ਦਾ ਜੋ ਚਿਤ੍ਰ=ਸੰਸਾਰ ਹੈ, ਇਹ ਅਵਝੇਰਾ=ਝਗੜਾ ਰੂਪ ਹੈ।

ਵਾ :—ਅਵ × ਝੇਰਾ=ਅਬੀ ਝੜ ਜਾਣੇ ਵਾਲਾ ਹੈ ਵਾ :—ਅਵਝੇਰਾ=ਖਾਤਾ ਭਾਵ ਟੋਆ ਰੂਪ ਹੈ। ਵਾ:—ਅਵਝੇਰਾ=ਝਲ ਰੂਪ ਹੈ ਭਾਵ ਬੀਆਬਾਨ ਜੰਗਲ ਰੂਪ ਹੈ, ਜੋ ਇਸ ਵਿਚ ਪਿਆ ਹੈ ਉਸ ਦਾ ਨਿਕਲਣਾ ਬੜਾ ਮੁਸ਼ਕਲ ਹੈ।

ਤਾਂਤੇ ਹੇ ਪੁਰਸ਼ਾ ! ਤੂੰ ਚਿਤ੍ਰੈ=ਸੰਸਾਰ ਨੂੰ ਤਿਆਗ ਕੇ ਆਪਣੇ ਚਿਤ ਨੂੰ ਚਿਤੇਰਾ=ਚਿੱਤ੍ਰਕਾਰੀ ਕਰਨ ਵਾਲੇ ਪਰਮੇਸ਼ਰ ਵਿਚ ਰਖਣਾ ਕਰ ॥੧੨॥

**ਛਛਾ ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹਹੁ ਛਾਡਿ ਕਿਨ ਆਸਾ ॥**

ਛਛੇ ਦੁਆਰਾ ਕਥਨ ਕਰਦੇ ਹਨ—ਇਹ ਆਤਮਾ ਅਭਿੰਨ ਛਤ੍ਰਪਤੀ ਪਰਮਾਤਮਾ ਤੇਰੇ ਪਾਸ ਹੀ ਹੈ।

ਵਾ:—ਹੇ ਪੁਰਸ਼ਾ ! ਤੂੰ ਇਹ ਨਿਸਚੇ ਕਰ ਕਿ ਛਤ੍ਰਪਤੀ ਪਰਮਾਤਮਾ ਮੇਰੇ ਪਾਸ ਹੀ ਹੈ। ਤੂੰ ਆਸਾ ਨੂੰ ਛਾਡਿ ਕਿਨ=ਛਡ ਕਰਕੇ ਉਸ ਵਿਚ ਛਕਿ ਕਿ ਨ ਰਹਹੁ=ਤਦਾਕਾਰ.
ਵਾ:—ਪ੍ਰਸ਼ਨ ਵਾ:—ਫਬ ਕਿਉਂ ਨਹੀਂ ਰਹਿੰਦਾ।

ਵਾ :—ਉਸ ਪਰਮਾਤਮਾ ਵਿਚ ਹੇ ਜੀਵ ! ਤੂੰ ਤਦਾਕਾਰ ਕਿਉਂ ਨਹੀਂ ਰਹਿੰਦਾ ਅਤੇ ਛਾਡਿ ਕਿ ਨ ਆਸਾ=ਪਦਾਰਥਾਂ ਦੀ ਆਸਾ ਨੂੰ ਕਿਉਂ ਨਹੀਂ ਛੱਡਦਾ।

**ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥ ਤਾਹਿ ਛਾਡਿ ਕਤ ਆਪੁ ਬਧਾਵਾ ॥੧੩॥**

ਹੇ ਮਨ = ਪਿਆਰੇ ! ਮੈਂ ਤਾਂ ਛਿਨ ਛਿਨ ਕਾਲ ਵਿਚ ਤੈਨੂੰ ਸਮਝਾਂਦਾ ਹਾਂ। ਤੂੰ ਤਿਸ ਪ੍ਰਮਾਤਮਾ ਨੂੰ ਛੱਡ ਕੇ ਆਪਣੇ ਆਪ ਨੂੰ ਧੰਧਿਆਂ ਵਿਚ ਕਿਸ ਵਾਸਤੇ ਬਧਾਵਾ=ਫਸਾਂਵਦਾ ਹੈਂ ॥੧੩॥

**ਜਜਾ ਜਉ ਤਨ ਜੀਵਤ ਜਰਾਵੈ ॥ ਜੋਬਨ ਜਾਰਿ ਜੁਗਤਿ ਸੋ ਪਾਵੈ ॥**

ਜਜੇ ਦੁਆਰਾ ਕਥਨ ਕਰਦੇ ਹਨ–ਜਉ=ਜਦੀ ਤਨ ਨੂੰ ਜੀਂਵਦਿਆਂ ਜਰਾਵੈ=ਸਾੜ ਦੇਵੇ, ਜੀਂਵਦਿਆਂ ਸਾੜਨਾ ਏਹੀ ਹੈ ਜਿਹੜੀ ਬੋਲੀ ਕਬੋਲੀ ਸਹਾਰਨੀ ਹੈ ਅਤੇ–

ਜੋਬਨ ਅਵਸਥਾ ਨੂੰ ਭੀ ਨਾਮ ਅਗਨੀ ਨਾਲ ਜਾਰਿ=ਸਾੜਨਾ ਕਰੇ ਅਰਥਾਤ ਵਿਸ਼ਿਆਂ ਤੋਂ ਰਹਿਤ ਕਰੇ ।

ਵਾ:–ਜੋ×ਬਨ=ਜੰਗਲ ਰੂਪ ਜੋ ਸੰਸਾਰ ਬਣ ਰਿਹਾ ਹੈ ਤਿਸ ਨੂੰ ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਨਾਲ ਸਾੜਨਾ ਕਰੇ ਤਾਂ ਸੋ=ਉਸ ਪਰਮਾਤਮਾ ਵਿਚ ਜੁਗਤਿ=ਜੁੜਨਾ ਪਾਂਵਦਾ ਹੈ ।

ਪ੍ਰਸ਼ਨ–ਉਸ ਜੋਤੀ ਦੇ ਪ੍ਰਕਾਸ਼ ਨੂੰ ਕਿਵੇਂ ਲੈ ਸਕਦਾ ਹੈ ? ਉੱਤਰ–

**ਅਸ ਜਰਿ ਪਰ ਜਰਿ ਜਰਿ ਜਬ ਰਹੈ ॥ ਤਬ ਜਾਇ ਜੋਤਿ ਉਜਾਰਉ ਲਹੈ ॥੧੪॥**

ਆਪਣਾ ਜੋ ਜਰਿ=ਧਨ ਅਸ ਕਹੀਏ ਹੈ ਤੇ ਜੋ ਪਰ ਜਰਿ=ਪਰਾਯਾ ਧਨ ਹੈ, ਇਨ੍ਹਾਂ ਦੋਹਾਂ ਦੀ ਇੱਛਾ ਨੂੰ ਜਦ ਜਰਿ ਰਹੈ–ਸਾੜ ਦੇਵੇ ।

ਵਾ:–ਅਸ ਜਰਿ=ਇਸ ਲੋਕ ਦੇ ਧਨ ਦੀ ਇਛਿਆ ਅਤੇ ਪਰ ਜਰਿ=ਪ੍ਰਲੋਕ ਦੇ ਧਨ ਦੀ ਜੋ ਇੱਛਾ ਹੈ ਇਨ੍ਹਾਂ ਦੋਹਾਂ ਨੂੰ ਜਦ ਜਰਿ ਰਹੈ–ਸਾੜ ਰਹੇ ।

ਵਾ :–ਅਸ ਜਰਿ=ਇਸ ਜੀਵ ਦੀ ਵਿਭੂਤੀ ਜੋ ਅਵਿਦਿਆ ਤੇ ਅਲਪਗਤਾ ਹੈ, ਪਰ ਜਰਿ= ਪਰਮੇਸ਼ਰ ਦੀ ਵਿਭੂਤੀ ਜੋ ਸੂਬਗਤਾ ਤੇ ਸ਼ੁਧ ਮਾਇਆ ਹੈ ਇਨ੍ਹਾਂ ਦੋਹਾਂ ਨੂੰ ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਦੁਆਰਾ ਜਦ ਸਾੜ ਰਹੇ ਅਰਥਾਤ ਵਾਚ ਵਾਚ ਭਾਗ ਨੂੰ ਤਿਆਗ ਕੇ ਲਖਸ਼ ਲਖਸ਼ ਭਾਗ ਨੂੰ ਗ੍ਰਹਿਣ ਕਰ ਰਹੇ, ਤਦ ਅੰਤਹਕਰਣ ਰੂਪ ਜਾਇ=ਜਗ੍ਹਾ ਵਿਚ ਜੋਤੀ ਪਰਮੇਸ਼ਰ ਦਾ ਉਜਾਰਉ ਲਹੈ– ਪ੍ਰਕਾਸ਼ ਲੈਂਦਾ ਹੈ ॥੧੪॥

**(ਪੰਨਾ ੩੪੧)**

**ਝਝਾ ਉਰਝਿ ਸੁਰਝਿ ਨਹੀ ਜਾਨਾ ॥ ਰਹਿਓ ਝਝਕਿ ਨਾਹੀ ਪਰਵਾਨਾ ॥**

ਝਝੇ ਦੁਆਰਾ ਕਥਨ ਕਰਦੇ ਹਨ–ਜੀਵ ਨੇ ਸੰਸਾਰਕ ਪਦਾਰਥਾਂ ਵਿਚ ਉਰਝਿ=ਫਸਣਾ ਹੀ ਜਾਣਿਆ ਹੈ, ਸੁਰਝਿ=ਛੁਟਣਾ ਨਹੀਂ ਜਾਣਿਆਂ ।

ਪਦਾਰਥਾਂ ਵਿਚ ਹੀ ਝਝਕਿ=ਅਟਕ ਰਿਹਾ ਹੈ ਪ੍ਰਮਾਣੀਕ ਨਹੀਂ ਹੋਇਆ ।

**ਕਤ ਝਖਿ ਝਖਿ ਅਉਰਨ ਸਮਝਾਵਾ ॥ ਝਗਰੁ ਕੀਏ ਝਗਰਉ ਹੀ ਪਾਵਾ ॥੧੫॥**

ਇਹ ਜੀਵ ਆਪ ਤਾਂ ਸਮਝਿਆ ਨਹੀਂ ਤੇ ਕਿਸ ਵਾਸਤੇ ਝਖਿ ਝਖਿ=ਗੱਪਾਂ ਨੂੰ ਮਾਰ ਕੇ ਅਉਰਨ=ਹੋਰਨਾਂ ਨੂੰ ਸਮਝਾਂਦਾ ਹੈ ।

ਕਰਮ ਜਾਲ ਰੂਪੀ ਝਗੜੇ ਦੇ ਕਰਨ ਨਾਲ ਦੁਖ,
ਵਾ:–ਜਨਮ ਮਰਨ ਰੂਪ ਝਗੜੇ ਨੂੰ ਪਾਂਵਦਾ ਹੈ ॥੧੫॥

**ਢੰਢਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ ॥**

ਢੰਢੇ ਦੁਆਰਾ ਕਥਨ ਕਰਦੇ ਹਨ–ਜੋ ਪਰਮੇਸ਼ਰ ਘਟ=ਅੰਤਹਕਰਣ ਦੇ ਨਿਕਟ ਇਸਥਿਤ ਹੋ ਰਿਹਾ ਹੈ, ਤਿਸ ਦੀ ਪ੍ਰਾਪਤੀ ਲਈ ਅੰਤਹਕਰਣ ਨੂੰ ਤਿਆਗ ਕੇ ਤੂੰ ਦੁਆਰਕਾ, ਥਨੇਸਰ, ਪ੍ਰਾਗਰਾਜ, ਹਰਿਦੁਆਰ ਆਦਿਕ ਤੀਰਥਾਂ ਪਰ ਦੂਰ ਕਿਥੇ ਜਾਂਦਾ ਹੈਂ ?

**ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ ॥੧੬॥**

ਜਿਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸ਼ਾਰੇ ਜਗਤ ਨੂੰ ਢੂੰਡਿਆ ਹੈ ਪਰ ਉਹ ਨਹੀਂ ਲੱਭਾ, ਜਦ ਗੁਰਾਂ ਦੀ ਸ਼ਰਨ ਫੜੀ ਤਾਂ ਤਿਸ ਪਰਮੇਸ਼ਰ ਨੂੰ ਨੇੜੇ ਹੀ ਪਾ ਲਿਆ ॥੧੬॥

**ਟਟਾ ਬਿਕਟ ਘਾਟ ਘਟ ਮਾਹੀ ॥ ਖੋਲਿ ਕਪਾਟ ਮਹਲਿ ਕਿ ਨ ਜਾਹੀ ॥**

ਟੈਂਕੇ ਦੁਆਰਾ ਕਥਨ ਕਰਦੇ ਹਨ–ਉਹ ਪਰਮੇਸ਼ਰ ਹੈ ਤਾਂ ਘਟ ਮਾਹੀ=ਅੰਤਹਕਰਣ ਦੇ ਵਿਚ ਹੀ, ਪਰ ਉਸ ਦੀ ਪ੍ਰਾਪਤੀ ਦਾ ਘਾਟ=ਰਸਤਾ ਬੜਾ ਬਿਕਟ=ਕਠਨ ਹੈ । ਗੁਰਾਂ ਪਾਸੋਂ ਬ੍ਰਹਮ-ਵਿਦਿਆ ਰੂਪੀ ਕੁੰਜੀ ਲੈ ਕੇ ਅਗਿਆਨ ਰੂਪ ਜੰਦਰੇ ਨੂੰ ਲਗਾ ਕੇ ਤੇ ਪੰਜਾਂ ਕੋਸ਼ਾਂ ਰੂਪੀ ਕਪਾਟ=ਤਖਤੇ ਖੋਲ੍ਹ ਕੇ ਮਹਲਿ=ਸਰੂਪ ਦੇ ਵਿਚ ਕਿਉਂ ਨਹੀਂ ਜਾਂਦਾ ।

**ਦੇਖਿ ਅਟਲ ਟਲਿ ਕਤਹਿ ਨ ਜਾਵਾ ॥ ਰਹੈ ਲਪਟਿ ਘਟ ਪਰਚਉ ਪਾਵਾ ॥੧੭॥**

ਇਕ ਵੇਰ ਜੇ ਤੂੰ ਅਟੱਲ ਸਰੂਪ ਪਰਮਾਤਮਾ ਨੂੰ ਦੇਖੇਂਗਾ ਤਾਂ ਫਿਰ ਹਟ ਕੇ ਹੋਰ ਕਿਸੇ ਪਾਸੇ ਨਹੀਂ ਜਾਵੇਂਗਾ । ਜੋ ਪੁਰਸ਼ ਆਪਣੇ ਘਟ=ਹਿਰਦੇ ਵਿਚ ਪਰਚਉ=ਉਪਦੇਸ਼, ਵਾ:–ਪ੍ਰੇਮ, ਵਾ:–ਗਿਆਨ ਨੂੰ ਪਾਂਵਦਾ ਹੈ ਉਹ ਪਰਮੇਸ਼ਰ ਵਿਚ ਲਪਟ ਰਹਿੰਦਾ ਭਾਵ ਮਿਲ ਰਹਿੰਦਾ ਹੈ ॥੧੭॥

**ਠਠਾ ਇਹੈ ਦੂਰਿ ਠਗ ਨੀਰਾ ॥ ਨੀਠਿ ਨੀਠਿ ਮਨੁ ਕੀਆ ਧੀਰਾ ॥**

ਠਠੇ ਦੁਆਰਾ ਕਥਨ ਕਰਦੇ ਹਨ–ਜਿਸ ਨੇ ਠੱਗੀ ਦੇ ਨੀਰ ਭਾਵ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਙੂ ਇਸ ਸੰਸਾਰ ਨੂੰ ਮਿਥਿਆ ਜਾਣ ਕੇ ਦੂਰ ਕੀਤਾ ਹੈ ਉਸ ਨੇ ਆਪਣੇ ਮਨ ਨੂੰ ਨੀਠਿ ਨੀਠਿ–ਸਣੇਂ ਸਣੇਂ ਵਾ:–ਮਸਾਂ ਮਸਾਂ, ਵਾ:–ਰੋਕ ਰੋਕ ਕੇ ਧੀਰਜਵਾਨ ਕੀਤਾ ਹੈ ।

**ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥**
**ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥**

ਜਿਸ ਮੋਹ, ਵਾ:–ਅਗਿਆਨ ਠਗ ਨੇ ਠੱਗ ਕਰਕੇ ਸਾਰੇ ਜਗਤ ਨੂੰ ਖਾਧਾ ਹੈ ਅਰਥਾਤ ਜੀਵਾਂ ਦੇ ਸ਼ੁਭ ਗੁਣਾਂ ਦਾ ਅਭਾਵ ਕੀਤਾ ਹੈ, ਜਿਸ ਵੇਲੇ ਉਹ ਮੋਹ, ਵਾ:–ਅਗਿਆਨ ਠੱਗ ਨੂੰ ਠੱਗਿਆ ਤਾਂ ਗੁਰਮੁਖਾਂ ਦਾ ਮਨ ਇਸਥਿਤੀ ਵਿਚ ਆਇਆ ।

ਵਾ:–ਜਿਸ ਈਸ਼ਵਰ ਠੱਗ ਨੇ ਮਾਇਆ ਦੁਆਰੇ ਠੱਗ ਕੇ ਸਾਰੇ ਸੰਸਾਰ ਨੂੰ ਖਾਵਾ–ਅਭਾਵ ਕੀਤਾ ਹੈ, ਜਦ ਉਸ ਪਰਮੇਸ਼ਰ ਠੱਗ ਨੂੰ ਪ੍ਰੇਮ ਰੂਪੀ ਠੱਗ ਬੂਟੀ ਲਗਾ ਕੇ ਠੱਗਿਆ ਤਾਂ ਮਨ ਇਸਥਿਤੀ ਵਿਚ ਆਇਆ ॥੧੮॥

**ਡਡਾ ਡਰ ਉਪਜੇ ਡਰੁ ਜਾਈ ॥ ਤਾ ਡਰ ਮਹਿ ਡਰੁ ਰਹਿਆ ਸਮਾਈ ॥**

ਡਡੇ ਦੁਆਰਾ ਕਥਨ ਕਰਦੇ ਹਨ–ਹਿਰਦੇ ਵਿਚ ਵਾਹਿਗੁਰੂ ਦਾ ਡਰ ਉਤਪੰਨ ਹੋਵੇ ਤਾਂ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ।

ਪ੍ਰਸ਼ਨ–ਜਮਾਂ ਦਾ ਡਰ ਕਿਧਰੇ ਜਾਂਦਾ ਹੋਇਆ ਅੱਜ ਤੋਕ ਕਿਸੀ ਨੇ ਦੇਖਿਆ ਨਹੀਂ ਜੋ ਕਿਥੇ ਜਾਂਦਾ ਹੈ ? ਉੱਤਰ–

ਤਾ ਡਰ ਮਹਿ = ਤਿਸ ਪਰਮੇਸ਼ਰ ਦੇ ਭੈ ਵਿਚ ਹੀ ਜਮਾਂ ਦਾ ਡਰ ਸਮਾ ਰਹਿੰਦਾ ਹੈ, ਕਿਉਂਕਿ ਸ਼ਾਸਤ੍ਰਕਾਰਾਂ ਦਾ ਇਹ ਨਿਯਮ ਹੈ ਕਿ ਜਿਸ ਦੇ ਆਉਣ ਨਾਲ ਪਹਿਲੀ ਵਸਤੂ ਦਾ ਨਾਸ ਹੋ ਜਾਵੇ ਤਾਂ ਜਾਣੋ ਉਹ ਵਸਤੂ ਉਸ ਦੇ ਵਿਚ ਹੀ ਲੀਨ ਹੋ ਜਾਂਦੀ ਹੈ, ਜਿਵੇਂ ਰੱਸੀ ਦਾ ਗਿਆਨ ਹੋਣ ਨਾਲ ਸੱਪ ਰੱਸੀ ਦੇ ਵਿਚ ਹੀ ਲੀਨ੍ਹ ਹੋ ਜਾਂਦਾ ਹੈ, ਬਾਹਰ ਦੌੜ ਕੇ ਕਿਧਰੇ ਨਹੀਂ ਜਾਂਦਾ।

**ਜਉ ਡਰ ਡਰੈ ਤ ਫਿਰਿ ਡਰੁ ਲਾਗੈ ॥ ਨਿਡਰੁ ਹੂਆ ਡਰੁ ਉਰ ਹੋਇ ਭਾਗੈ ।੧੯**

ਜਦ ਪਰਮੇਸ਼ਰ ਦੇ ਡਰ ਧਾਰਨ ਵਲੋਂ ਡਰ ਜਾਵੇ ਤਾਂ ਇਸ ਜੀਵ ਨੂੰ ਫਿਰ ਜਮਾਂ ਦਾ ਡਰ ਲਗਦਾ ਹੈ। ਜੋ ਪੁਰਸ਼ ਪਰਮੇਸ਼ਰ ਦੇ ਡਰ ਨੂੰ ਧਾਰ ਕੇ ਨਿਡਰ ਹੋਇਆ ਹੈ ਉਸ ਦੇ ਹਿਰਦੇ ਵਿਚ ਜੋ ਜਮਾਂ ਦਾ ਡਰ ਹੋ ਰਿਹਾ ਸੀ ਉਹ ਭਾਗੈ – ਭੱਜ ਜਾਂਦਾ ਹੈ ॥ ੧੯ ॥

**ਢਢਾ ਢਿਗ ਢੂਢਹਿ ਕਤ ਆਨਾ ॥ ਢੂਢਤ ਹੀ ਢਹਿ ਗਏ ਪਰਾਨਾ ॥**

ਢਢੇ ਦੁਆਰਾ ਕਥਨ ਕਰਦੇ ਹਨ–ਹੇ ਪੁਰਸ਼ਾ ! ਉਹ ਪਰਮੇਸ਼ਰ ਤੇਰੇ ਢਿਗ=ਸਮੀਪ ਹੈ, ਤੂੰ ਕਿਸ ਵਾਸਤੇ ਆਨਾ=ਹੋਰ ਥਾਵਾਂ ਤੇ ਢੂੰਡਦਾ ਹੈਂ, ਕਈਆਂ ਦੇ ਤਾਂ ਬਾਹਰ ਢੂੰਢਦਿਆਂ ਢੂੰਢਦਿਆਂ ਪ੍ਰਾਣ ਭੀ ਢਹਿ ਗਏ=ਅੰਤ ਹੋ ਗਏ ਹਨ।

**ਚੜਿ ਸੁਮੇਰਿ ਢੂਢਿ ਜਬ ਆਵਾ ॥ ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ।੨੦।**

ਜਦ ਸੁਮੇਰ ਪਰਬਤ ਉਤੇ ਚੜ੍ਹ ਕੇ ਵੀ ਢੂੰਡ ਆਇਆ ਤਾਂ ਭੀ ਨਾ ਲੱਭਾ।

ਵਾ:–ਸੁਮੇਰ ਪਰਬਤ ਉਤੇ ਚੜ੍ਹ ਕੇ ਵੀ ਢੂੰਡਿਆ ਪਰ ਉਹ ਨਾ ਲੱਭਾ, ਪਰ ਜਿਸ ਵੇਲੇ ਗੁਰਾਂ ਦੀ ਸ਼ਰਨ ਵਿਚ ਆਇਆ ਤਾਂ ਗੁਰਾਂ ਦੀ ਕਿਰਪਾ ਨਾਲ–

ਜਿਸ ਪਰਮਾਤਮਾ ਨੇ ਇਸ ਸਰੀਰ ਰੂਪੀ ਕਿਲ੍ਹੇ ਨੂੰ ਘੜਿਆ ਹੈ ਉਸ ਨੂੰ ਇਸ ਸਰੀਰ ਰੂਪੀ ਕਿਲ੍ਹੇ ਵਿਚੋਂ ਹੀ ਪਾਵਣਾ ਕੀਤਾ ॥੨੦॥

**ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥ ਨਾ ਨਿਵੈ ਨਾ ਫੁਨਿ ਸੰਚਰੈ ॥**

ਣਾਣੇ ਦੁਆਰਾ ਕਥਨ ਕਰਦੇ ਹਨ–ਜਿਸ ਵੇਲੇ ਮਨੁਖ ਰਣ-ਭੂਮਿਕਾ ਵਿਚ ਆ ਕੇ ਰੂਤਉ=ਰੁਕ ਜਾਵੇ ਤਾਂ ਫਿਰ ਪੁਰਸ਼ ਨੂੰ ਚਾਹੀਦਾ ਹੈ ਕਿ ਨੇਹੀ = ਹਠਤਾਈ ਕਰੇ।

ਦੁਸ਼ਮਨਾਂ ਅਗੇ ਨਿਵੇਂ ਨਾ ਅਤੇ ਨਾ ਹੀ ਪੁਨਾ ਉਨ੍ਹਾਂ ਨਾਲ ਸੰਚਰੈ = ਮਿਲ ਜਾਵੇ।

**ਧੰਨਿ ਜਨਮੁ ਤਾਹੀ ਕੋ ਗਣੈ ॥ ਮਾਰੈ ਏਕਹਿ ਤਜਿ ਜਾਇ ਘਣੈ ॥੨੧॥**

ਤਾਹੀ = ਤਾਂ ਹੀ ਫਿਰ ਉਸ ਪੁਰਸ਼ ਦਾ ਜਨਮ ਧੰਨਤਾ ਯੋਗ ਗਿਣਿਆਂ ਜਾਂਦਾ ਹੈ।

ਇਕ ਮੁਖੀ ਨੂੰ ਮਾਰ ਦੇਵੇ ਤਾਂ ਫਿਰ ਬਾਕੀ ਦੇ ਘਣੇ = ਬਹੁਤੇ ਸੂਰਮੇ ਰਣਭੂਮਿਕਾ ਨੂੰ ਛਡ ਜਾਂਦੇ ਹਨ। ਇਸੇ ਤਰ੍ਹਾਂ ਜਦ ਕਾਮ ਆਦਿਕਾਂ ਦੇ ਰਣ ਵਿਚ ਆ ਕੇ ਰੁਕ ਜਾਵੇ ਤਾਂ ਪੁਰਸ਼ ਨੂੰ ਚਾਹੀਦਾ ਹੈ ਕਿ ਨੇਹੀ = ਹਠਤਾਈ ਕਰੇ ਤੇ ਧੀਰਜ ਰਖੇ। ਨਾ ਇਸਤ੍ਰੀ ਅਗੇ ਨਿਵੇਂ ਅਤੇ ਨਾਹੀ ਇਸਤ੍ਰੀ ਨਾਲ ਮਿਲੇ। ਉਸ ਪੁਰਸ਼ ਦਾ ਜਨਮ ਧੰਨਤਾ ਯੋਗ ਗਿਣੀਦਾ ਹੈ।

ਇਕ ਮਨ, ਅਥਵਾ :—ਅਗਿਆਨ ਜਾਂ ਮੋਹ ਨੂੰ ਮਾਰ ਦੇਵੇ ਤਾਂ ਬਾਕੀ ਦੇ ਘਣੇ ਦੁਸ਼ਮਨ ਕਾਮ ਆਦਿਕ ਤਿਆਗ ਕੇ ਛਡ ਜਾਂਦੇ ਹਨ ॥ ੨੧ ॥

## ਤਤਾ ਅਤਰ ਤਰਿਓ ਨਹ ਜਾਈ ॥ ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥

ਤਤੇ ਅੱਖਰ ਦੁਆਰਾ ਆਖਦੇ ਹਨ--ਇਹ ਸੰਸਾਰ ਤਰਨਾ ਬੜਾ ਅਤਰ=ਦੁਸਤਰ ਭਾਵ ਔਖਾ ਹੈ। ਆਪਣੇ ਆਪ ਇਸ ਦੇ ਉਪਰੋਂ ਤਰਿਆ ਨਹੀਂ ਜਾਂਦਾ।

ਪ੍ਰਸ਼ਨ—ਕਿਉਂ ਨਹੀਂ ਤਰਿਆ ਜਾਂਦਾ? ਉੱਤਰ—

ਤਨ = ਸੂਖਮ ਸਰੀਰ ਭਾਵ ਮਨ ਤਿੰਨ ਭਵਨ ਰੂਪ ਸੰਸਾਰ ਵਿਚ ਸਮਾਈ = ਮਿਲ ਰਿਹਾ ਹੈ ਇਸ ਕਰਕੇ ਤਰਨਾ ਔਖਾ ਹੈ।

ਪ੍ਰਸ਼ਨ--ਤਰੇ ਕਿਸ ਤਰ੍ਹਾਂ? ਉੱਤਰ--

## ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥ ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥੨੨

ਜੇਕਰ ਤਿੰਨ ਭਵਨਾਂ ਦੇ ਮਾਲਕ ਪਰਮੇਸ਼ਰ ਦਾ ਨਾਮ ਤਨ ਦੇ ਵਿਚ ਸਮਾ ਜਾਵੇ।

ਅਥਵਾ—ਜੇਕਰ ਤਿੰਨ ਭਵਨ ਰੂਪ ਸੰਸਾਰ ਨੂੰ ਆਪਣੇ ਤਨ = ਸੂਖਮ ਸਰੀਰ ਭਾਵ ਮਨ ਦੇ ਵਿਚ ਹੀ ਸਮਾਵਾ = ਲੈ ਕਰ ਦੇਵੇ ਭਾਵ ਸੰਸਾਰ ਨੂੰ ਮਿਥਿਆ ਰੂਪ ਨਿਸਚੇ ਕਰੇ।

ਤਾਂ ਇਹ ਜੀਵ ਤਤ ਰੂਪ ਹੋ ਕੇ ਤਤ=ਸਿਧਾਂਤ ਰੂਪ ਵਾਹਿਗੁਰੂ ਨਾਲ ਮਿਲ ਕੇ ਸਚੁ = ਸੁਖ ਨੂੰ ਪਾਂਵਦਾ ਹੈ ॥੨੨॥

## ਥਥਾ ਅਥਾਹ ਥਾਹ ਨਹੀ ਪਾਵਾ ॥ ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥

ਥੱਥੇ ਅਖਰ ਦੁਆਰਾ ਆਖਦੇ ਹਨ—ਕਿ ਉਹ ਪਰਮਾਤਮਾ ਅਥਾਹ ਹੈ ਉਸ ਦਾ ਓੜਕ ਨਹੀਂ ਪਾਇਆ ਜਾਂਦਾ।

ਉਹ ਪਰਮਾਤਮਾ ਅਥਾਹ = ਬੇਅੰਤ ਹੈ ਤੇ ਇਸ ਜੀਵ ਦਾ ਮਨ ਇਸਥਿਤ ਨਹੀਂ ਰਹਿੰਦਾ। ਇਸ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ?

## ਥੋੜੈ ਥਲਿ ਥਾਨਕ ਆਰੰਭੈ ॥ ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥

ਕਿਉਂ ਕਿ ਥੋੜੇ ਜੇਹੇ ਥਲਿ = ਅਸਥਾਨ ਪਰ ਭਾਵ ਛੋਟੀ ਜਿਹੀ ਜ਼ਮੀਨ ਪਰ ਕਈ ਤਰ੍ਹਾਂ ਦੇ ਬਹੁਤੇ ਚੁਬਾਰਿਆਂ ਨੂੰ ਆਰੰਭੇ = ਬਣਾਵਣਾ ਚਾਹੇ ਤਾਂ ਕੈਸੇ ਬਣਾ ਸਕਦਾ ਹੈ।

ਇਸ ਤਰ੍ਹਾਂ ਉਮਰਾ ਤਾਂ ਥੋੜੀ ਹੈ ਤੇ ਆਖਦਾ ਹੈ ਮੇਰੇ ਸਾਰੇ ਕੰਮ ਪੂਰਨ ਹੋ ਜਾਣ ਤਾਂ ਸਾਰੇ ਕੰਮ ਕਿਵੇਂ ਪੂਰਨ ਹੋ ਸਕਦੇ ਹਨ। ਅਤੇ—

ਥਾਭਹ=ਥੰਮੀਆਂ ਤੋਂ ਬਿਨਾਂ ਹੀ ਮੰਦਰ ਨੂੰ ਥੰਮਿਆ ਚਾਹੇ ਤਾਂ ਮੰਦਰ ਕਿਵੇਂ ਠਹਿਰ ਸਕਦਾ ਹੈ।

ਇਸੇ ਤਰ੍ਹਾਂ ਸ੍ਵਾਸਾਂ ਰੂਪੀ ਥੰਮੀਆਂ ਤੋਂ ਬਿਨਾਂ ਹੀ ਕਲਫਾਂ ਦੁਆਰੇ ਆਪਣੇ ਸਰੀਰ ਰੂਪ ਮੰਦਰ ਨੂੰ ਇਸਥਿਤ ਰਖਿਆ ਚਾਹੇ ਤਾਂ ਸਰੀਰ ਕਿਵੇਂ ਠਹਿਰ ਸਕਦਾ ਹੈ ॥੨੩॥

**ਦਦਾ ਦੇਖਿ ਜੁ ਬਿਨਸਨਹਾਰਾ ॥ ਜਸ ਅਦੇਖਿ ਤਸ ਰਾਖਿ ਬਿਚਾਰਾ ॥**

ਦਦੇ ਅਖਰ ਦੁਆਰਾ ਆਖਦੇ ਹਨ-ਕਿ ਹੇ ਪੁਰਸ਼ਾ ! ਜੋ ਸੰਸਾਰ ਵੇਖਣ ਵਿਚ ਆ ਰਿਹਾ ਹੈ ਇਹ ਨਾਸ ਹੋ ਜਾਣ ਵਾਲਾ ਹੈ।

ਜੈਸੇ ਉਹ ਪਰਮਾਤਮਾ ਇਨ੍ਹਾਂ ਨੇਤਰਾਂ ਕਰ ਕੇ ਅਦੇਖਿ=ਦੇਖਣ ਤੋਂ ਰਹਿਤ ਹੈ, ਉਸ ਦੀ ਪ੍ਰਾਪਤੀ ਲਈ ਤੂੰ ਤੈਸਾ ਹੀ ਵਿਚਾਰ ਰਖਣਾ ਕਰ ਭਾਵ ਗਿਆਨ ਵੈਰਾਗ ਰੂਪੀ ਨੇਤਰਾਂ ਦੀ ਪ੍ਰਾਪਤੀ ਕਰ।

ਅਥਵਾ :-ਜੈਸੇ ਉਹ ਪਰਮਾਤਮਾ ਅਦੇਖ ਹੈ, ਉਸ ਦੀ ਪ੍ਰਾਪਤੀ ਲਈ ਤੈਸਾ ਹੀ ਸੂਖਮ ਵਿਚਾਰ ਰਖਣਾ ਕਰ।

ਪ੍ਰਸ਼ਨ-ਉਸ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ?

ਉੱਤਰ-ਉਸ ਦੀ ਪ੍ਰਾਪਤੀ ਦੇ ਦੋ ਰਸਤੇ ਹਨ-ਇਕ ਹਠ ਜੋਗ, ਦੂਜਾ ਭਗਤੀ ਜੋਗ। ਤਾਂ ਜਗਿਆਸੂਆਂ ਨੇ ਕਿਹਾ ਕਿ ਆਪ ਕਿਰਪਾ ਕਰਕੇ ਦੋਵੇਂ ਰਸਤੇ ਦਸੋ ? ਹੁਣ ਕਬੀਰ ਜੀ ਪਹਿਲੇ ਹਠ ਜੋਗ ਦੀ ਪ੍ਰਕਿਰਿਆ ਦਸ ਕੇ ਫਿਰ ਭਗਤੀ ਜੋਗ ਦਸਣਗੇ।

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ ॥੨੪॥**

ਜਿਸ ਵੇਲੇ ਖਟ ਚੱਕਰਾਂ ਰੂਪੀ ਜੰਦਰਿਆਂ ਦੇ ਖੋਲ੍ਹਣ ਵਾਸਤੇ ਪ੍ਰਾਣਾਯਾਮ ਰੂਪੀ ਕੁੰਜੀ ਦੇਣਾ ਕਰਦਾ ਹੈ ਤਾਂ ਫਿਰ ਦਸਮ ਦੁਆਰ ਦੇ ਵਿਚ ਦਿਆਲੂ ਪਰਮਾਤਮਾ ਦੇ ਦਰਸ਼ਨ ਨੂੰ ਕਰਦਾ ਹੈ।

ਅਥਵਾ :-ਅਗਿਆਨ ਰੂਪ ਜੰਦਰੇ ਦੇ ਖੋਲ੍ਹਣ ਵਾਸਤੇ ਜਦ ਬ੍ਰਹਮ ਵਿਦਿਆ ਰੂਪੀ ਚਾਬੀ ਦੇਣਾ ਕਰੇ ਤਾਂ ਦਸਾਂ ਦੁਆਰਿਆਂ ਵਿਖੇ ਪੂਰਨ ਜੋ ਦਿਆਲੂ ਹੈ ਤਿਸ ਦੇ ਦਰਸ਼ਨ ਨੂੰ ਕਰਦਾ ਹੈ ॥੨੪॥

ਪ੍ਰਸ਼ਨ-ਇਸ ਦੇ ਜਨਮ ਮਰਨ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ? ਉੱਤਰ-

**ਧਧਾ ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ ਮੰਝਿ ਬਸੇਰਾ ॥**

ਧਧੇ ਦੁਆਰਾ ਕਥਨ ਕਰਦੇ ਹਨ-ਅਰਧਹਿ=ਜੀਵ, ਉਰਧ=ਉਤਕ੍ਰਿਸ਼ਟ ਪਰਮਾਤਮਾ ਨਾਲ ਮਿਲੇ ਤਾਂ ਜਨਮ ਮਰਨ ਦਾ ਨਿਬੇੜਾ ਹੁੰਦਾ ਹੈ, ਇਸ ਤੇ ਚਾਹੀਦਾ ਹੈ ਕਿ-

ਅਰਧਹਿ=ਜੀਵ ਉਰਧਹ=ਪਰਮੇਸ਼ਰ ਦੀ ਉਪਾਸ਼ਨਾ ਵਿਚ ਵਾਸਾ ਕਰੇ।

**ਅਰਧਹ ਛਾਡਿ ਉਰਧ ਜਉ ਆਵਾ ॥**

ਜਿਸ ਵੇਲੇ ਅਰਧਹ=ਜੀਵਤ ਭਾਵ ਨੂੰ ਛਡ ਕੇ ਉਰਧ=ਪਰਮਾਤਮਾ ਵਿਚ ਆਇਆ--

**ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥**

ਤਾਂ ਅਰਧਹਿ=ਜੀਵ, ਉਰਧ=ਪਰਮਾਤਮਾ ਨਾਲ ਮਿਲ ਕੇ ਸੁਖ ਪਾਉਂਦਾ ਹੈ।

**ਨੰਨਾ ਨਿਸਿਦਿਨੁ ਨਿਰਖਤ ਜਾਈ ॥ ਨਿਰਖਤ ਨੈਨ ਰਹੇ ਰਤਵਾਈ ॥**

ਨਨੇ ਦੁਆਰਾ ਕਥਨ ਕਰਦੇ ਹਨ-ਪ੍ਰੇਮੀ ਪੁਰਸ਼ਾਂ ਦਾ ਰਾਤ ਦਿਨ ਪਰਮੇਸ਼ਰ ਦਾ ਰਾਹ ਵੇਖਦਿਆਂ ਹੀ ਬਤੀਤ ਹੁੰਦਾ ਜਾਂਦਾ ਹੈ।

ਨਿਰਖਤ=ਵੇਖਦਿਆਂ ਵੇਖਦਿਆਂ ਨੇਤਰ ਭੀ ਰਤਵਾਈ=ਲਾਲ ਵਾ:-ਪ੍ਰੀਤੀ ਵਾਲੇ ਹੋ ਰਹੇ ਹਨ।

**ਨਿਰਖਤ ਨਿਰਖਤ ਜਬ ਜਾਇ ਪਾਵਾ ॥ ਤਬ ਲੇ ਨਿਰਖਹਿ ਨਿਰਖ ਮਿਲਾਵਾ ॥੨੬॥**

ਨਿਰਖਤ=ਵੇਖਦਿਆਂ ਵੇਖਦਿਆਂ ਜਦ ਸਰੂਪ ਰੂਪੀ ਜਾਇ=ਜਗ੍ਹਾ ਨੂੰ ਪਾਵਣਾ ਕੀਤਾ। ਤਦ ਨਿਰਖਹਿ=ਵੇਖਣ ਵਾਲੇ ਜੀਵ ਨੂੰ ਲੈ ਕੇ ਨਿਰਖ=ਵੇਖਣੇ ਜੋਗ ਪਰਮਾਤਮਾ ਨੇ ਆਪਣੇ ਨਾਲ ਮਿਲਾ ਲੀਤਾ।

ਵਾ:-ਦੋਨੋਂ ਵੇਖਣੇ ਵਾਲੇ ਹਨ। ਪਰਮਾਤਮਾ ਸੰਸਾਰ ਨੂੰ ਵੇਖਦਾ ਹੈ। ਜੀਵ ਇੰਦ੍ਰੀਆਂ ਤੇ ਅੰਤਹਕਰਣ ਨੂੰ ਵੇਖਦਾ ਹੈ। ਇਸ ਤੇ ਐਸੇ ਅਰਥ ਕਰਨਾ ਕਿ ਵੇਖਣੇ ਵਾਲੇ ਜੀਵ ਨੂੰ ਲੈ ਕੇ ਵੇਖਣੇ ਵਾਲੇ ਪਰਮੇਸ਼ਰ ਨੇ ਆਪਣੇ ਨਾਲ ਮਿਲਾ ਲੀਤਾ ॥੨੬॥

**ਪਪਾ ਅਪਰ ਪਾਰੁ ਨਹੀ ਪਾਵਾ ॥ ਪਰਮ ਜੋਤਿ ਸਿਉ ਪਰਚਉ ਲਾਵਾ ॥**

ਪਪੇ ਦੁਆਰਾ ਕਥਨ ਕਰਦੇ ਹਨ-ਅਪਰ=ਬ੍ਰਹਮਾ ਆਦਿਕਾਂ ਨੇ ਵੀ ਉਸ ਪਰਮੇਸ਼ਰ ਦਾ ਪਾਰਾਵਾਰ ਨਹੀਂ ਪਾਇਆ।

ਵਾ:-ਤਿਸ ਅਪਰ=ਬਿਅੰਤ ਰੂਪ ਪਰਮਾਤਮਾ ਦਾ ਕਿਸੇ ਨੇ ਪਾਰਾਵਾਰ ਨਹੀਂ ਪਾਇਆ।

ਤਿਸ ਪਰਮ ਜੋਤੀ ਪਰਮੇਸ਼ਰ ਨਾਲ ਪਰਚਉ ਲਾਵਾ=ਪ੍ਰੇਮ ਨੂੰ ਲਗਾਣਾ ਕਰੇ।

**ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ ਨਿਰਵਰਈ ॥੨੭॥**

ਪੰਜ ਗਿਆਨ ਇੰਦ੍ਰੀਆਂ ਨੂੰ ਸ਼ਬਦ ਸਪਰਸ਼ ਆਦਿਕ ਵਿਸ਼ਿਆਂ ਵਲੋਂ ਨਿਗ੍ਰਹ ਕਰਈ=ਰੋਕਣਾ ਕਰੇ ਤਾਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਜਾਂ ਗਿਆਨ ਦੀ ਪ੍ਰਾਪਤੀ ਹੋਈ ਤਾਂ ਪਾਪ ਅਤੇ ਪੁੰਨ ਦੋਨੋਂ ਨਿਰਵਰਈ=ਨਵਿਰਤ ਭਾਵ ਦੂਰ ਹੋ ਜਾਂਦੇ ਹਨ ॥੨੭॥

**ਫਫਾ ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ ਲਖੈ ਜਉ ਕੋਈ ॥**

ਫਫੇ ਦੁਆਰਾ ਕਥਨ ਕਰਦੇ ਹਨ-ਜਿਵੇਂ ਕਟੈਲ ਆਦਿਕ ਬ੍ਰਿਛਾਂ ਨੂੰ ਫੁਲਾਂ ਤੋਂ ਬਿਨਾਂ ਹੀ ਫਲ ਲਗ ਜਾਂਦਾ ਹੈ, ਇਸੇ ਤਰ੍ਹਾਂ ਪਿਛਲੇ ਜਨਮ ਦੇ ਚੰਗੇ ਭਾਗਾਂ ਕਰਕੇ ਅਤੇ ਸਤਿਗੁਰਾਂ ਦੀ ਪ੍ਰਸੰਨਤਾ ਨਾਲ ਕਰਮ ਧਰਮ ਰੂਪ ਫੁਲਾਂ ਤੋਂ ਬਿਨਾਂ ਹੀ ਬ੍ਰਹਮ ਗਿਆਨ ਰੂਪ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ। ਕਿਉਂਕਿ ਸਤਿਗੁਰਾਂ ਦੀ ਕਿਰਪਾ ਸਭ ਤੋਂ ਉੱਚੀ ਹੈ।

ਅਥਵਾ:-ਫਫੇ ਦੁਆਰਾ ਕਥਨ ਕਰਦੇ ਹਨ-ਜਦ ਬ੍ਰਿਛ ਨੂੰ ਫਲ ਦੀ ਪ੍ਰਾਪਤੀ ਹੁੰਦੀ ਹੈ ਤਾਂ ਫੁਲਾਂ ਤੋਂ ਬਿਨਾਂ ਹੋ ਜਾਂਦਾ ਹੈ। ਇਸੀ ਤਰ੍ਹਾਂ ਜਦ ਬ੍ਰਹਮ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੁੰਦੀ ਹੈ ਤਦ ਕਰਮਾਂ ਧਰਮਾਂ ਰੂਪੀ ਫਲਾਂ ਤੋਂ ਬਿਨਾਂ ਹੋ ਜਾਂਦਾ ਹੈ। ਕਿਉਂਕਿ ਕਰਮ ਧਰਮ ਉਤਨੇ ਚਿਰ

ਤਕ ਹੁੰਦੇ ਹਨ ਜਦ ਤਕ ਬ੍ਰਹਮ ਗਿਆਨ ਦੀ ਪ੍ਰਾਪਤੀ ਨਾ ਹੋਵੇ। ਯਥਾ-

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥

ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ [ਪੰਨਾ ੧੧੬੭

ਤਾਂ ਫਲ ਫੰਕ-ਤਿਸ ਬ੍ਰਹਮ ਗਿਆਨ ਰੂਪੀ ਫਲ ਦੀ ਚਤੁਰਥ ਭੂਮਿਕਾ ਰੂਪੀ ਫੰਕ=ਫਾੜੀ ਨੂੰ ਜਿਹੜਾ ਕੋਈ ਲਖੈ=ਜਾਣਦਾ ਹੈ, ਉਹ ਸੰਸਾਰ ਤੋਂ ਤਰ ਜਾਂਦਾ ਹੈ।

**ਦੂਨਿ ਨ ਪਰਈ ਫੰਕ ਬਿਚਾਰੈ ॥ ਤਾ ਫਲ ਫੰਕ ਸਭੈ ਤਨ ਫਾਰੈ ॥੨੮॥**

ਇਧਰ ਵੀ ਪਹਾੜ, ਉਧਰ ਵੀ ਪਹਾੜ ਹੋਣ ਤੇ ਵਿਚਲੀ ਜੋ ਜਗ੍ਹਾ ਹੈ ਉਸ ਨੂੰ ਦੂਣ ਆਖਦੇ ਹਨ। ਜਿਵੇਂ ਅਨੰਦਪੁਰ ਸਾਹਿਬ ਜਾਈਏ ਤੇ ਰਸਤੇ ਵਿਚ ਕਈ ਦੂਣਾਂ ਆਉਂਦੀਆਂ ਹਨ, ਜਿਨ੍ਹਾਂ ਵਿਚੋਂ ਲੰਘ ਕੇ ਸ੍ਰੀ ਅਨੰਦਪੁਰ ਸਾਹਿਬ ਜਾਈਦਾ ਹੈ। ਇਸੀ ਪ੍ਰਕਾਰ ਜੋ ਪੁਰਸ਼ ਬ੍ਰਹਮ ਗਿਆਨ ਰੂਪੀ ਫਲ ਦੀ ਚਤੁਰਥ ਭੂਮਿਕਾ ਰੂਪੀ ਫੰਕ=ਫਾੜੀ ਦਾ ਵਿਚਾਰ ਕਰਦਾ ਹੈ ਉਹ ਪੁਰਸ਼ ਜਨਮ ਮਰਨ ਰੂਪ ਦੋਹਾਂ ਪਹਾੜਾਂ ਦੇ ਮਧ ਦੀ ਜਗ੍ਹਾ ਜੋ ਚੌਰਾਸੀ ਲਖ ਜੂਨ ਹੈ, ਉਸ ਚੌਰਾਸੀ ਲਖ ਜੂਨ ਰੂਪੀ ਦੂਣ ਵਿਚ ਨਹੀਂ ਪੈਂਦਾ।

ਅਥਵਾ :-ਦੂਨਿ ਨ ਪਰਈ=ਦ੍ਵੈਤ ਦੇ ਵਿਚ ਨਹੀਂ ਪੈਂਦਾ।

ਵਾ :-ਦੂਨਿ ਕਹੀਏ ਦੋ ਜੋ ਜਨਮ ਮਰਨ ਹਨ ਉਹਨਾਂ ਦੇ ਵਿਚ ਨਹੀਂ ਪੈਂਦਾ, ਤਾ ਫਲ ਫੰਕ-ਤਿਸ ਬ੍ਰਹਮ ਗਿਆਨ ਰੂਪੀ ਫਲ ਦੀ ਚਤੁਰਥ ਭੂਮਿਕਾ ਰੂਪੀ ਫਾੜੀ ਨੇ ਕਾਰਨ, ਸੂਖਮ, ਸਥੂਲ ਰੂਪ ਸਾਰੇ ਤਨ ਫਾਰੈ-ਪਾੜ ਦਿਤੇ ਅਰਥਾਤ ਅਭਾਵ ਕਰ ਦਿਤੇ ਹਨ ॥ ੨੮ ॥

**ਬਬਾ ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥**

ਬਬੇ ਦੁਆਰਾ ਕਥਨ ਕਰਦੇ ਹਨ-ਜਦ ਬਿੰਦਹਿ-ਜਾਣਨੇ ਵਾਲੇ ਜੀਵ ਨੂੰ ਬਿੰਦ-ਜਾਨਣ ਯੋਗ ਪਰਮਾਤਮਾ ਨੇ ਆਪਣੇ ਨਾਲ ਮਿਲਾਇਆ ਤਾਂ ਬਿੰਦਹਿ=ਜੀਵ, ਬਿੰਦਿ=ਬ੍ਰਹਮ ਨਾਲੋਂ ਵਿਛੁੜਨਾ ਨਹੀਂ ਪਾਵਦਾ।

ਵਾ :-ਦੋਨੋਂ ਜਾਣਨੇਂ ਯੋਗ ਹਨ। ਪਰਮੇਸ਼ਰ ਸੰਸਾਰ ਨੂੰ ਜਾਣਦਾ ਹੈ, ਜੀਵ ਇੰਦ੍ਰੀਆਂ ਤੇ ਅੰਤਹਕਰਣ ਨੂੰ ਜਾਣਦਾ ਹੈ। ਇਸ ਕਰਕੇ ਇੰਞ ਅਰਥ ਕਰਨਾ ਕਿ ਜਾਨਣੇ ਯੋਗ ਪਰਮਾਤਮਾ ਨੇ ਜਾਨਣੇ ਯੋਗ ਜੀਵ ਨੂੰ ਆਪਣੇ ਨਾਲ ਮਿਲਾਇਆ ਤਾਂ ਬਿੰਦਹਿ=ਜੀਵ ਬਿੰਦਿ=ਬ੍ਰਹਮ ਨਾਲੋਂ ਵਿਛੁੜਨਾ ਨਹੀ ਪਾਂਵਦਾ।

**ਬੰਦਉ ਹੋਇ ਬੰਦਗੀ ਗਹੈ ॥ ਬੰਦਕ ਹੋਇ ਬੰਧ ਸੁਧਿ ਲਹੈ ॥੨੯॥**

ਬੰਦਉ ਹੋਇ = ਦਾਸ ਹੋ ਕੇ ਵਾਹਿਗੁਰੂ ਦੀ ਬੰਦਗੀ ਨੂੰ ਗ੍ਰਹਿਣ ਕਰੇ, ਕਿਉਂਕਿ-

ਬੰਦਕ=ਬੰਦਗੀ ਕਰਨ ਵਾਲੇ ਬੰਦੇ ਦੀ ਉਹ ਪਰਮੇਸ਼ਰ ਬੰਧ ਹੋਇ=ਸਬੰਧੀ ਵਾਂਗੂ ਹੋ ਕੇ ਸੁਧਿ ਲਹੈ=ਖਬਰ ਲੈਂਦਾ ਹੈ ॥ ੨੯ ॥

**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥**

ਕਬੀਰ ਜੀ ਕਥਨ ਕਰਦੇ ਹਨ-ਸ਼ੁਧ ਮਨ ਹੀ ਮਲੀਨ ਮਨ ਨੂੰ ਕੋਈ ਸਿਖਿਆ ਕਹੇ ਤਾਂ ਉਹ ਸਮਝਦਾ ਹੈ, ਇਸ ਲਈ ਮਨ ਸਾ=ਮਨ ਸਰੀਖਾ ਭਾਵ ਮਨ ਵਰਗਾ ਹੋਰ ਕੋਈ ਸਲਾਹਕਾਰ ਗੁਰੂ ਨਹੀਂ ਮਿਲਿਆ ॥ ੩੨ ॥

**ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥**

ਇਹ ਮਨ ਸਕਤੀ—ਮਾਇਆ ਨਾਲ ਮਿਲ ਕੇ ਮਾਇਆ ਰੂਪ ਹੋ ਜਾਂਦਾ ਹੈ ਅਤੇ ਇਹ ਮਨ ਸੀਉ—ਕਲਿਆਣ ਸਰੂਪ ਪਰਮਾਤਮਾ ਨਾਲ ਮਿਲ ਕੇ ਪਰਮੇਸ਼ਰ ਰੂਪ ਹੋ ਜਾਂਦਾ ਹੈ, ਕਿਉਂਕਿ ਸਤੋਗੁਣ ਅੰਸ ਤੋਂ ਉਤਪੰਨ ਹੋਣ ਕਰਕੇ ਸ਼ੁਧ ਜੋ ਹੋਇਆ, ਸ਼ੁਧ ਵਸਤੂ ਜਿਸ ਨਾਲ ਮਿਲੇ ਓਹੀ ਰੂਪ ਹੋ ਜਾਂਦੀ ਹੈ।

ਯਥਾ-ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥ [ਪੰਨਾ ੧੩੩੦

ਪੁਨਾ-ਇਹ ਮਨ ਪੰਜਾਂ ਤਤਾਂ ਦੀ ਸਤੋ ਗੁਣ ਅੰਸ ਨਾਲ ਮਿਲ ਕੇ ਜੀਉ=ਜੀਵ ਰੂਪ ਹੋ ਰਿਹਾ ਹੈ।

**ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥**

ਇਸ ਮਨ ਨੂੰ ਆਪਣੇ ਵਸ ਵਿਚ ਲੈ ਕੇ ਜਦ ਉਨਮਨਿ ਰਹੈ—ਤੁਰੀਆ ਅਵਸਥਾਂ ਵਿਚ ਇਸਥਿਤ ਰਹਿਣਾ ਕਰੇ ਤਾਂ ਫਿਰ ਉਹ ਪੁਰਸ਼ ਅੰਤਰਜਾਮਤਾ ਕਰਕੇ ਤਿੰਨ ਲੋਕਾਂ ਦੀਆਂ ਗੱਲਾਂ ਕਹਿਣ ਲਗ ਪੈਂਦਾ ਹੈ ॥੩੩॥

**ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥**

ਯਯੇ ਅੱਖਰ ਦੁਆਰਾ ਕਥਨ ਕਰਦੇ ਹਨ-ਹੇ ਪੁਰਸ਼ਾ ! ਜੇਕਰ ਤੂੰ ਪਰਮਾਤਮਾ ਨੂੰ ਜਾਣਿਆਂ ਚਾਹੁੰਦਾ ਹੈਂ ਤਾਂ ਦੁਰਮਤਿ ਹਨਿ—ਖੋਟੀ ਬੁੱਧੀ ਨੂੰ ਨਾਸ ਕਰ ਅਤੇ ਕਾਇਆ ਗਾਉ=ਦੇਹ ਰੂਪ ਪਿੰਡ ਨੂੰ ਵਸੀਕਾਰ ਕਰ ਲੈ।

**ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥੩੪॥**

ਰਣ-ਭੂਮਿਕਾ ਵਿਚ ਆ ਕੇ ਰੂਤਉ=ਰੁਕ ਜਾਵੇ ਤਾਂ ਪਿਠ ਦਿਖਾ ਕੇ ਦੌੜੇ ਨਾ, ਥਾਰਉ=ਤਿਸ ਦਾ ਨਾਮ ਸੂਰਬੀਰ ਹੈ। ਐਸੇ ਹੀ ਜਦ ਕਾਮ ਆਦਿਕਾਂ ਦੇ ਰਣ ਵਿਚ ਆ ਕੇ ਰੁਕ ਜਾਵੇ ਤਾਂ ਫਿਰ ਵਿਸ਼ਿਆਂ ਵਲ ਦੌੜੇ ਨਾ, ਉਸ ਦਾ ਨਾਮ ਸੂਰਬੀਰ ਮਹਾਤਮਾ ਹੈ ॥੩੪॥

**ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥**

ਰਾਰੇ ਅੱਖਰ ਦੁਵਾਰਾ ਕਥਨ ਕਰਦੇ ਹਨ-ਜਿਸ ਨੇ ਵਿਸ਼ੇ ਰਸਾਂ ਨੂੰ ਨਿਰੱਸ ਕਰ ਕੇ ਅਰਥਾਤ ਬੇ-ਸੁਆਦਾ ਕਰਕੇ ਜਾਣਿਆਂ ਹੈ।

ਹੈ, ਵਾਹੀ—ਉਸ ਨੂੰ ਜਾਣਨਾ ਕਰੀਏ।

ਵਾ :—ਜਿਸਨੇ ਸੰਸਾਰ ਰੂਪੀ ਵਾਹੀ—ਖੇਤੀ ਕੀਤੀ ਹੈ।

ਵਾ :—ਜਿਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਪਿਤਾ ਕਾਲੂ ਜੀ ਦੀ ਆਗਿਆ ਮੰਨ ਕੇ ਸ੍ਰੀ ਨਨਕਾਣੇ ਸਾਹਿਬ ਵਾਹੀ=ਖੇਤੀ ਕੀਤੀ ਹੈ, ਉਸਨੂੰ ਜਾਣਨਾ ਕਰੀਏ।

ਵਾ ਜਾਨੇ—ਉਸਦੇ ਜਾਨਣੇ ਕਰਕੇ ਇਹ ਜੀਵ ਉਸਦਾ ਰੂਪ ਹੋ ਜਾਂਦਾ ਹੈ।

**ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥੩੮॥**

ਜਿਸ ਵੇਲੇ ਇਹ ਜੀਵ ਅਤੇ ਉਹ ਬ੍ਰਹਮ ਆਪਸ ਵਿਚ ਮਿਲ ਜਾਂਦੇ ਹਨ, ਤਿਸ ਵੇਲੇ ਮਿਲਣੇ ਦੇ ਅਨੰਦ ਨੂੰ ਹੋਰ ਕੋਈ ਨਹੀਂ ਜਾਣ ਸਕਦਾ ॥੩੮॥

ਯਥਾ—ਕਹੁ ਕਬੀਰ ਗੂੰਗੇ ਗੁੜ ਖਾਇਆ ਪੂਛੇ ਤੇ ਕਿਆ ਕਹੀਐ ॥

**ਸਸਾ ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥**

ਸਸੇ ਅੱਖਰ ਦੁਆਰਾ ਕਥਨ ਕਰਦੇ ਹਨ ਸੋ—ਉਹ ਵੇਦ ਪ੍ਰਤਿਪਾਦਯ ਤੇ ਮਾਤਾ ਦੇ ਉਦਰ ਵਿਚ ਰਖਿਆ ਕਰਨ ਵਾਲਾ ਜੋ ਪਰਮੇਸ਼ਰ ਹੈ.ਉਸਨੂੰ ਨੀਕਾ—ਭਲੀ ਪ੍ਰਕਾਰ ਸੋਧਹੁ—ਵਿਚਾਰਨਾ ਕਰੋ।

ਘਟ—ਹਿਰਦੇ ਵਿਚ ਭਗਵੰਤ ਦੇ ਪ੍ਰੇਮ ਦੀ ਗੱਲ ਨਿਰੋਧਹੁ—ਧਾਰਨਾ ਕਰੋ।

ਵਾ :—ਹਿਰਦੇ ਵਿਚ ਪ੍ਰੇਮ ਦੀ ਗੱਲ ਧਾਰ ਕੇ ਇੰਦ੍ਰੀਆਂ ਦਾ ਨਿਰੋਧਹੁ—ਦਮਨ ਕਰੋ।

**ਘਟ ਪਰਚੈ ਜਉ ਉਪਜੈ ਭਾਉ ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥**

ਗੁਰਾਂ ਦੇ ਪਰਚੈ—ਉਪਦੇਸ਼ ਦੁਆਰਾ ਜਦ ਹਿਰਦੇ ਵਿਚ ਭਾਉ—ਪਰੇਮ ਉਤਪੰਨ ਹੋਵੇ ਤਾਂ ਤਿਸ ਹਿਰਦੇ ਵਿਚ ਤਿੰਨਾਂ ਭਵਨਾਂ ਦਾ ਰਾਜਾ ਪਰਮੇਸ਼ਰ ਪੂਰਨ ਹੋ ਰਿਹਾ ਨਿਗ੍ਹਾ ਆਉ ਦਾ ਹੈ ॥੩੯॥

**ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ ਸੋ ਬਹੁਰਿ ਨ ਹੋਈ ॥**

ਖਖੇ ਅੱਖਰ ਦੁਆਰਾ ਕਥਨ ਕਰਦੇ ਹਨ ਜਿਹੜਾ ਕੋਈ ਉਸ ਪਰਮੇਸ਼ਰ ਦੀ ਖੋਜ ਵਿਚ ਪੈਂਦਾ ਹੈ ਓਹੀ ਉਸ ਨੂੰ ਲੱਭ ਲੈਂਦਾ ਹੈ।

ਜੋ ਪੁਰਸ਼ ਉਸ ਨੂੰ ਖੋਜ ਲੈਂਦਾ ਹੈ ਉਹ ਫਿਰ ਉਸ ਤੋਂ ਭਿੰਨ ਨਹੀਂ ਹੁੰਦਾ।

**ਖੋਜ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥**

ਜਦ ਗੁਰਾਂ ਤੋਂ ਬੂਝਿ—ਪੁਛ ਕੇ ਉਸ ਪਰਮੇਸ਼ਰ ਦੀ ਖੋਜ ਦਾ ਵਿਚਾਰ ਕਰਦਾ ਹੈ ਤਾਂ ਇਹ ਜੀਵ ਭਵਜਲ=ਸੰਸਾਰ ਸਮੁੰਦਰ ਤੋਂ ਤਰਦਿਆਂ ਹੋਇਆਂ ਬਾਰਾ=ਦੇਰੀ ਨਹੀਂ ਲਗਾਂਦਾ ॥੪੦॥

**ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥**

ਸਸੇ ਅੱਖਰ ਦੁਆਰਾ ਕਥਨ ਕਰਦੇ ਹਨ ਸੋ ਸਹ—ਉਸ ਪਤੀ ਪਰਮਾਤਮਾ ਦੀ ਪ੍ਰਾਪਤੀ

ਵਾਸਤੇ ਜੋ ਸਹ—ਸਖੀ, ਸਹ=ਨਿਸਚੇ ਸਹਿਤ ਅੰਤਹਕਰਣ ਰੂਪ ਸੇਜਾ ਨੂੰ ਸਵਾਰਦੀ ਹੈ ਅਰਥਾਤ ਸ਼ਰਧਾ ਵਸਿਸ਼ਟ ਕਰਦੀ ਹੈ।

ਅਥਵਾ :—ਉਸ ਸਹ=ਪਤੀ ਦੀ ਪ੍ਰਾਪਤੀ ਵਾਸਤੇ ਜੋ ਸਖੀ ਵੈਰਾਗ ਵਿਵੇਕ ਆਦਿਕ ਫੂਲਾਂ ਕਰ ਕੇ, ਪ੍ਰੇਮ ਰੂਪ ਪਟੰਬਰ ਤੇ ਕਰੁਣਾ, ਮੈਤ੍ਰੀ ਮੁਦਤਾ ਰੂਪ ਰੇਸ਼ਮ ਦੀਆਂ ਤਣੀਆਂ ਕਰ ਕੇ ਸਰਵਣ, ਮਨਨ, ਨਿਧਿਆਸਨ, ਤਤ ਤੁਅੰ ਕਾ ਸੋਧਨ ਰੂਪ ਗੁੰਫਿਆਂ ਨਾਲ ਅੰਤਹਕਰਣ ਰੂਪ ਸੇਜਾ ਨੂੰ ਸਵਾਰਦੀ ਹੈ। ਓਹੀ ਸਖੀ ਸਹੀ=ਨਿਸਚੇ ਕਰਕੇ ਪਤੀ ਪਰਮਾਤਮਾ ਦੀ ਨਾ ਪ੍ਰਾਪਤੀ ਰੂਪ ਸੰਸੇ ਨੂੰ ਨਵਿਰਤ ਕਰਦੀ ਹੈ।

**ਅਲਪ ਸੁਖ ਛਾਡਿ ਪਰਮ ਸੁਖਪਾਵਾ॥ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ॥੪੧॥**

ਜਿਸ ਵੇਲੇ ਸੰਸਾਰ ਦੇ ਅਲਪ=ਤੁਛ ਵਿਸ਼ੇ ਸੁਖਾਂ ਨੂੰ ਛਡ ਕੇ, ਪਰਮ ਸੁਖ=ਬ੍ਰਹਮ ਸੁਖ ਪਾਵਣਾ ਕੀਤਾ, ਤਿਸ ਵੇਲੇ ਇਹ ਜੀਵ ਉਸ ਦੀ ਇਸਤ੍ਰੀ ਅਤੇ ਉਹ ਇਸਦਾ ਪਤੀ ਕਿਹਾ ਜਾਂਦਾ ਹੈ। ਅਥਵਾ :—ਤਿਸ ਵੇਲੇ ਇਹ ਜੀਵ ਰੂਪੀ ਇਸਤ੍ਰੀ ਅਤੇ ਪਰਮੇਸ਼ਰ ਰੂਪ ਪਤੀ ਕਹਿਣੇ ਮਾਤ੍ਰ ਆਖੇ ਜਾਂਦੇ ਹਨ, ਵਾਸਤਵ ਵਿਚ ਅਭੇਦ ਹੋ ਜਾਂਦੇ ਹਨ ॥੪੧॥

**ਹਾਹਾ ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ ਤਬਹਿ ਮਨੁ ਮਾਨਾ ॥**

ਹਾਹੇ ਅੱਖਰ ਦੁਆਰਾ ਕਥਨ ਕਰਦੇ ਹਨ ਇਸ ਨੇ ਬ੍ਰਹਮ ਰੂਪ ਹੋਤ—ਹੋਣਾ ਸੀ, ਪਰ ਦੁਨੀਆਂ ਦੇ ਲਾਲਚ ਵਿਚ ਲਗਕੇ ਇਸਨੇ ਬ੍ਰਹਮ ਰੂਪ ਹੋਣਾ ਜਾਣਿਆਂ ਨਹੀਂ।

ਅੰਨਵੇ ! ਜਦ ਗੁਰਾਂ ਦੇ ਮਨੁ ਮਾਨਾ=ਮੰਤਰ ਨੂੰ ਮੰਨਣਾ ਕਰੇ ਤਦ ਹੀ ਬ੍ਰਹਮ ਸਰੂਪ ਹੁੰਦਾ ਹੈ।

**ਹੈ ਤਉ ਸਹੀ ਲਖੈ ਜਉ ਕੋਈ ॥ ਤਬ ਓਹੀ ਉਹੁ ਏਹੁ ਨ ਹੋਈ ॥੪੨॥**

ਸਹੀ=ਨਿਸਚੇ ਕਰਕੇ ਹੈ ਤਾਂ ਬ੍ਰਹਮ ਸਰੂਪ ਪਰ ਜੇ ਕੋਈ ਜਾਨਣਾ ਕਰੇ।

ਤਦ ਓਹੀ ਉਹੁ= ਉਹ ਬ੍ਰਹਮ ਹੀ ਬ੍ਰਹਮ ਹੈ, ਇਹ ਜੀਵ ਰੂਪ ਨਹੀਂ ਹੁੰਦਾ ॥੪੨॥

**ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥**

ਸਾਰੇ ਲੋਕ ਲਿੰਉ ਲਿੰਉ = ਲਊਂ ਲਊਂ ਭਾਵ ਟਊਂ ਟਊਂ ਕਰਦੇ ਫਿਰਦੇ ਹਨ।

ਵਾ :—ਲਿੰਉ ਲਿੰਉ = ਇਹ ਵੀ ਲੈ ਲਵਾਂ, ਇਹ ਵੀ ਲੈ ਲਵਾਂ, ਐਸੇ ਕਰਦੇ ਫਿਰਦੇ ਹਨ।

ਵਾ :—ਲਿੰਉ = ਲਿਵ ਨੂੰ ਪਦਾਰਥਾਂ ਵਿਚ ਲਿੰਉ = ਲਗਾਕੇ ਭੌਂਦੇ ਫਿਰਦੇ ਹਨ।

ਤਾ ਕਾਰਣਿ = ਤਿਸ ਵਾਸਤੇ ਲੋਕਾਂ ਨੂੰ ਬਹੁਤ ਦੁਖ ਤੇ ਚਿੰਤਾ ਫਿਕਰ ਵਗੈਰਾ ਵਿਆਪਦੇ ਹਨ।

**ਲਖਿਮੀਬਰ ਸਿਉ ਜਉ ਲਿਉ ਲਾਵੈ॥ ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥**

ਲਖਮੀ ਦੇ ਬਰ = ਪਤੀ ਪਰਮਾਤਮਾ ਦੇ ਨਾਲ ਜਦ ਲਿਵ ਨੂੰ ਲਗਾਉਣਾ ਕਰੇ ਤਾਂ ਸਾਰੇ ਸੋਗ ਮਿਟ ਜਾਂਦੇ ਹਨ ਤੇ ਬਿਅੰਤ ਸੁਖਾਂ ਨੂੰ ਪਾਂਵਦਾ ਹੈ ॥੪੩॥

**ਖਖਾ ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂੰ ਨਹ ਚੇਤੇ ॥**

ਖਖੇ ਅੱਖਰ ਦੁਆਰਾ ਕਥਨ ਕਰਦੇ ਹਨ--ਖਿਰਤ=ਸੰਸਾਰ ਵਿਚ ਕਿਤਨੇ ਹੀ ਪੁਰਸ਼ ਮਰ ਖਪ ਗਏ ਹਨ ਅਤੇ ਹੁਣ ਵੀ ਖਿਰਤ=ਸੰਸਾਰ ਵਿਚ ਖਪਤ=ਨਾਸ ਹੁੰਦੇ ਜਾ ਰਹੇ ਹਨ, ਪਿਤਾ ਪਿਤਾਮਾ ਸਭ ਹਰੀਹਰ ਹੋ ਗਏ ਹਨ, ਪਰ ਇਹ ਪ੍ਰਮਾਦੀ ਜੀਵ ਅਜੇ ਭੀ ਵਾਹਿਗੁਰੂ ਨੂੰ ਨਹੀਂ ਚੇਤਦੇ, ਵਾ :-ਮੌਤ ਨੂੰ ਯਾਦ ਨਹੀਂ ਕਰਦੇ ।

**ਅਬ ਜਗੁ ਜਾਨਿ ਜਉ ਮਨਾ ਰਹੈ ॥ ਜਹ ਕਾ ਬਿਛੁਰਾ ਤਹ ਥਿਰੁ ਲਹੈ ॥੪੪॥**

ਹੁਣ ਵੀ ਜਗਤ ਨੂੰ ਮਿਥਿਆ ਰੂਪ ਜਾਣ ਕੇ ਜੇਕਰ ਮਨ ਇਸਥਿਤ ਹੋ ਰਹੇ ।

ਵਾ :-ਹੁਣ ਵੀ ਜਗਤ ਨੂੰ ਨਾਸ ਰੂਪ ਜਾਣ ਕੇ 'ਜਉ ਮਨਾ ਰਹੈ'=ਜਿਹੜਾ ਪੁਰਸ਼ ਸੰਸਾਰ ਵਲੋਂ ਹਟ ਰਹੇ, ਤਾਂ ਜਿਸ ਬ੍ਰਹਮ ਦਾ ਵਿਛੜਿਆ ਹੋਇਆ ਸੀ ਤਿਸੀ ਬ੍ਰਹਮ ਵਿਚ ਇਸਥਿਤੀ ਕਰ ਲੈਂਦਾ ਹੈ ॥੪੪॥

**(ਪੰਨਾ ੩੪੩)**

**ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥**

ਕਬੀਰ ਜੀ ਕਥਨ ਕਰਦੇ ਹਨ, ਇਹ ਅਸਾਂ ਨੇ ਬਵੰਜਾ ਅੱਖਰਾਂ ਦਾ ਸਿਧਾਂਤ ਆ ਕੇ ਜੋੜਿਆ ਹੈ ਅਤੇ ਭੇਦ ਵਾਦੀਆਂ ਨੇ ਇਨ੍ਹਾਂ ਅਖਰਾਂ ਨੂੰ ਆਨਿ=ਦ੍ਵੈਤ ਵਿਚ ਜੋੜਿਆ ਹੈ ।

ਭੇਦ ਵਾਦੀ ਤਾਂ ਇਕ ਅੱਖਰ ਦਾ ਸਿਧਾਂਤ ਵੀ ਨਹੀਂ ਪਛਾਣ ਸਕਿਆ ।

ਵਾ :-ਅਖਰੁ=ਖਿਰਨੇ ਤੋਂ ਰਹਿਤ ਜੋ ਇਕ ਪਰਮਾਤਮਾ ਹੈ ਉਸਨੂੰ ਪਛਾਣ ਨਹੀਂ ਸਕਿਆ ।

**ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ ਰਹੈ ॥**

ਕਬੀਰ ਜੀ ਕਹਿੰਦੇ ਹਨ-ਅਸਾਂ ਨੇ ਸੱਚ ਦੀ ਪ੍ਰਾਪਤੀ ਦਾ ਇਹ ਸ਼ਬਦ ਕਿਹਾ ਹੈ ।

ਜੋ ਸਰੇਸ਼ਟ ਪੰਡਤ ਹੋਵੇਗਾ ਉਹ ਤਾਂ ਇਸ ਸਿਧਾਂਤ ਨੂੰ ਗ੍ਰਹਿਣ ਕਰ ਕੇ ਅਨਭੈ=ਗਿਆਨ ਸਰੂਪ ਪਰਮੇਸ਼ਰ ਵਿਚ ਇਸਥਿਤ ਹੋ ਰਹੇਗਾ ।

**ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨ ਵੰਤ ਕਉ ਤਤੁ ਬੀਚਾਰ ॥**

ਮਾਇਆ ਨਾਲ ਪਿਆਰ ਕਰਨ ਵਾਲੇ ਕਥਾ ਵਾਚੀ ਪੰਡਤ ਲੋਕਾਂ ਨੂੰ ਇਹ ਬਾਣੀ ਵਿਹਾਰ ਮਾਤ੍ਰ ਪ੍ਰਤੀਤ ਹੋਵੇਗੀ ਅਰਥਾਤ ਇਸ ਬਾਣੀ ਨੂੰ ਵਾਚ ਕੇ ਮਾਇਆ ਇਕੱਤ੍ਰ ਕਰਨਗੇ ।

ਯਥਾ- ਬੇਦ ਪਾਠ ਸੰਸਾਰ ਕੀ ਕਾਰ ॥ ਪੜਿ ਪੜਿ ਪੰਡਿਤ ਕਰਹਿ ਬੀਚਾਰ ॥ [ਪੰਨਾ ੭੯੧

ਗਿਆਨਵੰਤ-ਬੁਧੀਵਾਨਾਂ ਨੂੰ ਵਾ :=ਗਿਆਨ ਦੀ ਪ੍ਰਾਪਤੀ ਵਾਲਿਆਂ ਨੂੰ ਏਹੀ ਬਾਣੀ ਤਤੁ= ਸਿਧਾਂਤ ਦਾ ਵਿਚਾਰ ਹੈ ।

**ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥੪੫॥੧॥**

ਮੁਕਦੀ ਗੱਲ ਕੀ, ਜਿਸ ਪੁਰਸ਼ ਦੇ ਜੀਅ ਵਿਖੇ ਜੈਸੀ ਬੁੱਧੀ ਹੋਵੇਗੀ,
ਕਬੀਰ ਜੀ ਕਥਨ ਕਰਦੇ ਹਨ ਉਹ ਪੁਰਸ਼ ਇਸ ਬਾਣੀ ਨੂੰ ਵੈਸੇ ਹੀ ਜਾਣੇਗਾ ॥੪੫॥੧॥

(ਬਾਵਨ ਅਖਰੀ ਸਟੀਕ ਸਮਾਪਤੰ)

## ੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਥਿਤੰੀ ਕਬੀਰ ਜੀ ਕੰੀ

ਉਥਾਨਕਾ–ਕਬੀਰ ਜੀ ਪਾਸ ਪੰਡਤ ਨੇ ਆ ਕੇ ਬੇਨਤੀ ਕੀਤੀ ਪੰਦਰਾਂ ਥਿਤਾਂ ਅਤੇ ਸੱਤਾਂ ਵਾਰਾਂ ਵਿਚੋਂ ਕਿਸ ਥਿਤ ਅਤੇ ਕਿਸ ਵਾਰ ਦਾ ਪੂਜਨ ਕਰਨਾ ਚਾਹੀਦਾ ਹੈ ਜਾਂ ਕਿਸ ਦੇਵੀ ਦੇਵਤੇ ਦਾ ਪੂਜਨ ਕਰਨਾ ਚਾਹੀਦਾ ਹੈ ? ਉੱਤਰ–

**॥ਸਲੋਕੁ॥ ਪੰਦ੍ਰਹ ਥਿਤੰੀ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥**

ਕਬੀਰ ਜੀ ਕਥਨ ਕਰਦੇ ਹਨ–ਪੰਦਰਾਂ ਥਿਤਾਂ ਅਤੇ ਸੱਤਾਂ ਵਾਰਾਂ ਵਿਚ ਉਸ ਵਾਹਿਗੁਰੂ ਦਾ ਪੂਜਨ ਕਰੋ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ। ਜਿਹੜੇ ਮਨੁਖ ਪਰਮਾਤਮਾ ਦਾ ਪੂਜਨ ਕਰਨਾ ਛੱਡ ਕੇ, ਪੰਦਰਾਂ ਥਿਤਾਂ ਅਤੇ ਸੱਤਾਂ ਵਾਰਾਂ ਦਾ ਪੂਜਨ ਕਰਦੇ ਹਨ। ਕਬੀਰ ਜੀ ਕਹਿੰਦੇ ਹਨ–ਜਿਸ ਤਰ੍ਹਾਂ ਪੰਦਰਾਂ ਥਿਤਾਂ ਅਤੇ ਸੱਤਾਂ ਵਾਰਾਂ ਦੇ ਉਰਵਾਰ ਪਾਰ ਦਾ ਅੰਤ ਨਹੀਂ ਆਉਂਦਾ। ਇਸੇ ਤਰ੍ਹਾਂ ਉਸ ਮਨੁਖ ਦੇ ਜੂਨੀਆਂ ਵਿਚ ਭਉਣ ਦੇ ਉਰਵਾਰ ਪਾਰ ਦਾ ਅੰਤ ਨਹੀਂ ਆਉਂਦਾ। ਵਾ:–ਨਾ ਉਸ ਨੂੰ ਉਰਵਾਰ=ਬ੍ਰਹਮ ਲੋਕ ਦਾ ਸੁਖ ਨਾ ਹੀ ਪਾਰ=ਬ੍ਰਹਮ ਗਿਆਨ ਦਾ ਤੇ ਨਾ ਹੀ ਮੁਕਤੀ ਦਾ ਸੁਖ ਪ੍ਰਾਪਤ ਹੁੰਦਾ ਹੈ।

**ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ ਆਪੇ ਦੇਉ ॥੧॥**

ਜੋ ਸਾਧਿਕ=ਜਗਿਆਸੂ ਸਿਧ=ਮਹਾਤਮਾ ਦੁਆਰੇ ਇਸ ਭੇਦ ਨੂੰ ਜਾਣਦਾ ਹੈ,
ਉਹ ਆਪੇ ਆਪ ਕਰਤਾ ਦੇਉ=ਪਰਮਾਤਮਾ ਦਾ ਰੂਪ ਹੋਇਆ ਹੈ।

ਵਾ:–ਉਹ ਐਸੇ ਨਿਸਚੇ ਕਰਦਾ ਹੈ ਕਿ ਪਰਮਾਤਮਾ ਆਪ ਹੀ ਜਗਤ ਦਾ ਕਰਤਾ ਸਰਗੁਣ ਰੂਪ ਹੈ ਅਤੇ ਆਪ ਹੀ ਸਭ ਦਾ ਦੇਉ=ਪ੍ਰਕਾਸ਼ਕ ਨਿਰਗੁਣ ਰੂਪ ਹੈ ॥੧॥

**ਥਿਤੰੀ ॥ ਅੰਮਾਵਸ ਮਹਿ ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮਾਰਹੁ ॥**

ਮਸਿਆ ਦੁਆਰੇ ਕਹਿੰਦੇ ਹਨ ਹਿਰਦੇ ਵਿਚੋਂ ਲੋਕ ਪ੍ਰਲੋਕ ਦੇ ਪਦਾਰਥਾਂ ਦੀ ਆਸਾ ਦੂਰ ਕਰੋ ਅਤੇ ਅੰਤਰਜਾਮੀ ਰਾਮ ਨੂੰ ਸਮਾਰਹੁ=ਚੇਤੇ ਕਰੋ, ਤਾਂ–

**ਜੀਵਤ ਪਾਵਹੁ ਮੋਖ ਦੁਆਰ ॥ ਅਨਭਉ ਸਬਦੁ ਤਤੁ ਨਿਜੁ ਸਾਰ ॥੧॥**

ਜਿਉਂਦਿਆਂ ਹੀ ਮੁਕਤੀ ਦਾ ਦਰਵਾਜ਼ਾ ਬ੍ਰਹਮ ਗਿਆਨ ਪਾ ਲਵੋਗੇ।
ਅਨਭਉ=ਡਰ ਤੋਂ ਰਹਿਤ ਜੋ ਸਬਦੁ=ਬ੍ਰਹਮ ਹੈ ਸਭ ਵੇਦਾਂ ਦਾ ਤਤੁ=ਸਿਧਾਂਤ ਰੂਪ,
ਤਿਸ ਨੂੰ ਆਪਣੇ ਹਿਰਦੇ ਵਿਚ ਸੰਭਾਲਣਾ ਕਰੋ ॥ ੧ ॥

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥ ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ਰਹਾਉ॥**

ਜਿਨ੍ਹਾਂ ਸੰਤਾਂ ਦਾ ਗੋਬਿੰਦ ਦੇ ਚਰਨ ਕਮਲਾਂ ਨਾਲ ਰੰਗੁ=ਪ੍ਰੇਮ ਲਗਾ ਹੋਇਆ ਹੈ, ਉਨ੍ਹਾਂ

ਸੰਤਾਂ ਦੀ ਕਿਰਪਾ ਨਾਲ ਮਨ ਦੇ ਸ਼ੁਧ ਹੋਣ ਨਾਲ ਹਰੀ ਦੇ ਕੀਰਤਨ ਕਰਨ ਵਿਚ ਸਾਡਾ ਮਨ ਰਾਤ ਦਿਨੇ ਜਾਗਿਆ ਹੈ ॥੧॥ਰਹਾਉ॥

## ਪਰਿਵਾ ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ ਅਘਟ ਅਪਾਰ ॥

ਪਰਿਵਾ=ਏਕਮ ਥਿਤ ਦੁਆਰਾ ਕਹਿੰਦੇ ਹਨ ਲੋਕ ਪ੍ਰਲੋਕ ਦਾ ਪ੍ਰੀਤਮ ਜੋ ਪ੍ਰਮਾਤਮਾ ਹੈ ਉਸ ਦਾ ਵਿਚਾਰ ਕਰੋ। ਪ੍ਰਸ਼ਨ–ਉਹ ਪ੍ਰੀਤਮ ਰਹਿੰਦਾ ਕਿਥੇ ਹੈ ?

ਉੱਤਰ--ਉਹ ਅਪਾਰ–ਬਿਅੰਤ ਰੂਪ ਪਰਮਾਤਮਾ ਅਘਟ=ਇਕਰਸ ਸਾਰੇ ਸਰੀਰਾਂ ਵਿਚ ਖੇਲ ਰਿਹਾ ਹੈ।

## ਕਾਲ ਕਲਪਨਾ ਕਦੇ ਨ ਖਾਇ ॥ ਆਦਿ ਪੁਰਖ ਮਹਿ ਰਹੈ ਸਮਾਇ ॥੨॥

ਜੋ ਮਨੁਖ ਉਸ ਦਾ ਵਿਚਾਰ ਕਰਦਾ ਹੈ ਉਸ ਨੂੰ ਕਾਲ ਦੀ ਕਲਪਨਾਂ, ਵਾ: ਜਮਕਾਲ ਅਤੇ ਕਲਪਨਾ ਕਦੇ ਨਹੀਂ ਖਾਂਦੀ, ਕਿਉਂਕਿ ਉਹ ਆਦਿ ਪੁਰਖ=ਸਭ ਪੁਰਸ਼ਾਂ ਦੀ ਆਦਿ ਰੂਪ ਪਰਮਾਤਮਾ ਵਿਚ ਸਮਾ ਰਹਿੰਦਾ ਹੈ ॥੨॥

## ਦੁਤੀਆ ਦੁਹਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥

ਦੂਜ ਥਿਤ ਦੁਆਰਾ ਕਥਨ ਕਰਦੇ ਹਨ–ਹੇ ਅੰਗ=ਪਿਆਰੇ! ਉਸ ਦਾ ਜਾਨਣਾ ਬੜਾ ਦੁਹਕਰਿ–ਕਠਨ ਭਾਵ ਔਖਾ ਹੈ, ਕਿਉਂਕਿ ਮਾਇਆ ਅਤੇ ਬ੍ਰਹਮ ਸਾਰਿਆਂ ਨਾਲ ਰਮੈ–ਮਿਲੇ ਹੋਏ ਹਨ ਭਾਵ ਆਤਮਾ ਅਨਾਤਮਾ ਦੋਨੋਂ ਮਿਲੇ ਹੋਏ ਹਨ। ਇਨ੍ਹਾਂ ਦਾ ਵਿਵੇਚਨ ਕਰਨਾ ਬਹੁਤ ਮੁਸ਼ਕਲ ਹੈ, ਜਿਵੇਂ ਦੁਧ ਤੇ ਪਾਣੀ ਆਪਸ ਵਿਚ ਮਿਲ ਜਾਣ ਤਾਂ ਉਨ੍ਹਾਂ ਦਾ ਵਖੋ ਵਖ ਕਰਨਾ ਮੁਸ਼ਕਲ ਹੈ। ਇਕ ਹੰਸ ਹੀ ਹਨ ਜੋ ਚੁੰਝ ਮਾਰ ਕੇ ਦੁਧ ਤੇ ਪਾਣੀ ਨੂੰ ਵਖੋ ਵਖਰਾ ਕਰ ਦਿੰਦੇ ਹਨ ਤੇ ਪਾਣੀ ਤਿਆਗ ਕੇ ਦੁਧ ਪੀ ਲੈਂਦੇ ਹਨ। ਐਸੇ ਇਕ ਤਤਵੇਤਾ ਮਹਾਤਮਾਂ ਹੀ ਹਨ ਜੋ ਆਪਣੀ ਰਸਨਾ ਰੂਪ ਚੁੰਝ ਮਾਰ ਕੇ ਅਰਥਾਤ ਰਸਨਾ ਨਾਲ ਨਾਮ ਉਚਾਰ ਕੇ ਆਤਮਾ ਅਨਾਤਮਾ ਦਾ ਵਿਵੇਚਨ ਕਰਦੇ ਹਨ। ਆਤਮਾ ਰੂਪ ਦੁਧ ਨੂੰ ਪੀ ਲੈਂਦੇ ਹਨ, ਅਨਾਤਮਾ ਰੂਪ ਜਲ ਦਾ ਤਿਆਗ ਕਰਦੇ ਹਨ।

ਇਸ ਪ੍ਰਕਰਣ ਨਾਲ ਭੀ ਉਸ ਦੀ ਪ੍ਰਾਪਤੀ ਕਠਨ ਹੈ, ਜਿਵੇਂ ਖੰਡ ਰੇਤ ਵਿਖੇ ਡੁਲ੍ਹ ਜਾਵੇ ਤਾਂ ਉਹ ਹਾਥੀ ਪਾਸੋਂ, ਵਾ:–ਹੱਥਾਂ ਨਾਲ ਨਹੀਂ ਚੁਣੀ ਜਾਂਦੀ, ਪਰ ਕੀੜੀ ਉਸ ਨੂੰ ਚੁਣ ਕੇ ਖਾ ਲੈਂਦੀ ਹੈ। ਯਥਾ–

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇਕੈ ਖਾਇ ॥੨੩੮॥

ਇਸੀ ਪ੍ਰਕਾਰ ਖੰਡ ਰੂਪੀ ਹਰੀ ਹੈ ਜਿਵੇਂ ਖੰਡ ਮਿੱਠੀ ਹੈ ਤਿਵੇਂ ਹਰੀ ਮਿੱਠਾ ਹੈ, ਜਿਵੇਂ ਰੇਤ ਖੁਸ਼ਕ ਹੈ ਤਿਵੇਂ ਸੰਸਾਰ ਖੁਸ਼ਕ ਹੈ। ਸੰਸਾਰ ਰੂਪ ਰੇਤ ਵਿਖੇ ਹਰੀ ਰੂਪ ਖੰਡ ਖਿਲਰੀ ਹੋਈ ਹੈ ਉਹ ਹੰਕਾਰੀ ਪੁਰਸ਼ ਰੂਪ ਹਾਥੀ ਪਾਸੋਂ ਨਹੀਂ ਚੁਣੀ ਜਾਂਦੀ।

ਵਾ:-ਸ਼ਕਾਮ ਕਰਮਾਂ ਰੂਪੀ ਹੱਥਾਂ ਨਾਲ ਨਹੀਂ ਚੁਣੀ ਜਾਂਦੀ।

ਕਬੀਰ ਜੀ ਕਥਨ ਕਰਦੇ ਹਨ-ਗੁਰਾਂ ਨੇ ਸਭ ਤੋਂ ਚੰਗੀ ਗੱਲ ਸਮਝਾਈ ਹੈ ਕਿ ਕੀੜੀ ਵਾਂਙੂ ਨਿੰਮ੍ਰਤਾ ਧਾਰੇ ਤਾਂ ਹਰੀ ਰੂਪ ਖੰਡ ਨੂੰ ਖਾ ਸਕਦਾ ਹੈ।

ਅਥਵਾ:-ਮਾਇਆ ਤੇ ਬ੍ਰਹਮ ਇਹ ਦੋਨੋਂ ਹੀ ਸਾਰਿਆਂ ਨਾਲ ਮਿਲ ਰਹੇ ਹਨ।

ਮਾਇਆ ਨਾਮ, ਰੂਪ ਹੋ ਕੇ ਅਤੇ ਬ੍ਰਹਮ ਅਸਤੀ, ਭਾਂਤੀ ਪ੍ਰੇਸ਼ ਰੂਪ ਹੋ ਕੇ ਸਾਰਿਆਂ ਨਾਲ ਮਿਲ ਰਹੇ ਹਨ ਇਨ੍ਹਾਂ ਦੋਹਾਂ ਕਰਕੇ ਹੀ ਅੰਗ-ਸਰੀਰ ਨੂੰ ਬਣਿਆਂ ਹੋਇਆ ਜਾਣੇ।

ਤੀਜਾ ਅਰਥ-ਅੰਗ=ਹੇ ਪਿਆਰੇ! ਉਸ ਦੀ ਪ੍ਰਾਪਤੀ ਵੈਰਾਗ ਤੇ ਗਿਆਨ ਇਨ੍ਹਾਂ ਦੋਹਾਂ ਦੁਆਰਾ ਜਾਨਣਾ ਕਰ। ਜੋ ਮਾਇਆ ਤੇ ਬ੍ਰਹਮ ਸਾਰਿਆਂ ਦੇ ਨਾਲ ਮਿਲ ਰਹੇ ਹਨ, ਇਨ੍ਹਾਂ ਵਿਚੋਂ ਹੀ ਦੋ ਸਾਧਨਾਂ ਦਾ ਗ੍ਰਹਿਣ ਕਰਨਾ।

ਮਾਇਆ ਦੇ ਤਿਆਗ ਵਿਚੋਂ ਵੈਰਾਗ ਦਾ ਗ੍ਰਹਿਣ ਕਰਨਾ, ਬ੍ਰਹਮ ਦੇ ਪ੍ਰਕਾਸ਼ ਵਿਚੋਂ ਗਿਆਨ ਦਾ ਗ੍ਰਹਿਣ ਕਰਨਾ।

## ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥੩॥

ਸਰੀਰ ਦੇ ਵਧਣ ਨਾਲ ਉਹ ਪਰਮਾਤਮਾ ਵਧਦਾ ਨਹੀਂ, ਸਰੀਰ ਦੇ ਘਟਣ ਨਾਲ ਉਹ ਘਟ ਨਹੀਂ ਜਾਂਦਾ।

ਅਕੁਲ=ਕੁਲਾਂ ਤੋਂ ਰਹਿਤ, ਨਿਰੰਜਨ=ਮਾਇਆ ਮਲ ਤੋਂ ਰਹਿਤ ਪਰਮਾਤਮਾ ਸਦਾ ਹੀ, ਏਕੈ ਭਾਇ=ਇਕ ਰਸ ਰਹਿੰਦਾ ਹੈ।

ਵਾ:-ਉਸ ਇਕ ਅਕੁਲ ਨਿਰੰਜਨ ਪਰਮਾਤਮਾ ਵਿਚ ਭਾਇ-ਪ੍ਰੇਮ ਕਰ ॥੩॥

## ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ ॥

ਪਹਿਲਾ ਅਰਥ-ਤੀਜ ਥਿਤ ਦੁਆਰਾ ਕਥਨ ਕਰਦੇ ਹਨ ਤਿੰਨਾਂ ਦੇਵਤਿਆਂ ਵਿਚ ਸਮਤਾ ਕਰਨੀ ਲਿਆਵੇ ਭਾਵ ਇਨ੍ਹਾਂ ਦੇਵਤਿਆਂ ਨੂੰ ਇਕ ਸਮਾਨ ਜਾਣੇ।

ਦੂਜਾ ਅਰਥ-ਜਾਗ੍ਰਤ ਸੁਪਨ ਸਖੋਪਤਿ ਰੂਪ ਤਿੰਨਾਂ ਅਵਸਥਾ ਵਿਚ ਸਮਤਾ ਕਰਨੀ ਲਿਆਵੇ ਭਾਵ ਇਨ੍ਹਾਂ ਦੇ ਅਭਿਮਾਨ ਨੂੰ ਤਿਆਗ ਕੇ ਤੁਰੀਆ ਪਦ ਵਿਚ ਬਿਰਤੀ ਟਿਕਾਵੇ।

ਤੀਜਾ ਅਰਥ-ਤੀਨੇ=ਤ੍ਰਿਕਾਂਡ ਵੇਦ ਵਿਚ ਸਮਤਾ ਕਰਨੀ ਲਿਆਵੇ ਅਰਥਾਤ ਇਹ ਨਿਸਚੇ ਕਰੇ ਕਿ ਤ੍ਰਿਕਾਂਡ ਵੇਦ ਪਰਮਾਤਮਾ ਦੇ ਜਸ ਨੂੰ ਹੀ ਕਥਨ ਕਰਦਾ ਹੈ।

ਨੋਟ-ਤ੍ਰਿਕਾਂਡ ਵੇਦ ਕੋਈ ਵਖਰਾ ਵੇਦ ਨਹੀਂ। ਕਰਮ, ਉਪਾਸ਼ਨਾ, ਗਿਆਨ, ਇਹ ਤਿੰਨ ਪਰਕਰਣ ਜਿਸ ਵਿਚ ਹੋਣ ਉਸ ਨੂੰ ਤ੍ਰਿਕਾਂਡ ਵੇਦ ਕਹਿੰਦੇ ਹਨ।

ਕਰਮ ਅੰਤਹਕਰਣ ਦੀ ਸ਼ੁਧੀ ਦਾ ਸਾਧਨ ਹੈ। ਉਪਾਸ਼ਨਾ ਮਨ ਦੀ ਵਿਖੇਪਤਾ ਦੂਰ ਕਰਨ ਦਾ ਸਾਧਨ ਹੈ। ਗਿਆਨ ਅਗਿਆਨ ਦੀ ਨਵਿਰਤੀ ਦਾ ਸਾਧਨ ਹੈ।

ਚੌਥਾ ਅਰਥ-ਤਿੰਨਾਂ ਲੋਕਾਂ ਵਿਚ ਸਮਤੀ ਕਰਨੀ ਲਿਆਵੇ।
ਭਾਵ ਤਿੰਨਾਂ ਲੋਕਾਂ ਵਿਚ ਪਰਮੇਸ਼ਰ ਨੂੰ ਪਰੀਪੂਰਨ ਜਾਣੇ।

ਪੰਜਵਾਂ ਅਰਥ–ਵਿਸ ਤੇਜਸ ਪ੍ਰਾਗਜ ਇਨ੍ਹਾਂ ਤਿੰਨਾਂ ਵਿਚ ਸਮਤਾ ਕਰਨੀ ਲਿਆਵੇ।
ਜੀਵ ਤਿੰਨ ਪਰਕਾਰ ਦਾ ਹੈ–
ਜਾਗ੍ਰਤ ਅਵਸਥਾ ਦਾ ਅਭਿਮਾਨੀ ਜੋ ਜੀਵ ਹੈ ਉਸ ਨੂੰ 'ਵਿਸ' ਕਹਿੰਦੇ ਹਨ।
ਸੁਪਨ ਅਵਸਥਾ ਦਾ ਅਭਿਮਾਨੀ ਜੋ ਜੀਵ ਹੈ ਉਸ ਨੂੰ 'ਤੇਜਸ' ਕਹਿੰਦੇ ਹਨ।
ਸਖੋਪਤ ਅਵਸਥਾ ਦਾ ਅਭਿਮਾਨੀ ਜੋ ਜੀਵ ਹੈ ਉਸ ਨੂੰ 'ਪ੍ਰਾਗਜ' ਕਹਿੰਦੇ ਹਨ।
ਇਸ ਵਿਖੇ ਸਮਤਾ ਕਰਨੀ ਲਿਆਵੇ ਭਾਵ ਇਕ ਰੂਪ ਨਿਸਚੇ ਕਰੇ।

ਛੇਵਾਂ ਅਰਥ–ਵੈਰਾਟ, ਹਿਰਣਜ ਗਰਭ, ਈਸ਼ਵਰ ਇਨ੍ਹਾਂ ਤਿੰਨਾਂ ਵਿਚ ਸਮਤਾ ਕਰਨੀ ਲਿਆਵੇ।

ਚੇਤਨ ਭੀ ਤਿੰਨ ਪ੍ਰਕਾਰ ਦਾ ਹੈ– ਸਮਸ਼ਟੀ ਅਸਥੂਲ ਸ੍ਰਿਸ਼ਟੀ ਦਾ ਜੋ ਅਭਿਮਾਨੀ ਹੈ ਉਸ ਨੂੰ 'ਵੈਰਾਟ' ਕਹਿੰਦੇ ਹਨ। ਸਮਸ਼ਟੀ ਸੂਖਮ ਸ੍ਰਿਸ਼ਟੀ ਦਾ ਜੋ ਅਭਿਮਾਨੀ ਹੈ ਉਸ ਨੂੰ 'ਹਿਰਣਜ ਗਰਭ' ਕਹਿੰਦੇ ਹਨ। ਸਮਸ਼ਟੀ ਕਾਰਨ ਸ੍ਰਿਸ਼ਟੀ ਦਾ ਜੋ ਅਭਿਮਾਨੀ ਹੈ ਉਸ ਨੂੰ ਈਸ਼੍ਵਰ ਕਹਿੰਦੇ ਹਨ।

ਸੱਤਵਾਂ ਅਰਥ–ਤਿੰਨਾਂ ਕਾਲਾਂ ਵਿਚ ਸਮਤਾ ਕਰਨੀ ਲਿਆਵੇ ਅਰਥਾਤ,
ਭੂਤ, ਭਵਿਖਤ, ਵਰਤਮਾਨ ਵਿਚ ਪਰਮੇਸ਼ਰ ਨੂੰ ਪਰੀਪੂਰਨ ਨਿਸਚੇ ਕਰੇ–ਤਾਂ–

ਅਨੰਦ ਦੇ ਮੂਲ ਰੂਪ ਪਰਮ ਪਦੁ=ਆਤਮ ਪਦ ਨੂੰ ਪਾ ਲੈਂਦਾ ਹੈ।

## ਸਾਧਸੰਗਤਿ ਉਪਜੈ ਬਿਸ੍ਵਾਸ ॥ ਬਾਹਰਿ ਭੀਤਰਿ ਸਦਾ ਪ੍ਰਗਾਸ ॥੪॥

ਸਤਸੰਗਤਿ ਦੁਆਰਾ ਮਨ ਵਿਚ ਭਰੋਸਾ ਪੈਦਾ ਹੋਵੇ ਤਾਂ ਸਰੀਰ ਦੇ, ਅਥਵਾ:–ਬ੍ਰਹਮੰਡ ਦੇ ਅੰਦਰ ਬਾਹਰ ਸਦਾ ਉਸ ਪਰਮਾਤਮਾ ਦਾ ਪ੍ਰਕਾਸ਼ ਦਿਸਦਾ ਹੈ ॥੪॥

## ਚਉਥਹਿ ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥

ਚੌਥ ਥਿਤ ਦੁਆਰਾ ਕਥਨ ਕਰਦੇ ਹਨ–ਚੰਚਲ ਮਨ ਨੂੰ ਗਹਹੁ=ਫੜ ਰਖ ਭਾਵ ਕਾਬੂ ਕਰੋ। ਕਾਮ, ਕ੍ਰੋਧ ਆਦਿਕਾਂ ਦੀ ਸੰਗਤ ਵਿਚ ਕਦੇ ਨਾ ਬੈਠੋ।

ਵਾ :–ਕਾਮ ਕ੍ਰੋਧ ਆਦਿਕਾਂ ਨਾਲ ਲਗ ਕੇ ਸੰਸਾਰ ਸਮੁੰਦਰ ਵਿਚ ਬਹਹੁ=ਰੁੜ੍ਹੋ ਨਾ।

## ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪ ॥੫॥

ਜਲਾਂ ਵਿਚ ਭੀ ਆਪ ਹੈ, ਥਲਾਂ ਵਿਚ ਭੀ ਆਪ ਹੈ। ਆਪਣੇ ਜਾਪ ਨੂੰ ਆਪ ਹੀ ਜਪਣਾ ਕਰੋ।

ਵਾ:–ਜਲਾਂ ਥਲਾਂ ਵਿਚ ਜੋ ਪਰਮਾਤਮਾ ਆਪੇ ਆਪ ਇਸਥਿਤ ਹੋ ਰਿਹਾ ਹੈ, ਉਸ ਨੂੰ ਆਪਣਾ ਆਪ ਰੂਪ ਨਿਸਚੇ ਕਰ ਕੇ ਅਭੇਦ ਚਿੰਤਨ ਰੂਪ ਜਾਪ ਜਪਣਾ ਕਰੋ ॥ ੫ ॥

## ਪਾਂਚੈ ਪੰਚ ਤਤ ਬਿਸਥਾਰ ॥ ਕਨਿਕ ਕਾਮਿਨੀ ਜੁਗ ਬਿਉਹਾਰ ॥

ਪੰਚਮੀ ਥਿਤ ਦੁਆਰਾ ਕਥਨ ਕਰਦੇ ਹਨ ਪੰਜਾਂ ਤੱਤਾਂ ਦਾ ਵਿਸਥਾਰ ਜੋ ਸੰਸਾਰ ਹੈ ਇਸ ਵਿਚ ਲਗ ਕੇ ਇਹ ਜੀਵ ਕਨਿਕ=ਸੋਨਾ ਭਾਵ ਮਾਇਆ ਅਤੇ ਕਾਮਿਨੀ=ਇਸਤ੍ਰੀ,
ਇਨ੍ਹਾਂ ਜੁਗ=ਦੋਹਾਂ ਦੀ ਪ੍ਰਾਪਤੀ ਦਾ ਵਿਹਾਰ ਕਰਦਾ ਹੈ।

## ਪ੍ਰੇਮ ਸੁਧਾ ਰਸੁ ਪੀਵੈ ਕੋਇ ॥ ਜਰਾ ਮਰਣ ਦੁਖੁ ਫੇਰਿ ਨ ਹੋਇ ॥੬॥

ਜਿਹੜਾ ਕੋਈ ਵਾਹਿਗੁਰੂ ਦੇ ਪ੍ਰੇਮ ਰੂਪੀ ਅੰਮ੍ਰਿਤ ਰਸ ਨੂੰ ਪੀਂਦਾ ਹੈ, ਉਸ ਨੂੰ ਮੁੜ ਕੇ ਬੁਢੇਪੇ ਅਤੇ ਮਰਨ ਦਾ ਦੁਖ ਨਹੀਂ ਹੁੰਦਾ ॥੬॥

**ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥ ਬਿਨੁ ਪਰਚੈ ਨਹੀ ਥਿਰਾ ਰਹਾਇ ॥**

ਖਸ਼ਟਮੀ ਥਿਤ ਦੁਆਰਾ ਕਥਨ ਕਰਦੇ ਹਨ-੧. ਮੂਲਾਧਾਰ, ੨. ਸ੍ਵੈਧਿਸ਼ਠਾਨ, ੩. ਮਨੀ ਪੂਰਕ, ੪. ਅਨਾਹਤ, ੫. ਵਿਸ਼ੁਧ, ੬. ਆਗਿਆ ਇਨ੍ਹਾਂ ਛਿਆਂ ਚੱਕ੍ਰਾਂ ਕਰ ਕੇ ਵਾ:-ਪੰਜ ਗਿਆਨ ਇੰਦ੍ਰੀਏ ਅਤੇ ਇਕ ਮਨ ਇਨ੍ਹਾਂ ਛਿਆਂ ਚੱਕ੍ਰਾਂ ਕਰ ਕੇ ਜੋ ਸਰੀਰ ਬਣਿਆਂ ਹੈ, ਉਹ ਛਹੂੰ ਦਿਸ ਧਾਇ=ਛਿਆਂ ਪਾਸਿਆਂ-ਪੂਰਬ, ਪੱਛਮ, ਉਤਰ, ਦੱਖਣ, ਅਕਾਸ਼ ਪਤਾਲ ਵਲ ਦੌੜਦਾ ਹੈ। ਇਕ ਗੁਰ ਉਪਦੇਸ਼, ਵਾ:-ਪਰਚੈ=ਪ੍ਰੇਮ ਤੋਂ ਬਿਨਾਂ ਇਸਥਿਤ ਨਹੀਂ ਰਹਿੰਦਾ।

**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥੭॥**

ਤਾਂ ਗੁਰ ਉਪਦੇਸ਼ ਦੁਆਰਾ ਦੁਬਿਧਾ=ਦ੍ਵੈਤ ਨੂੰ ਮਿਟਾ ਕੇ ਖਿਮਾ ਨੂੰ ਗ੍ਰਹਿਣ ਕਰਦੇ ਰਹੋ। ਕਰਮਾਂ ਧਰਮਾਂ ਦੇ ਕਰਨ ਦੀ ਸੂਲ=ਪੀੜਾ (ਤਕਲੀਫ ਨੂੰ ਨਾ ਸਹਾਰੋ ਭਾਵ ਹੋਰ ਕਰਮ ਧਰਮ ਕਰਨ ਦੀ ਕੋਈ ਲੋੜ ਨਹੀਂ) ॥੭॥

**ਸਾਤੈਂ ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ ਲੇਹੁ ਪਰਵਾਣਿ ॥**

ਸੱਤਵੀਂ ਥਿਤ ਦੁਆਰਾ ਕਥਨ ਕਰਦੇ ਹਨ-ਗੁਰਾਂ ਦੀ ਕਹੀ ਹੋਈ ਬਾਣੀ ਨੂੰ ਸੱਚੀ ਕਰ ਕੇ ਜਾਣੋ। ਗੁਰਬਾਣੀ ਦੁਆਰਾ ਹੀ ਆਤਮ=ਆਪਣੇ ਆਪ ਨੂੰ ਰਾਮ ਰੂਪ ਪਰਵਾਣਿ=ਪਛਾਣ ਲਓ।

ਵਾ:-ਨਿਸਚੇ ਕਰ ਲਵੋ ਕਿ ਮੇਰਾ ਆਪਣਾ ਆਪ ਬ੍ਰਹਮ ਰੂਪ ਹੈ ਤੇ ਮੈਂ ਹੀ ਬ੍ਰਹਮ ਹਾਂ।

**ਛੂਟੈ ਸੰਸਾ ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ ਪਾਵਹੁ ਸੁਖ ॥੮॥**

ਅੰਨਵੇ-ਮੈਂ ਬ੍ਰਹਮ ਹਾਂ ਕਿ ਜੀਵ ? ਇਸ ਸੰਸੇ ਦੇ ਛੁਟ ਜਾਣ ਤੇ ਜਦ ਸੁੰਨ=ਅਫੁਰ ਬ੍ਰਹਮ ਰੂਪ ਸਰੋਵਰ ਦੇ ਸੁਖ ਨੂੰ ਪਾਓਗੇ ਤਾਂ ਜਨਮ ਮਰਨ ਰੂਪ ਦੁਖ ਮਿਟ ਜਾਏਗਾ ॥੮॥

**ਅਸਟਮੀ ਅਸਟ ਧਾਤੁ ਕੀ ਕਾਇਆ ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥**

ਅਸਟਮੀ ਥਿਤ ਦੁਆਰਾ ਕਥਨ ਕਰਦੇ ਹਨ-ਇਹ ਜੋ ਅੱਠਾਂ ਧਾਤਾਂ ਦੀ ਦੇਹ ਹੈ (ਭਾਵ ਚਾਰ ਮਾਤਾ ਦੀਆਂ-੧. ਰਕਤ, ੨. ਰੋਮ, ੩. ਨਾੜੀ, ੪. ਤੁਚਾ। ਚਾਰ ਪਿਤਾ ਦੀਆਂ-੫. ਅਸਤ, ੬. ਬੀਰਜ, ੭. ਮਿਝ, ੮. ਚਰਬੀ, ਵਾ:-੧. ਪ੍ਰਕ੍ਰਿਤੀ, ੨. ਮਹਿਤਤ, ੩. ਤ੍ਰਿਧਾ ਹੰਕਾਰ ਅਤੇ ਪੰਜ ਤਨ ਮਾਤ੍ਰਾਂ, ਸ਼ਬਦ, ਸਪਰਸ਼, ਰੂਪ, ਰਸ, ਗੰਧ।)

ਤਾ ਮਹਿ-ਤਿਸ ਦੇ ਵਿਚ ਹੀ ਅਕੁਲ=ਕੁਲਾਂ ਤੋਂ ਰਹਿਤ ਮਹਾਂ ਨਿਧੀਆਂ ਦਾ ਖਜ਼ਾਨਾ ਰਾਇਆ- ਪ੍ਰਕਾਸ਼ ਰੂਪ ਪਰਮਾਤਮਾ ਹੈ।

ਪ੍ਰਸ਼ਨ-ਉਸ ਨਾਲ ਮੇਲ ਕਿਵੇਂ ਹੋਵੇ? ਉੱਤਰ-

**ਗੁਰ ਗਮ ਗਿਆਨ ਬਤਾਵੈ ਭੇਦ ॥ ਉਲਟਾ ਰਹੈ ਅਭੰਗ ਅਛੇਦ ॥੯॥**

ਗਿਆਨ ਵਿਚ ਗੰਮਤਾ ਰਖਣ ਵਾਲੇ ਗੁਰੂ ਸ਼ਾਹਿਬ ਜੀ ਜਦ ਭੇਦ ਨੂੰ ਬਤਾਣ ਤਾਂ ਇਹ

ਜੀਵ ਆਪਣੇ ਮਨ ਨੂੰ ਸੰਸਾਰ ਵਲੋਂ ਉਲਟਾ ਕੇ, ਅਭੰਗ ਅਛੇਦ—ਪਰਮਾਤਮਾ ਵਿਚ ਇਸਥਿਤ ਹੋ ਰਹਿੰਦਾ ਹੈ ॥੯॥

**ਨਉਮੀ ਨਵੇ ਦੁਆਰ ਕਉ ਸਾਧਿ ॥ ਬਹਤੀ ਮਨਸਾ ਰਾਖਹੁ ਬਾਂਧਿ ॥**

ਨੌਮੀ ਥਿਤ ਦੁਆਰਾ ਕਥਨ ਕਰਦੇ ਹਨ—ਕਿ ਨੌਂ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਸਾਧਿ—ਰੋਕ ਕੇ ਪਦਾਰਥਾਂ ਦੀ ਮਨਸਾ—ਵਾਸ਼ਨਾ ਵਿਚ ਬਹਤੀ—ਰੁੜ੍ਹੀ ਜਾਂਦੀ ਹੋਈ ਬਿਰਤੀ ਨੂੰ ਬੰਨ੍ਹ ਰਖੋ।

**ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥**

ਕਾਮ, ਕ੍ਰੋਧ, ਲੋਭ, ਮੋਹ ਆਦਿਕ ਸਾਰੇ ਵੈਰੀਆਂ ਨੂੰ ਭੁਲ ਜਾਓ। ਅਮਰ ਕਰਨ ਵਾਲੇ ਗਿਆਨ ਰੂਪ ਫਲ ਨੂੰ ਖਾ ਕੇ ਜੁਗਾਂ ਜੁਗਾਂ ਪ੍ਰਯੰਤ ਜਿਊਂਦੇ ਰਹੋ ॥੧੦॥

**(ਪੰਨਾ ੩੪੪)**

**ਦਸਮੀ ਦਹ ਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ ॥**

ਦਸਮੀ ਥਿਤ ਦੁਆਰਾ ਕਥਨ ਕਰਦੇ ਹਨ—ਤਿਸ ਵੇਲੇ ਦਸੋ ਦਿਸ਼ਾ ਭਾਵ ਦਸਾਂ ਪਾਸਿਆਂ ਵਲੋਂ ਅਨੰਦ ਪ੍ਰਾਪਤ ਹੁੰਦਾ ਹੈ, ਜਿਸ ਵੇਲੇ ਭਰਮ ਦੇ ਛੁਟ ਜਾਣ ਨਾਲ ਗੋਬਿੰਦ ਪਰਮਾਤਮਾ ਮਿਲਦਾ ਹੈ।

**ਜੋਤਿ ਸਰੂਪੀ ਤਤ ਅਨੂਪ ॥ ਅਮਲ ਨ ਮਲਨ ਛਾਹ ਨਹੀ ਧੂਪ ॥੧੧॥**

ਉਹ ਜੋਤਿ ਸਰੂਪੀ=ਪ੍ਰਕਾਸ਼ ਰੂਪ ਪਰਮਾਤਮਾ ਸਭ ਵੇਦਾਂ ਦਾ ਸਿਧਾਂਤ ਰੂਪ ਅਤੇ ਅਨੂਪ—ਉਪਮਾ ਤੋਂ ਰਹਿਤ ਹੈ। ਅਮਲ=ਨਿਰਮਲ ਹੈ, ਤੇ ਉਸ ਵਿਚ ਨ ਮਲਨ=ਰਾਗ ਦ੍ਵੈਸ਼ ਜਾਂ ਅਵਿੱਦਿਆ ਰੂਪੀ ਮੈਲ ਨਹੀਂ, ਛਾਹ—ਸ਼ਾਂਤੀ ਸਰੂਪ ਹੈ, ਨਹੀ ਧੂਪ—ਤਮੋਗੁਣ ਨਹੀਂ।

ਵਾ:—ਛਾਹ ਨਹੀ = ਜੜ੍ਹਤਾ ਨਹੀਂ, ਧੂਪ = ਪ੍ਰਕਾਸ਼ ਰੂਪ ਹੈ।

ਵਾ:—ਉਸ ਵਿਚ ਦ੍ਵੰਦਵਾਦ ਹੀ ਨਹੀਂ ਕਿਉਂਕਿ ਨਾ ਅਮਲ = ਨਿਰਮਲ ਹੈ, ਨਾ ਮੈਲਾ ਹੈ, ਨਾ ਛਾਂ ਹੈ, ਨਾ ਧੂਪ ਹੈ।

**ਏਕਾਦਸੀ ਏਕ ਦਿਸ ਧਾਵੈ ॥ ਤਉ ਜੋਨੀ ਸੰਕਟ ਬਹੁਰਿ ਨ ਆਵੈ ॥**

ਇਕਾਦਸ਼ੀ ਥਿਤ ਦੁਆਰਾ ਕਥਨ ਕਰਦੇ ਹਨ—ਸਭ ਧੰਧੇ ਛਡ ਕੇ ਇਕ ਪਰਮਾਤਮਾ ਦੀ ਤਰਫ ਦੌੜੇ ਅਰਥਾਤ ਭਗਤ ਨਾਮਦੇਵ ਅਤੇ ਅੰਬ੍ਰੀਕ ਰਾਜੇ ਦੀ ਨਿਆਈਂ ਪਰਮਾਤਮਾ ਵਲ ਰੁਚੀ ਕਰੇ ਤਾਂ ਇਹ ਜੀਵ ਬਹੁਰਿ—ਮੁੜ ਕੇ ਚੌਰਾਸੀ ਲੱਖ ਜੂਨੀਆਂ ਦੇ ਸੰਕਟ—ਦੁਖਾਂ ਵਿਚ ਨਹੀਂ ਆਉਂਦਾ।

**ਸੀਤਲ ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ ਪਾਇਆ ਨੀਰਾ ॥੧੨॥**

ਸਰੀਰਾ=ਅੰਤਹਕਰਣ ਸੀਤਲ=ਸ਼ਾਂਤ ਸਰੂਪ ਅਤੇ ਸ਼ੁਧ ਹੋ ਗਿਆ। ਅਗਿਆਨੀ ਲੋਕ ਜਿਸ ਪਰਮਾਤਮਾ ਨੂੰ ਦੂਰ ਬਤਾਂਦੇ ਸਨ, ਉਸ ਪਰਮਾਤਮਾ ਨੂੰ ਗੁਰ ਉਪਦੇਸ਼ ਦੁਆਰਾ ਆਪਣੇ ਨੀਰਾ—ਨਜ਼ਦੀਕ ਭਾਵ ਅੰਤਹ-ਕਰਣ ਦੇ ਵਿਚ ਪਾ ਲਿਆ ਹੈ ॥ ੧੨ ॥

**ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥**

ਦੁਆਦਸੀ ਥਿਤ ਦੁਆਰਾ ਕਥਨ ਕਰਦੇ ਹਨ—ਜਿਸ ਵੇਲੇ ਹਿਰਦੇ ਰੂਪ ਅਕਾਸ਼ ਵਿਚ ਬਾਰਾਂ ਸੂਰਜਾਂ ਵਾਗੂੰ ਗਿਆਨ ਰੂਪ ਸੂਰਜ ਉਦੇ ਹੁੰਦਾ ਹੈ, ਤਿਸ ਵੇਲੇ ਅਨਹਦ—ਇਕਰਸ ਅਹੰਬ੍ਰਹਮਸਮੀ ਰੂਪ ਤੂਰ—ਵਾਜੇ ਦਿਨ ਰਾਤ ਵਜਦੇ ਹਨ ।

**ਦੇਖਿਆ ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ ॥੧੩॥**

ਜਿਸ ਨੇ ਤਿੰਨਾਂ ਲੋਕਾਂ ਦਾ ਪਤੀ ਪਰਮਾਤਮਾ ਵੇਖਿਆ ਹੈ ਉਹ ਜੀਵ ਤੋਂ ਅਸਚਰਜ ਸੀਉ—ਕਲਿਆਣ ਰੂਪ ਜੋ ਬ੍ਰਹਮ ਹੈ, ਉਸ ਦਾ ਸਰੂਪ ਹੋ ਗਿਆ ਹੈ ॥੧੩॥

**ਤੇਰਸਿ ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ ਸਮ ਪਹਿਚਾਣਿ ॥**

ਤ੍ਰੌਦਸੀ ਥਿਤ ਦੁਆਰਾ ਕਥਨ ਕਰਦੇ ਹਨ ਕਿ ਨੌਂ ਵਿਆਕਰਣ, ਚਾਰ ਵੇਦ, ਇਹ ਤੇਰ੍ਹਾਂ ਗ੍ਰੰਥ ਅਤੇ ਛੇ ਅਗਮ—ਸ਼ਾਸਤ੍ਰ ਸਭ ਉਸ ਪਰਮਾਤਮਾ ਨੂੰ ਕਥਨ ਕਰਦੇ ਹਨ।

ਵਾ :—ਤੇ×ਰਹ—ਉਹ ਮਨੁਖ ਜਨਮ ਮਰਨ ਤੋਂ ਰਹਿਤ ਹੋਏ ਹਨ, ਜਿਨ੍ਹਾਂ ਨੇ ਅਗਮ ਰੂਪ ਪਰਮਾਤਮਾ ਨੂੰ ਕਥਨ ਕੀਤਾ ਹੈ ਅਤੇ ਅਰਧ ਉਰਧ—ਹੇਠਾਂ ਉਤੇ ਭਾਵ ਲੋਕ ਪ੍ਰਲੋਕ ਵਿਚ ਸਾਰੇ ਪਰਮਾਤਮਾ ਨੂੰ ਇਕ ਸਮਾਨ ਪਛਾਨਿਆਂ ਹੈ ।

**ਨੀਚ ਊਚ ਨਹੀ ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥੧੪॥**

ਉਨ੍ਹਾਂ ਸੰਤਾਂ ਦੀ ਦ੍ਰਿਸ਼ਟੀ ਵਿਚ ਨੀਚ ਊਚ ਤੇ ਮਾਨ ਅਪਮਾਨ ਦਾ ਕੋਈ ਵਿਚਾਰ ਨਹੀਂ ਹੈ ਅਤੇ ਉਨ੍ਹਾਂ ਨੇ ਸਾਰਿਆਂ ਵਿਚ ਰਾਮ ਨੂੰ ਸਾਮਾਨ=ਇਕੋ ਜੇਹਾ ਵਿਆਪਕ ਜਾਨਿਆਂ ਹੈ ॥੧੪॥

**ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥**

ਚੌਦਸ ਥਿਤ ਦੁਆਰਾ ਕਥਨ ਕਰਦੇ ਹਨ—ਕਿ ਚੌਦਾਂ ਲੋਕਾਂ ਦੇ ਮਝਾਰਿ—ਵਿਚ ਅਤੇ ਸਾਰਿਆਂ ਜੀਆਂ ਦੇ ਰੋਮ ਰੋਮ ਵਿਚ ਮੁਰਾਰਿ—ਪਰਮੇਸ਼ਰ ਵਸਦਾ ਹੈ।

**ਸਤ ਸੰਤੋਖ ਕਾ ਧਰਹੁ ਧਿਆਨ ॥ ਕਥਨੀ ਕਥੀਐ ਬ੍ਰਹਮ ਗਿਆਨ ॥੧੫॥**

ਸਤ ਸੰਤੋਖ ਆਦਿਕ ਸ਼ੁਭ ਗੁਣਾਂ ਦੇ ਸਹਿਤ ਹੋ ਕੇ ਪਰਮਾਤਮਾ ਦਾ ਧਿਆਨ ਧਾਰੋ ਅਤੇ ਕਥਨੀ ਦੁਆਰਾ ਬ੍ਰਹਮ ਗਿਆਨ ਦਾ ਕਥਨ ਕਰੋ । ਯਥਾ—

ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥ [ਪੰਨਾ ੨੩੬



## ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥

ਪੂਰਨਮਾਸ਼ੀ ਥਿਤ ਦੁਆਰਾ ਕਥਨ ਕਰਦੇ ਹਨ-ਜਿਵੇਂ ਪੂਰਨਮਾਸ਼ੀ ਵਾਲੀ ਰਾਤ ਅਕਾਸ਼ ਵਿਚ ਚੰਦ੍ਰਮਾ ਪੂਰਨ ਹੁੰਦਾ ਹੈ। ਕਲਾ=ਕਿਰਨਾਂ ਦੇ ਪਸਰਨ ਕਰਕੇ ਸੁਤੇ ਹੀ ਪ੍ਰਕਾਸ਼ ਹੁੰਦਾ ਹੈ, ਤੈਸੇ ਹੀ ਪੂਰਨ ਗੁਰਾਂ ਨਾਲ ਜਿਹੜਾ ਮੇਲ ਹੋਣਾ ਹੈ ਏਹੀ ਇਕ ਪੂਰਨ-ਮਾਸ਼ੀ ਦੀ ਰਾਤ ਹੈ। ਇਸ ਮੌਕੇ ਜਦ ਰਿਦੇ ਰੂਪ ਅਕਾਸ਼ ਵਿਚ ਪੂਰਨ ਗਿਆਨ ਰੂਪ ਚੰਦ੍ਰਮਾ ਚੜ੍ਹਿਆ ਤਾਂ ਸ਼ਾਂਤੀ ਆਦਿ ਗੁਣਾਂ ਦਾ ਜੋ ਪ੍ਰਕਾਸ਼ ਹੈ ਏਹੀ ਕਲਾਂ ਪਸਰੀਆਂ।

ਵਾ :-ਦਸ ਇੰਦ੍ਰੀਏ, ਪੰਜ ਪ੍ਰਾਣ ਤੇ ਇਕ ਮਨ ਇਹ ਸੋਲਾਂ ਇੰਦ੍ਰੀਆਂ ਦੇ ਦਮਨ ਕਰਨੇ ਰੂਪ ਸੋਲਾਂ ਕਿਰਨਾਂ ਦੇ ਪਸਰਨੇ ਕਰ ਕੇ ਸੁਤੇ ਹੀ ਪੰਜਵੀਂ, ਛੇਵੀਂ, ਸੱਤਵੀਂ ਭੂਮਿਕਾ ਦਾ ਅਨੰਦ ਪ੍ਰਕਾਸ਼ ਆਉਂਦਾ ਹੈ।

## ਆਦਿ ਅੰਤਿ ਮਧਿ ਹੋਇ ਰਹਿਆ ਥੀਰ॥ ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥

ਜੋ ਪਰਮਾਤਮਾ ਆਦਿ ਮਧ ਅੰਤ ਤਿੰਨਾਂ ਕਾਲਾਂ ਵਿਚ ਥੀਰ=ਇਸਥਿਤ ਹੋ ਰਿਹਾ ਹੈ। ਕਬੀਰ ਜੀ ਕਥਨ ਕਰਦੇ ਹਨ-ਉਸ ਸੁਖਾਂ ਦੇ ਸਮੁੰਦਰ ਰੂਪ ਪਰਮਾਤਮਾ ਵਿਚ ਰਮਹਿ=ਅਭੇਦ ਹੋਣਾ ਕਰੋ ॥ ੧੬ ॥

## ੴ ਸਤਿਗੁਰ ਪ੍ਰਸਾਦਿ॥ ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭॥

ਕਿਸੇ ਨੇ ਆਕੇ ਕਿਹਾ-ਸੱਤਾਂ ਵਾਰਾਂ ਵਿਚ ਸਾਨੂੰ ਕੀ ਕਰਤੱਬ ਕਰਨਾ ਯੋਗ ਹੈ? ਕਬੀਰ ਜੀ ਨੇ ਕਿਹਾ-

## ਬਾਰ ਬਾਰ ਹਰਿ ਕੇ ਗੁਨ ਗਾਵਉ ॥

ਦੋ ਵਾਰ ਵਿਚ ਲਿਖੇ ਹਨ ਪੰਜ ਵਾਰ ਉਪਰੋਂ ਲਓ ਭਾਵ ਸੱਤਾਂ ਵਾਰਾਂ ਵਿਚ ਹਰੀ ਦੇ ਗੁਣ ਗਾਇਣ ਕਰੋ।

ਵਾ:-ਬਾਰ ਬਾਰ=ਮੁੜ ਮੁੜ ਕੇ ਹਰੀ ਦੇ ਗੁਣ ਗਾਇਣ ਕਰੋ।

ਵਾ :-ਬਾਰ ਬਾਰ=ਰੋਮ ਰੋਮ, ਵਾ:-ਬਾਲਕੇ ਬਾਲਕੀਆਂ ਦੇ ਸਹਿਤ ਹੋ ਕੇ, ਅਥਵਾ:-- ਇੰਦ੍ਰੀਆਂ ਨੂੰ ਬਾਰ ਬਾਰ=ਵਰਜ ਵਰਜ ਭਾਵ ਰੋਕ ਰੋਕ ਕੇ ਹਰੀ ਦੇ ਗੁਣ ਗਾਇਨ ਕਰੋ।

ਵਾ:-ਸੰਤਾਂ ਦੇ ਬਾਰ ਬਾਰ=ਦਰਵਾਜ਼ੇ ਦਰਵਾਜ਼ੇ ਖਲੋ ਕੇ।

ਵਾ:-ਹੰਗਤਾ ਮਮਤਾ ਰੂਪੀ ਬਾਰ=ਵਾੜ ਨੂੰ ਬਾਰ=ਸਾੜ ਫੂਕ ਕੇ।

ਵਾ:-ਬਾਰ=ਜਲ ਵਿਚ ਆਪਣੇ ਆਪ ਨੂੰ ਬਾਰ=ਵਾੜ ਕੇ ਅਰਥਾਤ ਜਲ ਵਿਚ ਇਸ਼ਨਾਨ ਕਰਕੇ ਹਰੀ ਦੇ ਗੁਣ ਗਾਇਨ ਕਰੋ।

## ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ਰਹਾਉ॥

ਗਿਆਨ ਗੰਮ ਜੋ ਗੁਰੂ ਹਨ ਤਿਨ੍ਹਾਂ ਦੁਆਰੇ ਉਸ ਹਰੀ ਦੀ ਪ੍ਰਾਪਤੀ ਦਾ ਭੇਦ ਪਾਉਣਾ ਕਰੋ ।੧।ਰਹਾਉ।

## ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥

ਆਦਿਤ=ਐਤਵਾਰ ਵਾਲੇ ਦਿਨ ਪਰਮਾਤਮਾ ਦੀ ਭਗਤੀ ਦਾ ਆਰੰਭ ਕਰੇ ।

ਦੇਹ ਰੂਪ ਮੰਦਰ ਵਿਚੋਂ ਮਨਸਾ ਥੰਭ—ਵਾਸ਼ਨਾਂ ਨੂੰ ਰੋਕੇ ।

## ਅਹਿਨਿਸਿ ਅਖੰਡ ਸੁਰਹੀ ਜਾਇ ॥ ਤਉ ਅਨਹਦ ਬੇਣੁ ਸਹਜ ਮਹਿ ਬਾਇ॥੧॥

ਵਾਹਿਗੁਰੂ ਦੀ ਭਗਤੀ ਵਿਚ ਦਿਨ ਰਾਤ ਅਖੰਡ—ਇਕਰਸ ਸੁਰਹੀ—ਬਿਰਤੀ ਜਾ ਕੇ ਲੀਨ ਹੋ ਜਾਵੇ । ਵਾ:-ਅਖੰਡ—ਸਜਾਤੀ ਵਿਜਾਤੀ ਸੁਗਤ ਭੇਦ ਤੋਂ ਰਹਿਤ ਪਰਮਾਤਮਾ ਵਿਚ ਜਾ ਕੇ ਦਿਨ ਰਾਤ ਰਹਿਣਾ ਕਰੇ ।

ਤਾਂ ਜਿਸ ਪਰਮਾਤਮਾ ਦੀ ਇਹ ਸਾਰੀ ਸ੍ਰਿਸ਼ਟੀ ਆਪਣੀ—ਬੇਣੁ ਬਨਾਵਟ ਹੈ ਉਹ ਪਰਮਾਤਮਾ ਅਨਹਦ—ਇਕਰਸ ਰਿਦੇ ਵਿਚ ਸਹਜ=ਗਿਆਨ ਨਾਲ,

ਵਾ:-ਸਹਜ=ਨਿਰਜਤਨ ਭਾਵ ਸੁਖੈਨ ਹੀ ਬਾਇ—ਪ੍ਰਗਟ ਹੁੰਦਾ ਹੈ ॥੧॥

## ਸੋਮਵਾਰ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ ਸਗਲ ਬਿਖ ਹਰੈ ॥

ਸੋਮਵਾਰ ਦੁਆਰਾ ਕਥਨ ਕਰਦੇ ਹਨ- ਕਿ ਗੁਰੂ ਸਾਹਿਬ ਜੀ ਰੂਪ ਚੰਦ੍ਰਮਾ ਉਪਦੇਸ਼ ਰੂਪ ਅੰਮ੍ਰਿਤ ਨੂੰ ਝਰੈ=ਵਰਸਦੇ ਹਨ ।

ਜੋ ਮਨੁਖ ਉਸ ਉਪਦੇਸ਼ ਰੂਪ ਅੰਮ੍ਰਿਤ, ਵਾ:-ਉਪਦੇਸ਼ ਦੁਆਰਾ ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ ਚਖਦਾ ਭਾਵ ਪੀਂਦਾ ਹੈ ਉਹ ਛੇਤੀ ਨਾਲ ਸਭ ਵਿਸ਼ਿਆਂ ਰੂਪ ਜ਼ਹਿਰ ਨੂੰ ਨਾਸ ਕਰਦਾ ਹੈ ।

## ਬਾਨੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥੨॥

ਬਾਨੀ ਆਦਿਕ ਦੁਆਰ=ਇੰਦ੍ਰੀਆਂ ਨੂੰ ਗੋਲਕਾਂ ਸਮੇਤ ਰੋਕ ਰਹਿਣਾ ਕਰੇ ਭਾਵ ਵਿਸ਼ਿਆਂ ਵਲ ਨਾ ਜਾਣ ਦੇਵੇ ।

ਵਾ:-ਗੁਰਾਂ ਦੀ ਉਪਦੇਸ਼ ਬਾਣੀ ਨਾਲ ਸਤਸੰਗਤਿ ਰੂਪ ਦਰਵਾਜ਼ੇ ਪਰ ਰੁਕ ਰਹਿਣਾ ਕਰੇ ਭਾਵ ਸਤਸੰਗਤਿ ਦੀ ਸੇਵਾ ਵਿਚ ਰੁਝਿਆ ਰਹੇ ਤਾਂ ਇਹ ਮਨ ਨਾਮ ਅੰਮ੍ਰਿਤ ਨੂੰ ਪੀਣ ਵਾਲਾ ਹੋਕੇ ਮਤਵਾਰੋ=ਮਸਤ ਹੋ ਜਾਂਦਾ ਹੈ ॥੨॥

## ਮੰਗਲਵਾਰੇ ਲੇ ਮਾਹੀਤਿ ॥ ਪੰਚ ਚੋਰ ਕੀ ਜਾਣੈ ਰੀਤਿ ॥

ਮੰਗਲਵਾਰ ਦੁਆਰਾ ਕਥਨ ਕਰਦੇ ਹਨ-ਮਾਹੀਤਿ—ਮਹਾਤਮਾ ਨੂੰ ਮਾਹੀਤਿ—ਘੇਰਾ ਪਾ ਕੇ ਮਾਹੀਤਿ—ਸਿਖਿਆ ਲੈਣਾ ਕਰੇ ਅਤੇ—ਕਾਮਾਦਿਕ ਪੰਜ ਚੋਰਾਂ ਦੇ ਵਸੀਕਾਰ ਕਰਨ ਦੀ ਰੀਤੀ ਨੂੰ ਜਾਣੇ ।

## ਘਰ ਛੋਡੇ ਬਾਹਰਿ ਜਿਨਿ ਜਾਇ ॥ ਨਾਤਰੁ ਖਰਾ ਰਿਸੈ ਹੈ ਰਾਇ ॥੩॥

ਸਤਿਸੰਗ, ਅੰਤਰਮੁਖ ਬਿਰਤੀ ਅਤੇ ਸਰੂਪ ਰੂਪੀ ਘਰ ਨੂੰ ਛਡਕੇ ਬਾਹਰ ਮਤਾਂ ਜਾਵੇ।

ਨਾਤਰੁ=ਨਹੀਂ ਤਾਂ ਅਰਥਾਤ ਜੇ ਬਾਹਰ ਮੁਖ ਬਿਰਤੀ ਕਰੇਂਗਾ ਤਾਂ ਰਾਇ=ਪ੍ਰਕਾਸ਼ ਰੂਪ ਰਾਜਾ ਪਰਮਾਤਮਾ ਚੰਗਾ ਕ੍ਰੋਧ ਕਰੇਗਾ ਭਾਵ ਬਹੁਤ ਗੁਸੇ ਹੋਵੇਗਾ ॥੩॥

## ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥

ਬੁਧਵਾਰ ਦੁਆਰਾ ਕਥਨ ਕਰਦੇ ਹਨ ਪ੍ਰਕਾਸ਼ ਵਾਲੀ ਆਤਮ ਵਿਸ਼ੈਣੀ ਬੁੱਧੀ ਨੂੰ ਧਾਰਨਾ ਕਰੇ ਅਤੇ— ਹਿਰਦੇ ਰੂਪ ਕਮਲ ਵਿਚ ਹਰੀ ਦਾ ਵਾਸਾ ਨਿਸਚੇ ਕਰੇ।

## ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥੪॥

ਗੁਰਾਂ ਨਾਲ ਮਿਲਕੇ ਵੈਰਾਗ, ਗਿਆਨ ਦੋਹਾਂ ਨੂੰ ਇਕ ਸਮਾਨ ਸਮਝ ਕੇ ਧਾਰੇ ਕਿਉਂਕਿ ਇਨ੍ਹਾਂ ਦੋਹਾਂ ਤੋਂ ਬਿਨਾਂ ਤਰ ਨਹੀਂ ਸਕਦਾ, ਜਿਵੇਂ ਦੋ ਖੰਭਾਂ ਬਿਨਾਂ ਪੰਛੀ ਉਡ ਨਹੀਂ ਸਕਦਾ।

ਵਾ :—ਗੁਰਾਂ ਨਾਲ ਮਿਲ ਕੇ ਦੋ ਜੀਵ ਈਸ਼ਰ ਇਨ੍ਹਾਂ ਵਿਚ ਇਕ ਸਮਦ੍ਰਿਸ਼ਟੀ ਧਾਰਨਾ ਕਰ ਭਾਵ ਇਨ੍ਹਾਂ ਦੀਆਂ ਉਪਾਧੀਆਂ ਦੂਰ ਕਰਕੇ ਦੋਹਾਂ ਨੂੰ ਮਿਲਾ ਦੇਵੇ।

ਉਰਧ ਪੰਕ ਲੈ—ਉਲਟੇ ਹੋਏ ਹਿਰਦੇ ਕਮਲ ਨੂੰ ਲੈਕੇ ਸਿਧਾ ਕਰੇ ਭਾਵ ਸੰਸਾਰ ਵਲੋਂ ਹਟਾਕੇ ਪਰਮਾਤਮਾ ਨਾਲ ਜੋੜੇ।

ਵਾ :—ਗੁਰਾਂ ਦੇ ਚਰਨਾਂ ਦੀ ਪੰਕ ਲੈ=ਧੂੜ ਲੈ ਕੇ ਉਲਟੇ ਹਿਰਦੇ ਨੂੰ ਸਿਧਾ ਕਰੇ ॥੪॥

## ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥

ਬ੍ਰਿਹਸਪਤਿ—ਵੀਰਵਾਰ ਦੁਆਰਾ ਕਥਨ ਕਰਦੇ ਹਨ ਹੇ ਪੁਰਸ਼ਾ ! ਵੈਰਾਗ ਰੂਪ ਨਦੀ ਦੇ ਪ੍ਰਵਾਹ ਵਿਚ ਵਿਸ਼ੇ ਵਿਕਾਰਾਂ ਨੂੰ ਬਹਾਇ—ਰੋੜ੍ਹ ਦੇਹ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਤਿੰਨਾਂ ਦੇਵਤਿਆਂ ਨੂੰ ਇਕ ਦੇ ਨਾਲ ਲਗਾਣਾ ਕਰ, ਭਾਵ ਇਕ ਪਰਮਾਤਮਾ ਰੂਪ ਨਿਸਚੇ ਕਰ।

ਵਾ :—ਤੀਨਿ ਦੇਵ=ਵੈਰਾਟ, ਹਿਰਣਜ ਗਰਭ, ਈਸ਼ੁਰ ਇਨ੍ਹਾਂ ਤਿੰਨਾਂ ਨੂੰ ਇਕ ਬ੍ਰਹਮ ਦੇ ਨਾਲ ਲਗਾਉਣਾ ਕਰ ਭਾਵ ਬ੍ਰਹਮ ਵਿਚ ਅਭੇਦ ਕਰ।

ਵਾ :—ਤੀਨਿ ਦੇਵ—ਵਿਸ, ਤੈਜਸ, ਪਰਾਗਜ ਇਨ੍ਹਾਂ ਤਿੰਨਾਂ ਜੀਵਾਂ ਨੂੰ ਇਕ ਸਾਖੀ ਦੇ ਨਾਲ ਲਗਾਣਾ ਕਰ

## ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥

ਜਿਥੇ ਇੜਾ, ਪਿੰਗਲਾ, ਸੁਖਮਨਾ ਰੂਪ ਤਿੰਨ ਨਦੀਆਂ ਚਲ ਰਹੀਆਂ ਹਨ, ਤਿਸ ਦਸਮ ਦੁਆਰ ਰੂਪ ਤ੍ਰਿਕੁਟੀ ਦੇ ਵਿਚ ਜੋਗਾਨੰਦ ਰੂਪ ਅੰਮ੍ਰਿਤ ਵਿਚ ਨਾਹਿ=ਇਸ਼ਨਾਨ ਕਰਕੇ ਦਿਨ ਰਾਤ ਕਸਮਲ=ਪਾਪਾਂ ਨੂੰ ਧੋਣਾ ਕਰ।

ਅਥਵਾ—ਜਿਥੇ ਕਰਮ ਉਪਾਸ਼ਨਾ, ਗਿਆਨ ਰੂਪ ਤਿੰਨ ਨਦੀਆਂ ਚਲ ਰਹੀਆਂ ਹਨ, ਤਿਸ ਸਤਿਸੰਗ ਰੂਪ ਤ੍ਰਿਕੁਟੀ ਦੇ ਵਿਚ ਬ੍ਰਹਮਾਨੰਦ ਰੂਪ ਅੰਮ੍ਰਿਤ ਵਿਚ ਦਿਨ ਰਾਤ ਨਾਹਿ—ਨਹਾ ਕੇ ਪਾਪਾ ਨੂੰ ਧੋਣਾ ਕਰ ॥੫॥

## ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨ ਆਪਿ ਆਪ ਸਿਉ ਲੜੈ ॥

ਸੁਕ੍ਰਿਤੁ=ਸ਼ੁਕਰਵਾਰ ਦੁਆਰਾ ਕਥਨ ਕਰਦੇ ਹਨ ਜੋ ਮਨੁਖ ਸੁਕ੍ਰਿਤੁ=ਪੁੰਨ ਕਰਮਾਂ ਨੂੰ ਸਹਾਰੈ=ਕਰਦਾ ਹੈ, ਓਹੀ ਇਸ ਪੂਰਬ ਕਹੇ ਹੋਏ ਵਰਤ ਉਪਰ ਚੜ੍ਹਦਾ ਹੈ ਅਤੇ ਰਾਤ ਦਿਨ ਆਪਣੇ ਬਲ ਨਾਲ ਆਪਾ ਭਾ ਹੰਕਾਰ ਨਾਲ ਲੜਦਾ ਹੈ ਅਰਥਾਤ ਆਪਾ ਭਾ ਨੂੰ ਦੂਰ ਕਰਦਾ ਹੈ।

## ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥

ਪੰਜ ਜੋ ਸੁਰਖੀ—ਗਿਆਨ ਇੰਦ੍ਰੀਆਂ ਹਨ, ਤਿਨ੍ਹਾਂ ਸਾਰੀਆਂ ਨੂੰ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿਕ ਵਿਸ਼ਿਆਂ ਵਲੋਂ ਰੋਕ ਰਖੇ ਤਾਂ ਦ੍ਵੈਤ ਦ੍ਰਿਸ਼ਟੀ ਵਿਚ ਕਦੇ ਭੀ ਪ੍ਰਵੇਸ਼ ਨਹੀਂ ਕਰਦਾ ॥੬॥

## ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀ ਵਟੀ ਘਟ ਮਹਿ ਜੋਇ ॥

ਥਾਵਰ=ਛਨਿਛਰਵਾਰ ਦੁਆਰਾ ਕਥਨ ਕਰਦੇ ਹਨ ਉਸ ਪਰਮਾਤਮਾ ਵਿਚ ਬਿਰਤੀ ਨੂੰ ਇਸਥਿਤ ਕਰ ਰਖੇ।

ਵਾ:—ਉਸ ਚੰਚਲ ਮਨ ਨੂੰ ਇਸਥਿਤ ਕਰਕੇ ਰਖੇ। ਜੋਤਿ—ਗਿਆਨ ਦੀ ਵੱਟੀ ਨੂੰ ਅੰਤਹਕਰਣ ਵਿਚ ਜੋੜੇ।

ਵਾ:—ਸਰੀਰ ਰੂਪ ਦੀ ਵਟੀ ਉਤੇ ਜੋ ਅੰਤਹਕਰਣ ਰੂਪ ਦੀਵਾ ਹੈ, ਤਿਸ ਵਿਖੇ ਪ੍ਰੇਮ ਰੂਪ ਤੇਲ ਪਾ ਕੇ ਗਿਆਨ ਦੀ ਵੱਟੀ ਜੋੜ ਕੇ, 'ਸਚੁ ਬੂਝਣੁ ਆਣਿ ਜਲਾਈਐ ॥' ਸੱਚ ਦਾ ਬੁਝਣਾ ਹੀ ਆ ਕੇ ਉਸ ਦੀਵੇ ਦਾ ਜਗਾਣਾ ਕਰੇ. ਇਸ ਵਜ੍ਹਾ ਨਾਲ ਦੀਵੇ ਦੇ ਜਗਾਉਣ ਕਰਕੇ—

## ਬਾਹਰਿ ਭੀਤਰਿ ਭਇਆ ਪ੍ਰਗਾਸੁ ॥ ਤਬ ਹੂਆ ਸਗਲ ਕਰਮ ਕਾ ਨਾਸੁ ॥੭॥

ਜਿਸ ਵੇਲੇ ਸਰੀਰ ਦੇ, ਵਾ:—ਬ੍ਰਹਮੰਡ ਦੇ ਬਾਹਰ ਅੰਦਰ ਉਸ ਪਰਮਾਤਮਾ ਦਾ ਪ੍ਰਕਾਸ਼ ਹੋਇਆ ਤਿਸ ਵੇਲੇ ਸਾਰੇ ਕਰਮਾਂ ਦਾ ਨਾਸ ਹੋ ਗਿਆ, ਕਿਉਂਕਿ ਗਿਆਨ ਦੇ ਅਨੰਤ ਫਿਰ ਕੋਈ ਕਰਮ ਕਰਨ ਦੀ ਲੋੜ ਨਹੀਂ ਪੈਂਦੀ ॥੭॥ ਯਥਾ—

ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ [ਪੰਨਾ ੧੧੬੭

## (ਪੰਨਾ ੩੪੫)

## ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥

ਜਦ ਤਕ ਹਿਰਦੇ ਵਿਚ ਦ੍ਵੈਤ ਆਈ ਹੋਈ ਹੈ, ਜਾਨਣਾ ਕਰੋ ਉਨਾਂ ਚਿਰ ਮਹਲਿ=ਸਰੂਪ ਨੂੰ ਨਹੀਂ ਲਭ ਸਕਦਾ। ਵਾ:—ਸਰੂਪ ਦਾ ਲਾਭ ਨਹੀਂ ਹੁੰਦਾ।

## ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥

ਰਾਮ ਕਈ ਹਨ। ਯਥਾ—

ਏਕ ਰਾਮ ਦਸਰਥ ਕਾ ਬੇਟਾ ॥ ਏਕ ਰਾਮ ਘਟ ਘਟ ਮਹਿ ਲੇਟਾ ॥
ਏਕ ਰਾਮ ਕਾ ਸਗਲ ਪਸਾਰਾ ॥ ਏਕ ਰਾਮ ਸਭਹੂੰ ਤੇ ਨਿਆਰਾ ॥

ਇਸ ਜਗ੍ਹਾ ਉਹ ਰਾਮ ਸਮਝਣਾ ਜੋ ਸਾਰੇ ਵਿਆਪਕ ਹੈ। ਜਿਸ ਵੇਲੇ ਰਮਤ ਰਾਮ=ਪਰੀਪੂਰਨ ਰਾਮ ਦੇ ਨਾਲ ਰੰਗੁ=ਪ੍ਰੇਮ ਲਗਦਾ ਹੈ। ਕਬੀਰ ਜੀ ਕਹਿੰਦੇ ਹਨ ਤਿਸ ਵੇਲੇ ਅੰਗ—ਅੰਤਹਕਰਣ ਸ਼ੁਧ ਹੁੰਦਾ ਹੈ ॥੮॥੧॥

## ਰਾਗੁ ਗਉੜੀ ਚੇਤੀ ਬਾਣੀ ਨਾਮਦੇਊ ਜੀਉ ਕੀ ੧ ੴ ਸਤਿਗੁਰ ਪ੍ਰਸਾਦਿ ॥

ਉਥਾਨਕਾ–ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਆਪ ਹਰ ਵੇਲੇ ਰਾਮ ਨਾਮ ਦਾ ਉਪਦੇਸ਼ ਦਿੰਦੇ ਰਹਿੰਦੇ ਹੋ, ਪਰ ਇਹ ਦਸੋ ਰਾਮ ਨਾਮ ਕਿਸੇ ਨੂੰ ਤਾਰਦਾ ਭੀ ਹੈ ਕਿ ਨਹੀਂ ? ਉੱਤਰ–

**ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ॥**

ਜਦ ਕਿ ਪਾਹਨ=ਪੱਥਰ ਦੀ ਮੂਰਤੀ ਨੇ ਦੇਵਾ ਪੰਡੇ ਨੂੰ ਤਾਰ ਦਿਤਾ ਹੈ ਤਾਂ ਸਾਖਿਆਤ ਸ਼ਰਧਾ ਭਾਵ ਨਾਲ ਰਾਮ ਨਾਮ ਕਹਿਣ ਨਾਲ ਇਹ ਜੀਵ ਭਲਾ ਕਿਉਂ ਨਹੀਂ ਤਰੇਗਾ ਭਾਵ ਜ਼ਰੂਰ ਤਰੇਗਾ ॥੧॥

## ਸਾਖੀ–ਦੇਵਾ ਪੰਡੇ ਦੀ

ਉਦਯਪੁਰ ਦੇ ਨੇੜੇ ਚਤੁਰਭੁਜ ਸਵਾਮੀ ਦਾ ਮੰਦਰ ਹੈ, ਉਥੋਂ ਦਾ ਪੁਜਾਰੀ ਇਕ ਦੇਵਾ ਨਾਮ ਦਾ ਪੰਡਾ ਸੀ। ਦੋ ਵੇਲੇ ਕਥਾ ਭੀ ਕਰਦਾ ਸੀ, ਨਿਤਨੇਮ ਦਾ ਪੱਕਾ ਸੀ। ਉਦਯਪੁਰ ਦਾ ਰਾਜਾ ਹਰ ਰੋਜ਼ ਸ਼ਾਮ ਨੂੰ ਆਰਤੀ ਦੀ ਸਮਾਪਤੀ ਵੇਲੇ ਚਤੁਰਭੁਜ ਮੂਰਤੀ ਦੇ ਦਰਸ਼ਨ ਨੂੰ ਆਇਆ ਕਰਦਾ ਸੀ। ਰਾਜੇ ਵਲੋਂ ਇਕ ਫੂਲਾਂ ਦੀ ਮਾਲਾ ਰੋਜ਼ ਮੂਰਤੀ ਪਰ ਚੜ੍ਹਦੀ ਸੀ, ਓਹੀ ਮਾਲਾ ਰਾਜਾ ਦੇ ਆਉਣ ਪਰ ਪ੍ਰਸ਼ਾਦ ਦੇ ਤੌਰ ਤੇ ਰਾਜੇ ਦੇ ਗਲ ਪਹਿਨਾਈ ਜਾਂਦੀ ਸੀ।

ਇਕ ਦਿਨ ਕਿਸੇ ਕਾਰਨ ਕਰਕੇ ਰਾਜੇ ਨੂੰ ਮੰਦਰ ਵਿਚ ਆਉਣ ਤੋਂ ਦੇਰ ਹੋ ਗਈ ਤਾਂ ਪੁਜਾਰੀ ਨੇ ਉਡੀਕ ਕੇ ਮੰਦਰ ਦੇ ਬੂਹੇ ਬੰਦ ਕਰ ਦਿਤੇ ਅਤੇ ਠਾਕੁਰ ਦੇ ਗਲੋਂ ਫੂਲਾਂ ਦੀ ਮਾਲਾ ਉਤਾਰਕੇ ਆਪਣੇ ਗਲ ਪਾ ਕੇ ਸੌਂ ਗਿਆ। ਇਤਨੇ ਚਿਰ ਨੂੰ ਰਾਜਾ ਜੀ ਦੇ ਰਥ ਆਉਣ ਦੀ ਅਵਾਜ਼ ਕੰਨੀਂ ਪੈ ਗਈ। ਪੰਡਤ ਜੀ ਨੇ ਝਟ ਉਠ ਕੇ ਆਪਣੇ ਗਲੋਂ ਮਾਲਾ ਲਾਹਕੇ ਮੁੜ ਠਾਕੁਰ ਜੀ ਦੇ ਗਲ ਪਾ ਦਿਤੀ, ਪਰ ਕਾਹਲੀ ਕਰਨ ਵਿਚ ਅਜੇਹਾ ਹੋਇਆ ਜੋ ਪੰਡਤ ਜੀ ਦੀ ਦਾੜ੍ਹੀ ਦਾ ਇਕ ਚਿੱਟਾ ਵਾਲ ਮਾਲਾ ਦੇ ਨਾਲ ਲਗ ਗਿਆ। ਇਤਨੇ ਨੂੰ ਰਾਜਾ ਜੀ ਨੇ ਬੂਹਾ ਆ ਖੜਕਾਇਆ ਤਾਂ ਪੰਡਤ ਜੀ ਨੇ ਝਟ ਆ ਕੇ ਦਰਵਾਜ਼ਾ ਖੋਲ੍ਹਿਆ। ਰਾਜਾ ਜੀ ਅੰਦਰ ਪ੍ਰਵੇਸ਼ ਕਰਕੇ ਠਾਕੁਰ ਜੀ ਦੀ ਮੂਰਤੀ ਅਗੇ ਡੰਡਵਤ ਪ੍ਰਣਾਮ ਕਰਕੇ ਬੈਠ ਗਏ। ਦੇਵਾ ਬ੍ਰਾਹਮਣ ਨੇ ਠਾਕਰ ਜੀ ਦੇ ਗਲ ਚੋਂ ਮਾਲਾ ਉਤਾਰ ਕੇ ਰਾਜਾ ਨੂੰ ਪ੍ਰਸ਼ਾਦ ਦਿਤਾ। ਮਾਲਾ ਨਾਲ ਚਿੱਟਾ ਵਾਲ ਲਗਾ ਹੋਇਆ ਵੇਖਕੇ ਰਾਜਾ ਜੀ ਤਾੜ ਗਏ ਕਿ ਇਹ ਫੂਲਾਂ ਦੀ ਮਾਲਾ ਬੁਢੇ ਬ੍ਰਾਹਮਣ ਨੇ ਆਪਣੇ ਗਲ 'ਚੋਂ ਲਾਹ ਕੇ ਪ੍ਰਭੂ ਦੇ ਗਲ ਪਾਈ ਹੈ, ਹੁਣ ਇਸ ਨੇ ਮੇਰੇ ਗਲ ਪਾ ਦਿਤੀ ਹੈ।

ਤਦ ਰਾਜਾ ਜੀ ਨੇ ਵਿਅੰਗ ਬਚਨਾਂ ਨਾਲ ਕਿਹਾ–ਪੁਜਾਰੀ ਜੀ ! ਕੀ ਠਾਕੁਰ ਜੀ ਨੂੰ ਧੌਲੇ ਆ ਗਏ ਹਨ। ਇਸ ਦੇ ਉੱਤਰ ਵਿਚ ਪੰਡਤ ਜੀ ਨੇ ਕਿਹਾ–ਜੀ ਹਾਂ ਠਾਕੁਰ ਜੀ ਨੂੰ ਧੌਲੇ ਆ ਗਏ ਹਨ। ਤਾਂ ਰਾਜੇ ਨੇ ਕਿਹਾ, ਚੰਗਾ ਮੈਂ ਕਲ ਸਵੇਰੇ ਆ ਕੇ ਵੇਖਾਂਗਾ। ਇਹ ਕਹਿ ਕੇ ਰਾਜਾ ਜੀ ਤਾਂ

ਚਲੇ ਗਏ, ਪਿਛੋਂ ਪੰਡਤ ਜੀ ਕਈ ਤਰ੍ਹਾਂ ਦੀਆਂ ਸੋਚਾਂ ਸੋਚਣ ਲਗ ਪਏ, ਦਿਲ ਵਿਚ ਆਖਦੇ ਹਨ ਕਿ ਜੇ ਇਹ ਮੇਰੀ ਭੁਲ ਜ਼ਾਹਰ ਹੋ ਗਈ ਤਾਂ ਬਸ ਫੇਰ ਕੀ ਹੋਣਾ ਹੈ ਕਿ ਫਾਂਸੀ ਦੀ ਸਜ਼ਾ ਭੁਗਤਣੀ ਪਏਗੀ।

ਜਿਸ ਵੇਲੇ ਦੇਵਾ ਬ੍ਰਾਹਮਣ ਨੂੰ ਆਪਣੀ ਮੌਤ ਨੇੜੇ ਆਈ ਦਿਸੀ ਤਾਂ ਇਕ ਮਨ ਹੋ ਕੇ ਪ੍ਰਭੂ ਦੇ ਦਰ ਤੇ ਡਿਗ ਪਿਆ ਅਰ ਸਾਰੀ ਰਾਤ ਬੇਨਤੀ ਕਰਦਿਆਂ ਗੁਜ਼ਾਰੀ, ਅੰਤ ਵਿਚ ਕਿਹਾ– ਹੇ ਪ੍ਰਭੂ !–

ਭਗਤ ਵਛਲ ਜਬ ਮੈਂ ਸੁਨਿਓ, ਤਬ ਮੈਂ ਦੀਨੋ ਰੋਇ॥
ਪਤਿਤ ਪਾਵਨ ਜਬ ਹਰਿ ਸੁਣਿਓ, ਰਹਿਓ ਭਰੋਸੇ ਸੋਇ॥

ਤਥਾ–ਭਗਤ ਵਛਲ ਸੁਨਿ ਹੋਤ ਹੋਂ ਨਿਰਾਸ ਰਿਦੈ, ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥
ਅੰਤਰਜਾਮੀ ਸੁਨਿ ਕੰਪਤਹੌਂ ਅੰਤਰਿ ਗਤਿ, ਦੀਨ ਕੈ ਦਇਆਲ ਸੁਨਿ ਭੈ ਭ੍ਰਮ ਟਾਰ ਹੌਂ॥
ਜਲਧਰ ਸੰਗਮ ਕੇ ਅਫਲ ਸੇਂਬਲ ਦ੍ਰੂਮ, ਚੰਦਨ ਸੁਗੰਧ ਸਨਬੰਧ ਮਲਗਾਰ ਹੌਂ॥
ਆਪਣੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ, ਤੁਮਰੇ ਬਿਰਦੁ ਕਰ ਆਸਰੋ ਸਮਾਰ ਹੌਂ॥੫੦੩॥ [ਭਾਈ ਗੁਰਦਾਸ ਜੀ

ਜਿਸ ਵੇਲੇ ਦੇਵੇ ਬ੍ਰਾਹਮਣ ਦੀ ਕੀਤੀ ਹੋਈ ਅਰਜ਼ੋਈ ਪ੍ਰਵਾਨ ਹੋਈ ਤਾਂ ਪ੍ਰਭੂ ਨੇ ਠਾਕੁਰ ਦੀ ਮੂਰਤੀ ਪਰ ਰੋਮ ਧਾਰਨ ਕਰ ਦਿਤੇ। ਜਿਦ ਦਿਨ ਚੜ੍ਹਿਆ ਤਾਂ ਪੰਡਤ ਨੇ ਉਦਾਸ-ਤਾਈ ਵਿਚ ਹੀ ਇਸ਼ਨਾਨ ਵਗੈਰਾ ਵਾਲੀ ਨਿਤ ਕਿਰਿਆ ਕੀਤੀ, ਪਰੰਤੂ ਸਿਮਰਨ ਵਿਚ ਅਗੇ ਨਾਲੋਂ ਡਾਢਾ ਸਵਾਦ ਆਇਆ ਕਿਉਂਕਿ ਮਨ ਇਕਾਗਰਤਾ ਵਿਚ ਸੀ। ਜਦ ਆਪਣੀ ਨਿਤ ਕਿਰਿਆ ਤੋਂ ਵਿਹਲਾ ਹੋ ਕੇ ਠਾਕੁਰ ਜੀ ਨੂੰ ਇਸ਼ਨਾਨ ਕਰਾਉਣ ਲਈ ਮੰਦਰ ਦਾ ਬੂਹਾ ਖੋਲ੍ਹਿਆ ਫਿਰ ਤਾਂ ਦੇਵਾ ਪੰਡਤ ਨੂੰ ਉਹ ਸੁਖ ਪ੍ਰਾਪਤ ਹੋਇਆ ਜੋ ਗੂੰਗੇ ਦੇ ਗੁੜ ਖਾਣ ਮਨਿੰਦ ਕਿਹਾ ਨਹੀਂ ਜਾਂਦਾ।

ਠਾਕੁਰ ਜੀ ਦੇ ਮੂੰਹ ਤੇ ਲੰਮਾ ਤੇ ਧੌਲਾ ਦਾੜ੍ਹਾ ਵੇਖ ਕੇ ਅਨੰਦ ਦੀ ਹਦ ਨਾ ਰਹੀ ਤੇ ਰਾਜਾ ਭੀ ਆਰਤੀ ਤੋਂ ਪਹਿਲੇ ਆ ਪਹੁੰਚਾ। ਠਾਕੁਰ ਦੀ ਮੂਰਤੀ ਦਾੜ੍ਹੀ ਸੰਜੁਗਤ ਵੇਖ ਕੇ ਹੈਰਾਨ ਹੋ ਗਏ। ਰਾਜੇ ਨੇ ਸਮਝਿਆ ਇਹ ਬੁਢੇ ਬ੍ਰਾਹਮਣ ਦੀ ਚਲਾਕੀ ਹੈ ਜੋ ਇਸ ਨੇ ਆਪਣੀ ਗੱਲ ਸੱਚੀ ਕਰਨ ਵਾਸਤੇ ਕਿਸੀ ਤਰ੍ਹਾਂ ਪੱਥਰ ਨਾਲ ਰੋਮ ਚਿਮੜਾ ਦਿਤੇ ਹਨ, ਨਹੀਂ ਤਾਂ ਪੱਥਰ ਨੂੰ ਵਾਲ ਕਿਵੇਂ ਉੱਗ ਸਕਦੇ ਹਨ। ਇਸ ਗੱਲ ਦੀ ਤਸੱਲੀ ਕਰਨ ਵਾਸਤੇ ਜਦ ਰਾਜਾ ਨੇ ਉਹ ਰੋਮ ਖਿਚੇ ਤਾਂ ਕਈ ਵਾਲ ਵਿਚੋਂ ਪੁੱਟੇ ਗਏ ਜਿਨ੍ਹਾਂ 'ਚੋਂ ਲਹੂ ਨਿਕਲ ਆਇਆ। ਉਸੀ ਵੇਲੇ ਰਾਜਾ ਆਪ ਗਸ਼ ਖਾ ਕੇ ਡਿਗ ਪਿਆ। ਕੁਝ ਕੁ ਸਮੇਂ ਬਾਅਦ ਜਦ ਸੁਰਤ ਆਈ ਤਾਂ ਰਾਜੇ ਨੇ ਮਾਫੀ ਮੰਗੀ। ਉਸ ਵੇਲੇ ਚਤੁਰਭੁਜ ਸੁਆਮੀ ਨੇ ਕਿਹਾ ਅੱਜ ਤੋਂ ਲੈ ਕੇ ਕੋਈ ਰਾਜਾ ਇਸ ਮੰਦਰ ਵਿਚ ਨਾ ਆਵੇ। ਜਦ ਤਕ ਰਾਜਕੁਮਾਰ ਰਹੇ ਤਦ ਤਕ ਦਰਸ਼ਨ ਕਰਨ ਆਵੇ। ਜਦ ਗੱਦੀ ਤੇ ਬੈਠ ਜਾਏ ਫੇਰ ਮੰਦਰ ਵਿਚ ਨਾ ਆਵੇ, ਏਨਾਂ ਹੀ ਦੰਡ ਬਹੁਤ ਹੈ। ਉਸ ਦਿਨ ਤੋਂ ਲੈ ਕੇ ਉਦਯਪੁਰ ਦਾ ਕੋਈ ਭੀ ਰਾਜਾ ਅੱਜ ਤਕ ਉਸ ਮੰਦਰ ਵਿਚ ਨਹੀਂ ਜਾਂਦਾ ਕੇਵਲ ਰਾਜਕੁਮਾਰ ਹੀ ਜਾ ਕੇ

ਦਰਸ਼ਨ ਕਰਕੇ ਭੇਟਾ ਚੜ੍ਹਾਉਂਦੇ ਤੇ ਪ੍ਰਸ਼ਾਦਿ ਲੈਂਦੇ ਹਨ।

ਇਸ ਗੱਲ ਦਾ ਇਸ਼ਾਰਾ ਦੇ ਕੇ ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਪੱਥਰ ਦੀ ਮੂਰਤੀ ਨੇ ਦੇਵਾ ਪੰਡੇ ਨੂੰ ਤਾਰ ਦਿਤਾ ਤੇ ਸਾਖਿਆਤ ਰਾਮ ਨਾਮ ਕਹਿਣ ਨਾਲ ਭਲਾ ਇਹ ਜਨ ਕਿਉਂ ਨਹੀਂ ਤਰੇਗਾ ਭਾਵ ਜ਼ਰੂਰ ਤਰੇਗਾ।

ਅਥਵਾ:-ਜਿਸ ਦੇਵਾ=ਪ੍ਰਕਾਸ਼ ਰੂਪ ਰਾਮਚੰਦ੍ਰ ਜੀ ਨੇ ਪੁਲ ਬੰਨ੍ਹਣ ਸਮੇਂ ਪਾਹਨ=ਪੱਥਰ ਅਤੇ ਬੜੇ ਬੜੇ ਪਹਾੜ ਤਾਰਨਾ ਕੀਤੇ ਸਨ, ਤਿਸ ਰਾਮ ਦਾ ਨਾਮ ਕਹਿਣ ਨਾਲ ਮਨੁਖ ਕਿਉਂ ਨਹੀਂ ਤਰੇਗਾ ਭਾਵ ਜ਼ਰੂਰ ਤਰੇਗਾ।

ਪ੍ਰਸ਼ਨ-ਰਾਮ ਨੇ ਕਿਸੇ ਨੂੰ ਤਾਰਿਆ ਭੀ ਹੈ ਕਿ ਨਹੀਂ? ਉੱਤਰ-

## ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥

ਗਨਿਕਾ=ਵੇਸ਼ਵਾ ਨੂੰ ਤਾਰਿਆ, ਬਿਨੁ ਰੂਪ ਕੁਬਿਜਾ=ਸੁੰਦਰ ਰੂਪ ਤੋਂ ਬਿਨਾਂ ਜੋ ਕੁੱਬੀ ਹੈ ਉਸ ਨੂੰ ਤਾਰਿਆ। ਜਿਸ ਬਿਆਧ ਨੇ ਚਤੁਰਭੁਜ ਪੰਛੀ ਫੜ ਕੇ ਸੰਤਾਂ ਨੂੰ ਲਿਆ ਕੇ ਦਿਤਾ ਸੀ ਉਸ ਬਿਆਧ ਨੂੰ ਭੀ ਤਾਰਿਆ, ਅਜਾਮਲ ਪਾਪੀ ਨੂੰ ਭੀ ਤਾਰਿਆ।

ਜਿਸ ਵੇਲੇ ਕ੍ਰਿਸ਼ਨ ਭਗਵਾਨ ਜੀ ਪ੍ਰਭਾਸ ਛੇਤ੍ਰ ਵਿਚ ਜਾਦਵਾਂ ਨੂੰ ਮੁਕਾ ਕੇ ਪਿੱਪਲ ਥਲੇ ਗੋਡੇ ਉਤੇ ਲਤ ਰਖ ਕੇ ਆ ਬਿਰਾਜੇ ਤਾਂ ਉਨ੍ਹਾਂ ਦੇ ਚਰਨਾਂ ਵਿਚ ਪਦਮ ਲਿਸ਼ਕਦਾ ਵੇਖ ਕੇ ਬਧਿਕ ਨੇ ਸਮਝਿਆ ਹਰਨ ਦੇ ਨੇਤ੍ਰ ਚਮਕਦੇ ਹਨ। ਉਸ ਨੇ ਨਿਸ਼ਾਨਾ ਰਖ ਕੇ ਬਾਣ ਮਾਰਿਆ। ਜਦ ਉਸ ਨੇ ਪਾਸ ਆ ਕੇ ਵੇਖਿਆ ਤੇ ਕ੍ਰਿਸ਼ਨ ਜੀ ਦੀ ਸੁੰਦਰ ਮੂਰਤ ਵੇਖ ਕੇ ਬੜਾ ਪਛੁਤਾਇਆ ਤੇ ਮੁਆਫੀਆਂ ਮੰਗੀਆਂ ਤਦ ਕ੍ਰਿਸ਼ਨ ਜੀ ਨੇ ਕਿਹਾ ਤੂੰ ਪਸਚਾਤਾਪ ਨਾ ਕਰ ਸਾਡੀ ਭਵਿਖਤ ਹੀ ਐਸੀ ਸੀ ਅਸਾਂ ਨੇ ਤੇਰੇ ਹਥੋਂ ਹੀ ਮਰਨਾ ਸੀ। ਯਥਾ--

ਜਾਇ ਸੁਤਾ ਪਰਭਾਸ ਵਿਚ, ਗੋਡੇ ਉਤੇ ਪੈਰ ਪਸਾਰੇ ॥ ਚਰਨ ਕਮਲ ਵਿਚ ਪਦਮ ਹੈ ਝਿਲਮਿਲ ਝਲਕੇ ਵਾਂਗੀ ਤਾਰੇ ॥ ਬਧਕ ਆਯਾ ਭਾਲਦਾ, ਮਿਰਗੇ ਜਾਣ ਬਾਣ ਲੈ ਮਾਰੇ ॥ ਦਰਸ਼ਨ ਡਿਠੋਸ ਜਾਇਕੈ, ਕਰਣਪਲਾਵ ਕਰੇ ਪੁਕਾਰੇ ॥ ਗਲ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣ ਕੀਤੇ ਹਰਿ ਨ ਚਿਤਾਰੇ ॥ ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬੀਚਾਰੇ ॥ ਭਲੇ ਭਲੇ ਕਰ ਮੰਨੀਅਨਿ, ਬੁਰਿਆਂ ਦੇ ਹਰਿ ਕਾਜ ਸਵਾਰੇ ॥ ਪਾਪ ਕਰੰਦੇ ਪਤਿਤ ਉਧਾਰੇ ॥ ੨੩ ॥ ੧੦ ॥

ਉਸੀ ਗੱਲ ਦਾ ਨਾਮਦੇਵ ਜੀ ਇਸ਼ਾਰਾ ਕਰਦੇ ਹਨ-

## ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ।੧।

ਜਿਸ ਬਧਿਕ—ਸ਼ਿਕਾਰੀ ਜਨ ਨੇ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਬਾਣ ਮਾਰਿਆ ਸੀ, ਉਹ ਭੀ ਮੁਕਤ ਰੂਪ ਹੋ ਗਿਆ ਹੈ। ਨਾਮਦੇਵ ਜੀ ਕਥਨ ਕਰਦੇ ਹਨ ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਜਿਨ੍ਹਾਂ ਨੇ ਰਾਮ ਦਾ ਨਾਮ ਕਿਹਾ ਹੈ ॥ ੧ ॥

**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥**

ਦਾਸੀ ਪੁਤ੍ਰ ਜੋ ਬਿਦਰ ਜਨ, ਵਾ:-ਨਾਰਦ ਹੈ ਇਨ੍ਹਾਂ ਦੋਹਾਂ ਨੂੰ ਤਾਰਿਆ। ਦਲਿੱਦ੍ਰੀ ਸੁਦਾਮੇ ਨੂੰ ਭੀ ਤਾਰਿਆ ਤੇ ਕੰਸ ਨੂੰ ਮਾਰ ਕੇ ਉਗ੍ਰਸੈਨ ਨੂੰ ਰਾਜ ਭਾਗ ਦੇਣਾ ਕੀਤਾ ਹੈ।

ਨੋਟ :-ਉਗ੍ਰਸੈਨ ਕ੍ਰਿਸ਼ਨ ਜੀ ਦਾ ਨਾਨਾ ਸੀ।

**ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥**

ਨਾਮਦੇਵ ਜੀ ਕਥਨ ਕਰਦੇ ਹਨ-ਜਪਹੀਨ-ਕੁਬੀ, ਤਪਹੀਨ-ਗਨਿਕਾ, ਕੁਲਹੀਨ-ਬਿਆਧ, ਬਧਿਕ ਅਤੇ ਬਿਦਰ ਆਦਿਕ, ਕ੍ਰਮਹੀਨ-ਅਜਾਮਲ ਇਤਿਆਦਿਕ ਸਾਰੇ ਮੇਰੇ ਸੁਆਮੀ ਪਰਮਾਤਮਾ ਨੇ ਤਾਰ ਦਿਤੇ ਹਨ ॥੨॥੧॥

**ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ**

**੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

ਇਸ ਸ਼ਬਦ ਦੁਆਰਾ ਰਵਿਦਾਸ ਭਗਤ ਜੀ ਪਰਮਾਤਮਾ ਅਗੇ ਪ੍ਰਾਰਥਨਾ ਕਰਦੇ ਹਨ।

**ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧**

ਹੇ ਵਾਹਿਗੁਰੂ! ਮੈਨੂੰ ਦਿਨੇ ਰਾਤ ਇਹੋ ਸੋਚ=ਚਿੰਤਾ ਹੈ ਕਿ ਮੇਰੀ ਸੰਗਤ ਪੋਚ=ਨੀਚਾਂ ਦੀ ਹੈ ਅਤੇ ਚੰਮ ਦੇ ਕੱਟਣੇ ਵਢਣੇ ਵਾਲਾ ਮੇਰਾ ਕਰਮ ਵੀ ਕੁਟਿਲਤਾ=ਖੋਟਾ ਹੈ, ਜਨਮ ਵੀ ਕੁਭਾਂਤੀ=ਖੋਟੇ ਲਗਨ ਦਾ ਹੈ ਜਿਸ ਤੇ ਮੈਂ ਸ਼ੂਦਰ ਜ਼ਾਤੀ ਵਿਚ ਪੈਦਾ ਹੋਇਆ ਹਾਂ ॥੧॥

**ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ।੧।ਰਹਾਉ**

ਹੇ ਜੀਵਾਂ ਦੇ ਜੀਵਨ ਰੂਪ, ਮੇਰੇ ਰਾਮ ਗੁਸਈਆ=ਪ੍ਰਿਥਵੀ ਦੇ ਮਾਲਕ! ਮੈਨੂੰ ਨਾ ਭੁਲਾਓ, ਮੈਂ ਆਪ ਜੀ ਦਾ ਸੇਵਕ ਜਨ ਹਾਂ ॥੧॥ਰਹਾਉ॥

**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥**
**ਚਰਣ ਨ ਛਾਡਉ ਸਰੀਰ ਕਲ ਜਾਈ ॥ ੨ ॥**

ਮੇਰੀ ਜਨਮ ਮਰਨ ਰੂਪ ਬਿਪਤਾ ਨੂੰ ਨਾਸ ਕਰੋ ਅਤੇ ਮੈਂ ਸੇਵਕ ਜਨ ਦੀ ਸੁਭਾਈ=ਸਹਾਇਤਾ ਕਰੋ। ਵਾ :-ਮੈਂ ਸੇਵਕ ਜਨ ਨੂੰ ਸੋਭਨੀਕ ਕਰੋ। ਮੈਂ ਆਪ ਜੀ ਦੇ ਚਰਨਾਂ ਦਾ ਧਿਆਨ ਨਹੀਂ ਛਡਾਂਗਾ, ਕਲ=ਸੁੰਦਰ ਸਰੀਰ ਭਾਵੇਂ ਚਲਿਆ ਜਾਵੇ।

ਵਾ:-ਮੈਂ ਤੁਹਾਡੇ ਚਰਨ ਨਹੀਂ ਛਡਾਂਗਾ ਕਲ ਦਾ ਜਾਂਦਾ ਸਰੀਰ ਭਾਵੇਂ ਅੱਜ ਚਲਿਆ ਜਾਏ।

ਵਾ :-ਸੁੰਦਰ ਚਰਨ ਨਹੀਂ ਛਡਾਂਗਾ ਸਰੀਰ ਭਾਵੇਂ ਚਲਿਆ ਜਾਵੇ, ਕਿਉਂਕਿ ਚਰਨਾਂ ਦਾ ਧਿਆਨ ਕਰਨ ਨਾਲ ਮਨ ਨੂੰ ਅਜੇਹਾ ਅਨੰਦ ਆਉਂਦਾ ਹੈ ਜੋ ਕਥਨ ਤੋਂ ਬਾਹਰ ਹੈ ॥੨॥

**ਕਹੁ ਰਵਿਦਾਸ ਪਰਉ ਤੇਰੀ ਸਾਭਾ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥**

ਰਵਿਦਾਸ ਜੀ ਕਥਨ ਕਰਦੇ ਹਨ–ਹੇ ਪਰਮਾਤਮਾ ! ਮੈਂ ਤੇਰੀ ਸਾਭਾ–ਸ਼ਰਨ ਵਿਚ ਪਿਆ ਹਾਂ।

ਮੈਂ ਦਾਸ ਨੂੰ ਛੇਤੀ ਆ ਕੇ ਮਿਲੋ, ਆਪ ਬਿਲਾਂਬਾ=ਦੇਰੀ ਨਾ ਕਰੋ ॥੩॥੧॥

ਉਥਾਨਕਾ–ਕਿਸੇ ਸਿੱਖ ਨੇ ਪੁੱਛਿਆ, ਭਗਤ ਜੀ ! ਜਿਸ ਸ਼ਹਿਰ ਵਿਚ ਆਪ ਰਹਿੰਦੇ ਹੋ ਉਸ ਸ਼ਹਿਰ ਦਾ ਨਾਮ ਕੀ ਹੈ ਤੇ ਉਥੇ ਕੀ ਕੀ ਸੁਖ ਹਨ ਅਤੇ ਉਥੋਂ ਦੀ ਅਬਾਦੀ ਕਿਸ ਤਰ੍ਹਾਂ ਦੀ ਹੈ ? ਉੱਤਰ–

**ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥**

ਜਿਸ ਸ਼ਹਿਰ ਵਿਚ ਮੈਂ ਨਿਵਾਸ ਕਰਦਾ ਹਾਂ ਤਿਸ ਸ਼ਹਿਰ ਦਾ ਨਾਮ 'ਬੇਗਮਪੁਰਾ' ਹੈ।

ਭਾਵ ਖੌਫ ਤੋਂ ਰਹਿਤ ਹੈ। ਉਸ ਜਗ੍ਹਾ ਤੇ ਦੁਖ ਅਤੇ ਅੰਦੋਹੁ=ਸੰਸਾ ਕੋਈ ਨਹੀਂ ਹੈ।

**ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**

ਉਥੇ ਤਸਵੀਸ=ਸ਼ਰਮਿੰਦਗੀ, ਵਾ:–ਖਰਾਬੀ ਨਹੀਂ ਅਤੇ ਨਾ ਹੀ ਮਾਲ ਦਾ ਖਿਰਾਜੁ=ਛਿਲਨਾ ਹੈ ਭਾਵ ਮਸੂਲ ਨਹੀਂ। ਪਾਪ ਰੂਪ ਸੰਚਤ ਕਰਮਾਂ ਰੂਪੀ ਮਾਲ ਨਹੀਂ ਇਸ ਤੇ ਜਗਾਤ ਭੀ ਨਹੀਂ ਹੈ। ਨਾ ਖਉਫੁ×ਡਰ ਹੈ, ਨਾ ਹੀ ਖਤਾ–ਗੁਨਾਹ ਹੈ, ਨਾ ਤਰਸੁ=ਦਇਆ ਹੈ ਤੇ ਨਾ ਹੀ ਜਵਾਲੁ=ਪੀੜਾ ਵਾ :–ਘਾਟਾ ਹੈ ॥੧॥

**ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥**

ਹੁਣ ਮੈਂ ਚੰਗੇ ਵਤਨ=ਦੇਸ ਦੀ ਗਹ=ਜਗ੍ਹਾ ਪ੍ਰਾਪਤ ਕਰ ਲਈ ਹੈ।

ਹੇ ਮੇਰੇ ਭਾਈ ! ਉਥੇ ਹਮੇਸ਼ਾਂ ਹੀ ਖੈਰਿ=ਸੁਖ ਅਨੰਦ ਹੈ ॥੧॥ਰਹਾਉ॥

**ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥**

ਉਥੋਂ ਦੀ ਸਦਾ=ਸਰੇਸ਼ਟ ਪਾਤਿਸ਼ਾਹੀ ਦਾਇਮੁ=ਹਮੇਸ਼ਾਂ ਕਾਇਮੁ=ਇਸਥਿਤ ਰੂਪ ਹੈ। ਉਸ ਪਰਮਾਤਮਾ ਦਾ ਦੋਮ=ਦੂਜਾ ਵਜ਼ੀਰ ਨਹੀਂ, ਸੇਮ=ਤੀਜਾ ਬਖਸ਼ੀ ਭਾਵ ਮੁਨਸ਼ੀ ਨਹੀਂ।

ਵਾ:–ਉਸ ਵਿਚ ਦੋਮ=ਦ੍ਵੈਤ, ਸੇਮ=ਤਿੰਨੇ ਗੁਣ ਨਹੀਂ ਹਨ।

ਏਕ ਸੋ ਆਹੀ=ਉਹ ਇਕੋ ਇਕ ਪਰਮਾਤਮਾ ਆਪ ਹੀ ਹੈ।

ਯਥਾ–ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥ [ਪੰਨਾ ੮੬੩

**ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥**

ਉਹ ਬੇਗਮ ਪੁਰਾ ਸ਼ਹਿਰ ਆਬਾਦਾਨੁ=ਚੰਗੀ ਅਬਾਦੀ ਵਾਲਾ ਭਾਵ ਸੰਘਣੀ ਵਸੋਂ ਵਾਲਾ ਅਤੇ ਸਦਾ ਹੀ ਮਸਹੂਰ=ਪ੍ਰਗਟ ਹੈ। ਉਸ ਸ਼ਹਿਰ ਵਿਚ ਨਾਮ ਧਨ ਵਾਲੇ ਗਨੀ=ਧਨਾਢ ਲੋਕ ਮਾਮੂਰ=ਲਬਾ-ਲਬ ਵਸਦੇ ਹਨ। (ਗਨੀ ਤੇ ਮਾਮੂਰ ਦੋਨੋਂ ਅਰਬੀ ਭਾਸ਼ਾ ਦੇ ਸ਼ਬਦ ਹਨ)

ਪ੍ਰਸ਼ਨ–ਉਹ ਜਗ੍ਹਾ ਕੈਸੀ ਹੈ ? ਉੱਤਰ–

## ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥

ਜਿਉਂ ਜਿਉਂ ਕਿਸੇ ਨੂੰ ਭਾਉਂਦਾ ਹੈ, ਤਿਵੇਂ ਤਿਵੇਂ ਉਹ ਆਤਮ ਧਨ ਵਾਲੇ ਧਨਾਢ ਲੋਕ ਸੈਰ ਕਰਦੇ ਹਨ, ਕਿਉਂਕਿ ਜੋ ਮਹਲ=ਸਰੂਪ ਦੇ ਮਹਰਮ=ਜਾਣਨ ਵਾਲੇ ਹੋਏ ਹਨ ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ। [ਮਹਰਮ ਅਰਬੀ ਭਾਸ਼ਾ ਹੈ]

## ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੋ ਮੀਤੁ ਹਮਾਰਾ ॥੩॥੨॥

ਰਵਿਦਾਸ ਭਗਤ ਜੀ ਕਥਨ ਕਰਦੇ ਹਨ–ਚਮਾਰਾ=ਚਮ+ਆਲਾ=ਚਮੜੇ ਦਾ ਘਰ ਜੋ ਸਰੀਰ ਹੈ, ਤਿਸ ਤੋਂ ਮੈਂ ਹੁਣ ਖਲਾਸ=ਛੁਟ ਗਿਆ ਹਾਂ।

ਵਾ:–ਚਮਾਰਾਂ ਤੋਂ ਮੈਂ ਹੁਣ ਛੁਟ ਗਿਆ ਹਾਂ। ਜੋ ਮਨੁਖ ਸਾਡੇ ਸ਼ਹਿਰ ਦਾ ਵਸਨੀਕ ਹੈ ਓਹੀ ਸਾਡਾ ਮਿਤਰ ਹੈ ॥੩॥੨॥

## ੧ੴ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ ਰਵਿਦਾਸ ਜੀਉ ॥

ਉਥਾਨਕਾ–ਇਕ ਵਣਜਾਰਾ ਰਵਿਦਾਸ ਜੀ ਦਾ ਸੇਵਕ ਸੀ, ਉਸ ਨੇ ਆ ਕੇ ਕਿਹਾ ਭਗਤ ਜੀ! ਆਪ ਇਕ ਬੈਲ ਖਰੀਦ ਲਓ, ਉਸ ਰਾਹੀਂ ਸਾਰਾ ਕੰਮ ਅਸੀਂ ਕਰ ਕੇ ਆਮਦਨ ਆਪ ਜੀ ਨੂੰ ਦਿਆ ਕਰਾਂਗੇ। ਇਹ ਗੱਲ ਸੁਣ ਕੇ ਰਵਿਦਾਸ ਜੀ ਨੇ ਕਿਹਾ, ਅਸਾਂ ਨੇ ਤਾਂ ਅਗੇ ਹੀ ਬੈਲ ਖਰੀਦਿਆ ਹੋਇਆ ਹੈ। ਵਣਜਾਰੇ ਨੇ ਪੁਛਿਆ–ਆਪ ਜੀ ਨੇ ਕਿਹੜਾ ਬੈਲ ਖਰੀਦਿਆ ਹੋਇਆ ਹੈ? ਉੱਤਰ–

## ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥

ਘਟ=ਸਰੀਰ ਵਿਚ ਅਵਘਟ=ਕਠਨ ਜੋ ਕਾਮ ਆਦਿਕ ਹਨ ਏਹੀ ਘਣਾ=ਬਹੁਤੇ ਡੂਗਰ= ਪਹਾੜ ਹਨ, ਇਨ੍ਹਾਂ ਤੋਂ ਨਾ ਲੰਘ ਸਕਣ ਵਾਲਾ ਇਕ ਨਿਰਗੁਣੁ=ਮਾੜਾ ਜਿਹਾ ਲਿੱਸਾ ਭਾਵ ਕਮਜ਼ੋਰ ਹਾਲਤ ਵਾਲਾ ਸਾਡਾ ਸਰੀਰ, ਵਾ:–ਮਨ ਰੂਪੀ ਬੈਲ ਹੈ।

## ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥

ਪਰਮਾਤਮਾ ਪਾਸ ਇਕ ਮੇਰੀ ਬੇਨਤੀ ਹੈ ਕਿ ਹੇ ਮੁਰਾਰਿ=ਮੁਰ ਦੈਂਤ ਦੇ ਅਰੀ ਵਾਹਿਗੁਰੂ! ਤੂੰ ਹੀ ਇਨ੍ਹਾਂ ਕਾਮ ਆਦਿਕ ਚੋਰਾਂ ਤੋਂ ਮੇਰੀ ਸੁਆਸਾਂ ਰੂਪੀ, ਵਾ:–ਸ਼ਰਧਾ ਰੂਪੀ ਪੂੰਜੀ ਪੂਰੀ ਰਖਣਾ ਕਰ ॥੧॥

## ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ਰਹਾਉ॥

ਹੇ ਭਾਈਓ! ਤੁਹਾਡੇ ਵਿਚੋਂ ਕੋਈ ਰਾਮ ਨਾਮ ਦੇ ਵਣਜ ਕਰਨ ਵਾਲਾ ਵਣਜਾਰਾ ਹੈ?

ਜੇ ਕੋਈ ਹੈ ਤਾਂ ਮੇਰੇ ਕੋਲ ਆ ਜਾਵੇ ਕਿਉਂਕਿ ਮੇਰਾ ਟਾਂਡਾ ਲੱਦਿਆ ਜਾ ਰਿਹਾ ਹੈ ॥੧॥ਰਹਾਉ॥

ਪ੍ਰਸ਼ਨ–ਟਾਂਡਾ ਕਿਸ ਨੂੰ ਆਖਦੇ ਹਨ?

ਉੱਤਰ–ਬੈਲ, ਗੂਣ, ਵਸਤੂ, ਸਭ ਕੁਝ ਲੱਦੇ ਲਦਾਏ ਦਾ ਨਾਮ ਟਾਂਡਾ ਹੈ।

## (ਪੰਨਾ ੩੪੬)

## ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ ॥

ਹਉ=ਮੈਂ ਆਪ ਭੀ ਰਾਮ ਨਾਮ ਦਾ ਵਣਜਾਰਾ ਹਾਂ, ਸਹਜ=ਸ਼ਾਂਤੀ ਦੇ ਨਾਲ ਗਿਆਨ ਦਾ ਵਾਪਾਰ ਕਰਦਾ ਹਾਂ।

## ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥

ਮੈਂ ਰਾਮ ਨਾਮ ਰੂਪ ਧਨ ਲਦਿਆ ਹੋਇਆ ਹੈ ਅਤੇ ਸੰਸਾਰੀ ਲੋਕਾਂ ਨੇ ਵਿਸ਼ੇ ਵਿਕਾਰਾਂ ਰੂਪ ਜ਼ਹਿਰ ਲੱਦੀ ਹੋਈ ਹੈ ॥ ੨ ॥

## ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥

ਉਰਵਾਰ=ਇਹ ਲੋਕ, ਪਾਰ=ਪ੍ਰਲੋਕ ਦੋਹਾਂ ਲੋਕਾਂ ਦੀ ਗੱਲ ਦੇ ਦਾਨੀਆ=ਜਾਨਣ ਵਾਲੇ ਹੇ ਚਿੱਤ੍ਰ ਗੁਪਤੋ। ਮੇਰੇ ਲੇਖੇ ਦੀ ਥਾਂ ਤੇ ਤੁਸੀਂ ਬੇਸ਼ਕ ਆਲ ਪਤਾਲੁ=ਅਲਪਲ ਲਿਖ ਲਵੋ।

## ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥

ਮੈਨੂੰ ਜਮਾਂ ਦਾ ਡੰਡਾ ਤਾਂ ਲਗਣਾ ਹੀ ਨਹੀਂ ਕਿਉਂਕਿ ਦੁਨੀਆਂ ਦੇ ਸਾਰੇ ਜੰਜਾਲਾਂ ਨੂੰ ਮੈਂਨੇ ਤਿਆਗ ਦਿਤਾ ਹੈ ॥੩॥

## ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥

ਜਿਸ ਤਰ੍ਹਾਂ ਕਸੁੰਭੇ ਦਾ ਰੰਗ ਕੋਈ ਕੁ ਦਿਨ ਸੁਹਾਵਣਾਂ ਹੈ ਪਰ ਹੁੰਦਾ ਕੱਚਾ ਹੈ, ਉਸੇ ਤਰ੍ਹਾਂ ਹੀ ਇਹ ਸਾਰਾ ਸੰਸਾਰ ਨਾਸਵੰਤ ਹੈ। ਇਸ ਦੇ ਨਾਸ ਹੁੰਦਿਆਂ ਦੇਰ ਨਹੀਂ ਲਗਦੀ।

ਯਥਾ–ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿ ਰੁ॥ [ਪੰਨਾ ੩੩੬

## ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

ਰਵਿਦਾਸ ਚਮਾਰ ਜੀ ਕਥਨ ਕਰਦੇ ਹਨ–ਮੇਰੇ ਰਮਈਏ ਪਰਮਾਤਮਾ ਦੇ ਨਾਮ ਦਾ ਰੰਗ ਮਜੀਠੇ ਰੰਗ ਵਾਂਗੂ ਪੱਕਾ ਹੈ ॥੪॥੧॥

## ਗਉੜੀ ਪੂਰਬੀ ਰਵਿਦਾਸ ਜੀਉ ੧ ਸਤਿਗੁਰ ਪ੍ਰਸਾਦਿ ॥

ਉਥਾਨਕਾ–ਇਕ ਜਗ੍ਹਾ ਖੂਹ ਸੀ ਉਸ ਵਿਚ ਡੱਡੂ ਪਿਆ ਹੋਇਆ ਸੀ। ਉਸ ਖੂਹ ਦੇ ਉੱਤੇ ਇਕ ਬ੍ਰਿਛ ਸੀ। ਉਡਦਾ ਉਡਦਾ ਹੰਸ ਤਿਸ ਬ੍ਰਿਛ ਉਪਰ ਆ ਬੈਠਾ। ਖੂਹ ਵਿਚ ਪਏ

ਹੋਏ ਡੱਡੂ ਨੂੰ ਵੇਖ ਕੇ ਦਇਆ ਆਈ। ਉਹ ਹੰਸ ਡੱਡੂ ਨੂੰ ਕਹਿੰਦਾ ਹੈ ਕਿ ਚਲ ਭਾਈ ਤੈਨੂੰ ਮਾਨ ਸਰੋਵਰ ਪਰ ਲੈ ਚਲੀਏ, ਉਥੇ ਦੁਧ ਪੀ ਕੇ ਹੀਰੇ ਮੋਤੀ ਚੁਗ ਕੇ ਸੁਖੀ ਹੋਵੇਂਗਾ, ਉਹ ਬੜਾ ਰਮਣੀਕ ਅਸਥਾਨ ਹੈ। ਅਗੋਂ ਡੱਡੂ ਬੋਲਿਆ ਮਾਨ ਸਰੋਵਰ ਦਾ ਕਿਤਨਾ ਕੁ ਵਿਸਥਾਰ ਹੈ? ਹੰਸ ਨੇ ਕਿਹਾ ਉਸ ਦਾ ਵਿਸਥਾਰ ਤਾਂ ਬੜਾ ਭਾਰੀ ਹੈ। ਡੱਡੂ ਨੇ ਛਾਲ ਮਾਰ ਕੇ ਕਿਹਾ ਇਤਨਾ ਵੱਡਾ? ਹੰਸ ਨੇ ਕਿਹਾ ਨਹੀਂ ਉਹ ਤਾਂ ਬਹੁਤ ਵੱਡਾ ਹੈ, ਤਦ ਡੱਡੂ ਨੇ ਦੂਜੀ ਛਾਲ ਮਾਰੀ, ਖੂਹ ਦੇ ਵਿਚਕਾਰ ਆ ਕੇ ਕਿਹਾ ਤੇਰਾ ਮਾਨ ਸਰੋਵਰ ਏਡਾ ਹੈ? ਤਾਂ ਹੰਸ ਨੇ ਕਿਹਾ ਨਹੀਂ। ਫਿਰ ਡੱਡੂ ਨੇ ਤੀਜੀ ਛਾਲ ਮਾਰੀ, ਮਣ ਦੇ ਨਾਲ ਆ ਲਗਾ ਤੇ ਪੁਛਿਆ, ਤੇਰਾ ਮਾਨ ਸਰੋਵਰ ਏਡਾ ਹੈ? ਤਾਂ ਹੰਸ ਨੇ ਕਿਹਾ, ਭਾਈ ਇਹੋ ਜਿਹੇ ਕਈ ਖੂਹ ਉਸ ਵਿਚ ਪ੍ਰਵੇਸ਼ ਕਰ ਜਾਂਦੇ ਹਨ ਤੇਰੀਆਂ ਛਾਲਾਂ ਕੀ ਹਨ। ਤਾਂ ਡੱਡੂ ਨੇ ਕਿਹਾ, ਜਾਹ, ਫਿਰ ਤੇਰਾ ਮਾਨ ਸਰੋਵਰ ਹੀ ਕੋਈ ਨਹੀਂ।

ਹੁਣ ਦਾ ਦ੍ਰਿਸ਼ਟਾਂਤ ਸੁਣੋ—ਐਸੇ ਹੀ ਸੰਸਾਰ ਰੂਪ ਖੂਹ ਹੈ ਤਿਸ ਵਿਚ ਜੀਵ ਰੂਪ ਡਡੂ ਪਿਆ ਦੁਖੀ ਹੋ ਰਿਹਾ ਹੈ। ਵੈਰਾਗ ਰੂਪ ਬ੍ਰਿਛ ਪਰ ਮਹਾਤਮਾ ਰੂਪ ਹੰਸ ਆ ਬੈਠੇ, ਸੰਸਾਰ ਖੂਹ ਵਿਚ ਜੀਵ ਰੂਪ ਡਡੂ ਨੂੰ ਦੇਖ ਕੇ ਦਇਆ ਆ ਗਈ। ਆਖਦੇ ਹਨ—ਹੇ ਜੀਵ! ਚਲ ਤੈਨੂੰ ਬ੍ਰਹਮਾਨੰਦ ਰੂਪ ਮਾਨ ਸਰੋਵਰ ਪਰ ਲੈ ਚਲੀਏ।

[੧] ਜੀਵ ਨੇ ਪਹਿਲੀ ਛਾਲ ਮਾਰੀ ਕਿ ਬ੍ਰਹਮਾਨੰਦ ਦਾ ਸੁਖ ਧਨ ਜੈਸਾ ਹੈ?

ਸੰਤਾਂ ਕਿਹਾ ਧਨ ਤਾਂ ਤਿੰਨ ਕਾਲ ਦੁਖ ਰੂਪ ਹੈ। ਧਨ ਦੇ ਸੁਖ ਜੈਸਾ ਉਹ ਬ੍ਰਹਮਾਨੰਦ ਦਾ ਸੁਖ ਨਹੀਂ ਹੈ।

ਯਥਾ :—ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ॥ ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ॥ ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ॥ ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮਿਆਰ ਭਵਾਇਆ॥ ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ॥

[੨] ਫਿਰ ਜੀਵ ਨੇ ਦੂਜੀ ਛਾਲ ਮਾਰੀ ਕਿ ਬ੍ਰਹਮਾਨੰਦ ਦਾ ਸੁਖ ਪੁਤ੍ਰ ਜੈਸਾ ਹੈ? ਸੰਤਾਂ ਆਖਿਆ ਪੁਤ੍ਰ ਤਾਂ ਸਦਾ ਦੁਖ ਰੂਪ ਹੈ। ਪੁਤ੍ਰ ਨਾ ਹੋਵੇ ਤਾਂ ਭੀ ਮਾਪਿਆਂ ਨੂੰ ਦੁੱਖ ਹੁੰਦਾ ਹੈ; ਪੁਤ੍ਰ ਪ੍ਰਾਪਤੀ ਵਾਸਤੇ ਮਾਪੇ ਧਰਮ ਤੋਂ ਅਧਰਮ ਕਰਮਾਂ ਨੂੰ ਕਰਦੇ ਹਨ, ਜੇ ਪੁਤਰ ਹੋ ਕੇ ਨਾਲਾਇਕ ਹੋ ਜਾਵੇ ਤਾਂ ਸਾਰੀਆਂ ਕੁਲਾਂ ਕਲੰਕਤ ਕਰ ਦਿੰਦਾ ਹੈ, ਇਸ ਤੇ ਪੁਤਰ ਸਦਾ ਦੁੱਖ ਰੂਪ ਹੈ।

ਯਥਾ—ਕਰ ਵਿਚਾਰ ਜੋਂ ਦੇਖੀਏ ਪੁਤ੍ਰ ਸਦਾ ਦੁਖ ਰੂਪ॥ ਸੁਖ ਚਾਹਤ ਜੇ ਪੁਤ੍ਰ ਤੇ ਸੇ ਮੂਢਨ ਕੇ ਭੂਪ॥ ੧੦੯॥

[ਵਿਚਾਰ ਸਾਗਰ ਪਿਤਾਂਬਰੀ ਪੰਨਾ ੧੩੪

[੩] ਫਿਰ ਜੀਵ ਨੇ ਤੀਜੀ ਛਾਲ ਮਾਰੀ ਕਿ ਬ੍ਰਹਮਾਨੰਦ ਦਾ ਸੁਖ ਇਸਤ੍ਰੀ ਜੈਸਾ ਹੈ? ਸੰਤਾਂ ਆਖਿਆ ਇਸਤ੍ਰੀ ਤਾਂ ਮਹਾਂ ਅਪਵਿਤ੍ਰ ਅਤੇ ਦੁਰਗੰਧੀ ਦਾ ਥੈਲਾ ਕਹੀ ਹੈ।

ਯਥਾ—ਅਸਥ ਮਾਸ ਅਰ ਰੁਧਰ ਤੁਚ ਕਸਮਲ ਨਖ ਸਿਖ ਪੂਰ॥
ਨਿਰਗੁਣ ਅਸੁਚ ਮਲੀਨ ਤਨ ਤਿਆਗ ਆਗ ਜਿਉਂ ਦੂਰ॥੫॥ [ਵਿਚਾਰ ਮਾਲਾ ਧਿਆ ੪

ਅਤੇ ਉਹ ਬ੍ਰਹਮਾਨੰਦ ਸਤ ਚਿਤ ਅਨੰਦ ਅਕ੍ਰੈ ਅਬਿਨਾਸੀ ਨਿਰਵਿਕਾਰ ਨਿਰਮਲ ਮਹਾਂ ਪਵਿੱਤ੍ਰ ਰੂਪ ਕਥਨ ਕੀਤਾ ਹੈ।

ਇਹ ਨਿਯਮ ਸਮਝ ਲਓ ਇਨ੍ਹਾਂ ਤਿੰਨਾਂ ਵਿਚ ਲਗ ਕੇ ਸੰਸਾਰ ਵਿਚ ਕੋਈ ਸੁਖੀ ਨਹੀਂ।

ਯਥਾ-ਪੂਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ ਕਵਨੈ ਸੁਖੁ ਪਾਇਆ ॥

[ਧਨਾਸਰੀ ਕਬੀਰ ਜੀ ਪੰਨਾ ੬੯੨

ਤਥਾ-ਪੂਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥

[ਗਉੜੀ ਮ: ੫ ਪੰਨਾ ੧੮੦

ਇਹ ਗੱਲ ਸੁਣ ਕੇ ਜੀਵ ਨੇ ਕਿਹਾ, ਜਾਓ ਤੁਹਾਡਾ ਬ੍ਰਹਮਾਨੰਦ ਰੂਪ ਮਾਨ-ਸਰੋਵਰ ਹੀ ਕੋਈ ਨਹੀਂ। ਏਹੀ ਗੱਲ ਹੁਣ ਰਵਿਦਾਸ ਭਗਤ ਜੀ ਕਥਨ ਕਰਦੇ ਹਨ।

## ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ

ਜੈਸੇ- ਜਿਸ ਤਰ੍ਹਾਂ ਖੂਹ ਵਿਚ ਭਰਿਓ=ਪਿਆ ਹੋਇਆ ਦਾਦਿਰਾ-ਡੱਡੂ ਆਪਣੇ ਦੇਸ ਨੂੰ ਛਡ ਕੇ ਮਾਨ ਸਰੋਵਰ ਰੂਪ ਬਿਦੇਸੁ-ਪ੍ਰਦੇਸ ਨੂੰ ਕੁਝ ਬੁਝਦਾ ਨਹੀਂ, ਤੈਸੇ ਜੀਵ ਰੂਪ ਡਡੂ ਸੰਸਾਰ ਰੂਪ ਖੂਹ ਵਿਚ ਪਿਆ ਹੋਇਆ ਆਪਣੇ ਦੇਸ=ਗ੍ਰਿਹਸਤ ਨੂੰ ਛਡ ਕੇ ਬ੍ਰਹਮਾਨੰਦ ਰੂਪ ਪ੍ਰਦੇਸ ਨੂੰ ਕੁਝ ਜਾਣਦਾ ਨਹੀਂ।

## ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

ਇਸੇ ਤਰ੍ਹਾਂ ਮੇਰਾ ਮਨ ਵਿਸ਼ੇ ਵਿਕਾਰਾਂ ਵਿਚ ਬਿ×ਮੋਹਿਆ=ਵਿਸ਼ੇਸ਼ ਕਰਕੇ ਮੋਹਿਆ ਹੋਇਆ ਹੈ ਤੇ ਆਰਾ ਪਾਰੁ=ਲੋਕ ਪ੍ਰਲੋਕ ਦੇ ਸਵਾਰਨ ਦੀ ਕੁਝ ਸੂਝ=ਗਿਆਤ ਨਹੀਂ।੧।

## ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥

ਹੇ ਸਾਰੇ ਲੋਕਾਂ ਦੇ ਮਾਲਕ ਪਰਮਾਤਮਾ! ਮੈਨੂੰ ਇਕ ਛਿਨ ਭਰ ਤਾਂ ਆਪਣਾ ਦਰਸ਼ਨ ਵਿਖਾ ਦੇਹ ॥੧॥ਰਹਾਉ॥

## ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥

ਹੇ ਮਾਧਵਾ-ਮਾਇਆ ਪਤੀ ਪਰਮਾਤਮਾ ਰਾਗ ਦ੍ਵੈਸ਼, ਵਾ:-ਪਾਪਾਂ ਰੂਪ ਮੈਲ ਕਰ ਕੇ ਮੇਰੀ ਬੁੱਧੀ ਮਲੀਨ ਹੋ ਰਹੀ ਹੈ ਇਸ ਲਈ ਤੇਰੀ ਗਤਿ-ਰੀਤੀ ਜਾਣੀ ਨਹੀਂ ਜਾਂਦੀ।

## ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ ੨ ॥

ਕ੍ਰਿਪਾ ਦ੍ਰਿਸ਼ਟੀ ਕਰੋ ਜਿਸ ਤੇ ਮੇਰਾ ਭਰਮ ਦੂਰ ਹੋ ਜਾਵੇ ਅਤੇ ਮੈਨੂੰ ਸ਼ੁਭ ਆਤਮ ਵਸ਼ੈਣੀ ਬੁੱਧੀ ਸਮਝਾ ਦਿਓ ॥੨॥

## ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥

ਬੜੇ ਬੜੇ ਜੋਗੀਆਂ ਦੇ ਈਸ਼ਰ ਮਹੰਤ ਭੀ ਤੇਰੇ ਭੇਦ ਨੂੰ ਪਾ ਨਹੀਂ ਸਕਦੇ, ਆਪ ਜੀ ਦੇ

ਗੁਣਾਂ ਦਾ ਕਥਨ ਕਰਨਾ ਬਹੁਤ ਬਿਅੰਤ ਹੈ।

ਯਥਾ :-ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾਕਾ ਕਿਆ ਕਰਿ ਆਖਿ ਵੀਚਾਰੀ॥
[ਆਸਾ ਮ: ੩ ਪੰਨਾ ੪੨੩

**ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥੩॥੧॥**

ਰਵਿਦਾਸ ਚਮਾਰ ਜੀ ਕਥਨ ਕਰਦੇ ਹਨ-ਹੇ ਨਿਰੰਕਾਰ ! ਮੈਂ ਤਾਂ ਕੇਵਲ ਆਪ ਜੀ ਦੀ ਪ੍ਰੇਮਾ ਭਗਤੀ ਦੇ ਵਾਸਤੇ ਆਪ ਦੇ ਗੁਣ ਕਹਿ ਰਿਹਾ ਹਾਂ, ਮੈਂ ਕੋਈ ਅੰਤ ਨਹੀਂ ਲੈਣਾ ਚਾਹੁੰਦਾ।੩।੧।

## ਗਉੜੀ ਬੈਰਾਗਣਿ ੧ ੴ ਸਤਿਗੁਰ ਪ੍ਰਸਾਦਿ॥

ਉਥਾਨਕਾ-ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਚਾਰੇ ਜੁਗਾਂ ਦਾ ਆਪੋ ਆਪਣਾ ਧਰਮ ਕੀ ਹੈ ? ਉੱਤਰ-

**ਸਤਜੁਗਿ ਸਤੁ ਤੇਤਾ ਜਗੀ ਦੁਆਪੁਰਿ ਪੂਜਾ ਚਾਰ॥**

ਸਤਜੁਗ ਵਿਚ ਸੱਚ ਬੋਲਣ ਦੀ ਪ੍ਰਧਾਨਤਾ, ਤ੍ਰੇਤੇ ਜੁਗ ਵਿਚ ਯੱਗ ਆਦਿਕਾਂ ਦੀ ਵਿਸ਼ੇਸ਼ਤਾ ਤੇ ਦੁਆਪੁਰ ਜੁਗ ਵਿਚ ਠਾਕੁਰ ਪੂਜਾ ਅਤੇ ਸਰੇਸ਼ਟ ਕਰਤੱਬਾਂ ਦੀ ਮੁਖਤਾ ਸੀ।

**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥**

ਪਿਛਲੇ ਤਿੰਨਾਂ ਜੁਗਾਂ ਦੇ ਤਿੰਨ ਧਰਮ ਦ੍ਰਿੜ੍ਹ ਕੀਤੇ ਹਨ ਪਰ ਕਲਜੁਗ ਵਿਚ ਕੇਵਲ ਨਾਮ ਦਾ ਹੀ ਆਸਰਾ ਹੈ॥੧॥

**ਪਾਰੁ ਕੈਸੇ ਪਾਇਬੋ ਰੇ॥ ਮੋ ਸਉ ਕੋਊ ਨ ਕਹੈ ਸਮਝਾਇ॥**
**ਜਾ ਤੇ ਆਵਾ ਗਵਨੁ ਬਿਲਾਇ॥੧॥ਰਹਾਉ॥**

ਹੇ ਭਾਈ ! ਨਾਮ ਜਪੇ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋਣਾ ਪਾਏਂਗਾ, ਇਹ ਗੱਲ ਮੈਨੂੰ ਕੋਈ ਸਮਝਾ ਕੇ ਨਹੀਂ ਕਹਿੰਦਾ, ਜਿਸ ਕਰ ਕੇ ਆਵਾਗਵਨੁ-ਜੰਮਣਾ ਮਰਨਾ ਬਿਲਾਇ-ਦੂਰ ਹੋ ਜਾਏ॥੧॥ਰਹਾਉ॥

**ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥**

ਸ਼ਾਸਤ੍ਰਾਂ ਵਿਚ ਬਹੁਤ ਪ੍ਰਕਾਰ ਦੇ ਕਰਮਾਂ ਦਾ ਨਿਰੂਪਣ ਕੀਤਾ ਹੋਇਆ ਹੈ ਅਤੇ ਉਨ੍ਹਾਂ ਕਰਮਾਂ ਨੂੰ ਸਭ ਕੋਈ ਲੋਕ ਕਰਦਾ ਨਿਗਾਹ ਭੀ ਆਉਂਦਾ ਹੈ। ਪਰ

**ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥੨॥**

ਕਿਸ ਕਰਮ ਦੇ ਕਰਨ ਨਾਲ ਸੰਸਾਰਕ ਬੰਧਨਾਂ ਤੋਂ ਛੁਟੀਦਾ ਹੈ ਅਤੇ ਜਿਸ ਕਰਮ ਦੇ

ਕਰਨ ਨਾਲ ਸਭ ਮੁਕਤੀਆਂ ਪ੍ਰਾਪਤ ਹੁੰਦੀਆਂ ਹਨ ਇਸ ਗੱਲ ਦਾ ਨਿਸਚਾ ਕਿਸੇ ਨੂੰ ਭੀ ਨਹੀਂ ਹੈ। ਕਿਉਂਕਿ ਵੇਦ ਦਾ ਕੁਲ ਇੱਕ ਲੱਖ ਸਲੋਕ ਕਥਨ ਕੀਤਾ ਹੈ। ਜਿਸ ਵਿਚੋਂ ਅੱਸੀ ਹਜ਼ਾਰ ਸਲੋਕ ਕਰਮ ਕਾਂਡ ਦਾ ਹੈ, ੧੬ ਹਜ਼ਾਰ ਸਲੋਕ ਉਪਾਸ਼ਨਾ ਕਾਂਡ ਦਾ ਹੈ ਤੇ ਚਾਰ ਹਜ਼ਾਰ ਸਲੋਕ ਸਿਧਾਂਤ ਦਾ ਹੈ।

## ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥

ਜੇਕਰ ਚੰਗੇ ਮੰਦੇ ਕਰਮਾਂ ਦੀ ਵਿਚਾਰ ਕਰਨ ਵਾਸਤੇ ਵੇਦਾਂ ਪੁਰਾਣਾਂ ਨੂੰ ਸੁਣੀਏ ਪੜ੍ਹੀਏ ਤਾਂ ਹੋਰ ਵਧੇਰੇ ਸੰਕਾ=ਸੰਸਾ ਹੁੰਦਾ ਹੈ, ਕਿਉਂਕਿ ਸ਼ਾਸਤ੍ਰ ਵਿਚ ਲਿਖਿਆ ਹੈ–

ਯੱਗ ਕਰਮ ਕਰਨ ਵਾਲਾ ਆਦਮੀ ਹੱਥ ਵਿਚ ਹਰਨ ਦਾ ਸਿੰਗ ਰਖੇ। ਜਦ ਸਰੀਰ ਵਿਚ ਕਿਥਾਹੀ ਖੁਰਕ ਹੋਵੇ ਤਾਂ ਹਰਨ ਦੇ ਸਿੰਗ ਨਾਲ ਖੁਰਕੇ। ਜੇ ਨਖ ਨਾਲ ਖੁਰਕਣ ਕਰ ਕੇ ਲਹੂ ਨਿਕਲ ਪਏ ਤਾਂ ਯੱਗ ਭ੍ਰਿਸ਼ਟ ਹੋ ਜਾਂਦਾ ਹੈ, ਪੁਨਾ ਯੱਗ ਕਰ ਕੇ ਜੇ ਹੰਕਾਰ ਕਰ ਲਵੇ ਤਾਂ ਯੱਗ ਦਾ ਫਲ ਨਵਿਰਤ ਹੋ ਜਾਂਦਾ ਹੈ।

## ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥

ਜਦ ਸੰਸਾ ਹੀ ਹਮੇਸ਼ਾਂ ਹਿਰਦੇ ਵਿਚ ਵਸਦਾ ਰਿਹਾ ਤਾਂ ਅਭਿਮਾਨੁ–ਹੰਕਾਰ ਨੂੰ ਕੌਣ ਹਿਰੈ–ਨਾਸ ਕਰੇਗਾ ॥੩॥

ਜਿੰਨਾਂ ਚਿਰ ਹੰਕਾਰ ਹੈ ਉਤਨਾ ਚਿਰ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਜੇਕਰ ਤੀਰਥ ਇਸ਼ਨਾਨ ਨੂੰ ਮੁਕਤੀ ਦਾ ਸਾਧਨ ਮੰਨ ਲਈਏ ਤਾਂ–

## ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥

ਬਾਹਰੋਂ ਅਸਥੂਲ ਦੇਹ ਨੂੰ ਤੀਰਥਾਂ ਦੇ ਉਦਕਿ–ਜਲ ਨਾਲ ਪਖਾਰੀਐ=ਧੋ ਲਿਆ ਤਾਂ ਕੀ ਹੋਇਆ, ਜੇਕਰ ਅੰਤਹਕਰਣ ਦੇ ਵਿਚ ਨਾਨਾ ਤਰ੍ਹਾਂ ਦੇ ਵਿਕਾਰ ਹਨ।

## ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥

ਪਰ=ਭਲੀ ਪ੍ਰਕਾਰ ਅੰਤਹਕਰਣ ਕਿਸ ਤਰ੍ਹਾਂ ਸ਼ੁਧ ਹੋਵੇਗਾ, ਕਿਉਂਕਿ ਇਸ ਜੀਵ ਦੀ ਬਾਹਰਲੀ ਸੁਚ=ਪਵਿੱਤ੍ਰਤਾ ਵਾਲਾ ਵਿਹਾਰ 'ਕੁੰਚਰ ਬਿਧਿ'=ਹਾਥੀ ਦੀ ਵਿਧੀ ਵਾਗੂੰ ਹੈ। ਜੈਸੇ ਹਾਥੀ ਇਸ਼ਨਾਨ ਕਰ ਕੇ ਫਿਰ ਆਪਣੇ ਉਤੇ ਮਿੱਟੀ ਪਾ ਲੈਂਦਾ ਹੈ, ਐਸੇ ਇਹ ਜੀਵ ਸ਼ੁਭ ਕਰਮ ਕਰ ਕੇ ਫਿਰ ਹੰਕਾਰ ਰੂਪ ਮਿੱਟੀ ਪਾਕੇ ਆਪਣੇ ਆਪ ਨੂੰ ਗੰਦਾ ਕਰ ਲੈਂਦਾ ਹੈ ॥੪॥

ਯਥਾ :–ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥

ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥੪੬॥ [ਪੰਨਾ ੧੪੨੮

## ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥

ਇਸ ਗੱਲ ਨੂੰ ਸਾਰਾ ਸੰਸਾਰ ਚੰਗੀ ਤਰ੍ਹਾਂ ਜਾਣਦਾ ਹੈ। ਕਿ ਜੈਸੇ ਸੂਰਜ ਦੇ ਪ੍ਰਕਾਸ਼ ਨਾਲ

ਰਜਨੀ=ਰਾਤ ਗਤਿ=ਨਾਸ ਹੋ ਜਾਂਦੀ ਹੈ, ਤੈਸੇ ਗਿਆਨ ਦੇ ਪ੍ਰਕਾਸ਼ ਕਰ ਕੇ ਅਵਿੱਦਿਆ ਰੂਪੀ ਰਾਤ ਨਾਸ ਹੋ ਜਾਂਦੀ ਹੈ

ਹੋਰ ਦ੍ਰਿਸ਼ਟਾਂਤ ਸੁਣੋ–

## ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥

ਮੰਨਣਾ ਕਰੋ ਜਿਸ ਤਰ੍ਹਾਂ ਪਾਰਸ ਨਾਲ ਤਾਂਬਾ ਛੋਹ ਜਾਵੇ ਤਾਂ ਉਸ ਨੂੰ ਕਨਕ=ਸੋਨਾ ਹੁੰਦਿਆਂ ਦੇਰ ਨਹੀਂ ਲਗਦੀ। ਇਸੇ ਤਰ੍ਹਾਂ ਗੁਰੂ ਸਾਹਿਬ ਰੂਪ ਪਾਰਸ ਨਾਲ ਛੋਹਣ ਕਰਕੇ ਤਾਬੋ=ਜੀਵ ਸੋਨੇ ਵਾਂਗ ਸ਼ੁਧ ਹੋ ਜਾਂਦਾ ਹੈ, ਜਗਿਆਸੂ ਨੂੰ ਸੋਨੇ ਵਾਂਗੂੰ ਸ਼ੁਧ ਹੁੰਦਿਆਂ ਕੋਈ ਬਾਰ=ਦੇਰ ਨਹੀਂ ਲਗਦੀ ॥੫॥

## ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥

ਪਰਮ ਪਾਰਸ ਰੂਪ ਪੂਰਨ ਗੁਰੂ ਤਾਂ ਮਿਲਦੇ ਹਨ ਜੇਕਰ ਲਿਲਾਟ=ਮਥੇ ਪਰ ਪੂਰਬਲੇ ਕਰਮਾਂ ਦੀ ਲਿਖਤ ਚੰਗੀ ਹੋਵੇ। ਪ੍ਰਤੱਖ ਪਾਰਸ ਨਾਲੋਂ ਗੁਰੂ ਪਾਰਸ ਇਸ ਵਾਸਤੇ ਸ੍ਰੇਸ਼ਟ ਕਹੇ ਹਨ ਕਿ ਪ੍ਰਤੱਖ ਪਾਰਸ ਤਾਂਬੇ ਨੂੰ ਸੋਨਾ ਤਾਂ ਕਰਦਾ ਹੈ, ਲੇਕਿਨ ਪਾਰਸ ਨਹੀਂ ਕਰ ਸਕਦਾ ਤੇ ਗੁਰੂ ਸਾਹਿਬ ਜੀ ਜਗਿਆਸੂ ਨੂੰ ਆਪਣੇ ਜੈਸਾ ਕਰ ਦਿੰਦੇ ਹਨ।

ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਆਪਣੇ ਜੈਸਾ ਕੀਤਾ ਹੈ।

## ਉਨਮਨ ਮਨ ਮਨਹੀ ਮਿਲੇ ਛੁਟਕਤ ਬਜਰ ਕਪਾਟ ॥੬॥

ਪੂਰਨ ਗੁਰਾਂ ਦੇ ਮਨਹੀ=ਮੰਤਰ ਕਰ ਕੇ ਮਨ=ਸ਼੍ਰੋਮਣੀ ਉਨਮਨ=ਤੁਰੀਆ ਪਦ ਵਿਚ ਮਿਲਣਾ ਕਰੇ ਤਾਂ ਬਜਰ ਵਾਂਗੂੰ ਪੰਜਾਂ ਕੋਸ਼ਾਂ ਰੂਪ ਕਪਾਟ=ਤਖਤੇ ਖੁਲ੍ਹ ਜਾਂਦੇ ਹਨ ॥੬॥

## ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥

ਜਿਸ ਨੇ ਗੁਰ ਉਪਦੇਸ਼ ਦੁਆਰਾ ਭਗਤੀ ਦੀ ਜੁਗਤੀ ਬੁੱਧੀ ਵਿਚ ਸੱਚੀ ਜਾਣ ਕੇ ਧਾਰਨ ਕੀਤੀ ਹੈ, ਤਿਸ ਦੇ ਭਰਮ ਅਤੇ ਬੰਧਨ ਰੂਪ ਸਭ ਵਿਸ਼ੇ ਵਿਕਾਰ ਕਟੇ ਗਏ ਹਨ।

## ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥

ਜਿਹੜੇ ਰਸਿ ਬਸਿ=ਪ੍ਰੇਮ ਵਿਚ ਵਸੇ ਹਨ, ਵਾ:-ਜਿਨ੍ਹਾਂ ਨੇ ਵਿਸ਼ੇ ਰਸਾਂ ਵਲੋਂ ਬਸ ਕੀਤੀ ਹੈ ਓਹੀ ਮਨ ਮਿਲੇ=ਸ਼੍ਰੋਮਣੀ ਪਰਮਾਤਮਾ ਨਾਲ ਮਿਲੇ ਹਨ, ਉਨ੍ਹਾਂ ਨੇ ਹੀ ਸਰਗੁਣ ਨਿਰਗੁਣ ਦਾ ਇਕ ਵਿਚਾਰ ਕੀਤਾ ਹੈ।

ਵਾ :-ਜਿਨ੍ਹਾਂ ਨੇ ਮਨ ਵਸੀਕਾਰ ਕੀਤਾ ਹੈ ਉਹ ਆਤਮ ਰਸ ਨਾਲ ਮਿਲੇ ਹਨ। ਜੋ ਆਤਮ ਰਸ ਨਾਲ ਮਿਲੇ ਹਨ ਉਨ੍ਹਾਂ ਨੇ ਨਿਰਗੁਨ=ਜੀਵ ਅਤੇ ਗੁਨ=ਸਰਗੁਣ ਈਸ਼ਵਰ ਦੋਹਾਂ ਨੂੰ ਇਕ ਅਭੇਦ ਰੂਪ ਵਿਚਾਰਿਆ ਹੈ ॥੭॥

## ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥

ਗੁਰ ਉਪਦੇਸ਼ ਤੋਂ ਬਿਨਾਂ ਹੋਰ ਕਰਮ ਧਰਮ ਰੂਪ ਅਨੇਕ ਜਤਨਾਂ ਦੇ ਨਿਗ੍ਰਹ=ਵਿਸ਼ੇਸ਼ ਗ੍ਰਹਿਣ ਕਰਨ ਨਾਲ, ਵਾ:-ਅਨੇਕ ਜਤਨਾਂ ਦੇ ਅਤੇ ਨਿਗ੍ਰਹ=ਇੰਦ੍ਰੀਆਂ ਦੇ ਦਮਨ ਕਰਨ ਨਾਲ ਭਰਮ ਰੂਪ ਫਾਹੀ ਟਾਲੀ ਹੋਈ ਟਲਦੀ ਭਾਵ ਹਟਦੀ ਨਹੀਂ । ਅਤੇ-

## ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

ਵਾਹਿਗੁਰੂ ਦੀ ਪ੍ਰੇਮਾ ਭਗਤੀ ਉਤਪੰਨ ਨਹੀਂ ਹੁੰਦੀ, ਇਸ ਕਰ ਕੇ ਰਵਿਦਾਸ ਭਗਤ ਜੀ ਕਥਨ ਕਰਦੇ ਹਨ ਕਿ ਮੈਂ ਉਹਨਾਂ ਕਰਮਾਂ ਦੇ ਕਰਨ ਤੋਂ ਉਦਾਸ ਹੋ ਗਿਆ ਹਾਂ ॥੮॥੧॥

| | |
|---|---|
| ਗਉੜੀ ਰਾਗੁ ਵਿਖੇ ਕਬੀਰ ਜੀ ਦੇ ਸ਼ਬਦ | ੭੪ ਹਨ |
| ਅਤੇ ਬਾਵਨ ਅਖਰੀ ਦੇ ਸਲੋਕ | ੪੫ ਹਨ |
| ਪੰਦ੍ਹਾਂ ਥਿਤਾਂ ਦੇ ਸਲੋਕ | ੧੬ ਹਨ |
| ਸਤ ਵਾਰਾਂ ਦੇ ਸਲੋਕ | ੮ ਹਨ |
| ਨਾਮਦੇਵ ਜੀ ਦਾ ਸ਼ਬਦ | ੧ ਹੈ |
| ਰਵਿਦਾਸ ਜੀ ਦੇ ਸ਼ਬਦ | ੫ ਹਨ |
| ਕੁਲ ਸ਼ਬਦ ਭਗਤਾਂ ਦੇ | ੧੪੯ ਹਨ |

## ਗਉੜੀ ਰਾਗ ਸਟੀਕ ਸਮਾਪਤੰ

ਪਤਾ :-ਡੇਰਾ ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਦੇ ਪਰਮ ਸ਼ਿਸ਼

ਕਿਰਪਾਲ ਸਿੰਘ

ਬਜ਼ਾਰ ਸਤੋ ਵਾਲਾ, ਅੰਮ੍ਰਿਤਸਰ ।



ਭਾ. ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਸੰਤ ਸੇਵਾ ਸਿੰਘ ਜੀ

ਨੇ

## ੨੯ ਇਤਿਹਾਸਕ ਗੁਰਧਾਮਾਂ ਦੀ ਸੇਵਾ ਕਰਵਾਈ

੨੨ ਜਨਵਰੀ ੧੯੯੨ ਮੁ: ੯ ਮਾਘ ਸ਼ੁਕਰਵਾਰ ਬਾਅਦ ਦੁਪਹਿਰ ਸਦੀਵੀ ਵਿਛੋੜਾ ਦੇ ਕੇ ਸਚਖੰਡ ਜਾ ਬਿਰਾਜੇ ਹਨ । ਗੁਰੂ ਮਹਾਰਾਜ ਅਗੇ ਅਰਦਾਸ ਹੈ ਕਿ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ।

— ਗਿਆਨੀ ਕਿਰਪਾਲ ਸਿੰਘ.